# PUNJAB VIDHAN SABHA
## DEBATES

*3rd March, 1970*

Vol. I—No. 8



OFFICIAL REPORT

CONTENTS

*Tuesday, the 3rd March, 1970*



Punjab Vidhan Sabha Secretariat, Chandigarh.

Price Rs: 13.30

*ERRATA*

TO

**Punjab Vidhan Sabha Debate**

*Dated 3rd March, 1970*

**Vol. I—No. 8**

| *Read* | *For* | *Page* | *Line* |
|---|---|---|---|
| बताएं | बलाएं | (8)5 | 16 |
| Sardar Ravel Singh | Sardar Ravel Singb | (8)6 | 1 |
| चौधरी बलबीर सिंह | चेधरी बलबीर सिह | 8(9) | 21 |
| ਚੌਧਰੀ ਸੁੰਦਰ ਸਿੰਘ | ਚਧਰੀ ਸੁੰਦਰ ਸਿੰਘ | (8)34 | 13 |
| Commissioner | Cpmmissioner | (8)45 | 8th from below |
| Husbandry | Hasbandary | (8)65 | 8th from below |
| (Minister for Development and Animal Husbandry) | (Minister for Development to Animal Hasbandary) | (8)65 | 8th & 9th from below |
| Dominion | Dminion | (8)65 | 5th from below |
| फैसला | फसला | (8)73 | 10th from below |
| भेजे | भजे | (8)76 | 7 |
| ਚੀਫ ਵ੍ਹਿਪ | ਵਿਦਿਆ ਵਿਪ | (8)93 | 8 |
| ਅਨੰਦਪੁਰ | ਅਠੰਦਪੁਰ | (8)97 | 6th from below |

—————

# PUNJAB VIDHAN SABHA

*Tuesday, the 3rd March, 1970*

*The Vidhan Sabha met in the Hall of the Vidhan Bhavan, Sector 1, Chandigarh at 9 a. m. of the Clock. Mr. Speaker (Sardar Darbara Singh) in the Chair.*

## STARRED QUESTIONS AND ANSWERS

**Mr. Speaker:** Reply to Starred Question No. 1218* has not been received.

**ਸਰਦਾਰ ਗੁਰਬੰਤਾ ਸਿੰਘ:** ਸਪੀਕਰ ਸਾਹਿਬ, ਇਸ ਵਿਚ ਬਿਲਕੁਲ ਸਾਧਾਰਨ ਇਨ-ਫਰਮੇਸ਼ਨ ਮੰਗੀ ਹੈ, ਕੋਈ ਐਸੀ ਇਨਫਰਮੇਸ਼ਨ ਨਹੀਂ ਮੰਗੀ ਜਿਸ ਨਾਲ ਸਾਡੇ ਹਰਿਆਣੇ

9-00 A.M.

ਨਾਲ ਤੱਲਕਾਤ ਖਰਾਬ ਹੋਣ। ਇਸ ਨਾਲ ਕਿਸੇ ਪਾਰਟੀ ਨੂੰ ਨੁਕਸਾਨ ਵੀ ਨਹੀਂ ਹੁੰਦਾ। ਇਸ ਵਿਚ ਪੁਛਿਆ ਹੈ ਕਿ ਕੀ ਉਥੇ ਐਗਰੀਕਲਚਰ ਦਾ ਫਾਰਮ ਹੈ ਅਤੇ ਮਾਲਟੇ ਦੇ ਬਾਗਾਂ ਬਾਰੇ ਪੁਛਿਆ ਹੈ। ਇਸ ਨਾਲ ਕਿਸੇ ਪਾਰਟੀ ਨਾਲ ਤੱਲਕਾਤ ਖਰਾਬ ਹੋਣ ਦਾ ਡਰ ਨਹੀਂ ਹੈ।

**ਸ਼੍ਰੀ ਸਪੀਕਰ :** ਗੱਲ ਇਹ ਹੈ ਕਿ ਚੀਫ ਮਨਿਸਟਰ ਸਾਹਿਬ ਨੇ ਬਾਰ ਬਾਰ ਕਿਹਾ ਹੈ ਕਿ ਸਾਨੂੰ ਪਤਾ ਹੀ ਨਹੀਂ, ਕਿ ਕੀ ਪੋਜ਼ੀਸ਼ਨ ਹੈ। (ਵਿਘਨ) (The Chief Minister has said repeatedly that the position is not yet clear) (*Interruption*)

**ਸਰਦਾਰ ਗੁਰਬੰਤਾ ਸਿੰਘ :** ਅਬੋਹਰ ਸ਼ਹਿਰ ਤਾਂ ਹਾਲੇ ਸਾਡੇ ਪਾਸ ਹੀ ਹੈ। (ਵਿਘਨ)

**ਸ਼੍ਰੀ ਸਪੀਕਰ :** ਮੈਂ ਸਰਕਾਰ ਨੂੰ ਕਹਾਂਗਾ ਕਿ ਜਵਾਬ ਜਲਦੀ ਦੇ ਦੇਣ। (I will request the Government to send the reply at an early date)

BULGAR TRACTORS IMPORTED BY AGRO-INDUSTRIAL CORPORATION

***1244. Comrade Kulwant Singh, (Put by com. Satya Pal Dang) :** Will the Ministar for Agriculture be pleased to state—

(a) the total number of Bulgar Tractors imported by the Agro Industrial Corporation;

(b) the total amount invested on these Tractors when the consignment was received;

---

Starrd Question No. 1218 and reply thereto appear in P. V. S. Debate Dated 18th March, 1970.

(Comrade Kulwant Singh)

(c) whether these tractors were imported for sale to the farmers ; if so, whether these have been sold out, if not, the reasons thereof;

(d) whether it is a fact that no farmer is ready to purchase these tractors ?

**Shri Radha Krishan:** (a) 56 'Bulgar TL 30 A Tractors were imported out of which 15 were for Punjab, 26 for Rajasthan: 10 for J & K and 5 for Himachal Pradesh.

(b) Rs. 12,55,746.00

(c) Yes, Sir. 38 have already been sold out—10 in Punjab, 18 in Rajasthan, 10 in J&K. The Remaining 18 are expected to be sold very soon.

(d) The response from the farmers is not encouraging because this tractor is of a special type.

[(ੳ) 56 ਬਲਗਾਰ ਟੀ.ਐਲ 30 ਏ. ਬਾਹਰੋਂ ਮੰਗਵਾਏ ਗਏ ਜਿਨ੍ਹਾਂ ਵਿਚੋਂ 15 ਪੰਜਾਬ ਲਈ 26 ਰਾਜਸਥਾਨ ਲਈ, 10 ਜੰਮੂ ਅਤੇ ਕਸ਼ਮੀਰ ਲਈ ਅਤੇ 5 ਹਿਮਾਚਲ ਪ੍ਰਦੇਸ਼ ਲਈ ਹਨ ।

(ਅ) 12,55,746.00 ਰੁਪਏ ।

(ੲ) ਹਾਂ, ਸ੍ਰੀ ਮਾਨ ਜੀ, 38 ਪਹਿਲਾਂ ਹੀ ਵੇਚ ਦਿਤੇ ਹਨ—10 ਪੰਜਾਬ ਵਿਚ, 18 ਰਾਜਸਥਾਨ ਵਿਚ, 10 ਜੰਮੂ ਅਤੇ ਕਸ਼ਮੀਰ ਵਿਚ ਅਤੇ ਬਾਕੀ ਦੇ 18 ਜਲਦੀ ਹੀ ਵੇਚੇ ਜਾ ਰਹੇ ਹਨ ।

(ਅ) ਕਿਸਾਨਾਂ ਦੀ ਮੰਗ ਬਹੁਤ ਉਤਸ਼ਾਹ ਜਨਕ ਨਹੀਂ ਹੈ ਕਿਉਂਕਿ ਇਹ ਟਰੈਕਟਰ ਖਾਸ ਕਿਸਮ ਦਾ ਹੈ ।]

**ਸਰਦਾਰ ਕਿਰਪਾਲ ਸਿੰਘ:** ਵਜ਼ੀਰ ਸਾਹਬ ਨੇ 'ਡੀ' ਦੇ ਜਵਾਬ ਵਿਚ ਕਿਹਾ ਹੈ ਕਿ ਪੰਜਾਬ ਦੇ ਲੋਕ f ਇਸ ਟ੍ਰੈਕਟਰ ਨੂੰ ਖਰੀਦਣ ਲਈ ਉਤਸ਼ਾਹੀ ਨਹੀਂ ਹਨ । ਮੈਂ ਇਨ੍ਹਾਂ ਤੋਂ ਪੁਛਣਾ ਚਾਹੁੰਦਾ ਹਾਂ ਕਿ ਕੀ ਇਨ੍ਹਾਂ ਨੂੰ ਖਰੀਦਣ ਤੋਂ ਪਹਿਲਾਂ ਕਿਸੇ ਐਕਸਪਰਟ ਦੀ ਰਾਏ ਲਈ ਗਈ ਸੀ ? ਅਗਰ ਐਕਸਪਰਟ ਰਾਏ ਲਈ ਗਈ ਸੀ ਤਾਂ ਕੀ ਉਸ ਤੇ ਜ਼ਿੰਮੇਵਾਰੀ ਪਾ ਕੇ ਉਸ ਦੇ ਖਿਲਾਫ ਐਕਸ਼ਨ ਲਿਆ ਗਿਆ ਹੈ ਜਿਸ ਨੇ ਐਸੇ ਨਾਕਸ ਇਨਸਟਰੂਮੈਂਟ ਤੇ ਖਰਚ ਕਰਵਾਇਆ ਹੈ ?

**ਮੰਤਰੀ:** ਇਹ ਟ੍ਰੈਕਟਰ ਗਵਰਨਮੈਂਟ ਆਫ ਇੰਡੀਆ ਦੇ ਐਕਸਪਰਟਸ ਦੀ ਰਾਏ ਤੇ ਅਤੇ ਹਿੰਦ ਸਰਕਾਰ ਦੇ ਕਹਿਣ ਤੇ ਆਏ ਸਨ ਅਤੇ ਇਨ੍ਹਾਂ ਵਿਚੋਂ ਰਾਜਸਥਾਨ, ਕਸ਼ਮੀਰ ਅਤੇ ਹਿਮਾਚਲ ਨੂੰ ਵੀ ਦੇਣੇ ਸਨ । ਇਨ੍ਹਾਂ ਵਿਚੋਂ ਰਾਜਸਥਾਨ ਵਿਚ 18 ਕਸ਼ਮੀਰ ਵਿਚ 10 ਅਤੇ ਪੰਜਾਬ ਵਿਚ 10 ਵਿਕ ਚੁਕੇ ਹਨ । ਗਵਰਨਮੈਂਟ ਆਫ ਇੰਡੀਆ ਦੇ ਐਕਸਪਰਟਸ ਦੀ ਰਾਏ ਤੇ ਸਾਰਾ ਕੋਟਾ ਪੰਜਾਬ ਨੂੰ ਦਿਤਾ ਗਿਆ ਸੀ । ਬਾਕੀ ਦੇ 18 ਟ੍ਰੈਕਟਰ ਵੀ ਜਲਦੀ ਹੀ ਵਿਕ ਜਾਣਗੇ । ਦਿੱਲੀ ਦੀ ਇਕ ਕੰਪਨੀ ਨਾਲ ਇਸ ਬਾਰੇ ਗੱਲ ਬਾਤ ਹੋ ਰਹੀ ਹੈ ਅਤੇ ਆਸ ਹੈ ਕਿ ਇਹ 18 ਟ੍ਰੈਕਟਰ ਵੀ ਜਲਦੀ ਹੀ ਵਿਕ ਜਾਣਗੇ । ਘਾਟਾ ਨਹੀਂ ਪਵੇਗਾ ।

चौधरी बलबीर सिंह : क्या मन्त्री महोदय बताएंगे कि पंजाब के किसान इस ट्रैक्टर को क्यों नहीं खरीद रहे इस में क्या नुक्स है ? ट्रैक्टरों की इतनी कमी है कि लोग तो 5000/- रु: बलैक दे कर खरीद रहे हैं।

ਸ੍ਰੀ ਸਪੀਕਰ: ਆਪ ਦੀਆਂ ਜ਼ਰੂਰਤਾਂ ਮਹਿਸੂਸ ਕਰਦੇ ਹੋਏ ਜਿਥੋਂ ਮਿਲਿਆ ਲੈ ਆਂਦਾ । (The Government got the tractors from wherever it could get keeping in view your requirements)

ਚੌਧਰੀ ਬਲਬੀਰ ਸਿੰਘ : ਸਪੀਕਰ ਸਾਹਿਬ, ਸਵਾਲ ਇਮਪੋਰਟ ਲਾਇਸੈਂਸ ਦਾ ਹੈ । ਅਗਰ ਫਰਗੂਸਨ ਜਾਂ ਦੂਜੇ ਪਾਪੂਲਰ ਟ੍ਰੈਕਟਰ ਮਿਲ ਸਕਦੇ ਹਨ ਤਾਂ ਇਹ ਕਿਉਂ ਲਿਆਂਦੇ ਗਏ । ਉਨ੍ਹਾਂ ਲਈ ਲੋਕ ਬਲੈਕ ਵਿਚ ਪੈਸਾ ਦਿੰਦੇ ਹਨ ।

ਮੁੱਖ ਮੰਤਰੀ : ਇਹ ਨਵਾਂ ਟ੍ਰੈਕਟਰ ਹੈ । ਨਵੀਂ ਚੀਜ਼ ਨਾਲ ਲੋਕਾਂ ਨੂੰ ਪ੍ਰੈਜੂਡਿਸ ਰਹਿੰਦੀ ਹੈ । ਪਹਿਲਾਂ ਲੋਕ ਇਸ ਤੇ ਤਜਰਬਾ ਕਰਨਗੇ । ਹੁਣ ਵੀ ਇਹ ਇਸਤੇਮਾਲ ਹੋ ਰਹੇ ਹਨ । ਅਗਰ ਠੀਕ ਲਗਣਗੇ ਤਾਂ ਹੋਰ ਵੀ ਲੈਣਗੇ। ਨਹੀਂ ਤਾਂ ਦੂਜੇ ਲੈ ਲੈਣਗੇ ।

ਕੈਪਟਨ ਰਤਨ ਸਿੰਘ : ਕੀ ਇਨ੍ਹਾਂ ਇਹ ਟ੍ਰੈਕਟਰ ਐਗਰੀਕਲਚਰ ਯੂਨੀਵਰਸਿਟੀ ਨੂੰ ਦਿਤਾ ਹੈ ਤਾਂ ਜੋ ਇਸ ਦੀਆਂ ਖਾਮੀਆਂ ਦੂਰ ਕੀਤੀਆਂ ਜਾ ਸਕਣ ਅਤੇ ਜੇ ਨੁਕਸ ਨਾ ਹੋਣ ਤਾਂ ਇਸ ਬਾਰੇ ਲੋਕਾਂ ਦੇ ਪ੍ਰੈਜੂਡਿਸ ਨੂੰ ਖਤਮ ਕੀਤਾ ਜਾ ਸਕੇ ?

ਮੰਤਰੀ : 56 ਵਿਚੋਂ 38 ਵਿਕ ਚੁਕੇ ਹਨ । ਯੂਨੀਵਰਸਟੀ ਨੂੰ ਦੇਣ ਵਾਲੀ ਗਲ ਵੀ ਕਰ ਲਵਾਂਗੇ ।

ਸ੍ਰੀ ਸਪੀਕਰ : ਇਹ ਆਰਚਰਡ ਟ੍ਰੈਕਟਰ ਹੈ । ਆਪ ਦੇ ਬਾਗ ਵਿਚ ਬੜਾ ਯੂਜ਼ਫੂਲ ਰਹੇਗਾ, ਕੈਪਟਨ ਸਾਹਿਬ । (It is an orchard tractor, Captain Sahib; it will prove very useful to you )

ਕੈਪਟਨ ਰਤਨ ਸਿੰਘ : ਪਹਿਲਾਂ ਆਪ ਖਰੀਦੋ, ਫਿਰ ਮੈਂ ਵੀ ਖਰੀਦਾਂਗਾ ।

ਮੁੱਖ ਮੰਤਰੀ : ਆਲੂਆਂ ਦੀ ਫ਼ਸਲ ਲਈ ਇਹ ਸਭ ਤੋਂ ਚੰਗਾ ਟ੍ਰੈਕਟਰ ਹੈ ।

## UPROOTING OF RESIDENTS OF VILLAGE KOT RAJADA, DISTRICT AMRITSAR

*1272. **Comrade Darshan Singh Jhabal :** Will the Ministar of State for Finance and Forests be pleased to state —

(a) whether any application has been received by him in January, 1970, regarding the residents of village Kot Rajada, Tehsil Ajnala, district Amritsar being uprooted on the pretext of afforestation of the area;

(b) whether the residents of the said village have offered their lands situated on the other side of River Ravi for afforestation;

(Comrade Darshan Singh Jhabal)

(c if the answer to part (b) above be in the affirmative, whether the Government is prepared to change or revise its decision regarding the afforestation of the area which would result in uprooting of people of the said village ?

**Sardar Satnam Singh Bajwa** (a) Yes, the application pertains to afforestation of lands belonging to the Government

(b) No such offer has been received from Land Owners of village Rajada,

(c) Question does not arise because the un-authorised occupants of Government Land in villages Kot Rajada and Arazi Kot Rajada have no land of their own across the River Ravi.

[ (ੳ) ਹਾਂ ਜੀ। ਬਿਨੇਪੱਤਰ ਦਾ ਸਬੰਧ ਸਰਕਾਰੀ ਜ਼ਮੀਨਾਂ ਤੇ ਦਰਖਤ ਲਗਾਉਣ ਬਾਰੇ ਹੈ।

(ਅ) ਪਿੰਡ ਰਜਾਦਾ ਦੇ ਜ਼ਮੀਨ ਮਾਲਕਾਂ ਵਲੋਂ ਅਜਿਹੀ ਕੋਈ ਪੇਸ਼ਕਸ਼ ਨਹੀਂ ਪੁਜੀ।

(ੲ) ਸਵਾਲ ਹੀ ਨਹੀਂ ਉਠਦਾ ਕਿਉਂਕਿ ਪਿੰਡ ਕੋਟ ਰਜਾਦਾ ਅਤੇ ਅਰਾਜ਼ੀ ਕੋਟ ਰਜਾਦਾ ਦੇ ਗ਼ੈਰ ਕਾਨੂੰਨੀ ਸਰਕਾਰੀ ਜ਼ਮੀਨ ਕਾਬਜ਼ਾਂ ਕੋਲ ਰਾਵੀ ਨਦੀ ਦੇ ਪਾਰ ਕੋਈ ਆਪਣੀ ਜ਼ਮੀਨ ਨਹੀਂ।]

**ਕਾਮਰੇਡ ਦਰਸ਼ਨ ਸਿੰਘ ਝਬਾਲ :** ਇਨ੍ਹਾਂ ਨੇ 'ਬੀ' ਦੇ ਜਵਾਬ ਵਿਚ ਕਿਹਾ ਹੈ ਕਿ ਪੇਸ਼ਕਸ਼ ਨਹੀਂ ਸੀ। ਮੈਂ ਉਨ੍ਹਾਂ ਵਲੋਂ ਦਰਖਾਸਤ ਵਜ਼ੀਰ ਸਾਹਿਬ ਪਾਸ ਲੈਕੇ ਇਨ੍ਹਾਂ ਨੂੰ ਮਿਲਿਆ ਸੀ ਅਤੇ ਅਰਜ਼ ਕੀਤੀ ਸੀ ਕਿ ਪਿੰਡ ਵਾਲੇ ਦਰਿਆ ਪਾਰ ਦੀ ਜ਼ਮੀਨ ਦੇਣ ਨੂੰ ਤਿਆਰ ਹਨ। ਮੈਂ ਪੁਛਣਾ ਚਾਹੁੰਦਾ ਹਾਂ ਕਿ ਉਹ ਲੋਕ ਜੋ ਕਿ ਇਸ ਵੇਲੇ ਆਬਾਦ ਹਨ ਅਤੇ ਜੋ ਦੂਜੇ ਪਾਸੇ ਦੀ ਜ਼ਮੀਨ ਦੇ ਰਹੇ ਹਨ ਕੀ ਵਜ਼ੀਰ ਸਾਹਿਬ ਹੁਕਮ ਕਰਨਗੇ ਕਿ ਉਨ੍ਹਾਂ ਨੂੰ ਉਥੇ ਹੀ ਬੈਠੇ ਰਹਿਣ ਦਿਤਾ ਜਾਵੇ ਅਤੇ ਜੰਗਲਾਤ ਲਈ ਦੂਜੀ ਜ਼ਮੀਨ ਲੈ ਲਈ ਜਾਵੇ ?

**ਰਾਜ ਮੰਤਰੀ :** ਆਪ ਦੀ ਦਰਖਾਸਤ 18 ਜਨਵਰੀ, 1970 ਨੂੰ ਮਿਲੀ ਸੀ। ਉਸ ਵਿਚ ਲਿਖਿਆ ਹੋਇਆ ਸੀ ਕਿ 74 ਏਕੜ ਜ਼ਮੀਨ ਲੈਫਟ ਬੈਂਕ ਤੇ ਰਹਿਣ ਦਿਉ, ਪਾਰ ਦੀ ਲੈ ਲਉ। ਪਰ ਜਿਹੜੇ ਬੈਠੇ ਹੀ ਗ਼ੈਰ ਕਾਨੂੰਨੀ ਤੌਰ ਤੇ ਹਨ ਉਨ੍ਹਾਂ ਦੀ ਜ਼ਮੀਨ ਕੀ ਲੈ ਲਈਏ।

---

## BENEFIT OF SERVICE ETC. TO P.C.M.S. DOCTORS RECALLED FROM THE ARMY

*1044. **Comrade Dana Ram:** Will the Minister of State for Industries and Health with reference to the reply to Starred Question No. 780 included in the list of Starred Questions for 28th October, 1969 be pleased to state whether the question of seniority of P.C.M.S. doctors who joined the Army during the Emergency in 1963 has since been decided on the basis of double benefit of army service; if not, the reasons for the delay and the time by which the matter is likely to be decided ?

**ਸਰਦਾਰ ਰਵੇਲ ਸਿੰਘ** : ਪੀ. ਸੀ. ਐਮ. ਐਸ. 2 ਡਾਕਟਰਾਂ ਨੂੰ ਸੀਨੀਅਰਤਾ ਦੇਣ ਸਬੰਧੀ ਮਾਮਲਾ ਹਾਲੇ ਤਕ ਵਿਚਾਰ ਅਧੀਨ ਹੈ। ਇਸ ਕੇਸ ਦਾ ਫੈਸਲਾ ਜਿੰਨੀ ਜਲਦੀ ਹੋ ਸਕਿਆ ਕਰ ਦਿਤਾ ਜਾਵੇਗਾ।

**ਕੈਪਟਨ ਰਤਨ ਸਿੰਘ** : ਸਪੀਕਰ ਸਾਹਿਬ ਆਨਰੇਬਲ ਮਨਿਸਟਰ ਨੇ ਕਿਹਾ ਹੈ ਕਿ ਇਹ ਮਾਮਲਾ ਵਿਚਾਰ ਅਧੀਨ ਹੈ। ਜਦੋਂ ਇਹ ਲੋਕ ਭਰਤੀ ਕੀਤੇ ਗਏ ਸਨ ਤਾਂ ਇਨ੍ਹਾਂ ਨੂੰ ਅੰਡਰਟੇਕਿੰਗ ਦਿਤੀ ਗਈ ਸੀ ਤੇ ਇਸ ਹਾਊਸ ਵਿਚ ਵੀ ਐਸ਼ੋਰੈਂਸ ਮਿਲੀ ਸੀ ਕਿ ਜੋ ਐਮਪਲਾਈਜ਼ ਐਮਰਜੈਂਸੀ ਵਿਚ ਲਏ ਗਏ ਹਨ ਉਨ੍ਹਾਂ ਨੂੰ ਸੀਨੀਆਰਿਟੀ ਦਿਤੀ ਜਾਵੇਗੀ। ਹੁਣ ਇਹ ਵਿਚਾਰ ਅਧੀਨ ਕਿਵੇਂ ਹੈ ?

**ਰਾਜ ਮੰਤਰੀ** : ਇਸ ਵਿਚ ਥੋੜੀ ਜਿਹੀ ਕਮਪਲੀਕੇਸ਼ਨ ਸੀ ਇਸ ਲਈ ਮਾਮਲਾ ਐਲ. ਆਰ. ਨੂੰ ਐਡਵਾਈਸ ਲਈ ਭੇਜਿਆ ਗਿਆ ਸੀ। ਉਨ੍ਹਾਂ ਦੀ ਰਾਏ ਆ ਗਈ ਹੈ ਅਤੇ ਹੁਣ ਫੈਸਲਾ ਜਲਦੀ ਹੀ ਹੋ ਜਾਵੇਗਾ।

**चौधरी बलबीर सिंह** : क्या यह एक महीने के अन्दर अन्दर फैसला हो जायेगा ?

**ਰਾਜ ਮੰਤਰੀ** : ਫੈਸਲਾ ਜਲਦੀ ਤੋਂ ਜਲਦੀ ਕਰਨ ਦਾ ਯਤਨ ਕਰਾਂਗੇ।

**चौधरी बलबीर सिंह** : जिस तरह सवाल में पूछा गया है रीज़न आफ डीले बताएं ?

**ਰਾਜ ਮੰਤਰੀ** : ਮੈਂ ਦੱਸ ਚੁਕਾ ਹਾਂ ਕਿ ਕਮਪਲੀਕੇਸ਼ਨ ਐਰਾਈਜ਼ ਹੋ ਗਈ ਸੀ ਪਹਿਲੇ ਆਦਮੀ ਵਿਰੁਧ ਜਿਸ ਦੀ 8 ਸਾਲ ਦੀ ਸਰਵਿਸ ਸੀ ਦੂਜੇ ਨੇ, ਜਿਸ ਦੀ 8 ਸਾਲ ਦੀ ਮਿਲਿਟਰੀ ਦੀ ਸਰਵਿਸ ਸੀ, ਰੇਪ੍ਰੇਜ਼ੈਂਟੇਸ਼ਨ ਕਰ ਦਿਤਾ। ਇਸ ਲਈ ਕੇਸ ਐਲ. ਆਰ. ਨੂੰ ਭੇਜਣਾ ਪਿਆ। ਹੁਣ ਜਲਦੀ ਹੀ ਫੈਸਲਾ ਹੋ ਜਾਵੇਗਾ।

---

## PATIENTS ADMITTED BY CERTAIN CIVIL HOSPITALS.

*1108. **Shri Sardari Lal Kapur** : Will the Minister of State for Industries and Health be pleased to state —

(a) The total number of civil Hospitals in the State at present;

(b) the number of indoor/outdoor patients admitted in the Civil Hospitals—Ludhiana, Amritsar and Patiala separately during the year 1968-69;

(c) the total amount of expenditure incurred on medicines for the treatment of indoor/outdoor patients of each of the said Civil Hospitals during the said period ;

(d) the number of indoor patients of each of the said Civil Hospitals who were given free food by the Hospital authorities during the above mentioned period ;

(e) the amount of expenditure, per patient, incurred on medicines and food, separately, in each of the said Hospitals during 1968-69 ?

**Sardar Ravel Singb:** (a) There were 116 Hospitals in the State as on 1st January, 1969

(b)

| Name of Institution | No. of patients treated during the year 1968-69 | |
|---|---|---|
| | Indoor | Outdoor |
| 1. Civil Hospital, Ludhiana | .. 2,072 | 74,296 |
| 2. V.J. Hospital, Amritsar | .. 25,052 | 1,56,932 |
| 3. Rajindra Hospital, Patiala | .. 23,975 | 1,4,2361 |

(c)

| Name af Institution | Amount of expenditure on medicines for Patients |
|---|---|
| 1. Civil Hospital, Ludhiana | .. Rs. 10,775/ |
| 2. V.J. Hospital, Amritsar | .. Rs. 3,03,930/ |
| 3. Rajindra Hospital, Patiala | .. Rs. 3,60,000/ |

(d)

| Name of Institution | No. of inpatients given free food during the year 1968-69 |
|---|---|
| 1. Civil Hospital, Ludhiana | .. 576 |
| 2. V.J. Hospital, Amritsar | .. 22,364 |
| 3. Rajindra Hospital, Patiala | .. 21,465 |

(e)

| Name of Institution | Expenditure per inpatient during the year 1968-69 | |
|---|---|---|
| | Medicines | Diet |
| 1. Civil Hospital, Ludhiana | Rs. 5.20 | Rs.. 18.70 |
| 2. V.J. Hospital, Amritsar | Rs. 12.13 | Rs. 13.00 |
| 3. Rajindra Hospital, Patiala | Rs. 15.02 | Rs. 16.77 |

चौधरी बलबीर सिंह : क्या मन्त्री महोदय बताएंगे कि मरीज़ों को जो दवाईयां दी जाती हैं उनमें अलग अलग हस्पतालों में डिसपैरटी क्यों है और क्या इसे दूर किया जाएगा ।

**ਰਾਜ ਮੰਤਰੀ :** ਇਹ ਤਾਂ ਮਰੀਜ਼ਾਂ ਦੇ ਰਹਿਣ ਬਾਰੇ ਹੈ । ਜਿੰਨਾ ਲੰਮਾ ਅਰਸਾ ਮਰੀਜ਼ ਰਹਿਣ ਉੱਨਾ ਵਧ ਖਰਚ ਉਸ ਤੇ ਕੀਤਾ ਜਾਂਦਾ ਹੈ । ਇਸ ਵਿਚ ਕਿਸੇ ਡਿਸਪੈਰੇਟੀ ਦਾ ਸਵਾਲ ਨਹੀਂ । ਵੀ. ਜੇ. ਹਸਪਤਾਲ, ਅੰਮ੍ਰਿਤਸਰ ਵਿਚ ਅਤੇ ਰਾਜਿੰਦਰਾ ਹਸਪਤਾਲ, ਪਟਿਆਲਾ ਵਿਚ ਸੀਰੀਅਸ ਬੀਮਾਰੀਆਂ ਦੇ ਮਰੀਜ਼ ਆਉਂਦੇ ਹਨ ਇਸ ਲਈ ਖਰਚ ਜ਼ਿਆਦਾ ਕਰਨਾ ਪੈਂਦਾ ਹੈ । (ਵਿਘਨ)

**ਡਾਕਟਰ ਸਾਧੂ ਰਾਮ :** ਕੀ ਵਜ਼ੀਰ ਸਾਹਿਬ ਦਸਣਗੇ ਕਿ ਹਸਪਤਾਲਾਂ ਵਿਚੋਂ ਦਵਾਈਆਂ ਬਾਹਰ ਜਾ ਕੇ ਵਿਕਦੀਆਂ ਹਨ ਅਤੇ ਜਿਹੜੇ ਖਤਰਨਾਕ ਮਰੀਜ਼ ਹੁੰਦੇ ਹਨ ਉਨ੍ਹਾਂ ਨੂੰ ਉਹੋ ਦਵਾਈਆਂ ਬਾਹਰ ਤੋਂ ਮੁਲ ਲਿਆਣੀਆਂ ਪੈਂਦੀਆਂ ਹਨ ? ਹਸਪਤਾਲ ਵਿਚੋਂ ਨਹੀਂ ਦਿਤੀਆਂ ਜਾਂਦੀਆਂ ?

**ਸ੍ਰੀ ਸਪੀਕਰ :** ਖਤਰਨਾਕ ਮਰੀਜ਼, ਡਾਕਟਰ ਸਾਹਿਬ, ਕਿਹੜੇ ਹੁੰਦੇ ਹਨ । (ਹਾਸਾ)
(I would request the hon. Member Dr. Sadhu Ram to define a dangerous patient.) (*Laughter*) (*Interruption*)

**ਮੁੱਖ ਮੰਤਰੀ :** ਸਪੀਕਰ ਸਾਹਿਬ, ਖਤਰਨਾਕ ਮਰੀਜ਼ਾਂ ਲਈ ਤਾਂ ਹੋਰ ਹਸਪਤਾਲ ਹਨ । (ਹਾਸਾ)

**ਸ੍ਰੀ ਸਰਦਾਰੀ ਲਾਲ ਕਪੂਰ :** ਕੀ ਵਜ਼ੀਰ ਸਾਹਿਬ ਦਸਣਗੇ ਕਿ ਸਿਵਲ ਹਸਪਤਾਲਾਂ ਨਾਲੋਂ ਦੂਜੇ ਹਸਪਤਾਲਾਂ ਦੀ ਐਫੀਸ਼ੈਂਸੀ ਵਧ ਹੈ ਤਾਂ ਕੀ ਇਸ ਐਫੀਸ਼ੈਂਸੀ ਨੂੰ ਵਧਾਣ ਲਈ ਸਰਕਾਰ ਕੋਈ ਕਦਮ ਚੁਕੇਗੀ ? ਦੂਜੇ ਹਸਪਤਾਲਾਂ ਵਿਚ ਮਰੀਜ਼ ਇਲਾਜ ਕਰਾਣਾ ਪਸੰਦ ਕਰਦੇ ਹਨ ਕਿਉਂਕਿ ਇੰਤਜ਼ਾਮ ਅੱਛਾ ਹੈ ?

**ਰਾਜ ਮੰਤਰੀ :** ਮੈਂ ਤਾਂ ਇੰਨੀ ਗੱਲ ਜਾਣਦਾ ਹਾਂ ਕਿ ਕਿਤੇ ਵੀ ਹਸਪਤਾਲਾਂ ਵਿਚ ਕੋਈ ਬੈਡ ਖਾਲੀ ਨਹੀਂ ਰਹਿੰਦਾ। ਜਿੰਨੇ ਬੈਡਜ਼ ਹਨ ਉਨ੍ਹਾਂ ਤੋਂ ਵਧ ਮਰੀਜ਼ ਸਿਵਲ ਹਸਪਤਾਲਾਂ ਵਿਚ ਆਉਂਦੇ ਹਨ। (ਵਿਘਨ)

**ਚੌਧਰੀ ਜਗਤ ਰਾਮ :** ਅੱਜ, ਸਪੀਕਰ ਸਾਹਿਬ, ਇਹ ਸਾਹਮਣੇ ਦੀਵਾ ਕਿਉਂ ਬੁਝਿਆ ਹੋਇਆ ਹੈ । ਸਰਕਾਰੀ ਬੈਂਚਾਂ ਤੇ ਜਨ ਸੰਘ ਗੈਰ ਹਾਜ਼ਰ ਹੈ (ਵਿਘਨ) (ਸ਼ੋਰ)

**ਮੁੱਖ ਮੰਤਰੀ :** ਇਨ੍ਹਾਂ ਦੇ ਆਪਣੇ ਲੀਡਰ ਮੇਜਰ ਹਰਿੰਦਰ ਸਿੰਘ ਵੀ ਤਾਂ ਹਾਊਸ ਵਿਚ ਨਹੀਂ ਹਨ । (ਹਾਸਾ) (ਵਿਘਨ)

**ਸਰਦਾਰ ਕਿਰਪਾਲ ਸਿੰਘ :** ਕੀ ਸਚਮੁਚ ਹੀ ਇਨ੍ਹਾਂ ਦਾ ਦੀਵਾ ਗੁਲ ਹੋ ਗਿਆ ਹੈ ? ਇਨ੍ਹਾਂ ਨੂੰ ਅਗਵਾ ਕਰ ਕੇ ਲੈ ਗਏ ਹਨ ।

**ਸਰਦਾਰ ਉਮਰਾਓ ਸਿੰਘ :** ਜੇਕਰ ਅਗਵਾ ਕਰ ਲਏ ਗਏ ਹਨ ਤਾਂ ਫਿਰ ਇਹ ਹਾਊਸ ਦਾ ਪ੍ਰਿਵਿਲੇਜ ਬਣ ਜਾਂਦਾ ਹੈ । (ਵਿਘਨ) (ਹਾਸਾ)

**ਸ੍ਰੀ ਸਪੀਕਰ :** ਪਹਿਲਾਂ ਆਪਣੇ ਲੀਡਰ ਦਾ ਤਾਂ ਖਿਆਲ ਕਰੋ। (ਹਾਸਾ) (ਵਿਘਨ)
(Please take care of your own leader). (*Laughter*) (*Interruption*)

---

### Uniforms for Class IV Employees of Health Department

***1225. Doctor Sadhu Ram** : Will the Minister of State for Industries and Health be pleased to state —

(a) whether the General Secretary, Class IV Government Employees Union, Punjab, submitted any memorandum in the

[Doctor Sadhu Ram]

year 1969, to the Director, Health Services, Punjab for providing uniforms to all categories of Class IV Government Employees in the Health Department; if so a copy of the same be laid on the Table of the House ;

(b) the total number of Class IV employees in the Health Department, who at present are eligible to get uniforms, as also the number of employees who are likely to get the same , if the request of the Union is accepted ;

(c) the time by which a decision on the demand of the Union is likely to be taken ?

**Sardar Ravel Singh.** (a) Yes. Extract of the Memorandum submitted by the Class IV Union for providing uniforms is laid on the Table of the House.

(b) 887 and 2,481, respectively.

(c) The case is under consideration of Government and a decision will be taken as soon as possible.

[(ੳ) ਹਾਂ ਜੀ ਚੌਥੇ ਦਰਜੇ ਦੇ ਕਰਮਚਾਰੀਆਂ ਦੀ ਯੂਨੀਅਨ ਦੇ ਜਨਰਲ ਸਕੱਤਰ ਵਲੋਂ ਸਾਲ 1969 ਵਿਚ ਚੌਥੇ ਦਰਜੇ ਦੇ ਕਰਮਚਾਰੀਆਂ ਨੂੰ ਵਰਦੀਆਂ ਦੇਣ ਬਾਰੇ ਮੈਮੋਰੰਡਮ ਦੇ ਟੂਕਾਂ ਦੀ ਕਾਪੀ ਸਭਾ ਦੀ ਮੇਜ਼ ਤੇ ਰੱਖੀ ਜਾਂਦੀ ਹੈ ।

(ਅ) 887 ਤੇ 2,481 ਕ੍ਰਮਵਾਰ ।

(ੲ) ਮਾਮਲਾ ਸਰਕਾਰ ਦੇ ਵਿਚਾਰ ਅਧੀਨ ਹੈ । ਇਸ ਬਾਰੇ ਫੈਸਲਾ ਛੇਤੀ ਤੋਂ ਛੇਤੀ ਹੋ ਜਾਵੇਗਾ ।]

ਸ੍ਰੀ ਸੁਜਨ ਸਿੰਘ ਜਨਰਲ ਸਕੱਤਰ ਚੌਥਾ ਦਰਜਾ ਕਰਮਚਾਰੀ ਯੂਨੀਅਨ, ਪੰਜਾਬ, ਮੁੱਖ ਦਫਤਰ, ਚੰਡੀਗੜ੍ਹ ਦੁਆਰਾ ਭੇਜੇ ਗਏ ਡਿਮਾਂਡ ਚਾਰਟਰ ਮਿਤੀ 29 ਅਗਸਤ, 1969 ਵਿਚੋਂ ਲਏ ਗਏ ਅਕਸਟਰੈਕਟ ਦੀ ਕਾਪੀ

ਮੰਗ ਨੰ: 7

ਪੰਜਾਬ ਭਰ ਦੇ ਚੌਥੇ ਦਰਜੇ ਦੇ ਕਰਮਚਾਰੀਆਂ ਨੂੰ ਵਰਦੀਆਂ (ਠੰਡੀਆਂ ਅਤੇ ਗਰਮ) ਦਿੱਤੀਆਂ ਜਾਣ। ਕਿਉਂਕਿ ਜਦੋਂ ਸਰਕਾਰ ਨੇ ਇਹ ਅਸੂਲ ਮੰਨਿਆਂ ਹੈ ਕਿ ਮੁੱਖ ਦਫਤਰ ਦੇ ਸੇਵਾਦਾਰਾਂ ਨੂੰ ਗਰਮ ਅਤੇ ਠੰਡੀਆਂ ਵਰਦੀਆਂ ਦਿੱਤੀਆਂ ਜਾਣ ਅਤੇ ਸਾਰੇ ਪੰਜਾਬ ਦੇ ਸੇਵਾਦਾਰਾਂ ਨੂੰ ਠੰਡੀਆਂ ਵਰਦੀਆਂ ਦਿਤੀਆਂ ਜਾਣ ਤਾਂ ਇਕੋ ਜਿਹੀ ਤਨਖਾਹ ਲੈਣ ਵਾਲੇ ਕਰਮਚਾਰੀ ਨੂੰ ਵੀ ਵਰਦੀਆਂ ਮਿਲਣੀਆਂ ਚਾਹੀਦੀਆਂ ਹਨ ਭਾਵੇਂ ਉਹ ਕਿਸੇ ਵੀ ਆਸਾਮੀ ਉਤੇ ਕਿਸੇ ਵੀ ਥਾਂ ਤੇ ਕੰਮ ਕਰ ਰਿਹਾ ਹੋਵੇ ।

**ਡਾਕਟਰ ਸਾਧੂ ਰਾਮ :** ਕੀ ਵਜ਼ੀਰ ਸਾਹਿਬ ਦਸਣਗੇ ਕਿ ਕਿੰਨਾ ਲੰਬਾ ਅਰਸਾ ਇਸ ਗੱਲ ਦਾ ਫੈਸਲਾ ਕਰਨ ਵਿਚ ਲਗੇਗਾ ਕਿਉਂਕਿ ਕਲਾਸ ਚਾਰ ਦੇ ਮੁਲਾਜ਼ਮ ਪਰੇਸ਼ਾਨ ਹਨ ਅਤੇ ਸਰਕਾਰ ਵਲੋਂ ਗੋਲ ਮੋਲ ਜਵਾਬ ਆਇਆ ਹੈ ? (ਵਿਘਨ)

**ਚੌਧਰੀ ਜਗਤ ਰਾਮ :** ਲੰਬਾ ਕਿੰਨਾ ਹੈ ਸਮਾਂ ?

**ਰਾਜ ਮੰਤਰੀ :** ਇਸ ਦਾ ਫੈਸਲਾ ਆਪਸ ਵਿਚ ਹੀ ਕਰ ਲਓ । (ਹਾਸਾ)

**ਸਰਦਾਰ ਦਲੀਪ ਸਿੰਘ ਪਾਂਧੀ :** ਕੀ ਵਜ਼ੀਰ ਸਾਹਿਬ ਦਸਣਗੇ ਕਿ ਕਲਾਸ ਚਾਰ ਦੇ ਪੈਰਾ ਮੈਡੀਕਲ ਦੇ ਮੁਲਾਜ਼ਮਾਂ ਦੀਆਂ ਮੰਗਾਂ ਬਹੁਤ ਦੇਰ ਤੋਂ ਚਲੀਆਂ ਆ ਰਹੀਆਂ ਹਨ ਅਤੇ ਕੀ ਇਨ੍ਹਾਂ ਪਾਸ ਸ਼ਿਕਾਇਤ ਇਹ ਹੈ ਕਿ ਅਫਸਰ ਜਾਣ ਬੁਝ ਕੇ ਸਰਕਾਰ ਦੇ ਫੈਸਲਿਆਂ ਨੂੰ ਲਾਗੂ ਨਹੀਂ ਕਰਦੇ ਅਤੇ ਦੇਰ ਕਰਦੇ ਹਨ ? ਕੀ ਸਰਕਾਰ ਇਸ ਪਾਸੇ ਫੌਰੀ ਤੌਰ ਤੇ ਧਿਆਨ ਦੇਵੇਗੀ ?

**ਰਾਜ ਮੰਤਰੀ :** ਮੈਂ ਅਜ ਹੀ ਪੈਰਾ ਮੈਡੀਕਲ ਵਾਲਿਆਂ ਨੂੰ ਬੁਲਾਇਆ ਹੈ ਅਤੇ ਆਸ ਹੈ ਛੇਤੀ ਹੀ ਉਨ੍ਹਾਂ ਦੀਆਂ ਮੰਗਾਂ ਦੇ ਬਾਰੇ ਵਿਚ ਫੈਸਲਾ ਹੋ ਜਾਵੇਗਾ। ਇਸ ਵਿਚ ਦੇਰ ਜਾਣ ਬੁਝ ਕੇ ਨਹੀਂ ਕੀਤੀ ਜਾ ਰਹੀ।

**ਸਰਦਾਰ ਕਿਰਪਾਲ ਸਿੰਘ :** ਕੀ ਵਜ਼ੀਰ ਸਾਹਿਬ ਦਸਣਗੇ ਕਿ ਜਿਹੜੀਆਂ ਐਜੀਟੇਸ਼ਨਾਂ ਕਰਦੇ ਹਨ ਅਤੇ ਦਰਖਾਸਤਾਂ ਮੁਲਾਜ਼ਮਾਂ ਵਲੋਂ ਆਉਂਦੀਆਂ ਹਨ ਕੀ ਉਨ੍ਹਾਂ ਬਾਰੇ ਕਿਸੇ ਕਿਸਮ ਦਾ ਚੈਕ ਸਰਕਾਰ ਨੇ ਰੱਖਿਆ ਹੋਇਆ ਹੈ ਕਿ ਮੁਲਾਜ਼ਮਾਂ ਦੀਆਂ ਜਾਇਜ਼ ਮੰਗਾਂ ਅਤੇ ਹੱਕਾਂ ਨੂੰ ਵੇਲੇ ਸਿਰ ਜਿਹੜਾ ਅਫਸਰ ਪੂਰਾ ਕਰਨ ਵਿਚ ਕੋਤਾਹੀ ਕਰੇ ਉਸ ਦੇ ਖਿਲਾਫ ਕੋਈ ਐਕਸ਼ਨ ਲਿਆ ਜਾ ਸਕੇ ਅਤੇ ਕੀ ਅਜ ਤਕ ਕਿਸੇ ਇਸ ਤਰ੍ਹਾਂ ਦੇ ਕੇਸ ਵਿਚ ਸਬੰਧਤ ਅਫਸਰ ਨੂੰ ਪੀਨੇਲਾਇਜ਼ ਕੀਤਾ ਗਿਆ ਹੈ ?

**ਰਾਜ ਮੰਤਰੀ :** ਜੀ ਇਸ ਤਰ੍ਹਾਂ ਦੀ ਤਾਂ ਕੋਈ ਗੱਲ ਨਹੀਂ। ਇਨ੍ਹਾਂ ਦੀਆਂ ਕਾਫੀ ਮੰਗਾਂ ਮੰਨ ਲਈਆਂ ਗਈਆਂ ਹਨ ਸਿਰਫ ਕੁਝ ਮੁਲਾਜ਼ਮਾਂ ਨੂੰ ਵਰਦੀਆਂ ਨਹੀਂ ਮਿਲੀਆਂ ਜਿਨ੍ਹਾਂ ਬਾਰੇ ਜਿਵੇਂ ਕਿ ਮੈਂ ਪਹਿਲਾਂ ਹੀ ਅਰਜ਼ ਕੀਤੀ ਹੈ ਛੇਤੀ ਹੀ ਫੈਸਲਾ ਕਰ ਦਿਤਾ ਜਾਵੇਗਾ। ਇਸ ਵਿਚ ਅਫਸਰਾਂ ਦੀ ਕੋਤਾਹੀ ਦਾ ਸਵਾਲ ਨਹੀਂ।

**ਸਰਦਾਰ ਦਰਸ਼ਨ ਸਿੰਘ** ਕੇ.ਪੀ.: ਮੈਂ ਇਕ ਜਨਰਲ ਗਲ ਕਰਦਾ ਹਾਂ। ਜਾਲੰਧਰ ਦੇ ਹਸਪਤਾਲ ਦੀਆਂ ਚਾਦਰਾਂ ਅੰਮ੍ਰਿਤਸਰ ਦੇ ਧੋਬੀਆਂ ਤੋਂ ਧੁਲਾਉਣ ਲਈ ਬਸਾਂ ਤੇ ਲੈ ਜਾਈਆਂ ਜਾ ਰਹੀਆਂ ਹਨ ? ਕੀ ਜਾਲੰਧਰ ਇਨ੍ਹਾਂ ਨੂੰ ਧੋਬੀ ਨਹੀਂ ਮਿਲਦੇ ? ਇਹ ਸਰਕਾਰ ਦਾ ਕਿਉਂ ਨੁਕਸਾਨ ਕਰਦੇ ਹਨ ਹੁਣ ਤੱਕ ਦੋ ਬਸਾਂ ਟੁਟ ਗਈਆਂ ਹਨ। ਦੋ ਬੰਦੇ ਮਾਰੇ ਗਏ ਹਨ। ਕੀ ਸਰਕਾਰ ਕੋਈ ਏਧਰ ਧਿਆਨ ਦੇਵੇਗੀ ?

**ਰਾਜ ਮੰਤਰੀ :** ਇਸ ਸਵਾਲ ਨਾਲ ਇਸ ਦਾ ਸਬੰਧ ਨਹੀਂ ਹੈ ਜੀ, ਇਸ ਲਈ ਜਵਾਬ ਦੇਣ ਤੋਂ ਅਸਮਰਥ ਹਾਂ।

**चैधरी बलबीर सिंह:** जिन लोगों का वरदियों का हक था मगर दिया नही गया, क्या सरकार इसकी जिम्मेदार अफसर के खलाफ कोई ऐक्शन लेगी ?

**ਰਾਜ ਮੰਤਰੀ :** ਜਿਨ੍ਹਾਂ ਦਾ ਹੱਕ ਦੇਣ ਦਾ ਸੀ ਉਨ੍ਹਾਂ ਨੂੰ ਵਰਦੀ ਦੇ ਦਿਤੀ ਗਈ, ਪਰ ਕਈ ਮੁਲਾਜ਼ਮ ਐਸੇ ਸਨ ਜਿਨ੍ਹਾਂ ਨੂੰ ਇਹ ਮਿਲੀ ਹੀ ਨਹੀਂ। ਇਸ ਬਾਰੇ ਵੀ ਮੈਂ ਉਨ੍ਹਾਂ ਨੂੰ ਅਜ ਹੀ ਬੁਲਾਇਆ ਹੈ, ਅਤੇ ਉਨ੍ਹਾਂ ਬਾਰੇ ਵੀ ਵਿਚਾਰ ਤੋਂ ਉਪਰੰਤ ਵਰਦੀ ਦੇਣ ਬਾਰੇ ਜਵਾਬ ਦੇ ਦਿੱਤਾ ਜਾਵੇਗਾ।

---

SUSPENSION ETC. OF PARA-MEDICAL AND HEALTH EMPLOYEES

*1232. **Comrade Babu Singh Master :** Will the Minister of State for Industries and Health be pleased to state whether it is a fact that large number of Para-Medical and Health employees have been suspended, reverted or their services terminated during the period from September, 1968 to January, 1970; if so, the district-wise list of the said staff of each category stating the reasons in each case, be laid on the Table of the House ?

**ਸਰਦਾਰ ਰਵੇਲ ਸਿੰਘ :** ਹਾਂ ਜੀ। ਕਰਮਚਾਰੀ ਜਿਨ੍ਹਾਂ ਦੀਆਂ ਸੇਵਾਵਾਂ ਖ਼ਤਮ ਕੀਤੀਆਂ ਗਈਆਂ / ਮੁਅਤਲ ਕੀਤੇ ਗਏ/ਰਿਵਰਟ ਕੀਤੇ ਗਏ, ਉਨ੍ਹਾਂ ਦੀ ਸਾਰਨੀ ਕਾਰਣਾਂ ਅਨੁਸਾਰ ਨਥੀ ਏ।

ANNEXURE

| Sr. No. | Name of official and Designation | Suspended/ Reverted/ Terminated | Date | Brief reasons |
|---|---|---|---|---|
| 1 | 2 | 3 | 4 | 5 |
| | **Hoshiarpur District** | | | |
| 1. | Shri Ajit Ram Sund, Family Planning Extension Educator | Reverted | 6-9-1968 | Reverted to the post of Lab. Assistant Grade I at his own request. |
| 2. | Shri Mohan Singh, Pharmacist | Suspended | 16-1-1970 | Placed under suspension on 16th January, 1970 on account of shortage of medicines and has been reinstated now. |
| 3. | Shri Amar Nath, Pharmacist | Suspended | 14-1-1970 | Arrested by the police and placed under suspension on 14th January, 1970. |
| 4. | Shri Major Singh, Pharmacist | Suspended | 14-1-1970 | Arrested by the police and placed under suspension on 14th January, 1970. |
| 5. | Shri Tilak Ram, Pharmacist | Suspended | 14-1-1970 | Arressted by the police and placed under suspension on 14th January, 1970. |
| 6. | Shri Pishori Lal, Lab. Assistant Grade I | Suspended | 19-1-1970 | Suspended on 19th January, 1970 on account of corruption charges. |
| 7. | Shri Puran Chand, Family Planning Field, worker | Reverted | | Poor performance in Family Planning Work. |
| | **Jullundur District** | | | |
| 8. | Rup Lal Basic, Health Worker, | Terminated | During 1969 | On administrative grounds |
| 9. | Mehar Chand, Health Worker | Teminated | During 1969 | On administrative grounds |
| 10. | Kartar Singh, Health Worker | Terminated | During 1969 | On administrative grounds |

**Ludhiana District**

| | | | | |
|---|---|---|---|---|
| 11. | Sudarshan Kumar, Family Planning Extension Educator | Reverted | 12-1-1970 | At his own request |
| 12. | Yash Pal Agnihotri, Radiographer | Terminated | In September, 1969 | He was working on ad hoc basis and his services were terminated as per terms of his ad-hoc appointment in September, 1969 on the arrival of a candidate selected by the Deptt. Committee |
| 13. | Bhupinder Singh, Family Planning Field Worker | Reverted | | Poor performance in Family Planning Work. |
| 14. | Mukhtiar Singh, Family Planning Field Worker | Reverted | | On his own request |
| 15. | Serwan Singh, Family Planning Field Worker | Reverted | | On his own request |
| 16. | Kul Bhushan, Family Planning Field Worker | Terminated | | On administrative grounds and according to the terms and conditions of his appointment |
| 17. | Prabh Singh, Family Planning Field Worker | Terminated | | On administrative grounds and according to the terms and conditions of his appointment |
| 18. | Ram Saran Singh, Family Planning Field Worker | Terminated | | On administrative grounds and according to the terms and conditions of his appointment |
| 19. | Kapur Singh F. P. F. W. | Terminated | | On administrative grounds and according to the terms and conditions of his appointment |
| 20. | Rattan Singh, Motor Mechanic | Terminated | | On administrative grounds and according to the terms and conditions of his appointment |

| 1 | 2 | 3 | 4 | 5 |
|---|---|---|---|---|
| 21. | Hardev Singh, Basic Health worker | Suspended | During 1968 | On administrative grounds |
| 22. | Kulwant Rai, B. H. W. | Terminated | During 1968 | On administrative grounds |
| 23. | Parkash Ram, B. H. W. | Terminated | During 1969 | On administrative grounds |
| 24. | Nirmal Singh, Pharmacist | Terminated | During 1969 | On administrative grounds |
| Ferozepur District | | | | |
| 25. | Bakshi Ram, Family Planning Extension Educator | Suspended | 10-7-1969 | Suspended on account of serious misconduct on his part. |
| 26, | Lok Nath, Pharmacist | Terminated | | On administrative grounds |
| 27. | Sohan Lal, Pharmacist | Terminated | | On administrative grounds |
| 28. | Harbans Singh, Pharmacist | Terminated | | On administrative grounds |
| 29. | Shrimati Balwinder Kaur, A. N. M. | Suspended | 3-11-1969 | Suspended on 3rd November 1969 as she was arrested by the police in a theft case. |
| 30. | Washan Singh Assistant Unit Officer | Suspended | | Willful absence from duty. |
| 31. | Piara Lal B. H. W | Terminated | During 1968 | On administrative grounds |
| 32. | Mehar Chand. B. H. W. | Terminated | During 1968 | On administrative grounds |
| 33. | Tarsem Lal, B. H. W. | Terminated | During 1969 | On administrative grounds |

Amritsar District

| | | | | |
|---|---|---|---|---|
| 34. | Harbhajan Singh, Operation Theatre Assistant | Suspended | 30-5-69 | On account of mis-conduct |
| 35. | Subash Chander, Pharmacist | Terminated | 8-1-1970 | Working on ad hoc basis. Services terminated on administrative grounds |
| 36. | Mohinder Singh, Pharmacist | Terminated | January 1970 | Working on ad hoc basis. Services terminated on administrative grounds |
| 37. | Ramesh Kumar, Pharmacist | Terminated | Jan. 1970 | Working on ad hoc basis. Services terminated on administrative grounds |
| 38. | Vijay Kumar, Pharmacist | Terminated | 31-1-1970 | Working on ad hoc basis. Services terminated on administrative grounds |
| 39. | Krishna Sagar Pharmacist | Terminated | Jan. 1970 | Working on ad hoc basis. Services terminated on administrative grounds |
| 40. | Harjash Kaur, Pharmacist | Terminated | 1-12-1969 | Replaced by a bonded candidate She was working on adhoc basis |
| 41. | Rajinder Singh Bawa, Radiographer | Terminated | Sept. 1969 | He was working on adhoc basis and services were terminated on arrival of candidates selected by the Departmental Committee. He has been absorbed against a newly created post being selected by the Committee (Kept on waiting list) |
| 42. | Smt. Savinder Kaur, L. H. V. | Suspended | 24-10-1969 | She was arrested by the police under section 353/I.P.C. |
| 43. | Baldev Raj Sharma, Sanitary Inspector | —Do— | | On account of corruption charges |

| 1 | 2 | 3 | 4 | 5 |
|---|---|---|---|---|
| 44. | Nirmal Singh, Sanitary Inspector | Do | | Arrested by the Police under section 353/I. P. C. |
| 45. | Tirlok Chand, B. H. W. | Terminated | During 1969 | On administrative grounds |
| 46. | Hari Singh, B. H. W. | Do | Ditto | Ditto |
| 47. | Parkash Chand, B. H. W. | Do | Ditto | Ditto |
| 48. | Harcharan Singh, B. H. W. | Do | During 1970 | Ditto |
| **Gurdaspur District** | | | | |
| 49. | Ram Narain Dung, Family Planning Extension Educator | Reverted | 30-9-1968 | Due to poor work. He was reverted to the post of Sanitary of Inspector |
| 50. | Bachan Singh, Family Planning Extension Educator | Do | Ditto | Ditto |
| 51. | Gurbax Singh, Pharmacist | Terminated | 1-1-1970 | He was working on ad hoc basis. Services terminated on account of administrative grounds |
| 52. | Tarsem Kumar, Radiographer | Do | Sept., 1969 | Working on adhoc basis Services terminated on arrival of candidates selected by the Departmental Committee |
| 53. | Angaris Singh, B. H. W. | Do | During 1968 | On administrative grounds |
| 54. | Parkash Chand, B. H. W. | Do | 1969 | Ditto |
| 55. | Bakshish Singh, B. H. W. | Do | Do | Ditto |
| 56. | Dewan Chand, B. H. W. | Do | Do | Ditto |
| 57. | Balbir Singh, B. H. W. | Do | Do | Ditto |
| 58. | Hari Chand, B. H. W. | Do | Do | Ditto |

| | | | | |
|---|---|---|---|---|
| **Ropar District** | | | | |
| 59. | Maden Lal Gupta, Family Planning Extension Educator | Suspended | 2-7-69 | He absented himself from duty w. e. f. 21st July, 1968 and joined B. Ed. Class at Solan without getting the permission. He did not give his correct address for correspondence and did not care to receive any communication including the chargesheet sent to him at his known addresses. He was placed under suspension when he reported for duty and a revised chargesheet has been served on him |
| 60. | Shmt. Malti Hira, A. N. M. | Terminated | 17-1-1970 | Services terminated on account of administrative reasons viz disobedience of order for not joining at Sub-Centre Bal Sandha |
| 61. | Paj Singh, F. P. F. W. | Terminated | 1969 | On administrative grounds. |
| 62. | Malkiat Singh, F. P. F. W. | Do | 1969 | Ditto |
| 63. | Raj Kumar, B. H. W. | Do | 1969 | Ditto |
| **Patiala District** | | | | |
| 64. | Sham Lal, Pharmacist | Suspended | 16-1-1970 | Arrested by police |
| 65. | Ram Asara, B.H.W. | Terminated | 1969 | On administrative grounds |
| **Sangrur District** | | | | |
| 66. | Pawan Kumar, Family Planning Extension Educator | Reverted | 30-9-69 | Due to poor performance in family planning work |
| 67. | Dharam Pal, Radiographer | Terminated | Sept. 1969 | Replaced by a candidate selected by the Departmental Committee |

| 1 | 2 | 3 | 4 | 5 |
|---|---|---|---|---|
| 68. | Piara Singh, B. H. W. | Terminated | 1968 | On administrative grounds |
| 69. | Major Singh B. H. W. | Do | 1969 | Ditto |
| 70. | Satpaul, B. H. W. | Do | Do | Ditto |
| **Bhatinda District** | | | | |
| 71. | Gurcharan Singh, Family Planning Extension Educator | Reverted | 17-11-1963 | Poor performance in Family Planning work |
| 72. | Mohinder Singh Pharmacist | Trminated | Jan., 1970 | On administrative grounds. He was working on ad hoc basis |
| 73. | Jagdish Chander Radiographer | Do | Sep., 1969 | Replaced by a candidate selected by the Departmental Committee. He was working on ad hoc basis |
| 74. | Prem Kumar Sharma, Radiographer | Do | Ditto | Ditto |
| 75. | Rulda Ram, F. P. F. W. | Reverted | | Due to poor performance in Family Planning work |
| 76. | Sant Ram, Gang Man | Terminated | | On administrative grounds |
| 77. | Sardara Singh, Gang Man | Do | | Ditto |
| 78. | Gurdeep Singh, B. H. W. | Terminated | 1968 | Ditto |
| 79. | Hakam Singh, B. H. W. | Do | Do | Ditto |
| 80. | Som Dutt, B. H.W. | Do | 1969 | Ditto |

| | | | | |
|---|---|---|---|---|
| **Kapurthala District** | | | | |
| 81. | A. N. Jain, Pharmacist | Suspended | 27-11-69 | On account of corruption case. |
| 82. | Tarlok Singh, Driver | Do | | Excess consumption of Petrol and Malpractices |
| **Chandigarh** | | | | |
| 83. | Mohan Singh Analysist | Suspended | | Tampering with the official. record |
| 84. | Gambir Singh, Jr. Analytical Asstt. | Terminated | | On administrative grounds |
| **Talwara** | | | | |
| 85. | Dharam Paul, Lab. Assistant II | Do | 8-7-1969 | He was working on ad hoc basis and services terminated on account of theft charges |

**ਕਾਮਰੇਡ ਬਾਬੂ ਸਿੰਘ ਮਾਸਟਰ :** ਕੀ ਵਜ਼ੀਰ ਸਾਹਿਬ, ਦਿੱਤੀ ਗਈ ਸੂਚੀ ਵਿਚ ਜਿਹੜੇ ਇਮਪਲਾਈਜ਼ ਨ: 73 ਅਤੇ 74 ਤੇ ਹਨ ਅਤੇ ਜਿਨ੍ਹਾਂ ਦੀਆਂ ਸਰਵਿਸਿਜ਼ ਵੀ ਪਰਮਾਨੈਂਟ ਸਨ, ਪਰ ਉਨ੍ਹਾਂ ਨੂੰ ਨੌਕਰੀ ਤੋਂ ਜਵਾਬ ਦਿੱਤਾ ਗਿਆ, ਉਨ੍ਹਾਂ ਨੂੰ ਮੁੜ ਇਨਕੁਆਰੀ ਕਰਵਾ ਕੇ ਰੀ-ਇਨਸਟੇਟ ਕਰਨ ਦੀ ਕੋਸ਼ਿਸ਼ ਕਰਨਗੇ ?

**ਰਾਜ ਮੰਤਰੀ :** ਜੇ ਕਿਸੇ ਮੁਲਾਜ਼ਮ ਦੇ ਨਾਲ ਕਿਸੇ ਤਰ੍ਹਾਂ ਦਾ ਵੀ ਕੋਈ ਧੱਕਾ ਹੋਇਆ ਹੈ ਤਾਂ ਜ਼ਰੂਰ ਉਸ ਦੀ ਇਨਕੁਆਰੀ ਹੋਵੇਗੀ। ਪਰ ਆਨਰੇਬਲ ਮੈਂਬਰ ਨੂੰ ਮੈਂ ਇਹ ਦਸ ਦੇਣਾ ਚਾਹੁੰਦਾ ਹਾਂ ਕਿ ਇਹ ਜਵਾਬ ਉਨ੍ਹਾਂ ਨੂੰ ਦਿੱਤਾ ਗਿਆ ਹੈ ਜਿਨ੍ਹਾਂ ਦੀ ਪਰਫ਼ਾਰਮੈਂਸ ਸਾਰੇ ਸਾਲ ਦੀ ਜ਼ੀਰੋ ਹੈ।

**ਕਾਮਰੇਡ ਬਾਬੂ ਸਿੰਘ ਮਾਸਟਰ :** ਕੀ ਵਜ਼ੀਰ ਸਾਹਿਬ ਜਾਣਦੇ ਹਨ ਕਿ ਜਿਹੜਾ ਨੰ: 77 ਦਾ ਆਦਮੀ ਹੈ ਉਹਦੀ ਮਿਲਟਰੀ ਸਰਵਿਸ ਹੈ ?

**ਰਾਜ ਮੰਤਰੀ :** ਇਹ ਦੇ ਲਈ ਪਹਿਲਾਂ ਨੋਟਿਸ ਆਉਣਾ ਜ਼ਰੂਰੀ ਹੈ।

**ਕਾਮਰੇਡ ਸਤਪਾਲ ਡਾਂਗ** ;—ਕੀ ਵਜੀਰ ਸਾਹਿਬ ਦਸਣਗੇ, ਕਿ ਨੰ: 75 ਤੋਂ 80 ਤੱਕ ਦੇ ਇਮਪਲਾਈਜ਼ ਜਿਨ੍ਹਾਂ ਦੀਆਂ ਸਰਵਿਸਿਜ਼ ਪਿਛਲੇ 10 ਸਾਲ ਦੀਆਂ ਪਰਮਾਨੈਂਟ ਸੀ, ਉਨ੍ਹਾਂ ਨੂੰ ਨੌਕਰੀ ਤੋਂ ਹਟਾਉਣ ਤੋਂ ਪਹਿਲਾਂ ਕੋਈ ਸ਼ੋ-ਕਾਜ਼ ਨੋਟਿਸ ਦਿੱਤਾ ਗਿਆ ਸੀ ਤਾਂ ਜੋ ਉਹ ਆਪਣੀ ਡੀਫੈਂਸ ਪੇਸ਼ ਕਰ ਸਕਣ।

**ਰਾਜ ਮੰਤਰੀ** : ਇਸ ਬਾਰੇ ਵਿਚਾਰ ਉਪਰੰਤ ਕੋਈ ਜਵਾਬ ਦਿੱਤਾ ਜਾ ਸਕਦਾ ਹੈ।

**ਕਾਮਰੇਡ ਸੱਤਪਾਲ ਡਾਂਗ** : ਜਿਨ੍ਹਾਂ 10 ਸਾਲ ਦੀ ਸਰਵਿਸ ਵਾਲੇ ਮੁਲਾਜ਼ਮਾਂ ਨੂੰ ਬਿਨਾਂ ਕੋਈ ਆਪਣੀ ਜਵਾਬ ਦੇਹੀ ਦਾ ਮੌਕਾ ਦਿਤੇ ਕਢਿਆ ਗਿਆ ਹੈ ਕੀ ਵਜ਼ੀਰ ਸਾਹਿਬ ਉਨ੍ਹਾਂ ਦੇ ਕੇਸਾਂ ਤੇ ਮੁੜ ਵਿਚਾਰ ਕਰਨਗੇ ?

**ਮੁੱਖ ਮੰਤਰੀ** : ਮੌਕਾ ਦਿੱਤਿਆਂ ਬਗੈਰ ਕੋਈ ਆਦਮੀ ਕਢਿਆ ਨਹੀਂ ਜਾ ਸਕਦਾ। ਇਸ ਸਬੰਧ ਵਿਚ ਆਰਟੀਕਲ 311 ਹੈ ਜਿਸ ਅਧੀਨ ਕਿ ਉਹ ਆਪਣੇ ਰਾਈਟਸ ਲਈ ਮੰਗ ਕਰ ਸਕਦਾ ਹੈ।

**ਕਾਮਰੇਡ ਸੱਤਪਾਲ ਡਾਂਗ** : ਕੀ ਇਹ ਟੈਂਪਰੇਰੀ ਹਨ ?

**ਰਾਜ ਮੰਤਰੀ** : ਇਹ ਫੈਮੀਲੀ ਪਲੈਨਿੰਗ ਦਾ ਡੀਪਾਰਟਮੈਂਟ ਹੀ ਟੈਂਪਰੇਰੀ ਹੈ।

चौधरी बलबीर सिंह :-क्या डिपार्टमैंट का कोई ऐसा रूल नहीं है कि जिस के अधीन एक खास पीरियड के बाद उसे परमानैंट कर दिया जाये।

**ਰਾਜ ਮੰਤਰੀ :** ਜਿਤਨੀਆਂ ਕੁ ਪੋਸਟਾਂ ਪਰਮਾਨੈਂਟ ਖਾਲੀ ਹੁੰਦੀਆਂ ਹਨ ਉਹ ਭਰ ਕੇ ਪੂਰੀਆਂ ਕੀਤੀਆਂ ਜਾਂਦੀਆਂ ਹਨ।

चौधरी बलबीर सिंह : मैं ने तो यह पूछा था कि किसी टैम्परेरी कर्मचारी को कितने साल के बाद परमानैंट कर दिया जाता है, इस के लिये कोई टाईम लिमिट भी है कि 5 साल या 10 साल के बाद पक्का किया जाता है ?

**ਰਾਜ ਮੰਤਰੀ :** ਮੈਂ ਅਰਜ਼ ਕੀਤੀ ਹੈ ਜੀ ਕਿ ਫੈਮੀਲੀ ਪਲੈਨਿੰਗ ਦਾ ਸਾਰਾ ਡਿਪਾਰਟ-ਮੈਂਟ ਹੀ ਟੈਂਪਰੇਰੀ ਹੈ।

चौधरी बलबीर सिंह : 84 में से 56 आदमी ऐसे है जो 10 साल तक के मुलाजम थे इन को परमानैट करने के लिये क्या सरकार कोई कराईटेरिया बनाने को तैयार है ।

ਰਾਜ ਮੰਤਰੀ : ਮੈਂ ਕਹਿ ਚੁਕਾ ਹਾਂ ਕਿ ਇਥੇ ਕੋਈ ਕਨਫਰਮ ਨਹੀਂ ਕੀਤਾਂ ਜਾ ਸਕਦਾ ।

## REVISION OF RATES OF FIXED MONTHLY T.A. IN CASE OF CERTAIN CATEGORIES OF EMPLOYEES OF HEALTH DEPARTMENT

*1233. **Comrade Babu Singh Master** : Will the Minister of State for Industries and Health be pleased to state —

(a) whether it is a fact that fixed monthly travelling allowance has been revised in the case of certain categories of Para-Medical and Health Staff; if so, the names of categories of such employees alongwith the old and revised rates of fixed travelling allowance;

(b) whether the fixed monthly travelling allowance of the Sanitary Supervisors in the said Department has not been revised; if so, the reasons therefor and the steps being taken to revise the same.

ਸਰਦਾਰ ਰਵੇਲ ਸਿੰਘ :

[(ੳ) ਹਾਂ ਜੀ । ਸੂਚੀ ਨੱਥੀ ਕੀਤੀ ਜਾਂਦੀ ਹੈ ।

(ਅ) ਨਹੀਂ ਜੀ । ਇਹ ਮੁਆਮਲਾ ਸਰਕਾਰ ਦੇ ਵਿਚਾਰ ਅਧੀਨ ਹੈ ।]

| ਲੜੀ ਨੰ: | ਆਸਾਮੀ ਦਾ ਨਾਂ | ਪੁਰਾਣਾ ਬੱਧਾ ਸਫਰ ਭੱਤਾ | ਸੋਧਿਆ ਹੋਇਆ ਸਫਰ ਭੱਤਾ |
|---|---|---|---|
| 1 | 2 | 3 | 4 |
| 1. | ਸੀਨੀਅਰ ਸੈਨੀਟਰੀ ਇਨਸਪੈਕਟਰ | 37.50 ਰੁ: | 50/- ਰੁ: |
| 2. | ਸੀਨੀਅਰ ਮਲੇਰੀਆ ਇਨਸਪੈਕਟਰ | ਉਹੀ | ਉਹੀ |
| 3. | ਸੈਨਿਟਰੀ ਇਨਸਪੈਕਟਰ | ਉਹੀ | ਉਹੀ |
| 4. | ਮਲੇਰੀਆ ਇਨਸਪੈਕਟਰ | ਉਹੀ | ਉਹੀ |
| 5. | ਫੈਮੀਲੀ ਪਲੈਨਿੰਗ ਫੀਲਡ ਵਰਕਰ | ਉਹੀ | ਉਹੀ |
| 6. | ਇਨਸਪੈਕਟਰ ਵੈਕਸੀਨੇਸ਼ਨ | ਉਹੀਂ | ਉਹੀ |
| 7. | ਬੀ.ਸੀ.ਜੀ. ਟੈਕਨੀਸ਼ੀਅਨ | ਉਹੀ | ਉਹੀ |
| 8. | ਵੈਕਸੀਨੇਟਰ ਅਤੇ ਐਸ.ਐਸ.ਆਈ. ਕੰਮ-ਵੈਕਸੀਨੇਟਰ | 10 ਰੁ: | 20 ਰੁ: |
| 9. | ਬੇਸਿਕ ਹੈਲਥ ਵਰਕਰ | 15 ਰੁ: | 25 ਰੁ: |
| 10. | ਸਵਾਸਥ ਸਹਾਇਕ | 10 ਰੁ: | 20 ਰੁ: |
| 11. | ਲੇਡੀ ਹੈਲਥ ਵਿਜ਼ਿਟਰ | 30 ਰੁ: | 40 ਰੁ: |

**ਕਾਮਰੇਡ ਬਾਬੂ ਸਿੰਘ ਮਾਸਟਰ** : ਕੀ ਵਜ਼ੀਰ ਸਾਹਿਬ ਇਹ ਦਸਣਗੇ ਕਿ ਜਿਹੜਾ ਮੁਆਮਲਾ ਵਿਚਾਰ ਅਧੀਨ ਦਸਿਆ ਗਿਆ ਹੈ ਇਸ ਦਾ ਕਾਰਣ ਕੀ ਹੈ ਜਦੋਂ ਕਿ ਇਸ ਦੇ ਨਾਲ ਦੀ ਕੈਟੇਗਰੀ ਨੂੰ ਟੀ.ਏ. ਦੇ ਦਿੱਤਾ ਗਿਆ ਹੈ । ਇਸ ਨੂੰ ਦੇਣ ਬਾਰੇ ਕੀ ਹਿਚ ਹੈ ?

**ਰਾਜ ਮੰਤਰੀ** : ਉਸ ਵੇਲੇ ਉਨ੍ਹਾਂ ਨੇ ਐਪਲਾਈ ਨਹੀਂ ਸੀ ਕੀਤਾ। ਹੁਣ ਉਨ੍ਹਾਂ ਨੇ ਐਪਲਾਈ ਕੀਤਾ ਹੈ । ਮੇਰਾ ਖਿਆਲ ਹੈ ਕਿ ਇਹ ਜਲਦੀ ਹੀ ਹੋ ਜਾਵੇਗਾ ।

---

## TERMINATION OF SERVICE OF SHRIMATI RAKSHA DEVI, DAI EMPLOYED IN AYURVEDIC DISPENSARY, BHATER IN TALWARA BLOCK, DISTRICT HOSHIARPUR

*1264. **Chaudhri Kewal Krishan** : Will the Minister of State for Industries and Health be pleased to state—

(a) whether it is a fact that Shrimati Raksha Devi, Dai, employed in Ayurvedic Dispensary, Bhater in Talwara Block, district Hoshiarpur, applied for maternity leave from 16th June, 1969 ;

(b) whether it is a fact that the services of Shrimati Raksha Devi, Dai were terminated from 12th June, 1969 and she was informed that her resignation had been accepted ;

(c) whether the Government/authorities concerned received any complaint/representation from the said Dai that she never tendered her resignation to any body and that the Incharge Vaid of the Dispensary fraudulently forwarded her false resignation to the higher authorities; if so, whether an enquiry has been held in this connection or any action taken on the said complaint ; if so, with what result ?

**ਸਰਦਾਰ ਰਵੇਲ ਸਿੰਘ** : (ੳ) ਹਾਂ ਜੀ ।

(ਅ) ਹਾਂ ਜੀ ।

(ੲ) ਹਾਂ ਜੀ, ਮਾਮਲੇ ਦੀ ਪੜਤਾਲ ਕੀਤੀ ਜਾ ਰਹੀ ਹੈ ।

**ਚੌਧਰੀ ਕੇਵਲ ਕ੍ਰਿਸ਼ਨ** : ਕੀ ਮਨਿਸਟਰ ਸਾਹਿਬ ਦੱਸਣਗੇ ਕਿ ਸ੍ਰੀਮਤੀ ਰਕਸ਼ਾ ਦੇਵੀ ਦਾਈ ਨੇ ਛੁੱਟੀ ਲਈ ਐਪਲਾਈ ਕੀਤਾ ਸੀ ਪਰ ਉਸ ਨੂੰ ਵਾਪਸੀ ਇਹ ਇਤਲਾਹ ਦਿੱਤੀ ਗਈ ਕਿ ਤੇਰਾ ਅਸਤੀਫਾ ਮਨਜ਼ੂਰ ਕਰ ਲਿਆ ਗਿਆ ਹੈ । ਕੀ ਇਸ ਗਲ ਤੋਂ ਇਹ ਜ਼ਾਹਰ ਨਹੀਂ ਹੁੰਦਾ ਕਿ ਇਕ ਜਨ ਸੰਘੀ ਵੈਦ ਨੇ ਖਾਹਮਖਾਹ ਜਾਲ੍ਹੀ ਅਸਤੀਫਾ ਤਿਆਰ ਕਰਵਾਕੇ ਉਸ ਨੂੰ ਫਾਰਗ ਕਰ ਦਿੱਤਾ ?

**ਰਾਜ ਮੰਤਰੀ** : ਇਹ ਕੇਸ ਮੇਰੇ ਨੋਟਿਸ ਵਿਚ ਆਇਆ ਹੈ, ਇਸ ਦੇ ਦਸਖਤਾਂ ਦੀ ਵੈਰੀਫੀਕੇਸ਼ਨ ਵਾਸਤੇ ਅਸੀਂ ਇਹ ਕੇਸ ਫਿੰਗਰ ਪਰਿੰਟ ਐਕਸਪਰਟ ਪਾਸ ਭੇਜਿਆ ਸੀ, ਜਿਸ ਦਾ ਜਵਾਬ ਇਹ ਆਇਆ ਹੈ ਕਿ ਅਸੀਂ ਦਸਤਖਤ ਵੈਰੀਫਾਈ ਨਹੀਂ ਕਰਦੇ, ਫਿੰਗਰ ਪ੍ਰਿੰਟ

ਐਕਸਪਰਟ ਹੀ ਹਾਂ । ਉਚੇਚੇ ਤੌਰ ਤੇ ਸਹਾਇਕ ਡਾਇਰੈਕਟਰ ਦੀ ਡਿਊਟੀ ਲਗਾਈ ਹੈ ਕਿ ਉਹ ਇਸ ਤੋਂ ਪਹਿਲਾਂ ਦੀਆਂ ਦਸਖਤਾਂ ਦੀ ਵੈਰੀਫਿਕੇਸ਼ਨ ਕਰੇ । ਫੇਰ ਹੀ ਕਿਸੇ ਮੁਆਮਲੇ ਤੇ ਪੁਜਿਆ ਜਾ ਸਕਦਾ ਹੈ ।

**ਸਰਦਾਰ ਕਿਰਪਾਲ ਸਿੰਘ** : ਜਿਸ ਅਫ਼ਸਰ ਦੇ ਖਿਲਾਫ ਚਾਰਜਿਜ਼ ਲਗਾਏ ਜਾਂਦੇ ਹਨ, ਜੇਕਰ ਇਹ ਸਾਬਤ ਹੋ ਜਾਣ ਤਾਂ ਕੀ ਉਸ ਦੇ ਖਿਲਾਫ ਕੋਈ ਐਕਸ਼ਨ ਲਿਆ ਜਾਵੇਗਾ ?

**ਮੁੱਖ ਮੰਤਰੀ** : ਜ਼ਰੂਰ ਲਿਆ ਜਾਵੇਗਾ ।

**ਚੌਧਰੀ ਕੇਵਲ ਕ੍ਰਿਸ਼ਨ** : ਮੇਰੀ ਗੱਲ ਦਾ ਜਵਾਬ ਵਜ਼ੀਰ ਸਾਹਿਬ ਨੇ ਅਜੇ ਤੱਕ ਨਹੀਂ ਦਿਤਾ । ਮੈਂ ਇਹ ਪੁਛਿਆ ਸੀ ਕਿ ਉਸ ਨੇ 16 ਤਾਰੀਖ ਨੂੰ ਛੁਟੀ ਲਈ ਐਪਲਾਈ ਕੀਤਾ ਪਰ ਉਸ ਨੂੰ ਇਤਲਾਹ ਇਹ ਮਿਲੀ ਕਿ 12 ਜੂਨ ਨੂੰ ਤੇਰਾ ਅਸਤੀਫਾ ਮੰਨ ਲਿਆ ਹੈ । ਮੈਂ ਇਹ ਪੁਛਿਆ ਸੀ ਕੀ ਅਸਤੀਫੇ ਵਾਲੀ ਅਰਜ਼ੀ ਉਤੇ ਸ੍ਰੀਮਤੀ ਰਕਸ਼ਾ ਦੇਵੀ ਦੇ ਦਸਖਤ ਜਾਲ੍ਹੀ ਸੀ ?

**ਰਾਜ ਮੰਤਰੀ** : ਮੈਂ ਆਨਰੇਬਲ ਮੈਂਬਰ ਦੀ ਵਾਕਫੀਅਤ ਲਈ ਫੇਰ ਅਰਜ਼ ਕਰ ਦਿਆਂ ਕਿ ਉਸ ਨੇ 16 ਤਾਰੀਖ ਨੂੰ ਇਕ ਛੁੱਟੀ ਦੀ ਦਰਖਾਸਤ ਦਿੱਤੀ ਸੀ, ਇਹ ਠੀਕ ਗੱਲ ਹੈ । ਬਾਦ ਵਿਚ ਸੀ. ਐਮ. ਓ. ਹੁਸ਼ਿਆਰਪੁਰ ਨੂੰ ਸ੍ਰੀਮਤੀ ਰਕਸ਼ਾ ਦੇਵੀ ਦੀ ਤਰਫੋਂ ਲਿਖਿਆ ਹੋਇਆ ਇਕ ਅਸਤੀਫਾ ਮਿਲਿਆ ਜਿਸ ਉਪਰ 12 ਜੂਨ ਦੇ ਦਸਤਖਤ ਸਨ। ਇਹ ਉਨ੍ਹਾਂ ਨੇ 26 ਤਾਰੀਖ ਨੂੰ ਪ੍ਰਵਾਨ ਕਰ ਲਿਆ ਅਤੇ ਉਸ ਨੂੰ ਵਾਪਸੀ ਇਤਲਾਹ ਭੇਜ ਦਿੱਤੀ । ਸਵਾਲ ਹੁਣ ਇਹ ਹੈ ਕਿ ਦਸਤਖਤ ਜਿਸ ਦੇ ਇਸ ਅਸਤੀਫੇ ਤੇ ਹਨ ਆਇਆ ਜਾਲ੍ਹੀ ਹਨ ਜਾਂ ਸਹੀ ? ਇਸ ਮੁਆਮਲੇ ਦੀ ਅਜੇ ਪੜਤਾਲ ਹੋ ਰਹੀ ਹੈ । ਜਿਸ ਆਦਮੀ ਦੀ ਕੋਈ ਗਲਤੀ ਹੋਵੇਗੀ ਉਸ ਦੇ ਖਿਲਾਫ ਜ਼ਰੂਰ ਐਕਸ਼ਨ ਲਿਆ ਜਾਵੇਗਾ ।

---

## ASSETS DECLARED BY THE MINISTERS

*1042. **Comrade Dana Ram** : Will the Chief Minister with reference to the reply to starred question No. 678 included in the list of starred questions for 22nd October, 1969 be pleased to State—

(a) whether the Government have adopted a Code of Conduct of its own; if so, a copy of the same be laid on the Table of the House ;

(b) whether, in the absence of such a Code, it has been the practice to request every Minister to submit to the Chief Minister a statement of his assets in accordance with the Code of Conduct proposed by the Central Home Minister;

(c) the date when Code of Conduct was proposed by the Central Home Minister ;

(d) the names of the Punjab Ministers, if any, who gave statements of their assets since then and up-to-date ;

(e) a copy of the Code of Conduct proposed by the Union Home Minister be placed on the Table of the House ?

**Sardar Gurnam Singh :** (a) (b) (c) & (d) The Code of Conduct proposed by the Union Home Minister on 29th October, 1964 was adopted on 4th November, 1964 by the Ministry headed by Comrade Ram Kishan. The members of Shri Ram Kishan Ministry and later of Gyani Gurmukh Singh Mussafir Ministry, mentioned in the enclosed list, submitted statements of their assets. The question whether this Code of Conduct, the observance of which was to be ensured by the Prime Minister in the case of Chief Minister and by the Union Home Ministers and the Chief Minister in the case of other Ministers, should continue to be adopted in view of the changed political complexion of the State Governments, remained under consideration in the time of the first United Front Ministry and the Gill Ministry. It has been decided by the present Ministry that, as in the case of some other States like Orissa, Kerala, the Council of Ministers in Punjab may also adopt a Code of Conduct of their own. Such a Code is under preparation.

(e) The Central Government having classified this document as confidential, it is regretted that a copy of the same cannot be placed on the Table of the House.

[(ੳ), (ਅ), (ੲ), ਅਤੇ (ਸ) ਕੇਂਦਰੀ ਗ੍ਰਹਿ ਮੰਤਰੀ ਵਲੋਂ 29 ਅਕਤੂਬਰ, 1964 ਨੂੰ ਤਜਵੀਜ਼ ਕੀਤਾ ਹੋਇਆ ਆਚਰਣ ਕੋਡ, 4 ਨਵੰਬਰ, 1964 ਨੂੰ ਕਾਮਰੇਡ ਰਾਮ ਕਿਸ਼ਨ ਵਜ਼ਾਰਤ ਨੇ ਅਪਣਾ ਲਿਆ ਸੀ । ਸ੍ਰੀ ਰਾਮ ਕਿਸ਼ਨ ਵਜ਼ਾਰਤ ਅਤੇ ਬਾਅਦ ਵਿੱਚ ਗਿਆਨੀ ਗੁਰਮੁਖ ਸਿੰਘ ਮੁਸਾਫ਼ਰ ਦੀ ਵਜ਼ਾਰਤ ਦੇ ਉਨ੍ਹਾਂ ਮੈਂਬਰਾਂ ਨੇ ਜਿਨ੍ਹਾਂ ਦੇ ਨਾਂ ਨਾਲ ਨੱਥੀ ਕੀਤੇ ਹੋਏ ਵੇਰਵੇ ਪੱਤਰ ਵਿੱਚ ਦਿੱਤੇ ਹੋਏ ਹਨ ਆਪਣੀਆਂ ਲੈਣ ਅਤੇ ਦੇਣ-ਦਾਰੀਆਂ ਦੀ ਸੂਚੀ ਭੇਜੀ ਸੀ । ਇਹ ਸਵਾਲ ਕਿ ਕਿਆ ਇਹ ਆਚਰਣ ਕੋਡ, ਜਿਸ ਦੀ ਮੁੱਖ ਮੰਤਰੀ ਦੁਆਰਾ ਪਾਲਣਾ ਦੀ ਜ਼ਿੰਮੇਂਦਾਰੀ ਪਰਧਾਨ ਮੰਤਰੀ ਤੇ ਸੀ ਅਤੇ ਮੰਤਰੀਆਂ ਦੁਆਰਾ ਅਜਿਹੀ ਜ਼ਿੰਮੇਂਦਾਰੀ ਮੁੱਖ ਮੰਤਰੀ ਅਤੇ ਕੇਂਦਰੀ ਗ੍ਰਹਿ ਮੰਤਰੀ ਤੇ ਸੀ, ਰਾਜਾਂ ਵਿਚ ਬਦਲੇ ਹੋਏ ਰਾਜਨੀਤਿਕ ਹਾਲਾਤ ਕਾਰਣ ਅਪਣਾਇਆ ਜਾਣਾ ਚਾਲੂ ਰਖਣਾ ਚਾਹੀਦਾ ਹੈ ਕਿ ਨਹੀਂ ਮੁਆਮਲਾ ਪਹਿਲੀ ਫਰੰਟ ਵਜ਼ਾਰਤ ਅਤੇ ਗਿੱਲ ਵਜ਼ਾਰਤ ਦੇ ਵਿਚਾਰ ਅਧੀਨ ਰਿਹਾ । ਵਰਤਮਾਨ ਸਰਕਾਰ ਨੇ ਫ਼ੈਸਲਾ ਕੀਤਾ ਹੈ ਕਿ ਉੜੀਸਾ, ਕੇਰਾਲਾ ਸਰਕਾਰਾਂ ਦੀ ਤਰ੍ਹਾਂ ਇਕ ਆਪਣਾ ਹੀ ਆਚਰਣ ਕੋਡ ਮੰਤਰੀਆਂ ਵਾਸਤੇ ਅਪਣਾਇਆ ਜਾਵੇ । ਅਜਿਹਾ ਕੋਡ ਤਿਆਰ ਕੀਤਾ ਜਾ ਰਿਹਾ ਹੈ ।

(ੲ) ਕੇਂਦਰੀ ਸਰਕਾਰ ਨੇ ਇਸ ਦਸਤਾਵੇਜ਼ ਨੂੰ ਗੁਪਤ ਸ਼੍ਰੇਣੀਬੱਧ ਕੀਤਾ ਹੈ ਅਤੇ ਖੇਦ ਹੈ ਕਿ ਇਸ ਦੀ ਕਾਪੀ ਵਿਧਾਨ ਸਭਾ ਦੀ ਮੇਜ਼ ਉੱਤੇ ਨਹੀਂ ਰੱਖੀ ਜਾ ਸਕਦੀ ।]

List showing the names of Ministers, Deputy Ministers who had submitted the statements of assets liabilities.

**I. During Shri Ram Kishan's Ministry (6-7-1964 to 4-7-1966)**

1. Comrade Ram Kishan
2. Sardar Darbara Singh
3. Shri Prabodh Chandra
4. Shri Kapur Singh
5. Shri Gurdial Singh Dhillon
6. Shri Ajmer Singh
7. Major Harinder Singh
8. Chaudhri Ranbir Singh
9. Chaudhri Rizak Ram
10. Chaudhri Chand Ram
11. Shri Prem Singh Prem
12. Captain Rattan Singh
13. Chaudhri Sunder Singh
14. Shri Gurmit Singh
15. Shri Gian Chand
16. Smt. Om Prabha Jain
17. Smt. Chandra Wati
18. Shri R. P. Garg.

**II. During Gyani Gurmukh Singh Musafir's Ministry (1-11-1966 to 8-3-1967)**

1. Pandit Mohan Lal
2. Shri Prabodh Chandra
3. Sardar Gian Singh Rarewala
4. Shri Brish Bhan
5. Sardar Niranjan Singh Talib
6. Shri Yash
7. Major Harinder Singh
8. Shri Prem Singh Prem
9. Shri Yashwant Rai
10. Shri Chandi Ram Verma
11. Capt. Rattan Singh
12. Shri Harcharan Singh Brar
13. Shri Karam Singh Kirti
14. Shri Sat Paul Mittal
15. Shri Shyam Lal Thapar
16. Shri Gurmail Singh
17. Shri Harchand Singh
18. Dr. Parkash Kaur

**III. During Shri Gurnam Singh's Ministry (8-3-67 to 25-11-67)**

1. Shri Satya Pal Dang

**ਕਾਮਰੇਡ ਸੱਤਪਾਲ ਡਾਂਗ** : ਕੀ ਚੀਫ ਮਨਿਸਟਰ ਸਾਹਿਬ ਦਸਣਗੇ ਕਿ ਭਾਵੇਂ ਪੰਜਾਬ ਸਰਕਾਰ ਨੇ ਕੋਡ ਆਫ ਕੰਡਕਟ ਨਹੀਂ ਬਣਾਇਆ ਪਰ ਕੀ ਜਦੋਂ ਕੋਈ ਮਨਿਸਟਰ ਸਹੁੰ ਚੁਕਦਾ ਹੈ, ਤਾਂ ਯੂਨੀਅਨ ਗੌਰਮਿੰਟ ਵਲੋਂ ਬਣਾਏ ਗਏ ਕੋਡ ਆਫ ਕੰਡਕਟ ਦੇ ਅਨੁਸਾਰ ਉਸ ਨੂੰ ਆਪਣੀ ਲਾਇਬਿਲਟੀ ਦੀ ਲਿਸਟ ਚੀਫ ਮਨਿਸਟਰ ਨੂੰ ਦੇਣੀ ਪੈਂਦੀ ਹੈ, ਤਾਂ ਕਿ ਉਸ ਅਨੁਸਾਰ ਸਾਰੇ ਮਨਿਸਟਰਾਂ ਨੇ ਆਪਣੀਆਂ ਲਾਇਬਿਲਿਟੀਜ਼ ਦੀ ਲਿਸਟ ਚੀਫ ਮਨਿਸਟਰ ਸਾਹਿਬ ਨੂੰ ਦੇ ਦਿਤੀ ਹੈ ?

**ਮੁੱਖ ਮੰਤਰੀ**: ਪੰਜਾਬ ਵਿਚ ਕੋਈ ਅਜਿਹੀ ਗੱਲ ਨਹੀਂ ਹੈ ।

**ਕਾਮਰੇਡ ਸੱਤਪਾਲ ਡਾਂਗ**:—ਜਦੋਂ ਗਵਰਨਰ ਸਾਹਿਬ ਸਹੁੰ ਚੁਕਵਾਉਂਦੇ ਹਨ ਤਾਂ ਉਹ ਸਾਰੇ ਮਨਿਸਟਰਾਂ ਨੂੰ ਇਕ ਬੰਦ ਲਿਫਾਫਾ ਦਿੰਦੇ ਹਨ ਜਿਸ ਵਿਚ ਕਿ ਸੈਂਟਰਲ ਗੌਰਮਿੰਟ ਦੇ ਕੋਡ ਆਫ ਕੰਡਕਟ ਅਨੁਸਾਰ ਜਾਇਦਾਦ ਦੇਣ ਲਈ ਕਿਹਾ ਹੁੰਦਾ ਹੈ । ਮੈਨੂੰ ਵੀ ਇਕ ਅਜਿਹਾ ਲਿਫਾਫਾ ਮਿਲਿਆ ਸੀ ਅਤੇ ਮੈਂ ਉਸ ਦਾ ਜਵਾਬ ਵੀ ਦੇ ਦਿਤਾ ਸੀ ।

**ਸ਼੍ਰੀ ਸਪੀਕਰ** : ਪਰ ਉਹ ਤਾਂ ਸੀਕਰਟ ਹੁੰਦਾ ਹੈ । (But that is a confidential.)

**Comrade Satya Pal Dang** : Sir, there is nothing confidential in this. I got one and I gave a reply of my assets and liabilities.

ਬਾਕੀ ਮਨਿਸਟਰਾਂ ਨੂੰ ਵੀ ਉਹ ਮਿਲੇ ਸੀ । ਚੀਫ ਮਨਿਸਟਰ ਸਾਹਿਬ ਦਸਣਗੇ ਕਿ ਕੀ ਬਾਕੀ ਦੇ ਮਨਿਸਟਰਾਂ ਨੇ ਜ਼ਵਾਬ ਦੇ ਦਿਤਾ ਹੈ ਕਿ ਨਹੀਂ ?

**ਮੁੱਖ ਮੰਤਰੀ** : ਸਪੀਕਰ ਸਾਹਿਬ ਇਹ ਗਲ ਕੁਐਸ਼ਚਨੇਬਲ ਹੈ ਕਿ ਕੀ ਯੂਨੀਅਨ ਗੌਰਮਿੰਟ ਦਾ ਕੋਡ ਆਫ ਕੰਡਕਟ ਪੰਜਾਬ ਤੇ ਵੀ ਲਾਗੂ ਹੋ ਸਕਦਾ ਹੈ ? ਇਹ ਗਲ ਅਸੀਂ ਲੀਗਲ ਰੀਮੈਂਬਰੈਂਸਰ ਨੂੰ ਵੀ ਰੈਫਰ ਕੀਤੀ ਹੈ । ਇਸ ਦੇ ਨਾਲ ਹੀ ਅਸੀਂ ਆਪਣਾ ਕੋਡ ਆਫ ਕੰਡਕਟ ਬਣਾ ਰਹੇ ਹਾਂ ।

**ਸਰਦਾਰ ਕਿਰਪਾਲ ਸਿੰਘ(ਅੰਮ੍ਰਿਤਸਰ)** :ਕੀ ਮਨਿਸਟਰ ਸਾਹਿਬ ਮੰਤਰੀਆਂ ਦੀਆਂ ਜਾਇਦਾਦਾਂ ਦੀ ਲਿਸਟ ਹਾਊਸ ਦੀ ਮੇਜ਼ ਤੇ ਰਖਣਗੇ ਜਦੋਂ ਤਕ ਕਿ ਕੋਡ ਆਫ ਕੰਡਕਟ ਨਹੀਂ ਬਣ ਜਾਂਦਾ ?

**ਮੁੱਖ ਮੰਤਰੀ** ; ਬਿਲਕੁਲ ਨਹੀਂ ।

**चौधरी बलबीर सिंह** : जब तक यह कोड ग्राफ कंडक्ट विचार ग्रधीन है, क्या तब तक के लिए चीफ मनिस्टर ग्रपने मिनिस्टरो की जायदाद की लिस्ट ग्रपने पास ले रखेंगे ।

**ਮੁੱਖ ਮੰਤਰੀ** ; ਕੋਡ ਆਫ ਕੰਡਕਟ ਵਿਚਾਰ ਅਧੀਨ ਨਹੀਂ ਸਗੋਂ ਅੰਡਰ ਪ੍ਰੈਪੇਰੇਸ਼ਨ ਹੈ, ਉਸ ਦੇ ਤਿਆਰ ਹੋਣ ਤੇ ਹੀ ਕੋਈ ਕਾਰਵਾਈ ਕੀਤੀ ਜਾ ਸਕਦੀ ਹੈ ।

**ਕਾਮਰੇਡ ਸੱਤਪਾਲ ਡਾਂਗ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦਸਣਗੇ ਕਿ ਕੀ ਇਹ ਗਲ ਡਿਜ਼ਾਇਰੇਬਲ ਨਹੀਂ ਹੈ ਕਿ ਜਦੋਂ ਤਕ ਕੋਡ ਆਫ ਕੰਡਕਟ ਨਹੀਂ ਬਣਦਾ ਉਨੀ ਦੇਰ ਤਕ ਮਨਿਸਟਰਾਂ ਦੇ ਅਸੈਟਸ ਦੀ ਲਿਸਟ ਚੀਫ ਮਨਿਸਟਰ ਕੋਲ ਰਹੇ ਤਾਂ ਕਿ ਪਤਾ ਲਗ ਸਕੇ ਕਿ ਉਨ੍ਹਾਂ ਨੇ ਕਿੰਨੇ ਪੈਸੇ ਬਣਾਏ ਹਨ ?

**ਮੁੱਖ ਮੰਤਰੀ** : ਮੈਂ ਤੁਹਾਡੇ ਨਾਲ ਬਿਲਕੁਲ ਸਹਿਮਤ ਹਾਂ ਅਤੇ ਜਦੋਂ ਕੋਡ ਆਫ ਕੰਡਕਟ ਬਣ ਜਾਵੇਗਾ ਤਾਂ ਜਿਹੜੀ ਚੀਜ਼ ਦੀ ਲਿਸਟ ਉਨ੍ਹਾਂ ਤੋਂ ਲੈਣੀ ਹੋਵੇਗੀ ਉਹ ਲੈ ਲਵਾਂਗੇ ।

**चौधरी बलबीर सिंह** : मुख्य मन्त्री ने कहा है कि विचार ग्रधीन नहीं है, ग्रंडर प्रैपरेशन है । क्या यह इन दोनो का फर्क बतांएगे ।

**ਮੁੱਖ ਮੰਤਰੀ** : ਇਸ ਵਿਚ ਫਰਕ ਇਹ ਹੈ ਕਿ ਕੈਬਨਿਟ ਨੇ ਇਹ ਫੈਸਲਾ ਕਰ ਦਿਤਾ ਹੈ ਕਿ ਇਹ ਕੋਡ ਆਫ ਕੰਡਕਟ ਜ਼ਰੂਰ ਬਣਾਉਣਾ ਹੈ । ਇਸ ਲਈ ਇਸ ਵਿਚੋਂ ਵਿਚਾਰ ਅਧੀਨ ਦੀ ਸਟੇਜ ਖਤਮ ਹੋ ਗਈ ਹੈ ਅਤੇ ਉਹ ਅੰਡਰ ਪ੍ਰੈਪੇਰੇਸ਼ਨ ਹੈ ।

**ਸਰਦਾਰ ਗੁਰਬੰਤਾ ਸਿੰਘ** : ਕੀ ਚੀਫ ਮਨਿਸਟਰ ਸਾਹਿਬ ਦਸਣਗੇ ਕਿ ਜਿਸ ਤਰ੍ਹਾਂ ਕਿ ਕਾਂਗਰਸ ਸਰਕਾਰ ਦੇ ਵੇਲੇ ਹੁੰਦਾ ਸੀ ਕਿ ਹਰ ਇਕ ਮਨਿਸਟਰ ਆਪਣੀ ਜਾਇਦਾਦ ਦੀ ਲਿਸਟ ਚੀਫ ਮਨਿਸਟਰ ਨੂੰ ਦੇ ਦੇਂਦਾ ਸੀ, ਕੀ ਹੁਣ ਉਹ ਵੀ ਇਸ ਤਰ੍ਹਾਂ ਕਰਨ ਨੂੰ ਤਿਆਰ ਹਨ ?

**ਮੁੱਖ ਮੰਤਰੀ** : ਸਪੀਕਰ ਸਾਹਿਬ, ਮੈਂ ਇਹ ਗਲ ਸਾਫ ਕਰ ਦੇਣੀ ਚਾਹੁੰਦਾ ਹਾ ਕਿ ਜੋ ਲਾਈਨਾਂ ਕਾਂਗਰਸ ਸਰਕਾਰ ਨੇ ਪਾਈਆਂ ਹਨ ਅਸੀਂ ਉਨ੍ਹਾਂ ਤੇ ਚਲਣ ਨੂੰ ਤਿਆਰ ਨਹੀਂ ਹਾਂ । (ਹਾਸਾ)

**ਸ਼੍ਰੀ ਸਰਦਾਰੀ ਲਾਲ ਕਪੂਰ** : ਕੀ ਚੀਫ ਮਨਿਸਟਰ ਸਾਹਿਬ ਦਸਣਗੇ ਕਿ ਜਿਸ ਤਰ੍ਹਾਂ ਮਨਿਸਟਰਾਂ ਲਈ ਕੋਡ ਆਫ ਕੰਡਕਟ ਬਣ ਰਿਹਾ ਹੈ ਕੀ ਇਸ ਤਰ੍ਹਾਂ ਦਾ ਕੋਈ ਮੈਂਬਰਾਂ ਲਈ ਵੀ ਬਣੇਗਾ।

**ਮੁੱਖ ਮੰਤਰੀ** : ਜੇ ਤੁਸੀਂ ਚਾਹੋ ਅਤੇ ਹਾਊਸ ਦੀ ਖਾਹਿਸ਼ ਹੋਵੇ ਤਾਂ ਜ਼ਰੂਰ ਬਣਾਵਾਂਗੇ ।

**ਆਵਾਜ਼ਾਂ** : ਜ਼ਰੂਰ ਬਣਾਉ, ਜ਼ਰੂਰ ਬਣਾਉ ।

**ਚੌਧਰੀ ਜਗਤ ਰਾਮ** : ਚੀਫ ਮਨਿਸਟਰ ਸਾਹਿਬ ਨੇ ਕਿਹਾ ਹੈ ਕਿ ਅਸੀਂ ਕਾਂਗਰਸ ਦੀ ਲਾਈਨ ਤੇ ਨਹੀਂ ਚਲਾਂਗੇ ਤਾਂ ਕੀ ਉਹ ਮੁਸਲਮ ਲੀਗ ਦੀਆਂ ਲਾਈਨਾਂ ਤੇ ਚਲਣਗੇ (ਵਿਘਨ) (ਸ਼ੋਰ) ਜਿਥੇ ਕਿਸੇ ਮੰਦਰ ਦਾ ਝੰਡਾ ਦੇਖਿਆ ਉਥੇ ਹੀ ਕਬਜ਼ਾ ਕਰ ਲਿਆ...... (ਵਿਘਨ) (ਸ਼ੋਰ)

**ਮੁੱਖ ਮੰਤਰੀ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਇਨ੍ਹਾਂ ਮੈਂਬਰ ਸਾਹਿਬ ਨੂੰ ਬੇਨਤੀ ਕਰਾਂਗਾ ਕਿ ਕਿਸੇ ਮਾਈਨਾਰਿਟੀ ਦਾ ਨਾਂ ਇਨ੍ਹਾਂ ਨੂੰ ਹਾਊਸ ਵਿਚ ਨਹੀਂ ਲੈਣਾ ਚਾਹੀਦਾ ।

**ਚੌਧਰੀ ਤੁਲਸੀ ਰਾਮ ਚੌਹਾਨ** : ਕੀ ਮੁੱਖ ਮੰਤਰੀ ਸਾਹਿਬ ਦਸਣਗੇ ਕਿ ਇਹ ਜੋ ਕੋਡ ਆਫ ਕੰਡਕਟ ਅੰਡਰ ਪ੍ਰੀਪੇਰੇਸ਼ਨ ਹੈ ਇਹ ਕਦੋਂ ਤਕ ਤਿਆਰ ਹੋ ਜਾਵੇਗਾ । ਕਿਉਂਕਿ ਇਸ ਸਾਲ ਵਿਚ ਹੀ ਇਨ੍ਹਾਂ ਨੇ ਕਾਫੀ ਜ਼ਮੀਨ ਇੱਕਠੀ ਕਰ ਲਈ ਹੈ ਅਤੇ ਦੂਸਰੇ ਸਾਲ ਪਤਾ ਨਹੀਂ ਹੋਰ ਕਿੰਨੀ ਕਰ ਲੈਣ । (ਵਿਘਨ) (ਸ਼ੋਰ)

**ਮੁੱਖ ਮੰਤਰੀ** : ਮੈਂ ਮੈਂਬਰਾਂ ਸਾਹਿਬ ਨੂੰ ਬੇਨਤੀ ਕਰਦਾ ਹਾਂ ਕਿ ਜੇ ਉਨ੍ਹਾਂ ਨੂੰ ਵੀ ਜ਼ਮੀਨ ਚਾਹੀਦੀ ਹੈ ਤਾਂ ਉਹ ਦਰਖਾਸਤ ਦੇ ਦੇਣ ਅਸੀਂ ਉਨ੍ਹਾਂ ਨੂੰ ਵੀ ਜ਼ਮੀਨ ਦੇ ਦਿਆਂਗੇ । (ਹਾਸਾ)

**ਚੌਧਰੀ ਤੁਲਸੀ ਰਾਮ ਚੌਹਾਨ** : ਸਪੀਕਰ ਸਾਹਿਬ, ਮੇਰੇ ਸਵਾਲ ਦਾ ਜਵਾਬ ਨਹੀਂ ਆਇਆ ਕਿ ਕਿੰਨਾ ਟਾਈਮ ਲਗੇਗਾ ਇਸ ਕੋਡ ਆਫ ਕੰਡਕਟ ਦੇ ਬਣਨ ਵਿਚ ।

**ਮੁੱਖ ਮੰਤਰੀ** : ਉਸ ਨੂੰ ਲਗ ਭਗ ਇਕ ਸਾਲ ਵਿਚ ਤਿਆਰ ਕਰ ਲਿਆ ਜਾਵੇਗਾ। ਪਰ ਮੈਂਬਰ ਸਾਹਿਬ ਸਵਾਲ ਪੁਛਦੇ ਹੋਏ ਬਹੁਤ ਸਾਰੀਆਂ ਗੱਲਾਂ ਇਰਰੈਲੇਵੈਂਟ ਕਰ ਜਾਂਦੇ ਹਨ ਤਾਂ ਜਵਾਬ ਵੀ ਇਰਰੈਲੇਵੈਂਟ ਦੇਣਾ ਪੈਂਦਾ ਹੈ ।

**ਸ਼੍ਰੀ ਸਪੀਕਰ** : ਅਗਲਾ ਸਵਾਲ। (Next question)

**ਚੌਧਰੀ ਰਾਮ ਸਿੰਘ** : ਸਪੀਕਰ ਸਾਹਿਬ, ਮੈਂ ਇਕ ਬਹੁਤ ਜ਼ਰੂਰੀ ਸਪਲੀਮੈਂਟਰੀ ਪੁਛਦਾ ਹਾਂ ਕਿ ਉਹ ਕੋਡ ਆਫ ਕੰਡਕਟ ਕਦ ਤਕ ਬਣ ਜਾਵੇਗਾ ਕਿਉਂਕਿ ਇਸ ਸਾਲ ਦੇ ਦੌਰਾਨ ਸ਼੍ਰੀ ਕ੍ਰਿਸ਼ਨ ਲਾਲ ਜੀ ਨੇ ਮਨਾਲੀ ਅਤੇ ਕੁਲੂ ਵਿਚ 8–9 ਲਖ ਦੇ ਬਾਗ ਲਗਾ ਲਏ ਹਨ.... (ਰੌਲਾ) (ਵਿਘਨ) ।

ਸ਼੍ਰੀ ਸਪੀਕਰ : ਸ਼੍ਰੀ ਕ੍ਰਿਸ਼ਨ ਲਾਲ ਇਸ ਹਾਊਸ ਦੇ ਮੈਂਬਰ ਨਹੀਂ ਹਨ ਇਸ ਲਈ ਉਨ੍ਹਾਂ ਦਾ ਨਾਂ ਇਥੇ ਨਹੀਂ ਲੈਣਾ ਚਾਹੀਦਾ । (ਸ਼ੋਰ) (ਵਿਘਨ) (Since Sh. Krishan Lal is not a member of this House his name should not be mentioned here).

(ਇਸ ਸਮੇਂ ਹਾਊਸ ਵਿਚ ਬਹੁਤ ਸ਼ੋਰ ਮਚ ਗਿਆ। ਸਰਵਸ਼੍ਰੀ ਬਲਬੀਰ ਸਿੰਘ, ਤੁਲਸੀ ਰਾਮ ਚੌਹਾਨ, ਸਰਦਾਰ ਉਮਰਾਓ ਸਿੰਘ, ਅਤੇ ਕੈਪਟਨ ਰਤਨ ਸਿੰਘ ਆਪਣੀਆਂ ਆਪਣੀਆਂ ਸੀਟਾਂ ਤੇ ਖੜ੍ਹੇ ਸਨ ਅਤੇ ਬੋਲ ਰਹੇ ਸਨ ਜਿਸ ਕਰਕੇ ਕੁਝ ਵੀ ਸੁਣਾਈ ਨਹੀਂ ਸੀ ਦੇ ਰਿਹਾ।)

**चौधरी बलबीर सिंह** : वह इस सरकार के मन्त्री रहे हैं, इस लिए जितनी देर वह मिनिस्टर रहे हैं उतनी देर के लिए तो उनके कंडक्ट पर हाऊस में बात की जा सकती है। (विघ्न) (शोर)

**ਸ੍ਰੀ ਸਪੀਕਰ** : ਪਰ ਉਹ ਹਾਊਸ ਵਿਚ ਆਪਣੇ ਆਪ ਨੂੰ ਡੀਫੈਂਡ ਤਾਂ ਨਹੀਂ ਕਰ ਸਕਦੇ। (ਵਿਘਨ) (But he cannot defend himself in the House.)

**ਆਵਾਜ਼ਾਂ** : ਗੌਰਮਿੰਟ ਉਨ੍ਹਾਂ ਨੂੰ ਡੀਫੈਂਡ ਕਰ ਸਕਦੀ ਹੈ।

**ਸ੍ਰੀ ਸਪੀਕਰ** : ਪਰ ਇਲਜ਼ਾਮ ਤਾਂ ਸ੍ਰੀ ਕਿਸ਼ਨ ਲਾਲ ਜੀ ਤੇ ਲਗ ਰਹੇ ਹਨ। (But the allegations are being levelled against Sh. Krishan Lal).

**चौधरी बलबीर सिंह** : वह सरकार के मन्त्री रहे हैं, सरकार उन के कामों की जिम्मेवार है। इस लिए सरकार उनको डिफैंड कर सकती है। (विघ्न) (शोर)

**ਕੈਪਟਨ ਰਤਨ ਸਿੰਘ** : ਆਨ ਏ ਪੁਆਇੰਟਆਫ ਆਰਡਰ, ਸਰ। ਮੇਰਾ ਪੁਆਇੰਟ ਆਫ ਆਰਡਰ ਇਹ ਹੈ ਕਿ ਅਗਰ ਆਪ ਦਾ ਖਿਆਲ ਹੈ ਕਿ ਇਸ ਹਾਊਸ ਨੂੰ ਇਜਾਜ਼ਤ ਨਹੀਂ ਕਿ ਕਿਸੇ ਆਨਰੇਬਲ ਮੈਂਬਰ ਜਾਂ ਬਾਹਰ ਦੇ ਕਿਸੇ ਪਬਲਿਕ ਇਨਫਲੂਐਂਸ ਵਾਲੇ ਪਬਲਿਕ ਮੈਨ ਦੇ ਮੁਤੱਲਕ ਕਦੇ ਕੋਈ ਈਸ਼ੂ ਰੇਜ਼ ਨਹੀਂ ਹੋ ਸਕੇਗਾ। ਤਾਂ ਅਜਿਹਾ ਕਦੇ ਵੀ ਅਜੇ ਤਕ ਨਹੀਂ ਹੋਇਆ ਰੂਲਜ਼ ਦੇ ਮੁਤਾਬਿਕ ਇਹ ਸਾਡਾ ਫਰਜ਼ ਬਣਦਾ ਹੈ ਕਿ ਕੋਈ ਪਬਲਿਕ ਮੈਨ ਹੋਵੇ, ਚਾਹੇ ਉਹ ਇਸ ਹਾਊਸ ਦਾ ਮੈਂਬਰ ਹੋਵੇ ਜਾਂ ਨਾਂ ਹੋਵੇ, ਜੇ ਉਨ੍ਹਾਂ ਦੇ ਮੁਤੱਲਕ ਕੋਈ ਗਲ ਆਵੇ ਤਾਂ ਉਹ ਰੇਜ਼ ਹੋ ਸਕਦੀ ਹੈ।

**ਸ੍ਰੀ ਸਪੀਕਰ** : ਮੈਂ ਇਸ ਨੂੰ ਇਨ ਡਿਟੇਲ ਦੇਖ ਲਵਾਂਗਾ (I will examine the matter in detail.)

**ਮੁੱਖ ਮੰਤਰੀ** : ਦੇਖੋ, ਸਪੀਕਰ ਸਾਹਿਬ ਜਿਸ ਤਰ੍ਹਾਂ ਕਿ ਆਪਨੇ ਫਰਮਾਇਆ ਹੈ ਕਿ ਮਨਿਸਟਰਜ਼ ਪਹਿਲਾਂ ਬੜੇ ਰਹੇ ਹਨ। ਅਗਰ ਆਨਰੇਬਲ ਮੈਂਬਰ ਨੂੰ ਕੋਈ ਸ਼ਿਕਾਇਤ ਹੈ ਤਾਂ ਉਹ ਲਿਖਕੇ ਸਾਨੂੰ ਦੇ ਦੇਣ ਜੋ ਉਨ੍ਹਾਂ ਨੇ ਕਿਹਾ ਹੈ, ਅਸੀਂ ਇਨਕੁਆਇਰੀ ਕਰ ਲਵਾਂਗੇ।

**ਸਰਦਾਰ ਉਮਰਾਓ ਸਿੰਘ** : ਇਹ ਹਾਊਸ ਦੀ ਕਮੇਟੀ ਬਨਾਉਣਾ ਮੰਨ ਲੈਣ। ਚਾਹੇ ਉਸ ਵਿਚ ਇਹ ਆਪਣੀ ਮੈਜਾਰਿਟੀ ਰੱਖ ਲੈਣ। ਫੇਰ ਅਸੀਂ ਹੁਣ ਲਿਖ ਕੇ ਦੇ ਦਿੰਦੇ ਹਾਂ।

चौधरी बलबीर सिंह : इस सिलसिले में हाउस की कमेटी बननी चाहिए ता कि वहां पर हर मैंबर अपनी अपनी राए दे सके। (विघ्न)

ਸ੍ਰੀ ਸਪੀਕਰ : ਮੈਂ ਬੜੇ ਅਦਬ ਨਾਲ ਕਹਾਂਗਾ ਕਿ ਉਹ ਐਨੀ ਦੇਰ ਤਕ ਮਨਿਸਟਰ ਰਹੇ ਹਨ ਉਦੋਂ ਤਾਂ ਕਿਸੇ ਨੇ ਇਲਜ਼ਾਮ ਨਹੀਂ ਲਗਾਏ । ਹੁਣ ਚੀਫ ਮਨਿਸਟਰ ਸਾਹਿਬ ਨੇ ਇਜ਼ਹਾਰ ਕੀਤਾ ਹੈ ਕਿ ਉਹ ਇਨਕੁਆਇਰੀ ਕਰਾ ਲੈਣਗੇ । ਜੇ ਉਹ ਇਨਕੁਆਇਰੀ ਨਹੀਂ ਕਰਨਗੇ ਤਾਂ ਫੇਰ ਤੁਹਾਡੀ ਇਹ ਗਲ ਬਣਦੀ ਹੈ । (ਸ਼ੋਰ) (ਵਿਘਨ) (With due respect, I would say that during the period he remained a Minister, no allegations were levelled against him. Now the Chief Minister has agreed that he would enquire into the matter. f he does not act accordingly then you will be within your rights to raise the matter here.)

ਕੈਪਟਨ ਰਤਨ ਸਿੰਘ : ਇਹ ਕਿਹਾ ਗਿਆ ਹੈ ਕਿ ਇਸ ਹਾਊਸ ਵਿਚ ਉਨ੍ਹਾਂ ਦੇ ਖਿਲਾਫ ਕਦੇ ਅਵਾਜ਼ ਨਹੀਂ ਉਠਾਈ ਗਈ। ਇਸ ਦੇ ਮੁਤੱਲਕ, ਸਪੀਕਰ ਸਾਹਿਬ, ਮੈਂ ਤੁਹਾਨੂੰ ਯਾਦ ਕਰਾਉਂਦਾ ਹਾਂ ਕਿ ਮੈਂ ਇਕ ਸਬਸਟਾਂਟਿਵ ਮੋਸ਼ਨ ਅਗੇਨਸਟ ਕ੍ਰਿਸ਼ਨ ਲਾਲ ਲਿਆਂਦੀ ਸੀ ਕੋਆਪ੍ਰੇਟਿਵ ਸੋਸਾਇਟੀ ਲੁਧਿਆਣਾ ਬਾਰੇ ਮੈਂ ਉਸ ਵਿਚ ਚਾਰਜਿਜ਼ ਲੈਵਲ ਕੀਤੇ ਸਨ । ਪਰ ਬਾਦ ਵਿਚ ਉਹ ਇਨ੍ਹਾਂ ਦੀ ਮੈਜਾਰਿਟੀ ਹੋਣ ਕਾਰਨ ਡਿਫੀਟ ਹੋ ਗਈ ਸੀ ਨਾ ਕਿ ਇਸ ਕਾਰਨ ਕਿ ਉਹ Substantiate ਨਹੀਂ ਹੋ ਸਕੀ । (ਸ਼ੋਰ) (ਵਿਘਨ) ਉਸ ਵਿਚ ਚਾਰਜਿਜ਼ ਲਗਾਏ ਗਏ ਸੀ । ਇਸ ਕਰਕੇ ਇਹ ਕਹਿਣਾ ਕਿ ਚਾਰਜਿਜ਼ ਉਨ੍ਹਾਂ ਦੇ ਖਿਲਾਫ ਉਸ ਵੇਲੇ ਲਗਾਏ ਨਹੀਂ ਗਏ, ਇਹ ਠੀਕ ਨਹੀਂ ਹੈ ।

ਸ੍ਰੀ ਸਪੀਕਰ : ਮੈਂ ਐਗਜ਼ਾਮਿਨ ਕਰ ਲਵਾਂਗਾ । (I will examine it)

चौधरी बलबीर सिंह : जो दस नुकता प्रोगाम है यह चीज तो वहां पर आती है कि हाई अफिस के लिए ट्रीब्यूनल मुकर्रर किया जाएगा । और अब चीफ मिनिस्टर साहिब कहते हैं कि कोड बनाया जा रहा है ।

ਸ੍ਰੀ ਸਪੀਕਰ : ਉਹ ਤਾਂ ਬਣ ਰਿਹਾ ਹੈ । ਇਨ ਪ੍ਰੋਸੈਸ ਹੈ । (That is in the process of being prepared.)

चौधरी बलबीर सिंह : उन्हों ने जवाब दिया कि वह डिसचार्ज हो चुके हैं । (विघन) उनके खिलाफ अब यहां पर इलज़ाम नहो लग सकते (विघ्न)

**Mr. Speaker.** Next Question please.

## MEMORANDUM FROM THE PRESIDENT, CAPITAL COMMITTEE, PUNJAB SUBORDINATE SERVICES FEDERATION

*1234. **Comrade Babu Singh Master** : Will the Chief Minister be pleased to state—

(a) whether the Minister for Industries (on behalf of the Chief Minister) received a Memorandum from the President, Capital Committee, Punjab Subordinate Services Federation, on the 18th December, 1969, if so, a copy thereof be placed on the Table of the House;

(b) the steps, if any, taken to meet the demands contained in the said Memorandum ?

**Sardar Gurnam Singh** : (a) Yes, A copy of the Memorandum is enclosed herewith.

(b) The representatives of the Punjab Subordinate Services Federation (Ranbir Dhillon Group) Chandigarh were heard by the Senior Officers' Committee on Pay Revision Anomalies on the 16th February, 1970. Their demands are now being examined.

PUNJAB SUBORDINATE SERVICES FEDERATION

Head Office :-1680, 22/B, Chandigarh.

(A Representative Organisation ot Punjab Government Employees.)

No. 58-CC/PSSF Dated ; 18th December, 1969.

To

S. Gurnam Singh,
Chief Minister, Punjab,
Chandigarh.

Subject ; DEMANDS OF PUNJAB GOVERNMENT EMPLOYEES

Sir,

On the call of Punjab Subordinate Services Federation, and Coordination Committee of Ministerial Services Associations and Unions Punjab, thousands of Punjab Government employees drawn from various offices at Chandigarh have assembled in front of your residence this evening to meet you in a mass deputation to convey you the strong feelings of employees due to failure of the Government to meet their demands and impress upon you to start negotiations with Shri Trilok Nath, President, Punjab Subordinate Services Federation.

2. Instead of accepting the demands of employees, the State Government choose to victimise the leaders of Punjab Subordinate Services Federation e.g. reversion of Shri Jaswant Singh Senior Vice-President of the Federation and President Punjab Civil Secretariat Staff (Clerks & Assistants) Association; transfer of Shri Chaman Lal Singla, Vice-President of the Federation and Vice-President of D.C.'s offices employees Union from Sangrur to Ropar and Shri Gora Lal Jain District President P.S.S.F. District Unit Sangrur from Malerkotla and Shri Rajinder Pal, District President Punjab Federation, Ludhiana and State Organiser Punjab Revenue Patwar Union from Ludhiana to Gurdaspur etc., etc., all against the rules, much against the J.C.M. constitution which requires further modifications, the Government started nominations to the State Council of J.C.M. to fill it with henchmen of the officers. Contrary to the Government instruction contained in Government U.O. No. 174-IAR-69 dated 12th February, 1969 (which say 15% membership is the only condition) the Government refused to recognise Punjab Subordinate Services Federation and concede the principle of recognition by secret ballot.

(Minister for Development]
ਪਰਭੂ ਦੱਸ ਛੱਡਦੇ ਹਨ ਸਰਕਾਰ ਉਸ ਨੂੰ ਸਿਰ ਮੱਥੇ ਤੇ ਝਲਦੀ ਹੈ। ਜਦ ਕਿ ਚਾਹੀਦਾ ਤਾਂ ਇਹ ਹੈ ਕਿ ਸਰਕਾਰ ਇਸ ਅਦਾਰੇ ਨੂੰ ਘਾਟੇ ਵਿਚ ਜਾਣ ਦੇ ਕਾਰਨ ਲਭਦੀ। ਇਸ ਸਾਰੇ ਮਾਮਲੇ ਦੀ ਹਰ ਸਾਲ ਘੋਖ ਕੱਢਦੀ ਤੇ ਜੋ ਇਸ ਵਿਚ ਤਰੁਟੀਆਂ ਸਨ ਉਨ੍ਹਾਂ ਨੂੰ ਦੂਰ ਕਰਦੀ ਪਰ ਸਰਕਾਰ ਵੀ ਇਨ੍ਹਾਂ ਗੱਲਾਂ ਵੱਲ ਕੋਈ ਧਿਆਨ ਨਹੀਂ ਦੇ ਰਹੀ। ਅਸੀਂ ਆਪ ਜੀ ਦਾ ਧਿਆਨ 6 ਸਤੰਬਰ ਦੀ ਟਰੀਬਿਊਨ ਵਲ ਦਿਲਾਣਾ ਚਾਹੁੰਦੇ ਹਾਂ। ਜਿਸ ਵਿਚ ਲਿਖਿਆ ਹੈ ਕਿ The Dairy Development Corporation is a lossing concern. ਇਸ ਵਿਚ ਦਸਿਆ ਹੈ ਕਿ ਲਗ ਭੱਗ ਚੰਡੀਗੜ੍ਹ ਮਿਲਕ ਪਰੋਜੈਕਟ 1966-67 ਵਿਚ $12\frac{1}{2}$ ਲੱਖ ਦਾ ਘਾਟਾ ਕੇਵਲ ਬੋਤਲਾਂ ਟੁਟਣ ਦਾ ਹੈ। ਇਸੇ ਪਰਕਾਰ 1967-68 ਦਾ ਲਗ ਭੱਗ $12\frac{1}{2}$ ਲੱਖ ਦਾ ਘਾਟਾ ਕੇਵਲ ਬੋਤਲਾਂ ਦੀ ਟੁਟ ਭੱਜ ਹੈ। ਅਤੇ ਲਗ ਭੱਗ 4,500 ਰੁਪਏ ਦਾ ਮੱਖਣ ਵੇਰਕਾ ਡੇਰੀ ਵਿਚੋਂ ਚੋਰੀ ਹੋਏ ਦਾ ਘਾਟਾ ਦਸਿਆ ਗਿਆ ਹੈ ਜਿਸ ਦੀ ਵਰਕਰਾਂ ਵਲੋਂ ਕਈ ਵਾਰ ਮੰਗ ਕੀਤੀ ਜਾਂਦੀ ਹੈ ਕਿ ਇਸ ਚੋਰੀ ਦੀ ਇਨਕੁਆਰੀ ਕਿਸੇ ਨਿਰਪੱਖ ਉਚ ਨਿਆਏ ਅਧਿਕਾਰੀ ਕੋਲੋਂ ਕਰਵਾਈ ਜਾਵੇ ਇਸ ਤੋਂ ਪਹਿਲਾਂ ਸਬੰਧਤ ਉਚ ਅਧਿਕਾਰੀ ਅਤੇ ਉਸ ਵੇਲੇ ਦੇ ਜਨਰਲ ਮੈਨੇਜਰ ਨੂੰ ਜਿਨ੍ਹਾਂ ਨੇ ਕਿ ਵਰਕਰਾਂ ਉਤੇ ਇਹ ਕੇਸ ਇਕ ਤੀਰ ਨਾਲ ਦੋ ਨਿਸ਼ਾਨੇ ਕਰਨੇ ਚਾਹੇ ਸੀ, ਮੁਅਤਲ ਕਰਕੇ ਕੀਤੀ ਜਾਵੇ ਪਰ ਇਹ ਗੱਲ ਨਾ ਹੋ ਸਕੀ ਸਗੋਂ ਇਨ੍ਹਾਂ ਪਰਭੂਆਂ ਦੇ ਹੌਸਲੇ ਹੋਰ ਵੱਧ ਗਏ। ਜੇਕਰ ਕਾਰਪੋਰੇਸ਼ਨ ਬਣਾਕੇ ਵੀ ਇਸ ਅਦਾਰੇ ਦੀ ਕੋਈ ਬੇਹਤਰੀ ਨਹੀਂ ਸੀ ਕਰਨੀ ਤਾਂ ਫਿਰ ਇਸ ਨੂੰ ਕਾਰਪੋਰੇਸ਼ਨ ਵਿਚ ਬਦਲਣ ਦਾ ਮਤਲਬ ਕੀ ਹੋਇਆ? ਇਹ ਘਾਟਾ ਕੇਵਲ ਚੰਡੀਗੜ੍ਹ ਮਿਲਕ ਪ੍ਰੋਜੈਕਟ ਵਿਚ ਹੀ ਕਿਉਂ ਹੈ? ਕਿਉਂਕਿ ਇਥੇ ਮੈਨੇਜਿੰਗ ਡਾਇਰੈਕਟਰ ਸਾਹਿਬ ਖੁਦ ਆਪ ਨਿਗਰਾਨ ਹਨ ਅਤੇ ਇਨ੍ਹਾਂ ਦੀ ਪਲਾਨਿੰਗ ਬੜੀ ਸਿਆਣਪ ਨਾਲ ਚਲ ਰਹੀ ਹੈ। ਅਤੇ ਇਸੇ ਲਈ ਇਨ੍ਹਾਂ ਨੂੰ ਔਹਦੇ ਵੀ ਦੋ ਮਿਲੇ ਹੋਏ ਹਨ ਜੋ ਕਿ ਗਿੱਲ ਸਾਹਿਬ ਇਨ੍ਹਾਂ ਦੀ ਝੋਲੀ ਵਿਚ ਪਾ ਗਏ ਹਨ ਤੇ ਸ਼ਾਇਦ ਗਵਰਨਰ ਸਾਹਿਬ ਦਾ ਵੀ ਹੱਥ ਹੋਵੇ। ਕੇਵਲ ਮਿਲਕ ਪਲਾਂਟ ਵੇਰਕਾ ਦੇ ਵਰਕਰ ਹੀ ਹਰ ਸਾਲ ਫੈਕਟਰੀ ਵਿਚ ਵਾਧਾ ਵਿਖਾ ਰਹੇ ਹਨ ਜਦ ਕਿ ਇਥੋਂ ਦੇ ਅਫ਼ਸਰਾਂ ਵਲੋਂ ਬਹੁਤ ਸਾਰੀਆਂ ਹੇਰਾ ਫੇਰੀਆਂ ਹੋ ਰਹੀਆਂ ਹਨ ਅਤੇ ਕਈ ਗਲਤ ਯੋਜਨਾਵਾਂ ਬਣਦੀਆਂ ਰਹਿੰਦੀਆਂ ਹਨ। ਵਰਕਰਾਂ ਨਾਲ ਬਹੁਤ ਸਾਰੀਆਂ ਵਧੀਕੀਆਂ ਹੋ ਰਹੀਆਂ ਹਨ। Victimisation ਚਲ ਰਹੀ ਹੈ। ਕੁਨਬਾ ਪਰਵਰੀ ਚਲ ਰਹੀ ਹੈ। ਇਸ ਦੇ ਬਾਵਜੂਦ ਵੀ ਇਥੋਂ ਦੇ ਮਿਹਨਤੀ ਵਰਕਰਾਂ ਨੇ ਫੈਕਟਰੀ ਨੂੰ ਵਾਧੇ ਵਿਚ ਵਿਖਾਇਆ ਹੈ ਪਰ ਇਥੋਂ ਦੇ ਅਫ਼ਸਰਾਂ ਦੀ ਯੋਗਤਾ ਵੇਖੋ। ਮਿਲਟਰੀ ਵਾਲਿਆਂ ਨੇ ਇਨ੍ਹਾਂ ਅਫ਼ਸਰਾਂ ਦਾ ਟੈਸਟ ਕੀਤਾ ਹੋਇਆ ਮੱਖਣ ਦੁੱਧ ਕਈ ਵਾਰ ਰਿਜੈਕਟ ਕੀਤਾ ਹੈ। ਦਿੱਲੀ ਤੋਂ ਵੀ ਇਨ੍ਹਾਂ ਦਾ ਪਾਊਡਰ ਦੁੱਧ ਰਿਜੈਕਟ ਹੋਇਆ ਹੈ ਇਹ ਥੋੜੇ ਦਿਨਾਂ ਦੀ ਗੱਲ ਹੈ। ਆਮ ਪਬਲਿਕ ਦੀਆਂ ਵੀ ਸ਼ਕਾਇਤਾਂ ਹਨ। ਦੁੱਧ ਟੈਸਟ ਕਰਨ ਵਾਲੀ ਲਬਾਰਟਰੀ ਵਿਚ ਬੜੀ ਹੇਰਾਫੇਰੀ ਹੋ ਰਹੀ ਹੈ। ਦੁੱਧ ਟੈਸਟ ਕਰਨ ਵਾਲੇ ਦੁੱਧ ਦੀ ਫੈਟ ਵਧਾਕੇ ਲਗਾ ਦਿੰਦੇ ਹਨ ਅਤੇ ਵੱਧ ਫੈਟ ਲਗਾਉਣ ਦੇ ਪੈਸੇ ਕੁਝ ਦੁੱਧ ਵਾਲੇ ਦੇ ਹਿਸੇ ਵਿਚ ਤੇ ਕੁਝ ਦੁੱਧ ਟੈਸਟ ਕਰਨ ਵਾਲੇ ਦੇ ਹਿਸੇ ਵਿਚ ਕਹਿਣ ਦਾ ਭਾਵ ਇਹ ਹੈ ਕਿ ਸਭ ਕੁਝ ਗਰੁਪ ਬਣਾਕੇ ਕੀਤਾ ਜਾ ਰਿਹਾ ਹੈ। ਕਵਾਲਟੀ ਕੰਟਰੋਲ ਆਫ਼ਿਸਰ ਨੇ ਲਬਾਰਟਰੀ ਵਿਚ ਕਵਾਲਟੀ ਟੈਸਟ ਕਰਨ ਵਾਲਿਆਂ ਨੂੰ ਖੁਲ੍ਹੀ ਛੁੱਟੀ ਦੇ ਰਖੀ ਹੈ। ਜਿਵੇਂ ਜਿਵੇਂ ਰੈਂਕ ਬੜਾ ਹੈ ਉਸੇ ਤਰ੍ਹਾਂ ਸ਼ੇਅਰ ਵੀ ਬੜਾ ਹੈ। ਕਵਾਲਟੀ ਕੰਟਰੋਲ ਅਫ਼ਸਰ ਬੀ. ਐਮ. ਐਲ. ਗਰਗ ਜਿਹੜਾ ਕਿ ਸ਼ੁਰੂ ਵਿਚ ਇਕ ਮਾਮੂਲੀ ਜਿਹੇ ਟੁਟੇ ਹੋਏ ਸਾਇਕਲ

ਉਤੇ ਆਉਂਦਾ ਹੁੰਦਾ ਸੀ ਪਰ ਅੱਜ ਉਸ ਦੇ ਥੱਲੇ ਮੋਟਰ ਸਾਇਕਲ ਹੈ ਅਤੇ ਦੂਜੇ ਅਫ਼ਸਰਾਂ ਦੇ ਕੋਲ ਵੀ ਲਗ ਭੱਗ ਹਰ ਇਕ ਦੇ ਕੋਲ ਸਕੂਟਰ ਜਾਂ ਮੋਟਰ ਸਾਇਕਲ ਹੈ। ਇਨ੍ਹਾਂ ਅਫ਼ਸਰਾਂ ਨੇ ਵਖਾਵੇ ਵਜੋਂ ਡੇਰੀ ਵਲੋਂ ਕਰਜ਼ਾ ਲਿਆ ਹੋਇਆ ਹੈ ਪਰ ਅਸਲੀਅਤ ਕੁਝ ਹੋਰ ਹੈ। ਗਰੀਬ ਵਰਕਰਾਂ ਨੂੰ ਤਾਂ ਕਣਕ ਖਰੀਦਣ ਵਾਲੇ 200 ਰੁਪਏ ਵੀ ਨਹੀਂ ਦਿੱਤੇ ਜਾਂਦੇ ਤੇ ਕਹਿੰਦੇ ਹਨ ਕਾਰਪੋਰੇਸ਼ਨ ਦੇ ਕੋਲ ਰੁਪਇਆ ਨਹੀਂ ਹੈ ਪਰ ਅਫ਼ਸਰਾਂ ਵਾਸਤੇ ਰੁਪਿਆ ਕਿਥੋਂ ਆਉਂਦਾ ਹੈ? ਤੇ ਗਰੀਬ ਵਰਕਰਾਂ ਵਾਸਤੇ ਪੈਸਾ ਕਿਉਂ ਨਹੀਂ? ਇਸ ਗੱਲ ਦੀ ਸਮਝ ਨਹੀਂ ਆਉਂਦੀ। ਅਸੀਂ ਬੇਨਤੀ ਕਰਨਾ ਚਾਹੁੰਦੇ ਹਾਂ ਕਿ ਜੇ ਕੋਈ ਵਰਕਰ ਇਨ੍ਹਾਂ ਦੇ ਖਿਲਾਫ ਆਵਾਜ਼ ਚੁਕਦਾ ਹੈ ਤਾਂ ਉਸ ਨੂੰ ਰੋੜਾ ਸਮਝ, ਆਪਣੇ ਰਸਤੇ ਵਿਚੋਂ ਸਾਫ ਕਰਨ ਦੀ ਕੋਸ਼ਸ਼ ਕੀਤੀ ਜਾਂਦੀ ਹੈ। ਇਹ ਕਹਾਣੀ ਬਹੁਤ ਲੰਮੀ ਹੈ ਸਾਰਾ ਕੁਝ ਬਿਆਨ ਨਹੀਂ ਕੀਤਾ ਜਾ ਸਕਦਾ। ਅਸੀਂ ਕੇਵਲ ਹੇਠ ਲਿਖੀਆਂ ਗੱਲਾਂ ਵੱਲ ਧਿਆਨ ਦਿਲਾਣਾ ਚਾਹੁੰਦੇ ਹਾਂ।

(1) ਡੇਰੀ ਡਿਵੈਲਪਮੈਂਟ ਕਾਰਪੋਰੇਸ਼ਨ ਨੂੰ ਹਰ ਸਾਲ ਘਾਟੇ ਵਿਚ ਵਿਖਾਉਣਾ। 1963 ਤੋਂ 1969 ਤਕ। ਇਹ ਸੋਚਣ ਯੋਗ ਗੱਲ ਹੈ। ਇਕ ਮਾਮੂਲੀ ਹਲਵਾਈ ਨੂੰ ਵੇਖੋ ਉਹ ਵੇਚ ਕੇ ਦੁੱਧ ਦੀਆਂ ਚੀਜ਼ਾਂ ਬਣਾ ਕੇ ਫਿਰ ਵੀ ਨਫਾ ਕਮਾਉਂਦਾ ਹੈ ਜੇ ਘਾਟਾ ਪਵੇ ਤਾਂ ਝਟ ਛੱਡ ਦਿੰਦਾ ਹੈ ਪਰ ਇਹ ਘਾਟਾ ਕਿਉਂਕਿ ਉਨ੍ਹਾਂ ਦੇ ਸਿਰ ਜਾਂ ਗੌਰਮੈਂਟ ਨੂੰ ਪਏਗਾ ਇਸ ਲਈ ਅਫ਼ਸਰਾਂ ਨੂੰ ਪਰਵਾਹ ਕੋਈ ਨਹੀਂ। ਅੱਜ ਤਕ ਨਾ ਹੀ ਡੇਰੀ ਦੇ ਉਚ ਅਧਿਕਾਰੀਆਂ ਨੇ ਤੇ ਨਾ ਹੀ ਸਰਕਾਰ ਨੇ ਇਸ ਗੱਲ ਦੀ ਕੋਈ ਕਿਸੇ ਕਿਸਮ ਦੀ ਰੀਸਰਚ ਕੀਤੀ ਕਿ ਇਹ ਘਾਟਾ ਹਰ ਸਾਲ ਕਿਉਂ ਪੈਂਦਾ ਹੈ। ਜੇ ਕੁਝ ਕੀਤੀ ਹੈ ਤਾਂ ਉਹ ਕੇਵਲ ਇਨ੍ਹਾਂ ਉਚ ਅਧਿਕਾਰੀਆਂ ਕੋਲੋਂ ਹੀ ਪੁਛ ਗਿਛ ਕਰਕੇ ਚਲੇ ਜਾਂਦੇ ਹਨ। ਇਹ ਉਚ ਅਧਿਕਾਰੀ ਕਿਸੇ ਦੇ ਪਲੇ ਕੁਝ ਨਹੀਂ ਪਾਉਂਦੇ। ਕਈ ਆਡਿਟ ਪਾਰਟੀਆਂ ਆਈਆਂ, ਵਿਧਾਨ ਪਰੀਸ਼ਦ ਦੇ ਮੈਂਬਰ ਆਏ, ਮਨਿਸਟਰ ਆਏ, ਸੈਕਟਰੀ ਆਏ ਪਰ ਸ਼ਾਇਦ ਕਿਸੇ ਨੇ ਇਹ ਸਵਾਲ ਕਦੇ ਨਹੀਂ ਸੀ ਕੀਤਾ ਕਿ ਇਹ ਅਦਾਰਾ ਹਰ ਸਾਲ ਘਾਟੇ ਵਿਚ ਕਿਉਂ ਆਉਂਦਾ ਹੈ। ਮੈਂ ਆਪ ਜੀ ਨੂੰ ਉਦਾਹਰਣ ਦਿੰਦਾ ਹਾਂ ਮੈਨੇਜਮੈਂਟ ਨੇ ਇਕ ਚਿਠੀ ਨੰ: 21545-67-ਸੀ. ਐਮ. ਪੀ. ਐਕਟ/ਸਟੈਨੋ, ਮਿਤੀ 9 ਅਕਤੂਬਰ, 1968/11 ਅਕਤੂਬਰ, 1968 ਸੈਂਟਰਾਂ ਉਤੇ ਕੰਮ ਕਰ ਰਹੇ 27 ਇਨਚਾਰਜਾਂ ਦੇ ਨਾਉਂ 1967 ਤੋਂ ਅਗਸਤ, 1968 ਤਕ ਦੀਆਂ ਰਿਕਵਰੀਜ਼ ਬਾਰੇ ਕੱਢੀ ਜੋ ਕਿ...... ਟੋਟਲ 94,30,939 ਰੁਪਏ ਬਣਦੀ ਹੈ। ਇਹ ਸ਼ੋ-ਕਾਜ਼ ਨੋਟਿਸ ਸੀ। ਸਵਾਲ ਇਹ ਹੈ ਕਿ ਇਨ੍ਹਾਂ ਸਾਰਿਆਂ ਨੇ ਇਹ ਨੋਟਿਸ ਦਾ ਉਤਰ ਦਿਤਾ ਜੋ ਦਿਤਾ ਤਾਂ ਕਿੰਨਿਆਂ ਦਾ ਜਵਾਬ ਤਸੱਲੀ ਬਖਸ਼ ਸੀ ਤੇ ਕਿੰਨਿਆਂ ਦਾ ਨਾ-ਤਸੱਲੀ ਬਖਸ਼ ਸੀ? ਜਿਨ੍ਹਾਂ ਦਾ ਤਸੱਲੀ ਬਖਸ਼ ਉਤਰ ਨਹੀਂ ਸੀ ਉਨ੍ਹਾਂ ਉਤੇ ਕੋਈ ਐਕਸ਼ਨ ਲਿਆ ਗਿਆ ਜੇ ਐਕਸ਼ਨ ਲਿਆ ਤਾਂ ਕੀ ਲਿਆ; ਜੇ ਨਹੀਂ, ਤਾਂ ਕਿਉਂ ਨਹੀਂ ?

(2) ਮਹਿੰਦਰ ਸਿੰਘ, ਐਕਸ ਸਟੋਰ ਕੀਪਰ ਦੇ ਨਾਉਂ ਮਿਲਕ ਪਲਾਂਟ ਵੇਰਕਾ ਦੀ ਮੈਨੇਜਮੈਂਟ ਨੇ ਇਕ ਨੋਟਿਸ 1968 ਵਿਚ ਜਾਰੀ ਕੀਤਾ ਸੀ ਜਿਸ ਵਿਚ ਉਸ ਨੂੰ ਇਕ ਲੱਖ ਦੀ ਰੀਕਵਰੀ ਪਾਈ ਅਤੇ ਉਸ ਨੂੰ ਹਿਸਾਬ ਕਿਤਾਬ ਦੇਣ ਵਾਸਤੇ ਕਿਹਾ ਗਿਆ। ਪਰ ਹਾਲੇ ਤੱਕ ਉਸ ਕੋਲੋਂ ਇਹ ਰੁਪਇਆ ਵਸੂਲ ਨਹੀਂ ਕੀਤਾ ਗਿਆ।

[Minister for Development]

(3) 1967 ਵਿਚ ਵਰਕਰਾਂ ਵਲੋਂ ਜੋ ਆਪਣੀਆਂ ਜਾਇਜ਼ ਮੰਗਾਂ ਮੰਨਵਾਉਣ ਲਈ ਸਟਰਾਈਕ ਹੋਈ ਸੀ ਉਸ ਵਿਚ ਕਈ ਦੁੱਧ ਦੇ ਟੈਂਕਰ ਖਰਾਬ ਹੋ ਗਏ ਸੀ ਤੇ ਹੋਰ ਕਾਫੀ ਨੁਕਸਾਨ ਹੋਇਆ ਸੀ ਜੋ ਕਿ ਮੈਨੇਜਮੈਂਟ ਨੇ ਜਾਣ ਬੁਝਕੇ ਕਰਵਾਇਆ ਇਹ ਘਾਟਾ ਕਿਥੇ ਵਿਖਾਇਆ ਗਿਆ ?

(4) ਕੈਟਲ ਫੀਲਡ ਦਾ ਸ਼ੈਡ ਦੀ ਕਰਾਇਆ 800 ਰੁਪਿਆ ਮਹੀਨਾ ਫਜ਼ੂਲ ਦਿੱਤਾ ਜਾ ਰਿਹਾ ਹੈ ਜੋ ਕਿ ਮੈਨੇਜਿੰਗ ਡਾਇਰੈਕਟਰ ਦੇ ਕਿਸੇ ਨਿਜੀ ਆਦਮੀ ਦਾ ਹੈ ਜੋ ਕਿ 9,600 ਰੁ: ਸਾਲ ਬਣਦਾ ਹੈ ਇੰਨੀ ਲਾਗਤ ਨਾਲ ਇਹ ਸ਼ੈਡ ਡੇਰੀ ਦੇ ਵਿਚ ਹੀ ਬਣ ਸਕਦਾ ਸੀ ਪਰ ਇਹ ਕਰਾਏ ਉਤੇ ਲਿਆ ਗਿਆ ।

ਇਸ ਸ਼ੈਡ ਵਿਚ ਕੋਈ ਕੰਮ ਨਹੀਂ ਹੋ ਰਿਹਾ ਅਤੇ ਫਜ਼ੂਲ 4, 5 ਆਦਮੀ ਉਥੇ ਲਗਾਏ ਹੋਏ ਹਨ ਜਿਨ੍ਹਾਂ ਨੂੰ ਕਿ ਸਟਰਾਈਕ ਦੇ ਕਾਰਨ ਸਜ਼ਾ ਦਿਤੀ ਹੋਈ ਹੈ। ਅਸਲ ਵਿਚ ਉਨ੍ਹਾਂ ਦਾ ਉਥੇ ਕੋਈ ਕੰਮ ਨਹੀਂ ਹੈ ਉਨ੍ਹਾਂ ਨੂੰ ਉਥੇ ਬੇਕਾਰ ਬੈਠਾਇਆ ਹੋਇਆ ਹੈ । ਅਸੀਂ ਕਈ ਵਾਰੀ ਬੇਨਤੀ ਕੀਤੀ ਕਿ ਇਨ੍ਹਾਂ ਆਦਮੀਆਂ ਨੂੰ ਫੈਕਟਰੀ ਵਿਚ ਕੋਈ ਕੰਮ ਦਿਤਾ ਜਾਵੇ, ਕਹਿੰਦੇ ਹਨ ਇਨ੍ਹਾਂ ਦੀ ਸਜ਼ਾ ਪੂਰੀ ਨਹੀਂ ਹੋਈ ।

ਕੈਟਲ ਫ਼ੀਡ ਦੇ ਮਾਲ ਦੀ ਜ਼ਰਾ ਵੀ ਕੋਈ ਆਮਦਨ ਨਹੀਂ ਹੈ ਉਸ ਨੂੰ ਕੋਈ ਖ਼ਰੀਦਦਾ ਨਹੀਂ ਹੈ । ਇਹ ਸਭ ਘਟੀਆ ਮਾਲ ਖਰੀਦਿਆ ਹੋਇਆ ਹੈ ਅਤੇ ਅੰਮ੍ਰਿਤਸਰ ਤੋਂ ਹੀ ਖਰੀਦਿਆ ਹੋਇਆ ਹੈ । ਅਤੇ ਇੰਨਾਂ ਖਰੀਦਣ ਦੀ ਲੋੜ ਵੀ ਨਹੀਂ ਸੀ ਜਦ ਕਿ ਜਿਉਂ ਫਰੋਖਤ ਹੁੰਦਾ ਜਾਵੇ, ਤਾਜ਼ਾ ਖਰੀਦਿਆ ਜਾ ਸਕਦਾ ਸੀ । ਪਰ ਇਨ੍ਹਾਂ ਇਕੱਠਾ ਹੀ ਖਰੀਦਕੇ, ਜਦਕਿ ਉਸ ਦੀ ਇਨੀ ਡੀਮਾਂਡ ਨਹੀਂ ਫਜ਼ੂਲ ਰਖਿਆ ਹੋਇਆ ਹੈ ਜੋਕਿ ਦਿਨੋ ਦਿਨ ਖਰਾਬ ਹੋ ਹੋ ਰਿਹਾ ।

(ਡੀ) ਚਾਰ ਪੰਜ ਵਰਕਰਾਂ ਨੂੰ ਜਿਨ੍ਹਾਂ ਨੂੰ ਸਜ਼ਾ ਦੇ ਤੌਰ ਉਤੇ ਕੈਟਲ ਫੀਡ ਵਿਚ ਲਗਾਇਆ ਹੋਇਆ ਹੈ, ਫਜ਼ੂਲ ਤਨਖਾਹ ਦਿੱਤੀ ਜਾ ਰਹੀ ਹੈ । ਉਨ੍ਹਾਂ ਵਰਕਰਾਂ ਨੇ ਇਸ ਗੱਲ ਦੀ ਮੰਗ ਕੀਤੀ ਹੈ ਕਿ ਇਥੇ ਕੋਈ ਕੰਮ ਨਹੀਂ ਚਲ ਰਿਹਾ ਤੇ ਸਾਨੂੰ ਫੈਕਟਰੀ ਵਿਚ ਲਾਇਆ ਜਾਵੇ ਪਰ ਮੈਨੇਜਮੈਂਟ ਸਮਝਦੀ ਹੈ ਇਹ ਇਥੇ ਔਖੇ ਹੋਣਗੇ ਤੇ ਇਸ ਕਰਕੇ ਇਨ੍ਹਾਂ ਨੂੰ ਇਥੇ ਹੀ ਰਹਿਣ ਦਿੱਤਾ ਜਾਵੇ । ਅਸਲ ਵਿਚ ਬਿਨਾਂ ਵਰਕਰਾਂ ਤੋਂ ਜੋ ਕਿ ਪੱਕੇ ਹਨ, ਕੰਮ ਨਾ ਲੈਕੇ ਬਦਲੇ ਦੀ ਭਾਵਨਾ ਨਾਲ ਸਗੋਂ ਫੈਕਟਰੀ ਉਤੇ ਵਾਧੂ ਭਾਰ ਪਾਇਆ ਹੈ ਤੇ ਫੈਕਟਰੀ ਵਿਚ ਕੱਚੇ ਬੰਦੇ ਰਖੇ ਹੋਏ ਹਨ ।

ਕੈਟਲ ਫ਼ੀਡ ਸਟੋਰ ਦੀ ਇਨਕੁਆਰੀ ਛੇਤੀ ਤੋਂ ਛੇਤੀ ਕਰਵਾਈ ਜਾਵੇ । ਇਹ ਸਾਰੀ ਮਾਪ ਤੋਲ ਵਿਚ ਬਹੁਤ ਘੱਟ ਹੈ ।

4. ਇਸੇ ਤਰ੍ਹਾਂ ਮਿਲਕ ਚਿੱਲਿੰਗ ਅਸੈਂਬਲਿੰਗ ਸੈਂਟਰ ਬਣੇ ਹਨ, ਵੇਰਕਾ ਡੇਰੀ ਦੇ ਅੰਡਰ ਇਹ ਚਿਲਿੰਗ ਯੂਨਿਟ ਬੜੇ ਹੀ ਘਟੀਆਂ ਕੁਆਲਟੀ ਦੇ ਹਨ ਇਹ ਚਿਲਿੰਗ ਯੂਨਟ, ਦੁੱਧ ਠੰਡਾ ਕਰਨ ਵਾਸਤੇ ਲਗਾਏ ਗਏ ਸਨ ਪਰ ਇਨ੍ਹਾਂ ਨੂੰ ਵਰਤੋਂ ਵਿਚ ਕਿਸੇ ਸੈਂਟਰ ਵਾਲਾ ਵੀ ਨਹੀਂ ਲਿਆਉਂਦਾ ਤੇ ਦੁੱਧ ਦੇ ਵਿਚ ਹੀ ਬਰਫ਼ ਪਾ ਕੇ ਦੁੱਧ ਠੰਡਾ ਕਰਕੇ ਲੈ ਆਉਂਦੇ ਹਨ । ਇਸ ਤਰ੍ਹਾਂ ਬਰਫ ਪਾਉਣ ਨਾਲ ਭਾਰ ਵਿਚ ਵੀ ਫਰਕ ਪੈਂਦਾ ਹੈ ਅਤੇ ਫੈਟ ਵਿਚ ਵੀ ਪੈਂਦਾ ਹੈ। ਚਿਲਿੰਗ ਯੂਨਿਟ ਬਹੁਤ ਹੀ ਨਾਕਸ ਕਿਸਮ ਦੇ ਖਰੀਦੇ ਹੋਏ ਹਨ ਅਤੇ ਉਨ੍ਹਾਂ ਦੀ ਕੀਮਤ ਵੀ ਬੜੀ ਹੈ । ਇਨ੍ਹਾਂ ਦੀਆਂ ਮੋਟਰਾਂ ਇਕ ਮਹੀਨਾਂ ਵੀ ਨਹੀਂ ਚਲਦੀਆਂ ਤੇ ਸੜ ਜਾਂਦੀਆਂ ਹਨ ।

5. ਪੰਜ ਟੈਂਪੂ ਕਈ ਸਾਲਾਂ ਤੋਂ ਨਾਕਾਰਾ ਪਏ ਹਨ ਉਨ੍ਹਾਂ ਦਾ ਕੋਈ ਸਾਮਾਨ ਨਹੀਂ। ਉਹ ਕਈਆਂ ਸਾਲਾਂ ਤੋਂ ਫਜ਼ੂਲ ਪਏ ਹਨ। ਇਨਕੁਆਰੀ ਕੀਤੀ ਜਾਵੇ ਕਿ ਉਨ੍ਹਾਂ ਨੂੰ ਵਰਤੋਂ ਵਿਚ ਕਿਉਂ ਨਹੀਂ ਲਿਆਂਦਾ ਜਾਂਦਾ ਤੇ ਜੇ ਨਾਕਾਰਾ ਹਨ ਤੇ ਡਿਸਪੋਜ਼ ਕਿਉਂ ਨਹੀਂ ਕੀਤਾ ਗਿਆ। ਮਜ਼ੇ ਦੀ ਗਲ ਇਹ ਹੈ ਜਦੋਂ ਕੋਈ ਮਨਿਸਟਰ ਸਾਹਿਬ ਆਉਂਦੇ ਹਨ ਉਸ ਸਮੇਂ ਜਾਂ ਤਾਂ ਉਨ੍ਹਾਂ ਨੂੰ ਕਮਰਿਆਂ ਵਿਚ ਬੰਦ ਕਰ ਦਿਤਾ ਜਾਂਦਾ ਹੈ ਤੇ ਜਾਂ ਫਿਰ ਉਨ੍ਹਾਂ ਨੂੰ ਉਸ ਪਾਸ ਲੈ ਕੇ ਹੀ ਨਹੀਂ ਜਾਂਦੇ।

6. ਤਿੰਨ ਬੋਤਲ ਕੂਲਰ ਕਈਆਂ ਸਾਲਾਂ ਤੋਂ ਬਿਲਕੁਲ ਨਾਕਾਰੇ ਪਏ ਹਨ ਜਿਨ੍ਹਾਂ ਦੀ ਕੀਮਤ ਲਗ ਭੱਗ ਤਿੰਨ ਹਜ਼ਾਰ ਰੁਪਏ ਇਕ ਦੀ ਹੈ ਜਦੋਂ ਲਿਆਂਦੇ ਹਨ ਬਿਲਕੁਲ ਚਲੇ ਹੀ ਨਹੀਂ ਤੇ ਉਨ੍ਹਾਂ ਵਿਚ ਸਮਾਨ ਵੀ ਕੋਈ ਨਹੀਂ ਰਿਹਾ।

7. ਵੇਰਕਾ ਡੇਰੀ ਸਟੋਰ ਦੀ ਫਿਜ਼ੀਕਲ ਵੇਰੀਫਿਕੇਸ਼ਨ ਕੀਤੀ ਜਾਵੇ ਐਮ. ਬੀ. ਚੈਕ ਕੀਤੀਆਂ ਜਾਣ 1966 ਤੋਂ 1969 ਤਕ ਸਭ ਕੁਝ ਚੈਕ ਕੀਤਾ ਜਾਵੇ।

8. 1966—1969 ਤਕ ਡੇਰੀ ਘਾਟੇ ਵਿਚ ਜਾਣ ਦੀ ਜਾਂਚ ਪੜਤਾਲ ਕੀਤੀ ਜਾਵੇ। ਕੇਵਲ ਬੋਤਲਾਂ ਟੁਟਣ ਦਾ ਘਾਟਾ ਹੀ ਕਿਉਂ ਸਾਰੀ ਡੇਰੀ ਨੂੰ ਪਾ ਰਿਹਾ ਹੈ ਕਿਉਂਕਿ ਉਸ ਦੀ ਕੋਈ ਚੈਕਿੰਗ ਨਹੀਂ ਹੋ ਸਕਦੀ। ਜਿਨੀ ਬਰੇਕੇਜ ਪਾ ਦਿੱਤੀ ਉਨੀ ਹੀ ਮੰਨ ਲਈ ਜਾਂਦੀ ਹੈ ਇਸ ਦੀ ਗਿਣਤੀ ਦੀ ਕੋਈ ਚੈਕਿੰਗ ਨਹੀਂ ਹੋ ਸਕਦੀ ਅਤੇ ਸਿਰਫ ਅਸੀਂ ਢੇਰ ਦੀ ਸ਼ਕਲ ਵਿਚ ਹੀ ਵੇਖ ਸਕਦੇ ਹਾਂ।

9. 18 ਪੇਟੀਆਂ ਮੱਖਣ ਦੀ ਚੋਰੀ ਦਾ ਹਾਲੀ ਤਕ ਕੋਈ ਪਤਾ ਨਹੀਂ ਲੱਗ ਸਕਿਆ। ਮੈਨੇਜਮੈਂਟ ਨੇ ਜੋ ਚੱਕਰ ਚਲਾਣਾ ਚਾਹਿਆ ਸੀ ਉਹ ਚਲਾਇਆ ਨਹੀਂ। ਹੁਣ ਇਹ ਗਲ ਕਹੀ ਜਾਂਦੀ ਹੈ ਕਿ 18 ਪੇਟੀਆਂ ਪਿਲਫਰ ਹੋ ਗਈਆਂ ਹਨ ਸਾਨੂੰ ਇਸ ਗਲ ਦੀ ਸਮਝ ਨਹੀਂ ਆਉਂਦੀ ਕਿ ਇਥੋਂ ਦੇ ਵਡੇ ਅਫ਼ਸਰ ਜਿਨ੍ਹਾਂ ਕੋਲ ਕੋਲਡ ਸਟੋਰ ਦੀਆਂ ਚਾਬੀਆਂ ਤੇ ਸਾਰਾ ਕੰਟਰੋਲ ਹੈ ਇਕੋ ਦਿਨ ਵਿਚ ਪਿਲਫਰ ਕਿਸ ਤਰ੍ਹਾਂ ਹੋ ਗਈਆਂ। ਗਰੀਬ ਵਰਕਰਾਂ ਨੂੰ ਪੁਲਿਸ ਹਵਾਲੇ ਕੀਤਾ ਗਿਆ 6, 6 ਦਿਨ ਪੁਲਸ ਹਰਾਸਤ ਤੋਂ ਮਗਰੋਂ ਛਡਿਆ ਗਿਆ। ਉਨ੍ਹਾਂ ਦਿਨਾਂ ਦੀਆਂ ਗੈਰ ਹਾਜ਼ਰੀਆਂ ਲਾਕੇ ਉਨ੍ਹਾਂ ਦੀਆਂ ਤਨਖਾਹਾਂ ਕਟ ਲਈਆਂ ਗਈਆਂ। ਇਸ ਮਗਰੋਂ ਅਸੀਂ ਇਕ ਮਹੀਨਾਂ ਵੇਖਦੇ ਰਹੇ ਕਿ ਸਬੰਧਤ ਬੜੇ ਅਫਸਰਾਂ ਨੂੰ ਵੀ ਪੁਛ ਗਿਛ ਹੋਵੇਗੀ ਪਰ ਕਿਸੇ ਨੂੰ ਨਾ ਪੁਛਿਆ ਗਿਆ ਉਸ ਮਗਰੋਂ ਯੂਨੀਅਨ ਨੇ ਆਪਜੀ ਕੋਲ ਫਰਿਆਦ ਕੀਤੀ ਤੇ ਇਨਕੁਆਰੀ ਸ਼ੁਰੂ ਹੋਈ ਪਰ ਮੰਦੇ ਭਾਗੀਂ ਆਪ ਜੀ ਦੀ ਫਰੰਟ ਸਰਕਾਰ ਟੁਟ ਗਈ ਤੇ ਗਿੱਲ ਸਾਹਿਬ ਆ ਗਏ ਤੇ ਉਸ ਸਮੇਂ ਗਿੱਲ ਮਨਿਸਟਰੀ ਵਿਚ ਸਰਦਾਰ ਗੁਰੂਭਗਵੰਤ ਸਿੰਘ, ਜਰਨਲ ਮੈਨੇਜਰ ਦੇ ਆਪਣੇ ਅਸਰ ਰਸੂਖ ਵਾਲੇ ਆਦਮੀ ਪ੍ਰਕਾਸ਼ ਸਿੰਘ ਮਜੀਠੀਏ ਵਰਗੇ ਸਨ ਤੇ ਇਨਕੁਆਰੀ ਵੀ ਠਪ ਕਰਵਾ ਲਈ ਤੇ ਆਪ ਮਿਲਕੇ ਕਮਿ-ਸ਼ਨਰ ਤੇ ਮੈਨੇਜਿੰਗ ਡਾਇਰੈਕਟਰ ਵੀ ਬਣ ਗਏ। ਅਤੇ ਖੂਬ ਮਜ਼ੇ ਕਰਦੇ ਰਹੇ। ਫਿਰ ਗਵਰਨਰੀ ਰਾਜ ਆਇਆ, ਪਾਵਟੇ ਸਾਹਿਬ ਨੂੰ ਲਿਖਿਆ ਇਕ ਛੋਟੀ ਜਿਹੀ ਇਨਕੁਆਰੀ ਹੋਈ ਬਸ ਉਹ ਵੀ ਠੱਪ ਹੋ ਗਈ, ਹੁਣ ਆਪ ਜੀ ਨੂੰ ਇਸ ਤੋਂ ਪਹਿਲਾਂ ਵੀ ਲਿਖ ਚੁੱਕੇ ਹਾਂ ਤੇ ਹੁਣ ਫਿਰ ਆਪ ਜੀ ਨੂੰ ਲਿਖ ਰਹੇ ਹਾਂ। ਜਿੰਨਾਂ ਚਿਰ ਇਸ ਵੇਲੇ ਦੀ ਮੈਨੇਜਿੰਗ ਡਾਇਰੈਕਟਰ ਨੂੰ ਸਸਪੈਂਡ ਕਰਕੇ

[Minister for Development]

ਇਨਕੁਆਰੀ ਨਹੀਂ ਕੀਤੀ ਜਾਂਦੀ ਉਨਾਂ ਚਿਰ ਹਕੀਕਤਾਂ ਸਾਹਮਣੇ ਨਹੀਂ ਆ ਸਕਦੀਆਂ । ਥੱਲੇ ਦੇ ਅਫ਼ਸਰ ਵੀ ਇਸੇ ਦੀ ਸ਼ਹਿ ਨਾਲ ਸਭ ਕੁਝ ਕਰ ਰਹੇ ਹਨ । ਉਨਾਂ ਚਿਰ ਡੇਰੀ ਵਿਚ ਕੋਈ ਸੁਧਾਰ ਨਹੀਂ ਹੋ ਸਕਦਾ, ਹੇਰਾ ਫੇਰੀ ਵਧੇਗੀ । ਕੁਰੱਪਸ਼ਨ ਵੀ ਵਧੇਗੀ ਕਿਉਂਕਿ ਇਹ ਡਾਇਰੈਕਟਰ ਇਨ੍ਹਾਂ ਦੇ ਸਹਿਯੋਗ ਨਾਲ ਹੀ ਸਭ ਕੁਝ ਕਰ ਰਿਹਾ ਹੈ ਜਦੋਂ ਦੇ ਨਵੇਂ ਜਰਨਲ ਮੈਨੇਜਰ ਸਾਹਿਬ ਸੀ. ਡੀ. ਖੰਨਾ ਸਾਹਿਬ ਆਏ ਹਨ ਇਹ ਆਪਣੇ ਗਰੁਪ ਦੇ ਬੰਦਿਆਂ ਨੂੰ ਹੌਲੀ ਹੌਲੀ ਪਰਮੋਸ਼ਨ ਦੇ ਕੇ ਆਪਣੇ ਕੋਲ ਲਈ ਜਾ ਰਿਹਾ ਹੈ ।

ਐਮ.ਡੀ. ਦੇ ਚੇਲੇ ਚਾਂਟਿਆਂ ਦੇ ਰਿਸ਼ਤੇਦਾਰ ਅਫਸਰਾਂ ਨੇ ਲੁਟਾਂ ਪਾਈਆਂ ਹੋਈਆਂ । ਅਸੀਂ ਬਹੁਤ ਕੁਝ ਨਾ ਲਿਖਦੇ ਹੋਏ ਸਰਕਾਰ ਕੋਲੋਂ ਇਕੋ ਹੀ ਅਪੀਲ ਕਰਦੇ ਹਾਂ ਕਿ ਪਬਲਿਕ ਦਾ ਪੈਸਾ ਜ਼ਾਇਆ ਹੋਣ ਤੋਂ ਬਚਾਇਆ ਜਾਵੇ ਜਿਸ ਦਾ ਇਕੋ ਇਕ ਤਰੀਕਾ ਹੈ ਕਿ ਗੁਰਭਗਵੰਤ ਸਿੰਘ ਨੂੰ ਡਿਸਮਿਸ ਕੀਤਾ ਜਾਵੇ ਤੇ ਦੂਜੇ ਬੜੇ ਅਫਸਰਾਂ ਨੂੰ ਬਦਲ ਦਿਤਾ ਜਾਵੇ ।

ਜੇ ਸਰਕਾਰ ਨੇ ਇਨ੍ਹਾਂ ਗਲਾਂ ਦੀ ਇਨਕੁਆਇਰੀ ਨਾ ਕੀਤੀ ਅਤੇ ਇਹ ਧੱਕੇ ਸ਼ਾਹੀ, ਹੇਰਾ ਫੇਰੀ, ਅਫ਼ਸਰ ਸ਼ਾਹੀ ਇਸੇ ਤਰ੍ਹਾਂ ਚਲਦੀ ਰਹੀ ਤਾਂ ਵਰਕਰ ਆਪਣੀਆਂ ਡੀਮਾਂਡਾਂ ਤੋਂ ਇਲਾਵਾ ਇਨ੍ਹਾਂ ਕੁਕੱਰਮਾਂ ਦੇ ਖਿਲਾਫ਼ ਜੋ ਵੀ ਕਦਮ ਚੁਕਣਗੇ ਉਨ੍ਹਾਂ ਦੀ ਜ਼ੁਮੇਵਾਰੀ ਸਰਕਾਰ ਤੇ ਹੋਵੇਗੀ । ਅਸੀਂ ਆਸ ਕਰਦੇ ਹਾਂ ਕਿ ਸਰਕਾਰ ਇਨ੍ਹਾਂ ਗੱਲਾਂ ਵਲ ਛੇਤੀ ਧਿਆਨ ਦੇਵੇਗੀ ।

ਆਪ ਜੀ ਦਾ ਸ਼ੁਭਚਿੰਤਕ

---

## AMOUNT SANCTIONED BY BLOCK SAMITI TALWARA FOR INSTALLING A WELL IN VILLAGE BHOL BADMANIAN IN TALWARA BLOCK

*1237. **Chaudhri Kewal Krishan :** Will the Minister for Development and Animal Husbandry be pleased to state :—

(a) whether it is a fact that Block Samiti Talwara sanctioned a sum of Rs. 5,500 during the year 1968-69 for installing a well in village Bhol Badmanian in Talwara Block ;

(b) if the reply to part (a) above be in the affirmative whether a well has since been installed there ; if so, the date-wise detail of the expenditure incurred thereon ; if not, the reasons therefor ;

(c) whether it is a fact that the residents of village Bhol Badmanian submitted a petition to the Deputy Commissioner, Hoshiarpur on 14th March, 1969 stating that no well has been installed in the said village and that the Block Officials have misappropriated the said sum of Rs. 5500 and a reminder was also sent in connection with this petition on 2nd December, 1969 ;

(d) whether it is a fact that the Tehsildar Dasuya had informed the residents of the said village that on 18th January, 1970 the P.G.O. district Hoshiarpur will come to make an inquiry but the P.G.O. did not reach there ;

(e) whether Government have held an enquiry into the serious case of corruption mentioned above; if so, when and the report thereof be laid on the Table of the House and if no enquiry has been made, the reasons therefor?

**Sardar Parkash Singh Badal** : (a) The amount was sanctioned during 1966-67 and not during 1968-69.

(b) The enquiry made on the spot has revealed that the work has not been completed. A statement showing date-wise details of the expenditure as per record is laid on the Table of the House.

(c) The petition in question was submitted to the Deputy Commissioner Hoshiarpur on 2nd December, 1969 and not on 14th March, 1969.

(d) Yes. The Public Grievances Officer, Hoshiarpur did reach Talwara for making an enquiry but he did not go to the spot as the Sarpanch, Gram Panchayat Palhar, had told him that an on the spot enquiry in the matter has already been conducted by the Sub-Divisional Officer (C), Dasuya under orders of the Deputy Commissioner, Hoshiarpur.

(e) The enquiry has been held and the explanations of the persons at fault have been called. Necessary action is in progress,

[(ੳ) ਇਹ ਰਕਮ 1966-67 ਦੇ ਦੌਰਾਨ ਮਨਜ਼ੂਰ ਕੀਤੀ ਗਈ ਸੀ ਨਾ ਕਿ 1968-69 ਦੇ ਦੌਰਾਨ ।

(ਅ) ਮੌਕੇ ਤੇ ਕੀਤੀ ਗਈ ਘੋਖ ਤੋਂ ਪਤਾ ਲੱਗਾ ਹੈ ਕਿ ਕੰਮ ਮੁਕੰਮਲ ਨਹੀਂ ਹੋਇਆ ਹੈ । ਰਿਕਾਰਡ ਦੇ ਅਨੁਸਾਰ ਮਿਤੀ ਵਾਰ ਖਰਚ ਦੇ ਵੇਰਵੇ ਦੀ ਸਾਰਣੀ ਸਭਾ ਦੇ ਮੇਜ਼ ਤੇ ਰਖੀ ਜਾਂਦੀ ਹੈ ।

(ੲ) ਪੁੱਛ ਅਧੀਨ ਅਰਜ਼ੀ ਮਿਤੀ 2-12-69 ਨੂੰ ਡਿਪਟੀ ਕਮਿਸ਼ਨਰ ਹੁਸ਼ਿਆਰਪੁਰ ਨੂੰ ਦਿਤੀ ਗਈ ਸੀ ਨਾ ਕਿ 14-3-69 ਨੂੰ ।

(ਸ) ਹਾਂ ਜੀ । ਲੋਕ ਪਰਿਵਾਦ ਅਧਿਕਾਰੀ ਨੇ ਤਲਵਾੜਾ ਵਿਖੇ ਇਨਕੁਆਰੀ ਕਰਨ ਲਈ ਪਹੁੰਚਣਾ ਸੀ ਪ੍ਰੰਤੂ ਉਹ ਮੌਕੇ ਤੇ ਨਹੀਂ ਪਹੁੰਚੇ ਕਿਉਂਕਿ ਸਰਪੰਚ ਗਰਾਮ ਪੰਚਾਇਤ, ਪਲਾਹੜ ਨੇ ਉਨ੍ਹਾਂ ਨੂੰ ਦਸ ਦਿਤਾ ਸੀ ਕਿ ਇਸ ਮਾਮਲੇ ਦੀ ਘੋਖ ਪਹਿਲਾਂ ਹੀ ਡਿਪਟੀ ਕਮਿਸ਼ਨਰ, ਹੁਸ਼ਿਆਰਪੁਰ ਦੇ ਹੁਕਮ ਨਾਲ ਉਪ-ਮੰਡਲ ਅਫਸਰ (ਸਿਵਲ), ਦਸੂਹਾ ਨੇ ਕਰ ਲਈ ਹੈ ।

(ਹ) ਘੋਖ ਕਰ ਲਈ ਗਈ ਅਤੇ ਕਸੂਰਵਾਰ ਆਦਮੀਆਂ ਦੀ ਜਵਾਬ ਤਲਬੀ ਕੀਤੀ ਗਈ ਹੈ । ਲੋੜੀਂਦੀ ਕਾਰਵਾਈ ਪ੍ਰਗਤੀ ਵਿਚ ਹੈ ।]

[ Minister for Development]

STATEMENT SHOWING THE DATE-WISE DETAILS OF EXPENDITURE

| Date | | Expenditure | Purpose |
|---|---|---|---|
| | | Rs. P. | |
| 31st October, 1966 | .. | 1,104—41 | Cost of 94 bags of Cement |
| 21st October, 1967 | .. | 1,085—17 | Cost of 20,000 bricks |
| 30th November, 1967 | .. | 1,100—00 | Carriage charges of 20,000 bricks |
| 19th January, 1968 | .. | 70—00 | Carriage charges of 94 bags of cement |
| 20th January, 1968 | .. | 1,398—00 | Labour and Masonary charges |
| 20th January, 1968 | .. | 741—00 | —ditto— |
| 30th March, 1968 | .. | 1—42 | Cost of string |

[ਮਿਤੀ ਵਾਰ ਖਰਚੇ ਦੇ ਵੇਰਵੇ ਦਾ ਵਿਵਰਣ

| ਮਿਤੀ | ਖਰਚ | ਮੰਤਵ |
|---|---|---|
| | ਰੁਪੇ ਪਸੇ | |
| 31-10-1966 | 1,104—41 | 94 ਬੋਰੇ ਸੀਮਿੰਟ ਦੀ ਕੀਮਤ |
| 21-10-1967 | 1,085—17 | 20,000 ਇੱਟਾਂ ਦੀ ਕੀਮਤ |
| 30-11-1967 | 1,100—00 | 20,000 ਇੱਟਾਂ ਦੀ ਢੁਆਈ |
| 19-1-1968 | 70—00 | 94 ਬੋਰੇ ਸੀਮਿੰਟ ਦੀ ਢੁਆਈ |
| 20-1-1968 | 1.398—00 | ਰਾਜਾਂ ਅਤੇ ਮਜ਼ਦੂਰਾਂ ਦੀ ਮਜ਼ਦੂਰੀ |
| 20-1-1968 | 741—00 | ਰਾਜਾਂ ਅਤੇ ਮਜ਼ਦੂਰਾਂ ਦੀ ਮਜ਼ਦੂਰੀ |
| 30-3-1968 | 1—42 | ਰੱਸੀ ਦੀ ਕੀਮਤ] |

## UPGRADING OF SCHOOLS IN THE URBAN AREAS OF THE STATE

*1029. **Comrade Satya Pal Dang** : Will the Minister for Education be pleased to state :—

(a) the number of Government Primary and Middle Schools in Urban areas upgraded to the Middle, High and Higher Secondary stage during the last five years and a districtwise list thereof be laid on the Table of the House ;

(b) the number of new Government Schools opened in the urban areas of the State during the last five years and a districtwise list thereof be laid on the table of the House ;

(c) the number of new aided schools opened in the urban areas of the State during the last five years and a districtwise list of such schools upgraded from Primary to Middle and from Middle to Higher Secondary or High stage during the said period be placed on the Table of the House :

ਸਰਦਾਰ ਸੁਰਜੀਤ ਸਿੰਘ : (ਏ) 11. ਲਿਸਟ ਹੇਠਾਂ ਦਿੱਤੀ ਜਾਂਦੀ ਹੈ :—

ਜ਼ਿਲਾ ਅੰਮ੍ਰਿਤਸਰ

1. ਗੌਰਮਿੰਟ ਪ੍ਰਾਇਮਰੀ ਸਕੂਲ, ਭਗਤਾਂ ਵਾਲਾ ਗੇਟ, ਅੰਮ੍ਰਿਤਸਰ ।

ਜ਼ਿਲਾ ਬਠਿੰਡਾ

1. ਗੌਰਮਿੰਟ ਮਿਡਲ ਸਕੂਲ, ਫੂਲ ।
2. ਗੌਰਮਿੰਟ ਗਰਲਜ਼ ਮਿਡਲ ਸਕੂਲ, ਬਰੇਟਾ ।
3. ਗੌਰਮਿੰਟ ਮਿਡਲ ਸਕੂਲ, ਮਾਨਸਾ ।
4. ਗੌਰਮਿੰਟ ਮਿਡਲ ਸਕੂਲ, ਬਠਿੰਡਾ ।

ਜ਼ਿਲਾ ਗੁਰਦਾਸਪੁਰ

1. ਗੌਰਮਿੰਟ ਪ੍ਰਾਇਮਰੀ ਸਕੂਲ, ਅਨੰਦਪੁਰ ਰੋਡ, ਪਠਾਨਕੋਟ ।

ਜ਼ਿਲਾ ਲੁਧਿਆਣਾ

1. ਗੌਰਮਿੰਟ ਪ੍ਰਾਇਮਰੀ ਸਕੂਲ, ਜਗਰਾਉਂ ਬਰਿਜ, ਲੁਧਿਆਣਾ ।

ਜ਼ਿਲਾ ਪਟਿਆਲਾ

1. ਗੌਰਮਿੰਟ ਮਿਡਲ ਸਕੂਲ, ਸਰਹੰਦ ।

ਜ਼ਿਲਾ ਰੋਪੜ

1. ਗੌਰਮਿੰਟ ਗਰਲਜ਼ ਮਿਡਲ ਸਕੂਲ, ਕੁਰਾਲੀ ।

ਜ਼ਿਲਾ ਸੰਗਰੂਰ :

1. ਗੌਰਮਿੰਟ ਮਿਡਲ ਸਕੂਲ, ਤੱਪਾ ।

(ਬੀ) 7. ਲਿਸਟ ਹੇਠਾਂ ਦਿੱਤੀ ਜਾਂਦੀ ਹੈ :—

ਜ਼ਿਲਾ ਅੰਮ੍ਰਿਤਸਰ

1. ਗੌਰਮਿੰਟ ਪ੍ਰਾਇਮਰੀ ਸਕੂਲ, ਮਜੀਠਾ ।
2. ਗੌਰਮਿੰਟ ਪ੍ਰਾਇਮਰੀ ਸਕੂਲ ਮਹਾਂ ਸਿੰਘ ਨਗਰ, ਬਾਹਰ ਚਾਟੀ ਵਿੰਡ ਗੇਟ, ਅੰਮ੍ਰਿਤਸਰ ।

ਜ਼ਿਲਾ ਬਠਿੰਡਾ

1. ਗੌਰਮਿੰਟ ਪ੍ਰਾਇਮਰੀ ਸਕੂਲ, ਪਰਸ ਰਾਮ ਨਗਰ, ਬਠਿੰਡਾ ।
2. ਗੌਰਮਿੰਟ ਪ੍ਰਾਇਮਰੀ ਸਕੂਲ, ਜੇਲ, ਬਠਿੰਡਾ ।

ਜ਼ਿਲਾ ਗੁਰਦਾਸਪੁਰ

1. ਗੌਰਮਿੰਟ ਪ੍ਰਾਇਮਰੀ ਸਕੂਲ, ਪੋਲੀਸ ਲਾਈਨ, ਗੁਰਦਾਸਪੁਰ ।

[ਵਿਦਿਆ ਮੰਤਰੀ]

ਜ਼ਿਲਾ ਲੁਧਿਆਣਾ

1. ਗੌਰਮਿੰਟ ਗਰਲਜ਼ ਹਾਈ ਸਕੂਲ, ਡਵੀਜ਼ਨ ਨੰ: 3, ਲੁਧਿਆਣਾ ।

ਜ਼ਿਲਾ ਸੰਗਰੂਰ

1. ਗੌਰਮਿੰਟ ਪ੍ਰਾਇਮਰੀ ਸਕੂਲ, ਅਹਿਮਦਗੜ੍ਹ ।

(ਸੀ) ਨਵੇਂ ਖੁਲੇ ਸਕੂਲ—8 ਅਪਗਰੇਡ ਹੋਏ ਸਕੂਲ—6, ਹੇਠਾਂ ਲਿਖੇ 6 ਸਕੂਲ ਮਿਡਲ ਤੋਂ ਹਾਈ ਕੀਤੇ ਗਏ ਹਨ ।

ਜ਼ਿਲਾ ਗੁਰਦਾਸਪੁਰ

1. ਮਾਡਲ ਸਕੂਲ, ਧਾਰੀਵਾਲ,
2. ਵਿਦਿਆ ਪੀਠ, ਗੁਰਦਾਸਪੁਰ,
3. ਸੰਤ ਆਸ਼ਰਮ, ਮਿਡਲ ਸਕੂਲ, ਪਠਾਨਕੋਟ ।
4. ਵਜ਼ੀਰ ਕੌਰ ਸਨਾਤਨ ਧਰਮ ਮਿਡਲ ਸਕੂਲ, ਪਠਾਨਕੋਟ ।

ਜ਼ਿਲਾ ਪਟਿਆਲਾ

1. ਐਸ.ਡੀ. ਰਾਮਲੀਲਾ ਕੰਨਿਆ ਮਹਾਂ ਵਿਦਿਆਲਾ, ਨਾਭਾ ।
2. ਪਬਲਿਕ ਹਾਈ ਸਕੂਲ, ਸਮਾਨਾ ।

---

## UNSTARRED QUESTIONS AND ANSWERS

### COMPLAINT AGAINST B.D. AND P. O. BARNALA

516. **Comrade Satya Pal Dang** : Will the Minister for Development and Animal Husbandry be pleased to state—

(a) whether any legislator wrote to the then Development Commissioner, Punjab in April, 1969 drawing his attention to a case of theft of wood of the Forest Department in which the then Block Development and Panchayat Officer, Barnala was reported to be involved; if so, the action, if any, taken there on and with what result;

(b) whether the Deputy Commissioner, Sangrur vide his letter No. 2784/C.I., dated 8th July, 1969 or any other letter written by him in the month of July, 1969 or there about to the Development Commissioner, Punjab recommended action against Shri Dalip Singh Gill, the Block Development and Panchayat Officer, Barnala for misuse of Government money etc.

**Sardar Parkash Singh Badal** : (a) Yes. On enquiry the Superintendent of Police reported that the wood was recovered from outside the house of the Block Development and Panchayat Officer, Barnala and from inside the quarter of Chowkidar and was taken into possession under Section 550, Cr. P. C. and no person has been arrested in this connection. The case has been sent to the Vigilance Department for inquiry.

(b) Yes.

[(ੳ) ਹਾਂ ਜੀ । ਰਿਪੋਰਟ ਮੰਗਣ ਤੇ ਐਸ. ਪੀ. ਸੰਗਰੂਰ ਨੇ ਸੂਚਿਤ ਕੀਤਾ ਕਿ ਲਕੜੀ ਬਲਾਕ ਵਿਕਾਸ ਅਤੇ ਪੰਚਾਇਤ ਅਫ਼ਸਰ ਦੇ ਮਕਾਨ ਦੇ ਬਾਹਰੋਂ ਅਤੇ ਚੌਕੀਦਾਰ ਦੇ ਮਕਾਨ ਦੇ ਅੰਦਰੋਂ ਬਰਾਮਦ ਹੋਈ ਅਤੇ ਅਧੀਨ ਧਾਰਾ 550 ਜ਼ਾਬਤਾ ਫ਼ੌਜਦਾਰੀ ਕਬਜ਼ਾ ਪੁਲਿਸ ਵਿਚ ਲਿੱਤੀ ਗਈ ਅਤੇ ਕਿਸੇ ਪੁਰਸ਼ ਦੀ ਇਸ ਸਬੰਧੀ ਗ੍ਰਿਫ਼ਤਾਰੀ ਅਮਲ ਵਿਚ ਨਹੀਂ ਲਿਆਂਦੀ ਗਈ। ਕੇਸ ਪੜਤਾਲ ਲਈ ਚੌਕਸੀ ਵਿਭਾਗ ਕੋਲ ਭੇਜਿਆ ਜਾ ਚੁਕਾ ਹੈ ।

(ਅ) ਹਾਂ ਜੀ ।]

---

## AMOUNT DRAWN BY THE SUB INSPECTOR, CO-OPERATIVE SOCIETIES, MUKERIAN FROM THE PASS BOOK OF SHRI DHANNA RAM OF CO-OPERATIVE SOCIETY, ZAHIDPUR

**517. Chaudhri Kewal Krishan** : Will the Chief Minister be pleased to state—

(a) whether it is a fact that the pass book of one Shri Dhanna Ram son of Shri Lachhman Dass of Zahidpur Co-operative Society (which was 100 per cent a Muslim Society), Mukerian Block, the account of which had been transferred in the name of Dhanna Ram's son Amar Nath, was taken away by the Sub-Inspector, Cooperative Societies, Mukerian on 19th January, 1969 and sent to the office of the Registrar, Co-operative Societies (Partition Branch) for the purpose of withdrawing an amount of Rs. 156.00 of his share and a certificate in lieu of the Pass Book was issued by him to the Depositor ;

(b) if the reply to part (a) above be in the affirmative, whether the said amount has been withdrawn, if not, the reasons therefor and the time by which the said amount is likely to be withdrawn?

**Sardar Parkash Singh** (Minister for Development to Animal Hasbandary). (a) : Yes, Sir.

(b) No, Sir, this amount cannot be paid as all the assets of the purely Muslim Societies have been transferred to Pakistan under Inter Dminion Agreement of 1949.

[(ਏ) ਜੀ ਹਾਂ ।

(ਬੀ) ਨਹੀਂ ਜੀ, ਇਸ ਰਕਮ ਦਾ ਭੁਗਤਾਨ ਨਹੀਂ ਹੋ ਸਕਦਾ ਹੈ ਜਦੋਂ ਕਿ ਸਾਲਮ ਮੁਸਲਿਮ ਸਭਾਵਾਂ ਦੇ ਸਾਰੇ ਅਸਾਸੇ ਇਨਟਰ-ਡਮੀਨੀਅਨ ਐਗਰੀਮੈਂਟ ਆਫ਼ 1949 ਅਧੀਨ ਪਾਕਿਸਤਾਨ ਨੂੰ ਮੁੰਤਕਿਲ ਹੋ ਚੁਕੇ ਹਨ ।]

## QUESTION OF PRIVILEGE

**Mr. Speaker** : Comrade Babu Singh (Master) has given notice of a Privilege Motion wherein he has stated that Sardar Jiwan Singh Umranangal, though a Member of the Punjab Government has not cared to attend the Budget Session of the Punjab Vidhan Sabha so far even for a single day. That clearly and obviously reflects the Minister's utter contempts for what the Members may have to say, etc.

As the hon. Members are aware, there is no rule which provides that a Minister must be present in the House during its proceedings. The Speaker has no power to enforce the attendance of any particular Minister in the House. It is, however, necessary according to the well-established convention that a Cabinet Minister should be present at all times when business of his Department(s) is going on or directly or indirectly is before the House unless his absence from the House becomes unavoidable for extremely compelling reasons. In this connection, I may point out that Sardar Jiwan Singh Umranangal is a Minister of State for Revenue, Labour and Local Government and he does not hold any independent portfolio. The Minister for Revenue, the Minister for Labour and the Minister for Local Government have answered the questions or points whenever raised by the Members in the House. Therefore, there is no question of privilege involved and I do not give my consent to the question being raised.

**ਸਰਦਾਰ ਉਮਰਾਓ ਸਿੰਘ** : ਆਨ ਏ ਪੁਆਇੰਟ ਆਫ ਆਰਡਰ, ਸਰ। ਸਪੀਕਰ ਸਾਹਿਬ, ਇਹ ਠੀਕ ਹੈ ਕਿ ਪ੍ਰਿਵਿਲੇਜ ਮੋਸ਼ਨ ਨਹੀਂ ਬਣਦੀ ਪਰ ਸਾਡੇ ਸਾਥੀ ਨੇ ਸਬਸਟਾਨਟਿਵ ਮੋਸ਼ਨ ਦਾ ਨੋਟਿਸ ਦਿਤਾ ਹੈ.. (ਵਿਘਨ) (ਸ਼ੋਰ) ।

**ਸ਼੍ਰੀ ਸਪੀਕਰ** : ਮੈਂ ਅੰਡਰ ਰੂਲ ਪ੍ਰੋਸੀਡ ਕਰ ਰਿਹਾ ਹਾਂ । ਮੈਂ ਗੌਰਮਿੰਟ ਨੂੰ ਲਿਖ ਰਿਹਾ ਹਾਂ ਔਰ ਗੌਰਮਿੰਟ ਦਾ ਜਵਾਬ ਆਉਣ ਤੇ ਹੀ ਮੈਂ ਕੁਝ ਕਹਿ ਸਕਾਂਗਾ । (ਵਿਘਨ) (ਸ਼ੋਰ) (ਬਹੁਤ ਸ਼ੋਰ)

[I am acting according to the rules. I am writing to the Government and would be in a position to say something only after hearing from the Government. (*Interruptions*) (*Noise*)

(ਇਸ ਵਕਤ ਸਰਦਾਰ ਉਮਰਾਓ ਸਿੰਘ ਕੁਝ ਬੋਲੇ ਜਿਹੜਾ ਕਿ ਸ਼ੋਰ ਹੋਣ ਕਾਰਨ ਸੁਣਾਈ ਨਹੀਂ ਦਿਤਾ)

**Mr. Speaker** : No leave of the House is required to move a substantive motion.

It is in the discretion of the Government to find out and to fix a date for its discussion. There is no specific provision in the rules for moving a Censure Motion. This Censure Motion is being processed according to this practice.

**ਸਰਦਾਰ ਉਮਰਾਓ ਸਿੰਘ :** ਸਪੀਕਰ ਸਾਹਿਬ, ਸ੍ਰੀ ਕ੍ਰਿਸ਼ਨ ਲਾਲ ਦੇ ਖਿਲਾਫ ਮੋਸ਼ਨ ਤੁਸੀਂ ਅਲਾਓ ਕੀਤੀ ਸੀ । (ਵਿਘਨ) (ਸ਼ੋਰ) (ਬਹੁਤ ਸ਼ੋਰ)

**Mr. Speaker**: Sardar Umrao Singh, please take your seat. (*Interruptions*) Call-Attention Motion Notice No. 70....

**चौधरी बलबीर सिंह:** व्यवस्था का प्रश्न, स्पीकर साहिब, इसी हाऊस में सैनशर मोशन मनजूर की गई थी (विघ्न) आप ने खुद कहा था कि इस ढंग से पेश की जा सकती है (विघन) (शोर) स्पीकर साहिब, सवाल, सीधा है कि संविधान में लिखा है कि 6 महीने के लिए बगैर मैम्बर बने कोई व्यक्ति मिनिस्टर रह सकता है । (विघन) स्पीकर साहिब. अब पोज़ीशन डिफरेंट हो गई है अब कौंसिल नहीं है । (विघ्न) या तो गवर्नमैंट यह ऐलान करे कि छे महीने के अन्दर अन्दर उन को किसी सीट से खड़ा करा के इलैक्शन लड़ायेंगे और यहां लाया जाएगा, नहीं तो यह सबस्टांटिव मोशन जो है उस को सैंशर मोशन में बदल कर हमें डिस्कशन के लिये इजाज़त दें । (विघन)

**ਮੁੱਖ ਮੰਤਰੀ :** ਸਪੀਕਰ ਸਾਹਿਬ, ਮੈਂ ਮਨਿਸਟਰ ਸਾਹਿਬ ਨੂੰ ਇਕ ਚਿਠੀ ਲਿੱਖੀ ਹੈ ਜਿਸ ਦੇ ਵਿਚ ਇਹ ਪੁਛਿਆ ਹੈ ਕਿ ਆਇਆ ਉਹ ਕਿਸੇ ਕਨਸਟੀਚੂਐਨਸੀ ਵਿਚੋਂ ਰਿਟਰਨ ਹੋ ਕੇ ਇਥੇ ਆ ਸਕਦੇ ਹਨ ਜਾਂ ਨਹੀਂ ? ਜੇ ਆ ਸਕਦੇ ਹਨ ਤਾਂ ਕਿਤਨੀ ਦੇਰ ਵਿਚ ਆ ਸਕਦੇ ਹਨ ।(ਵਿਘਨ) ਇਸ ਬਾਰੇ ਮੈਂ ਪਹਿਲਾਂ ਹੀ ਚਿੱਠੀ ਲਿਖ ਚੁਕਾ ਹਾਂ । ਇਹ ਮੈਨੂੰ ਪਤਾ ਨਹੀਂ ਪਰ ਅਖਬਾਰਾਂ ਵਿਚ ਪੜ੍ਹਿਆ ਹੈ ਕਿ ਅਕਾਲੀ ਦਲ ਨੇ ਇਕ ਫੈਸਲਾ ਕੀਤਾ ਹੈ ਕਿ ਕੋਈ ਸੀਟ ਖਾਲੀ ਕਾਰਵਾਈ ਜਾਵੇਗੀ । ਜੇ ਕੋਈ ਸੀਟ ਖਾਲੀ ਨਹੀਂ ਹੋਵੇਗੀ ਔਰ ਮਨਿਸਟਰ ਸਾਹਿਬ ਇਥੇ ਨਹੀਂ ਆ ਸਕਣਗੇ ਤਾਂ ਉਹ ਖੁਦ ਹੀ ਅਸਤੀਫਾ ਦੇ ਦੇਣਗੇ । (ਵਿਘਨ)

**ਸਰਦਾਰ ਗੁਰਬੰਤਾ ਸਿੰਘ :** ਸਪੀਕਰ ਸਾਹਿਬ, ਮੇਰੀ ਅਰਜ਼ ਹੈ ਕਿ ਇਸ ਹਾਊਸ ਦਾ ਰਿਵਾਜ ਹੈ, ਇਸ ਪੰਜਾਬ ਦੀ ਕੇਬਨਿਟ ਦਾ ਰਿਵਾਜ ਹੈ ਅਤੇ ਉਸ ਰਿਵਾਜ ਦੇ ਮੁਤਾਬਕ ਸ੍ਰੀ ਕ੍ਰਿਸ਼ਨ ਲਾਲ ਜੀ ਨੇ ਆਪਣਾ ਅਸਤੀਫਾ ਦਿਤਾ ਹੈ ਜਿਹੜਾ ਕਿ ਮਨਜ਼ੂਰ ਹੋ ਗਿਆ ਹੈ । ਉਮਰਾਨੰਗਲ ਜੀ ਨੇ ਆਪਣਾ ਅਸਤੀਫਾ ਨਹੀਂ ਦਿਤਾ ਹਾਲਾਂ ਕਿ ਇਸ ਗੱਲ ਦੀ ਕੋਈ ਉਮੀਦ ਨਹੀਂ ਕਿ ਉਹ ਕੋਈ ਇਲੈਕਸ਼ਨ ਲੜਨਗੇ । (ਵਿਘਨ) ਸਪੀਕਰ ਸਾਹਿਬ, ਮੈਂ ਦਸਣਾ ਚਾਹੁੰਦਾ ਹਾਂ ਕਿ ਜਦੋਂ 1958 ਵਿਚ ਮੈਂ ਅਨਸੀਟ ਹੋਇਆ ਸੀ ਤਾਂ ਮੈਂ ਉਸੇ ਦਿਨ ਗਵਰਨਰ ਸ੍ਰੀ ਗੈਡਗਿਲ ਨੂੰ ਲਿਖ ਕੇ ਦੇ ਦਿਤਾ ਸੀ ਕਿ ਕਿਉਂਕਿ ਮੈਂ ਇਸ ਹਾਊਸ ਦਾ ਹੁਣ ਮੈਂਬਰ ਨਹੀਂ ਰਿਹਾ । ਇਸ ਲਈ ਮੇਰਾ ਅਸਤੀਫਾ ਮਨਜ਼ੂਰ ਕੀਤਾ ਜਾਵੇ । (ਥੰਪਿੰਗ) ਉਸ ਵੇਲੇ ਮੇਰੇ ਅਸਤੀਫੇ ਦੀ ਮਨਜ਼ੂਰੀ ਵਿਚ ਕੁਝ ਦੇਰੀ ਹੋ ਗਈ ਸੀ ਕਿਉਂਕਿ ਉਸ ਵੇਲੇ ਚੀਫ਼ ਮਨਿਸਟਰ ਸਰਦਾਰ ਪਰਤਾਪ ਸਿੰਘ ਕੈਰੋਂ ਕਿਧਰੇ ਬਾਹਰ ਗਏ ਹੋਏ ਸੀ । ਸੋ ਉਸੇ ਸਪਿਰਟ ਨਾਲ ਸ੍ਰੀ ਕ੍ਰਿਸ਼ਨ ਲਾਲ ਜੀ ਨੇ ਅਸਤੀਫਾ ਦਿਤਾ ਔਰ ਉਹ ਮਨਜ਼ੂਰ ਹੋ ਗਿਆ । (ਵਿਘਨ)

ਸਪੀਕਰ ਸਾਹਿਬ, ਅਕਾਲੀ ਦਲ ਨੇ ਕਿਹਾ ਹੈ ਕਿ ਸੀਟ ਖਾਲੀ ਕਰਵਾ ਕੇ ਉਹ ਇਲੈਕਸ਼ਨ ਲੜਨਗੇ । ਇਸ ਵਿਚ ਮੇਰਾ ਖਿਆਲ ਹੈ ਕਿ ਚੀਫ਼ ਮਨਿਸਟਰ ਸਾਹਿਬ ਦੀ ਉਨ੍ਹਾਂ ਨੇ ਡਿਊਟੀ

[ਸਰਦਾਰ ਗੁਰਬੰਤਾ ਸਿੰਘ]

ਲਾਈ ਹੈ ਕਿ ਸੀਟ ਖਾਲੀ ਕਰਵਾਉਣ । (ਵਿਘਨ) ਚੀਫ ਮਨਿਸਟਰ ਸਾਹਿਬ ਨੇ ਇਕ ਵਾਰੀ ਵੀ ਨਹੀਂ ਕਿਹਾ ਕਿ ਮੈਂ ਉਨ੍ਹਾਂ ਨੂੰ ਐਕਸਟੈਨਸ਼ਨ ਦਿਤੀ ਹੈ, ਉਹ ਮੱਲੋ ਮਲੀ ਐਕਸਟੈਨਸ਼ਨ ਲਈ ਜਾਂਦੇ ਹਨ । (ਵਿਘਨ) ਜਿਹੜੇ ਜਨਸੰਘ ਦੇ ਮਨਿਸਟਰ ਸ੍ਰੀ ਕ੍ਰਿਸ਼ਨ ਲਾਲ ਸਨ ਉਨ੍ਹਾਂ ਦਾ ਅਸਤੀਫਾ ਮਨਜ਼ੂਰ ਕਰ ਲਿਆ ਹੈ । ਹੁਣ ਜਦੋਂ ਉਨ੍ਹਾਂ ਨੇ ਇਹ ਅਕਾਲੀ ਦਲ ਦਾ ਵਿਚਾਰ ਪੜਿਆ ਤਾਂ ਉਨ੍ਹਾਂ ਸਮਝਿਆ ਕਿ ਸਾਡੇ ਨਾਲ ਧੋਖਾ ਹੋਇਆ ਹੈ ਔਰ ਉਹ ਬਤੌਰ ਪ੍ਰੋਟੈਸਟ ਅੱਜ ਅਸੈਂਬਲੀ ਵਿਚ ਨਹੀਂ ਆਏ । (ਹਾਸਾ) ਸਪੀਕਰ ਸਾਹਿਬ, ਇਹ ਬੜਾ ਸੀਰੀਅਸ ਤੇ ਗੰਭੀਰ ਮਾਮਲਾ ਹੈ ਔਰ ਮੈਂ ਅਰਜ਼ ਕਰਦਾ ਹਾਂ ਕਿ ਚੀਫ ਮਨਿਸਟਰ ਸਾਹਿਬ ਇਹ ਸਟੇਟਮੈਂਟ ਦੇਣ ਕਿ ਮੈਂ ਕਿਸੇ ਮੈਂਬਰ ਨੂੰ ਅਸਤੀਫਾ ਦੁਆ ਕੇ ਉਨ੍ਹਾਂ ਨੂੰ ਇਲੈਕਟ ਕਰਾ ਕੇ ਅਸੈਂਬਲੀ ਵਿਚ ਲਿਆਵਾਂਗਾ । ਜੇ ਇਹ ਕੋਈ ਸਟੇਟਮੈਂਟ ਨਹੀਂ ਦਿੰਦੇ ਤਾਂ ਇਹ ਇਕ ਗਲਤ ਢੰਗ ਹੈ । (ਵਿਘਨ) ਇਸ ਨਾਲ ਅਸੈਂਬਲੀ ਦਾ ਕੋਈ ਅਸੂਲ ਨਹੀਂ ਰਹਿੰਦਾ । ਸੋ ਮੇਰੀ ਅਰਜ਼ ਹੈ ਕਿ ਚੀਫ ਮਨਿਸਟਰ ਸਾਹਿਬ ਕੋਈ ਸਟੇਟਮੈਂਟ ਦੇਣ ।

**ਸਾਥੀ ਰੂਪ ਲਾਲ** : ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ ਆਰਡਰ ਇਹ ਹੈ ਕਿ ਮੈਂ ਇਸ ਮਾਮਲੇ ਤੇ ਜ਼ਿਆਦਾ ਰੋਸ਼ਨੀ ਪਾ ਸਕਦਾ ਹਾਂ । ਤੁਸੀਂ ਆਪ ਹੀ ਹੁਣ ਹਾਊਸ ਵਿਚ ਕਿਹਾ ਹੈ ਕਿ ...(ਵਿਘਨ).... ਮਨਿਸਟਰ ਸਾਹਿਬ ਦੀ ਇਥੇ ਹਾਊਸ ਵਿਚ ਲੋੜ ਨਹੀਂ ....(ਵਿਘਨ) . ਮੈਂ ਕਹਿਣਾ ਚਾਹੁੰਦਾ ਹਾਂ ਕਿ ਉਨ੍ਹਾਂ ਦੀ ਬਾਹਰ ਤਾਂ ਬਹੁਤ ਲੋੜ ਹੈ, ਕਿਉਂਜੋ ਉਨ੍ਹਾਂ ਨੇ ਹਾਈ ਕੋਰਟ ਦੇ ਫੈਸਲੇ ਦੇ ਵਿਰੁਧ ਮੋਗਾ ਮਿਊਂਸਪਲ ਕਮੇਟੀ ਦੇ ਸਟੇ ਆਰਡਰ ਜਾਰੀ ਕਰ ਦਿਤੇ । (ਵਿਘਨ) ..

**Mr. Speaker** : Please resume your seat.

**ਕਾਮਰੇਡ ਸਤਪਾਲ ਡਾਂਗ** : ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ ਆਰਡਰ ਇਹ ਹੈ ਕਿ ਚੀਫ ਮਨਿਸਟਰ ਸਾਹਿਬ ਕੋਲ ਮੈਂ ਬੇਨਤੀ ਵੀ ਕਰਾਂਗਾ ਅਤੇ ਪੁਛਣਾ ਵੀ ਚਾਹੁੰਦਾ ਹਾਂ ਕਿ ਇਸ ਗੱਲ ਦੀ ਹਾਊਸ ਨੂੰ ਐਸ਼ਉਰੈਂਸ ਦੇ ਦੇਣ ਕਿ ਜੇ ਕੋਈ ਸਜਨ ਆਪਣੇ ਆਪ ਕੁਰਬਾਨੀ ਦੇ ਕੇ ਸੀਟ ਖ਼ਾਲੀ ਕਰਨਾ ਚਾਹੁੰਦਾ ਹੈ ਤਾਂ ਜ਼ਰੂਰ ਖਾਲੀ ਕਰਾ ਦੇਣ, ਅਤੇ ਜੇ ਕਿਸੇ ਮੈਂਬਰ ਨੂੰ ਕੋਈ ਝਾਂਸਾ ਦੇ ਕੇ ਖਾਲੀ ਕਰਾਉਣ ਦਾ ਵਿਚਾਰ ਹੈ ਤਾਂ ਮੈਂ ਸਮਝਦਾ ਹਾਂ ਕਿ ਕੋਈ ਸੀਟ ਖਾਲੀ ਨਹੀਂ ਹੋ ਸਕਦੀ.....(ਵਿਘਨ) ...

**ਸਰਦਾਰ ਗੁਰਮੇਜ ਸਿੰਘ** : ਸਪੀਕਰ ਸਾਹਿਬ, ਮੈਂ ਤੁਹਾਡੀ ਮਾਰਫਤ ਮੁੱਖ ਮੰਤਰੀ ਸਾਹਿਬ ਕੋਲ ਅਰਜ਼ ਕਰਦਾ ਹਾਂ ਕਿ ਇਨ੍ਹਾਂ ਨੇ ਹਿੰਦੂ ਸਿਖ ਇਤਹਾਦ ਦਾ ਨਾਹਰਾ ਲਾ ਕੇ ਪੰਜਾਬ ਦੀ ਜਨਤਾ ਨੂੰ ਇਹ ਗੱਲ ਕਹੀ ਕਿ ਇਥੇ ਕੋਈ ਐਸਾ ਵਾਤਾਵਰਣ ਪੈਦਾ ਨਹੀਂ ਹੋਵੇਗਾ ਜਿਸ ਵਿਚੋਂ ਫਿਰਕਾਪ੍ਰਸਤੀ ਦੀ ਬੂ ਆਵੇ । ਪਰ ਮੈਂ ਪੁਛਣਾ ਚਾਹੁੰਦਾ ਹਾਂ ਕਿ ਇਥੇ ਸ੍ਰੀ ਕ੍ਰਿਸ਼ਨ ਲਾਲ ਜੀ ਦਾ ਅਸਤੀਫਾ ਮਨਜ਼ੂਰ ਕਰਨ ਅਤੇ ਸਰਦਾਰ ਉਮਰਾ ਨੰਗਲ ਦਾ ਅਸਤੀਫਾ ਮਨਜ਼ੂਰ ਨਾ ਕਰਨ ਵਿਚ ਕੀ ਇਥੇ ਇਸ ਗਲ ਦਾ ਡੀਜ਼ਾਈਨ ਨਹੀਂ ਬਦਲ ਗਿਆ (ਵਿਘਨ)....।

ਮੁੱਖ ਮੰਤਰੀ : ਸਪੀਕਰ ਸਾਹਿਬ, ਇਥੇ ਬਹੁਤ ਗਲਾਂ ਕੀਤੀਆਂ ਗਈਆਂ ਹਨ ਅਤੇ ਹਿੰਦੂ ਸਿਖ ਦਾ ਸੁਆਲ ਵੀ ਉਠਾਇਆ ਗਿਆ ਹੈ ਅਤੇ ਇਹ ਵੀ ਕਿਹਾ ਗਿਆ ਹੈ ਕਿ ਸਰਦਾਰ ਉਮਰਾ-ਨੰਗਲ ਹਾਊਸ ਵਿਚ ਹਾਜ਼ਰ ਨਹੀਂ ਹਨ, ਮੈਂ ਕਹਿਣਾ ਚਾਹੁੰਦਾ ਹਾਂ ਕਿ ਮੇਜਰ ਸਾਹਿਬ ਵੀ ਤਾਂ ਹਾਊਸ ਵਿਚ ਨਹੀਂ ਹਨ .. ... .. (ਵਿਘਨ) .. ..

ਮੈਨੂੰ ਉਨ੍ਹਾਂ ਨਾਲ ਬੜੀ ਸਿਮਪਥੀ ਹੈ ... ... ... .... (ਵਿਘਨ) ... ..........
ਇਥੇ ਇਕ ਲੀਗਲ ਪੁਆਇੰਟ ਰੇਜ਼ ਕੀਤਾ ਗਿਆ ਹੈ ਕਿ ਜਿਹੜਾ ਵਿਅਕਤੀ ਇਸ ਹਾਊਸ ਦਾ ਮੈਂਬਰ ਨਹੀਂ ਉਹ ਮਨਿਸਟਰੀ ਵਿਚ ਨਹੀਂ ਰਹਿ ਸਕਦਾ। ਮੈਂ ਕਹਿਣਾਂ ਚਾਹੁੰਦਾ ਹਾਂ ਕਿ ਕੰਸਟੀਚਿਊਸ਼ਨ ਪਰਮਿਟ ਕਰਦਾ ਹੈ, ਕਿਸੇ ਆਦਮੀ ਨੂੰ 6 ਮਹੀਨੇ ਤਕ ਰਖਣ ਵਾਸਤੇ। ਮਗਰ ਜਿਹੜਾ ਸੁਆਲ ਮਾਸਟਰ ਜੀ ਨੇ ਉਠਾਇਆ ਹੈ। ਮੈਂ ਉਸ ਬਾਰੇ ਪਹਿਲਾਂ ਹੀ ਜਵਾਬ ਦੇ ਦਿਤਾ ਹੈ ਕਿ ਮੈਂ ਚਿੱਠੀ ਲਿਖੀ ਸੀ ਸ੍ਰੀ ਕ੍ਰਿਸ਼ਨ ਲਾਲ ਨੂੰ ਅਤੇ ਸਰਦਾਰ ਉਮਰਾ ਨੰਗਲ ਨੂੰ ਵੀ। ਸ੍ਰੀ ਕ੍ਰਿਸ਼ਨ ਲਾਲ ਨੇ ਅਸਤੀਫ਼ਾ ਭੇਜ ਦਿਤਾ ਹੈ ਅਤੇ ਉਹ ਮਨਜ਼ੂਰ ਹੋ ਚੁਕਾ ਹੈ (ਵਿਘਨ) ਇਸ ਲਈ ਮੇਰਾ ਖਿਆਲ ਹੈ ਕਿ ਸਾਰੇ ਆਨਰੇਬਲ ਮੈਂਬਰ ਸਾਹਿਬ ਮੇਰੇ ਨਾਲ ਸਹਿਮਤ ਹੋਣਗੇ ਕਿ ਉਨ੍ਹਾਂ ਦੀ ਚਿਠੀ ਦਾ ਜਵਾਬ ਤਾਂ ਆ ਜਾਣ ਦੇਣ।

ਇਸ ਦੇ ਨਾਲ ਡਾਂਗ ਸਾਹਿਬ ਨੇ ਇਕ ਸੁਆਲ ਪੁਟ ਕੀਤਾ ਹੈ। ਮੈਂ ਕਹਿਣਾ ਚਾਹੁੰਦਾ ਹਾਂ ਕਿ ਸੀਟ ਖ਼ਾਲੀ ਕਰਾਉਣ ਦੇ ਸਿਲਸਲੇ ਵਿਚ ਮੈਂ ਕਿਸੇ ਆਦਮੀ ਨੂੰ ਪ੍ਰੈਸ਼ਰ ਦੇਣ ਲਈ ਤਿਆਰ ਨਹੀਂ ਅਤੇ ਜੇ ਕੋਈ ਉਸ ਲਈ ਆਪਣੇ ਆਪ ਸੀਟ ਖਾਲੀ ਕਰਨਾ ਚਾਹੁੰਦਾ ਹੈ, ਤਾਂ ਮੈਂ ਕੁਝ ਨਹੀਂ ਕਹਿ ਸਕਦਾ, ਹੋ ਸਕਦਾ ਹੈ ਕਿ ਮੈਂ ਹੀ ਔਫ਼ਰ ਕਰ ਦਿਆਂ (ਵਿਘਨ)

**ਕੈਪਟਨ ਰਤਨ ਸਿੰਘ :** ਸਪੀਕਰ ਸਾਹਿਬ, ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਹੁਣੇ ਇਥੇ ਹਾਊਸ ਵਿਚ ਮੁੱਖ ਮੰਤਰੀ ਸਾਹਿਬ ਨੇ ਦੋ ਦਫ਼ਾ ਕਿਹਾ ਕਿ ਮੇਜਰ ਸਾਹਿਬ ਹਾਜ਼ਰ ਨਹੀਂ। ਮੈਂ ਅਰਜ਼ ਕਰਾਂ ਕਿ ਮੇਜਰ ਸਾਹਿਬ ਤਾਂ ਹੁਣੇ ਹੀ ਹਾਊਸ ਵਿਚ ਆ ਜਾਂਦੇ ਹਨ (ਵਿਘਨ) ਸਪੀਕਰ ਸਾਹਿਬ, ਮੈਂ ਅਰਜ਼ ਕਰਾਂ ਕਿ ਚੀਫ਼ ਮਨਿਸਟਰ ਸਾਹਿਬ ਦੀ ਕੋਈ ਬਹੁਤ ਹੀ ਵਡੀ ਡਿਫੀਕਲਟੀ ਨਜ਼ਰ ਆਉਂਦੀ ਹੈ, ਜਿਸ ਕਰਕੇ ਉਨ੍ਹਾਂ ਨੇ ਇਥੇ ਹਾਊਸ ਵਿਚ ਕਹਿ ਦਿਤਾ ਕਿ ਹੋ ਸਕਦਾ ਹੈ ਕਿ ਉਹ ਆਪ ਹੀ ਸਰਦਾਰ ਉਮਰਾ ਨੰਗਲ ਵਾਸਤੇ ਸੀਟ ਆਫਰ ਕਰ ਦੇਣ ... .. . . (ਵਿਘਨ) .. ...

(ਇਸ ਵਕਤ ਮੇਜਰ ਹਰਿਦਰ ਸਿੰਘ ਜੀ ਹਾਊਸ ਵਿਚ ਤਸ਼ਰੀਫ ਲੈ ਆਏ ਅਤੇ ਹਾਊਸ ਵਿਚ ਬੜਾ ਰੌਲਾ ਪੈ ਗਿਆ ਤੇ ਕਾਂਗਰਸੀ ਬੈਂਚਾਂ ਵਲੋਂ ਇਹ ਆਵਾਜ਼ਾਂ ਆਉਣੀਆਂ ਸ਼ੁਰੂ ਹੋ ਗਈਆਂ ਕਿ 'ਮੇਜਰ ਸਾਹਿਬ ਆ ਗਏ ਅਤੇ ਸਰਦਾਰ ਉਮਰਾਨੰਗਲ ਨੂੰ ਬੁਲਾਓ ਹੁਣ। ਇਸ ਦੇ ਨਾਲ ਹੀ ਬਹੁਤ ਜ਼ਿਆਦਾ ਥੰਪਿੰਗ ਵੀ ਕਾਂਗਰਸ ਬੈਂਚਾਂ ਵਲੋਂ ਹੋ ਰਹੀ ਸੀ ... .. )

**ਚੌਧਰੀ ਕੇਵਲ ਕ੍ਰਿਸ਼ਨ :** ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ ਆਰਡਰ ਇਹ ਹੈ ਕਿ ਤੁਸੀਂ ਮੇਰੀ ਕਾਲ ਅਟੈਨਸ਼ਨ ਮੋਸ਼ਨ ਡਿਸਅਲਾਓ ਕੀਤੀ ਹੈ ਅਤੇ ਇਹ ਕਿਹਾ ਹੈ ਕਿ ਇਹ ਮਾਮਲਾ ਹਾਊਸ ਵਿਚ ਡਿਸਕਸ ਹੋ ਗਿਆ ਹੈ। ਮੈਂ ਅਰਜ਼ ਕਰਦਾ ਹਾਂ ਕਿ ਜਿਹੜਾ ਚੀਫ਼ ਮਨਿਸਟਰ ਸਾਹਿਬ ਨੇ ਇਥੇ ਹਾਊਸ ਵਿਚ ਕਿਹਾ ਹੈ ਕਿ ਪੰਜਾਬ ਵਿਚ ਜਿਹੜਾ ਹਿੰਦੂ ਰਹਿਣਾ ਚਾਹੁੰਦਾ ਹੈ ਰਹੇ ਨਹੀਂ ਰਹਿਣਾ ਚਾਹੁੰਦਾ ਉਹ ਨਿਕਲ ਜਾਏ। (ਵਿਘਨ) (ਸ਼ੋਰ) ਮੈਂ ਕਹਿੰਦਾ ਹਾਂ ਕਿ ਇਹ ਕੌਣ ਹੁੰਦੇ ਹਨ ... ... ... ਮੈਂ ਅਰਜ਼ ਕਰਦਾ ਹਾਂ ਕਿ ਜੇ ਕਰ ਇਹ ਮਾਮਲਾ ਹਾਊਸ ਵਿਚ ਡਿਸਕਸ ਹੋ ਗਿਆ ਹੈ ਤਾਂ ਚੀਫ਼ ਮਨਿਸਟਰ ਨੂੰ ਕਿਹਾ ਜਾਏ ਕਿ ਉਹ ਇਸ ਬਾਰੇ ਹਾਊਸ ਵਿਚ ਜਵਾਬ ਦੇਣ ... ... ... (ਵਿਘਨ) ... ... ਕਿਉਂਕਿ ਇਹ ਮਾਮਲਾ ਬੜਾ ਗੰਭੀਰ ਮਾਮਲਾ ਹੈ। (ਵਿਘਨ)

ਸ੍ਰੀ ਸਪੀਕਰ : ਤੁਸੀਂ ਮੇਰੇ ਚੈਂਬਰ ਵਿਚ ਤਸ਼ਰੀਫ ਲੈ ਆਉਣਾ ਅਤੇ ਮੇਰੇ ਨਾਲ ਉਥੇ ਹੀ ਡਿਸਕਸ ਕਰ ਲੈਣਾ ... ... ... (ਵਿਘਨ)

(*Addressing Chaudhri Kewal Krishan*: The hon. Member may please come to my Chamber and discuss the matter with me.) (Interruption)

ਚੌਧਰੀ ਤੁਲਸੀ ਰਾਮ ਚੌਹਾਨ : ਸਪੀਕਰ ਸਾਹਿਬ, ਮੇਰੀ ਬੇਨਤੀ ਇਹ ਹੈ ਕਿ ਹੋ ਸਕਦਾ ਹੈ ਕਿ ਇਹ ਮਾਮਲਾ ਤੁਸੀਂ ਗੰਭੀਰ ਨਾ ਸਮਝਦੇ ਹੋਵੋ (ਵਿਘਨ) ... ... ... ਪੰਜਾਬ ਦੇ ਵਿਚ ਮਾਈਨਾਰਟੀ ਦਾ ਮਸਲਾ ਹੈ ਅਤੇ ਚੀਫ ਮਨਿਸਟਰ ਸਾਹਿਬ ਨੇ ਹਾਊਸ ਵਿਚ ਸਟੇਟਮੈਂਟ ਦਿਤੀ ਹੈ ......(ਵਿਘਨ) ਹਿੰਦੂ ਅਗਰ ਨਹੀਂ ਰਹਿਣਾ ਚਾਹੁੰਦੇ ਤਾਂ ਨਾ ਰਹਿਣ, ਚਲੇ ਜਾਣ ਅਸੀਂ ਪੁਛਦੇ ਹਾਂ ਕਿ ਉਹ ਕਿਥੇ ਚਲੇ ਜਾਣ .... (ਵਿਘਨ)

ਸ੍ਰੀ ਸਪੀਕਰ : ਇਸ ਬਾਰੇ ਮੈਂ ਪਹਿਲਾਂ ਵੀ ਬੇਨਤੀ ਕੀਤੀ ਹੈ ਕਿ ਇਹ ਮਾਮਲਾ ਬੜਾ ਗੰਭੀਰ ਹੈ ਅਤੇ ਹਾਊਸ ਦੇ ਸਾਰੇ ਮੈਂਬਰਾਂ ਨੂੰ ਆਪਣੀ ਆਪਣੀ ਜ਼ਿਮੇਵਾਰੀ ਮਹਿਸੂਸ ਕਰਨੀ ਚਾਹੀਦੀ ਹੈ । ਇਸ ਤਰ੍ਹਾਂ ਕਿਸੇ ਇਕ ਸੈਕਸ਼ਨ ਤੇ ਚਿਕੜ ਨਹੀਂ ਉਛਾਲਣੀ ਚਾਹੀਦੀ (ਵਿਘਨ)

ਜੇ ਕੋਈ ਪੁਲੀਟੀਕਲ ਮਾਟੋ ਨੂੰ ਸਾਮ੍ਹਣੇ ਰਖ ਕੇ ਇਸ ਤਰ੍ਹਾਂ ਕੀਤਾ ਜਾਏਗਾ ਤਾਂ ਇਹ ਮਾਮਲਾ ਸੁਲਝਣਾ ਨਹੀਂ ਇਸ ਨੂੰ ਸੁਲਝਾਉਣ ਦੇ ਯਤਨ ਕਰਨੇ ਚਾਹੀਦੇ ਹਨ । ਜਿਸ ਤਰ੍ਹਾਂ ਚੀਫ ਮਨਿਸਟਰ ਸਾਹਿਬ ਨੇ ਕਿਹਾ ਹੈ ਕਿ ਉਹ ਇਸ ਮਾਮਲੇ ਲਈ ਹਰ ਪਾਰਟੀ ਦੇ ਦੋ ਦੋ ਮੈਂਬਰ ਲੈ ਕੇ ਇਕ ਕਮੇਟੀ ਬਣਾ ਰਹੇ ਹਨ ਅਤੇ ਇਸ ਮਾਮਲੇ ਤੇ ਗੰਭੀਰਤਾ ਨਾਲ ਵਿਚਾਰ ਕਰਨ ਦੇ ਯਤਨ ਕਰ ਰਹੇ ਹਨ, ਉਸੇ ਤਰ੍ਹਾਂ ਸਾਨੂੰ ਸਾਰਿਆਂ ਨੂੰ ਇਹ ਮਸਲਾ ਗੰਭੀਰਤਾ ਨਾਲ ਸੋਚਣਾ ਚਾਹੀਦਾ ਹੈ । ਹੋ ਸਕਦਾ ਹੈ ਕਿ ਜਿਹੜੇ ਪੰਜਾਬੀ ਬੋਲਦੇ ਇਲਾਕੇ ਹਰਿਆਣਾ ਜਾਂ ਹਿਮਾਚਲ ਪ੍ਰਦੇਸ਼ ਵਿਚ ਚਲੇ ਗਏ ਹਨ ਅਸੀਂ ਉਨ੍ਹਾਂ ਨੂੰ ਵਾਪਸ ਲੈ ਸਕੀਏ । ਮੈਂ ਚਾਹਵਾਂਗਾ ਕਿ ਤੁਸੀਂ ਸਾਰੇ ਇਸ ਮਾਮਲੇ ਵਿਚ ਸਹਿਯੋਗ ਦੇਵੋ ਅਤੇ ਇਸ ਤਰ੍ਹਾਂ ਚਾਰਜਿਜ਼ ਅਤੇ ਕਾਂਊਂਟਰ ਚਾਰਜਿਜ ਨਾ ਲਗਾਈ ਜਾਓ । ਇਨ੍ਹਾਂ ਨਾਲ ਮਾਮਲਾ ਹਲ ਨਹੀਂ ਹੋਣ ਵਾਲਾ।

(I have already expressed my views in the House that the matter is of a serious nature. So all the hon. Members should realise their responsibility. There should be no mud slinging on any section of the House (Interruption) If this matteris pursued keeping some political motives in view then it is not going to be solved. Efforts should be made to find out some solution. The Chief Minister has already made a statement in the House that he is going to set up a Committee for the purpose by associating two Members of each party. The matter is under his active consideration. We should also take it in the same spirit. It is just possible that we might be able to get back those Punjabi speaking areas which at present are with Haryana and Himachal Pradesh. I would request all the hon. Members to extend full co-operation in this matter and avoid levelling charges and counetr charges because these are not going to help settle the matter.)

**ਕਾਮਰੇਡ ਸਤਪਾਲ ਡਾਂਗ :** ਆਨ ਏ ਪੁਆਇੰਟ ਆਫ ਆਰਡਰ, ਸਰ ।

**ਸ੍ਰੀ ਸਪੀਕਰ :** ਮੈਂ ਬੇਨਤੀ ਕਰਾਂਗਾ ਕਿ ਇਸ ਮਾਮਲੇ ਤੇ ਕੋਈ ਪੁਆਇੰਟ ਆਫ ਆਰਡਰ ਨਾ ਕੀਤਾ ਜਾਏ । ਅਗਰ ਕੀਤਾ ਗਿਆ ਤਾਂ ਮੈਂ ਰਿਕਾਰਡ ਤੇ ਨਹੀਂ ਆਉਣ ਦਿਆਂਗਾ (I would like the hon. Members not to raise any point of order concerning this matter. In case they persist in raising such a point then I will not allow it to be recorded).

(ਇਸ ਵਕਤ ਕਾਮਰੇਡ ਸਤਪਾਲ ਡਾਂਗ ਅਤੇ ਸਰਦਾਰ ਗੁਰਬੰਤਾ ਸਿੰਘ ਜੀ ਪੁਆਇੰਟ ਆਫ ਆਰਡਰ ਤੇ ਖੜੇ ਹੋਏ ਅਤੇ ਸਪੀਕਰ ਸਾਹਿਬ ਨੇ ਡਾਂਗ ਸਾਹਿਬ ਨੂੰ ਇਜਾਜ਼ਤ ਦਿਤੀ।)

**ਕਾਮਰੇਡ ਸਤਪਾਲ ਡਾਂਗ :** ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ਼ ਆਰਡਰ ਇਹ ਹੈ ਕਿ ਤੁਸੀਂ ਹੁਣ ਚੀਫ਼ ਮਨਿਸਟਰ ਸਾਹਿਬ ਦਾ ਰੈਫ਼ਰੈਂਸ ਦਿਤਾ ਹੈ ਕਿ ਉਨ੍ਹਾਂ ਨੇ ਇਸ ਮਾਮਲੇ ਲਈ ਇਕ ਕਮੇਟੀ ਬਣਾਉਣੀ ਹੈ ਅਤੇ ਉਸ ਵਿਚ ਹਰ ਪੁਲੀਟੀਕਲ ਪਾਰਟੀ ਦੇ ਦੋ ਮੈਂਬਰ ਮੰਗੇ ਹਨ ਅਤੇ ਉਨ੍ਹਾਂ ਨੇ ਦੋ ਦੋ ਮੈਂਬਰਾਂ ਦੇ ਨਾਮ ਮੰਗੇ ਹਨ । ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਇਹ ਕੋਈ ਤਰੀਕਾ ਨਹੀਂ ਕਮੇਟੀ ਬਨਾਉਣ ਦਾ । ਅਗਰ ਉਹ ਕੋਈ ਕਮੇਟੀ ਇਹੋ ਜਿਹੀ ਬਨਾਉਣਾ ਚਾਹੁੰਦੇ ਹਨ ਤਾਂ ਉਹ ਸੋਚ ਸਮਝ ਕੇ ਹਰ ਪਾਰਟੀ ਨੂੰ ਲਿਖਣ ਕਿ ਇਸ ਮਤਲਬ ਲਈ ਕਮੇਟੀ ਬਣਾਉਣੀ ਹੈ ਅਤੇ ਸਾਰਾ ਪ੍ਰੋਗਰਾਮ ਲਿਖ ਕੇ ਭੇਜਣ । ਇਸ ਤਰ੍ਹਾਂ ਅਸੀਂ ਕਿਸੇ ਮੈਂਬਰ ਦਾ ਨਾਮ ਦੇਣ ਨੂੰ ਤਿਆਰ ਨਹੀਂ ।

**ਸ੍ਰੀ ਸਪੀਕਰ :** ਉਨ੍ਹਾਂ ਨੇ ਇਸ ਹਾਊਸ ਵਿਚ ਸਟੇਟਮੈਂਟ ਦਿਤੀ ਹੈ ਕਿ ਅਸੀਂ ਕਿਸੇ ਨੂੰ ਜਾਣ ਨਹੀਂ ਦੇਣਾ ਅਤੇ ਕਿਸੇ ਨੂੰ ਇਸ ਗਲ ਦੀ ਕੋਈ ਪ੍ਰੇਰਣਾ ਨਹੀਂ ਕਰਨੀ ਚਾਹੀਦੀ । ਉਨ੍ਹਾਂ ਨੇ ਕਿ ਜਿਹੜੇ ਇਲਾਕੇ ਬਾਹਰ ਗਏ ਹਨ, ਉਨ੍ਹਾਂ ਨੂੰ ਵਾਪਸ ਲੈਣ ਲਈ ਕਮੇਟੀ ਬਣਾਉਣੀ ਹੈ । ਇਸ ਤਰ੍ਹਾਂ ਬਾਰ ਬਾਰ ਇਕ ਗੱਲ ਨੂੰ ਦੋਹਰਾਈ ਜਾਣਾ ਇਹ ਚੰਗਾ ਨਹੀਂ ਲਗਦਾ । (The Chief Minister has made a statement in this House that he is not in favour of anybody leaving Punjab. Moreover, no body should instigate people to do so. He has further declared that he would set up a Committee for getting those areas back, which at present have been left out of Punjab. So it does not look nice to repeat this thing time and again.)

**ਚੌਧਰੀ ਤੁਲਸੀ ਰਾਮ ਚੌਹਾਨ :** ਸਪੀਕਰ ਸਾਹਿਬ, ਇਹ ਮਾਮਲਾ ਬਹੁਤ ਗੰਭੀਰ ਹੈ । (ਵਿਘਨ) ਇਨ੍ਹਾਂ ਨੇ ਕਿਹਾ ਹੈ ਕਿ ਜਿਹੜੇ ਲੋਗ ਜਾ ਰਹੇ ਹਨ, ਉਨ੍ਹਾਂ ਨੂੰ ਜਾਣ ਦਿਉ (ਵਿਘਨ) ਅਤੇ ਇਨ੍ਹਾਂ ਨੇ ਸਾਰੇ ਪੰਜਾਬ ਵਿਚ ਦੀਪਮਾਲਾ ਕਰਨ ਦਾ ਆਰਡਰ ਵੀ ਦਿਤਾ (ਵਿਘਨ) ਅਤੇ ਫਿਰ ਉਹ ਆਰਡਰ ਵਾਪਸ ਲੈ ਲਏ (ਵਿਘਨ) ਚੀਫ਼ ਮਨਿਸਟਰ ਸਾਹਿਬ ਨੇ ਕੁਝ ਦਿਨ ਹੋਏ ਇਥੇ ਹਾਊਸ ਵਿਚ ਵੀ ਬਿਆਨ ਦਿਤਾ ਸੀ ਅਤੇ ਉਸ ਕਰਕੇ ਪੰਜਾਬ ਵਿਚ ਇਕ ਬੜੀ ਭਾਰੀ ਮੁਸੀਬਤ ਆ ਗਈ ਹੈ ... .. (ਵਿਘਨ) ...... ਇਨ੍ਹਾਂ ਨੇ ਜਦੋਂ ਕਿਹਾ ਹੈ ਤਾਂ ਉਸ ਦੇ ਨਤੀਜੇ ਜਿਹੜੇ ਨਿਕਲੇ ਹਨ, ਉਨ੍ਹਾਂ ਨੂੰ ਫੇਸ ਕਰਨ ।

[ ਚੌਧਰੀ ਤੁਲਸੀ ਰਾਮ ਚੌਹਾਨ ]

ਪੰਜਾਬ ਵਿਚ ਮਿਨਾਰਟੀ ਲੋਕਾਂ ਦਾ ਰਹਿਣਾ ਬੜਾ ਮੁਸ਼ਕਿਲ ਹੋ ਗਿਆ ਹੈ। ਸਾਨੂੰ ਇਥੇ ਕਹਿਣ ਦਾ ਹੱਕ ਹੈ। ਇਹ ਇਥੇ ਹਾਊਸ ਵਿਚ ਬਿਆਨ ਦੇਣ ਕਿ ਕੀ ਇਨ੍ਹਾਂ ਨੇ ਆਰਡਰ ਨਹੀਂ ਕੀਤਾ ਸੀ ਕਿ ਜਿਹੜੇ ਇਲਾਕੇ (ਲੋਕ) ਬਾਹਰ ਜਾ ਰਹੇ ਹਨ, ਉਸ ਖੁਸ਼ੀ ਵਿਚ ਦੀਪਮਾਲਾ ਕੀਤੀ ਜਾਏ (ਵਿਘਨ) ।

**ਸ੍ਰੀ ਸਪੀਕਰ** : ਇਹ ਮਾਮਲਾ ਕਲ ਵੀ ਆਇਆ ਅਤੇ ਅਜ ਫਿਰ ਰੇਜ ਕੀਤਾ ਜਾ ਰਿਹਾ ਹੈ ਬਜਾਏ ਇਸ ਦੇ ਕਿ ਇਸ ਨੂੰ ਸੀਰੀਅਸਲੀ ਸੋਚਕੇ ਸੁਲਝਾਉਣ ਦਾ ਯਤਨ ਕੀਤਾ ਜਾਵੇ। (Instead of making efforts to find out a solution to this problem after giving serious consideration to it, it was unnecessarily raised here yesterday and is again being raised today)

**ਸਰਦਾਰ ਗੁਰਬੰਤਾ ਸਿੰਘ** : ਆਨ ਏ ਪੁਆਇੰਟ ਆਫ ਆਰਡਰ, ਸਰ। ਮੈਂ ਸਿਰਫ ਇਹੀ ਕਹਿਣਾ ਹੈ ਕਿ ਚੀਫ ਮਨਿਸਟਰ ਦੇ ਬਿਆਨ ਨਾਲ ਪੰਜਾਬ ਵਿਚ ਘਬਰਾਹਟ ਪਈ ਹੋਈ ਹੈ। ਅਕਾਲੀਆਂ ਨੂੰ ਇਸ ਗਲ ਦਾ ਇਖਤਿਆਰ ਨਹੀਂ ਹੈ ਕਿ ਉਹ ਸਾਨੂੰ ਮਾਇਨਾਰਿਟੀਜ਼ ਨੂੰ ਇਥੋਂ ਕਢ ਸਕਣ। ਅਸੀ ਵੀ ਇਨ੍ਹਾਂ ਦੀ ਤਰ੍ਹਾਂ ਹੀ ਪੰਜਾਬ ਦੇ ਮਾਲਕ ਹਾਂ। ਅਗਰ ਸਾਡਾ ਵਸ ਚਲਿਆ ਤਾਂ ਅਸੀਂ ਇਨ੍ਹਾਂ ਨੂੰ ਕਢ ਦੇਵਾਂਗੇ (ਵਿਘਨ)

**ਸਰਦਾਰ ਉਮਰਾਓ ਸਿੰਘ** : ਸਪੀਕਰ ਸਾਹਿਬ, ਮੇਰਾ ਇਕ ਰੈਜ਼ੋਲਿਊਸ਼ਨ ਸੀ ਕਿ ਇਹ ਹਾਊਸ ਫਾਜ਼ਿਲਕਾ ਅਤੇ ਅਬੋਹਰ ਦੇ ਫੈਸਲੇ ਨੂੰ ਡਿਸਐਪਰੂਵ ਕਰਦਾ ਹੈ ਮਗਰ ਚੀਫ਼ ਮਨਿਸਟਰ ਸਾਹਿਬ ਐਗਰੀ ਨਹੀਂ ਕੀਤੇ। ਚੀਫ਼ ਮਿਨਿਸਟਰ ਸਾਹਿਬ ਸਿਨਸੀਅਰ ਨਹੀਂ ਹਨ। ਅਗਰ ਇਹ ਸਿਨਸੀਅਰ ਹੋਣ ਤਾਂ ਸਾਡੀ ਕੋਆਪਰੇਸ਼ਨ ਇਨ੍ਹਾਂ ਨੂੰ ਮਿਲੇਗੀ। ਉਸ ਰੇਜ਼ੋਲਿਯੂਸ਼ਨ ਨੂੰ ਡਿਸਕਸ ਕਰ ਲਓ ਅਤੇ ਉਸ ਫੈਸਲੇ ਨੂੰ ਹਾਊਸ ਡਿਸਅਪਰੂਵ ਕਰ ਦੇਵੇ ਤਾਂ ਚੀਫ ਮਿਨਿਸਟਰ ਦੇ ਹੱਥ ਮਜ਼ਬੂਤ ਹੋਣਗੇ। ਮੈਨੂੰ ਲਿਖਕੇ ਜਵਾਬ ਆ ਗਿਆ ਹੈ ਕਿ ਚੀਫ਼ ਮਨਿਸਟਰ ਸਾਹਿਬ ਇਸ ਦੀ ਲੋੜ ਨਹੀਂ ਸਮਝਦੇ। ਆਪ ਦੇ ਦਫਤਰੋਂ ਚਿੱਠੀ ਆਈ ਹੈ। ਅਗਰ ਇਹ ਸਿਨਸੀਅਰ ਹੋਣ ਤਾਂ ਅਸੀਂ ਇਸ ਬਹਿਸ ਨੂੰ ਕਿਸੇ ਤਰਾਂ ਐਕਸਪਲਾਇਟ ਨਹੀਂ ਕਰਾਂਗੇ। ਅਸੀਂ ਚਾਹੁੰਦੇ ਹਾਂ ਕਿ ਪੰਜਾਬ ਵਿਚੋਂ ਕੋਈ ਪਿੰਡ ਬਾਹਰ ਨਾ ਜਾਵੇ। ਅਗਰ ਇਹ ਕੋਆਪਰੇਸ਼ਨ ਨਹੀਂ ਚਾਹੁੰਦੇ ਤਾਂ ਘਟੋ ਘਟ ਹਾਊਸ ਦਾ ਡੀਸੀਯਨ ਤਾਂ ਹੋ ਜਾਵੇ। ਅਗਰ ਇਸ ਗਲ ਲਈ ਸਾਨੂੰ ਸੈਂਟਰਲ ਗਵਰਨਮੈਂਟ ਨਾਲ ਵੀ ਲੜਨਾ ਪਿਆ ਤਾਂ ਅਸੀਂ ਉਸ ਲਈ ਵੀ ਤਿਆਰ ਹਾਂ। ਮਗਰ ਸਾਨੂੰ ਚੀਫ ਮਿਨਿਸਟਰ ਸਾਹਿਬ ਦੀ ਸਿਨਸੈਰਿਟੀ ਤੇ ਡਾਊਟ ਹੈ। ਇਨ੍ਹਾਂ ਤੇ ਇਹ ਚਾਰਜ ਪਬਲਿਕਲੀ ਲਗੇ ਹਨ ਕਿ ਇਹ ਫ਼ਾਜ਼ਿਲਕਾ ਦਾ ਇਲਾਕਾ ਦੇਣਾ ਚਾਹੁੰਦੇ ਹਨ। ਅਗਰ ਇਹ ਨਹੀਂ ਚਾਹੁੰਦੇ ਤਾਂ ਅਸੀਂ ਇਨ੍ਹਾਂ ਨਾਲ ਕੋਆਪਰੇਟ ਕਰਾਂਗੇ। ਚੌਧਰੀ ਸਾਹਿਬ ਦੀ ਗੱਲ ਨੂੰ ਰੀਇਟਰੇਟ ਕਰੀਏ। ਯੂਨਾਈਟਿਡਲੀ ਫੈਸਲਾ ਕਰੀਏ ਵਰਨਾ ਗੱਲ ਬਾਤ ਕਰਨ ਦਾ ਕੋਈ ਫਾਇਦਾ ਨਹੀਂ ਹੈ। (ਵਿਘਨ)

ਸ੍ਰੀ ਗੁਰਦਿਆਲ ਸੈਨੀ : * * * * * * * * * * * * *

**Mr Speaker** : Please.

(ਵਿਘਨ)

ਸ੍ਰੀ ਗੁਰਦਿਆਲ ਸੈਨੀ : * * * * * * * *
* * * * * * * * *

---

Expunged as ordered by the Chair.

**ਸ਼੍ਰੀ ਸਪੀਕਰ :** ਇਨ੍ਹਾਂ ਨੇ ਜੋ ਕੁਝ ਬਿਨਾਂ ਪਰਮਿਸ਼ਨ ਕਿਹਾ ਹੈ that will not form part of the proceedings. (All that the hon. Member has said without the permission of the Chair, shall not form part of the proceedings.)

**ਸਾਥੀ ਰੂਪ ਲਾਲ :** ਆਨ ਏ ਪੁਆਇੰਟ ਆਫ ਆਰਡਰ, ਸਰ । ਹੁਣੇ ਆਪ ਨੇ ਕਿਹਾ ਹੈ ਕਿ ਸਾਨੂੰ ਚੀਫ ਮਨਿਸਟਰ ਸਾਹਿਬ ਨਾਲ ਕੋਆਪਰੇਸ਼ਨ ਕਰਨੀ ਚਾਹੀਦੀ ਹੈ । ਸਾਨੂੰ ਚੀਫ ਮਨਿਸਟਰ ਸਾਹਿਬ ਦਾ ਭਾਵ ਸਮਝਣਾ ਚਾਹੀਦਾ ਹੈ ਅਤੇ ਇਧਰ ਉਧਰ ਨਹੀਂ ਜਾਣਾ ਚਾਹੀਦਾ। ਪੰਜਾਬ ਦੇ ਕੇਸ ਨੂੰ ਪੂਰੀ ਤਰ੍ਹਾਂ ਸਮਝਕੇ ਚਲਣਾ ਚਾਹੀਦਾ ਹੈ । ਸਾਨੂੰ ਲਫਜ਼ਾਂ ਦੀ ਜੰਗ ਨਹੀਂ ਲੜਨੀ ਚਾਹੀਦੀ, ਉਸ ਦਾ ਕੋਈ ਫਾਇਦਾ ਨਹੀਂ ਹੈ । ਅਗਰ ਕੋਈ ਗਲਤੀ ਹੋ ਗਈ ਹੋਵੇ ਤਾਂ ਉਸ ਨੂੰ ਮਿਟਾਇਆ ਜਾ ਸਕਦਾ ਹੈ । ਸਾਨੂੰ ਚੀਫ ਮਨਿਸਟਰ ਸਾਹਿਬ ਦੇ ਭਾਵ ਨੂੰ ਚੰਗੀ ਤਰ੍ਹਾਂ ਸਮਝਕੇ ਉਸ ਦੇ ਮੁਤਾਬਕ ਚਲਦੇ ਹੋਏ ਇਸ ਮਾਮਲੇ ਨੂੰ ਸੁਲਝਾਉਣਾ ਚਾਹੀਦਾ ਹੈ । (ਤਾੜੀਆਂ)

**चौधरी बलबीर सिंह :** आपने कहा है कि पुलीटीकल ऐक्सपलायटेशन नहीं होनी चाहिए । बात सीधी है । संत फतेह सिंह जी ने व्रत रखा तो बड़े ज़िम्मेदार लोगों ने कहा कि यह स्टंट है । यहां भी बात उठी तो रूलिंग पार्टी की तरफ से उसे पुलीटीकल ऐक्सपलायटेशन कहा गया । सारी पार्टियों के फैसले को ध्यान में न रखा । फाज़िलका अबोहर की बात इस लिये हुई क्योंकि संत फतेह सिंह जी ने अग्नकुण्डों में जलने का ऐलान किया । उनकी ज़िन्दगी बचाने के लिऐ यह बात हुई । वहां युनानीमसली बात पास हुई थी कि चण्डीगढ़ किसी इलाके के बदले में नहीं लिया जायगा लेकिन अब सरकार ने ऐलान......

**ਸ਼੍ਰੀ ਸਪੀਕਰ :** ਇਹ ਪੁਆਇੰਟ ਆਫ ਆਰਡਰ ਨਹੀਂ ਹੈ । (It is not a point of order.)

**चौधरी बलबीर सिंह :** (विघ्न) मेरा प्वायंट आफ आर्डर यह है कि इन्होंने कहा कि हमने दिल्ली वाली सरकार का फैसला मन्ज़ूर नहीं किया तो चिठी के क्या मायने हैं....(विघ्न) वह तो एक पैकेज डील थी यह नहीं कि उस का एक हिस्सा मानेंगे और दूसरा नहीं । वह इकट्ठा फैसला था .........

**ਸ਼੍ਰੀ ਸਪੀਕਰ :** ਇਹ ਇਸ ਦੀ ਡਿਸਕਸ਼ਨ ਦਾ ਮੌਕਾ ਨਹੀਂ ਹੈ । ਤੁਸੀਂ ਤਾਂ ਡਿਸਕਸ਼ਨ ਸ਼ੁਰੂ ਕਰ ਦਿਤੀ ਹੈ । (ਵਿਘਨ) ਇਸ ਤਰ੍ਹਾਂ ਇਕ ਦੂਜੇ ਤੇ ਚਿਕੜ ਉਛਾਲ ਕੇ ਸੂਬੇ ਦੀ ਸੇਵਾ ਨਹੀਂ ਹੁੰਦੀ । (ਵਿਘਨ) (This is not the time to start a discussion on this matter; (*Interruption*) we do not serve the interests of the State by maligning each other.)

**ਕੈਪਟਨ ਰਤਨ ਸਿੰਘ :** ਆਨ ਏ ਪੁਆਇੰਟ ਆਫ ਆਰਡਰ, ਸਰ । ਪਹਿਲੇ ਦਿਨ ਜਿਸ ਦਿਨ ਕਿ ਐਡਜਰਨਮੈਂਟ ਮੋਸ਼ਨ ਮੂਵ ਹੋਈ ਸੀ ਤਾਂ ਆਪ ਨੇ ਹੁਕਮ ਦਿਤਾ ਸੀ ਕਿ ਚੂੰਕਿ ਫਾਜ਼ਿਲਕਾ ਅਬੋਹਰ ਦਾ ਰੈਜ਼ੋਲਯੂਸ਼ਨ ਐਡਮਿਟ ਕਰਨਾ ਹੈ ਇਸ ਲਈ ਹੋਰ ਗਲ ਨਾ ਕਰੋ । ਅਸੀਂ ਚੁਪ ਹੋ ਗਏ, ਮਗਰ ਹੁਣ ਸਾਨੂੰ ਬੜਾ ਦੁਖ ਹੋ ਰਿਹਾ ਹੈ.....

ਸ਼੍ਰੀ ਸਪੀਕਰ : ਇਸ ਬਹਿਸ ਲਈ ਬੜੇ ਮੌਕੇ ਆਉਂਦੇ ਹਨ । (There are a number of opportunities for raising this discussion.)

ਕੈਪਟਨ ਰਤਨ ਸਿੰਘ : ਮੈਂ ਗਰਮੀ ਪੈਦਾ ਕਰਨ ਲਈ ਖੜ੍ਹਾ ਨਹੀਂ ਹੋਇਆ, ਠੰਡਾ ਪਾਣੀ ਪਾਉਣ ਲਈ ਖੜ੍ਹਾ ਹੋਇਆ ਹਾਂ । ਚੀਫ ਮਨਿਸਟਰ ਸਾਹਿਬ ਨੇ ਕਿਹਾ ਸੀ ਕਿ ਪੋਲੀਟੀਕਲ ਪਾਰਟੀਆਂ ਦੇ ਨੁਮਾਇੰਦਿਆਂ ਨੂੰ ਸਦਾ ਪੱਤਰ ਭੇਜਣ ਲਗਾ ਹਾਂ ਤਾਂ ਕਿ ਅਸੀਂ ਡਿਸਕਸ ਕਰ ਸਕੀਏ, ਵੇਜ਼ ਐਂਡ ਮੀਨਜ਼ ਕੱਢ ਸਕੀਏ । ਆਪ ਨੇ ਕਿਹਾ ਕਿ ਕੋਆਪਰੇਸ਼ਨ ਦਿਉ । ਇਹ ਕੋਆਪਰੇਸ਼ਨ ਦੇਣਾ ਸਾਡਾ ਫਰਜ਼ ਬਣਦਾ ਹੈ, ਪੰਜਾਬੀ ਹੋਣ ਦੇ ਨਾਤੇ । (ਤਾੜੀਆਂ) ਮਗਰ ਇਹ ਜਿਹੜੀ ਆਪ ਦੇ ਦਫ਼ਤਰ ਵਲੋਂ ਚਿੱਠੀ ਆਈ ਹੈ :

> "With reference to your notice of Resolution dated the 13th February, 1970 relating to the disapproval of the decision of the Central Government regarding Chandigarh, I am directed to inform you that the notice of your Resolution mentioned above was referred to the Leader of the House for allotment of time under Rule 30(1) for its discussion........."

ਆਪ ਨੇ ਰੂਲਜ਼ ਦੇ ਮੁਤਾਬਿਕ ਇਹ ਨੋਟਿਸ ਲੀਡਰ ਆਫ ਦੀ ਹਾਊਸ ਨੂੰ ਭੇਜਿਆ ਪਰ ਇਨ੍ਹਾਂ ਨੇ ਇਹ ਕਹਿ ਕੇ ਟਾਲ ਦਿਤਾ ਕਿ ਬਜਟ ਸੈਸ਼ਨ ਵਿਚ ਇਸ ਗੱਲ ਨੂੰ ਬਜਟ ਦੀ ਬਹਿਸ ਤੇ ਡਿਸਕਸ ਕਰ ਸਕਦੇ ਹਾਂ । ਇਸ ਤੋਂ ਸਾਬਤ ਹੁੰਦਾ ਹੈ ਕਿ ਚੀਫ ਮਨਿਸਟਰ ਕਿਸ ਤਰ੍ਹਾਂ ਸੋਚਦੇ ਹਨ .. ...

ਸ਼੍ਰੀ ਸਪੀਕਰ : ਇਹ ਕਿਹੜਾ ਠੰਡਾ ਪਾਣੀ ਹੈ। (Does the hon. Member call it cold water ?)

ਕੈਪਟਨ ਰਤਨ ਸਿੰਘ : ਮੈਂ ਹਾਲੇ ਗੱਲ ਮੁਕਾਈ ਨਹੀਂ । ਮੈਂ ਚੀਫ ਮਨਿਸਟਰ ਸਾਹਿਬ ਨੂੰ ਦਰਖਾਸਤ ਕਰਾਂਗਾ ਕਿ ਇਹ ਇਸ ਗੱਲ ਤੇ ਨਜ਼ਰਸਾਨੀ ਕਰਨ ਅਤੇ ਇਸ ਗੱਲ ਲਈ ਟਾਈਮ 10-15 ਦਿਨ ਬਾਅਦ ਦੇ ਦੇਣ । ਇਹ ਇਸ਼ੂ ਇਤਨਾ ਇਮਪਾਰਟੈਂਟ ਹੈ ਕਿ ਇਸ ਨੂੰ ਜਿਸ ਸਪਿਰਟ ਵਿਚ ਡਿਸਕਸ ਕਰਨਾ ਚਾਹੀਦਾ ਹੈ ਅਸੀਂ ਉਸੇ ਵਿਚ ਡਿਸਕਸ ਕਰਾਂਗੇ ਮਗਰ ਹਾਊਸ ਨੂੰ ਇਸ ਲਈ ਵਕਤ ਦੇਣਾ ਚਾਹੀਦਾ ਹੈ । ਲੋਕ ਚੀਫ ਮਨਿਸਟਰ ਸਾਹਿਬ ਤੇ ਸ਼ਕ ਕਰਦੇ ਹਨ ਅਤੇ ਇਸ ਤਰ੍ਹਾਂ ਦੀਆਂ ਗੱਲਾਂ ਤੋਂ ਉਹ ਸ਼ਕ ਸਾਬਤ ਹੁੰਦਾ ਹੈ, ਸੋ ਇਸ ਤੇ ਮੁੜਕੇ ਵਿਚਾਰ ਕਰਨਾ ਚਾਹੀਦਾ ਹੈ ।

ਮੁੱਖ ਮੰਤਰੀ : ਸਪੀਕਰ ਸਾਹਿਬ, ਪਹਿਲੀ ਗੁਜ਼ਾਰਿਸ਼ ਤਾਂ ਇਹ ਕਰਾਂਗਾ ਕਿ ਜਿਸ ਦਿਨ ਦਾ ਸਦਨ ਸ਼ੁਰੂ ਹੋਇਆ ਹੈ, ਫਾਜ਼ਿਲਕਾ ਅਬੋਹਰ ਤੇ ਹਾਊਸ ਦਾ ਕਿੰਨਾ ਵਕਤ ਲਗਾ ਹੈ ਇਹ ਆਪ ਕੈਲਕੂਲੇਟ ਕਰਾ ਲਓ । ਇਨ੍ਹਾਂ ਨੂੰ ਇਸ ਤੇ ਇਕ ਦਿਨ ਹੀ ਮਿਲ ਸਕਦਾ ਹੈ ਪਰ ਇਨ੍ਹਾਂ ਨੇ ਉਸ ਤੋਂ ਬਹੁਤ ਵਧ ਸਮਾਂ ਇਸ ਮਸਲੇ ਤੇ ਲਾਇਆ ਹੈ ਮੌਕਾ ਬੇਮੌਕਾ, ਕੋਈ ਦਿਨ ਨਹੀਂ ਜਾਂਦਾ ਜਦ ਕਿ ਫਾਜ਼ਿਲਕਾ ਅਤੇ ਅਬੋਹਰ ਦੀ ਗੱਲ ਨਹੀਂ ਕੀਤੀ ਜਾਂਦੀ, ਇਹ ਗੱਲ ਜ਼ਰੂਰ ਕਰਨੀ ਹੈ । ਇਸ ਤਰ੍ਹਾਂ ਕਿਉਂ ਇਨ੍ਹਾਂ ਲਈ ਜ਼ਰੂਰੀ ਹੋ ਗਿਆ ਹੈ ਕਿ ਇਸ ਤਰ੍ਹਾਂ ਇਸ ਕੇਸ ਬਾਰੇ ਗਲ ਕੀਤੀ ਜਾਵੇ । ਮੈਂ ਤਾਂ ਇਹ ਕਿਹਾ ਹੈ ਕਿ ਬਜਟ ਸੈਸ਼ਨ ਚਲ ਰਿਹਾ ਹੈ ਬਜਟ ਤੇ ਜਨਰਲ ਡਿਸਕਸ਼ਨ ਹੋਣੀ ਹੈ, ਫਿਰ ਡੀਮਾਂਡਾਂ ਤੇ ਬਹਿਸ ਹੋਣੀ ਹੈ ਅਤੇ ਫਿਰ ਐਪਰੋਪਰੀਏਸ਼ਨ ਬਿਲ ਆਉਣਾ ਹੈ ਇਸ ਲਈ ਮੈਂਬਰ ਸਾਹਿਬਾਨ ਨੂੰ ਇਸ ਗੱਲ ਦਾ ਹਵਾਲਾ ਦੇਣ ਲਈ ਕਾਫੀ ਸਮਾਂ ਮਿਲ ਜਾਵੇਗਾ ।

ਦੂਜੀ ਪੋਜ਼ੀਸ਼ਨ ਜਿਹੜੀ ਅਪੋਜ਼ੀਸ਼ਨ ਨੇ ਲਈ ਹੈ ਉਸ ਅਨੁਸਾਰ ਇਹ ਕਿਹਾ ਹੈ ਕਿ ਉਹ ਸੱਚੀ ਸਪਿਰਟ ਵਿਚ ਸਰਕਾਰ ਨੂੰ ਇਸ ਕੇਸ ਦੇ ਤਿਆਰ ਕਰਨ ਵਿਚ ਸਹਿਯੋਗ ਦੇਣਗੇ । ਉਨ੍ਹਾਂ ਦੀ ਸਪਿਰਟ ਤਾਂ, ਸਪੀਕਰ ਸਾਹਿਬ, ਤੁਸੀਂ ਵੇਖ ਹੀ ਲਈ ਹੈ, ਹੁਣੇ ਹੀ (ਵਿਘਨ) ਅਗੋਂ ਜਿਹੜੀ ਸਪਿਰਟ ਇਹ ਵਿਖਾਣਗੇ ਉਹ ਸਾਰਿਆਂ ਦੇ ਸਾਹਮਣੇ ਆ ਜਾਵੇਗੀ ।

ਇਸ ਬਾਰੇ ਮੈਂ ਪਹਿਲਾਂ ਹੀ ਹਾਊਸ ਨੂੰ ਦਸ ਚੁਕਿਆ ਹਾਂ ਕਿ ਪੰਜਾਬੀ ਬੋਲਦੇ ਇਲਾਕਿਆਂ ਦੇ ਪੰਜਾਬ ਵਿਚ ਲਿਆਣ ਬਾਰੇ ਕੇਸ ਤਿਆਰ ਕਰਨ ਲਈ ਇਕ ਕਮੇਟੀ ਬਣਾਈ ਜਾ ਰਹੀ ਹੈ ਗੌਰਮੈਂਟ ਵੀ ਇਸ ਵਿਚ ਮਦਦ ਕਰੇਗੀ ਅਤੇ ਇਸ ਵਿਚ ਵੱਖ ਵੱਖ ਪਾਰਟੀਆਂ ਦੇ ਨੁਮਾਇੰਦੇ ਹੋਣਗੇ । ਮੈਂ ਆਪ ਦੀ ਰਾਹੀਂ ਇਹ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਇਸ ਕਮੇਟੀ ਵਿਚ ਉਹ ਮੈਂਬਰ ਸਾਹਿਬਾਨ ਆਣ ਜਿਹੜੇ ਵਕਤ ਦੇ ਸਕਣ ਅਤੇ ਕੇਸ ਤਿਆਰ ਕਰਨ ਵਿਚ ਕੰਮ ਕਰਨ ਲਈਂ ਤਿਆਰ ਹੋਣ । ਐਵੇਂ ਨੁਮਾਇੰਦੇ ਭਰਨ ਦਾ ਕੋਈ ਫਾਇਦਾ ਇਸ ਕਮੇਟੀ ਨੂੰ ਨਹੀਂ ਹੋ ਸਕੇਗਾ । ਅਸੀਂ ਸਾਰੇ ਕਦਮ ਉਠਾ ਰਹੇ ਹਾਂ ਅਤੇ ਉਠਾਵਾਂਗੇ ਕਿ ਫਾਜ਼ਿਲਕਾ ਤਸੀਲ ਦੇ ਪਿੰਡਾਂ ਨੂੰ ਪੰਜਾਬ ਵਿਚ ਰਖਿਆ ਜਾਵੇ ਇਸ ਕੰਮ ਲਈ ਸਾਰਿਆਂ ਲੋਕਾਂ ਦਾ ਸਹਿਯੋਗ ਲਵਾਂਗੇ । ਅਸੀਂ ਸਾਰੇ ਕਦਮ ਉਠਾ ਰਹੇ ਹਾਂ ਕਿ ਕੋਈ ਵੀ ਇਲਾਕਾ ਸਾਡੇ ਪਾਸੋਂ ਨਾ ਜਾਵੇ ਅਤੇ ਕਿਸੇ ਨੂੰ ਜਾਣ ਨਹੀਂ ਦਿੰਦੇ । ਕਿਸੇ ਇਕ ਅਧ ਇਨਡੀਵਿਜੂਅਲ ਦੀ ਗੱਲ ਹੋ ਜਾਵੇ ਤਾਂ ਕਹਿ ਨਹੀਂ ਸਕਦਾ ਪਰ ਇਸ ਨੂੰ ਮਾਸ ਮੂਵਮੈਂਟ ਨਹੀਂ ਬਣਨ ਦਿੰਦੇ । ਅਤੇ ਨਾ ਹੀ ਚਾਹੁੰਦੇ ਹਾਂ ਕਿ ਇਸ ਤਰ੍ਹਾਂ ਹੋਵੇ । ਜਿਥੇ ਤਕ ਚੌਧਰੀ ਰਾਮ ਸਿੰਘ ਨੇ ਇਸ ਗੱਲ ਦਾ ਜ਼ਿਕਰ ਕੀਤਾ ਹੈ ਕਿ ਇਨ੍ਹਾਂ ਇਲਾਕਿਆਂ ਵਲ ਧਿਆਨ ਨਹੀਂ ਦਿਤਾ ਜਾ ਰਿਹਾ ਇਸ ਬਾਰੇ ਮੈਂ ਦਸ ਦੇਣਾ ਚਾਹੁੰਦਾ ਹਾਂ ਕਿ ਧਾਰ ਬਲਾਕ ਵਿਚ 1 ਮਾਰਚ, 1970 ਤੋਂ ਸਬ-ਤਸੀਲ ਖੋਲ੍ਹ ਦਿਤੀ ਗਈ ਹੈ ਅਤੇ ਇਸੇ ਤਰ੍ਹਾਂ ਡੇਹਰਾ ਬਸੀ ਵਿਚ ਇਕ ਸਬ-ਤਸੀਲ ਕਾਇਮ ਕਰ ਦਿਤੀ ਗਈ ਹੈ । ਜਿਹੜੇ ਇਲਾਕੇ ਬਾਰਡਰ ਦੇ ਨਾਲ ਲਗਦੇ ਹਨ ਉਨ੍ਹਾਂ ਵਿਚ ਅਫ਼ਸਰ ਜਾਂਦੇ ਹਨ ਅਤੇ ਉਨ੍ਹਾਂ ਵਿਚ ਡਿਵੈਲਪਮੈਂਟ ਦਾ ਕੰਮ ਤੇਜ਼ੀ ਨਾਲ ਕੀਤਾ ਜਾ ਰਿਹਾ ਹੈ ਅਤੇ ਸਰਕਾਰ ਇਸ ਕੋਸ਼ਿਸ਼ ਵਿਚ ਹੈ ਕਿ ਹਿੰਦੂ, ਸਿੱਖ, ਹਰੀਜਨ ਸਾਰੇ ਇਕੱਠੇ ਹੋ ਕੇ ਇਸ ਵਿਚ ਯੋਗ ਦਾਨ ਦੇਣ ਅਤੇ ਪੰਜਾਬ ਵਿਚ ਰਹਿਣ । ਇਸ ਲਈ ਇਸ ਗਲ ਬਾਰੇ ਤੈਸ਼ ਵਿਚ ਨਹੀਂ ਆਉਣਾ ਚਾਹੀਦਾ ਅਤੇ ਅਸੀਂ ਕੋਈ ਇਲਾਕਾ ਦਾਨ ਨਹੀਂ ਦੇ ਰਹੇ । ਹਰ ਇਕ ਪਿੰਡ ਬਾਰੇ ਕੇਸ ਤਿਆਰ ਕੀਤਾ ਜਾਵੇਗਾ ਅਤੇ ਮੈਨੂੰ ਆਸ ਹੈ ਕਿ ਜੇਕਰ ਸਾਰੇ ਇਕ ਮੁੱਠ ਹੋ ਕੇ ਇਕ ਆਵਾਜ਼ ਹੋ ਕੇ ਕੇਸ ਨੂੰ ਪੁਟ ਕਰਾਂਗੇ ਤਾਂ ਕਮਿਸ਼ਨ ਉਸ ਦੇ ਖਿਲਾਫ ਫੈਸਲਾ ਨਹੀਂ ਦੇ ਸਕੇਗਾ । ਪਰ ਜੇਕਰ ਇਸ ਤਰ੍ਹਾਂ ਖਿਚਾ ਤਾਣਾ ਕੀਤੀ ਗਈ ਤਾਂ ਪਤਾ ਨਹੀਂ ਇਸ ਦਾ ਕੀ ਇਲਾਜ ਹੋਵੇਗਾ । ਇਸ ਲਈ ਮੇਰੀ ਬੇਨਤੀ ਹੈ ਕਿ ਹਰ ਰੋਜ਼ ਫਾਜ਼ਿਲਕਾ ਅਤੇ ਅਬੋਹਰ ਬਾਰੇ ਗੱਲ ਛੇੜਨ ਦਾ ਕੋਈ ਫਾਇਦਾ ਨਹੀਂ ਅਤੇ ਇਸ ਨਾਲ ਡਰ ਹੈ ਕਿ ਕੇਸ ਖਰਾਬ ਨਾ ਹੋ ਜਾਵੇ । ਮੈਂ ਹਾਊਸ ਨੂੰ ਯਕੀਨ ਦਿਵਾਂਦਾ ਹਾਂ ਕਿ ਇਸ ਕੇਸ ਵਿਚ ਸਾਰਿਆਂ ਦੀ ਕੁਆਪਰੇਸ਼ਨ ਲਵਾਂਗੇ ਅਤੇ ਨਾਲ ਲੈ ਕੇ ਚਲਾਂਗੇ ਅਤੇ ਫਾਜ਼ਿਲਕਾ ਅਬੋਹਰ ਦਾ ਕੇਸ ਤਿਆਰ ਕਰਾਂਗੇ ਅਤੇ ਹਰਿਆਣਾ ਅਤੇ ਹਿਮਾਚਲ ਦੇ ਹਰ ਪੁਆਇੰਟ ਨੂੰ ਰਸਿਸਟ ਕਰਾਂਗੇ । ਇਸ ਲਈ ਮੈਂ ਸਾਰੇ ਮੈਂਬਰ ਸਾਹਿਬਾਨ ਅਗੇ ਪਰਾਥਨਾ ਕਰਾਂਗਾ ਕਿ ਕਮੇਟੀ ਬਣਾਈ ਜਾ ਰਹੀ ਹੈ ਇਸ ਲਈ ਇਸ ਗੱਲ ਤੇ ਬਹਿਸ ਨਾ ਕਰਨ ਅਤੇ ਉਸ ਕਮੇਟੀ ਵਿਚ ਕਿਉਂਕਿ ਫਰੀ ਡਿਸਕਸ਼ਨ ਦਾ ਮੌਕਾ ਮਿਲੇਗਾ ਅਤੇ ਇਕ ਛੋਟਾ ਦਾਇਰਾ ਹੋਵੇਗਾ ਉਥੇ ਇਨ੍ਹਾਂ ਗੱਲਾਂ ਬਾਰੇ ਇਹ ਆਪਣੀ ਰਾਏ ਦੇਣ । ਹੁਣ ਹਾਊਸ ਦੀ ਦੂਜੀ ਕਾਰਵਾਈ ਨੂੰ ਸ਼ੁਰੂ ਕਰਨਾ ਚਾਹੀਦਾ ਹੈ ।

**चौधरी बलबीर सिंह :** व्यवस्था का प्रश्न ।

**ਸ੍ਰੀ ਸਪੀਕਰ :** ਹਾਊਸ ਦੇ ਸਾਹਮਣੇ ਕਿਹੜਾ ਮਸਲਾ ਹੈ ਜਿਸ ਬਾਰੇ ਤੁਸੀਂ ਪੁਆਇੰਟ ਆਫ ਆਰਡਰ ਰੇਜ਼ ਕਰਨਾ ਚਾਹੁੰਦੇ ਹੋ ? (ਵਿਘਨ) (What is the matter before the House about which the hon. Member wants to raise a point of order ?)

चौधरी बलबीर सिंह : आप मेरा व्यवस्था का प्रश्न सुन लें और अगर ठीक न हो तो आप उसे आउट आफ आर्डर करार दे सकते हैं। सुन तो लें । मेरा प्वायंट आफ आर्डर यह है कि कैप्टन रतन सिंह जी ने एक सवाल उठाया, उसका आपकी तरफ से जवाब आ गया कि इसे ऐडमिट नहीं किया जा सकता और ऐडजर्नमेंट मोशन पर बहस के स्थान पर इस सवाल को हर बात पर छेड़ा जा रहा है और कई और ढंगों से इस सवाल पर डिसकशन हो चुकी है । जो रैजोल्यूशन की बात थी उस पर आपने यह कहा है कि कागज़ लीडर आफ दी हाऊस को भजे थे, वह नहीं माने और आपके पास बिना भी आ गई जिस पर उसको रद्द किया गया था । (विघ्न) मगर बात अब भी उसी मसले पर चल रही है । इसलिये अगर आप इजाज़त दें तो दो घंटे इस बात पर बहस हो जाए और मामला खत्म होजाए । (विघ्न) आपकी तरफ से इजाज़त न देने की वजह से हर सवाल पर और हर काल अटेनशन मोशन पर यह बात चलती जाएगी । इसलिये आप इसके बारे में वक्त दे दें ताकि बात खत्म हो जाए (विघ्न)

**ਸ੍ਰੀ ਸਪੀਕਰ:** ਤੁਸੀਂ ਮੇਰੇ ਚੈਂਬਰ ਵਿਚ ਤਸ਼ਰੀਫ ਲੈ ਆਉਣਾ, ਸਾਰੀ ਗੱਲ ਵਿਸਥਾਰ ਨਾਲ ਡਿਸਕਸ ਕਰ ਲਵਾਂਗੇ !

ਸ੍ਰੀ ਕੇਵਲ ਕ੍ਰਿਸ਼ਨ ਜੀ ਤੁਸੀਂ ਆਪਣੀ ਕਾਲ-ਅਟੈਨਸ਼ਨ ਮੋਸ਼ਨ ਪੜ੍ਹੋ (ਵਿਘਨ) (I would request Chaudhri Balbir Singh to come to my Chamber and we would discuss this matter in detail.

Now I would request Shri Kewal Krishan to read out his call-attention motion.) (*Interruption*)

**ਸਰਦਾਰ ਸੰਤੋਖ ਸਿੰਘ ਰੰਧਾਵਾ:** ਆਨ ਏ ਪੁਆਇੰਟ ਆਫ ਆਰਡਰ, ਸਰ. (ਵਿਘਨ)

**ਸ੍ਰੀ ਸਪੀਕਰ** : ਤੁਸੀਂ ਸਰਦਾਰ ਸੰਤੋਖ ਸਿੰਘ ਜੀ, ਹੁਣ ਸਜ ਜਾਉ । (I would request Sardar Santokh Singh to resume his seat.)

**ਸਰਦਾਰ ਸੰਤੋਖ ਸਿੰਘ ਰੰਧਾਵਾ:** ਸਪੀਕਰ ਸਾਹਿਬ, ਤੁਸੀਂ ਮੇਰਾ ਪੁਆਇੰਟ ਆਫ ਆਰਡਰ ਤਾਂ ਸੁਣ ਲਉ । ਚੀਫ ਮਨਿਸਟਰ ਸਾਹਿਬ ਨੇ ਫਾਜ਼ਿਲਕਾ ਦੇ ਕੇਸ ਬਾਰੇ ਸੋਚਣ ਲਈ ਇਕ ਕਮੇਟੀ ਬਨਾਣ ਦਾ ਇਲਾਨ ਕੀਤਾ ਹੈ ਇਸ ਲਈ ਮੇਰੀ ਬੇਨਤੀ ਇਹ ਹੈ ਕਿ ਜੇਕਰ ਸਰਦਾਰ ਉਮਰਾਉ ਸਿੰਘ ਵਾਲਾ ਰੈਜ਼ੋਲਿਊਸ਼ਨ ਪਹਿਲਾਂ ਪਾਸ ਹੋ ਜਾਵੇ ਅਤੇ ਬਾਦ ਵਿਚ ਕਮੇਟੀ ਬਣਾਈ ਜਾਵੇ ਤਾਂ ਚੰਗਾ ਰਹੇਗਾ ਅਤੇ ਕਮੇਟੀ ਦੇ ਹਥ ਵਿਚਾਰ ਕਰਨ ਲਈ ਮਜ਼ਬੂਤ ਹੋਣਗੇ। (ਵਿਘਨ)

**ਸ੍ਰੀ ਸਪੀਕਰ** : ਇਹ ਪੁਆਇੰਟ ਆਫ ਆਰਡਰ ਨਹੀਂ ਹੈ (This is no point of order.)

**ਸਰਦਾਰ ਕਿਰਪਾਲ ਸਿੰਘ** : ਸਪੀਕਰ ਸਾਹਿਬ, ਆਨ ਏ ਪੁਆਇੰਟ ਆਫ ਆਰਡਰ। ਬੇਨਤੀ ਇਹ ਹੈ ਕਿ ਹੁਣ ਵੀ ਤੇ ਕਲ੍ਹ ਵੀ ਮੈਂਬਰਾਂ ਨੇ ਇਸ ਗੱਲ ਦਾ ਜ਼ਿਕਰ ਕੀਤਾ ਹੈ ਅਤੇ ਇਹ ਗੱਲ ਸਪਸ਼ਟ ਹੋ ਗਈ ਹੈ ਕਿ ਇਸ ਸਦਨ ਦੀ ਪਰਬਲ ਇੱਛਾ ਹੈ ਕਿ ਇਸ ਮਾਮਲੇ ਤੇ ਬਹਿਸ ਹਾਊਸ ਵਿਚ ਕੀਤੀ ਜਾਵੇ ਤਾਂ ਕਿਹੜੀ ਗੱਲ ਹੈ ਜਿਹੜੀ ਇਸ ਵਿਚ ਰੋਕ ਪਾਂਦੀ ਹੈ । ਤੁਹਾਡੇ ਪਾਸ ਸਾਰੇ ਇਖਤਿਆਰ ਹਨ । (ਵਿਘਨ)

**ਸ਼੍ਰੀ ਸਪੀਕਰ :** ਰੂਲਜ਼ ਦੇ ਮੁਤਾਬਿਕ ਬਹਿਸ ਹੋ ਸਕਦੀ ਹੈ ਪਰ ਇਹ ਮੇਰੇ ਵਸ ਦੀ ਗਲ ਨਹੀਂ, ਗੌਰਮੈਂਟ ਦੇ ਵਸ ਦੀ ਹੈ । ਉਨ੍ਹਾਂ ਨੇ ਵਕਤ ਦੇਣਾ ਨਹੀਂ ਮੰਨਿਆਂ ਇਸ ਲਈ ਮੈਂ ਆਪ ਵਕਤ ਨਹੀਂ ਰਖ ਸਕਦਾ । (ਵਿਘਨ) (Discussion could be raised on this matter under the Rules; but it is beyond my power. I referred this matter to the Government but they did not agree to allot time for this discussion. I can not allocate time for its discussion on my own.)

**ਮੇਜਰ ਹਰਿੰਦਰ ਸਿੰਘ :** ਮੈਂ, ਸਪੀਕਰ ਸਾਹਿਬ, ਇਸ ਗੱਲ ਬਾਰੇ ਐਨੀ ਹੀ ਅਰਜ ਕਰਨੀ ਚਾਹੁੰਦਾ ਹਾਂ ਕਿ ਸੀ. ਐਮ. ਸਾਹਿਬ ਜੇਕਰ ਇਹ ਕਰ ਦੇਣ ਕਿ ਇਸੇ ਸੈਸ਼ਨ ਦੇ ਦੌਰਾਨ ਕਮੇਟੀ ਬਣਾ ਦਿਤੀ ਜਾਵੇ ਅਤੇ ਉਹ ਕਮੇਟੀ ਇਸ ਮਾਮਲੇ ਤੇ ਵਿਚਾਰ ਕਰ ਲਵੇ ਅਤੇ ਜਿਹੜਾ ਸਿਟਾ ਨਿਕਲੇ ਅਸੈਂਬਲੀ ਵਿਚ ਲਿਆਂਦਾ ਜਾਵੇ ਤਾਂ ਕਿ ਮੈਂਬਰ ਸਾਹਿਬਾਨ ਦੀ ਤਸਲੀ ਹੋ ਜਾਵੇ । ਜੇਕਰ ਸੈਸ਼ਨ ਤੋਂ ਬਾਦ ਕਮੇਟੀ ਬਣੀ ਅਤੇ ਡਲਿਬਰੇਸ਼ਨਜ਼ ਬਾਅਦ ਵਿਚ ਹੋਈਆਂ ਤਾਂ ਕੋਈ ਫਾਇਦਾ ਨਹੀਂ ਹੋਵੇਗਾ। ਅਸੀਂ ਜਦ ਕਿ ਕਹਿ ਰਹੇ ਹਾਂ ਕਿ ਅਸੀਂ ਇਸ ਕਾਰਜ਼ ਵਿਚ ਸਿਨਸੀਅਰ ਹਾਂ ਅਤੇ ਕਿਸੇ ਦੀ ਸਿਨਸੈਰੇਟੀ ਤੇ ਡਾਊਟ ਨਹੀਂ ਕਰਦੇ ਇਸ ਲਈ ਇਨ੍ਹਾਂ ਨੂੰ ਵੀ ਡਾਊਟ ਨਹੀਂ ਕਰਨਾ ਚਾਹੀਦਾ । ਅਗਰ ਸੈਸ਼ਨ ਖਤਮ ਹੋ ਗਿਆ ਅਤੇ ਕਮੇਟੀ ਦੀਆਂ ਡਲਿਬਰੇਸ਼ਨਾਂ ਬਾਅਦ ਵਿਚ ਸ਼ੁਰੂ ਕੀਤੀਆਂ ਗਈਆਂ ਤਾਂ ਕੇਸ ਕਮਜ਼ੋਰ ਹੋ ਜਾਵੇਗਾ ਅਤੇ ਇਨ੍ਹਾਂ ਡਲਿਬਰੇਸ਼ਨਜ਼ ਤੋਂ ਬਾਦ ਮਤਾ ਪਾਸ ਕਰ ਸਕੀਏ ਤਾਂ ਸਾਰੇ ਹਾਊਸ ਨੂੰ ਆਪਣੇ ਖਿਆਲਾਤ ਦਾ ਇਜ਼ਹਾਰ ਕਰਨ ਦਾ ਮੌਕਾ ਮਿਲ ਸਕੇਗਾ । ਇਹ ਇਕ ਵਾਇਆ ਮੀਡੀਆ ਹੈ ਜੇਕਰ ਸੀ. ਐਮ. ਸਾਹਿਬ ਮੰਨ ਲੈਣ ਤਾਂ ।

**ਮੁੱਖ ਮੰਤਰੀ:** ਇਸ ਕਮੇਟੀ ਨੂੰ ਜਲਦੀ ਤੋਂ ਜਲਦੀ ਇਸੇ ਸੈਸ਼ਨ ਵਿਚ ਹੀ ਬਨਾਣ ਦਾ ਯਤਨ ਕਰਾਂਗੇ ।

---

## CALL-ATTENTION NOTICES

(ਕ੍ਰਮ ਨੰ: 70)

**ਸਰਦਾਰ ਕਿਰਪਾਲ ਸਿੰਘ :** ਮੈਂ ਸਰਕਾਰ ਦਾ ਧਿਆਨ ਲੋਕ ਮਹੱਤਤਾ ਦੇ ਇਕ ਜ਼ਰੂਰੀ ਮਾਮਲੇ ਵੱਲ ਦਿਵਾਉਂਦਾ ਹਾਂ ਅਰਥਾਤ, ਅੰਮ੍ਰਿਤਸਰ ਸ਼ਹਿਰ ਵਿਚ ਲਾਊਡ-ਸਪੀਕਰ ਦਾ ਇਸਤੇਮਾਲ ਸਰਕਾਰੀ ਕਾਨੂੰਨ ਦੇ ਵਿਰੁਧ ਖੁਲ੍ਹੇ ਆਮ ਹੋ ਰਿਹਾ ਹੈ। ਸਿਨਮਾਂ ਵਾਲਿਆਂ ਨੇ ਤਾਂਗਿਆਂ, ਰਿਕਸ਼ਿਆਂ ਤੇ ਲਾਊਡ ਸਪੀਕਰ ਲਾ ਕੇ ਫਿਲਮੀ ਗਾਣਿਆਂ ਨਾਲ ਆਪਣੇ ਪ੍ਰਾਪੇਗੰਡੇ ਦਾ ਐਨਾ ਸ਼ੋਰ ਪੈਦਾ ਕਰ ਦਿਤਾ ਹੈ ਕਿ ਆਮ ਕਾਰੋਬਾਰ ਮਤਲੂਜ ਹੋ ਕੇ ਰਹਿ ਗਿਆ ਹੈ । ਇਹਦੇ ਤੇ ਦੂਜਾ ਸਿਤਮ ਸ਼ਰਾਬ ਦੇ ਠੇਕੇਦਾਰਾਂ ਨੇ ਸ਼ੁਰੂ ਕਰ ਦਿਤਾ ਹੈ ਸ਼ਰਾਬ ਦਾ ਪ੍ਰਚਾਰ ਕਰਨ ਲਈ ਅਜੀਬੋ ਗਰੀਬ ਨਾਅਰੇ ਸੜਕਾਂ ਤੇ ਗੂੰਜ ਰਹੇ ਹਨ । ਮੈਂ ਆਪਣੀ ਕੰਨੀ ਸੁਣਿਆ ਹਰੀਆਂ, ਪੀਲੀਆਂ, ਨੀਲੀਆਂ ਪਰੀਆਂ ਠੇਕੇਦਾਰਾਂ ਦੀ ਕੈਦ ਤੋਂ ਆਜ਼ਾਦ ਹੋ ਗਈਆਂ । ਠੇਕੇਦਾਰਾਂ ਦਾ ਪੁਲ ਟਟ ਗਿਆ ।

[ ਸਰਦਾਰ ਕਿਰਪਾਲ ਸਿੰਘ ]

ਠੇਕੇਦਾਰਾਂ ਦੀ ਖੁੰਦਕ, ਅਵਾਮ ਦਾ ਕਾਇਦਾ ਪੀਉ ਤੇ ਜੀਉ ਛੇ ਰੁਪਏ ਬੋਤਲ, ਮਿਲਾਵਟ ਸਾਬਤ ਕਰਨ ਵਾਲੇ ਨੂੰ ਇਨਾਮ ਦਿਤਾ ਜਾਵੇਗਾ, ਬਹਾਰਾਂ ਲੁਟ ਲਉ । ਇਨ੍ਹਾਂ ਦੇ ਨਾਲ ਤੀਂਜੇ ਰਲ ਗਏ ਹਨ ਲਾਟਰੀਆਂ ਵਾਲੇ । ਬਜ਼ਾਰੋ ਬਾਜ਼ਾਰ, ਚੌਕ ਚੌਕ ਵਿਚ ਕਿਸਮਤ ਦੀ ਥਿਊਰੀ ਦਾ ਪਰਵਾਹ. ਟਰੈਫਿਕ ਦੇ ਹਾਦਸਿਆਂ ਦਾ ਵੱਡਾ ਕਾਰਨ ਬਣ ਚੁਕਿਆ ਹੈ । ਜਿਨਸੀ ਜਜ਼ਬਾਤ ਭੜਕਾਊ ਫਿਲਮੀ ਗਾਨੇ ਕਿਰਤ ਦੇ ਮੁਕਾਬਲੇ ਤੇ ਕਿਸਮਤ ਦਾ ਪ੍ਰਚਾਰ ਅਤੇ ਸ਼ਰਾਬ ਦੀ ਕਸ਼ਸ਼ ਅਵਾਮੀ, ਇਖਲਾਕ ਦਾ ਬੇੜਾ ਗਰਕ ਕਰ ਰਹੇ ਹਨ ਅਤੇ ਇਨ੍ਹਾਂ ਦਾ ਜ਼ਰੀਆ ਬਣਿਆ ਹੈ ਲਾਊਡ-ਸਪੀਕਰ । ਕਾਰੋ ਬਾਰੀ ਲੋਕ ਦਿੱਲੀ, ਬੰਬਈ, ਕਲਕੱਤਾ ਵਗੈਰਾ ਨਾਲ ਟਰੰਕ ਕਾਲ ਰਾਹੀਂ ਗੱਲ ਕਰ ਰਹੇ ਹੁੰਦੇ ਹਨ ਕਿ ਯਕਾਯਕ ਲਾਊਡ ਸਪੀਕਰ ਵਾਲਾ ਵਾਰਦ ਹੋ ਜਾਂਦਾ ਏ । ਗਲਬਾਤ ਚਪਟ ਹੋ ਜਾਂਦੀ ਏ । ਕਾਲਾਂ ਤੇ ਖਰਚ ਕੀਤੀ ਰਕਮ ਜ਼ਾਇਆ ਹੋ ਜਾਂਦੀ ਏ । ਕਾਰੋ ਬਾਰ ਦਾ ਨੁਕਸਾਨ ਵੱਖਰਾ ਹੁੰਦਾ ਏ । ਰਾਤ ਧਰਮ ਦੇ ਨਾਂ ਤੇ ਲਾਊਡ-ਸਪੀਕਰ ਦਾ ਸ਼ੋਰ ਪੜ੍ਹਨ ਵਾਲੇ ਬਚਿਆਂ ਨੂੰ ਪੜ੍ਹਨ ਨਹੀਂ ਦੇਂਦਾ ਅਤੇ ਥੱਕੇ ਹੋਏ ਮੇਹਨਤੀਆਂ ਨੂੰ ਸੌਣ ਨਹੀਂ ਦੇਂਦਾ । ਸਰਕਾਰ ਨੂੰ ਕਾਨੂੰਨ ਤੇ ਅਮਲ ਕਰਵਾਉਣ ਲਈ ਏਧਰ ਫੌਰਨ ਧਿਆਨ ਦੇਣਾ ਚਾਹੀਦਾ ਹੈ । ਨਹੀਂ ਤੇ ਸਮਝਿਆ ਜਾਵੇਗਾ ਕਿ ਲਾਊਡ-ਸਪੀਕਰ ਵਜਾਉਣ ਦੀ ਪਾਬੰਦੀ ਮਹਿਜ਼ ਸਿਆਸੀ ਮਸਲਹਤ ਦਾ ਤਕਾਜ਼ਾ ਏ । ਸਰਕਾਰ ਜਨਤਾ ਦੇ ਸੁਖ ਸਾਧਨ ਕੰਮ ਕਾਜ. ਤਾਲਬ ਇਲਮਾਂ ਦੇ ਭਵਿਖ ਨੂੰ ਮੁੱਖ ਰਖਦਿਆਂ ਲਾਊਡ ਸਪੀਕਰ ਦੇ ਮੁਤੱਲਕ ਅਪਣੀ ਪਾਲਿਸੀ ਵਾਜਿਆ ਕਰੇ ।

**ਸ਼੍ਰੀ ਸਪੀਕਰ** : ਪ੍ਰਵਾਨ ਕੀਤਾ ਜਾਂਦਾ ਹੈ, ਸੰਬੰਧਤ ਵਜ਼ੀਰ ਸਾਹਿਬ ਬਿਆਨ ਦੇਣ ਦੀ ਕ੍ਰਿਪਾਲਤਾ ਕਰਨ (Admitted; the Minister concerned may please make a statement.)

**ਸਿਰਦਾਰ ਕਪੂਰ ਸਿੰਘ** : ਸਪੀਕਰ ਸਾਹਿਬ, ਮੈਂ ਆਪ ਦਾ ਅਤਿ ਧੰਨਵਾਦੀ ਹੋਵਾਂਗਾ ਜੇਕਰ ਮਾਨਯੋਗ ਮੈਂਬਰਾਂ ਨੂੰ ਦਸ ਦਿਤਾ ਜਾਵੇ ਕਿ 6 ਰੁਪਏ ਦੀ ਬੋਤਲ ਕਿਥੋਂ ਮਿਲਦੀ ਹੈ । (ਹਾਸਾ)

**ਸ਼੍ਰੀ ਸਪੀਕਰ** : ਸਰਦਾਰ ਕਪੂਰ ਸਿੰਘ ਜੀ, ਤੁਸੀਂ ਠੇਕਿਆਂ ਦੇ ਮੁਆਮਲੇ ਵਿਚ ਬੜੀ ਦਿਲਚਸਪੀ ਰਖਦੇ ਹੋ । (ਹਾਸਾ) [The hon. Member Sirdar Kapur Singh seems to be highly interested in the matter of liquor vends.] (Laughter)

ਕਾਲ-ਅਟੈਨਸ਼ਨ ਮੋਸ਼ਨ ਨੰ: 74

**Mr. Speaker.** (Call-Attention Notice No. 74, please.)

## WALK-OUT

**ਚੋਧਰੀ ਕੇਵਲ ਕ੍ਰਿਸ਼ਨ** : ਮੇਰੀ ਕਾਲ ਅਟੈਨਸ਼ਨ ਮੋਸ਼ਨ ਦਾ ਕੀ ਹੋਇਆ ਜੀ ?

**ਸ਼੍ਰੀ ਸਪੀਕਰ** : ਤੁਹਾਡੀ ਕਾਲ-ਅਟੈਨਸ਼ਨ ਮੋਸ਼ਨ ਨ: 77 ਪ੍ਰਵਾਨ ਨਹੀਂ ਹੋਈ । (Call-Attention Notice No. 77 given notice of by the hon. Member has not been admitted.)

**ਚੌਧਰੀ ਕੇਵਲ ਕ੍ਰਿਸ਼ਨ** : ਮੈਂ, ਸਪੀਕਰ ਸਾਹਿਬ, ਪ੍ਰੋਟੈਸਟ ਦੇ ਤੌਰ ਤੇ ਕਿ ਇਹ ਮੇਰੇ ਨਾਲ ਸਖਤ ਬੇਇਨਸਾਫ਼ੀ ਕੀਤੀ ਗਈ ਹੈ ਵਾਕ-ਆਊਟ ਕਰਦਾ ਹਾਂ, ਇਹ ਸਾਡਾ ਰਾਈਟ ਸੀ ।

(ਇਸ ਸਮੇਂ ਚੌਧਰੀ ਕੇਵਲ ਕ੍ਰਿਸ਼ਨ, ਚੌਧਰੀ ਤੁਲਸੀ ਰਾਮ ਚੌਹਾਨ ਅਤੇ ਸਰਦਾਰ ਦਰਸ਼ਨ ਸਿੰਘ ਕੇ. ਪੀ. ਵਾਕ-ਆਊਟ ਕਰ ਗਏ)

---

(Serial No. 74)

**Shri Gian Chand Kharbanda**: I beg to draw the attention of the Government towards an urgent matter of public importance, namely, leakage of English Paper of 8th Class before time and its sale one day earlier to the students at a cost ranging from Rs. 40 to Rs. 100 at Moga, district Ferozepur. The leakage of Middle Standard Examination Paper has caused discontentment among the students, their parents and the educational institutions in the district. The Minister is requested to make a detailed statement on the floor of the House.

**ਸ੍ਰੀ ਸਪੀਕਰ** : ਪ੍ਰਵਾਨ ਕੀਤੀ ਜਾਂਦੀ ਹੈ, ਸਬੰਧਤ ਵਜ਼ੀਰ ਸਾਹਿਬ ਬਿਆਨ ਦੇਣ ਦੀ ਕਿਰਪਾਲਤਾ ਕਰਨ । (Admitted; The Minister concerned may please make a statement.)

(क्रम संख्या 78)

**चौधरी बलबीर सिंह**:- मैं सरकार का ध्यान लोक हित के एक महत्वपूर्ण विषय की ओर दिलाना चाहता हूँ कि उद्योग विभाग में ज्यादतियां हो रही हैं । इस सम्बन्ध मे 24-9-69 को श्री जं. ऐस. वालिया, सैक्रेटरी फैडरेशन आफ इंडस्ट्रीज़ जालन्धर नें मुख्य मंत्री को एक शिकायत भेजी थी कि उद्योग विभाग ने कर्जे गलत ढंग से बांटे हैं । वूल टाप्स का कोटा उन को दिया गया है जिन के पास कोई कारखाना नहीं । परन्त सयासी दबाव के तहत केस ठप्प किया जा रहा है । केवल लुधियाना में ही छापे डाल कर 200 बोगस कारखानों के लाईसैंस रद किये गये थे लगभग आठ इन्स्पेक्टरों को मुअत्तल किया गया था । यह एक करोड़ रूपया का गबन का केस है लोगों में बेचैनी को ध्यान में रखते हुए सरकार को सदन में बयान देना चाहिये ।

**ਸ੍ਰੀ ਸਪੀਕਰ** : ਪ੍ਰਵਾਨ ਕੀਤੀ ਜਾਂਦੀ ਹੈ, ਸਬੰਧਤ ਵਜ਼ੀਰ ਸਾਹਿਬ, ਇਸ ਬਾਰੇ ਬਿਆਨ ਦੇਣ ਦੀ ਕਿਰਪਾਲਤਾ ਕਰਨ । (Admitted, the Minister concerned may please make a statement).

**ਕਾਮਰੇਡ ਸਤਪਾਲ ਡਾਂਗ** : ਬਾਕੀ ਦੀਆਂ ਕਾਲ-ਅਟੈਨਸ਼ਨਾਂ ਜਿਹੜੀਆਂ ਰਹਿ ਗਈਆਂ ਹਨ ਉਨ੍ਹਾਂ ਬਾਰੇ ਜਨਾਬ ਦਾ ਕੀ ਵਿਚਾਰ ਹੈ ।

**ਸ੍ਰੀ ਸਪੀਕਰ** : ਡਾਂਗ ਸਾਹਿਬ, ਇਹ ਬਹੁਤ ਲੇਟ ਆਈਆਂ ਹਨ । ਮੈਂ ਅਜੇ ਵੇਖਣੀਆਂ ਹਨ । (*Addressing Comrade Satyapal Dang* : These Call-Attention Notices have been received late and I have yet to examine them. )

## THE PUNJAB APPROPRIATION BILL, 1970

**Sardar Balwant Singh** (Finance, Food and Supplies Minister): Sir, I beg to introduce the Punjab Appropriation Bill.

Sir, I also beg to move—

That the Punjab Appropriation Bill be taken into consideration at once.

**Mr. Speaker** : Motion moved—

That the Punjab Appropriation Bill be taken into consideration at once.

Guillotine will be applied at 1.00 p.m.

**ਸਰਦਾਰ ਉਮਰਾਓ ਸਿੰਘ :** ਸਪੀਕਰ ਸਾਹਿਬ, ਸਾਨੂੰ ਐਪਰੋਪਰੀਏਸ਼ਨ ਬਿਲ ਦੀਆਂ ਕਾਪੀਆਂ ਨਹੀਂ ਮਿਲੀਆਂ ਇਹ ਇਕ ਬਹੁਤ ਹੀ ਸੀਰੀਅਸ ਗੱਲ ਹੈ ਕਿ ਹਾਊਸ ਵਿਚ ਮੂਵ ਹੋ ਚੁਕਾ ਹੈ, ਕਾਪੀ ਅਜੇ ਤਕ ਨਹੀਂ ਪਹੁੰਚੀ ।

**ਸ੍ਰੀ ਸਪੀਕਰ :** ਇਹ ਲਿਸਟ ਆਫ ਬਿਜਨੈਸ ਦੇ ਨਾਲ ਵੇਖੀ ਜਾ ਸਕਦੀ ਹੈ, ਕਾਪੀਆਂ ਡਿਸਟਰੀਬਿਊਟ ਹੋ ਚੁਕੀਆਂ ਹਨ । (These copies have been distributed along with the list of business.)

**ਡਾਕਟਰ ਸਾਧੂ ਰਾਮ** ਸਪੀਕਰ ਸਾਹਿਬ, ਕਲ੍ਹ ਜਿਹੜਾ ਬਜਟ ਪੇਸ਼ ਹੋਣਾ ਹੈ ਇਸ ਰਾਹੀਂ ਕਪੜੇ ਤੇ ਟੈਕਸ ਲਗ ਰਿਹਾ ਹੈ, ਅਤੇ ਪੈਸੇਂਜਰ ਟੈਕਸ ਵਧਾਇਆ ਜਾ ਰਿਹਾ ਹੈ ਇਹ ਆਮ ਲੋਕਾਂ ਵਿਚ ਚਰਚਾ ਹੈ, ਇਹ ਗੱਲਾਂ ਸਰਕਾਰ ਨੂੰ ਕਾਨਫੀਡੈਂਸ਼ਲ ਰਖਣੀਆਂ ਚਾਹੀਦੀਆਂ ਸਨ ।

**ਮੁੱਖ ਮੰਤਰੀ :** ਅਸੀਂ ਇਸਦੇ ਮੁਤਾਲਿਕ ਅਜੇ ਕੁਝ ਨਹੀਂ ਕਹਿਣਾ ।

**ਸਰਦਾਰ ਉਮਰਾਓ ਸਿੰਘ** (ਬੜਾ ਪਿੰਡ) ਸਪੀਕਰ ਸਾਹਿਬ, ਇਸ ਐਪਰਾਪ੍ਰੀਏਸ਼ਨ ਬਿਲ ਰਾਹੀਂ ਇਸ ਦਫਾ ਸੈਕੰਡ ਇਨਸਟਾਲਮੈਂਟ ਰਾਹੀਂ 13 ਕਰੋੜ ਰੁਪਏ ਦੀ ਰਕਮ ਦੀ ਪ੍ਰਵਾਨਗੀ ਬਾਰੇ ਫੇਰ ਮੰਗ ਕੀਤੀ ਜਾ ਰਹੀ ਹੈ । ਇਸ ਤਰ੍ਹਾਂ ਦੀ ਇਕ ਪ੍ਰਵਾਨਗੀ ਆਟਮ ਸੈਸ਼ਨ ਵਿਚ ਪਹਿਲਾਂ ਵੀ ਲਈ ਜਾ ਚੁਕੀ ਹੈ । ਇਹ ਠੀਕ ਹੈ ਕਿ ਸਪਲੀਮੈਂਟਰੀ ਐਸਟੀ-ਮੇਟਸ ਜਦੋਂ ਵੀ ਫੰਡ ਐਗਜ਼ਾਸਟ ਹੋ ਜਾਵੇ ਭੇਜ ਕੇ ਪ੍ਰਵਾਨਗੀ ਲਈ ਜਾਂਦੀ ਹੈ । ਇਹ ਰੁਟੀਨ ਜੇਹੀ ਚੀਜ਼ ਹੈ । ਇਹਦੇ ਤੇ ਕਿਸੇ ਨੂੰ ਵੀ ਕੋਈ ਇਤਰਾਜ਼ ਨਹੀਂ ਹੋਣਾ ਚਾਹੀਦਾ । ਪਰ ਜਿਸ ਤਰੀਕੇ ਨਾਲ ਇਹ ਪੇਸ਼ ਕੀਤੇ ਜਾ ਰਹੇ ਹਨ, ਇਹ ਇਕ ਬੜੀ ਸੀਰੀਅਸ ਜੇਹੀ ਚੀਜ਼ ਬਣ ਗਈ ਹੈ ਕਿ ਦੋ ਵਾਰੀ 12—13 ਕਰੋੜ ਦੇ ਸਪਲੀਮੈਂਟਰੀ ਐਸਟੀਮੇਟਸ ਹਾਉਸ ਵਿਚ ਆ ਜਾਣ ਜਦੋਂ ਕਿ ਪਹਿਲਾਂ ਸਾਰੇ ਪੰਜਾਬ ਦਾ ਸਾਰਾ ਬਜਟ ਹੀ 12—13 ਕਰੋੜ ਰੁਪਏ ਦਾ ਹੁੰਦਾ ਸੀ ।

**ਸ੍ਰੀ ਸਪੀਕਰ :** ਇਹ ਖੁਸ਼ਹਾਲੀ ਦੀ ਨਿਸ਼ਾਨੀ ਹੈ । (ਹਾਸਾ) (This is the sign of prosperity.) (Laughter)

**ਸਰਦਾਰ ਉਮਰਾਓ ਸਿੰਘ :** ਮੈਂ, ਸਪੀਕਰ ਸਾਹਿਬ, ਆਪ ਦਾ ਧੰਨਵਾਦੀ ਹਾਂ ਕਿ ਤੁਸੀਂ ਸਮਝਦੇ ਹੋ ਕਿ ਸਾਡੇ ਪਿਛਲੇ 20 ਸਾਲ ਦੇ ਰਾਜ ਦੇ ਸਿੱਟੇ ਤੋਂ ਇਹ ਖੁਸ਼ਹਾਲੀ ਆਈ ਹੈ, ਤੁਸੀਂ ਇਹ ਸਾਨੂੰ ਕਿਹਾ ਹੈ, ਇਹ ਕੰਪਲੀਮੈਂਟਸ ਪੇ ਕੀਤੇ ਹਨ ਇਸ ਲਈ ਮੈਂ ਆਪਦਾ ਸ਼ੁਕਰਗੁਜ਼ਾਰ ਹਾਂ (ਹਾਸਾ) ਪਰ ਅਜ ਇਹ ਅਕਾਲੀ ਵੀਰ ਜਿਸ ਤਰ੍ਹਾਂ ਸਾਡੀ ਲਿਆਂਦੀ ਖੁਸ਼ਹਾਲੀ ਨੂੰ ਦੋਵੇਂ ਹੱਥਾਂ ਦੇ ਨਾਲ ਲੁਟਾ ਰਹੇ ਹਨ ਅਤੇ ਸਾਲ ਵਿਚ ਦੋ ਵਾਰ, 13-13 ਕਰੋੜ ਦੇ ਸਪਲੀ-ਮੈਂਟਰੀ ਐਸਟੀਮੇਟਸ ਆਉਣ ਲਗ ਪਏ ਹਨ ਇਹ ਖੁਸ਼ਹਾਲੀ ਕੋਈ ਬਹੁਤੀ ਦੇਰ ਤਕ ਚਲਣ ਵਾਲੀ ਨਜ਼ਰ ਨਹੀਂ ਆਉਂਦੀ। ਜਿਸ ਡਿਪਾਰਟਮੈਂਟ ਨੇ ਮੰਗਿਆ ਉਸ ਨੂੰ ਪੇਮੈਂਟ ਕਰ ਦਿਤੀ। ਮੈਨੂੰ ਖੁਸ਼ੀ ਹੁੰਦੀ ਜੇ ਉਹ 2,4 ਮਹੀਨੇ ਪਹਿਲਾਂ ਮੰਗ ਕਰਦੇ ਤਾਂ ਆਸ ਹੋ ਸਕਦੀ ਸੀ ਕਿ ਇਹ 31 ਮਾਰਚ ਤੋਂ ਪਹਿਲਾਂ ਪਹਿਲਾਂ ਜਾਇਜ਼ ਪੜਤਾਲ ਤੋਂ ਬਾਅਦ ਖਰਚ ਹੋ ਸਕਦੇ ਸੀ, ਪਰ ਅਜ ਮੰਗ ਕਰਨੀ ਜਦੋਂ ਮਹੀਨਾ ਇਕ ਵੀ ਨਹੀਂ ਰਿਹਾ ਇਹ ਕਿਸੇ ਤਰ੍ਹਾਂ ਵੀ ਜਾਇਜ਼ ਨਹੀਂ। ਇਹ ਬੇਸ਼ਕ ਅਜ ਮਨਜ਼ੂਰੀ ਲੈ ਲੈਣ ਪਰ ਇਹ ਸਾਰਾ ਪੈਸਾ 31 ਮਾਰਚ ਨੂੰ ਖਰਚੇ ਦੇ ਵਿਚ ਨਹੀਂ ਪੈਣਾ ਚਾਹੀਦਾ। ਪਰ ਹਮੇਸ਼ਾ ਇਹੋ ਹੁੰਦਾ ਹੈ ਕਿ ਬਚਦਾ ਪੈਸਾ ਅਖੀਰਲੇ ਦਿਨ ਹੀ ਖਰਚ ਕੀਤਾ ਜਾਂਦਾ ਹੈ। ਜੇ ਇਸੇ ਤਰ੍ਹਾਂ ਹੀ ਖਰਚ ਕਰਨੇ ਹਨ ਤਾਂ ਮੈਂ ਸਮਝਦਾ ਹਾਂ ਇਸ ਦਾ ਕੋਈ ਫਾਇਦਾ ਨਹੀਂ। ਦਰਅਸਲ ਇਹ ਪੈਸਾ ਜੋ ਮੰਗਿਆ ਜਾਂਦਾ ਹੈ ਇਸ ਦੀ ਕੋਈ ਨਸੈਸਟੀ ਹੁੰਦੀ ਹੀ ਨਹੀਂ। ਮਿਸਾਲ ਦੇ ਤੌਰ ਤੇ ਮੈਂ ਅਰਜ਼ ਕਰਾਂਗਾ ਕਿ

(ਇਸ ਵੇਲੇ ਸਰਦਾਰ ਸ਼ਸ਼ਪਾਲ ਸਿੰਘ ਨੇ ਪਰਧਾਨਗੀ ਦੀ ਕੁਰਸੀ ਸੰਭਾਲੀ)

ਇਸ ਵੇਲੇ ਐਸੇ ਕੇਸਿਜ਼ ਹਨ ਜਿਹੜੇ ਕਿ ਸਰਕਾਰ ਦੇ ਅੰਦਰ ਕਨਸਿਡਰੇਸ਼ਨ ਹਨ। ਇਹ ਵਜ਼ੀਰ ਸਾਹਿਬ ਨੇ ਆਪ ਹੀ ਇਕ ਜਵਾਬ ਦੇ ਵਿਚ ਦਸਿਆ ਹੈ। ਇਸੇ ਤਰ੍ਹਾਂ 31 ਮਾਰਚ ਤਕ ਤਾਂ ਇਨ੍ਹਾਂ ਕੇਸਿਜ਼ ਦਾ ਜੋ ਪੈਂਡਿੰਗ ਹੋਣਗੇ ਡੀਸੀਜ਼ਨ ਨਹੀਂ ਹੋਣਾ। ਇਹ ਤਾਂ ਕਿਤੇ ਜਾਕੇ ਮਈ ਦੇ ਮਹੀਨੇ ਵਿਚ ਖਰਚ ਹੋਣਗੇ। ਫਿਰ ਮੇਰੀ ਇਹ ਗੁਜ਼ਾਰਿਸ਼ ਹੈ ਕਿ ਪੇ ਕਮਿਸ਼ਨ ਬਣਿਆ ਅਤੇ ਉਸਨੇ ਰਿਕਮੈਂਡੇਸ਼ਨਜ਼ ਕੀਤੀਆਂ ਉਨ੍ਹਾਂ ਰਿਕਮੈਂਡੇਸ਼ਨਾਂ ਦੇ ਵਿਰੁਧ ਰੀਪਰੈਜ਼ੈਂਟੇਸ਼ਨਾਂ ਆਈਆਂ ਅਤੇ ਉਹ ਸੈਂਕੜੇ ਨਹੀਂ ਸਗੋਂ ਹਜ਼ਾਰਾਂ ਦੀ ਤਾਦਾਦ ਵਿਚ ਆਈਆਂ ਕਿ ਕਈ ਮੁਲਾਜ਼ਮਾਂ ਦੇ ਕੇਸਾਂ ਵਿਚ ਅਨਾਮਲੀ ਹੈ। ਚੇਅਰਮੈਨ ਸਾਹਿਬ, ਮੈਂ ਇਸ ਬਾਰੇ ਇਕ ਸਵਾਲ ਕੀਤਾ ਸੀ ਜਿਸ ਦਾ ਜਵਾਬ ਮੈਨੂੰ ਫਾਈਨਾਂਸ ਮਨਿਸਟਰ ਨੇ ਦਿਤਾ ਸੀ। ਚੇਅਰਮੈਨ ਸਾਹਿਬ, ਇਸ ਕਮਿਸ਼ਨ ਦੀ ਰਿਪੋਰਟ ਦੇ ਸਿਟੇ ਵਜੋਂ ਕੀ ਹੋਇਆ ਹੈ ਜਿਸਦੀ ਤਨਖਾਹ ਪਹਿਲਾਂ 200 ਸੀ ਹੁਣ 150 ਰਹਿ ਗਈ ਹੈ ਅਤੇ ਕਿਹਾ ਇਹ ਗਿਆ ਹੈ ਕਿ ਗਰੇਡ ਰੈਸ਼ਨੇਲਾਈਜ਼ ਕੀਤੇ ਹਨ। ਅਜਿਹੇ ਬੇਸ਼ੁਮਾਰ ਕੇਸ ਹਨ ਜਿਨ੍ਹਾਂ ਵਿਚ ਮੁਲਾਜ਼ਮਾਂ ਦੇ ਇੰਟਰੈਸਟ ਦੇ ਖਿਲਾਫ ਤਨਖਾਹ ਘਟਾ ਦਿਤੀ ਗਈ ਹੈ। ਇਸ ਸਰਕਾਰ ਨੇ ਪਹਿਲਾਂ ਇਕ ਅਫ਼ਸਰਾਂ ਦੀ ਕਮੇਟੀ ਬਣਾਈ ਸੀ ਅਤੇ ਉਸ ਦੇ ਫੈਸਲੇ ਫਿਰ ਕੈਬਨਿਟ ਦੀ ਸਬ-ਕਮੇਟੀ ਕੋਲ ਜਾਂਦੇ ਹਨ ਪਰ ਨਾ ਤਾਂ ਅਫਸਰਾਂ ਦੀ ਕਮੇਟੀ ਨੂੰ ਵਕਤ ਮਿਲਦਾ ਹੈ ਅਤੇ ਨਾ ਕੈਬਨਿਟ ਦੀ ਸਬ-ਕਮੇਟੀ ਨੂੰ ਅਤੇ ਇਸ ਤਰ੍ਹਾ ਉਨ੍ਹਾਂ ਮੁਲਾਜ਼ਮਾਂ ਨੂੰ ਨੁਕਸਾਨ ਹੋ ਰਿਹਾ ਹੈ ਅਤੇ ਕੇਸ ਪੈਂਡਿੰਗ ਹਨ। ਮੈਂ ਆਪਣੀ ਫਾਈਲ ਦੇਖ ਕੇ ਦਸ ਸਕਦਾ ਹਾਂ ਕਿ ਕਿੰਨੇ ਕੇਸਾਂ ਵਿਚ ਗਰੇਡ ਘਟਾਏ ਗਏ। ਐਜੂਕੇਸ਼ਨ ਦੇ ਡਿਪਟੀ ਡਰੈਕਟਰ ਦਾ ਪਹਿਲਾ ਗਰੇਡ 800-1200 ਸੀ ਪਰ ਹੁਣ ਉਹ 700-1,000 ਕਰ ਦਿਤਾ ਹੈ। ਇਸੇ ਤਰ੍ਹਾਂ ਸਪੋਰਟ ਡਿਪਾਰਟਮੈਂਟ ਦੇ ਡਿਪਟੀ ਡਰੈਕਟਰਾਂ ਦੇ ਅਤੇ ਕੋਚਜ਼ ਦਾ ਗਰੇਡ ਵੀ ਘਟਾ ਦਿਤਾ ਗਿਆ ਹੈ। ਇਸ ਤਰ੍ਹਾਂ ਪੀ. ਡਬਲਿਊ. ਡੀ. ਡਿਪਾਰਟਮੈਂਟ ਦੇ ਕਈ ਪੋਸਟਾਂ ਦੇ ਗਰੇਡ ਵੀ ਘਟਾ ਦਿਤੇ ਗਏ ਹਨ ਅਤੇ ਇਹ ਸਭ ਕੁਝ ਇਸ ਲਈ ਕੀਤਾ ਗਿਆ

[ਸਰਦਾਰ ਉਮਰਾਓ ਸਿੰਘ]

ਹੈ ਕਿ ਉਹ ਗਰੇਡਾਂ ਨੂੰ ਰੈਸ਼ਨੇਲਾਈਜ਼ ਕਰ ਰਹੇ ਹਨ । ਫਿਰ ਇਥੇ ਚੀਫ ਮਨਿਸਟਰ ਸਾਹਿਬ ਨੇ ਕਿਹਾ ਹੈ ਕਿ ਉਹ ਇਨ੍ਹਾਂ ਅਨਾਮਲੀਜ਼ ਨੂੰ ਮਈ ਤਕ ਦੂਰ ਕਰ ਦੇਣਗੇ । ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਮਈ ਬਹੁਤ ਦੂਰ ਹੈ। ਇਸ ਲਈ ਇਨ੍ਹਾਂ ਕੇਸਾਂ ਨੂੰ ਐਕਸਪੀਡਾਇਟਲੀ ਖਤਮ ਕੀਤਾ ਜਾਵੇ ਨਹੀ ਤਾਂ 10 ਮਾਰਚ ਨੂੰ ਪਤਾ ਨਹੀਂ ਫੈਡਰੇਸ਼ਨ ਵਾਲੇ ਕੀ ਕਰ ਰਹੇ ਹਨ। ਮੁਜ਼ਾਹਰਾ ਕਰ ਰਹੇ ਹਨ ਜਾਂ ਧਰਨਾ ਮਾਰ ਰਹੇ ਹਨ (ਵਿਘਨ) ਡਾਂਗ ਸਾਹਿਬ ਕਹਿੰਦੇ ਹਨ ਕਿ ਉਹ ਹੜਤਾਲ ਕਰ ਰਹੇ ਹਨ । ਮੈਂ ਸਮਝਦਾ ਹਾਂ ਕਿ ਜਲਦੀ ਉਨ੍ਹਾਂ ਦੇ ਕੇਸਾਂ ਤੇ ਫੈਸਲਾ ਕਰ ਦਿਤਾ ਜਾਵੇ ਤਾਂ ਉਹ ਹੜਤਾਲ ਰੋਕੀ ਜਾ ਸਕਦੀ ਹੈ । ਇਥੇ ਚੀਫ ਮਨਿਸਟਰ ਸਾਹਿਬ ਨੇ ਕਿਹਾ ਸੀ ਕਿ ਉਨ੍ਹਾਂ ਨੇ ਫੈਡਰੇਸ਼ਨ ਦੇ ਲੀਡਰਾਂ ਨੂੰ ਬੁਲਾਕੇ ਗਲਬਾਤ ਕੀਤੀ ਹੈ । ਜੇ ਇਹ ਗਲਬਾਤ ਹੀ ਹੋਈ ਹੈ ਕਿ ਜਿਸ ਦੇ ਨਤੀਜੇ ਦੇ ਤੌਰ ਤੇ ਉਨ੍ਹਾਂ ਨੂੰ ਹੜਤਾਲ ਕਰਨੀ ਪੈ ਰਹੀ ਹੈ ਤਾਂ ਮੈਂ ਸਮਝਦਾ ਹਾਂ ਕਿ ਇਹ ਠੀਕ ਨਹੀਂ । ਇਸ ਲਈ ਜਲਦੀ ਤੋ ਜਲਦੀ ਉਨ੍ਹਾਂ ਦੀਆਂ ਅਨਾਮਲੀਜ਼ ਦੂਰ ਕੀਤੀਆਂ ਜਾਣੀਆਂ ਚਾਹੀਦੀਆਂ ਹਨ। ਮਈ ਬਹੁਤ ਦੂਰ ਹੈ ਇਸ ਤੋਂ ਪਹਿਲਾਂ ਹੀ ਉਨ੍ਹਾਂ ਦੇ ਕੇਸਾਂ ਦਾ ਫੈਸਲਾ ਹੋਣਾ ਚਾਹੀਦਾ ਹੈ। ਪਹਿਲਾਂ ਤਾਂ ਮੈਂ ਸਮਝਦਾ ਹਾਂ ਕਿ ਇਹ ਮਹਿਕਮਾਂ ਜਨਸੰਘ ਕੋਲ ਸੀ ਜਿਸ ਦੀਆਂ ਪਾਲੀਸੀਆਂ ਦੇ ਅਧਾਰ ਤੇ ਅਤੇ ਇਹ ਸੋਚ ਕੇ ਕਿ ਉਨ੍ਹਾਂ ਦਾ ਰਵੱਈਆ ਸ਼ੋਸ਼ਲਿਜ਼ਮ ਬਾਰੇ ਕੀ ਹੈ, ਇਹ ਅੰਦਾਜ਼ਾ ਲਾ ਸਕਦੇ ਸੀ ਕਿ ਉਨ੍ਹਾਂ ਨੇ ਛੋਟੇ ਤਬਕੇ ਦੇ ਲਈ ਕੁਝ ਨਹੀਂ ਕਰਨਾ ਪਰ ਹੁਣ ਤਾਂ ਇਹ ਮਹਿਕਮਾਂ ਉਸ ਪਾਰਟੀ ਦੇ ਕੋਲ ਹੈ ਜਿਹੜੀ ਆਪਣੇ ਆਪ ਨੂੰ ਸੈਕੂਲਰ ਅਖਵਾਉਂਦੀ ਹੈ । ਅਗਾਂਹਵਧੂ ਅਖਵਾਉਂਦੀ ਹੈ ਅਤੇ ਚੀਫ ਮਨਿਸਟਰ ਨੇ ਬਾਵਜੂਦ ਜਨਸੰਘ ਦੇ ਰੀਕੁਐਸਟ ਕਰਨ ਦੇ ਇਹ ਮਹਿਕਮਾ ਉਨ੍ਹਾਂ ਨੂੰ ਨਹੀਂ ਦਿਤਾ ਤਾਂ ਮੈਂ ਸਮਝਦਾ ਹਾਂ ਕਿ ਹੁਣ ਇਸ ਪਾਰਟੀ ਨੂੰ ਇਨ੍ਹਾਂ ਗਰੀਬ ਮੁਲਾਜ਼ਮਾਂ ਦਾ ਭਲਾ ਕਰ ਜਾਣਾ ਚਾਹੀਦਾ ਹੈ । ਪਤਾ ਨਹੀਂ ਇਨ੍ਹਾਂ ਨੇ ਮਹੀਨਾ ਰਹਿਣਾ ਵੀ ਹੈ ਜਾਂ ਨਹੀਂ, ਇਸ ਲਈ ਇਨ੍ਹਾਂ ਨੂੰ ਇਨ੍ਹਾਂ ਦਾ ਫੈਸਲਾ ਜਲਦੀ ਕਰ ਦੇਣਾ ਚਾਹੀਦਾ ਹੈ । ਫਿਰ, ਚੇਅਰਮੈਨ ਸਾਹਿਬ, ਇਨ੍ਹਾਂ ਨੇ ਪੰਜਾਬ ਯੂਨੀਵਰਸਿਟੀ ਲਈ ਪੈਸੇ ਮੰਗੇ ਹਨ । ਮੈਂ ਸਮਝਦਾ ਹਾਂ ਕਿ ਇਹ ਗਲ ਸ਼ਲਾਘਾ ਯੋਗ ਹੈ । ਇਸ ਯੂਨੀ-ਵਰਸਿਟੀ ਨਾਲ 3 ਸਾਲ ਤੋਂ ਡਿਸਕ੍ਰੀਮੀਨੇਸ਼ਨ ਹੋ ਰਹੀ ਹੈ । ਕਿਉਂਕਿ ਅਸੀਂ ਉਸ ਨੂੰ ਆਪਣੀ ਯੂਨੀਵਰਸਿਟੀ ਨਹੀਂ ਸਮਝਦੇ । ਮੈਂ ਇਹ ਗਲ ਫ਼ਖਰ ਨਾਲ ਕਹਿ ਸਕਦਾ ਹਾਂ ਕਿਉਂਕਿ ਮੈਂ ਉਸ ਯੂਨੀਵਰਸਿਟੀ ਦੀ ਸੈਨਿਟ ਦਾ ਮੈਂਬਰ ਹਾਂ ਕਿ ਉਹ ਯੂਨੀਵਰਸਿਟੀ ਹਿੰਦੁਸਤਾਨ ਦੀਆਂ ਬੇਹਤਰੀਨ ਯੂਨੀਵਰਸਿਟੀਆਂ ਵਿਚੋਂ ਇਕ ਹੈ। ਪਰਸੋਂ ਹਿੰਦੁਸਤਾਨ ਦੇ ਵਾਇਸ ਪ੍ਰੈਜ਼ੀਡੈਂਟ ਇਥੇ ਕੰਨਵੋਕੇਸ਼ਨ ਤੇ ਆਏ ਸੀ ਤਾਂ ਉਨ੍ਹਾਂ ਨੇ ਵੀ ਇਸ ਯੂਨੀਵਰਸਿਟੀ ਦੀ ਬੜੀ ਤਾਰੀਫ ਕੀਤੀ ਸੀ ਅਤੇ ਕਿਹਾ ਸੀ ਕਿ ਇਸਦੇ ਗਰੈਜੂਏਟ ਦੂਸਰੀਆਂ ਯੂਨੀਵਰਸਿਟੀਆਂ ਦੇ ਗਰੈਜੂਏਟਾਂ ਤੋਂ ਵਧੇਰੇ ਲਾਇਕ ਹੁੰਦੇ ਹਨ ਅਤੇ ਇਸਦੀ ਪੜ੍ਹਾਈ ਦਾ ਸਟੈਂਡਰਡ ਦੂਜੀਆਂ ਯੂਨੀਵਰਸਿਟੀਆਂ ਤੋਂ ਉਚਾ ਹੈ । ਫਿਰ ਅਸੀਂ ਇਹ ਕਹਿੰਦੇ ਹਾਂ ਕਿ ਇਹ ਯੂਨੀਵਰਸਿਟੀ ਸਾਡੀ ਨਹੀਂ ਹੈ ਪਰ ਇਸ ਯੂਨੀਵਰਸਿਟੀ ਦੇ ਮੁੰਡਿਆਂ ਨੇ ਫਾਜ਼ਿਲਕਾ ਦੇ ਫੈਸਲੇ ਤੇ ਹੜਤਾਲ ਕੀਤੀ ਸੀ । (ਥੰਪਿੰਗ) ਇਸ ਲਈ ਮੈਂ ਅਰਜ਼ ਕਰਦਾ ਹਾਂ ਕਿ ਇਹ ਪੈਸੇ ਲੈਕੇ ਬਹੁਤ ਚੰਗਾ ਕੀਤਾ ਗਿਆ ਹੈ ਅਤੇ ਪੰਜਾਬ ਦੀ ਅਗਲੀ ਜਨਰੇਸ਼ਨ ਦੇ ਭਲੇ ਲਈ ਕੰਮ ਕੀਤਾ ਹੈ ਕਿਉਂ ਕਿ ਇਸ ਯੂਨੀਵਰਸਿਟੀ ਦੇ ਵਿਚ 99 ਪ੍ਰਤੀਸ਼ਤ ਤੋਂ ਵਧ ਪੰਜਾਬੀ ਮੁੰਡੇ ਹੀ ਹਨ ।

ਫਿਰ, ਚੇਅਰਮੈਨ ਸਾਹਿਬ, ਪਿਛਲੇ ਐਪਰੋਪਰੀਏਸ਼ਨ ਬਿਲ ਵਿਚ ਸਰਦਾਰ ਸੁਰਜੀਤ ਸਿੰਘ ਨੇ 50 ਲਖ ਰੁਪਏ ਗੁਰੂ ਨਾਨਕ ਦੇਵ ਜੀ ਦੀ ਯੂਨੀਵਰਸਿਟੀ ਲਈ ਰਖਵਾਏ ਸੀ ਪਰ ਉਸ ਦਾ ਹਾਲੇ ਤਕ ਕੁਝ ਨਹੀਂ ਬਣਿਆ । ਜਦੋਂ ਇਸ ਅਸੈਂਬਲੀ ਦੇ ਵਿਚ ਬਿਲ ਆਇਆ ਤਾਂ ਉਸ ਦੇ ਰਜਿਸਟਰਾਰ ਦਾ ਫੈਸਲਾ ਕੀਤਾ ਗਿਆ ਅਤੇ ਵਾਈਸ ਚਾਂਸਲਰ ਦਾ ਫੈਸਲਾ ਕੀਤਾ ਗਿਆ ਸੀ । ਪਰ ਅਜੇ ਤਕ ਵੀ ਉਸ ਦੀ ਜਿਉਰਿਸਡਿਕਸ਼ਨ ਦਾ ਕੋਈ ਫੈਸਲਾ ਨਹੀਂ ਕੀਤਾ ਗਿਆ ਤੇ ਨਾ ਹੀ ਉਸਦੀ ਕੋਈ ਸੈਨੇਟ ਬਣਾਈ ਗਈ ਹੈ । ਇਸ ਬਾਰੇ ਮੈਨੂੰ ਪਤਾ ਲਗਾ ਹੈ ਕਿ ਹਾਲੇ ਸੰਤਾਂ ਦੀ ਮਨਜ਼ੂਰੀ ਨਹੀਂ ਆਈ ਕਿ ਸੈਨੇਟ ਬਣਾਈ ਜਾਵੇ । (ਵਿਘਨ) ਉਸ ਵੇਲੇ ਤਾਂ ਇਸ ਤਰ੍ਹਾਂ ਲਗਦਾ ਸੀ ਕਿ ਇਹ ਬੜੀ ਜ਼ਰੂਰੀ ਹੈ ਅਤੇ ਇਸ ਲਈ ਆਰਡੀਨੈਂਸ ਵੀ ਜਾਰੀ ਕੀਤਾ ਗਿਆ ਸੀ ਪਰ ਹਾਲੇ ਤਕ ਉਥੇ ਕੁਝ ਵੀ ਨਹੀਂ ਬਣਾਇਆ ਗਿਆ । (ਵਿਘਨ) ਖਰਬੰਦਾ ਜੀ ਕਹਿੰਦੇ ਹਨ ਕਿ ਉਥੇ ਹਾਲੇ ਤਕ ਇਕ ਇੱਟ ਵੀ ਨਹੀਂ ਲਗੀ । ਮੈਂ ਸਮਝਦਾ ਹਾਂ ਕਿ ਇਹ ਯੂਨੀਵਰਸਿਟੀ ਜੋ ਕਿ ਗੁਰੂ ਨਾਨਕ ਦੇਵ ਜੀ ਦੇ 5 ਸੌ ਸਾਲਾ ਜਨਮ ਦਿਨ ਤੇ ਬਣਾਈ ਜਾ ਰਹੀ ਸੀ ਇਸ ਨੂੰ ਜਲਦੀ ਬਣਾ ਲੈਣਾ ਚਾਹੀਦਾ ਸੀ ਅਤੇ ਇਸ ਦੇ ਲਈ ਪੈਸੇ ਵੀ ਰੱਖੇ ਗਏ ਸੀ ਪਰ ਅਫ਼ਸੋਸ ਦੀ ਗਲ ਹੈ ਕਿ ਉਨ੍ਹਾਂ 50 ਲਖ ਰੁਪਏ ਵਿਚੋਂ ਇਕ ਪੈਸਾ ਵੀ ਉਥੇ ਖਰਚ ਨਹੀਂ ਕੀਤਾ ਗਿਆ । ਮੈਂ ਸਮਝਦਾ ਹਾਂ ਕਿ ਇਸ ਨਾਲ ਸੈਪਲੀਮੈਂਟਰੀ ਐਸਟੀਮੇਟ ਲਿਆਉਣ ਦਾ ਮਕਸਦ ਹੀ ਖਤਮ ਹੋ ਜਾਂਦਾ ਹੈ ਕਿ ਪੈਸਾ ਤਾਂ ਮਨਜ਼ੂਰ ਕਰਵਾ ਲਿਆ ਜਾਵੇ ਪਰ ਉਸਨੂੰ ਖਰਚ ਨਾ ਕੀਤਾ ਜਾਵੇ ।

ਇਸ ਤੋਂ ਬਿਨਾਂ, ਚੇਅਰਮੈਨ ਸਾਹਿਬ, ਮੈਂ ਇਕ ਹੋਰ ਅਰਜ਼ ਕਰਦਾ ਹਾਂ ਕਿ ਇਸ ਵਿਚ ਇਕ ਹੋਰ ਡੀਮਾਂਡ ਇੰਡਸਟਰੀ ਬਾਰੇ ਹੈ ਕਿ ਇੰਡਸਟਰੀਅਲ ਲੋਨ ਦੇਣੇ ਹਨ । ਜਿਸ ਵਕਤ ਬਜਟ ਬਣਾਇਆ ਗਿਆ ਸੀ ਉਸ ਵੇਲੇ ਵੀ ਇਸ ਡੀਮਾਂਡ ਨੂੰ ਧਿਆਨ ਵਿਚ ਰਖਿਆ ਗਿਆ ਸੀ ਅਤੇ ਉਸਦੇ ਮੁਤਾਬਕ ਇਹ ਰੁਪਿਆ ਬਜਟ ਵਿਚ ਮੰਗਿਆ ਗਿਆ ਸੀ । ਪਰ ਪੰਜਾਬ ਦੀ ਬਦਕਿਸਮਤੀ ਦੇ ਨਾਲ ਇਹ ਮਹਿਕਮਾ ਇਕ ਜਨਸੰਘੀ ਵਜ਼ੀਰ ਕੋਲ ਹੈ । ਜਦੋਂ ਉਸ ਨੇ ਦੇਖਿਆ ਕਿ ਮੇਰੇ ਵਰਕਰਾਂ ਦੀਆਂ ਅਤੇ ਨਜ਼ਦੀਕੀਆਂ ਦੀਆਂ ਜੇਬਾਂ ਚੰਗੀ ਤਰ੍ਹਾਂ ਨਹੀਂ ਭਰੀਆਂ ਗਈਆਂ ਤਾਂ ਉਸ ਨੇ ਹੋਰ ਪੈਸਾ ਮੰਗ ਲਿਆ ਹੈ ਤਾਂ ਕਿ ਆਪਣੇ ਵਰਕਰਾਂ ਨੂੰ ਖੁਸ਼ ਕੀਤਾ ਜਾ ਸਕੇ । ਪਤਾ ਨਹੀਂ ਮਹੀਨਾ ਰਹਿਣਾ ਹੈ ਕਿ ਨਹੀਂ । ਇਸ ਤੋਂ ਪਹਿਲਾਂ ਹੀ ਸਾਰਿਆਂ ਨੂੰ ਖੁਸ਼ ਕਰਨਾ ਚਾਹੁੰਦੇ ਹਨ । ਇਥੇ ਇਕ ਸਵਾਲ ਦੇ ਰਾਹੀਂ ਇੰਡਸਟਰੀਅਲ ਲੋਨ ਲੈਣ ਵਾਲੇ ਲੋਕਾਂ ਦੀ ਲਿਸਟ ਮੰਗੀ ਗਈ ਸੀ ਪਰ ਉਹ ਇਥੇ ਨਹੀਂ ਦਿਤੀ ਗਈ । ਚੌਧਰੀ ਰਾਮ ਸਿੰਘ ਨੇ ਕਿਹਾ ਸੀ ਕਿ ਜਿਨ੍ਹਾਂ ਲੋਕਾਂ ਨੂੰ 10 ਹਜ਼ਾਰ ਰੁਪਏ ਤੋਂ ਵਧ ਲੋਨ ਦਿਤਾ ਗਿਆ ਹੈ ਉਨ੍ਹਾਂ ਦੀ ਲਿਸਟ ਦਿਤੀ ਜਾਵੇ ਪਰ ਉਹ ਨਹੀਂ ਦਿਤੀ ਗਈ । ਕਿਉਂਕਿ ਤਕਰੀਬਨ ਸਾਰੇ ਲੋਨ ਜਨਸੰਘੀਆਂ ਨੂੰ ਦਿਤੇ ਗਏ ਹਨ । ਫਿਰ ਜੇ ਇਹ ਸਾਨੂੰ ਲਿਸਟ ਨਹੀਂ ਸਪਲਾਈ ਕਰ ਸਕਦੇ ਤਾਂ ਸਾਡੇ ਕੋਲੋਂ ਕਿਸ ਮੂੰਹ ਦੇ ਨਾਲ ਇਸ ਸੈਪਲੀਮੈਂਟਰੀ ਡੀਮਾਂਡ ਦੀ ਮਨਜ਼ੂਰੀ ਮੰਗਦੇ ਹਨ । ਚੇਅਰਮੈਨ ਸਾਹਿਬ, ਮੈਂ ਅਰਜ਼ ਕਰਦਾ ਹਾਂ ਕਿ ਸਿਵਾਏ ਸਟੇਟ ਬੋਰਡ ਆਫ ਇੰਡਸਟਰੀ ਦੇ ਜਿਸ ਦੇ ਨੁਮਾਇੰਦੇ ਕਿ ਇਥੋਂ ਹਾਊਸ ਦੇ ਵਿਚੋਂ ਜਾਂਦੇ ਹਨ, ਉਥੇ ਇਕ ਸਾਡਾ ਨੁਮਾਇੰਦਾ ਸ੍ਰੀ ਪਾਂਡੇ ਹੈ ਹੋਰ ਕਿਸੇ ਵੀ ਕਮੇਟੀ ਵਿਚ ਸਾਡਾ ਕੋਈ ਰੀਪ੍ਰੈਜ਼ੈਂਟੇਟਿਵ ਨਹੀਂ ਹੈ । ਮੈਨੂੰ ਪਤਾ ਲਗਾ ਹੈ ਕਿ ਅਜਿਹੀਆਂ ਲੋਨ ਦੇਣ ਵਾਲੀਆਂ ਕਮੇਟੀਆਂ ਦੇ ਸਾਰੇ ਮੈਂਬਰ ਜਨਸੰਘ ਦੇ ਹੀ ਹਨ ਅਤੇ ਹੋਰ ਵੀ ਕਿਸੇ ਪਾਰਟੀ ਦਾ ਕੋਈ ਆਦਮੀ ਉਨ੍ਹਾਂ ਕਮੇਟੀਆਂ ਦਾ ਮੈਂਬਰ ਨਹੀਂ ਹੈ । ਕੀ

[ਸਰਦਾਰ ਉਮਰਾਓ ਸਿੰਘ]

ਇਹ ਜਨਸੰਘੀਆਂ ਨੂੰ ਦੇਣ ਵਾਸਤੇ ਹੀ ਲੋਨ ਦੀ ਰਕਮ ਹੋਰ ਮੰਗੀ ਗਈ ਹੈ ? ਮੈਂ ਨਵੇਂ ਐਫ. ਐਮ. ਸਾਹਿਬ ਬੈਠੇ ਸਨ, ਇਨ੍ਹਾਂ ਨੂੰ ਅਰਜ਼ ਕਰਾਂਗਾ ਕਿ ਇਸ ਗੱਲ ਦੀ ਮਨਜ਼ੂਰੀ ਨਾ ਦੇਣ ।

ਇਸ ਤੋਂ ਇਲਾਵਾ ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਇਹ ਜੋ ਇੰਟਰੈਸਟ ਦੇ ਮੁਤੱਲਕ ਜ਼ਿਕਰ ਕੀਤਾ ਗਿਆ ਹੈ ਕਿ ਗੌਰਮਿੰਟ ਆਫ਼ ਇੰਡੀਆ ਨੂੰ 48 ਲਖ ਰੁਪਿਆ ਦੇਣਾ ਹੈ, ਕੀ ਇਸ ਚੀਜ਼ ਦਾ ਪਹਿਲਾਂ ਹਿਸਾਬ ਨਹੀਂ ਲਗਾਇਆ ਗਿਆ ਸੀ । ਜਿਸ ਵੇਲੇ ਸਾਲਾਨਾ ਬਜਟ ਬਣਾਇਆ ਗਿਆ ਸੀ ? ਕੀ ਇਸ ਚੀਜ਼ ਦਾ ਉਸ ਵੇਲੇ ਸਹੀ ਹਿਸਾਬ ਨਹੀਂ ਲਗ ਸਕਿਆ ਸੀ ? ਸ਼ਾਇਦ ਸਾਲਾਨਾ ਬਜਟ ਵੇਲੇ ਇਹ ਨਹੀਂ ਪਤਾ ਸੀ ਕਿ ਉਹ ਰਕਮ ਥੋੜੀ ਰਹੇਗੀ ਜਿਹੜੀ ਕਿ ਹੁਣ ਹੋਰ ਰਕਮ ਮੰਗ ਲਈ ਹੈ । ਇਹ ਤਾਂ ਸਿਧਾ ਹਿਸਾਬ ਹੈ ਕਿ ਕਿੰਨੇ ਲੋਨ ਲਈ ਕਿੰਨਾ ਇੰਟਰੈਸਟ ਬਣਦਾ ਹੈ । ਜੇ ਇਸ ਚੀਜ਼ ਦਾ ਵੀ ਪੂਰਾ ਹਿਸਾਬ ਨਹੀਂ ਲਗ ਸਕਦਾ ਤਾਂ ਫੇਰ ਇਹ ਮਹਿਕਮੇ ਦੀ ਬੜੀ ਭਾਰੀ ਨਾ-ਅਹਿਲੀਅਤ ਹੈ ।

ਫੇਰ ਇਸ ਵਿਚ ਟੂਰ ਦੇ ਮੁਤੱਲਕ ਜ਼ਿਕਰ ਕੀਤਾ ਗਿਆ ਹੈ । ਮੈਂ ਸਮਝਦਾ ਹਾਂ ਕਿ ਸਪੀਕਰ ਸਾਹਿਬ ਨੂੰ ਟੂਰ ਤੇ ਜਾਣਾ ਚਾਹੀਦਾ ਹੈ । ਮੈਂਬਰਜ਼ ਨੂੰ ਵੀ ਸਟਡੀ ਟੂਰ ਤੇ ਜਾਣਾ ਚਾਹੀਦਾ ਹੈ । ਖਾਸ ਕਰਕੇ ਸਾਡੇ ਸਾਥੀ ਜਿਹੜੇ ਕਿ ਇਧਰ ਗੌਰਮਿੰਟ ਬੈਂਚਿਜ਼ ਤੇ ਬੈਠੇ ਹਨ, ਜਿਹੜੇ ਕਿ ਅੰਬਾਲਿਉਂ ਅਗੇ ਨਹੀਂ ਟਪੇ, ਇਨ੍ਹਾਂ ਨੂੰ ਤਾਂ ਸਟਡੀ ਟੂਰ ਤੇ ਜ਼ਰੂਰ ਜਾਣਾ ਚਾਹੀਦਾ ਹੈ । ਇਹ ਖੂਹ ਦੇ ਡਡੂ ਵਾਂਗ ਹਨ । ਇਨ੍ਹਾਂ ਨੂੰ ਜੇ ਬਦੇਸ਼ ਯਾਤਰਾ ਨਹੀਂ ਤਾਂ ਦੇਸ ਯਾਤਰਾ ਤਾਂ ਜ਼ਰੂਰ ਕਰਨੀ ਚਾਹੀਦੀ ਹੈ ਤਾਂ ਕਿ ਇਨ੍ਹਾਂ ਲੋਕਾਂ ਨੂੰ ਪਤਾ ਲਗੇ ਕਿ ਮਦਰਾਸ ਅਤੇ ਬੰਬਈ ਵਿਚ ਕਿੰਨੀ ਤਰੱਕੀ ਹੋ ਰਹੀ ਹੈ । ਉਥੇ ਲੋਕ ਮਜ਼ਬੀ ਜਨੂੰਨ ਤੋਂ ਉਪਰ ਉਠਕੇ ਦੇਸ਼ ਲਈ ਕਿੰਨਾਂ ਕੁਝ ਕਰ ਰਹੇ ਹਨ । ਇਸ ਚੀਜ਼ ਦਾ ਇਨ੍ਹਾਂ ਲੋਕਾਂ ਨੂੰ ਪਤਾ ਲਗਣਾ ਚਾਹੀਦਾ ਹੈ ।

**ਸ੍ਰੀ ਚੇਅਰਮੈਨ** ਆਹਿਸਤਾ ਆਹਿਸਤਾ ਇਹ ਦੇਖ ਲੈਣਗੇ । (By and by they will visit these places.)

**ਸਰਦਾਰ ਉਮਰਾਓ ਸਿੰਘ:** ਆਹਿਸਤਾ ਆਹਿਸਤਾ ਕਰ ਲਵੋ ਪਰ ਇਨ੍ਹਾਂ ਲੋਕਾਂ ਨੂੰ ਬਾਹਰ ਜਾਣ ਦਾ ਮੌਕਾ ਜ਼ਰੂਰ ਦਿਉ । ਇਸ ਨਾਲ ਸਾਡੇ ਸਦਨ ਨੂੰ ਫਾਇਦਾ ਪਹੁੰਚੇਗਾ । ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਪਿਛਲੇ ਸ਼ੈਸ਼ਨ ਵਿਚ ਬਾਵਾ ਹਰਨਾਮ ਸਿੰਘ ਨੇ ਐਮ. ਐਲ. ਏਜ਼. ਨੂੰ ਐਮੇਨੀਟੀਜ਼ ਦੇਣ ਲਈ ਇਕ ਰਿਪਰਜ਼ੰਟੇਸ਼ਨ ਗੌਰਮਿੰਟ ਨੂੰ ਦਿਤਾ ਸੀ । ਇਸ ਵਿਚ ਉਹ ਸਾਰੀਆਂ ਫੈਸੀਲਿਟੀਜ਼ ਜਿਵੇਂ ਕਿ ਟੈਲੀਫੂਨ ਫਰੀ, ਡਾਕ ਵਾਸਤੇ ਟਿਕਟਾਂ ਆਦਿ ਦਾ ਪਰਬੰਧ ਕਰਨਾ ਇਹੋ ਜਿਹੀਆਂ ਕਈ ਐਮ. ਐਲ. ਏਜ਼. ਵਾਸਤੇ ਫੈਸੀਲਿਟੀਜ਼ ਸਨ । ਹਰਿਆਣਾ ਸਰਕਾਰ ਨੇ ਤਾਂ ਕਈ ਫੈਸੀਲਿਟੀਜ਼ ਐਮ. ਐਲ. ਏਜ਼. ਨੂੰ ਦਿਤੀਆਂ ਹਨ । ਮੈਂ ਵੀ ਅਰਜ਼ ਕਰਨਾ ਚਾਹੁੰਦਾ ਹਾਂ ਕਿ ਇਹ ਫੈਸੀਲਿਟੀਜ਼ ਮਿਲਣ ਬਾਰੇ ਵੀ ਐਮ. ਐਲ. ਏਜ਼. ਨੂੰ ਇਸੇ ਸੈਸ਼ਨ ਦੇ ਦੌਰਾਨ ਹੀ ਇਸ ਚੀਜ਼ ਦਾ ਫ਼ੈਸਲਾ ਹੋ ਜਾਣਾ ਚਾਹੀਦਾ ਹੈ । (ਥੰਪਿੰਗ) ਇਕ ਆਲ ਪਾਰਟੀਜ਼ ਮੀਟਿੰਗ ਹੋਈ ਸੀ । ਡਾਂਗ ਸਾਹਿਬ ਵੀ ਉਸ ਵਿਚ ਸ਼ਾਮਲ ਹੋਏ ਸਨ । ਉਸ ਬਾਰੇ ਜੋ ਪਰੋਪੋਜ਼ਲ ਬਣਾਈ ਸੀ, ਉਸ ਤੇ ਕੈਬਨੇਟ ਨੇ ਜੋ ਫੈਸਲਾ ਕਰਨਾ ਹੈ, ਉਹ ਇਸੇ ਸੈਸ਼ਨ ਵਿਚ ਹੀ ਹੋ ਜਾਣਾ ਚਾਹੀਦਾ ਹੈ । ਇਸ ਤੋਂ ਇਲਾਵਾ ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਚੀਫ ਮਨਿਸਟਰ ਸਾਹਿਬ ਨੇ ਇਕ ਇਲਾਨ ਕੀਤਾ ਸੀ ਕਿ ਜੋ ਲੀਡਰ ਆਫ ਆਪੋਜੀਸ਼ਨ ਹੋਵੇਗਾ ਉਸਨੂੰ ਅਸੀਂ ਸਪੈਸ਼ਲ ਸਟੇਟਸ ਦੇਵਾਂਗੇ ।

ਹਰਿਆਣਾ ਨੇ ਇਹ ਚੀਜ਼ ਕਰ ਦਿਤੀ ਹੈ । ਚੀਫ ਮਨਿਸਟਰ ਸਾਹਿਬ ਦੇ ਇਸ ਇਲਾਨ ਨੂੰ ਛੇ ਮਹੀਨੇ ਹੋ ਗਏ ਹਨ ਪਰ ਅਜੇ ਤਕ ਇਸ ਉਤੇ ਕੋਈ ਅਮਲ ਨਹੀਂ ਹੋਇਆ । ਸਰਦਾਰ ਬਲਵੰਤ ਸਿੰਘ ਹੋਰੀਂ ਬੈਠੇ ਹਨ, ਉਹ ਫਾਈਲ ਕਢਵਾ ਲੈਣ ਅਤੇ ਇਸ ਉਤੇ ਅਮਲ ਕਰਾਉਣ । (ਵਿਘਨ)

ਇਸ ਤੋਂ ਇਲਾਵਾ ਚੇਅਰਮੈਨ ਸਾਹਿਬ ਮੈਂ ਅਰਜ਼ ਕਰਨਾ ਚਾਹੁੰਦਾ ਹਾਂ ਕਿ ਇਥੇ ਕੁਝ ਪੈਸੇ ਏਵੀਏਸ਼ਨ ਵਾਸਤੇ ਮੰਗੇ ਗਏ ਹਨ । ਇਸ ਵੇਲੇ ਪੰਜਾਬ ਵਿਚ ਇਸ ਸਬੰਧੀ ਚਾਰ ਕਲੱਬਾਂ ਚਲ ਰਹੀਆਂ ਹਨ; ਲੁਧਿਆਣਾ, ਪਟਿਆਲਾ, ਅੰਮ੍ਰਿਤਸਰ ਅਤੇ ਜਲੰਧਰ । ਜਲੰਧਰ ਦਾ ਓਲਡੈਸਟ ਕਲੱਬ ਹੈ । ਇਸ ਕਲੱਬ ਨੂੰ ਕਦੇ ਕੋਈ ਸਹਾਇਤਾ ਨਹੀਂ ਦਿਤੀ ਪੰਜਾਬ ਗੌਰਮੈਂਟ ਨੇ । ਜਿਥੋਂ ਤਕ ਦੂਜੀਆਂ ਕਲਬਾਂ ਦਾ ਸਬੰਧ ਹੈ, ਲੁਧਿਆਣਾ ਦੀ ਕਲੱਬ ਖੋਲ੍ਹੀ ਗਈ, ਉਥੇ ਲੱਖਾਂ ਰੁਪਿਆ ਖਰਚ ਕੀਤਾ ਗਿਆ । ਪਰ ਜਦੋਂ ਉਨ੍ਹਾਂ ਨੇ ਫਲਾਈਂਗ ਆਵਰਜ਼ ਲੈਣੇ ਸੀ ਤਾਂ ਉਨ੍ਹਾਂ ਨੂੰ ਪਟਿਆਲਾ ਦੇ ਕੋਟੇ ਵਿਚੋਂ ਰਿਡਿਊਸ ਕਰਕੇ ਇਹ ਆਵਰਜ਼ ਦਿਤੇ ਗਏ । ਐਸਟੇਬਲਿਸ਼ਮੈਂਟ ਤੇ ਐਨਾ ਖਰਚ ਹੋ ਰਿਹਾ ਹੈ ਲੇਕਿਨ ਉਸ ਦਾ ਫਾਇਦਾ ਬਹੁਤ ਘਟ ਹੈ। ਅੰਮ੍ਰਿਤਸਰ ਦਾ ਕਲੱਬ ਫਿਨਾਂਸਿਜ਼ ਅਤੇ ਐਡਮਨਿਸਟ੍ਰੇਟਿਵ ਤੌਰ ਤੇ ਬੰਦ ਪਿਆ ਹੈ । ਪੰਜਾਬ ਗੌਰਮੈਂਟ ਦਾ ਲੱਖਾਂ ਰੁਪਏ ਦਾ ਖਰਚ ਹੋ ਰਿਹਾ ਹੈ । ਹੁਣ ਬਾਜਵਾ ਸਾਹਿਬ ਮਨਿਸਟਰ ਹਨ ਇਨ੍ਹਾਂ ਗਲਾਂ ਦੇ, ਜੇ ਇਨ੍ਹਾਂ ਨੂੰ ਆਪਣੀ ਪਾਰਟੀਆਂ ਤੋਂ ਫੁਰਸਤ ਮਿਲ ਜਾਵੇ ਤਾਂ ਇਨ੍ਹਾਂ ਕਲੱਬਾਂ ਵਲ ਜ਼ਰੂਰ ਟਾਈਮ ਦੇਕੇ ਇਨ੍ਹਾਂ ਦੀ ਹਾਲਤ ਨੂੰ ਸੁਧਾਰਨ ਦਾ ਯਤਨ ਕਰਨਾ ਚਾਹੀਦਾ ਹੈ ।

ਮੈਂ ਹਰੀਕੇ ਪਤਣ ਦੇ ਡੈਮ ਦੀ ਰਿਪੇਅਰਜ਼ ਦੇ ਮੁਤਲੱਕ ਜ਼ਿਕਰ ਕਰਨਾ ਚਾਹੁੰਦਾ ਹਾਂ । ਇਸ ਡੈਮ ਵਿਚ ਕਿੰਨੇ ਕਰੈਕਸ ਆਏ । ਇਸ ਦੇ ਮੁਤਲੱਕ ਕਮੇਟੀ ਬਣੀ ਉਸਨੇ ਇਨਵੈਸਟੀਗੇਸ਼ਨ ਕੀਤੀ, ਪਰ ਇਸ ਤੋਂ ਬਾਦ ਜਿਹੜੇ ਅਫ਼ਸਰਾਂ ਦੀ ਨਾ-ਅਹਿਲੀਅਤ ਕਰਕੇ ਇਹ ਕਰੈਕਸ ਆਏ, ਉਨ੍ਹਾਂ ਦੇ ਖਿਲਾਫ ਕੀ ਐਕਸ਼ਨ ਹੋਇਆ, ਇਸ ਸਬੰਧ ਵਿਚ ਇਥੇ ਕੋਈ ਜ਼ਿਕਰ ਨਹੀਂ ਕੀਤਾ ਗਿਆ ਹੈ। ਕ੍ਰੀ ਚੀਫ ਮਨਿਸਟਰ ਸਾਹਿਬ ਹਾਊਸ ਨੂੰ ਕਨਫੀਡੈਂਸ ਵਿਚ ਲੈਣਗੇ ਅਤੇ ਇਹ ਦਸਣਗੇ ਕਿ ਕੀ ਵਜ੍ਹਾ ਸੀ ਇਹ ਕਰੈਕਸ ਆਉਣ ਦੀ ਅਤੇ ਅਡੀਸ਼ਨਲ ਡਿਮਾਂਡ ਦੀ ਕੀ ਲੋੜ ਪਈ । ਜੇ ਕਿਸੇ ਦੀ ਗਲਤੀ ਨਾਲ ਇਹ ਹੋਇਆ ਤਾਂ ਉਹਦੇ ਖਿਲਾਫ ਕੀ ਐਕਸ਼ਨ ਲਿਆ ਗਿਆ ।

**ਇਕ ਆਵਾਜ਼:** ਇਹ ਡੈਮ ਤਾਂ ਡਾਕਟਰ ਗੋਪੀ ਚੰਦ ਭਾਰਗਵ ਨੇ ਬਣਾਇਆ ਸੀ ।

**ਸਰਦਾਰ ਉਮਰਾਓ ਸਿੰਘ :** ਕੀ ਬਾਸੀ ਸਾਹਿਬ ਆਪ ਡੈਮ ਥੋੜ੍ਹੇ ਹੀ ਬਣਾਉਂਦੇ ਹਨ । ਇਹ ਚੀਜ਼ਾਂ ਤਾਂ ਇੰਜਨੀਅਰ ਹੀ ਬਣਾਇਆ ਕਰਦੇ ਹਨ ।

**ਇਕ ਆਵਾਜ਼ :** ਇਸ ਵਿਚ ਕਿਸੇ ਦਾ ਕਸੂਰ ਨਹੀਂ ।

**ਸਰਦਾਰ ਉਮਰਾਓ ਸਿੰਘ :** ਇਹ ਫੇਰ ਇਸ ਤਰ੍ਹਾਂ ਲਿਖਿਆ ਨਾ ਕਰੋ ।

ਇਸ ਤੋਂ ਬਾਅਦ 24 ਲੱਖ ਰੁਪਿਆ ਫਾਰੈਸਟ ਲਈ ਮੰਗਿਆ ਗਿਆ ਹੈ । ਪਹਿਲਾਂ ਤਾਂ ਸਾਰੇ ਫਾਰੈਸਟ; ਕਾਂਗੜਾ, ਸ਼ਿਮਲਾ, ਡਲਹੌਜ਼ੀ ਪੰਜਾਬ ਵਿਚੋਂ ਬਾਹਰ ਕਢ ਦਿਤੇ ਅਤੇ ਹੁਣ ਇਸ ਗੱਲ ਦਾ ਫਿਕਰ ਹੋ ਗਿਆ ਹੈ । ਹੁਸ਼ਿਆਰਪੁਰ ਦੇ ਚੋਆਂ ਵਿਚ ਅਤੇ ਹਰੀਕੇ ਡੈਮ ਦੇ ਏਰੀਆ ਵਿਚ ਅਤੇ ਹੋਰ ਦਰਿਆਵਾਂ ਦੇ ਨਾਲ ਨਾਲ ਐਨੀ ਜਗ੍ਹਾ ਸਾਡੇ ਕੋਲ ਪਈ ਹੈ, ਉਥੇ ਫਾਰੈਸਟ

[ਸਰਦਾਰ ਉਮਰਾਓ ਸਿੰਘ]

ਲਗਾਵਾਏ ਜਾਣੇ ਚਾਹੀਦੇ ਹਨ । ਚੇਅਰਮੈਨ ਸਾਹਿਬ, ਫਾਰੈਸਟ ਦੇ ਮਹਿਕਮੇ ਵਿਚ ਬੜੀ ਹੇਰਾ ਫੇਰੀ ਹੋ ਰਹੀ ਹੈ । ਮਨਿਸਟਰ ਸਾਹਿਬ ਜਦੋਂ ਉਦਘਾਟਨ ਕਰਨ ਵਾਸਤੇ ਜਾਂਦੇ ਹਨ, ਤਾਂ ਉਥੇ ਐਵੇਂ ਟਹਿਣੀਆਂ ਲਗਾ ਦਿਤੀਆਂ ਜਾਂਦੀਆਂ ਹਨ । ਇਸ ਵਾਸਤੇ 24 ਲੱਖ ਰੁਪਏ ਦੀ ਬੜੀ ਭਾਰੀ ਰਕਮ ਹੈ । ਇਸ ਰਕਮ ਨਾਲ ਤਾਂ ਕਰੋੜਾਂ ਬੂਟੇ ਲਗ ਸਕਦੇ ਹਨ । ਇਸ ਦੇ ਨਾਲ ਨੈਚੁਰਲੀ ਪੰਜਾਬ ਨੂੰ ਫਾਇਦਾ ਹੋਏਗਾ । ਮਨਿਸਟਰ ਸਾਹਿਬ ਮਾਫ ਕਰਨਗੇ, ਕੀ ਹੁਣ ਇਹ ਬੂਟੇ ਲਗਾਉਣ ਦਾ ਸੀਜਨ ਹੈ । ਹੁਣ ਬੂਟੇ ਲਾਉਣ ਦਾ ਸੀਜ਼ਨ ਨਹੀਂ ਹੈ । ਇਸ ਲਈ ਇਸ ਪਾਸੇ ਵੀ ਧਿਆਨ ਦੇਣ ਦੀ ਲੋੜ ਹੈ ਕਿ ਇਹ ਖਰਚ ਠੀਕ ਢੰਗ ਨਾਲ ਹੋਵੇ । (ਵਿਘਨ)

11 ਲੱਖ ਰੁਪਿਆ ਨੈਸ਼ਨਾਲਾਈਜ਼ੇਸ਼ਨ ਆਫ ਟਰਾਂਸਪੋਰਟ ਲਈ ਰਖਿਆ ਗਿਆ ਹੈ । ਸਾਨੂੰ ਖੁਸ਼ੀ ਹੈ ਕਿ 60% ਟਰਾਂਸਪੋਰਟ ਨੇਸ਼ਨਾਲਾਈਜ਼ ਕਰੋਗੇ ਇਸ ਨੇਸ਼ਨਾਲਾਈਜ਼ੇਸ਼ਨ ਦੇ ਪਰੋਸੈਸ ਨੂੰ ਇਮੀਜੀਏਟਲੀ ਕੰਪਲੀਟ ਕਰਨਾ ਚਾਹੀਦਾ ਹੈ । ਇਸ ਵਿਚ ਜਿਨੇ ਵੀ ਟਰਾਂਸਪੋਰਟ ਦੇ ਮਹਿਕਮੇ ਵਿਚ ਨੁਕਸ ਹਨ ਜਿਵੇਂ ਕਿ ਲੱਖਾਂ ਰੁਪਏ ਦਾ ਟਿਕਟ ਕਿਸੇ ਪ੍ਰਿੰਟਿੰਗ ਪਰੈਸ ਵਿਚ ਫੜੇ ਗਏ, ਹੋਰ ਜਿੰਨੇ ਵੀ ਸਕੈਂਡਲ ਹਨ ਇਨ੍ਹਾਂ ਚੀਜ਼ਾਂ ਵਲ ਖਾਸ ਧਿਆਨ ਦੇਣਾ ਚਾਹੀਦਾ ਹੈ ਅਤੇ ਇਨ੍ਹ ਨੂੰ ਠੀਕ ਕਰਨ ਦੇ ਯਤਨ ਕਰਨੇ ਚਾਹੀਦੇ ਹਨ । ਸਾਡੀਆਂ ਬਹੁਤ ਸਾਰੀਆਂ ਬਸਾਂ ਜੋ ਰਿਪਲੇਸ ਨਹੀਂ ਹੋ ਰਹੀਆਂ ਉਨ੍ਹਾਂ ਨੂੰ ਰਿਪਲੇਸ ਕਰਨਾ ਚਾਹੀਦਾ ਹੈ । ਜੋ ਪਰਾਈਵੇਟ ਅਤੇ ਗੌਰਮਿੰਟ ਬਸ ਦੇ ਚਲਣ ਦਾ ਇਕੋ ਟਾਇਮ ਹੋਵੇ ਤਾਂ ਲੋਕ ਪਰਾਈਵੇਟ ਬਸ ਵਿਚ ਸਫਰ ਕਰਨਾ ਅਛਾ ਸਮਝਦੇ ਹਨ ਬਜਾਏ ਇਸ ਗਲ ਦੇ ਕਿ ਉਹ ਸਰਕਾਰੀ ਬਸ ਵਿਚ ਸਫਰ ਕਰਨ ਇਸ ਵਾਸਤੇ ਮੈਂ ਅਰਜ਼ ਕਰਾਂਗਾ ਕਿ ਜਿਥੇ ਨਵੇਂ ਰੂਟ ਲੈਣੇ ਹਨ, ਉਥੇ ਜਿਥੇ ਪੁਰਾਣੇ ਰੂਟਾਂ ਤੇ ਛੋਟੇ ਛੋਟੇ ਰੂਟਾਂ ਵਾਲੀਆਂ ਪੁਰਾਣੀਆਂ ਬੱਸਾਂ ਚੱਲਦੀਆਂ ਹਨ, ਉਨ੍ਹਾਂ ਨੂੰ ਰੀਪਲੇਸ ਕਰਨਾ ਚਾਹੀਦਾ ਹੈ । ਸਾਡੇ ਅੱਜ ਕੰਪੀਟੀਸ਼ਨ ਹੈ, ਹਰਿਆਣਾ ਨਾਲ । ਸਾਡਾ ਕੰਪੀਟੀਸ਼ਨ ਹੈ, ਚੰਡੀਗੜ੍ਹ ਦੀ ਟਰਾਂਸਪੋਰਟ ਨਾਲ, ਜੇ. ਐਂਡ ਕੇ. ਨਾਲ ਅਤੇ ਦਿੱਲੀ ਦੀਆਂ ਬਸਾ ਨਾਲ ਸਾਡਾ ਕੰਪੀਟੀਸ਼ਨ ਹੈ । ਇਸ ਵਾਸਤੇ ਇਹ ਜ਼ਰੂਰੀ ਹੈ ਸਾਡੀ ਬੱਸ ਸਰਵਿਸ ਅੱਛੀ ਹੋਵੇ । ਮੈਂ ਦੱਸਦਾ ਹਾਂ ਕਿ ਇਕ ਬੰਬਈ ਅਤੇ ਮਹਾਰਾਸ਼ਟਰਾ ਦਾ ਡੈਲੀਗੇਸ਼ਨ ਆਇਆ ਅਤੇ ਉਸ ਨੇ ਹਰਿਆਣਾ ਦੀ ਟਰਾਂਸਪੋਰਟ ਸਰਵਿਸ ਦੀ ਵਰਕਿੰਗ ਦੀ ਸ਼ਲਾਘਾ ਕੀਤੀ । ਹਰਿਆਣਾ ਦੀ ਟਰਾਂਸਪੋਰਟ ਸਾਡੇ ਨਾਲੋਂ ਅੱਗੇ ਹੈ । ਹਾਲਾਂ ਕਿ ਡਰਾਈਵਰ ਬਹੁਤ ਸਾਰੇ ਪੰਜਾਬੀ ਹੀ ਹਨ । ਸਾਡੇ ਪੰਜਾਬੀ ਡਰਾਈਵਰ ਬੜੇ ਮਾਹਿਰ ਹਨ ਅਤੇ ਅੱਛੇ ਹਨ, ਲੇਕਿਨ ਫਿਰ ਵੀ ਜੇਕਰ ਸਾਡੀ ਟਰਾਂਸਪੋਰਟ ਅੱਛੀ ਨਾ ਹੋਵੇ ਤਾਂ ਇਹ ਸਾਡੇ ਤੇ ਸਲਰ ਹੈ । ਇਸ ਲਈ, ਚੇਅਰਮੈਨ ਸਾਹਿਬ, ਮੈਂ ਫਾਈਨੈਂਸ ਮਨਿਸਟਰ ਸਾਹਿਬ ਨੂੰ ਤੁਹਾਡੇ ਰਾਹੀਂ ਅਰਜ਼ ਕਰਨੀ ਚਾਹੁੰਦਾ ਹਾਂ ਅਤੇ ਉਨ੍ਹਾਂ ਦੇ ਧਿਆਨ ਵਿਚ ਲਿਆਉਣਾ ਚਾਹੁੰਦਾ ਹਾਂ ਕਿ ਕੱਲ੍ਹ ਨੂੰ ਉਨ੍ਹਾਂ ਨੇ ਬੱਜਟ ਪੇਸ਼ ਕਰਨਾ ਹੈ, ਇਸ ਲਈ ਮੈਂ ਕਹਿੰਦਾ ਹਾਂ ਕਿ ਸਾਡੇ ਹਾਊਸ ਵਿਚ ਸਾਨੂੰ ਪਿਛਲੇ ਸਾਲ ਦਾ ਗਿਲਾ ਰਿਹਾ ਹੈ ਕਿ ਪੰਜਾਬ ਨੂੰ ਪਰੋਗ-ਰੈਸਿਵ ਬੱਜਟ ਨਹੀਂ ਦਿਤਾ ਗਿਆ ਔਰ ਉਸ ਦਾ ਰੀਜ਼ਨ ਇਹ ਸੀ ਕਿ ਜਿਸ ਪਾਰਟੀ ਦੇ ਨੁਮਾਇੰਦੇ ਨੇ ਬੱਜਟ ਪੇਸ਼ ਕੀਤਾ ਸੀ ਉਹ ਪਰੋਗਰੈਸਿਵ ਪਾਰਟੀ ਨਾਲ ਤੁਅੱਲਕ ਨਹੀਂ ਰੱਖਦਾ ਸੀ । ਉਸ ਪਾਰਟੀ ਦਾ ਸਬੰਧ ਕੈਪੀਟਲਿਸਟ ਅਤੇ ਐਂਟੀ ਸੋਸ਼ਲਿਸਟ ਲੋਕਾਂ ਨਾਲ ਹੈ । ਇਸ ਲਈ ਪੰਜਾਬ ਦੀ ਜਨਤਾ ਆਸ ਰੱਖਦੀ ਹੈ ਕਿ ਕਮ ਅਜ਼ ਕਮ ਇਹ ਸਰਕਾਰ ਜ਼ਰੂਰ ਪਰੋਗਰੈਸਿਵ ਖਿਆਲਾਂ ਦੀ ਹੋਵੇਗੀ ਅਤੇ ਇਸ ਪਾਸੇ ਸਹੀ ਕਦਮ ਚੁੱਕੇਗੀ ਔਰ ਜੋ ਉਹ ਕਹਿੰਦੇ ਹਨ, ਉਹ ਸਚ ਹੋਵੇਗਾ । ਇਤਨਾ ਕੁਝ ਕਹਿਕੇ ਮੈਂ ਆਪ ਪਾਸੋਂ ਖਿਮਾਂ ਮੰਗਦਾ ਹਾਂ ।

**ਸਰਦਾਰ ਰਵੀਇੰਦਰ ਸਿੰਘ (ਰੋਪੜ)** : ਚੇਅਰਮੈਨ ਸਾਹਿਬ, ਅੱਜ ਇਹ ਐਪਰੋਪਰੀਏਸ਼ਨ ਦੇ ਮੁਤੱਲਕ ਆਪੋਜ਼ੀਸ਼ਨ ਦੇ ਮੈਂਬਰ ਸਾਹਿਬਾਨ ਨੇ ਜਿਹੜੀਆਂ ਆਪਣੇ ਸਿਆਸੀ ਖਿਆਲਾਤ ਦੇ ਵਿਚ ਰੰਗੀਆਂ ਹੋਈਆਂ ਸਪੀਚਾਂ ਅਤੇ ਤਜਵੀਜ਼ਾਂ ਪੇਸ਼ ਕੀਤੀਆਂ ਹਨ, ਮੈਂ ਉਸ ਦੀ ਵਿਰੋਧਤਾ ਕਰਨ ਲਈ ਤਾਂ ਖੜਾ ਨਹੀਂ ਹੋਇਆ ਲੇਕਿਨ ਜਿਥੇ ਉਹ ਆਪਣੇ ਇਜ਼ਮ ਦੇ ਵਿਚ ਡੁੱਬੇ ਹੋਏ ਹਨ, ਉਥੇ ਮੈਂ ਇਹ ਮਹਿਸੂਸ ਕਰਦਾ ਹਾਂ ਕਿ ਜੇ ਉਨ੍ਹਾਂ ਦੇ ਸੁਝਾਉ ਸਾਰੇ ਸਰਕਾਰ ਮਨਜ਼ੂਰ ਕਰ ਲਵੇ ਤਾਂ ਉਨ੍ਹਾਂ ਦੇ ਇਜ਼ਮ ਦੇ ਨਾਲ ਸਾਰਾ ਪੰਜਾਬ ਹੀ ਡੁੱਬ ਜਾਵੇਗਾ । ਕਿਤੇ ਅਸੀਂ ਵੀ ਨਾ ਇਸ ਤਰ੍ਹਾ ਡੁੱਬ ਜਾਈਏ । ਇਸ ਲਈ ਮੈਂ ਸਰਕਾਰ ਨੂੰ ਇਹ ਖਿਆਲ ਪੇਸ਼ ਕਰਾਂਗਾ ਕਿ ਬਹੁਤੀਆਂ ਡੂੰਘਾਈਆਂ ਵਿਚ ਭਾਵੇਂ ਨਾ ਪਓ, ਪਰ ਆਪਣੇ ਪੰਜਾਬ ਦੇ ਜਿਹੜੇ ਬੰਦੇ ਹਨ ਔਰ ਆਪਣੇ ਪੰਜਾਬ ਵਿਚ ਜਿਹੜੇ ਆਮ ਜਨਤਾ ਦੀ ਤਰੱਕੀ ਦੇ ਮਸਲੇ ਹਨ, ਉਨ੍ਹਾਂ ਦੀਆਂ ਸਹੂਲਤਾਂ ਵੱਲ ਧਿਆਨ ਦਿਓ, ਭਾਵੇਂ ਉਹ ਟਰਾਂਸਪੋਰਟ ਦੇ ਸਿਲਸਿਲੇ ਵਿਚ ਹੈ, ਭਾਵੇਂ ਉਹ ਖੇਤੀਬਾੜੀ ਦੇ ਸਿਲਸਿਲੇ ਵਿਚ ਹੋਵੇ । ਇਸ ਲਈ ਖਾਸ ਠੋਸਵੇਂ ਪ੍ਰੋਗਰਾਮ ਬਨਾਉਣੇ ਚਾਹੀਦੇ ਹਨ ਕਿਤੇ ਇਹ ਨਾ ਹੋ ਜਾਵੇ ਕਿ ਜਿਸ ਤਰ੍ਹਾਂ ਇਕ ਗੱਡੀ ਡੀਰੇਲ ਹੋ ਜਾਂਦੀ ਹੈ ਉਸ ਕਾਰਨ ਸਾਰੀਆਂ ਗੱਡੀਆਂ ਰੁੱਕ ਜਾਂਦੀਆਂ ਹਨ ਜੇ ਬਹੁਤੀਆਂ ਡੂੰਘਾਈਆਂ ਵਿਚ ਪੈ ਜਾਵਾਂਗੇ ਤਾਂ ਸਾਰਾ ਕੰਮ ਖਰਾਬ ਹੋ ਜਾਵੇਗਾ । ਸਰਦਾਰ ਉਮਰਾਓ ਸਿੰਘ ਨੇ ਜਿਹੜੇ ਹਵਾਈ ਜਹਾਜ਼ਾਂ ਬਾਰੇ ਆਪਣੇ ਖਿਆਲਾਤ ਦੱਸੇ ਹਨ, ਮੈਂ ਉਨ੍ਹਾਂ ਨਾਲ ਸਹਿਮਤ ਹਾਂ । ਚੇਅਰਮੈਨ ਸਾਹਿਬ. ਮੈਂ ਤੁਹਾਡੇ ਰਾਹੀਂ ਮਨਿਸਟਰ ਸਾਹਿਬ ਨੂੰ ਦੱਸਣਾ ਚਾਹੁੰਦਾਂ ਹਾਂ ਕਿ ਜਿਹੜਾ ਲੁਧਿਆਣਾ ਫਲਾਈਂਗ ਕਲੱਬ ਦਾ ਇਕ ਹਜ਼ਾਰ ਘੰਟਾ ਫਲਾਈਂਗ ਟਾਈਮ ਹੈ, ਉਹ ਡਾਇਰੈਕਟਰ-ਜਨਰਲ ਸਿਵਿਲ ਐਵੀਏਸ਼ਨ ਨੇ ਮਨਜ਼ੂਰ ਕੀਤੇ ਹਨ ਪਰ ਪਟਿਆਲਾ ਕਲੱਬ ਦਾ ਇਕ ਹਜ਼ਾਰ ਆਵਰਜ਼ ਅੱਖਾਂ ਤੋਂ ਉਹਲੇ ਕਰ ਦਿਤੇ ਹਨ, ਭਾਵ ਘਟਾ ਦਿਤੇ ਹਨ । ਇਹ ਜਿਹੜਾ ਜਹਾਜ਼ਾਂ ਵਾਸਤੇ ਸਾਮਾਨ, ਅਮੈਨੈਟੀਜ਼ ਹਨ, ਇਹ ਬਹੁਤ ਮਹਿੰਗੇ ਹਨ, ਸੋ ਬਜਾਏ ਇਸ ਦੇ ਕਿ ਅਸੀਂ ਹੋਰ ਫਲਾਈਂਗ ਪੰਜਾਬ ਦੇ ਵਿਚ ਇੰਟਰੋਡਿਊਸ ਕਰੀਏ, ਸਗੋਂ ਕਲੱਬਾਂ ਨੂੰ ਘਾਟਾ ਪੈ ਰਿਹਾ ਹੈ । ਪਿਛਲੇ ਸਾਲ 3 ਲੱਖ ਰੁਪਏ ਇਸ ਤੇ ਖਰਚ ਕੀਤੇ ਗਏ ਹਨ । ਇਸ ਵਿਚੋਂ ਅੱਧੇ ਤਾਂ ਲੁਧਿਆਣਾ ਐਵੀਏਸ਼ਨ ਕਲੱਬ ਤੇ ਖਰਚ ਕੀਤੇ ਗਏ । ਐਵੀਏਸ਼ਨ ਪੰਜਾਬ ਵਿਚ ਵਧਾਈ ਨਹੀਂ ਗਈ । ਇਸ ਲਈ ਇਨ੍ਹਾਂ ਕਲੱਬਾਂ ਨੂੰ ਐਡੀਸ਼ਨਲ ਗਰਾਂਟਸ ਦਿਤੀਆਂ ਜਾਣ । (ਵਿਘਨ) ਪਟਿਆਲੇ ਵਿਚ 3-4 ਮਹੀਨਿਆਂ ਤੋਂ ਮੁਲਾਜ਼ਮਾਂ ਨੂੰ ਤਨਖਾਹ ਨਹੀਂ ਮਿਲੀ । ਇਸ ਲਈ ਮੈਂ ਕਹਿੰਦਾ ਹਾਂ ਕਿ ਜੇ ਅਸੀਂ ਐਵੀਏਸ਼ਨ ਨੂੰ ਪੰਜਾਬ ਵਿਚ ਵਧਾਉਣਾ ਚਾਹੁੰਦੇ ਹਾਂ ਤਾਂ ਮੈਂ ਮਹਿਸੂਸ ਕਰਦਾ ਹਾਂ ਕਿ ਸਰਕਾਰ ਇਸ ਗੱਲ ਉਤੇ ਤਵੱਜੋ ਦੇਵੇ ਕਿ ਜੋ ਕਲੱਬ ਇਸ ਦੇ ਕਾਬਲ ਨਹੀਂ ਹਨ, ਉਨ੍ਹਾਂ ਨੂੰ ਸਰਕਾਰ ਆਪ ਓਪਰੇਟ ਕਰੇ ਅਤੇ ਐਵੀਏਸ਼ਨ ਦਾ ਕੰਮ ਆਪਣੇ ਹੱਥ ਵਿਚ ਲਵੇ । ਅਗਰ ਇਹ ਕਲੱਬ ਆਪਣੇ ਹੱਥ ਵਿਚ ਨਹੀਂ ਲੈਣੇ ਹਨ ਤਾਂ ਇਨ੍ਹਾਂ ਨੂੰ ਬੰਦ ਕਰ ਦੇਣਾ ਚਾਹੀਦਾ ਹੈ ।

ਇਸ ਐਪਰੋਪਰੀਏਸ਼ਨ ਬਿੱਲ ਵਿਚ ਤਕਰੀਬਨ 10,86,00,000 ਰੁਪਿਆ ਇੰਡਸਟਰੀ ਦੇ ਲੋਨਜ਼ ਵਾਸਤੇ ਰੱਖਿਆ ਗਿਆ ਹੈ । ਚੇਅਰਮੈਨ ਸਾਹਿਬ, ਜਿਹੜੀ ਪਰਸੈਂਟੇਜ ਇੰਟਰੈਸਟ ਦੀ ਰੱਖੀ ਗਈ ਹੈ, ਉਹ ਇੰਡਸਟਰੀ ਵਾਸਤੇ ਤਕਰੀਬਨ 3% ਹੈ । ਔਰ ਜੇ ਅਸੀਂ 3% ਦੇ ਵਿਚ ਇੰਡਸਟਰੀ ਨੂੰ ਲੋਨ ਦਿੰਦੇ ਹਾਂ ਤਾਂ ਮੈਂ ਸੋਚਦਾ ਹਾਂ ਕਿ ਸਰਦਾਰ ਪ੍ਰਤਾਪ ਸਿੰਘ ਕੈਰੋਂ ਜਦ ਚੀਫ ਮਨਿਸਟਰ ਸਨ ਤਾਂ ਉਨ੍ਹਾਂ ਨੇ ਬੜੀ ਸੁਹਣੀ ਸਕੀਮ ਸ਼ੁਰੂ ਕੀਤੀ ਸੀ ਐਨੀਮਲ ਹਸਬੈਂਡਰੀ ਨੂੰ ਇੰਡਸਟਰੀ ਡੀਪਾਰਟਮੈਂਟ ਦੇ ਥੱਲੇ ਲਿਆਕੇ ਕਿਸਾਨਾਂ ਨੂੰ ਥੋੜੇ ਵਿਆਜ ਤੇ ਪੈਸੇ ਦੇਣ ਦੀ ਸਕੀਮ ਜਾਰੀ ਕੀਤੀ ਸੀ । ਕਿਸਾਨ ਨੂੰ ਉਸ ਦਿਨ ਤੋਂ ਪਹਿਲਾਂ ਕੋਈ ਵੀ ਲੋਨ

[ਸਰਦਾਰ ਰਵੀਇੰਦਰ ਸਿੰਘ]

3% ਤੇ ਨਹੀਂ ਸੀ ਮਿਲਦਾ । ਇੰਡਸਟਰੀ ਡੀਪਾਰਟਮੈਂਟ ਅੱਜ ਪੋਲਟਰੀ ਫਾਰਮਜ਼ ਨੂੰ ਵਧਾਉਣ ਵਾਸਤੇ 3% ਤੇ ਲੋਨ ਦਿੰਦੀ ਹੈ । ਪਿਛਲੇ ਸਾਲ ਇੰਡਸਟਰੀ ਬੋਰਡ ਵਿਚ ਇਹ ਤਜਵੀਜ਼ ਪੇਸ਼ ਕੀਤੀ ਗਈ ਸੀ ਕਿ ਪੋਲਟਰੀ ਲਈ ਲੋਨਜ਼ ਨੂੰ ਇੰਡਸਟਰੀ ਡੀਪਾਰਟਮੈਂਟ ਤੋਂ ਵੱਖ ਕਰ ਦਿਤਾ ਜਾਵੇ । ਮੈਂ, ਚੇਅਰਮੈਨ ਸਾਹਿਬ, ਉਸ ਬੋਰਡ ਦਾ ਮੈਂਬਰ ਹਾਂ ਅਤੇ ਮੈਂ ਉਸ ਮੀਟਿੰਗ ਦੇ ਵਿਚ ਇਸ ਮੂਵ ਦੀ ਵਿਰੋਧਤਾ ਕੀਤੀ ਸੀ ਕਿ ਜੇ ਤੁਸੀਂ ਪੋਲਟਰੀ ਦੇ ਲੋਨ ਇੰਡਸਟਰੀ ਤੋਂ ਵੱਖ ਕਰ ਦੇਣੇ ਹਨ ਤਾਂ ਅਸੀਂ ਇਹ ਗਲ ਤਾਂ ਹੀ ਮਨਜ਼ੂਰ ਕਰਾਂਗੇ ਜੇ ਪੋਲਟਰੀ ਦੇ ਲੋਨ ਉਸੇ ਰੇਟ ਤੇ ਕਿਸੇ ਹੋਰ ਡੀਪਾਰਟਮੈਂਟ ਤੋਂ ਦਿਵਾਓ । ਮੈਂ ਅੱਜ ਫਿਰ ਸਰਕਾਰ ਨੂੰ ਕਹਾਂਗਾ ਕਿ ਜਦੋਂ ਵੋਟਾਂ ਲੈਣ ਦੀਆਂ ਗੱਲਾ ਸਾਹਮਣੇ ਆਉਂਦੀਆਂ ਹਨ ਤਾਂ ਹੀ ਇਸ ਪਾਸੇ ਸੋਚਿਆ ਜਾਂਦਾ ਹੈ ਲੇਕਿਨ ਅੱਗੋਂ ਪਿਛੋਂ ਕਿਸਾਨਾਂ ਦੀ ਬਿਹਤਰੀ ਦੀ ਗੱਲ ਨਹੀਂ ਕੀਤੀ ਜਾਂਦੀ ਫਿਰ ਵੀ ਬਿਹਤਰੀ ਬਾਰੇ ਠੀਕ ਤਰ੍ਹਾਂ ਨਹੀਂ ਸੋਚਿਆ ਜਾਂਦਾ, ਕੋਈ ਗੱਲ ਸਿਰੇ ਨਹੀਂ ਚੜ੍ਹਦੀ । ਜਦ ਵੀ ਕਿਸਾਨ ਦੇ ਫਾਇਦੇ ਦੀ ਕੋਈ ਗੱਲ ਹੁੰਦੀ ਹੈ ਮਿਸਾਲ ਦੇ ਤੌਰ ਤੇ ਖਾਦ ਦੀ ਕੀਮਤ ਘੱਟ ਕਰਨ ਬਾਰੇ ਹੀ ਹੈ ਉਹ ਨਹੀਂ ਕੀਤੀ ਜਾਂਦੀ। ਡੀਜ਼ਲ ਦੀ ਕੀਮਤ ਨੂੰ ਘੱਟ ਨਹੀਂ ਕਰ ਸਕਦੇ । ਪੋਲਟਰੀ ਫ਼ਾਰਮ ਵਾਸਤੇ ਲੋਨ ਤੇ ਜਿਹੜਾ 3% ਇੰਟਰੈਸਟ ਰੱਖਿਆ ਹੈ ਅਗਰ ਉਸ ਨੂੰ ਵੀ 7-8 % ਕਰ ਦਿਤਾ ਗਿਆ ਤਾਂ ਮੈਂ ਸਮਝਾਂਗਾ ਕਿ ਸਰਕਾਰ ਕਿਸਾਨਾਂ ਦੇ ਹਿੱਤ ਵਾਸਤੇ ਕੁਝ ਨਹੀਂ ਕਰ ਸਕੇਗੀ ।

ਚੇਅਰਮੈਨ ਸਾਹਿਬ, ਇਸ ਕਰਕੇ ਮੈਂ ਆਖਾਂਗਾ ਕਿ ਜਿਥੇ ਅਸੀਂ ਇੰਡਸਟਰੀਅਲ ਡਿਵੈਲਪਮੈਂਟ ਲਈ ਦਿਤੇ ਜਾਣ ਵਾਲੇ ਲੋਨਜ਼ ਤੇ ਇਤਨੀ ਥੋੜੀ ਪਰਸੈਨਟੇਜ ਆਫ ਇੰਟਰੈਸਟ ਰਖ ਰਹੇ ਹਾਂ ਉਥੇ ਉਸੇ ਤਰੀਕੇ ਨਾਲ ਐਗਰੀਕਲਚਰਲ ਲੋਨਜ਼ ਵੀ ਘਟ ਪਰਸੈਨਟੇਜ ਤੇ ਦੇਣ ਦੀ ਤਜ਼ਵੀਜ਼ ਸਾਨੂੰ ਰਖਣੀ ਚਾਹੀਦੀ ਹੈ । ਮੈਂ ਇਹ ਜ਼ਰੂਰ ਮਹਿਸੂਸ ਕਰਦਾ ਹਾਂ ਕਿ ਇੰਡਸਟਰੀ ਸਾਨੂੰ ਪੰਜਾਬ ਵਿਚ ਵਧਾਣੀ ਚਾਹੀਦੀ ਹੈ ਲੇਕਿਨ ਐਗਰੀਕਲਚਰ ਵਲ ਵੀ ਵਧੇਰੇ ਧਿਆਨ ਦੇਣਾ ਚਾਹੀਦਾ ਹੈ । ਇਸ ਵੇਲੇ ਸਾਡੇ ਸੂਬੇ ਦੀ ਅਕਾਨਮੀ ਐਗਰੀਕਲਚਰਲ ਹੈ ਔਰ ਹੋਰ 20-25 ਸਾਲ ਜਾਂ, ਮੈਂ ਤਾਂ ਸਮਝਦਾ ਹਾਂ ਕਿ, ਇਸ ਤੋਂ ਵੀ ਜ਼ਿਆਦਾ ਮੇਨ ਇਹੀ ਇਕਾਨਮੀ ਰਹੇਗੀ । ਚੇਅਰਮੈਨ ਸਾਹਿਬ, ਮੈਂ ਇਹ ਨਹੀਂ ਕਹਿੰਦਾ ਕਿ ਇੰਡਸਟਰੀਜ਼ ਨੂੰ ਜਿਹੜਾ ਇਨਸੈਨਟਿਵ ਦਿਤਾ ਹੈ ਉਹ ਘਟਾ ਦਿਤਾ ਜਾਵੇ ਪਰ ਮੇਰੀ ਅਰਜ਼ ਹੈ ਕਿ ਜਿਹੜੀ ਮੁਰਗੀ ਸਾਨੂੰ ਸੋਨੇ ਦਾ ਅੰਡਾ ਦਿੰਦੀ ਹੈ ਉਸ ਨੂੰ ਫੀਡ ਚੰਗੀ ਦੇਣੀ ਚਾਹੀਦੀ ਹੈ । ਇਸ ਦੇ ਨਾਲ ਹੀ ਮੈਂ ਆਪਣੀ ਸਰਕਾਰ ਨੂੰ, ਇੰਡਸਟਰੀਜ਼ ਮਨਿਸਟਰ ਨੂੰ ਤੁਹਾਡੇ ਰਾਹੀਂ ਇਕ ਬੇਨਤੀ ਕਰਨਾ ਚਾਹੁੰਦਾ ਹਾਂ, ਉਹ ਇਹ ਹੈ ਕਿ ਜਿਹੜੀ ਇੰਡਸਟਰੀਜ਼ ਨੂੰ ਸਰਕਾਰ ਆਪ ਚਲਾਉਣਾ ਚਾਹੁੰਦੀ ਹੈ ਜਾਂ ਜਿਹੜੀ ਇੰਡਸਟਰੀਜ਼ ਦੇ ਵਿਚ ਸਰਕਾਰ ਦੇ 51% ਤੋਂ ਜ਼ਿਆਦਾ ਸ਼ੇਅਰ ਹਨ ਉਨ੍ਹਾਂ ਇੰਡਸਟਰੀਜ਼ ਵਿਚ ਕਿਸੇ ਹੋਰ ਇਨਡੀਵੀਜੂਅਲ ਪਾਰਟੀ ਨੂੰ 20% ਜਾਂ 30% ਇਨਟਰੈਸਟ ਦੇ ਦੇਣਾ ਤਾਂ ਮੈਂ ਸਮਝਦਾ ਹਾਂ ਇਕ ਗਲਤ ਗੱਲ ਹੈ । ਜੇ ਅਸੀਂ ਕੈਪੀਟਲ ਰੇਜ਼ ਕਰਨਾ ਚਾਹੁੰਦੇ ਹਾਂ ਤਾਂ ਨੇਸ਼ਨੇਲਾਈਜ਼ਡ ਇੰਡਸਟਰੀਜ਼ ਜਾਂ ਸਟੇਟ ਇੰਡਸਟਰੀਜ਼ ਵਾਸਤੇ ਜੋ 25% ਸ਼ੇਅਰ ਫਾਰਨ ਕਲੇਬੋਰੇਟਰਜ਼ ਨੂੰ ਦੇਣਾ ਹੈ ਉਸ ਤੋਂ ਇਲਾਵਾ 25% ਕਿਸੇ ਇਨਡਵੀਜੂਅਲ ਪਾਰਟੀ ਨੂੰ ਸ਼ੇਅਰ ਦੇਣ ਦੀ ਬਜਾਏ ਇਹ ਬੇਹਤਰ ਹੋਵੇਗਾ ਕਿ ਜਿੰਨੇ ਵੀ ਜ਼ਿਆਦਾ ਸ਼ੇਅਰ ਹੋਲਡਰਜ਼ ਹੋਣ, ਉਨ੍ਹਾਂ ਵਿਚ ਸ਼ੇਅਰਜ਼ ਡਿਸਬਰਸ ਕਰੀਏ ਇਸ ਨਾਲ ਫਾਇਦਾ ਹੋਵੇਗਾ ਔਰ ਜਨਤਾ ਜਿਹੜੀ ਹੈ ਉਹ ਜ਼ਿਆਦਾ ਇੰਡਸਟਰੀਅਲ ਮਾਈਂਡਿਡ ਹੋਵੇਗੀ । ਚੇਅਰਮੈਨ ਸਾਹਿਬ, ਇਸ ਵੇਲੇ ਕੋਆਪਰੇਸ਼ਨ ਇਕ ਬੜੀ ਵਡੀ ਚੀਜ਼ ਹੈ ਜਿਸ ਦੇ ਮੁਤੱਲਕ ਪੰਜਾਬ ਵਿਚ ਬੜਾ ਚਰਚਾ ਹੈ । ਮੈਂ ਤਾਂ ਸਮਝਦਾ ਹਾਂ ਕਿ ਇਹ ਮੂਵਮੈਂਟ ਇਕ ਪੁਲੀਟੀਕਲ ਖੇਡ ਬਣ ਗਈ ਹੈ ।

(ਵਿਘਨ) ਚੇਅਰਮੈਨ ਸਾਹਿਬ, ਮੈਂ ਤਾਂ ਸਮਝਦਾ ਹਾਂ ਕਿ ਜ਼ਿਆਦਾ ਮੁਨਾਫੇ ਵਲ ਨਾ ਦੇਖਦੇ ਹੋਏ ਜੇ ਜ਼ਿਆਦਾ ਸ਼ੇਅਰ ਹੋਲਡਰਜ਼ ਕਰਵਾ ਦੇਈਏ ਤਾਂ ਬੜਾ ਚੰਗਾ ਹੋਵੇਗਾ ।

ਚੇਅਰਮੈਨ ਸਾਹਿਬ, ਬੀਅਰ ਦੇ ਪਲਾਂਟ ਦੇ ਬਾਰੇ ਸਰਕਾਰ ਨੇ ਸਕੀਮ ਦਿੱਤੀ ਹੈ । ਉਸ ਦੇ ਮੁਤੱਲਕ ਮੈਂ ਕਹਿੰਦਾ ਹਾਂ ਕਿ ਇਸ ਬੀਅਰ ਪਲਾਂਟ ਵਿਚ 51% ਸਟੇਟ ਦਾ ਕੰਟਰੋਲ ਹੈ ਔਰ ਉਸ ਵਿਚ ਤਕਰੀਬਨ 30% ਜਿਹੜਾ ਕੰਟਰੋਲ ਹੈ ਉਹ ਫਾਰਨ ਕੁਲੈਬੋਰੇਟਰਜ਼ ਦਾ ਹੋਣਾ ਹੈ ਔਰ ਹੋਰ 19 ਜਾਂ 20% ਪੰਜਾਬ ਦੀ ਹੋਰ ਕਿਸੇ ਪਾਰਟੀ ਦਾ ਹੋਣਾ ਹੈ। ਇਸ ਦੇ ਨਾਲ ਮੈਂ ਮੁਤਫਿਕ ਨਹੀਂ । ਚੇਅਰਮੈਨ ਸਾਹਿਬ, ਮੈਂ ਫਿਰ ਕਹਿਣਾ ਚਾਹੁੰਦਾ ਹਾਂ ਕਿ ਸਟੇਟ ਰਨ ਇੰਡਸਟਰੀ ਹੋਵੇ ਤਾਂ ਉਸ ਵਿਚ ਇਕ ਹੀ ਪਾਰਟੀ ਨੂੰ ਜਿਆਦਾ ਫਾਇਦਾ ਨਹੀਂ ਮਿਲਣਾ ਚਾਹੀਦਾ, ਆਮ ਜਨਤਾ ਦਾ ਵੀ ਖਿਆਲ ਰਖਣਾ ਚਾਹੀਦਾ ਹੈ।

ਚੇਅਰਮੈਨ ਸਾਹਿਬ, ਐਪਰੋਪਰੀਏਸ਼ਨ ਬਿਲ ਤੇ ਹੋਰ ਕਈ ਨੁਕਤਾਚੀਨੀਆਂ ਆਨਰੇਬਲ ਮੈਂਬਰਜ਼ ਨੇ ਕੀਤੀਆਂ ਹਨ। ਉਨ੍ਹਾਂ ਨੇ ਫਾਰੈਸਟ ਡੀਪਾਰਟਮੈਂਟ ਦੇ ਮੁਤੱਲਕ ਵੀ ਕਿਹਾ ਸੀ । ਮੈਂ ਵੀ ਇਸ ਬਾਰੇ ਇਹ ਤਜ਼ਵੀਜ਼ ਕਰਨਾ ਚਾਹੁੰਦਾ ਹਾਂ ਕਿ ਜੋ ਫਾਰੈਸਟ ਡੀਪਾਰਟਮੈਂਟ ਵਾਲੇ ਇਸ ਵੇਲੇ ਸੜਕਾਂ ਦੇ ਨਾਲ ਨਾਲ ਦਰੱਖਤ ਲਾਉਂਦੇ ਹਨ ਉਹ ਜ਼ਿਆਦਾ ਜ਼ੋਰ ਦੇ ਰਹੇ ਹਨ ਕਿ ਸਫੈਦੇ ਦੇ ਦਰੱਖਤ, ਯੁਕਲਿਪਟਸ ਦੇ ਦਰੱਖਤ ਲਾਏ ਜਾਣ ਲੇਕਿਨ ਜਿਹੜੇ ਪੁਰਾਣੇ ਦਰੱਖਤ ਹਨ ਔਰ ਜੋ ਸ਼ੇਡੀ ਟਰੀਜ਼ ਹਨ ਜਿਹੜੇ ਕਿ ਸੌ ਸਾਲ ਪਹਿਲਾਂ ਲਗਾਏ ਗਏ ਸੀ ਅੰਬ ਦੇ ਦਰੱਖਤ ਜਾਂ ਟਾਹਲੀ ਆਦਿ ਦੇ ਦਰੱਖਤ ਉਹ ਮਾਰੋ ਮਾਰ ਕਟੀ ਜਾਂਦੇ ਹਨ । ਮੈਂ ਸਮਝਦਾ ਹਾਂ ਕਿ ਜੇ ਫਾਰੈਸਟ ਡੀਪਾਰਟਮੈਂਟ ਸਿਰਫ ਮੁਨਾਫੇ ਦੇ ਵਲ ਹੀ ਤੁਰ ਪਏ ਔਰ ਆਮ ਜਨਤਾ ਦੀ ਸਹੂਲਤ ਨੂੰ ਭੁਲ ਜਾਏ ਕਿ ਉਨ੍ਹਾਂ ਦਰੱਖਤਾਂ ਨਾਲ ਜਨਤਾ ਨੂੰ ਸਹੂਲਤ ਹੁੰਦੀ ਹੈ, ਸ਼ੇਡ ਵਗੈਰਾ ਦੀ, ਤਾਂ ਇਹ ਜਨਤਾ ਨਾਲ ਅਨਿਆਏ ਹੋਵੇਗਾ । ਇਸ ਲਈ ਮੈਂ ਸਮਝਦਾ ਹਾਂ ਕਿ ਸੜਕਾਂ ਦੇ ਨਾਲ ਨਾਲ ਜਿਹੜੇ ਟਰੀਜ਼ ਲਾਉਣੇ ਹਨ ਉਹ ਸ਼ੇਡੀ ਟਰੀਜ਼ ਹੋਣੇ ਚਾਹੀਦੇ ਹਨ ।

ਚੇਅਰਮੈਨ ਸਾਹਿਬ, ਦੋ ਚਾਰ ਗੱਲਾਂ ਹੀ ਮੈਂ ਕਹਿਣਾ ਚਾਹੁੰਦਾ ਸੀ । ਇਤਨਾ ਕਹਿ ਕੇ ਮੈਂ ਆਪ ਦਾ ਸ਼ੁਕਰੀਆ ਅਦਾ ਕਰਦਾ ਹਾਂ ।

**ਕਾਮਰੇਡ ਕੁਲਵੰਤ ਸਿਘ** (ਆਦਮਪੁਰ) : ਚੇਅਰਮੈਨ ਸਾਹਿਬ, ਹਾਊਸ ਵਿਚ ਐਪਰੋਪਰੀਏਸ਼ਨ ਬਿਲ ਉਤੇ ਬਹਿਸ ਹੋ ਰਹੀ ਹੈ ।

ਚੌਧਰੀ ਬਲਬੀਰ ਸਿੰਹ : व्यवस्था का प्रश्न सभापति महोदय, मेरा व्यवस्था का प्रश्न यह है कि कोई कैबिनिट मिनिस्टर यहाँ नहीं है (विघ्न) आज ही स्पीकर साहिब ने कहा था कि हाऊस में कैबिनिट मनिस्टर ज़रूर एक होना चाहिए ।

ਸ਼੍ਰੀ ਸਭਾਪਤੀ : ਸਰਦਾਰ ਰਵੇਲ ਸਿੰਘ ਜੀ, ਤੁਸੀਂ ਜ਼ਰਾ ਅਗਲੀ ਸੀਟ ਤੇ ਆ ਜਾਉ, ਸ਼ਾਇਦ ਤੁਸੀਂ ਉਨ੍ਹਾਂ ਨੂੰ ਨਜ਼ਰ ਨਹੀਂ ਆ ਰਹੇ । (ਵਿਘਨ) (Sardar Ravel Singh please come to the front seat. The hon. Member probably cannot see you.) (*Interruptions*)

**चौधरी बलबीर सिंह** : यह कैबिनिट मिनिस्टर नहीं हैं, स्टेट मिनिस्टर हैं। स्पीकर साहिब ने भी कहा था कि कैबिनिट मिनिस्टर जो है उस का हाऊस में होना ज़रूरी है, किसी दूसरे का नहीं । (विघ्न)

ਸ਼੍ਰੀ ਸਭਾਪਤੀ : I agree with it. ਇਕ ਕੈਬਨਿਟ ਮਨਿਸਟਰ ਸਾਹਿਬ ਜ਼ਰੂਰ ਇਥੇ ਰਹਿਣੇ ਚਾਹੀਦੇ ਹਨ । (ਵਿਘਨ) ਚੌਧਰੀ ਸਾਹਿਬ, ਉਹ ਆ ਰਹੇ ਹਨ। ਉਹ ਨੋਟ ਲੈਣ ਗਏ ਹਨ। He is coming (ਵਿਘਨ) (I agree with it. One Cabinet

[Mr. Chairman]

Minister must be present in the House (*Interruptions*) The Minister is coming; he had gone to bring some notes).

**ਕਾਮਰੇਡ ਕੁਲਵੰਤ ਸਿੰਘ** : ਚੇਅਰਮੈਨ ਸਾਹਿਬ, ਕਲ ਵੀ ਜਦੋਂ ਸਪਲੀਮੈਂਟਰੀ ਡੀਮਾਂਡਜ਼ ਤੇ ਬਹਿਸ ਹੋ ਰਹੀ ਸੀ ਤਾਂ ਉਸ ਦਾ ਜਵਾਬ ਦਿੰਦਿਆਂ ਸਾਡੇ ਖਜ਼ਾਨਾ ਮੰਤਰੀ ਸਰਦਾਰ ਬਲਵੰਤ ਸਿੰਘ ਜੀ ਨੇ ਦਸਿਆ ਸੀ ਕਿ ਕਿਸੇ ਵੀ ਜਮਹੂਰੀ ਹਕੂਮਤ ਦੇ ਰਾਜ ਵਿਚ ਜਿਹੜੀਆਂ ਸਪਲੀ-ਮੈਂਟਰੀ ਡੀਮਾਂਡਜ਼ ਹਨ ਉਹ ਆਉਂਦੀਆਂ ਹੁੰਦੀਆਂ ਹਨ । ਸਾਨੂੰ ਇਹੋ ਜਿਹਾ ਕੋਈ ਇਤਰਾਜ਼ ਨਹੀਂ । ਇਹ ਆਉਣ ਬੇਸ਼ਕ ਆਉਣ ਲੇਕਿਨ ਜਿਸ ਕਿਸਮ ਦੀਆਂ ਡੀਮਾਂਡਜ਼ ਆ ਰਹੀਆਂ ਹਨ ਉਨ੍ਹਾਂ ਉਤੇ ਲਾਜ਼ਮੀ ਜਮਹੂਰੀਅਤ ਪੱਖ ਦੇਖਣਾ ਪੈਂਦਾ ਹੈ । (ਵਿਘਨ) ਚੇਅਰਮੈਨ ਸਾਹਿਬ, ਇਤਲਾ ਮੈਂ ਨਹੀਂ ਕਹਿ ਰਿਹਾ ਜਿਹੜੀ ਅਨੁਮਾਨ ਕਮੇਟੀ ਬਣੀ ਸੀ ਉਸ ਨੇ ਵੀ ਇਹ ਕਿਹਾ ਹੈ ਕਿ ਇਹ ਜਿਹੜੀਆਂ ਡੀਮਾਂਡਜ਼ ਹਨ ਇਹ ਜਾਂ ਪਿਛੇ ਪੂਰੀਆਂ ਕਰਾਈਆਂ ਜਾਂ ਸਕਦੀਆਂ ਸੀ ਜਾਂ ਅਗਲੇ ਬਜਟ ਵਿਚ ਪੂਰੀਆਂ ਹੋ ਸਕਦੀਆਂ ਸੀ । ਲੇਕਿਨ ਇਸ ਜਮਹੂਰੀਅਤ ਦੇ ਥਲੇ ਹੁੰਦਾ ਕੀ ਰਿਹਾ ਹੈ ਉਹ ਮੈਂ ਆਪ ਨੂੰ ਦਸਣਾ ਚਾਹੁੰਦਾ ਹਾਂ ।

ਇਹ ਜਿਹੜਾ ਇਸ ਡੀਮਾਂਡ ਵਿਚ 10 ਹਜ਼ਾਰ ਰੁਪਿਆ ਧਰਮ ਕੋਟ-ਜੋਗਾ- ਵਾਲਾ ਰੋਡ ਵਾਸਤੇ ਮੰਗਿਆ ਹੈ ਇਹ ਰੁਪਈਆ ਅਸੀਂ ਧਰਮਕੋਟ ਅਤੇ ਜੋਗਾਵਾਲਾ ਦੀਆਂ ਸੜਕਾਂ ਬਣਾਉਣ ਲਈ ਦੇਣਾ ਹੈ । ਮੈਂ ਅਰਜ਼ ਕਰਾਂ ਕਿ ਇਹ ਸੜਕਾਂ ਇਸ ਲਈ ਬਣਾਈਆਂ, ਕਿਉਂਕਿ ਜਦੋਂ ਕਿਸੇ ਵੇਲੇ ਬਾਈ ਇਲੈਕਸ਼ਨ ਹੋਈ ਸੀ ਉਸ ਵੇਲੇ ਸਰਕਾਰ ਨੇ ਉਥੇ ਸੜਕਾਂ ਬਣਾਉਣ ਦਾ ਲਾਰਾ ਲਾਇਆ ਸੀ । ਮੈਂ ਤਾਂ ਇਹ ਵੀ ਛਡ ਦਿੰਦਾ ਹਾਂ, ਵਜ਼ੀਰ ਅਗਰ ਆਪਣੇ ਹਲਕੇ ਵਿਚ ਸੜਕਾਂ ਬਣਾਉਂਦੇ ਹਨ ਤਾਂ ਬਣਾਉਣ ਪਰ ਜਿਹੜੀ ਇਹ ਮੰਗ ਕੀਤੀ ਗਈ ਹੈ ਇਹ ਠੀਕ ਨਹੀਂ ਕਿਉਂਕਿ ਮਿੱਟੀ ਦੇ ਕੰਮ ਲਈ ਉਥੇ ਦੇ ਲੋਕਾਂ ਨੇ 5 ਹਜ਼ਾਰ ਰੁਪਏ ਦੇਣੇ ਸੀ, ਉਹ ਉਨ੍ਹਾਂ ਤੋਂ ਨਹੀਂ ਲਏ ਗਏ ਜਾਂ ਉਹ ਨਹੀਂ ਦੇ ਸਕੇ ਅਤੇ ਇਸ ਲਈ ਕਿਹਾ ਗਿਆ ਹੈ ਕਿ ਇਹ ਹਾਊਸ ਉਸ 10 ਹਜ਼ਾਰ ਰੁਪਏ ਦੇ ਖਰਚੇ ਦੀ ਪ੍ਰਵਾਨਗੀ ਦੇਵੇ । ਜੇਕਰ ਇਸ਼ ਤਰ੍ਹਾਂ ਦੀ ਡਿਮਾਂਡ ਦੀ ਮਨਜ਼ੂਰੀ ਲਈ ਸਰਕਾਰ ਹਾਊਸ ਨੂੰ ਕਹੇਗੀ ਤਾਂ ਮੈਂ ਸਮਝਦਾ ਹਾਂ ਕਿ ਇਹ ਜਮਹੂਰੀ ਤਰਜ਼ੇ ਹਕੂਮਤ ਨਹੀਂ ਰਹਿ ਜਾਂਦੀ ਹੈ । ਮੈਂ ਮੰਨ ਲੈਂਦਾ ਅਗਰ ਉਹ ਇਲਾਕਾ ਬੈਕਵਰਡ ਇਲਾਕਾ ਹੁੰਦਾ । ਇਨ੍ਹਾਂ ਨੂੰ ਚਾਹੀਦਾ ਸੀ ਕਿ ਉਹ ਜਿਹੜੀਆਂ ਸੜਕਾਂ ਬਣਾਉਣੀਆਂ ਹਨ ਉਨ੍ਹਾਂ ਦੇ ਪਹਿਲੇ ਹਿਸਾਬ ਕਿਤਾਬ ਨਾ ਲੈਂਦੇ । ਜਿਹੜੇ ਲੋਕਾਂ ਨੂੰ ਲਾਰੇ ਲਾਏ ਸਨ ਅਤੇ ਜਨਰਲ ਬਜ਼ਟ ਵਿਚ ਉਨ੍ਹਾਂ ਦੀ ਮਨਜ਼ੂਰੀ ਲਈ ਜਾ ਸਕਦੀ ਸੀ । ਮੈਂ ਚੇਅਰਮੈਨ ਸਾਹਿਬ ਤੁਹਾਡੇ ਰਾਹੀਂ ਹਾਊਸ ਦੇ ਨੋਟਿਸ ਵਿਚ ਲਿਆਉਣਾ ਚਾਹੁੰਦਾ ਹਾਂ ਕਿ ਜਦੋਂ ਸਵਰਗਵਾਸੀ ਸਰਦਾਰ ਲਛਮਣ ਸਿੰਘ ਗਿਲ ਹੋਰੀਂ ਪੰਜਾਬ ਦੇ ਮੁੱਖ ਮੰਤਰੀ ਸਨ, ਉਸ ਵਕਤ ਵੀ ਉਸ ਇਲਾਕੇ ਵਿਚ ਬਹੁਤ ਸੜਕਾਂ ਬਣੀਆਂ ਸਨ ਅਤੇ ਅਜ ਵੀ ਜਿੰਨੀਆਂ ਸੜਕਾਂ ਉਸ ਇਲਾਕੇ ਵਿਚ ਬਣ ਰਹੀਆਂ ਹਨ ਉਹ ਹੋਰ ਕਿਸੇ ਇਲਾਕੇ ਵਿਚ ਨਹੀਂ ਬਣਾਈਆਂ ਗਈਆਂ । ਮੈਂ ਅਰਜ਼ ਕਰਾਂ ਕਿ ਇਹ ਬੜੀ ਅਜੀਬ ਗੱਲ ਹੈ ਕਿ ਉਸ ਇਲਾਕੇ ਦੇ ਲੋਕ ਆਪਣਾ ਹਿਸਾ ਤਕ ਵੀ ਨਹੀਂ ਦੇ ਸਕਦੇ । ਮੈਂ ਇਸ ਤੇ ਇਤਰਾਜ਼ ਕਰਦਾ ਹਾਂ ਅਤੇ ਕਹਿੰਦਾ ਹਾਂ ਕਿ ਸਪਲੀਮੈਂਟਰੀ ਡੀਮਾਂਡਜ਼ ਕਿਸੇ ਜਮਹੂਰੀ ਤਰਜ਼ੇ ਅਮਲ ਦਾ ਕੋਈ ਨਿਸ਼ਾਨ ਨਹੀਂ ਹੁੰਦੀਆਂ । ਇਹ ਤਾਂ ਸਿਰਫ ਉਸ ਸੂਰਤ ਲਈ ਹੁੰਦੀਆਂ ਹਨ, ਜੇ ਕਦੇ ਕੋਈ ਕੁਦਰਤੀ ਆਫਤ ਆ ਜਾਵੇ ਜਿਸ ਤਰ੍ਹਾਂ ਗੜੇ ਪੈ ਜਾਣ ਜਾਂ ਹੋਰ ਇਸ ਤਰ੍ਹਾਂ ਦੀ ਕੋਈ ਘਟਨਾ ਵਾਪਰ ਜਾਵੇ ਜਿਸਦਾ ਪਹਿਲਾ

ਅਨੁਮਾਨ ਨਾ ਲਾਇਆ ਜਾ ਸਕਦਾ ਹੋਵੇ । ਇਹ ਰਕਮ ਜਿਹੜੀ ਮੰਗੀ ਜਾ ਰਹੀ ਹੈ, ਇਹ ਬਜਟ ਵਿਚ ਵੀ ਆ ਸਕਦੀ ਸੀ ਅਤੇ ਪਹਿਲੀ ਕਿਸ਼ਤ ਵਿਚ ਵੀ ਆ ਸਕਦੀ ਸੀ, ਲੇਕਨ ਉਸ ਦਾ ਇਸ ਦੂਜੀ ਕਿਸ਼ਤ ਵਿਚ ਇਸ ਤਰ੍ਹਾਂ ਆਉਣਾ ਕੋਈ ਸ਼ੋਭਾ ਨਹੀਂ ਦਿੰਦਾ । ਮੈਂ ਕਹਿੰਦਾ ਹਾਂ ਕਿ ਇਹ ਬੰਦ ਕਰਨੀਆਂ ਚਾਹੀਦੀਆਂ ਹਨ ।

ਮੇਰੀ ਦੂਸਰੀ ਬੇਨਤੀ ਇਹ ਹੈ ਕਿ ਕਲ ਹਰੀਕਾ ਬਰਿਜ ਬਾਰੇ ਜਵਾਬ ਦਿੰਦਿਆਂ ਕਿਹਾ ਗਿਆ ਸੀ ਕਿ ਉਸ ਬਾਰੇ ਇਕ ਕਮੇਟੀ ਬਣਾਈ ਗਈ ਸੀ ਅਤੇ ਉਸ ਕਮੇਟੀ ਨੇ ਰਿਪੋਰਟ ਦਿਤੀ ਹੈ ਅਤੇ ਕਲ ਇਥੇ ਜਿਹੜੇ ਮੇਰੇ ਵੀਰ ਬੋਲੇ ਸਨ, ਉਨ੍ਹਾਂ ਨੇ ਇਸ ਬਾਰੇ ਬੜੀ ਚੰਗੀ ਤਰ੍ਹਾਂ ਇਤਰਾਜ਼ ਕੀਤਾ ਸੀ ਕਿ ਆਇਆ ਉਹ ਜਿਹੜਾ ਬਰਿਜ ਹੈ ਕੀ ਉਸ ਦੀ ਪ੍ਰਵਾਨਗੀ ਮਲਿਕਪੁਰ ਸੈਂਟਰ ਤੋਂ ਲੈ ਲਈ ਗਈ ਸੀ। ਲੇਕਿਨ ਇਸ ਬਾਰੇ ਇਥੇ ਕੁਝ ਨਹੀਂ ਦਸਿਆਂ ਗਿਆ ਆਇਆ ਪ੍ਰਵਾਨਗੀ ਲਈ ਗਈ ਸੀ ਜਾਂ ਨਹੀਂ । ਇਹ ਦਸਿਆ ਕਿ ਕਮੇਟੀ ਬਣਾਈ ਸੀ ਅਤੇ ਉਸ ਕਮੇਟੀ ਦੀ ਰਿਪੋਰਟ ਆਈ ਕਿਉਂ ਜੋ ਉਸ ਬਰਿਜ ਉਤੋਂ ਦੀ 70 ਟਨ ਤੋਂ ਵਧ ਬੋਝ ਵਾਲੇ ਟਰੱਕ ਲੰਘੇ ਹਨ ਅਤੇ ਇਸ ਕਰਕੇ ਕਰੈਕਸ ਆਏ ਸਨ । ਕਲ ਇਹ ਵੀ ਸਵਾਲ ਉਠਾਇਆ ਗਿਆ ਕਿ ਜਿਹੜਾ ਉਹ ਐਕਸੀਅਨ ਸੀ, ਕੀ ਉਹ ਅਜ ਐਸ. ਈ. ਲਗਾ ਹੋਇਆ ਹੈ । ਅਸੀਂ ਇਹ ਪੁਛਦੇ ਹਾਂ ਕਿ ਜਿਨ੍ਹਾਂ ਅਫਸਰਾਂ ਦੀ ਇਨ੍ਹਾਂ ਕੰਮਾਂ ਲਈ ਜ਼ਿੰਮੇਵਾਰੀ ਹੈ ਕੀ ਉਨ੍ਹਾਂ ਦੇ ਖਿਲਾਫ ਕੋਈ ਐਕਸ਼ਨ ਲਿਆ ਜਾਏਗਾ ਜਾਂ ਨਹੀਂ । ਕਲ ਇਥੇ ਹਾਊਸ ਵਿਚ ਚੀਫ਼ ਮਨਿਸਟਰ ਸਾਹਿਬ ਨੇ ਕਿਹਾ ਸੀ ਕਿ ਇਹ ਰੁਪਈਆ ਖਰਚ ਹੋ ਚੁਕਾ ਹੈ ਅਤੇ ਸਾਰੇ ਕਰੈਕਸ ਵਗੈਰਾ ਖਤਮ ਹੋ ਚੁਕੇ ਹਨ । ਮੈਂ ਕਹਿੰਦਾ ਹਾਂ ਕਿ ਇਸ ਬਾਰੇ ਅਨੁਮਾਨ ਕਮੇਟੀ ਨੇ ਵੀ ਇਤਰਾਜ਼ ਕੀਤਾ ਹੈ ਕਿ ਜਦ ਇਹ ਰੁਪਈਆ 1968-69 ਦੇ ਬਜਟ ਵਿਚ ਪੇਸ਼ ਹੋਇਆ ਸੀ ਤਾਂ ਇਸ ਦੀ ਮਨਜ਼ੂਰੀ 1969-70 ਦੇ ਬਜਟ ਵਿਚ ਵੀ ਲਈ ਜਾ ਸਕਦੀ ਸੀ ? ਅੱਜ ਕਿਉਂ ਇਸ ਦੀ ਮਨਜ਼ੂਰੀ ਸਪਲੀਮੈਂਟਰੀ ਡੀਮਾਂਡਜ਼ ਰਾਹੀਂ ਲਈ ਜਾ ਰਹੀ ਹੈ ? ਇਸ ਦਾ ਮਤਲਬ ਸਾਫ਼ ਹੈ ਕਿ ਇਹ ਇਕ ਨਾ-ਅਹਲੀਅਤ ਦਾ ਨਮੂਨਾ ਹੈ ।

ਕਿਉਂਕਿ ਇਹ ਜਮਹੂਰੀਅਤ ਦੀ ਹਕੂਮਤ ਦਸਦੇ ਹਨ, ਚਲੋ ਅਸੀਂ ਮੰਨ ਲੈਂਦੇ ਹਾਂ, ਇਹ ਸੋਸ਼ਲਿਸਟ ਹੋਣ ਦਾ ਦਾਅਵਾ ਕਰਦੇ ਹਨ ਅਤੇ ਨਾਲ ਹੀ ਇਹ ਵੀ ਕਹਿੰਦੇ ਹਨ ਕਿ ਇਹ ਸੈਕੂਲਰ ਹਕੂਮਤ ਹੈ ਅਸੀਂ ਇਨ੍ਹਾਂ ਦੀਆਂ ਇਹ ਸਾਰੀਆਂ ਗਲਾਂ ਵੀ ਮੰਨ ਲੈਂਦੇ ਹਾਂ, ਲੇਕਿਨ ਇਹ ਜਿਹੜੀ ਰਿਪੋਰਟ ਦਸੀ ਗਈ ਹੈ, ਹਰੀਕਾ ਬਰਿਜ ਬਾਰੇ, ਇਸ ਤੋਂ ਸਾਫ਼ ਜ਼ਾਹਰ ਹੁੰਦਾ ਹੈ ਕਿ ਇਥੇ ਜ਼ਿਮੇਵਾਰ ਅਫ਼ਸਰਾਂ ਨੂੰ ਸੇਫ ਗਾਰਡ ਕੀਤਾ ਗਿਆ ਹੈ । ਮੈਂ ਚੇਅਰਮੈਨ ਸਾਹਿਬ, ਤੁਹਾਡ ਰਾਹੀਂ ਹਕੂਮਤ ਨੂੰ ਕਹਿੰਦਾ ਹਾਂ ਕਿ ਇਹ ਜਿਹੜਾ ਮਲਿਕਪੁਰ ਸੈਂਟਰ ਹੈ, ਕੀ ਉਸ ਰਾਹੀਂ ਇਸ ਚੀਜ਼ ਦੀ ਪੜਤਾਲ ਕਰਾਕੇ ਜਿਹੜੇ ਜ਼ਿਮੇਵਾਰ ਅਫ਼ਸਰ ਹਨ ਉਨ੍ਹਾਂ ਨੂੰ ਸਜ਼ਾ ਦੇਵੇਗੀ ?

ਇਸ ਤੋਂ ਅਗਲੀ ਡਿਮਾਂਡ ਨੰ: 10 ਹੈ ਜਿਹੜੀ ਜੰਗਲਾਤ ਦੇ ਬਾਰੇ ਹੈ । ਇਸ ਵਿਚ 17,56,990 ਰੁਪਏ ਦੀ ਡੀਮਾਂਡ ਕੀਤੀ ਗਈ। ਚੇਅਰਮੈਨ ਸਾਹਿਬ, ਇਹ ਜਿਹੜੀ ਡਿਮਾਂਡ ਕੀਤੀ ਗਈ ਹੈ ਚੰਗਾ ਹੁੰਦਾ ਅਗਰ ਐਡੀ ਵਡੀ ਡੀਮਾਂਡ ਬਜਟ ਵਿੱਚ ਹੀ ਰੱਖ ਲਈ ਜਾਂਦੀ। ਇਹ ਠੀਕ ਹੈ ਕਿ ਪੰਜਾਬ ਵਿਚ ਜਿਹੜੇ ਜੰਗਲਾਤ ਦੇ ਇਲਾਕੇ ਸਨ ਉਹ ਹੁਣ ਹਿਮਾਚਲ ਪ੍ਰਦੇਸ਼ ਅਤੇ ਹਰਿਆਣੇ ਨੂੰ ਚਲੇ ਗਏ ਹਨ ਅਤੇ ਸਾਨੂੰ ਜੰਗਲਾਤ ਦੀ ਬੜੀ ਲੋੜ ਹੈ । ਪਰ ਮੈਂ ਅਰਜ਼ ਕਰਦਾ ਹਾਂ ਕਿ ਇਸ ਲਈ ਜਿਹੜਾ ਪਹਿਲੇ ਬਜਟ ਵਿਚ ਅਨੁਮਾਨ ਕੀਤਾ ਸੀ ਉਹ ਪੂਰਾ ਨਹੀਂ ਹੋਇਆ

[ਕਾਮਰੇਡ ਕੁਲਵੰਤ ਸਿੰਘ]

ਅਤੇ ਇਹ ਰੁਪਏ ਪਹਿਲੀ ਕਿਸ਼ਤ ਵਿਚ ਵੀ ਆ ਸਕਦੇ ਸੀ। ਇਤਨੀ ਵਡੀ ਡੀਮਾਂਡ ਦਾ ਦੂਜੀ ਕਿਸ਼ਤ ਵਿਚ ਆਉਣਾ ਲੋਕਾਂ ਦੀ ਸ਼ੰਕਾ ਵਧਾਉਂਦਾ ਹੈ ਅਤੇ ਇਸ ਲਈ ਇਸ ਬਾਰੇ ਪੜਤਾਲ ਕਰਾਉਣੀ ਚਾਹੀਦੀ ਹੈ ਕਿ ਇਸ ਵਿਚ ਰੀਐਲਟੀ ਕੀ ਹੈ। ਜੰਗਲਾਤ ਬਾਰੇ ਤਾਂ ਇਹ ਬੜੀ ਮਸ਼ਹੂਰ ਗੱਲ ਹੈ ਕਿ ਜੇ ਕਰ ਹੇਠਲੇ ਅਫਸਰ 100 ਦਰਖ਼ਤ ਲਗਾਉਂਦੇ ਹਨ ਤਾਂ ਉਸ ਤੋਂ ਉਪਰਲਾ ਅਫਸਰ ਇਕ ਸਿਫ਼ਰ ਹੋਰ ਲਾ ਦਿੰਦਾ ਹੈ ਅਤੇ ਉਸ ਤੋਂ ਉਪਰਲਾ ਅਫ਼ਸਰ ਇਕ ਸਿਫ਼ਰ ਹੋਰ ਲਾ ਦਿੰਦਾ ਹੈ (ਵਿਘਨ) ਇਸ ਤਰ੍ਹਾਂ ਹਜ਼ਾਰਾਂ ਲੱਖਾਂ ਦੀ ਤਾਦਾਦ ਵਿਚ ਗਲਤ ਫ਼ਿਗਰਜ਼ ਬਣ ਕੇ ਸਾਡੇ ਸਾਮ੍ਹਣੇ ਆ ਜਾਂਦੀਆਂ ਹਨ। ਅਜ ਇਨ੍ਹਾਂ ਹਲਾਤ ਵਿਚ ਐਡੀ ਵੱਡੀ ਡੀਮਾਂਡ ਹਾਊਸ ਵਿਚ ਆ ਗਈ ਹੈ ਚੂੰਕਿ ਪਲਾਂਟੇਸ਼ਨ ਕਰਨੀ ਹੈ ਅਤੇ ਇਸ ਲਈ ਖ਼ਰਚ ਵੱਧ ਗਿਆ ਹੈ। ਇਹ ਨਹੀਂ ਦਸਿਆ ਜਾਂਦਾ ਕਿ ਕਿਥੇ ਕਿਥੇ ਦਰਖ਼ਤ ਲਗਾਉਣੇ ਹਨ। ਇਥੇ ਸਾਡੀ ਪਾਰਟੀ ਦੇ ਕਾਮਰੇਡ ਸਤਪਾਲ ਡਾਂਗ ਨੇ ਇਕ ਸਵਾਲ ਪੁਛਿਆ ਸੀ ਕਿ ਸਰਕਾਰ ਜਗਲਾਤ ਬਾਰੇ ਕੀ ਕੁਝ ਕਰ ਰਹੀ ਹੈ ਤਾਂ ਇਹ ਜਵਾਬ ਦਿਤਾ ਗਿਆ ਸੀ ਕਿ ਸਾਡੀ ਸਰਕਾਰ ਜੰਗਲਾਤ ਬਾਰੇ ਬਹੁਤ ਕੁਝ ਸੋਚ ਰਹੀ ਹੈ ਲੇਕਿਨ ਕੋਈ ਡੀਟੇਲ ਆਦਿ ਨਹੀਂ ਦਿਤੀ ਗਈ, ਪਰ ਹੁਣ ਇਸ ਡੀਮਾਂਡ ਰਾਹੀਂ ਇਤਨੀ ਬੜੀ ਰਕਮ ਮੰਗ ਲਈ ਗਈ ਹੈ। ਚੇਅਰਮੈਨ ਸਾਹਿਬ ਮੈਂ ਤੁਹਾਡੇ ਰਾਹੀਂ ਸਰਕਾਰ ਦੇ ਨੋਟਿਸ ਵਿਚ ਲਿਆਉਣਾ ਚਾਹੁੰਦਾ ਹਾਂ ਕਿ ਜ਼ਿਲ੍ਹਾ ਰੋਪੜ ਵਿਚ ਇਕ ਸਰਕਾਰੀ ਜੰਗਲਾਤ ਦੇ ਕੱਟਣ ਦਾ ਠੇਕਾ ਕਿਸੇ ਪ੍ਰਾਈਵੇਟ ਠੇਕੇਦਾਰ ਨੂੰ 28 ਹਜ਼ਾਰ ਰੁਪਏ ਵਿਚ ਦੇ ਦਿਤਾ ਅਤੇ ਉਸ ਨੇ ਉਥੋਂ ਦਰਖ਼ਤ ਕਟਣੇ ਸ਼ੁਰੂ ਕਰ ਦਿਤੇ ਹਨ। ਚੇਅਰਮੈਨ ਸਾਹਿਬ, ਜਿਹੜੇ ਜੰਗਲਾਤ 28 ਹਜ਼ਾਰ ਰੁਪਏ ਵਿਚ ਦਿਤੇ ਗਏ ਹਨ, ਉਨ੍ਹਾਂ ਲਈ ਦੂਸਰੇ ਕੁਝ ਠੇਕੇਦਾਰ 28 ਲੱਖ ਰੁਪਏ ਦੇਣ ਨੂੰ ਤਿਆਰ ਹਨ ਅਤੇ ਸਰਕਾਰ ਨੂੰ ਇਸ ਬਾਰੇ ਲਿਖ ਕੇ ਵੀ ਦਿਤਾ ਹੈ, ਪਰ ਸਰਕਾਰ ਨੇ ਇਸ ਬਾਰੇ ਹਾਲੇ ਤਕ ਕੋਈ ਜਵਾਬ ਨਹੀਂ ਦਿਤਾ। ਮੈਂ ਕਹਿੰਦਾ ਹਾਂ ਕਿ ਜਿਹੜਾ ਰੁਪਈਆ ਇਸ ਡੀਮਾਂਡ ਰਾਹੀਂ ਮੰਗਿਆ ਗਿਆ ਹੈ ਉਹ 17 ਲੱਖ ਤਾਂ ਉਥੋਂ ਠੇਕੇ ਤੋਂ ਆ ਸਕਦਾ ਹੈ। ਇਸ ਲਈ ਚੇਅਰਮੈਨ ਸਾਹਿਬ ਮੈਂ ਤੁਹਾਡੇ ਰਾਹੀਂ ਸਰਕਾਰ ਦੇ ਨੋਟਿਸ ਵਿਚ ਲਿਆਉਣਾ ਚਾਹੁੰਦਾ ਹਾਂ ਕਿ ਜੰਗਲਾਤ ਦੇ ਮਹਿਕਮੇ ਵਿਚ ਬਹੁਤ ਹੇਰਾ ਫੇਰੀ ਹੋ ਰਹੀ ਹੈ। ਕੀ ਸਰਕਾਰ ਇਸ ਗੱਲ ਦੀ ਇਨਕੁਆਰੀ ਕਰਾਉਣ ਨੂੰ ਤਿਆਰ ਹੈ ਕਿ ਜਿਹੜਾ ਠੇਕਾ 28 ਹਜ਼ਾਰ ਵਿਚ ਦਿਤਾ ਗਿਆ ਹੈ ਉਸ ਲਈ ਲੋਕ 28 ਲੱਖ ਦੇਣ ਨੂੰ ਤਿਆਰ ਹਨ ? ਅਗਰ ਠੇਕੇਦਾਰ ਕੋਲੋਂ 28 ਲੱਖ ਰੁਪਏ ਲਏ ਜਾਂਦੇ ਤਾਂ ਮੈਂ ਸਮਝਦਾ ਹਾਂ ਕਿ ਇਸ ਸਪਲੀਮੈਂਟਰੀ ਡੀਮਾਂਡ ਦੀ ਲੋੜ ਹੀ ਨਹੀਂ ਪੈਣੀ ਸੀ।

ਮੈਂ ਇਹ ਵੀ ਸਰਕਾਰ ਦੇ ਨੋਟਿਸ ਵਿਚ ਲਿਆਉਣਾ ਚਾਹੁੰਦਾ ਹਾਂ ਕਿ ਜਿਥੇ ਦਰਖ਼ਤ ਹੋਰ ਥਾਈਂ ਲਗਾਏ ਜਾ ਰਹੇ ਹਨ ਤਾਂ ਜਿਹੜੀ ਸੜਕਾਂ ਕਰੈਸ਼ ਪ੍ਰੋਗਰਾਮ ਦੇ ਥਲੇ ਬਣ ਰਹੀਆਂ ਹਨ, ਉਨ੍ਹਾਂ ਦੇ ਕੰਢਿਆਂ ਤੇ ਵੀ ਦਰਖ਼ਤ ਜ਼ਰੂਰ ਲਗਾਉਣੇ ਚਾਹੀਦੇ ਹਨ। ਜਿਸ ਤਰ੍ਹਾਂ ਸਰਕਾਰ ਕਹਿੰਦੀ ਹੈ ਕਿ ਅਸੀਂ ਸਾਰੀਆਂ ਪਿਛਲੀਆਂ ਸਰਕਾਰਾਂ ਕੋਲੋਂ ਜ਼ਿਆਦਾ ਸੜਕਾਂ ਬਣਾਈਆਂ ਹਨ ਅਤੇ ਜੇਕਰ ਉਨ੍ਹਾਂ ਸਾਰੀਆਂ ਸੜਕਾਂ ਤੇ ਦਰਖ਼ਤ ਲਗਾ ਦਿਤੇ ਹਨ ਤਾਂ ਕ੍ਰੈਸ਼ ਪ੍ਰੋਗਰਾਮ ਦੇ ਥਲੇ ਜਿਹੜੀਆਂ ਸੜਕਾਂ ਬਣ ਰਹੀਆਂ ਹਨ, ਉਥੇ ਵੀ ਦਰਖ਼ਤ ਲਗਾਉਣੇ ਚਾਹੀਦੇ ਹਨ।

ਇਸ ਤੋਂ ਅਗੇ ਮੈਂ ਸਰਕਾਰ ਦਾ ਧਿਆਨ ਇਸ ਗੱਲ ਵੱਲ ਦਿਵਾਉਣਾ ਚਾਹੁੰਦਾ ਹਾਂ ਕਿ ਜਿਹੜਾ ਇਨ੍ਹਾਂ ਨੇ ਕਿਹਾ ਹੈ ਕਿ ਮੁਲਾਜ਼ਮਾਂ ਦੇ ਪੇ ਸਕੇਲਜ਼ ਰੀਵਾਈਜ਼ ਹੋਣ ਦੀ ਬਿਨਾ ਤੇ ਕੁਝ ਰੁਪਏ ਦੀ ਮੰਗ ਕੀਤੀ ਹੈ, ਮੈਂ ਕਹਿੰਦਾ ਹਾਂ ਕਿ ਉਨ੍ਹਾਂ ਸਜਣਾਂ ਨੂੰ ਇਸ ਬਾਰੇ ਵਿਸਥਾਰ ਨਾਲ ਦਸਣਾ ਚਾਹੀਦਾ ਸੀ। ਮੈਂ ਦਸਣਾ ਚਾਹੁੰਦਾ ਹਾਂ ਕਿ ਕੁਠਾਰੀ ਕਮਿਸ਼ਨ ਦੀਆਂ ਸਿਫ਼ਾਰਸ਼ਾਂ ਲਾਗੂ

ਕਰਨ ਲਈ ਸਰਕਾਰ ਨੇ ਇਸ ਹਾਊਸ ਵਿਚ ਐਸ਼ੋਰੈਂਸ ਦਿਤਾ ਸੀ ਕਿ ਅਸੀਂ ਜ਼ਰੂਰ ਲਾਗੂ ਕਰ ਦਿਆਂਗੇ, ਲੇਕਿਨ ਉਨ੍ਹਾਂ ਸਿਫ਼ਾਰਸ਼ਾਂ ਨੂੰ ਹਾਲੇ ਤਕ ਲਾਗੂ ਨਹੀਂ ਕੀਤਾ ਗਿਆ। ਮੈਂ ਦਸਣਾ ਚਾਹੁੰਦਾ ਹਾਂ ਕਿ ਅੱਜ ਪੰਜਾਬ ਦੇ ਸਾਰੇ ਮੁਲਾਜ਼ਮ, ਸਾਰੇ ਟੀਚਰ ਇਕ ਮੁਠ ਹਨ। ਇਹ ਗੱਲ ਠੀਕ ਨਹੀਂ, ਜੋ ਕਹੀ ਜਾ ਰਹੀ ਹੈ ਕਿ ਕਾਂਗਰਸ ਵਾਲੇ ਜਾਂ ਕੈਮਿਊਨਿਸਟ ਜਾਂ ਕਿਸੇ ਹੋਰ ਪਾਰਟੀ ਵਾਲੇ, ਉਨ੍ਹਾਂ ਨੂੰ ਚੁਕਦੇ ਹਨ। ਉਨ੍ਹਾਂ ਦਾ ਏਕਾ ਇਸ ਕਰਕੇ ਹੈ ਕਿਉਂ ਜੋ ਅੱਜ ਜ਼ਮਾਨੇ ਵਿਚ ਜਾਗਰਤੀ ਆ ਚੁਕੀ ਹੈ, ਅੱਜ ਕੋਈ ਕਿਸੇ ਦੇ ਕਹਿਣ ਤੇ ਨਹੀਂ ਹੈ। ਸਰਦਾਰ ਉਮਰਾਓ ਸਿੰਘ ਨੇ ਇਥੇ ਕਿਹਾ ਸੀ ਕਿ ਆਪੋਜ਼ੀਸ਼ਨ ਦੇ ਲੀਡਰ ਅਤੇ ਡਿਪਟੀ ਲੀਡਰ ਦੀ ਤਨਖ਼ਾਹ ਮੁਕਰੱਰ ਕਰ ਦਿਉ ਅਤੇ ਨਾਲ ਹੀ ਵਿਦਿਆ ਵਿੱਪ ਦੀ ਵੀ ਤਨਖ਼ਾਹ ਮੁਕਰੱਰ ਕਰ ਦਿਉ। ਤਾਂ ਮੈਂ ਹਸਦੇ ਹੋਏ ਕਿਹਾ ਕਿ ਬਾਕੀਆਂ ਨੂੰ ਵੀ ਅਹੁਦੇ ਦੇ ਦਿਉ ਨਹੀਂ ਤਾਂ ਕਾਇਮ ਨਹੀਂ ਰਹੋਗੇ। ਜਿਥੇ ਕੁਠਾਰੀ ਕਮਿਸ਼ਨ ਦੀਆਂ ਬਾਕੀ ਸਿਫਾਰਸ਼ਾਂ ਲਾਗੂ ਕੀਤੀਆਂ ਜਾ ਰਹੀਆਂ ਹਨ ਉਥੇ ਜੇ ਇਹ ਮੰਗਾਂ ਅਤੇ ਸਿਫ਼ਾਰਸ਼ਾਂ ਕੁਝ ਜਾਇਜ਼ ਹਨ ਤਾਂ ਇਹ ਵੀ ਲਾਗੂ ਹੋਣੀਆਂ ਚਾਹੀਦੀਆ ਹਨ। ਜਿਵੇਂ ਮੈਡੀਕਲ ਏਡ ਦੀ ਸਿਫਾਰਿਸ਼ ਹੈ। ਇਸ ਤੇ 35 ਲੱਖ ਰੁਪਿਆ ਖਰਚ ਹੁੰਦਾ ਹੈ ਪਰ ਜਿਸ ਨੂੰ ਇਸ ਦਾ ਫਾਇਦਾ ਹੋਣਾ ਚਾਹੀਦਾ ਹੈ ਨਹੀਂ ਹੁੰਦਾ ਅਤੇ ਹੋਰ ਕਿਸੇ ਨੂੰ ਵੀ ਨਹੀਂ ਹੁੰਦਾ। ਆਪ ਹੀ ਇਹ ਸੋਚ ਲੈਣ ਕਿ 50,000 ਤਾਂ ਟੀਚਰ ਹਨ ਅਤੇ ਖਰਚ 35 ਲੱਖ ਰੁਪਏ। ਇਸ ਨਾਲ ਕਿਸ ਕਿਸ ਨੂੰ ਫਾਇਦਾ ਹੋ ਸਕਦਾ ਹੈ। ਗੱਲ ਇਹ ਹੈ ਕਿ ਉਨ੍ਹਾਂ ਦੀਆਂ ਇਸ ਤਰ੍ਹਾਂ ਦੀਆਂ ਜਾਇਜ਼ ਮੰਗਾਂ ਪੂਰੀਆਂ ਹੋਣੀਆਂ ਚਾਹੀਦੀਆਂ ਹਨ। ਮੈਂ ਰੈਪੀਟੀਸ਼ਨ ਨਹੀਂ ਕਰਨਾ ਚਾਹੁੰਦਾ, ਸਰਕਾਰੀ ਮੁਲਾਜ਼ਮ ਕਹਿੰਦੇ ਹਨ ਕਿ ਸਾਨੂੰ ਐਸ਼ੋਰੈਂਸ ਦਿਵਾ ਦਿਉ ਕਿ ਸਾਡੀਆਂ ਮੰਗਾਂ ਪੂਰੀਆਂ ਕੀਤੀਆਂ ਜਾਣਗੀਆਂ ਵਰਨਾ 10 ਤਰੀਕ ਨੂੰ ਹੜਤਾਲ ਹੋਵੇਗੀ। ਚੀਫ ਮਨਿਸਟਰ ਸਾਹਿਬ ਨੇ ਕਿਹਾ ਕਿ ਮੈਂ ਉਨ੍ਹਾਂ ਨੂੰ ਬੁਲਾਇਆ ਪਰ ਉਹ ਮੰਨੇ ਨਹੀਂ। ਗੱਲ ਸਾਫ਼ ਹੈ ਕਿ ਜਦ ਕਦੇ ਕੋਈ ਹੜਤਾਲ ਹੁੰਦੀ ਹੈ ਤਾਂ ਨੁਕਸਾਨ ਹੁੰਦਾ ਹੈ ਪਰ ਇਹ ਐਂਪਲਾਈਜ਼ ਦਾ ਰਾਈਟ ਹੈ। ਜੇਕਰ ਇਨ੍ਹਾਂ ਦੀ ਨੀਅਤ ਸਾਫ ਹੈ ਤਾਂ ਅਗਰ 45,000 ਐਂਪਲਾਈਜ਼ ਦੇ ਕੇਸਾਂ ਵਿਚ ਐਨਾਮਲੀਜ਼ ਦੂਰ ਕੀਤੀਆਂ ਹਨ ਤਾਂ ਬਾਕੀ ਦੇ 55,000 ਦੇ ਕੇਸ ਵਿਚ ਵੀ ਕਰੇ। ਵਰਨਾ ਇਸ ਹੜਤਾਲ ਦੀ ਜ਼ਿੰਮੇਦਾਰੀ ਸਰਕਾਰ ਤੇ ਹੋਵੇਗੀ। ਮੈਂ ਚੌਧਰੀ ਸਾਹਿਬ ਵਾਂਗ ਜੋ ਕਦੇ ਕਦੇ ਮਾੜੇ ਸ਼ਬਦ ਵਰਤਦੇ ਹਨ, ਨਹੀਂ ਵਰਤਦਾ ਪਰ ਚੀਫ ਮਨਿਸਟਰ ਸਾਹਿਬ ਕਈ ਵਾਰੀ ਹੋਰ ਹੀ ਤਰ੍ਹਾਂ ਦੀਆਂ ਗੱਲਾਂ ਕਰ ਜਾਂਦੇ ਹਨ। ਫਗਵਾੜਾ ਮਿਲ ਮਜ਼ਦੂਰਾਂ ਦਾ ਲੀਡਰ ਭੁੱਖ ਹੜਤਾਲ ਕਰਕੇ ਇਥੇ ਸ਼ਹੀਦ ਹੋਇਆ। ਇਨ੍ਹਾਂ ਨੇ ਇਥੇ ਕਿਹਾ ਕਿ ਮੈਂ ਕੀ ਕਰਾਂ ਅਗਰ ਕੋਈ ਪ੍ਰਾਈਵੇਟ ਮਿਲ ਮਜ਼ਦੂਰ ਮਰਨ ਵਰਤ ਰਖਕੇ ਸ਼ਹੀਦ ਹੋ ਜਾਵੇ। ਮੈਂ ਗੱਲ ਨੂੰ ਵਧਾਉਣਾ ਨਹੀ ਚਾਹੁੰਦਾ ਪਰ ਅਗਰ ਇਨ੍ਹਾਂ ਵਿਚੋਂ ਕੋਈ ਇੰਦਰਾ ਗਾਂਧੀ ਦੇ ਘਰ ਦੇ ਸਾਹਮਣੇ ਸ਼ਹੀਦ ਹੋ ਜਾਵੇ ਤਾਂ ਉਹ ਕਿਸ ਦੀ ਜ਼ਿੰਮੇਦਾਰੀ ਕਹਿਣਗੇ। ਮੈਂ ਕਹਿੰਦਾ ਹਾਂ ਕਿ ਅਗਰ 10 ਤਰੀਕ ਨੂੰ ਹੜਤਾਲ ਹੋਈ ਤਾਂ ਉਸ ਦੀ ਜ਼ਿੰਮੇਂਦਾਰੀ ਸਰਕਾਰ ਤੇ ਹੋਵੇਗੀ। ਇਹ ਹੜਤਾਲ ਸਰਕਾਰੀ ਮੁਲਾਜ਼ਮਾਂ ਨੂੰ ਐਸ਼ੋਰੈਂਸ ਦੇਕੇ ਟਾਲ ਸਕਦੇ ਹਨ, ਅਤੇ ਪੰਜਾਬ ਨੁਕਸਾਨ ਤੋਂ ਬਚ ਸਕਦਾ ਹੈ।

ਇਸ ਤੋਂ ਅਗੇ ਆਖਰੀ ਗੱਲ ਇਹ ਕਹਿਣੀ ਹੈ ਕਿ ਇਥੇ ਬਿਜਲੀ ਬੋਰਡ, ਥਰਮਲ ਪਲਾਂਟ ਦੀਆਂ ਅਤੇ ਹੋਰ ਦੂਜੀਆਂ ਗੱਲਾਂ ਹੋਈਆਂ ਹਨ। ਮੈਂ ਹਾਊਸ ਨੂੰ ਯਾਦ ਦਿਵਾਉਣਾ ਚਾਹੁੰਦਾਂ ਹਾਂ ਕਿ ਜਦੋਂ ਪਿਛੇ ਫਲੈਟ ਰੇਟ ਦਾ ਮਤਾ ਚਲ ਰਿਹਾ ਸੀ ਇਨ੍ਹਾਂ ਨੇ ਕਿਹਾ ਸੀ ਕਿ ਜਿਥੇ ਬਿਜਲੀ ਨਹੀਂ ਪਹੁੰਚਦੀ ਉਥੇ ਤਾਰਾਂ ਬਦਲ ਦਿਤੀਆਂ ਜਾਣਗੀਆਂ, ਕਿਸੇ ਮੋਟਰ ਵਾਲੇ ਦੀ ਸ਼ਿਕਾਇਤ ਨਹੀਂ ਰਹਿਣ ਦਿਤੀ ਜਾਵੇਗੀ। ਅੱਜ ਦੁਖ ਨਾਲ ਕਹਿਣਾ ਪੈਂਦਾ ਹੈ ਅਤੇ ਇਸ ਬਾਰੇ

[ਕਾਮਰੇਡ ਕੁਲਵੰਤ ਸਿੰਘ]

ਕਾਲ ਅਟੈਨਸ਼ਨ ਮੋਸ਼ਨ ਵੀ ਦਿਤੀ ਸੀ ਕਿ ਫਲੈਟ ਰੇਟ ਦਾ ਫਾਇਦਾ ਸਰਕਾਰ ਨੂੰ ਇਹ ਹੈ ਕਿ ਚੋਰੀ ਬੰਦ ਹੋਈ ਹੈ ਪਰ ਲੋਕਾਂ ਨੂੰ ਫਾਇਦਾ ਤਾਂ ਹੋ ਸਕਦਾ ਹੈ ਅਗਰ ਉਨ੍ਹਾਂ ਨੂੰ ਬਿਜਲੀ ਲਗਾਤਾਰ ਮਿਲੇ। ਪੰਜਾਬ ਵਿਚ ਹਾਈ ਯੀਲਡਿੰਗ ਕ੍ਰਾਪਸ ਦੀ ਖੇਤੀ ਵਧੀ ਹੈ ਅਤੇ ਉਥੇ ਵਧੀ ਹੈ ਜਿਥੇ ਟਿਯੂਬਵੈਲ ਜਾਂ ਛੋਟੇ ਇੰਜਨ ਹਨ । ਲੋਕਾਂ ਨੇ ਇੰਜਨ ਲਾਹਕੇ ਮੋਟਰਾਂ ਲਾ ਲਈਆਂ ਹਨ ਅਗਰ ਉਨ੍ਹਾਂ ਨੂੰ ਹਫਤੇ ਵਿਚ 3 ਦਿਨ ਨਾਗਾ ਰਹੇ ਅਤੇ 4 ਦਿਨ ਹੀ ਬਿਜਲੀ ਮਿਲੇ ਤਾਂ ਉਨ੍ਹਾਂ ਨਾਲ ਵਧੀਕੀ ਹੋਵੇਗੀ। ਕੁਝ ਸਜਨਾਂ ਨੇ ਕਿਹਾ ਸੀ ਕਿ ਜਿਵੇਂ ਇੰਡਸਟਰੀ ਨੂੰ ਥੋੜੇ ਸੂਦ ਤੇ ਕਰਜ਼ ਦਿਤਾ ਜਾਂਦਾ ਹੈ ਕਿਸਾਨਾਂ ਨੂੰ ਵੀ ਦਿਉ । ਇਹ ਤਾਂ ਅਗੇ ਲਈ ਸਹੂਲਤ ਹੋਵੇਗੀ ਪਰ ਉਹ ਫ਼ੈਸਲਾ ਤਾਂ ਹੋਇਆ ਹੋਇਆ ਹੈ। ਉਥੇ ਇੰਜਨ ਪੁਟੇ ਗਏ ਹਨ ਪਰ ਮੋਟਰਾਂ ਨੂੰ ਬਿਜਲੀ ਨਹੀਂ ਮਿਲਦੀ, ਇਸ ਨਾਲ ਕਿਸਾਨ ਦਾ ਨੁਕਸਾਨ ਹੁੰਦਾ ਹੈ, ਅਤੇ ਸਰਕਾਰ ਦਾ ਵੀ ਨੁਕਸਾਨ ਹੁੰਦਾ ਹੈ ਕਿ ਹਾਈ ਯੀਲਡਿੰਗ ਵੈਰਾਇਟੀਜ਼ ਫੇਲ੍ਹ ਹੋ ਜਾਣਗੀਆਂ । ਇਸ ਲਈ ਇਹ ਕਹਿੰਦਾ ਹੋਇਆ ਬੇਨਤੀ ਕਰਾਂਗਾ ਕਿ ਹੁਣ ਨਵਾਂ ਬਜਟ ਬਣ ਰਿਹਾ ਹੈ, ਕਿਸੇ ਸਿਆਂਣੇ ਅਫਸਰ ਨੂੰ ਕਹੋ ਕਿ ਅਗੇ ਨੂੰ ਹੋਣ ਵਾਲੇ ਕੰਮਾਂ ਦੀ ਪਰਵਾਨਗੀ ਬਜਟ ਵੇਲੇ ਹੀ ਲੈ ਲਉ ਫਿਰ ਅੜਿਕੇ ਨਾ ਪਾਉਣਾ। ਆਪ ਦਾ ਧੰਨਵਾਦ ।

**ਸ੍ਰੀ ਗਿਆਨ ਚੰਦ ਖਰਬੰਦਾ** (ਅੰਮ੍ਰਿਤਸਰ, ਪੂਰਬ) : ਚੇਅਰਮੈਨ ਸਾਹਿਬ, ਮੈਂ ਸਭ ਤੋਂ ਪਹਿਲਾਂ ਐਜੂਕੇਸ਼ਨ ਦੇ ਮੁਤਲਕ ਅਰਜ਼ ਕਰਾਂਗਾ । ਮੈਂ ਸ਼ਹਿਰ ਦਾ ਨੁਮਾਇੰਦਾ ਹਾਂ । ਮੈਨੂੰ ਗਿਲਾ ਹੈ ਕਿ ਸਰਕਾਰ ਵਲੋਂ ਸ਼ਹਿਰਾਂ ਦੇ ਸਕੂਲਾਂ ਨਾਲ ਸੋਤੇਲੀ ਮਾਂ ਵਾਲਾਂ ਸਲੂਕ ਕੀਤਾ ਜਾ ਰਿਹਾ ਹੈ । ਜਦ ਤੋਂ ਸਕੂਲ ਪ੍ਰੋਵਿੰਸ਼ਲਾਈਜ਼ ਹੋਏ ਹਨ ਕਿਸੇ ਸਕੂਲ ਦੀ ਬਿਲਡਿੰਗ ਨਹੀਂ ਬਣਾਈ ਗਈ । ਬਹੁਤ ਸਾਰੇ ਸਕੂਲਾਂ ਵਿਚ ਬੱਚਿਆਂ ਲਈ ਜਗ੍ਹਾ ਬਹੁਤ ਘਟ ਹੈ ਅਤੇ ਉਹ ਉਸੇ ਤਰ੍ਹਾਂ ਛੋਟੀਆਂ ਕਿਰਾਏ ਦੀਆਂ ਇਮਾਰਤਾਂ ਵਿਚ ਹੀ ਬੈਠੇ ਹਨ। ਪਹਿਲਾਂ ਕਹਿੰਦੇ ਸਨ ਕਿ ਸੁਪਰੀਮ ਕੋਰਟ ਵਿਚ ਅਪੀਲ ਹੋਈ ਹੋਈ ਹੈ ਪਰ ਹੁਣ ਤਾਂ ਉਸ ਦਾ ਫੈਸਲਾ ਹੋ ਗਿਆ ਹੈ । ਇਕ ਸਵਾਲ ਦੇ ਜਵਾਬ ਵਿਚ ਕਿਹਾ ਗਿਆ ਸੀ ਕਿ ਅੰਮ੍ਰਿਤਸਰ ਅਤੇ ਹੋਰ ਵੀ ਮਯੂਨਿਸਪਲ ਕਮੇਟੀਆਂ ਨੇ ਕਿਹਾ ਹੈ ਕਿ ਸਾਡੇ ਸਕੂਲ ਸਾਨੂੰ ਵਾਪਸ ਕੀਤੇ ਜਾਣ। ਜਦ ਇਸ ਤਰ੍ਹਾਂ ਦੀ ਹਾਲਤ ਹੋਵੇ ਤਾਂ ਸਕੂਲਾਂ ਦੀਆਂ ਬਿਲਡਿੰਗਾਂ ਬਣਾਉਣ ਦੀ ਜ਼ਿੰਮੇਦਾਰੀ ਇਸ ਸਰਕਾਰ ਦੀ ਹੈ ਤਾਂ ਨਾਲ ਹੀ ਉਨ੍ਹਾਂ ਨੂੰ ਅਪਗਰੇਡ ਵੀ ਕੀਤਾ ਜਾਵੇ । ਸ਼ਹਿਰਾਂ ਵਿਚ ਲੋਕ ਪ੍ਰਾਈਵੇਟ ਅਤੇ ਰੈਕਗਨਾਈਜ਼ਡ ਸਕੂਲਾਂ ਵਿਚ ਪੜ੍ਹਦੇ ਹਨ । ਉਨ੍ਹਾਂ ਨੂੰ ਵੀ ਗਿਲਾ ਹੈ ਕਿ ਬਚਿਆਂ ਦੀ ਤਾਦਾਦ ਵਧ ਹੋ ਜਾਣ ਤੇ ਅਗਰ ਹੋਰ ਟੀਚਰ ਰਖਣ ਦੀ ਲੋੜ ਪੈਂਦੀ ਹੈ ਤਾਂ ਮੈਨੇਜਮੈਂਟ ਦੀ ਦਰਖ਼ਾਸਤ ਰੱਦੀ ਦੀ ਟੋਕਰੀ ਵਿਚ ਸੁਟੀ ਜਾਂਦੀ ਹੈ । ਅਗਰ ਕਿਤੇ ਸੈਂਕਸ਼ਨ ਹੋਵੇ ਤਾਂ ਜਦੋਂ ਕਿਸੇ ਟੀਚਰ ਦਾ ਨਾਮ ਉਸ ਲਈ ਭੇਜਿਆ ਜਾਂਦਾ ਹੈ ਤਾਂ ਉਸ ਦੀ ਮਨਜ਼ੂਰੀ ਆਉਣ ਵਿਚ ਵੀ ਗੈਰਮਾਮੂਲੀ ਦੇਰੀ ਲਾਈ ਜਾਂਦੀ ਹੈ । ਉਸ ਨੂੰ ਤਨਖਾਹ ਦੇਰ ਨਾਲ ਮਿਲਦੀ ਹੈ, ਮੈਂ ਅਰਜ਼ ਕਰਾਂਗਾ ਕਿ ਪੰਜਾਬ ਸਰਕਾਰ ਨੂੰ ਇਸ ਮਾਮਲੇ ਵਿਚ ਲਿਬਰਲ ਹੋਣਾ ਚਾਹੀਦਾ ਹੈ ।

ਫਿਰ ਭਾਸ਼ਾ ਦਾ ਸਵਾਲ ਹੈ । ਸਰਕਾਰੀ ਸਕੂਲਾਂ ਨੂੰ ਆਪਸ਼ਨ ਹੋਣੀ ਚਾਹੀਦੀ ਹੈ ਕਿ ਜਿਸ ਭਾਸ਼ਾ ਵਿਚ ਉਹ ਪੜ੍ਹਾਈ ਕਰਨਾ ਚਾਹੇ ਕਰ ਲਵੇ । ਉਸ ਵਿਚ ਕਿਸੇ ਤਰ੍ਹਾਂ ਦੀ ਪਾਬੰਦੀ ਨਹੀਂ ਹਣੀ ਚਾਹੀਦੀ । ਅਗਰ ਕੋਈ ਹਾਈ ਪੋਸਟਾਂ ਲਈ ਕੋਸ਼ਿਸ਼ ਕਰਨ ਲਈ ਰਾਸ਼ਟਰਭਾਸ਼ਾ ਪੜਨਾ ਚਾਹੁੰਦਾ ਹੈ ਤਾਂ ਉਸ ਨੂੰ ਕਿਉਂ ਰੋਕਿਆ ਜਾਵੇ । ਪ੍ਰਾਈਵੇਟ ਸਕੂਲਾਂ ਵਿਚ ਹਮੇਸ਼ਾ ਲਈ ਸਟੇਟਸ ਕੋ ਕਾਇਮ ਰਖਣਾ ਚਾਹੀਦਾ ਹੈ।

ਇਕ ਗੱਲ ਗੁਰੂ ਨਾਨਕ ਯੂਨੀਵਰਸਿਟੀ ਬਾਰੇ ਕਹਿਣਾ ਚਾਹੁੰਦਾ ਹਾਂ । ਜਿਸ ਦਿਨ ਦਾ ਰਾਸ਼ਟਰਪਤੀ ਜੀ ਨੇ ਉਸਦਾ ਨੀਂਹ ਪਥਰ ਰਖਿਆ ਹੈ ਉਸ ਤੇ ਇਕ ਇਟ ਵੀ ਨਹੀਂ ਲਾਈ ਗਈ ।.........

**ਸ੍ਰੀ ਸਭਾਪਤੀ** (ਸਰਦਾਰ ਸ਼ਸ਼ਪਾਲ ਸਿੰਘ) : ਮੈ ਆਪ ਨੂੰ ਦਸਣਾ ਚਾਹੁੰਦਾ ਹਾਂ ਕਿ ਯੂਨੀਵਰਸਿਟੀ ਨੂੰ ਬੜਾ ਸੋਚ ਸਮਝਕੇ ਪਲੈਨ ਕਰਨ ਦੀ ਲੋੜ ਹੈ, ਜਲਦੀ ਫੈਸਲਾ ਕਰਨਾ ਕੋਈ ਚੰਗੀ ਗੱਲ ਨਹੀਂ ਹੈ । ਚੰਗੀ ਚੀਜ਼ ਬਣਨੀ ਹੈ ਅਤੇ ਪਲੈਨਿੰਗ ਹੋ ਰਹੀ ਹੈ । ਮੈਂ ਆਪ ਦੀ ਇਨਫਰਮੇਸ਼ਨ ਲਈ ਦਸਣਾ ਚਾਹੁੰਦਾ ਹਾਂ ਕਿ ਇਸ ਬਾਰੇ ਇਕ ਕਮੇਟੀ ਬਣੀ ਹੋਈ ਹੈ ਜੋ ਇਸ ਬਾਰੇ ਵਿਚਾਰ ਕਰ ਰਹੀ ਹੈ । (I would like to point out to you that the University needs detailed planning. It will not be proper to take any hasty decision in the matter. Planning is afoot for setting up an upright institution. I would like to inform you that a Committee is working out the details thereof.)

**ਸ੍ਰੀ ਗਿਆਨ ਚੰਦ ਖਰਬੰਦਾ** : ਅਛਾ ਜੀ ਹੁਣ ਮੈਂ ਇੰਡਸਟਰੀ ਦਾ ਜ਼ਿਕਰ ਕਰਦਾ ਹਾਂ । ਸਰਕਾਰ ਨੇ ਇਲਾਨ ਕੀਤਾ ਹੋਇਆ ਹੈ ਕਿ ਬਾਰਡਰ ਵਾਲਿਆਂ ਨੂੰ ਸਨਅਤਾਂ ਕਾਇਮ ਕਰਨ ਲਈ ਸਹੂਲਤਾਂ ਦਿਤੀਆਂ ਜਾਣਗੀਆਂ । ਬਿਜਲੀ ਦੀ ਰਿਆਇਤ ਦਿਤੀ ਜਾਵੇਗੀ, ਚੁੰਗੀ ਵਿਚ, ਸੇਲ ਟੈਕਸ ਵਿਚ ਛੋਟ ਦਿਤੀ ਜਾਵੇਗੀ । ਮਗਰ ਅਜ ਤਕ ਕੋਈ ਪੈਸਾ ਰੀਫੰਡ ਨਹੀਂ ਕੀਤਾ ਗਿਆ । ਫਿਰ ਐਲਾਨ ਕਰਨ ਦੀ ਕੀ ਲੋੜ ਸੀ । ਬਾਰਡਰ ਦੇ ਲੋਕਾਂ ਨੇ ਕਈ ਦਰਖਾਸਤਾਂ ਦਿਤੀਆਂ ਹਨ ਕਿ ਪਾਕਿਸਤਾਨ ਦੀ ਜੰਗ ਮਗਰੋਂ ਦਿਤੇ ਗਏ ਕਰਜ਼ੇ ਦੀ ਵਸੂਲੀ ਬਾਰੇ ਲਿਬਰਲ ਪਾਲਸੀ ਇਖਤਿਆਰ ਕੀਤੀ ਜਾਵੇ, ਜਾਇਦਾਦ ਤਾਂ ਪਲੈਜਡ ਹੈ ਹੀ ਉਹ ਕਿਤੇ ਭਜ ਨਹੀਂ ਚੱਲੇ ।

ਅੰਮ੍ਰਿਤਸਰ ਬਾਰੇ ਅਰਜ਼ ਕਰਾਂ ਕਿ ਇਕ ਨਾ ਇਕ ਗੱਲ ਚੱਲੀ ਹੀ ਰਹਿੰਦੀ ਹੈ । ਜਿੰਨੇ ਮਰਨ ਵਰਤ ਹੁੰਦੇ ਹਨ ਉਹ ਉਥੇ ਹੀ ਹੁੰਦੇ ਹਨ । ਵੀਰ ਯਗ ਦੱਤ ਹੋਰਾਂ ਦਾ, ਪੰਜਾਬੀ ਸੂਬੇ ਦੀ ਗੱਲ ਅਤੇ ਫਿਰ ਸੰਤ ਫਤਿਹ ਸਿੰਘ ਹੋਰਾਂ ਦਾ ਵਰਤ । ਨਤੀਜਾ ਇਹ ਹੈ ਕਿ ਸ਼ੋਰ ਮਚਿਆ ਹੀ ਰਹਿੰਦਾ ਹੈ, ਜੋ ਇੰਡਸਟਰੀ ਲਈ ਨੁਕਸਾਨਦਿਹ ਹੈ । ਅਗਰ ਸਰਕਾਰ ਮਰਨ ਵਰਤਾਂ ਨੂੰ ਦੂਜੇ ਸ਼ਹਿਰ ਵਿਚ ਮੁੰਤਕਿਲ ਨਹੀਂ ਕਰ ਸਕਦੀ ਤਾਂ ਇੰਡਸਟਰੀਜ਼ ਨੂੰ ਕਰਜ਼ ਅਤੇ ਸੇਲ ਟੈਕਸ ਦੀ ਵਸੂਲੀ ਵਿਚ ਰਿਆਇਤਾਂ ਤਾਂ ਦੇਵੇ । ਮਾਹੌਲ ਅਛਾ ਹੋਵੇਗਾ ਤਾਂ ਹੀ ਇੰਡਸਟਰੀ ਫਲੋਰਿਸ਼ ਕਰ ਸਕੇਗੀ । ਅਗਰ ਧਮਕੀਆਂ ਭਰੀਆਂ ਤਕਰੀਰਾਂ ਹੀ ਕਰਨੀਆਂ ਹਨ, ਫਿਰਕਾਦਾਰਾਨਾਂ ਗੱਲਾਂ ਹੀ ਕਰਨੀਆਂ ਹਨ ਤਾਂ ਇੰਡਸਟਰੀ ਕਿਵੇਂ ਤੱਰਕੀ ਕਰ ਸਕਦੀ ਹੈ । ਇਸ ਲਈ ਤਾਂ ਹਾਲਾਤ ਚੰਗੇ ਹੋਣੇ ਚਾਹੀਦੇ ਹਨ । ਅੱਜ ਵੱਡੇ ਸਰਮਾਏਦਾਰ ਪੰਜਾਬ ਤੋਂ ਬਾਹਰ ਦੂਜੇ ਯੂਨਿਟ ਲਗਾ ਰਹੇ ਹਨ ਕਿਉਂਕਿ ਉਹ ਸਮਝਣ ਲਗ ਪਏ ਹਨ ਕਿ ਅਗਰ ਉਹ ਮਹਿਫੂਜ਼ ਰਹਿਣਾ ਚਾਹੁੰਦੇ ਹਨ ਤਾਂ ਉਨ੍ਹਾਂ ਨੂੰ ਪੰਜਾਬ ਤੋਂ ਬਾਹਰ ਇੰਡਸਟਰੀ ਕਾਇਮ ਕਰਨੀ ਚਾਹੀਦੀ ਹੈ । ਇਹ ਸਰਕਾਰ ਕਹਿੰਦੀ ਹੈ ਕਿ ਅਸੀਂ ਦੂਜੇ ਸੂਬਿਆਂ ਤੋਂ ਕਾਰਖਾਨੇਦਾਰਾਂ ਨੂੰ ਲਿਆਉਣਾ ਹੈ ਪਰ ਜੋ ਇਥੇ ਹਨ ਉਨ੍ਹਾਂ ਨੂੰ ਤਾਂ ਸੰਭਾਲ ਰੱਖਣ । ਉਨ੍ਹਾਂ ਦਾ ਡਰ ਦੂਰ ਕਰਨਾ ਚਾਹੀਦਾ ਹੈ । ਸ਼ਾਂਤੀ ਕਾਇਮ ਕਰਾਓ ਅਤੇ ਉਨ੍ਹਾਂ ਦੇ ਖਦਸ਼ਾਤ ਦੂਰ ਕਰੋ ਅਤੇ ਵਿਸ਼ਵਾਸ ਉਨ੍ਹਾਂ ਵਿਚ ਪੈਦਾ ਹੋ ਜਾਵੇ ਤਾਕਿ ਉਨ੍ਹਾਂ ਨੂੰ ਬਾਹਰ ਜਾਣ ਦੀ ਲੋੜ ਨਾ ਪਵੇ ।

[ਸ੍ਰੀ ਗਿਆਨ ਚੰਦ ਖਰਬੰਦ]

ਇਸ ਦੇ ਨਾਲ ਹੀ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਖਾਮ ਅਸ਼ੀਆਂ ਦੀਆਂ ਦਿਕਤਾਂ ਹਨ। ਸਰੀਆ ਨਹੀਂ ਮਿਲਦਾ, ਕਟਿੰਗ ਦੀ ਮਸ਼ੀਨਰੀ ਬੇਕਾਰ ਪਈ ਹੈ, ਛੁਰੀਆਂ ਕਾਟੇ ਅਤੇ ਆਰਟ ਸਿਲਕ ਲਈ ਰਾ ਮੈਟੀਰੀਅਲ ਨਹੀਂ ਮਿਲ ਰਿਹਾ ਇਸ ਲਈ ਲੇਬਰ ਦੁਖੀ ਹੋ ਰਹੀ ਹੈ । ਇਹ ਗੱਲ ਸਿਰਫ ਅੰਮ੍ਰਿਤਸਰ ਵਿਚ ਹੀ ਨਹੀਂ ਜਿਥੇ ਵੀ ਪੰਜਾਬ ਵਿਚ ਆਰਟ ਸਿਲਕ ਦਾ ਕੰਮ ਹੁੰਦਾ ਹੈ ਸਾਰੀਆਂ ਥਾਂਵਾਂ ਤੇ ਇਹੀ ਹਾਲਤ ਹੈ ਕਿ ਇਨਡਸਟ੍ਰੀਅਲ ਲੇਬਰ ਦੁਖੀ ਹੈ ਇਸ ਲਈ ਮੈਂ ਇਨਡਸਟਰੀ ਮਨਿਸਟਰ ਸਾਹਿਬ ਪਾਸ ਬੇਨਤੀ ਕਰਾਂਗਾ ਕਿ ਉਹ ਆਪ ਇਸ ਪਾਸੇ ਵਲ ਧਿਆਨ ਦੇਣ ਅਤੇ ਖਾਮ ਮਾਲ ਦੀ ਕਮੀ ਨੂੰ ਦੂਰ ਕਰਨ ਦੇ ਯਤਨ ਕਰਨ ਤਾਂ ਕਿ ਲੇਬਰ ਦੀ ਹਾਲਤ ਨੂੰ ਬੇਹਤਰ ਬਣਾਇਆ ਜਾ ਸਕੇ । ਇਹ ਇਲਾਕਾ ਬਾਰਡਰ ਦਾ ਹੈ ਇਸ ਲਈ ਇਨਡਸਟਰੀ ਦੇ ਖੇਤਰ ਵਿਚ ਇਸ ਇਲਾਕੇ ਵਲ ਖਾਸ ਅਤੇ ਉਚੇਚਾ ਧਿਆਨ ਦੇਣ ਦੀ ਲੋੜ ਹੈ ।

ਇਸ ਦੇ ਨਾਲ ਹੀ ਆਈ. ਟੀ. ਆਈ. ਦੀ ਹਾਲਤ ਹੈ । ਇਨ੍ਹਾਂ ਵਿਚ ਵਿਦਿਆਰਥੀਆਂ ਨੂੰ ਵਜੀਫੇ ਦੇ ਕੇ ਟੈਕਨੀਕਲ ਟ੍ਰੇਨਿੰਗ ਦਿਤੀ ਜਾਂਦੀ ਹੈ ਅਤੇ ਓਵਰਸੀਅਰ, ਇੰਜੀਨੀਅਰ, ਲਾਇਨ-ਮੈਨ, ਡਰਾਫਟਮੈਨ ਅਤੇ ਹੋਰ ਇਸ ਤਰ੍ਹਾਂ ਦੀ ਤਕਨੀਕੀ ਸਿਖਿਆ ਦਿਤੀ ਜਾਂਦੀ ਹੈ ਪਰ ਅਜ ਉਨ੍ਹਾਂ ਦੀ ਇਹ ਹਾਲਤ ਹੈ ਕਿ ਪਾਸ ਕੀਤਿਆਂ ਨੂੰ ਕਿੰਨਾ ਹੀ ਚਿਰ ਹੋ ਗਿਆ ਹੈ ਪਰ ਮੁਲਾਜ਼ਮਤ ਨਹੀਂ ਮਿਲ ਰਹੀ। ਇਥੇ ਹੀ ਬਸ ਨਹੀਂ ਜਿਹੜਾ ਇਨ੍ਹਾਂ ਨੂੰ ਆਪਣੀ ਪੜ੍ਹਾਈ ਮੁਕੰਮਲ ਕਰਨ ਲਈ ਐਜੂਕੇਸ਼ਨ ਲੋਨ ਦਿਤਾ ਗਿਆ ਸੀ ਉਸ ਨੂੰ ਵਾਪਸ ਕਰਨ ਲਈ ਇਨ੍ਹਾਂ ਨੂੰ ਤੰਗ ਕੀਤਾ ਜਾ ਰਿਹਾ ਹੈ । ਇਸ ਲਈ ਮੈਂ ਸਰਕਾਰ ਪਾਸ ਦਰਖਾਸਤ ਕਰਾਂਗਾ ਕਿ ਜਿਹੜੇ ਮੌਜੂਦਾ ਰੂਲ ਹਨ ਉਨ੍ਹਾਂ ਨੂੰ ਇਸ ਹੱਦ ਤਕ ਤਰਮੀਮ ਕਰ ਦਿਤਾ ਜਾਵੇ ਕਿ ਜਿੰਨਾਂ ਚਿਰ ਤਕ ਇਸ ਤਰ੍ਹਾਂ ਦੇ ਸਿਖਿਆ ਪ੍ਰਾਪਤ ਨੌਜਵਾਨ ਕੰਮ ਤੇ ਨਾ ਲਗ ਜਾਣ ਅਤੇ ਬਾਰੁਜ਼ਗਾਰ ਨ ਹੋ ਜਾਣ ਇਨ੍ਹਾਂ ਤੋਂ ਕਰਜ਼ਿਆਂ ਦੀ ਵਾਪਸੀ ਨਾ ਕੀਤੀ ਜਾਵੇ । ਕਿਉਂ ਕਿ ਇਸ ਸਮੇਂ ਜਦ ਕਿ ਉਹ ਕਿਤੇ ਨੌਕਰ ਨਹੀਂ ਉਨ੍ਹਾਂ ਪਾਸੋਂ ਰੁਪਏ ਦੀ ਵਾਪਸੀ ਦੀ ਮੰਗ ਕਰਨੀ ਨਾਜਾਇਜ਼ ਹੈ ਅਤੇ ਜ਼ਿਆਦਤੀ ਹੈ। ਇਸ ਪਾਸੇ ਸਰਕਾਰ ਨੂੰ ਧਿਆਨ ਦੇਣਾ ਚਾਹੀਦਾ ਹੈ ।

ਜਿਥੇ ਤਕ ਸੇਲਜ਼ ਟੈਕਸ ਦਾ ਸਬੰਧ ਹੈ ਇਸ ਦੀ ਸ਼ਰਾ ਦੂਜੀਆਂ ਸਟੇਟਾਂ ਨਾਲੋਂ ਪੰਜਾਬ ਵਿਚ ਜ਼ਿਆਦਾ ਹੈ । ਇਸ ਨਾਲ ਖਾਮ ਮਾਲ ਦੀ ਕੀਮਤ ਤੇ ਬਹੁਤ ਅਸਰ ਪੈਂਦਾ ਹੈ । ਜਿਸ ਤਰ੍ਹਾਂ ਨਿਟਿੰਗ ਵੂਲ ਹੈ ਜਾਂ ਕਾਟਨ ਹੈ। ਇਹ ਰੇਟ ਬਾਕੀ ਸੂਬਿਆਂ ਦੇ ਬਰਾਬਰ ਹੋਣਾ ਚਾਹੀਦਾ ਹੈ ਅਤੇ ਵਧ ਨਹੀਂ ਹੋਣਾ ਚਾਹੀਦਾ । ਦਿੱਲੀ ਅਤੇ ਹਰਿਆਣੇ ਵਿਚ ਇਹ ਦਰ ਘਟ ਹੈ। ਸਰਕਾਰ ਇਸ ਪੱਖ ਨੂੰ ਆਪ ਵੀ ਮਹਿਸੂਸ ਕਰਦੀ ਹੈ ਪਰ ਇਸ ਪਾਸੇ ਧਿਆਨ ਨਹੀਂ ਦਿਤਾ ਗਿਆ । ਸਰਕਾਰ ਇਸ ਗੱਲ ਨੂੰ ਮੰਨਦੀ ਹੋਈ ਵੀ ਇਹ ਕਹਿ ਰਹੀ ਹੈ ਕਿ ਟੈਕਸ ਇਨਕੁਆਇਰੀ ਕਮੇਟੀ ਬਣਾਈ ਹੋਈ ਹੈ ਅਤੇ ਉਸ ਦੀ ਰਿਪੋਰਟ ਆਉਣ ਤੇ ਕੋਈ ਫੈਸਲਾ ਕੀਤਾ ਜਾਵੇਗਾ ਪਰ ਉਸ ਦੀ ਤਾਂ ਲੰਮੀ ਮਾਰ ਹੈ । ਇਸ ਪਾਸੇ ਤਾਂ ਫੌਰੀ ਧਿਆਨ ਦੇਣ ਦੀ ਲੋੜ ਹੈ । ਇਸ ਨਾਲ ਵਪਾਰੀ ਦੁਖੀ ਹੈ । ਇਸ ਲਈ ਸੇਲਜ਼ ਟੈਕਸ ਨੂੰ ਬਰਾਬਰ ਕਰ ਦੇਣਾ ਚਾਹੀਦਾ ਹੈ ਤਾਂ ਕਿ ਵਪਾਰੀ ਦੀ ਦਿਕਤ ਨੂੰ ਦੂਰ ਕੀਤਾ ਜਾਂ ਸਕੇ । ਇਸ ਦੇ ਨਾਲ ਹੀ ਇਕ ਹੋਰ ਗੱਲ ਏ ਕਿ ਕੈਸ਼ ਡਿਸਕਾਊਂਟ ਅਲਾਉ ਕੀਤਾ ਜਾਂਦਾ ਹੈ ਟਰੇਡ ਡਿਸਕਾਊਂਟ ਨਹੀਂ ਕੀਤਾ ਜਾਂਦਾ । ਇਹ ਵੀ ਅਲਾਉ ਕਰਨਾ ਚਾਹੀਦਾ ਹੈ ਤਾਂ ਕਿ ਇਨਡਸਟਰੀ ਤੇ ਘਟ ਤੋਂ ਘਟ ਬੋਝ ਪਵੇ ।

ਇਨਡਸਟਰੀ ਵਾਲਿਆਂ ਦੀਆਂ ਕਈ ਮੁਸ਼ਕਲਾਤ ਹਨ । ਇਕ ਗੱਲ ਮੈਂ ਬਿਜਲੀ ਦੇ ਬਾਰੇ ਵਿਚ ਕਹਿਣਾ ਚਾਹੁੰਦਾ ਹਾਂ ਕਿ ਬਿਜਲੀ ਕਈ ਵੇਰ ਫੇਲ੍ਹ ਹੋ ਜਾਂਦੀ ਹੈ ਅਤੇ ਇਸ ਨਾਲ

ਇਨਡਸਟਰੀ ਨੂੰ ਨੁਕਸਾਨ ਪਹੁੰਚਦਾ ਹੈ । ਵੇਰਕਾ ਵਿਚ ਬਿਜਲੀ ਘਰ ਨੂੰ ਜਿਹੜਾ ਨੁਕਸਾਨ ਹੋਇਆ ਸੀ ਉਸ ਨਾਲ ਅੰਮ੍ਰਿਤਸਰ ਦੀ ਇਨਡਸਟਰੀ ਨੂੰ ਕਾਫੀ ਧੱਕਾ ਲਗਾ ਹੈ । ਇਸ ਲਈ ਮੈਂ ਬੇਨਤੀ ਕਰਾਂਗਾ ਕਿ ਬਿਜਲੀ ਦੀ ਸਪਲਾਈ ਰੈਗੂਲਰ ਕਰਨ ਲਈ ਪ੍ਰਬੰਧ ਕੀਤੇ ਜਾਣੇ ਚਾਹੀਦੇ ਹਨ ਤਾਂ ਕਿ ਇਨਡਸਟਰੀ ਦੀ ਸਮੂਥ ਰਨਿੰਗ ਹੋ ਸਕੇ ਅਤੇ ਉਨ੍ਹਾਂ ਨੂੰ ਜਿਹੜਾ ਬਿਜਲੀ ਦੀ ਸਪਲਾਈ ਦੇ ਫੇਲ੍ਹ ਹੋ ਜਾਣ ਨਾਲ ਨੁਕਸਾਨ ਹੁੰਦਾ ਹੈ ਉਹ ਨਾ ਹੋਵੇ ।

ਟਰਾਂਸਪੋਰਟ ਦੇ ਸਿਲਸਿਲੇ ਵਿਚ ਇਨ੍ਹਾਂ ਨੇ 7 ਲਖ ਰੁਪਏ ਦੀ ਰਕਮ ਜਰਨੈਲੀ ਸੜਕ ਨੂੰ ਚੌੜਾ ਕਰਨ ਲਈ ਰੱਖੀ ਹੈ । ਇਹ ਇਕ ਸਲਾਘਾਯੋਗ ਕਦਮ ਹੈ । ਇਸ ਨਾਲ ਆਵਾਜਾਈ ਵਿਚ ਸਹੂਲਤ ਮਿਲੇਗੀ ਪਰ ਕਈ ਥਾਵਾਂ ਤੇ ਇਹ ਸੜਕ ਚੌੜੀ ਘਟ ਹੈ ਜਿਸ ਨਾਲ ਕਈ ਵੇਰ ਐਕਸੀਡੈਂਟ ਹੁੰਦੇ ਹਨ । ਇਸ ਲਈ ਮੈਂ ਸਰਕਾਰ ਨੂੰ ਇਹ ਕਹਾਂਗਾ ਕਿ ਚੰਡੀਗੜ੍ਹ–ਅੰਮ੍ਰਿਤਸਰ ਰੂਟ ਤੇ ਰੋਪੜ ਅਤੇ ਨਵਾਂ ਸ਼ਹਿਰ ਵਿਚਕਾਰ ਜਿਹੜਾ ਸੜਕ ਦਾ ਟੋਟਾ ਹੈ ਉਸ ਨੂੰ ਹੋਰ ਚੌੜਾ ਕਰਨ ਦੀ ਲੋੜ ਹੈ । ਇਸ ਨਾਲ ਆਵਾਜਾਈ ਵਿਚ ਸਹੂਲਤ ਹੋਵੇਗੀ ।

ਇਸੇ ਹੀ ਸਿਲਸਿਲੇ ਵਿਚ ਮੈਂ ਸਰਕਾਰ ਦਾ ਧਿਆਨ ਇਸ ਪਾਸੇ ਵਲ ਆਪ ਦੀ ਰਾਹੀਂ ਦਿਵਾਉਣਾ ਚਾਹੁੰਦਾ ਹਾਂ ਕਿ ਲੁਧਿਆਣੇ ਦਾ ਅਡਾ ਐਸੀ ਜਗ੍ਹਾ ਤੇ ਬਣਾਇਆ ਗਿਆ ਹੈ ਕਿ ਪਤਾ ਨਹੀਂ ਉਸ ਨੂੰ ਕਾਇਮ ਕਰਨ ਲਗਿਆਂ ਕਿਸ ਮਸਲਹਤ ਨੂੰ ਸਾਹਮਣੇ ਰਖਿਆ ਗਿਆ ਹੈ । ਕੀ ਇਸ ਪਾਸੇ ਕੋਈ ਸਿਆਸੀ ਮਸਲਹਤ ਸੀ ਜਾਂ ਕੋਈ ਹੋਰ ਕਾਰਨ ਸੀ ਕਿ ਇਹ ਅਡਾ ਸ਼ਹਿਰ ਤੋਂ ਏਨਾਂ ਦੂਰ ਕਰ ਦਿਤਾ ਗਿਆ ਹੈ । ਇਸ ਨਾਲ ਪਬਲਿਕ ਨੂੰ ਕਾਫੀ ਦਿਕਤ ਹੋ ਰਹੀ ਹੈ । ਸ਼ਹਿਰ ਜਾਂਦਿਆ ਰਾਹ ਵਿਚ ਰੇਲਵੇ ਦਾ ਫਾਟਕ ਆਉਂਦਾ ਹੈ । ਇਸ ਥਾਂ ਤੇ ਅੱਧਾ ਅੱਧਾ ਘੰਟਾ ਬਸਾਂ ਨੂੰ ਖੜਾ ਹੋਣਾ ਪੈਂਦਾ ਹੈ । ਜਿਨ੍ਹਾਂ ਨੇ ਅੰਮ੍ਰਿਤਸਰ ਜਾਣਾ ਹੋਵੇ ਉਨ੍ਹਾਂ ਨੂੰ ਬਹੁਤ ਬੇਅਰਾਮੀ ਹੁੰਦੀ ਹੈ ਅਤੇ ਵਕਤ ਬਹੁਤ ਜ਼ਾਇਆ ਹੋ ਜਾਂਦਾ ਹੈ । ਅਗਰ ਅੱਡਾ ਕਿਸੇ ਸਿਆਸੀ ਮਕਸਦ ਲਈ ਸਰਕਾਰ ਇਥੇ ਹੀ ਰਖਣਾ ਚਾਹੁੰਦੀ ਹੈ ਅਤੇ ਲੋਕਾਂ ਦੀਆਂ ਮੁਸ਼ਕਲਾਂ ਨੂੰ ਸਾਹਮਣੇ ਰਖ ਕੇ ਇਸ ਨੂੰ ਸ਼ਹਿਰ ਦੇ ਨੇੜੇ ਨਹੀਂ ਲਿਆਣਾ ਚਾਹੁੰਦੀ ਤਾਂ ਇੰਨੀ ਹਦਾਇਤ ਜ਼ਰੂਰ ਕਰ ਦੇਣੀ ਚਾਹੀਦੀ ਹੈ ਕਿ ਚੰਡੀਗੜ੍ਹ ਜਾਂ ਦਿੱਲੀ ਜਾਣ ਵਾਲੀਆਂ ਬਸਾਂ ਬਾਈ–ਪਾਸ ਤੋਂ ਹੋ ਕੇ ਜਾਣ ਇਸ ਤਰ੍ਹਾਂ ਅੱਧੇ ਘੰਟੇ ਦਾ ਟਾਈਮ ਬਚ ਜਾਵੇਗਾ । ਇਸ ਦੇ ਨਾਲ ਹੀ ਮੈਂ ਸਰਕਾਰ ਨੂੰ ਇਹ ਸੁਝਾਵ ਦਿਆਂਗਾ ਕਿ ਜਿਹੜੀਆਂ ਲੰਬੇ ਰੂਟ ਦੀਆਂ ਬਸਾਂ ਹਨ ਉਨ੍ਹਾਂ ਦੀ ਸਪੀਡ ਵਧਾ ਦਿਤੀ ਜਾਵੇ ਅਤੇ ਜਿਹੜੇ ਇਨ੍ਹਾਂ ਰੂਟਾਂ ਦੇ ਸਟਾਪਸ ਹਨ ਉਹ ਘਟ ਕਰ ਦਿਤੇ ਜਾਣ ।

ਟ੍ਰਾਂਸਪੋਰਟ ਦੇ ਹੀ ਸਿਲਸਿਲੇ ਵਿਚ ਇਕ ਬੇਨਤੀ ਇਹ ਕਰਨਾ ਚਾਹੁੰਦਾ ਹਾਂ ਕਿ ਅੰਮਿਤਸਰ ਨੂੰ ਇਸ ਗੱਲ ਦੀ ਕੋਈ ਖਾਸ ਮਹੱਤਤਾ ਨਹੀਂ ਦਿਤੀ । ਅੰਮ੍ਰਿਤਸਰ ਉਹ ਸ਼ਹਿਰ ਹੈ ਜਿਥੋਂ ਕਿ ਸਰਕਾਰ ਆਪਣੀ ਸਿਆਸੀ ਰਹਿਨੁਮਾਈ ਲੈਂਦੀ ਹੈ ਪਰ ਇਥੋਂ ਬੱਸਾਂ ਦੇ ਕੋਈ ਵੀ ਡਾਇਰੈਕਟ ਰੂਟ ਨਹੀਂ ਰਖੇ । ਇਸ ਲਈ ਮੈਂ ਸਰਕਾਰ ਪਾਸ ਕਹਾਂਗਾਂ ਕਿ ਅੰਮਿਤਸਰ ਤੋਂ ਸਿਧੀਆਂ ਬਸਾਂ ਅਨੰਦਪੁਰ ਸਾਹਿਬ, ਨੰਗਲ ਲਈ, ਚਿੰਤ-ਪੂਰਨੀ ਲਈ ਹੁਸ਼ਿਆਰਪੁਰ ਵਿਚੀਂ ਅਤੇ ਕਟੜਾ ਵੈਸ਼ਨੂ ਦੇਵੀ ਲਈ ਚਲਾਣੀਆਂ ਚਾਹੀਦੀਆਂ ਹਨ । ਇਕ ਜਾਂ ਦੋ ਰੂਟ ਸਿਧੇ ਹਰਦਵਾਰ ਦੇ ਵੀ ਚਲਾਣੇ ਚਾਹੀਦੇ ਹਨ ਕਿਉਂਕਿ ਇਥੋਂ ਇਨ੍ਹਾਂ ਤੀਰਥਾਂ ਲਈ ਕਾਫੀ ਸਵਾਰੀ ਮਿਲਦੀ ਹੈ ਅਤੇ ਇਸ ਨਾਲ ਪਬਲਿਕ ਨੂੰ ਆਰਾਮ ਹੋਵੇਗਾ । (ਘੰਟੀ)

ਮੈਂ ਇਕ ਦੋ ਗੱਲਾਂ ਕਹਿ ਕੇ ਆਪਣੀ ਸਪੀਚ ਨੂੰ ਖਤਮ ਕਰ ਦਿਆਂਗਾ । ਸਾਰੀ ਦੀ ਸਾਰੀ ਟਰਾਂਸਪੋਰਟ ਨੂੰ ਨੇਸ਼ਨੇਲਾਇਜ਼ ਨਹੀਂ ਕਰਨਾ ਚਾਹੀਦਾ ਹੈ । ਇਥੇ ਇਕ ਗੱਲ ਵਲ ਧਿਆਨ

[ਸ੍ਰੀ ਗਿਆਨ ਚੰਦ ਖਰਬੰਦਾ]

ਦਿਵਾਉਣਾ ਚਾਹੁੰਦਾ ਹਾਂ ਉਹ ਇਹ ਕਿ ਵਡੇ ਸਫਰ ਦੀਆਂ ਬਸਾਂ ਵਿਚ ਕੁਲੀ ਬਸਾਂ ਦੇ ਨਾਲ ਚਲਦੇ ਹਨ ਅਤੇ ਸਵਾਰੀਆਂ ਨੂੰ ਆਰਾਮ ਮਿਲਦਾ ਹੈ ਪਰ ਜਿਥੇ ਛੋਟੇ ਸਫਰ ਦੀਆਂ ਬਸਾਂ ਜਾਂਦੀਆਂ ਹਨ ਉਥੇ ਨਾਲ ਕੁਲੀ ਨਹੀਂ ਜਾਂਦੇ ਅਤੇ ਜਿਹੜੀਆਂ ਲੇਡੀ ਸਵਾਰੀਆਂ ਹੁੰਦੀਆਂ ਹਨ ਉਨ੍ਹਾਂ ਨੂੰ ਕਈ ਵੇਰ ਬਹੁਤ ਮੁਸ਼ਕਿਲ ਬਣਦੀ ਹੈ । ਇਸ ਲਈ ਕੁਲੀਆਂ ਦਾ ਪ੍ਰਬੰਧ ਛੋਟੇ ਸਫਰ ਵਾਲੀਆਂ ਬਸਾਂ ਤੇ ਵੀ ਕਰਨਾ ਚਾਹੀਦਾ ਹੈ ।

ਜਿਥੇ ਤਕ ਮਹਿਕਮਾ ਜੰਗਲਾਤ ਦਾ ਤੁਅੱਲਕ ਹੈ ਇਹ ਤਾਂ ਮਹਿਕਮਾ ਸੁਫੈਦਾ ਹੀ ਬਣ ਕੇ ਰਹਿ ਗਿਆ ਹੈ । ਇਸ ਪਾਸੇ ਸਰਕਾਰ ਨੂੰ ਧਿਆਨ ਦੇਣਾ ਚਾਹੀਦਾ ਹੈ ਕਿ ਹਰ ਪਾਸੇ ਸੁਫੈਦੇ ਦੀ ਥਾਂ ਤੇ ਸਾਇਆਦਾਰ ਦਰਖਤ ਲਗਵਾਏ ਜਾਣ, ਸ਼ਹਿਤੂਤ ਪਿੱਪਲ ਅਤੇ ਹੋਰ ਦਰਖਤ ਲਗਾਏ ਜਾਣ ਤਾ ਕਿ ਲੋਕਾਂ ਨੂੰ ਸੜਕਾਂ ਤੇ ਅਰਾਮ ਮਿਲ ਸਕੇ । ਸੁਫੈਦੇ ਦੀ ਛਾਂ ਨਹੀਂ ਹੁੰਦੀ ।

ਮਿਊਨਿਸਪਲ ਕਮੇਟੀਆਂ ਵਿਚ ਰੁਪਿਆ ਪਬਲਿਕ ਹੈਲਥ ਦੇ ਹੈਡ ਥਲੇ ਪਿਆ ਰਹਿੰਦਾ ਹੈ ਅਤੇ ਇਸ ਨੂੰ ਸਾਲਾਂ ਬੱਧੀ ਖਰਚ ਨਹੀਂ ਕੀਤਾ ਜਾਂਦਾ ਅਤੇ ਐਡਜਸਟ ਨਹੀਂ ਕੀਤਾ ਜਾਂਦਾ । ਇਸ ਲਈ ਮੇਰਾ ਇਹ ਸੁਝਾਵ ਹੈ ਕਿ ਇਸ ਨਾਲ ਪਬਲਿਕ ਨੂੰ ਸਹੂਲਤਾਂ ਦਿਤੀਆਂ ਜਾਣੀਆਂ ਚਾਹੀਦੀਆਂ ਹਨ ਅਤੇ ਛੋਟੇ ਛੋਟੇ ਕੰਮਾਂ ਤੇ ਇਸ ਰਕਮ ਨੂੰ ਖਰਚ ਕੀਤਾ ਜਾਣਾ ਚਾਹੀਦਾ ਹੈ ਜਿਵੇਂ ਕਿ ਅੱਖਾਂ ਦੇ ਹਸਪਤਾਲ ਅੰਮ੍ਰਿਤਸਰ ਵਿਚ ਇਨ੍ਹਾਂ ਸਹੂਲਤਾਂ ਦੀ ਲੋੜ ਹੈ । ਦਰਜਾ ਚਾਰ ਦੇ ਮੁਲਾਜ਼ਮਾਂ ਦੀ ਪ੍ਰਾਬਲਮ ਹੈ । ਇਸ ਤਰ੍ਹਾਂ ਦੇ ਛੋਟੇ ਕੰਮਾਂ ਵਲ ਸਰਕਾਰ ਨੂੰ ਧਿਆਨ ਦੇਣਾ ਚਾਹੀਦਾ ਹੈ ਤਾਂ ਕਿ ਇਹ ਰਕਮ ਜਨ ਹਿਤ ਕੰਮ ਤੇ ਖਰਚ ਕੀਤੀ ਜਾ ਸਕੇ । ਇਕ ਗੱਲ ਕਹਿ ਕੇ ਖਤਮ ਕਰਦਾ ਹਾਂ ਉਹ ਇਹ ਕਿ ਮੁਲਾਜ਼ਮਾਂ ਦੀ ਜਿਥੇ ਤਕ ਹਾਲਤ ਹੈ ਇਨ੍ਹਾਂ ਦੀਆਂ ਮੰਗਾਂ ਨੂੰ ਪੂਰਾ ਕਰਨ ਵਿਚ ਦੇਰੀ ਨਹੀਂ ਕਰਨੀ ਚਾਹੀਦੀ ਜਦ ਕਿ ਸਰਕਾਰ ਆਪ ਇਨ੍ਹਾਂ ਦੀਆਂ ਮੰਗਾਂ ਨੂੰ ਜਾਇਜ਼ ਮੰਨਦੀ ਹੈ ਤਾਂ ਫਿਰ ਉਨ੍ਹਾਂ ਮੰਗਾਂ ਨੂੰ ਮੰਨਣ ਵਿਚ ਦੇਰ ਨਹੀਂ ਲਗਾਣੀ ਚਾਹੀਦੀ ਤਾ ਕਿ ਸੂਬੇ ਦੀ ਹਾਲਤ ਠੀਕ ਰਹੇ ਅਤੇ ਵਾਯੂਮੰਡਲ ਚੰਗਾ ਬਣਿਆ ਰਹੇ ਅਤੇ ਐਜੀਟੇਸ਼ਨ ਤਕ ਨੌਬਤ ਨਾ ਆਵੇ । ਅਤੇ ਉਹ ਮੁਤਮਈਅਨ ਰਹਿਣ । ਆਪ ਦਾ ਧੰਨਵਾਦ ।

चौधरी बलबीर सिंह: (हुशियारपुर) सभापति महोदय, यह जो सप्लीमैंटरी ऐस्टीमेट्स आज हाऊस के सामने पेश हैं अगर आप इन ऐस्टीमेट्स के मुतालिक अनुमान कमेटी की सिफारिशात को देख लेते तो आप खुद ही महसूस करते कि यह सिफारिशात ऐसी हैं कि यह ग्रांट्स इस हाऊस में आनी ही नहीं चाहिये थी । जो अनुमान कमेटी रूलिंग पार्टी की तरफ से इन पर गौर करने के लिये बैठाई गई थी, किसी एक आइटम के मुतालिक भी उन्होंने अपनी रिपोर्ट तक नहीं दी । मेरे पास उनकी रिपोर्ट है । इसमें उन्होंने एक जगह अपने रिमार्क्स देते हुए यह लिखा है :

"The Committee has not been satisfied about the special circumstances which have necessitated the provision of Rs. 10,32,800 through Supplementary Estimates (2nd Instalment). This amount could perhaps wait till the regular budget for the next year as only loans are to be advanced out of this amount and the applications for loans are always pouring in."

एक साधारण सी बात है कि इस हाऊस की कमेटी मुकर्रर की जाती है, यह मौजूदा सरकार की कमेटी है जो इन ऐस्टीमेट्स की सकरूटनी के लिये लगाई गई थी ।

इस को हक हासिल है कि जो भी ऐसे खर्चे हों जिन्हें यह नाजायज़ समझती हो उनके प्रोवियन के लिये ऐगरी न करे। आप इसमें दिये गए पहले खर्च को ही ले लें। इसमें इंडस्ट्रीज़ डिपार्टमेंट को लोन देने के लिये पैसा चाहिये। सभापति महोदय मैं इन लोनज़ के मुताल्लिक एक मिसाल देता हूँ। वह यह है कि एक जे. ऐस. वालिया ने इनके खिलाफ अपने ही आदमियों को लोन देने की शिकायत की है। इनके खिलाफ 24 सितम्बर को एक दरखास्त मुख्य मंत्री को दी गई कि लोन ग़लत ढंग से दिया गया है। इस मुआमले की इनक्वायरी हुई और पड़ताल के लिये चण्डीगढ़ से फ्लाईंग स्क्वाड ने जा कर छापा मारा, वहां से यह कोटा की एक शीट तक भी बरामद नहीं कर सके। उसी दिन लुधियाना में और कई जगह छापे मारे गये और वहां से भी कोटे का माल हासिल नहीं हो सका। ऐसी 200 फैक्ट्रीज़ मिलीं। इस सिलसिले में 8 इन्स्पैक्टर्ज़ को मुअत्तल किया गया इसके इलावा जालन्धर और अमृतसर में भी छापे मारे गए। इसके बाद जिस पार्टी की हकूमत है उसके हिस्सेदारों में गड़बड़ हो गई और उन्होंने ही जिन्होंने कोटे दिलवा कर पैसा बटोरा था, मिल मिलाकर सारा केस ही हुश-अप करा दिया। 8 इन्स्पैक्टर बहाल कर दिये, फैक्टरियों का कोटा बहाल कर दिया ! इतने बड़े स्कैंडल के तमाम केसिज़ ही हुश अप कर दिये। एक हंसराज अगरवाल है। उसने नकोदर में फैक्टरी खोलनी शो की। उसको सामान बनाने के लिये इंडस्ट्री आफीसर की रिक्मैंडेशन पर 300 जी. सी. शीट्स का कोटा दिया गया। मगर आप को यह जानकर चेयरमैन साहिब, अचम्भा होगा कि उसकी पर्सनल वैरीफिकेशन के लिये जब अनुमान कमेटी गई तो उन्हें एक भी चादर कोटे की नहीं मिली और न ही इसका बना हुआ कोई सामान मिला। अनुमान कमेटी ने इसके मुताल्लिक रिपोर्ट दी है कि जो हलफिया बयान दिया गया है वह ग़लत है। इसकी प्रासीक्यूशन होनी चाहिए। मुझे दुःख इस बात का है कि उसी काम के लिये फिर 10 लाख रुपया मांगा जा रहा है। 10 महीने पहले के केसिज़ मैंने बयान किये हैं मगर आज तक उनका कुछ भी नहीं हुआ। कितनी बुरी बात है कि एक कमेटी मौका पर जा कर चैकिंग करे और जिनको कोटा दिया गया हो वह फर्म ही मौजूद न हो। कोई फैक्टरी खोली ही न गई हो। इसके मुताल्लिक इनक्वायरी करने पर यह पता लगा कि वह शख्स लोन लेकर इंगलैंड भाग गया है। आखिर में जिस आदमी ने ज़मानत दी थी उसको लोन जमा कराने के लिये कहा गया। कितनी बुरी बात है कि लोन किस मतलब के लिये दिया जाता है और इस्तेमाल किस परपज़ के लिये होता है। जिस काम को फलरिश करने के लिये कर्ज़ा दिया जाता है अगर वह काम ही नहीं होता तो इन्डस्ट्री को बढ़ावा कैसे मिल सकता है। जब अनुमान कमेटी ने रिपोर्ट दी थी तो सारे मुआमला की जांच पड़ताल मिनिस्टर साहब खुद करते मगर इन्होंने तो केस ही हुश अप करा दिया। लोन का पैसा लेकर वलायत अगर कोई चला जाये तो इससे इंडस्ट्री कैसे डिवलप होगी।

श्री सभापति : चौधरी साहिब आपको उनके वलायत जाने पर एतराज़ है या ग़लत कर्ज़े पर ? (Do you object to the loanee running away to England or the defective manner in which that loan was advanced) ?

चौधरी बलबीर सिंह : मैंने सारी बात बड़े क्लियर शब्दों में समझा दी है जथेदार साहिबान बेशक न समझें हों मगर आप जरूर समझ गये होंगे। मेरे कहने का मतलब था कि चाहे कोई कहीं जाये मगर जिस काम के लिये रुपया लिया जाये वह तो स्टार्ट होना चाहिए।

एक आवाज : इस फैक्टरी का क्या नाम है ?

चौधरी बलबीर सिंह : यह कागज़ कहीं रह गया है, मैं डैफीनिट्ली बता दूंगा, मेरे पास इसका ऐड्रैस है। दूसरा आदमी है हंसराज अगरवाल, जिसको चादरों का कोटा मिला। इनको स्पैशल रियायत यह भी दी गई कि चादरें अगर 10 क्विन्टल दी गईं तो मूल्य $7\frac{1}{2}$ क्विन्टल ही का चार्ज किया गया। आप अंदाजा लगा लें कि सरकार इन पर कितनी मेहरबान है। इसके इलावा ढोल बनाने के लिये कोटा दिया गया। यह ढोल ग्रेन स्टोर करने के लिये दरकार थे। उसने एक भी ढोल नहीं बनाया और सारा कोटा ब्लैक में दे दिया।

ऐस्टीमेट कमेटी ने यह कहा कि जिनको वह ढोल दिये गये हैं उनकी लिस्ट सप्लाई कर दो ताकि इन्क्वायरी की जा सके क्योंकि यह न तो फल और अनाज हैं जोकि खा लिये गये होंगे और न ही कपड़े हैं जो कि फट गये होंगे। ज़ंग तो उनको लग सकता है परन्तु यह ऐसी शीट्स हैं कि एक साल तक तो ज़ंग भी उनका कुछ नहीं बिगाड़ सकता। इस लिये लिस्ट मांगी गई लेकिन इस बात पर भी कोई कार्रवाई नहीं की गई।

फिर इसमें बिजली बोर्ड का ज़िक्र किया गया है और इसके लिए 10 करोड़ रुपये मांगे गए हैं। मैं समझता हूँ कि बिजली बोर्ड के बारे में जितना कहा जाये कम है। इसके बारे में काफी कुछ यहां कहा भी जा चुका है। अभी कुछ देर हुई कि अमृतसर में बिजली का ट्रांसफारमर जल गया तो वहां एक महीना बिजली बंद रही। चेयरमैन साहिब, आपका क्या ख्याल है कि अगर इंगलैंड या अमरीका या किसी भी और देश में एक महीना बिजली बन्द रहे तो वह सरकार कायम रह सकती है ? चाहे कोई तानाशाही देश क्यों न हो वहां भी सरकार कायम नहीं रह सकती थी। इन्डस्ट्री का बहुत ज्यादा नुक्सान हुआ है, वहां एक महीना सारे इन्डस्ट्रियल ऐरीया में बिजली बंद रही। यदि किसी थोड़ी सी जगह पर या थोड़ी देर के लिये बिजली बंद होती तो कोई बात भी थी लेकिन सारे इन्डस्ट्रियल एरिया में एक महीना बिजली बन्द रहे, यह एक ऐसी बात है कि इसके लिये तानाशाही मुल्क में अफ़सरों को गोली मार दी जाती और डैमोक्रेसी वाले मुल्क में अफसरों को नौकरी से हटा दिया जाता परन्तु यहां कोई ऐक्शन नहीं लिया गया। अमृतसर पंजाब का सब से बड़ा शहर है तथा पंजाब की तरक्की का सारा दारोमदार अमृतसर पर ही है। लेकिन जब वहाँ ही एक महीना के लिये कारखाने बंद रहें तो मैं समझता हूँ कि नकाबले तलाफ़ी नुक्सान हुआ है। लेकिन अफसर साहिबान दूसरे कामों में मशगूल रहे। यह होना चाहिए था कि यदि ट्रांसफार्मर जल गया था तो दूसरा कहीं से भी लाते, ला कर बिजली को चालू करते। परन्तु बोर्ड वाले कहते

हैं कि touch me not. हम बोर्ड की कार्रवाई पर किसी किस्म की नुक्ताचीनी भी नहीं कर सकते, सिवाए इसके कि वह जो रिपोर्ट भेजते हैं उस पर ही डिस्कशन करें । वह रिपोर्ट भी 4,4 साल पुरानी मिलती हैं । आज 1970 है परन्तु रिपोर्ट मिलेगी 1965–66 या 1966-67 की । फिर हम उस पर बहस करने लगते हैं तो आपकी तरफ से यह अंकुश लग जाता है कि यह पुरानी रिपोर्टें हैं इसलिये इन पर बहस नहीं हो सकती । इस तरह हम यह महसूस करते हैं कि यह रिपोर्ट चालू साल के दौरान ही आनी चाहिए ताकि हम उसमे अपने सुझाव भी दे सकें । (घंटी) मुझे समझ में नहीं आता जब इस हाऊस ने युनैनीमसली यह फैसला दिया है कि बोर्ड को तोड़ कर सारा प्रबंध सरकार खुद सम्भाल ले तो क्यों ऐसा नहीं किया जाता । पंजाब की तरक्की के लिये ऐसा करना बहुत जरूरी है । किसी भी सूबे की तरक्की का आधार पानी और बिजली होता है और जहां यह न हो वहां तरक्की नहीं हो सकती । इस लिये यदि एक एक महीना बिजली न आयेगी तो पंजाब खुशहाल कैसे हो सकेगा । लेकिन इस बोर्ड के कर्मचारी किसी प्रकार का सहयोग नहीं करते । इस बारे में मैं आपको एक ताज़ा घटना होशियारपुर की सुनाना चाहता हूँ । यहां पर एक अमरूदों का बाग है जहां कि टियूबवैल लगा हुआ है । वहां पर बिजली बोर्ड के कर्मचारी गए । जहां पर टियूबवैल लगा हुआ हो वहां वह अपना अधिकार समझते हैं । तो वहां जाकर भी उन्होंने अमरूद तोड़ने शुरू कर दिये । लेकिन वह बाग मालिक से एक गरीब हरिजन ने खरीद लिया था । उसने उन्हें मना किया तो उन्होंने उस गरीब को पीटा । उसकी उमर 60–65 वर्ष की थी, उसके दांत भी तोड़ दिये, उसके लड़के को भी पीटा और उसकी लड़की ने जब शोर मचाया तो उसकी भी बेइज्ज़ती की तथा आते हुए टियूबवैल का कनैकशन भी काट आए । जब इस बात की शिकायत XEN से की गई तो उसकी इन्क्वायरी के जवाब में ओवरसीयर्ज़ ने, जो कि वहां गये था, एक दिहाड़ीदार मज़दूर को हटा दिया और लिख दिया कि ऐक्शन ले लिया है तब वह गरीब मेरे पास आया तो मैं उसे ग्रीवैंस अफसर के पास ले गया जिस ने केस थाने में दिया है तथा अब उस पर कार्रवाही शुरू हुई है । मैं सरदार बलवंत सिंह जी को अर्ज करूँगा कि इस इन्क्वायरी के तरीके को बदल दिया जाए कि मैं शिकायत करता हूँ पर इन्क्वायरी में मुझे पूछा तक नहीं जाता और ऊपर ही ऊपर फैसला कर लिया जाता है । इस तरीके से इन्साफ नहीं मिल सकता । वह इस चीज़ से आंखें न मूंद लें । तरक्की तो होती ही रहती है । देखने वाली बात तो यह है कि सरकार का उसमें कितना हाथ है । मज़दूर तो तरक्की करते ही रहते हैं । पहले इस चीज़ को क्रेडिट कांग्रेस सरकार लेती थी अब यह ले लेंगे । इनको देखना यह चाहिए कि तरकी में इनकी सरकार का क्या हिस्सा है ।

श्री सभापति : चौधरी साहिब अब बैठ जाइये । (The hon. Member should resume his seat now).

चौधरी बलबीर सिंह : बस जी, आखरी फिकरा कह रहा हूँ कि मैं समझता हूँ कि जिस प्रकार काम चल रहा है वह ठीक नहीं है । सरकार को अपने महकमों को देखना चाहिए । इन शब्दों के साथ मैं अर्ज़ करता हूँ कि ऐस्टीमेट कमेटी की रिपोर्ट का सरकार को नोटिस लेना चाहिए और इसमें जो केसिज़ बताए गए हैं, उन पर ऐक्शन लेना चाहिए ।

**ਸਰਦਾਰ ਦਰਸ਼ਨ ਸਿੰਘ ਕੇ. ਪੀ** (ਜਲੰਧਰ ਉਤਰੀ, ਰਿਜ਼ਰਵ): ਚੇਅਰਮੈਨ ਸਾਹਿਬ, ਅਜ ਜੋ ਐਪ੍ਰੋਪ੍ਰੀਏਸ਼ਨ ਦਾ ਬਿਲ ਸਾਡੇ ਸਾਹਮਣੇ ਆਇਆ ਹੈ, ਇਸ ਵਿਚ 13 ਕਰੋੜ ਰੁਪਏ ਮੰਗੇ ਗਏ ਹਨ । ਇਹ ਠੀਕ ਹੈ ਕਿ ਇਹ ਬਿਲ ਪਾਸ ਹੋਣਾ ਚਾਹੀਦਾ ਹੈ ਕਿਉਂਕਿ ਪੈਸੇ ਤਾਂ ਖਰਚ ਹੋ ਚੁਕੇ ਹਨ ਅਤੇ ਗੌਰਮਿੰਟ ਨੇ ਇਨ੍ਹਾਂ ਦੀ ਮਨਜ਼ੂਰੀ ਹੀ ਲੈਣੀ ਹੈ ਪਰ ਇਸ ਸਿਲਸਲੇ ਦੇ ਵਿਚ ਮੈਂ ਅਰਜ਼ ਕਰਾਂਗਾ ਕਿ ਇਸ ਸਾਲ ਐਸਟੀਮੇਟ ਕਮੇਟੀ ਨੇ ਪੰਜਾਬ ਦਾ ਦੌਰਾ ਕੀਤਾ ਅਤੇ ਉਸ ਕਮੇਟੀ ਦਾ ਮੈਂਬਰ ਹੁੰਦਾ ਹੋਇਆ ਮੈਂ ਤੁਹਾਨੂੰ ਕੁਝ ਗੱਲਾਂ ਅਰਜ਼ ਕਰਨੀਆਂ ਚਾਹੁੰਦਾ ਹਾਂ । ਇਸ ਕਮੇਟੀ ਨੇ ਆਪਣੇ ਦੌਰੇ ਸਮੇਂ ਕਈ ਮੌਕੇ ਦੇਖੇ **ਅਤੇ** ਇਹ ਨੋਟ ਕੀਤਾ ਕਿ ਸਰਕਾਰ ਦੇ ਕਰਮਚਾਰੀਆਂ ਨੇ ਇਸ ਕੰਮ ਦੇ ਵਿਚ ਅਪਣਾ ਸਹਿਯੋਗ ਨਹੀਂ ਦਿਤਾ । ਪਠਾਨਕੋਟ ਦੇ ਬਸ ਸਟੈਂਡ ਅਤੇ ਉਥੋਂ ਦੇ ਜਨਰਲ ਮੈਨੇਜਰ ਨੂੰ ਐਗਜ਼ਾਮਿਨ ਕੀਤਾ । ਉਥੇ 17/18 ਬਸਾਂ ਅਜਿਹੀਆਂ ਸਨ ਜਿਨ੍ਹਾਂ ਉਤੇ 35/36 ਰੁਪਏ ਲਗਦੇ ਸੀ ਉਹ ਰੁਪਏ ਨਾ ਲਗਾਉਣ ਦੀ ਖਾਤਰ ਉਹ ਬਸਾਂ ਉਥੇ ਉਸੇ ਤਰ੍ਹਾਂ ਖੜੀਆਂ ਸਨ । ਉਸ ਤੋਂ ਇਹ ਗਲ ਸਾਬਤ ਹੁੰਦੀ ਹੈ ਕਿ ਇਹ ਲੋਕ ਪਰਾਈਵੇਟ ਰੂਟਾਂ ਵਾਲਿਆਂ ਨਾਲ ਰਲੇ ਹੋਏ ਹਨ । ਉਥੇ ਹੋਰ ਵੀ ਕਈ ਗੱਲਤੀਆਂ ਫੜੀਆਂ ਗਈਆਂ । ਪਰ ਐਕਸ਼ਨ ਕੋਈ ਨਹੀਂ ਹੋਇਆ । ਜਲੰਧਰ ਵਿਚ ਇੰਡਸਟਰੀ ਅਫਸਰ ਨੇ ਐਗਰੀਕਲਚਰ ਲਈ ਜਿਸ ਨੂੰ ਢੋਲ ਦੇਣੇ ਸੀ, ਉਨ੍ਹਾਂ ਨੂੰ ਤਾਂ ਨਹੀਂ ਦਿਤੇ ਮਗਰ ਹੋਰ ਤਰ੍ਹਾਂ ਹੀ ਖੁਰਦ ਬੁਰਦ ਕਰ ਦਿਤੇ । ਇਹ ਕਮੇਟੀ ਨੇ **ਫ**ੜਿਆ ਸੀ । ਪਰ ਉਸ ਅਫਸਰ ਦੇ ਖਿਲਾਫ ਕੋਈ ਐਕਸ਼ਨ ਨਹੀਂ ਲਿਆ ਗਿਆ । ਕੋਈ ਇਸ ਮਾਮਲੇ ਵਿਚ ਪੁਛ-ਗਿਛ ਨਹੀਂ ਕੀਤੀ ਗਈ । ਇਹੋ ਜਿਹੀਆਂ ਹੋਰ ਕਈ ਮਿਸਾਲਾਂ ਹਨ । ਲੰਬਰਜ਼, ਤਹਿਸੀਲ ਜਾਲੰਧਰ ਵਿਚ ਇਕ ਪਿੰਡ ਹੈ, ਉਥੇ ਦੇ ਹਰੀਜਨਾਂ ਨੇ ਸਮਾਲ ਸਕੇਲ ਇੰਡਸਟਰੀਜ਼ ਸਬੰਧੀ ਚਮੜੇ ਲਈ ਲੋਨਜ਼ ਬਾਰੇ ਕਈ ਐਪਲੀਕੇਸ਼ਨਜ਼ ਦਿਤੀਆਂ ਸੀ । ਇਸੇ ਤਰ੍ਹਾਂ ਹੁਸ਼ਿਆਰਪੁਰ ਵਿਚ ਖਾਦੀ ਬਨਾਉਣ ਵਾਲਿਆਂ ਨੇ ਵੀ ਲੋਨਜ਼ ਲਈ ਕਈ ਅਰਜ਼ੀਆਂ ਦਿਤੀਆਂ ਸਨ, ਪਰ ਇਨ੍ਹਾਂ ਨੂੰ ਕੋਈ ਲੋਨਜ਼ ਨਹੀਂ ਦਿਤੇ ਗਏ । ਇਹ ਇਸ ਵਾਸਤੇ ਹੋਇਆ ਕਿਉਂਜੋ ਲੋਕਲ ਕਮੇਟੀਆਂ ਵਿਚ ਜਨ-ਸੰਘੀ ਮੈਂਬਰਜ਼ ਹਨ । ਉਥੇ ਹਰੀਜਨ ਕੋਈ ਵੀ ਮੈਂਬਰ ਨਹੀਂ ਹੈ । ਇਸ ਕਰਕੇ ਉਨ੍ਹਾਂ ਦੀ ਸਿਫਾਰਿਸ਼ ਕੌਣ ਕਰੇ । ਡੈਮੋਕਰੇਸੀ ਵਿਚ ਅਸੀਂ ਜਾਤ ਪਾਤ ਵਿਚ ਵੰਡੇ ਹੋਏ ਹਾਂ । ਪਰ ਇਹ ਹੋਣਾਂ ਨਹੀਂ ਚਾਹੀਦਾ । ਇਹ ਗੌਰਮੈਂਟ ਜਿਹੜੀ ਕਮੇਟੀ ਬਣਾਉਂਦੀ ਹੈ, ਇਸ ਵਿਚ ਹਰੀਜਨਾਂ ਨੂੰ ਵੀ ਹਿਸਾ ਦੇਣਾ ਚਾਹੀਦਾ ਹੈ । ਇਸ ਨਾਲ ਇਨ੍ਹਾਂ ਲੋਕ ਦਾ ਹੌਸਲਾ ਵਧੇਗਾ ਅਤੇ ਇਹ ਲੋਕ ਅਪਣੇ ਕਾਰੋਬਾਰ ਨੂੰ ਚਲਾ ਸਕਣਗੇ । ਇਹ ਚੀਜ਼ਾਂ ਵੀ ਫਿਰਕਾਪਰਸਤੀ ਵਿਚ ਆ ਜਾਣ, ਇਹ ਬਹੁਤ ਬੁਰੀ ਗਲ ਹੈ ।

ਮੈਂ ਥੋੜਾ ਜਿਹਾ ਚਿਰ ਇੰਗਲੈਂਡ ਵਿਚ ਵੀ ਪਰਾਈਵੇਟ ਟੂਰ ਤੇ ਰਿਹਾ ਹਾਂ। ਉਥੇ ਚੌਥੀ/ ਪੰਜਵੀਂ ਦੇ ਬੱਚੇ ਜਿਹੜੇ ਇਹ ਕੰਮ ਸਿਖਦੇ ਹਨ, ਉਨ੍ਹਾਂ ਨੂੰ ਇੰਡਸਟਰੀ ਦੇ ਕੰਮ ਦਿਤੇ ਜਾਂਦੇ ਹਨ, ਅਤੇ ਉਨ੍ਹਾਂ (ਵਿਘਨ) ਦਾ ਕੰਮ ਐਪਰੀਸ਼ਿਏਟ ਕੀਤਾ ਜਾਂਦਾ ਹੈ । ਉਥੇ ਪਰਾਈਵੇਟ ਇੰਡਸਟਰੀ ਨੂੰ ਲੋਕਾਂ ਨੇ ਕਾਮਯਾਬ ਕੀਤਾ ਹੈ। (ਵਿਘਨ) ਉਨ੍ਹਾਂ ਲੋਕਾਂ ਦੇ ਡਿਪਲੋਮੇ ਦੇਖ ਕੇ ਉਨ੍ਹਾਂ ਨੂੰ ਲੱਖਾਂ ਰੁਪਏ ਦੇ ਹਿਸਾਬ ਨਾਲ ਲੋਨ ਦਿਤਾ ਗਿਆ । ਉਹ ਮੁੰਡੇ ਉਥੇ ਕਾਮਯਾਬ ਹਨ। (ਵਿਘਨ) ਪਰ ਸਾਡੇ ਮੁਲਕ ਵਿਚ ਆਈ. ਟੀ. ਆਈ. ਦੇ ਮੁੰਡੇ ਕੋਰਸ ਤਾਂ ਕਰ ਲੈਂਦੇ ਹਨ ਪਰ ਉਹਦੇ ਬਾਅਦ ਉਨ੍ਹਾਂ ਨੂੰ ਪੁਛਦਾ ਕੋਈ ਨਹੀਂ। ਇਹ ਗੱਲਾਂ ਨਹੀਂ ਹੋਣੀਆਂ ਚਾਹੀਦੀਆਂ । ਜਦ ਅਸੀਂ ਟੈਕਨੀਕਲ ਅਦਾਰਿਆਂ ਨੂੰ ਅਗੇ ਲੈ ਜਾਣਾ ਹੈ ਤਾਂ ਉਨ੍ਹਾ ਦੀ ਹੌਸਲਾ ਅਫਜ਼ਾਈ ਕਰਨੀ ਚਾਹੀਦੀ ਹੈ। ਉਨ੍ਹਾਂ ਨੂੰ ਕੰਮ ਕਰਨ ਵਾਸਤੇ ਜਗ੍ਹਾ ਦੇਣੀ ਚਾਹੀਦੀ ਹੈ। ਇੰਡਸਟਰੀ ਦੇ ਸ਼ੈਡ

ਬਣੇ ਹੋਏ ਹਨ, ਇਹ ਬਜਾਏ ਇੰਡਸਟਰੀ ਵਾਲਿਆਂ ਦੇ, ਫੂਡ ਕਾਰਪੋਰੇਸ਼ਨ ਨੂੰ ਦਿਤੇ ਹੋਏ ਹਨ। ਇਸ ਤਰ੍ਹਾਂ ਸਮਾਲ, ਸਕੇਲ ਇੰਡਸਟਰੀ ਵਾਲੇ ਹਨ; ਪਿੰਡਾਂ ਵਿਚ ਐਗਰੀਕਲਚਰ ਦਾ ਕੰਮ ਹੈ, ਬੇਵਾ ਇਸਤਰੀਆਂ ਵਾਸਤੇ ਦਰਜ਼ੀ ਦਾ ਕੰਮ ਹੈ, ਇਸ ਤਰ੍ਹਾਂ ਅਜਿਹੇ ਛੋਟੇ ਛੋਟੇ ਕੰਮਾਂ ਲਈ ਕੋਈ ਧਿਆਨ ਨਹੀਂ ਦਿਤਾ ਜਾਂਦਾ। ਵਡੇ ਇੰਡਸਟਰੀ ਵਾਲਿਆਂ ਦਾ ਖਿਆਲ ਰਖਿਆ ਜਾਂਦਾ ਹੈ ਅਤੇ ਛੋਟੇ ਇੰਡਸਟਰੀ ਵਾਲਿਆਂ ਦਾ ਕੋਈ ਖਿਆਲ ਨਹੀਂ ਰਖਿਆ ਜਾਂਦਾ। ਮੈਂ ਤਾਂ, ਚੇਅਰਮੈਨ ਸਾਹਿਬ, ਇਹ ਅਰਜ਼ ਕਰਦਾ ਹਾਂ ਕਿ ਵੱਡਿਆਂ ਨਾਲੋਂ ਛੋਟਿਆਂ ਨੂੰ ਜ਼ਿਆਦਾ ਉਤਸ਼ਾਹ ਦੇਣਾ ਚਾਹੀਦਾ ਹੈ। ਛੋਟੇ ਆਦਮੀ ਤਾਂ ਲੋਕਾਂ ਦੀ ਸੇਵਾ ਕਰਦੇ ਹਨ ਅਤੇ ਵੱਡੇ ਆਦਮੀ ਤਾਂ ਜਿਸ ਤਰ੍ਹਾਂ ਕਿ ਉਨ੍ਹਾਂ ਨੇ ਦਸਿਆ ਹੈ, ਲੋਨ ਲੈ ਕੇ ਦੂਸਰਿਆਂ ਮੁਲਕਾਂ ਵਿਚ ਕਾਰਾਂ ਹੀ ਖਰੀਦਦੇ ਹਨ। ਪਰੈਕਟੀਕਲੀ ਕੰਮ ਕਰਨ ਵਾਲੇ ਤਾਂ ਛੋਟੇ ਆਦਮੀ ਹੀ ਹਨ। ਇਨ੍ਹਾਂ ਨੂੰ ਦਫਤਰਾਂ ਵਿਚ ਨਹੀਂ ਵੜਨ ਦਿਤਾ ਜਾਂਦਾ। ਇਕ ਤਾਂ ਉਨ੍ਹਾਂ ਦੀ ਸੋਚ ਪਹਿਲਾਂ ਹੀ ਛੋਟੀ ਹੁੰਦੀ ਹੈ। ਇਸ ਕਰਕੇ ਉਨ੍ਹਾਂ ਬੰਦਿਆਂ ਨੂੰ ਸਹੀ ਢੰਗ ਨਾਲ, ਪਰੇਮ ਨਾਲ, ਸਰਕਾਰ ਦੀ ਪਾਲਸੀ ਦਸਣੀ ਚਾਹੀਦੀ ਹੈ, ਤਾਂ ਕਿ ਉਹ ਲੋਕ ਆਪਣੇ ਪੈਰਾਂ ਤੇ ਖੜੇ ਹੋ ਸਕਣ। ਅਸਲੀ ਮਿਹਨਤੀ ਲੋਕ ਤਾਂ ਸਮਾਲ-ਸਕੇਲ ਇੰਡਸਟਰੀ ਵਾਲੇ ਹੀ ਹੁੰਦੇ ਹਨ। ਇਹ ਵਡੇ ਕਾਰਿੰਦੇ ਤਾਂ ਕਾਰਾਂ ਖਰੀਦਣ ਵਾਲੇ ਹੀ ਹੁੰਦੇ ਹਨ। ਕਈ ਥਾਂ ਸਰਕਾਰ ਦੇ ਅਜਿਹੇ ਕੰਮ ਹੋਏ ਹੋਏ ਹਨ ਜਿਥੇ ਕਿ ਇਨ੍ਹਾਂ ਗਰੀਬਾਂ ਵੱਲ ਕੋਈ ਧਿਆਨ ਨਹੀਂ ਦਿਤਾ ਗਿਆ ਹੈ।

ਕੁਰਪਸ਼ਨ ਦੀ ਹੱਦ ਹੋ ਗਈ ਹੈ। ਜੇਲ੍ਹਾਂ ਵਿਚ ਛੋਲਿਆਂ ਵਿਚ ਰੋੜੇ ਪੀਹ ਪੀਹ ਕੇ ਦਿਤੇ ਜਾਂਦੇ ਹਨ। ਸੜਕਾਂ ਤੋਂ ਸੀਮੈਂਟ ਰੋੜੀ ਆਦਿ ਚੁਕ ਲਈ ਗਈ ਹੈ ਅਤੇ ਸੜਕਾਂ ਉਸੇ ਤਰ੍ਹਾਂ ਹੀ ਪਈਆਂ ਹਨ। (ਸ਼ੋਰ) (ਵਿਘਨ)

**ਇਕ ਆਵਾਜ਼ :** ਇੰਗਲੈਂਡ ਦੀ ਗੱਲ ਦੱਸੋ।

**ਸਰਦਾਰ ਦਰਸ਼ਨ ਸਿੰਘ ਕੇ. ਪੀ :** ਇੰਗਲੈਂਡ ਨੂੰ ਸਾਰੀ ਦੁਨੀਆਂ ਜਾਣਦੀ ਹੈ। ਉਨ੍ਹਾਂ ਨੇ ਸਾਰੀ ਦੁਨੀਆਂ ਉਤੇ ਰਾਜ ਕੀਤਾ ਹੈ। ਫੇਰ ਉਹ ਲੋਕ ਕਿਉਂ ਨਾ ਅਗੇ ਹੋਣ। ਅਸੀਂ ਗੁਲਾਮੀ ਦੇ ਮਾਰੇ ਹੋਏ ਸੀ, ਇਸ ਲਈ ਅਸੀਂ ਪਿਛੇ ਹਾਂ। (ਵਿਘਨ)

**ਇਕ ਆਵਾਜ਼ :** ਉਥੇ ਦੀ ਕੋਈ ਹਰੀਜਨਾਂ ਦੀ ਗੱਲ ਵੀ ਸੁਣਾ ਦਿਉ।

**ਸਰਦਾਰ ਦਰਸ਼ਨ ਸਿੰਘ ਕੇ. ਪੀ :** ਉਥੇ ਮੈਂ ਪਰਾਈਵੇਟ ਟੂਰ ਤੇ ਗਿਆ ਸੀ। ਮਗਰ ਕਾਂਗਰਸ ਪਾਰਟੀ ਦਾ ਇਕੋ ਇਕ ਨੁਮਾਇੰਦਾ ਸੀ। ਜਿਸ ਤਰ੍ਹਾਂ ਉਥੇ ਪੰਡਤ ਜੀ ਦਾ ਸਵਾਗਤ ਹੋਇਆ ਉਸੇ ਤਰ੍ਹਾਂ ਹੀ ਕਾਂਗਰਸ ਪਾਰਟੀ ਦੇ ਦਰਸ਼ਨ ਸਿੰਘ ਕੇ. ਪੀ. ਦਾ ਸਵਾਗਤ ਹੋਇਆ। (ਥੰਪਿੰਗ) ਉਥੇ ਵਿਲਿੰਗਟਨ ਕਾਂਸਟੀਚਿਊਐਂਸੀ ਵਿਚ ਕਈ ਐਮ. ਪੀਜ਼. ਨਾਲ ਗੱਲ ਬਾਤ ਹੋਈ (ਸ਼ੋਰ) (ਵਿਘਨ) ਚੇਅਰਮੈਨ ਸਾਹਿਬ, ਉਥੇ ਅਸੀਂ ਆਪੋ ਆਪਣੀ ਰਾਏ ਦਿਤੀ। ਉਥੇ ਹਿੰਦੁਸਤਾਨ ਦੇ ਦੇਸ਼ ਦੀ ਗੁਲਾਮੀ ਦੀ ਹਾਲਤ ਦਸੀ। ਅਸੀਂ ਉਨ੍ਹਾਂ ਨੂੰ ਦਸਿਆ ਕਿ ਉਹ ਤਾਂ ਦੁਨੀਆਂ ਤੇ ਰਾਜ ਕਰਕੇ ਆਏ ਹਨ। ਸਾਡੇ ਪੰਜਾਬੀ ਭਰਾ ਬੜੇ ਪਿਆਰ ਨਾਲ ਉਨ੍ਹਾਂ ਕੋਲ ਉਥੇ ਜਾਂਦੇ ਹਨ। ਪਰ ਅੰਗਰੇਜ਼ ਆਪਣੇ ਰਾਜ ਵਿਚ ਇਨ੍ਹਾਂ 17/18 ਕਰੋੜ ਬੰਦਿਆਂ ਨੂੰ ਇਸ ਤਰ੍ਹਾਂ ਇਥੇ ਪਿਛੇ ਛੱਡ ਗਏ ਹਨ ਕਿ ਉਸ ਵੇਲੇ ਕਿਸੇ ਹਰੀਜਨ ਨੂੰ ਪੰਜ ਮਰਲੇ ਜਗ੍ਹਾ ਵੀ ਲੈਣ ਦਾ ਹੱਕ ਨਹੀਂ ਹੁੰਦਾ ਸੀ। (ਘੰਟੀ) ਮੈਂ ਉਨ੍ਹਾਂ ਨੂੰ ਕਿਹਾ ਕਿ ਤੁਹਾਡਾ ਸਿਪਾਹੀ ਤਾਂ 100 ਰੁਪਏ ਮਹੀਨਾ ਲੈਂਦਾ ਸੀ ਅਤੇ ਸਾਡੇ ਸਿਪਾਹੀ ਨੂੰ 15 ਰੁਪਏ ਮਿਲਦੇ ਸਨ। ਇਸ ਲਈ ਅਸੀਂ ਉਨ੍ਹਾਂ ਨੂੰ ਕਿਹਾ ਕਿ ਉਹ ਇਥੋਂ ਚਲੇ ਜਾਣ।

[ਸਰਦਾਰ ਦਰਸ਼ਨ ਸਿੰਘ ਕੇ. ਪੀ.]

ਜਿਥੋਂ ਤਕ ਮਜ਼ਬ ਦਾ ਸਵਾਲ ਹੈ, ਅਸੀਂ ਗੁਰੂ ਨਾਨਕ ਦੇਵ ਜੀ ਦੀ 500 ਸਾਲਾ ਸ਼ਤਾਬਦੀ ਮਨਾਈ ਹੈ, ਮਹਾਤਮਾ ਗਾਂਧੀ ਦੀ ਵੀ ਸ਼ਤਾਬਦੀ ਮਨਾਈ ਹੈ। ਮਹਾਤਮਾ ਗਾਂਧੀ ਦੀ ਅਗਵਾਈ ਹੇਠ ਹਿੰਦੁਸਤਾਨ ਆਜ਼ਾਦ ਹੋਇਆ। ਮੈਂ ਉਨ੍ਹਾਂ ਨੂੰ ਕਿਹਾ ਕਿ ਉਨ੍ਹਾਂ ਦੇ ਰਾਜ ਵਿਚ ਸਾਨੂੰ ਜ਼ਮੀਨ ਨਹੀਂ ਮਿਲਦੀ ਸੀ ਅਤੇ ਹੁਣ ਅਸੀਂ 15/20 ਏਕੜ ਦੇ ਮਾਲਕ ਹਾਂ। ਸ੍ਰੀ ਗੁਰੂ ਨਾਨਕ ਦੇਵ ਜੀ ਨੇ ਵੀ ਗਰੀਬਾਂ ਦੀ ਮਦਦ ਕਰਨ ਬਾਰੇ ਕਿਹਾ ਹੈ। ਫੇਰ ਸ੍ਰੀ ਰਾਮ ਜੀ ਨੇ ਵੀ ਭੀਲਣੀ ਦੇ ਜੂਠੇ ਬੇਰ ਖਾਧੇ ਸਨ। ਉਸ ਤੋਂ ਬਾਅਦ ਦਸਵੀਂ ਪਾਤਸ਼ਾਹੀ ਨੇ ਪੰਜ ਪਿਆਰੇ ਬਣਾਏ। ਪਰ ਚੇਅਰਮੈਨ ਸਾਹਿਬ (ਵਿਘਨ) ਹਿੰਦੁਸਤਾਨ ਦੀ ਗੁਲਾਮੀ ਦੇ ਦਿਨਾਂ ਵਿਚ ਇਨ੍ਹਾਂ ਲੋਕਾਂ ਨਾਲ ਬਹੁਤ ਦੁਖ ਭਰੀਆਂ ਗੱਲਾਂ ਹੋਈਆਂ ਹਨ। ਇਸ ਬਾਰੇ ਬਹੁਤ ਦੁਖ ਭਰੀਆਂ ਕਹਾਣੀਆਂ ਹਨ। ਅਸੀਂ ਭਗਤਾਂ ਦਾ ਨਾਂ ਲੈਂਦੇ ਹਾਂ, ਉਨ੍ਹਾਂ ਦਾ ਨਾਮ ਲੈਣ ਵਿਚ ਬੜੇ ਪੱਕੇ ਹਾਂ, ਪਰ ਉਨ੍ਹਾਂ ਦੇ ਰਸਤੇ ਤੇ ਚਲਦੇ ਨਹੀਂ। ਮਹਾਤਮਾ ਗਾਂਧੀ ਦੀ ਅਗਵਾਈ ਹੇਠ ਸਾਰੀਆਂ ਗੱਲਾਂ ਹੋਈਆਂ ਹਨ। ਸਾਡੀ ਹੁਣ ਦੀ ਮੌਜੂਦਾ ਸਰਕਾਰ ਨੂੰ ਵੀ ਇਸ ਤਰਫ ਧਿਆਨ ਦੇਣਾ ਚਾਹੀਦਾ ਹੈ। ਇਹ ਲੇਬਰ ਬਰਾਦਰੀ ਜ਼ਮੀਨਾਂ/ਬਿਲਡਿੰਗਾਂ/ਸੜਕਾਂ ਦਾ ਐਨਾ ਕੰਮ ਕਰਦੀ ਹੈ, ਇਸ ਲਈ ਸਰਕਾਰ ਨੂੰ ਵੀ ਚਾਹੀਦਾ ਹੈ ਕਿ ਇਨ੍ਹਾਂ ਦੀ ਬੇਹਤਰੀ ਵੱਲ ਧਿਆਨ ਦਿਤਾ ਜਾਵੇ। ਇਨ੍ਹਾਂ ਨੂੰ ਉਤਸ਼ਾਹ ਦਿਤਾ ਜਾਵੇ। ਜ਼ਮੀਨਾਂ ਦੇ ਮਸਲੇ ਵਿਚ ਕਿੰਨਾ ਰੌਲਾ ਪਾ ਦਿਤਾ ਹੈ। (ਵਿਘਨ) ਵਾਧੂ ਜ਼ਮੀਨ ਤੇ ਲੋਕ ਕਬਜ਼ਾ ਕਰੀ ਬੈਠੇ ਹਨ। ਇਸ ਬਾਰੇ ਜੋ ਸਰਕਾਰ ਦੀ ਪਾਲਿਸੀ ਹੈ, ਉਸ ਨੂੰ ਫੌਰੀ ਅਮਲੀ ਜਾਮਾਂ ਪਹਿਨਾਉਣਾ ਚਾਹੀਦਾ ਹੈ। (ਸ਼ੋਰ) (ਵਿਘਨ)

**ਸਰਦਾਰ ਪ੍ਰੀਤਮ ਸਿੰਘ ਸਮਾਨਾ**: ਪੁਆਇੰਟ ਆਫ ਆਰਡਰ, ਸਰ। ਚੇਅਰਮੈਨ ਸਾਹਿਬ, ਮੇਰਾ ਪੁਆਇੰਟ ਆਫ ਆਰਡਰ ਇਹ ਹੈ ਕਿ ਸਰਦਾਰ ਦਰਸ਼ਨ ਸਿੰਘ ਕੇ. ਪੀ. ਕਿਸ ਚੀਜ਼ ਤੇ ਬੋਲ ਰਹੇ ਹਨ। ਇਸ ਦੇ ਬਾਰੇ ਕੁਝ ਪਤਾ ਨਹੀਂ ਲੱਗ ਰਿਹਾ। ਸਵਾਲ ਕੋਈ ਹੈ ਔਰ ਜਵਾਬ ਕੋਈ ਦੇ ਰਹੇ ਹਨ।

**ਸਰਦਾਰ ਦਰਸ਼ਨ ਸਿੰਘ ਕੇ. ਪੀ:** ਮੈਂ ਐਸਟੀਮੇਟ ਕਮੇਟੀ ਦਾ ਮੈਂਬਰ ਹੁੰਦਿਆਂ ਹੋਇਆਂ, ਤਜਵੀਜ਼ ਦੇ ਤੌਰ ਤੇ ਕਿਹਾ ਹੈ। ਇਸੇ ਤਰ੍ਹਾਂ ਪਿਛਲੇ ਸਾਲ ਹੁੰਦਾ ਰਿਹਾ ਹੈ। ਅਗਰ ਇਸੇ ਤਰ੍ਹਾਂ ਅੱਗੇ ਵੀ ਹੁੰਦਾ ਰਿਹਾ ਤਾਂ ਸਰਕਾਰ ਅਤੇ ਜਨਤਾ ਭੁਲੇਖੇ ਵਿਚ ਰਹੇਗੀ। ਇਸ ਲਈ ਸਰਕਾਰ ਨੂੰ ਜਨਤਾ ਦੀ ਸੇਵਾ ਚੰਗੀ ਤਰ੍ਹਾਂ ਕਰਨੀ ਚਾਹੀਦੀ ਹੈ। ਖਾਸ ਤੌਰ ਤੇ ਉਨ੍ਹਾਂ ਲੋਕਾਂ ਦੀ ਸੇਵਾ ਕਰਨੀ ਚਾਹੀਦੀ ਹੈ ਜਿਨ੍ਹਾਂ ਲੋਕਾਂ ਦੀ ਸਮਾਲ ਇੰਡਸਟਰੀ ਹੈ, ਜਿਹੜੇ ਛੋਟੇ ਛੋਟੇ ਕਮ ਕਰਨ ਵਾਲੇ ਹਨ। ਇਕ ਮਿਲ ਦਾ ਵਰਕਰ ਮਰ ਜਾਵੇ ਤਾਂ ਸਰਕਾਰ ਕਹੇ ਕਿ ਸਾਨੂੰ ਕੀ ਪਤਾ ਹੈ, ਅਸੀਂ ਕੀ ਕਰ ਸਕਦੇ ਹਾਂ, ਪਰ ਜੇ ਸੰਤ ਮਰ ਜਾਂਦਾ ਤਾਂ ਫਿਰ ਕੀ ਹੁੰਦਾ? (ਵਿਘਨ) (ਸ਼ੋਰ)। ਸੋ ਇਸ ਤਰ੍ਹਾਂ ਇਹ ਤਸ਼ੱਦਦ ਨਹੀਂ ਹੋਣਾ ਚਾਹੀਦਾ ਹੈ। ਇਥੇ ਡੈਮੋਕਰੇਸੀ ਹੈ। ਇਸ ਲਈ ਸਾਨੂੰ ਸਾਰਿਆਂ ਨੂੰ ਇਸ ਤੇ ਵਿਚਾਰ ਕਰਨਾ ਚਾਹੀਦਾ ਹੈ।

**ਸ੍ਰੀ ਚੇਅਰਮੈਨ**: ਸਰਦਾਰ ਦਰਸ਼ਨ ਸਿੰਘ ਜੀ, ਤੁਹਾਡਾ ਟਾਈਮ ਹੋ ਗਿਆ ਹੈ, ਤੁਸੀਂ ਆਪਣੀ ਸਪੀਚ ਖਤਮ ਕਰ ਦਿਓ। (*Addressing Sardar Darshan Singh*: The time allotted to the hon. Member is over. He may please wind up his speech.)

**ਸਰਦਾਰ ਦਰਸ਼ਨ ਸਿੰਘ ਕੇ. ਪੀ**: ਚੇਅਰਮੈਨ ਸਾਹਿਬ, ਸਰਕਾਰ ਦੇ ਕੰਮਾਂ ਵਿਚ ਬਹੁਤ ਕਮੀਆਂ ਹਨ। ਇੰਡਸਟਰੀ ਲੋਨ, ਐਗਰੀਕਲਚਰਲ ਲੋਨ ਜੋ ਹਨ, ਇਨਾਂ ਦੀ ਬੜੀ ਜ਼ਰੂਰਤ ਹੈ,

ਇਹ ਬਰਾਬਰ ਹੋਣੇ ਚਾਹੀਦੇ ਹਨ। ਡੇਅਰੀ ਨੂੰ ਇੰਡਸਟਰੀ ਦੇ ਰਾਹੀਂ ਲੋਨ ਦੇਣਾ ਚਾਹੀਦਾ ਹੈ। ਆਮ ਪਿੰਡਾਂ ਵਿਚ ਡੇਅਰੀ ਦਾ ਕੰਮ ਹਰੀਜਨ ਤੇ ਗਰੀਬ ਭਰਾ ਹੀ ਕਰਦੇ ਹਨ, ਉਹ ਹੀ ਮੱਝਾਂ ਅਤੇ ਗਾਈਆਂ ਰੱਖਦੇ ਹਨ। (ਘੰਟੀ) ਸੋ ਚੇਅਰਮੈਨ ਸਾਹਿਬ, ਇਨ੍ਹਾਂ ਲਫਜ਼ਾਂ ਨਾਲ ਮੈਂ ਤੁਹਾਡਾ ਧੰਨਵਾਦ ਕਰਦਾ ਹਾਂ। ਕਹਿਣਾ ਤਾਂ ਮੈਂ ਹੋਰ ਵੀ ਸੀ, ਪਰ ਟਾਈਮ ਹੈ ਨਹੀਂ ਇਸ ਲਈ ਫਿਰ ਜਦੋਂ ਟਾਈਮ ਮਿਲਿਆ ਤਾਂ ਕਹਾਂਗਾ।

ਵਿੱਤ ਮੰਤਰੀ (ਸਰਦਾਰ ਬਲਵੰਤ ਸਿੰਘ) : ਚੇਅਰਮੈਨ ਸਾਹਿਬ, ਅਜ ਸਵੇਰ ਦੀ ਇਸ ਐਪਰੋਪਰੀਏਸ਼ਨ ਬਿਲ ਤੇ ਬੜੀ ਡਿਸਕਸ਼ਨ ਹੋਈ ਹੈ। ਮੈਂ ਇਸ ਬਹਿਸ ਨੂੰ ਬੜੇ ਧਿਆਨ ਨਾਲ ਸੁਣਿਆ ਹੈ। ਸ਼ੁਰੂ ਤੋਂ ਲੈ ਕੇ ਜਦ ਸਰਦਾਰ ਉਮਰਾਉ ਸਿੰਘ ਨੇ ਸ਼ੁਰੂ ਕੀਤਾ ਸੀ ਅਤੇ ਅਖੀਰ ਤਕ ਸਰਦਾਰ ਦਰਸ਼ਨ ਸਿੰਘ ਕੇ.ਪੀ. ਤਕ ਬੜੇ ਧਿਆਨ ਨਾਲ ਸੁਣਿਆ ਹੈ। ਬੜੇ ਅਛੇ ਇੰਟਰੈਸਟਿੰਗ ਪੁਆਇੰਟਸ ਆਏ ਹਨ ਅਤੇ ਸੁਜੈਸ਼ਨਜ਼ ਵੀ ਆਈਆਂ ਹਨ। ਵਿਚ ਵਿਚ ਅਨ-ਫੇਅਰ ਕਰਿਟੀਸਿਜ਼ਮ ਵੀ ਹੋਇਆ ਹੈ, ਉਨ੍ਹਾਂ ਨੂੰ ਬੜੇ ਧਿਆਨ ਨਾਲ ਸੁਣਿਆ ਅਤੇ ਵਿਚਾਰਿਆ ਹੈ। ਸਰਦਾਰ ਉਮਰਾਉ ਸਿੰਘ ਨੇ ਇੰਪਲਾਈਜ਼ ਦੀਆਂ ਤਨਖਾਹਾਂ ਦੀ ਐਨਾਮਲੀਜ਼ ਦਾ ਜਿਕਰ ਕੀਤਾ ਹੈ। ਉਨ੍ਹਾਂ ਨੇ ਕਿਹਾ ਹੈ ਕਿ ਪੇ ਕਮਿਸ਼ਨ ਨੇ ਜਿਹੜੇ ਸਰਕਾਰੀ ਮੁਲਾਜ਼ਮਾਂ ਨੂੰ ਗਰੇਡ ਦਿਤੇ ਹਨ, ਪਰ ਸਰਕਾਰ ਨੇ ਪੇ ਕਮਿਸ਼ਨ ਦੀ ਰੀਕਮੈਂਡੇਸ਼ਨ ਦੇ ਬਾਅਦ ਉਨ੍ਹਾਂ ਦੇ ਗਰੇਡ ਨੀਂਵੇ ਕਰ ਦਿਤੇ ਹਨ। ਮੈਂ ਕਹਿੰਦਾ ਹਾਂ ਕਿ ਇਹ ਗਲ ਸਹੀ ਹੈ ਕਿ ਪੇ ਕਮਿਸ਼ਨ ਦੀ ਜਿਹੜੀ ਰੀਕਮੈਂਡੇਸ਼ਨ ਹੈ, ਉਸ ਦੇ ਵਿਚ ਇਸ ਕਿਸਮ ਦੇ ਵੀ ਬਹੁਤ ਸਾਰੇ ਕੇਸਿਜ਼ ਹਨ, ਜਿਨ੍ਹਾਂ ਦੀ ਪੇ ਕਮਿਸ਼ਨ ਨੇ ਆਪਣੀ ਸਿਫਾਰਸ਼ ਤੋਂ ਬਾਅਦ, ਜਿੰਨੇ ਉਹ ਪੈਸੇ ਪਹਿਲਾਂ ਲੈਂਦੇ ਸਨ, ਉਸ ਨਾਲੋਂ ਵੀ ਘਟਾ ਦਿਤੇ ਹਨ। ਪੇ ਕਮਿਸ਼ਨ ਦੇ ਸਾਹਮਣੇ ਹੋਰ ਕੋਈ ਮੈਥਡ ਨਹੀਂ ਸੀ। ਸਾਡੇ ਪੰਜਾਬ ਵਿਚ ਇੰਪਲਾਈਜ਼ ਦੇ 508 ਗਰੇਡਜ਼ ਸਨ। ਬਹੁਤ ਸਾਰੇ ਗਰੇਡਜ਼ ਐਸੇ ਹਨ ਜਿਹੜੇ ਇਰਰੈਸ਼ਨਲ ਬੇਸਿਜ਼ ਤੇ ਬਣਾਏ ਗਏ ਸਨ। ਮੈਂ ਇਥੇ ਇੰਡਸਟਰੀ ਡੀਪਾਰਟਮੈਂਟ ਦੀ ਹੀ ਮਿਸਾਲ ਦੇਣਾ ਚਾਹੁੰਦਾ ਹਾਂ। ਉਨ੍ਹਾਂ ਦੀਆਂ ਪੰਜ ਪੋਸਟਾਂ ਇਕੋ ਜਿਹੀਆਂ ਹਨ ਜਿਸ ਤਰ੍ਹਾਂ ਕਿ ਵੀਵਰ, ਵੀਵਰ ਮਾਸਟਰ, ਮਾਸਟਰ ਵੀਵਰ, ਵੀਵਿੰਗ ਮਾਸਟਰ ਅਤੇ ਵੀਵਿੰਗ ਐਕਸਪਰਟਸ। ਕਾਰੋਬਾਰ ਦੇ ਲਿਹਾਜ ਨਾਲ ਅਤੇ ਕੁਆਲੀਫੀਕੇਸ਼ਨ ਵੀ ਤਕਰੀਬਨ ਇਕ ਹੀ ਹੈ। ਸੋ ਇਸ ਕਿਸਮ ਦੀਆਂ ਬਹੁਤ ਸਾਰੀਆਂ ਕੈਟੇਗਰੀਜ ਸਨ। ਜਿਨ੍ਹਾਂ ਦੇ ਨਾਲ ਹਮੇਸ਼ਾਂ ਕਨਫਿਊਜ਼ਨ ਪੈਦਾ ਹੁੰਦੀ ਹੈ। ਪੇ ਕਮਿਸ਼ਨ ਨੇ ਬੜੀ ਐਫਰਟ ਕੀਤੀ ਅਤੇ ਉਨ੍ਹਾਂ ਨੇ 508 ਗ੍ਰੇਡਾਂ ਨੂੰ ਘਟਾ ਕੇ 37 ਗਰੇਡ ਬਣਾ ਦਿਤੇ। ਜਦ 508 ਤੋਂ ਘਟਾ ਕੇ 37 ਗਰੇਡ ਕੀਤੇ ਜਾਣ ਤਾਂ ਉਨ੍ਹਾਂ ਵਿਚ ਨੈਚੂਰਲ ਸੀ ਕਿ ਜਿਹੜੇ ਐਗਜ਼ਿਸਟਿੰਗ ਗਰੇਡ ਲੈਂਦੇ ਸੀ, ਜਿਸ ਤਰ੍ਹਾਂ ਦਸਿਆ ਹੈ ਕਿ ਪੰਜ ਕੈਟੇਗਰੀਜ਼ ਦਾ ਇਕ ਬਣਾ ਦਿਤਾ ਜਾਵੇ, ਕੁਆਲੀਫੀਕੇਸ਼ਨਜ ਵੀ ਸੇਮ ਹੋਣ ਅਤੇ ਨੇਚਰ ਆਫ ਡਿਊਟੀ ਵੀ ਉਹੀ ਹੋਵੇ, ਤਾਂ ਇਸ ਤਰਾਂ ਕੁਝ ਫਰਕ ਜਰੂਰ ਪੈ ਜਾਂਦਾ ਹੈ। ਕਈਆਂ ਦੇ ਗਰੇਡ ਘੱਟ ਵੀ ਹਨ। ਪਰ ਪੰਜਾਬ ਸਰਕਾਰ ਨੇ ਪੇ ਕਮਿਸ਼ਨ ਦੀਆਂ ਰੀਕੁਮੈਂਡੇਸ਼ੰਜ਼ ਆਉਣ ਤੇ ਫੈਸਲਾ ਕੀਤਾ ਹੈ. ਮੇਰਾ ਖਿਆਲ ਹੈ, ਕਿ ਸਰਦਾਰ ਉਮਰਾਓ ਸਿੰਘ ਮੇਰੇ ਨਾਲ ਸਹਿਮਤ ਹੋਣਗੇ ਕਿ, ਇਸ ਵੇਲੇ ਜਿਹੜੇ ਮੌਜੂਦਾ ਇੰਪਲਾਈਜ਼ ਹਨ, ਜੇ ਕੋਈ ਆਦਮੀ ਇਹ ਸਮਝਦੇ ਹਨ ਕਿ ਨਵੇਂ ਗਰੇਡ ਘੱਟ ਹਨ ਅਤੇ ਉਨ੍ਹਾਂ ਨੂੰ ਕੋਈ ਫਾਇਦਾ ਨਹੀਂ ਹੋਇਆ ਤਾਂ ਉਹ ਪਹਿਲਾ ਗਰੇਡ ਹੀ ਰਖ ਸਕਦੇ ਹਨ। ਇਸ ਕਰਕੇ ਕਿਸੇ ਇੰਪਲਾਈ ਨੂੰ ਵੀ ਜਿਸ ਦਾ ਗਰੇਡ ਘੱਟ ਵੀ ਹੋਵੇ, ਅਲਟੀਮੇਟਲੀ ਉਸ ਨੂੰ ਕੋਈ ਨੁਕਸਾਨ ਨਹੀਂ ਹੈ। ਉਹ ਪਹਿਲਾ ਗਰੇਡ ਵੀ ਰਖ ਸਕਦੇ ਹਨ। ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਸਾਡੀ ਕੋਸ਼ਿਸ਼ ਹੈ ਕਿ ਪੇ ਕਮਿਸ਼ਨ ਦੀ ਰਿਪੋਰਟ ਆਉਣ ਤੋਂ ਬਾਅਦ ਅਸੀਂ ਜਿਹੜੀ ਕੈਬਿਨਿਟ ਦੀ ਸਬ-ਕਮੇਟੀ ਅਤੇ ਸੀਨੀਅਰ ਅਫਸਰਾਂ ਦੀ

[ਵਿੱਤ ਮੰਤਰੀ]
ਜਿਹੜੀ ਕਮੇਟੀ ਬਣਾਈ ਹੈ, ਉਹ ਇਨ੍ਹਾਂ ਅਨਾਮਲੀਜ਼ ਨੂੰ ਅਛੀ ਤਰ੍ਹਾਂ ਦੇਖ ਰਹੀ ਹੈ। ਅਸੀਂ ਸਾਰੀਆਂ ਅਨਾਮਲੀਜ਼ ਨੂੰ ਦੂਰ ਕਰਨ ਦੀ ਕੋਸ਼ਿਸ਼ ਕਰਾਂਗੇ। ਮੈਂ ਇਥੇ ਇਹ ਵੀ ਕਹਿ ਦੇਣਾ ਚਾਹੁੰਦਾ ਹਾਂ ਕਿ 45 ਹਜ਼ਾਰ ਦਾ ਫੈਸਲਾ ਹੋ ਚੁਕਿਆ ਹੈ। ਬਹੁਤ ਸਾਰੇ ਕੇਸਿਜ਼ ਅੰਡਰ ਕਨਸਿਡਰੇਸ਼ਨ ਹਨ ਔਰ ਪੰਜਾਬ ਸਰਕਾਰ ਬੜੀ ਸਿੰਪੈਥੈਟੀਕਲੀ ਅਤੇ ਹਮਦਰਦੀ ਦੇ ਨਾਲ ਇਨ੍ਹਾਂ ਸਾਰਿਆਂ ਤੇ ਗੌਰ ਕਰ ਰਹੀ ਹੈ। ਪਰ ਜੇ ਇਸ ਦੇ ਬਾਵਜੂਦ ਵੀ ਇੰਪਲਾਈਜ ਫਰਜ਼ ਕਰੋ ਜਿਸ ਤਰ੍ਹਾਂ ਕਿ ਕਮਿਉਨਿਸਟ ਪਾਰਟੀ ਨੇ ਕਿਹਾ ਹੈ ਕਿ ਇੰਪਲਾਈਜ 10 ਤਰੀਕ ਨੂੰ ਹੜਤਾਲ ਕਰ ਰਹੇ ਹਨ, ਮੈਂ ਇੰਪਲਾਈਜ਼ ਨੂੰ ਰੀਕੁਐਸਟ ਕਰਨੀ ਚਾਹੁੰਦਾ ਹਾਂ ਕਿ ਪੰਜਾਬ ਗੌਰਮਿੰਟ ਬੜੇ ਧਿਆਨ ਦੇ ਨਾਲ ਇਨ੍ਹਾਂ ਬਾਰੇ ਵਿਚਾਰ ਕਰ ਰਹੀ ਹੈ। ਸੋ ਅਜਿਹੀ ਚੀਜ਼ ਉਨ੍ਹਾਂ ਨੂੰ ਨਹੀਂ ਕਰਨੀ ਚਾਹੀਦੀ। ਅਸੀਂ ਮਹਿਸੂਸ ਕਰਦੇ ਹਾਂ ਕਿ ਕਈ ਥਾਵਾਂ ਤੇ ਐਨਾਮਲੀ ਹੈ, ਅਸੀਂ ਇਸ ਐਨਾਮਲੀ ਨੂੰ ਦੂਰ ਕਰਨ ਵਾਸਤੇ ਕੈਬਨਿਟ ਦੀ ਸਬ-ਕਮੇਟੀ ਬਣਾਈ ਹੋਈ ਹੈ ਔਰ ਬੜੀ ਜਲਦੀ ਇਸ ਨੂੰ ਦੂਰ ਕਰਨ ਦੀ ਕੋਸ਼ਿਸ਼ ਕੀਤੀ ਜਾ ਰਹੀ ਹੈ। ਇਸ ਤੋਂ ਅਗੇ ਟੀਚਰਜ਼ ਦਾ ਕੇਸ ਹੈ। ਜੇ.ਬੀ.ਟੀ. ਅਤੇ ਵਰਨੈਕੂਲਰ ਟੀਚਰਜ਼ ਉਨ੍ਹਾਂ ਦਾ ਜਿਹੜਾ ਸਰਵਿਸ ਦਾ ਸਪੈਨ ਹੈ, ਉਹ 30 ਸਾਲ ਦਾ ਹੈ। ਇਹ ਠੀਕ ਹੈ ਪੰਜਾਬ ਦੇ ਵਿਚ ਕਿਸੇ ਵੀ ਹੋਰ ਸਰਵਿਸ ਦਾ ਇਤਨਾ ਸਪੈਨ ਨਹੀਂ ਹੈ। ਪਰ ਮੈਂ ਅਰਜ਼ ਕਰਦਾ ਹਾਂ ਕਿ ਜਿਥੇ ਐਨਾਮਲੀ ਨਹੀਂ ਹੈ, ਉਥੇ ਵੀ ਸਰਕਾਰ ਸੋਚ ਰਹੀ ਹੈ, ਹਾਲਾਂ ਕਿ ਪੇ ਕਮਿਸ਼ਨ ਦੀ ਰਿਪੋਰਟ ਨਾਲ ਕਈ ਕੇਸਾਂ ਵਿਚ ਐਨਾਮਲੀ ਕਰੀਏਟ ਨਹੀਂ ਹੁੰਦੀ। ਪਰ ਇਹ ਜਿਹੜਾ ਟੀਚਰਾਂ ਦਾ ਸਪੈਨ ਆਫ ਸਰਵਿਸ ਹੈ, ਇਹ ਜਰੂਰ ਬਹੁਤਾ ਹੈ।

**Sardar Umrao Singh** : The Chief Minister has admitted that there are certain anomalies.

**Finance Minister** : That is why the Anomalies Committee is there.

ਜੇ. ਬੀ. ਟੀ. ਦੇ ਕੇਸਿਜ਼ ਵਿਚ ਕਈ ਐਸੇ ਕੇਸਿਜ਼ ਵੀ ਹਨ, ਜਿਥੇ ਐਨਾਮਲੀਜ਼ ਹਨ ਅਤੇ ਗੌਰਮਿੰਟ ਮਹਿਸੂਸ ਕਰਦੀ ਹੈ ਕਿ ਉਨ੍ਹਾਂ ਵਿਚ ਹਾਰਡਸ਼ਿਪ ਹੈ। ਜਿਸ ਤਰ੍ਹਾਂ ਕਿ ਜੇ.ਬੀ. ਟੀ. ਟੀਚਰਜ਼ ਦਾ 30 ਸਾਲ ਦਾ ਸਪੈਨ ਹੈ, ਉਨ੍ਹਾਂ ਦੀ ਇਕ ਹੀ ਇੰਕਰੀਮੈਂਟ 30 ਸਾਲ ਤਕ ਜਾਂਦੀ ਹੈ। ਉਨ੍ਹਾਂ ਨੂੰ ਕੋਈ ਪਰਮੋਸ਼ਨ ਦਾ ਚਾਂਸ ਨਹੀਂ। ਸੋ ਇਸਦੇ ਉਤੇ ਵੀ ਗੌਰ ਕਰਾਂਗੇ ਅਤੇ ਜਲਦੀ ਫੈਸਲਾ ਕਰਾਂਗੇ। ਕਲਾਸੀਕਲ ਵਰਨੈਕੂਲਰ ਟੀਚਰਜ਼ ਦੇ ਗਰੇਡ ਵਿਚ ਕੋਈ ਐਨਾਮਲੀ ਨਹੀਂ, ਹਾਰਡਸ਼ਿਪ ਹੈ, ਇਸਨੂੰ ਕਨਸਿਡਰ ਕਰ ਰਹੇ ਹਾਂ। ਗੌਰਮਿੰਟ ਨੂੰ ਮੌਜੂਦਾ ਇੰਪਲਾਈਜ਼ ਦੇ ਨਾਲ ਪਿਆਰ ਹੈ, ਖਾਸ ਤੌਰ ਤੇ ਅਸੀਂ ਸਮਝਦੇ ਹਾਂ ਕਿ ਜਿਹੜੇ ਛੋਟੇ ਇੰਪਲਾਈਜ਼ ਹਨ, ਉਨ੍ਹਾਂ ਦੀ ਛੇਤੀ ਮਦਦ ਹੋ ਸਕੇ। ਜਿਹੜੇ ਕੇਸਿਜ਼ ਐਨਾਮਲੀ ਦੇ ਵਿਚ ਵੀ ਨਹੀਂ ਆਉਂਦੇ, ਕਮਿਸ਼ਨ ਦੀਆਂ ਰੀਕੁਮੈਂਡੇਸ਼ਨਜ ਤੋਂ ਬਾਅਦ, ਅਸੀਂ ਉਨ੍ਹਾਂ ਦੇ ਬਾਰੇ ਵੀ ਯਤਨ ਕਰ ਰਹੇ ਹਾਂ। ਇਸ ਲਈ ਮੈਂ ਯੂਨੀਅਨ ਫੈਡਰੇਸ਼ਨ ਦੇ ਪਰੈਜ਼ੀਡੈਂਟ ਨੂੰ ਅਪੀਲ ਕਰਾਂਗਾ ਕਿ ਅਸੀਂ ਜਲਦੀ ਹੀ ਐਨਾਮਲੀਜ਼ ਨੂੰ ਦੂਰ ਕਰਾਂਗੇ ਅਤੇ ਕੋਸ਼ਿਸ਼ ਕਰਾਂਗੇ ਕਿ ਸੈਟਿਸਫੈਕਟਰੀ ਗਰੇਡਜ਼ ਸਾਰੇ ਪੰਜਾਬ ਦੇ ਇੰਪਲਾਈਜ ਨੂੰ ਦਿਤੇ ਜਾਣ। ਸੋ ਇਨ੍ਹਾਂ ਚੀਜ਼ਾਂ ਨੂੰ ਮੁਖ ਰਖਦੇ ਹੋਏ ਉਨ੍ਹਾਂ ਨੂੰ ਆਪਣੀ ਹੜਤਾਲ, ਜਿਹੜੀ ਕਿ ਪਰਪੋਜ਼ਡ ਹੜਤਾਲ ਹੈ ਉਸਨੂੰ ਵਾਪਸ ਲੈਣਾ ਚਾਹੀਦਾ ਹੈ। ਆਖਰ ਪੰਜਾਬ ਦਾ ਸੂਬਾ ਮੁਲਾਜ਼ਮਾਂ ਦਾ ਸੂਬਾ ਹੈ। ਜਿਸ ਗੌਰ-ਮਿੰਟ ਦੇ ਇੰਪਲਾਈਜ਼ ਸੈਟਿਸਫਾਈਡ ਨਾ ਹੋਣ, ਉਨ੍ਹਾਂ ਦਾ ਕੰਮ ਚੰਗਾ ਨਹੀਂ ਹੋ ਸਕਦਾ। ਇਸ ਲਈ ਮੈਂ ਲੈਜਿਸਲੇਟਰਜ਼ ਨੂੰ ਬੇਨਤੀ ਕਰਾਂਗਾ ਕਿ ਅਸੀਂ ਇਕ ਦੂਜੇ ਦੀ ਮਦਦ ਕਰੀਏ ਜੇ ਸਾਨੂੰ ਇੰਪਲਾਈਜ਼ ਨੂੰ ਕੁਝ ਅਲਟੀਮੇਟਲੀ ਪੈਸਾ ਜ਼ਿਆਦਾ ਦੇਣਾ ਪੈਂਦਾ ਹੈ ਤਾਂ ਉਸ ਦਾ

ਬਰਡਨ ਪੰਜਾਬ ਦੀ ਜਨਤਾ ਤੇ ਪੈਣਾ ਹੈ, ਟੈਕਸ ਵਧਾਉਣੇ ਪੈਣਗੇ ਜਾਂ ਕੁਝ ਹੋਰ ਕਰਨਾ ਪਵੇਗਾ । ਜੇ ਅਸੀਂ ਆਪਣੀ ਡੀਵੈਲਪਮੈਂਟ ਦੀ ਸਕੀਮ ਨੂੰ ਚੰਗੀ ਤਰ੍ਹਾਂ ਵਧਾਉਣਾ ਹੈ, ਜਿਸ ਤਰ੍ਹਾਂ ਕਿ ਚੌਧਰੀ ਬਲਬੀਰ ਸਿੰਘ ਨੇ ਕਿਹਾ ਹੈ ਕਿ ਸਾਡੀ ਡੀਵੈਲਪਮੈਂਟ ਦੀ ਸਕੀਮ ਚੰਗੀ ਤਰ੍ਹਾਂ ਚਲਾਉਣੀ ਚਾਹੀਦੀ ਹੈ, ਔਰ ਇਸ ਦੇ ਨਾਲ ਹੀ ਇੰਪਲਾਈਜ਼ ਨੂੰ ਵੀ ਖੁਸ਼ ਰਖਣਾ ਚਾਹੀਦਾ ਹੈ । ਇਸ ਵਾਸਤੇ ਇਹ ਗੌਰਮਿੰਟ ਦੇ ਸਾਹਮਣੇ ਇਕ ਬੜਾ ਮਸਲਾ ਹੈ ਜਿਸ ਵਿਚ ਸਰਕਾਰ ਸਰਗਰਮੀ ਦੇ ਨਾਲ ਸੋਚ ਰਹੀ ਹੈ ! ਇਸ ਲਈ ਮੈਨੂੰ ਉਮੀਦ ਹੈ ਕਿ ਹਾਊਸ ਦੇ ਮੈਂਬਰ ਸਾਹਿਬਾਨ ਇਸ ਦੇ ਨਾਲ ਮੁਕੰਮਲ ਸ਼ਾਮਲ ਹੋਣਗੇ ।

ਸਰਦਾਰ ਉਮਰਾਓ ਸਿੰਘ : ਮੈਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਵਜ਼ੀਰ ਸਾਹਿਬ ਹਾਊਸ ਦੇ ਮੈਂਬਰਜ਼ ਨਾਲ ਇਸ ਬਾਰੇ ਡਿਸਕਸ਼ਨ ਕਰਨ ਲਈ ਤਿਆਰ ਹੋਣਗੇ ?

ਵਿੱਤ ਮੰਤਰੀ : ਅਸੀਂ ਜਿਹੜੀ ਐਨਾਮਲੀ ਕਮੇਟੀ ਬਣਾਈ ਹੈ, ਉਸ ਵਿਚ ਇਹ ਮੈਥਡ ਰੱਖਿਆ ਹੈ ਕਿ ਜਿਨ੍ਹਾਂ ਦੀਆਂ ਵੇਰੀਅਸ ਯੂਨੀਅਨਾਂ ਹਨ ਜਾਂ ਵੇਰੀਅਸ ਕੈਟੇਗਰੀਜ਼ ਜਾਂ ਇੰਪਲਾਈਜ਼ ਹਨ, ਉਹਨਾਂ ਨੂੰ ਅਸੀਂ ਐਨਾਮਲੀ ਕਮੇਟੀ ਵਿਚ ਇਨਵੀਟੇਸ਼ਨ ਦਿੰਦੇ ਹਾਂ ।ਉਹਨਾਂ ਨੂੰ ਟਾਈਮ ਦਿੰਦੇ ਹਾਂ ਔਰ ਉਹਨਾਂ ਦੇ ਡੈਪੂਟੇਸ਼ਨ ਨੂੰ ਸੁਣਦੇ ਹਾਂ ਔਰ ਡਿਸਕਸ਼ਨ ਕਰ ਦੇ ਹਾਂ । ਫਰਜ਼ ਕਰੋ ਕੋਈ ਐਸੀ ਗੱਲ ਹੋਵੇ..........(ਵਿਘਨ)

**Sardar Umrao Singh** ; To avoid strike.

**ਵਿੱਤ ਮੰਤਰੀ** : ਜਦ ਮਰਜ਼ੀ ਹੈ ਮੇਰੇ ਨਾਲ ਇਸ ਸਿਲਸਿਲੇ ਵਿਚ ਡਿਸਕਸ ਕਰ ਲੈਣ ।

**चौधरी बलबीर सिंह** : प्वायंट आफ आर्डर, सर । ऐफ़.ऐम. ने कहा है कि अनामलीज़ हैं और हम यूनियनों के लीडरों के साथ डिस्कशन करेंगे । मैं विनय करूंगा कि जिन यूनियनों के लीडरों के साथ इन्होंने डिस्कशन करनी है कर लें लेकिन जैसा कि इन्होंने पिछले सैशन में भी कहा था अनामलीज़ दूर नहीं हुईं । तभी ऐम्पलाईज़ को हड़ताल का नाअरा लगाना पड़ा है ।. इसलिये कोई टाईम लिमिट मुकर्रर कर दें ।

**Mr. Chairman**: This is no point of order.

**ਵਿੱਤ ਮੰਤਰੀ**: ਚੇਅਰ ਮੈਨ ਸਾਹਿਬ, ਮੈਂ ਆਨਰੇਬਲ ਮੈਂਬਰ ਸਾਹਿਬ ਦੀ ਗਿਆਤ ਲਈ ਅਰਜ਼ ਕਰਨਾ ਚਾਹੁੰਦਾ ਹਾਂ ਕਿ ਪਿਛਲੇ ਸੈਸ਼ਨ ਵਿਚ ਇਹ ਕਿਹਾ ਸੀ ਪਰ ਉਸ ਸ਼ੈਸ਼ਨ ਤੋਂ ਲੈ ਕੇ ਹੁਣ ਤਕ ਜਿਹੜਾ ਕਿ ਤਕਰੀਬਨ ਛੇ ਮਹੀਨੇ ਦਾ ਅਰਸਾ ਬਣਦਾ ਹੈ, ਅਸੀਂ 45 ਹਜ਼ਾਰ ਐਂਮਪਲਾਈਜ਼ ਨੂੰ ਫਾਇਦਾ ਦਿਤਾ ਹੈ ਅਤੇ ਉਨ੍ਹਾਂ ਦੇ ਗਰੇਡ ਵਿਚ ਜੋ ਅਨਾਮਲੀਜ਼ ਸਨ ਉਨਾਂ ਨੂੰ ਦੂਰ ਕੀਤਾ ਹੈ । ਜਿਸ ਤਰ੍ਹਾਂ ਕਲ ਵੀ ਜਿਕਰ ਕੀਤਾ ਸੀ ਕਿ ਇਨ੍ਹਾਂ 45 ਹਜ਼ਾਰ ਐਮਪਲਾਈਜ਼ ਵਿਚ ਕੋਈ ਕੈਟੇਗਰੀਜ਼ ਆ ਜਾਂਦੀਆਂ ਹਨ, ਇਸ ਵਿਚ ਪੀਅਨ, ਕਲਰਕ, ਸਟੈਨੋਗਰਾਫਰ, ਅਸਿਸਟੈਂਟਸ, ਸੁਪਰਡੈਂਟ, ਟਾਇਪਿਸਟ ਆਦਿ ਹਨ । ਕੁਲ ਡੇਢ ਲੱਖ ਦੇ ਕਰੀਬ ਟੋਟਲ ਐਮਪਲਾਈਜ਼ ਹਨ ਔਰ ਇਨ੍ਹਾਂ ਵਿਚੋਂ ਅਸੀਂ 45 ਹਜ਼ਾਰ ਐਮਪਲਾਈਜ ਦੇ ਕੇਸ ਮੁਕਾ ਦਿਤੇ ਹਨ ਔਰ ਬਾਕੀਆਂ ਦੇ ਵਾਸਤੇ ਅਸੀਂ ਗੌਰ ਕਰ ਰਹੇ ਹਾਂ । (ਵਿਘਨ) ਸਾਡੇ ਨਾਲ ਜਿਹੜੇ ਡਿਸਕਸ ਕਰਨਾ ਚਾਹੁੰਦੇ ਹਨ ਉਹ ਕਰ ਸਕਦੇ ਹਨ । ਚਾਹੇ ਉਹ ਕੋਈ ਯੂਨੀਅਨ ਹੈ ਜਾਂ ਕੋਈ ਹੋਰ ਹੈ, ਜਿਹੜਾ ਕਿਸੀ ਯੂਨੀਅਨ ਨਾਲ ਤੱਲਕ ਨਹੀਂ ਰਖਦਾ ਜਾਂ ਰਖਦਾ ਹੈ ਸਾਰਿਆਂ ਵਾਸਤੇ ਦਰਵਾਜ਼ੇ ਸਾਡੇ ਖੁਲੇ ਹਨ ਉਹ ਸਾਡੇ ਨਾਲ ਜਦੋਂ ਮਰਜੀ ਆਪਣੇ ਗਰੇਡਾਂ ਬਾਰੇ ਡਿਸਕਸ ਕਰ ਸਕਦੇ ਹਨ । ਕਿਸੇ ਨੂੰ ਕੋਈ ਰੁਕਾਵਟ ਨਹੀਂ । (ਵਿਘਨ)

[ਵਿੱਤ ਮੰਤਰੀ]

ਚੇਅਰਮੈਨ ਸਾਹਿਬ, ਪੰਜਾਬ ਯੂਨੀਵਰਸਟੀ ਬਾਰੇ ਸਰਦਾਰ ਉਮਰਾਓ ਸਿੰਘ ਜੀ ਨੇ ਜ਼ਿਕਰ ਕੀਤਾ ਹੈ। ਗੁਰੂ ਨਾਨਕ ਦੇਵ ਯੂਨੀਵਰਸਟੀ ਦੇ ਬਾਰੇ ਸਾਡੇ ਹੋਰ ਕਈ ਸਾਥੀਆਂ ਨੇ ਜ਼ਿਕਰ ਕੀਤਾ ਹੈ । ਮੇਰੀ ਅਰਜ ਹੈ ਕਿ ਪੰਜਾਬ ਯੂਨੀਵਰਸਟੀ ਨੂੰ ਮਜ਼ਬੂਤ ਕਰਨ ਲਈ ਸਾਡੀ ਪੂਰੀ ਕੋਸ਼ਿਸ਼ ਹੈ । ਇਹ ਯੂਨੀਵਰਸਟੀ ਸਾਡੀ ਆਪਣੀ ਯੂਨੀਵਰਸਟੀ ਹੈ । ਇਸ ਯੂਨੀਵਰਸਟੀ ਦਾ ਤਕਰੀਬਨ 59 %ਖਰਚਾ ਅਸੀਂ ਭਰਦੇ ਹਾਂ। ਇਸ ਵਿਚ ਸਾਡੇ ਸਿੰਡੀਕੇਟਰਜ਼ ਅਤੇ ਸੈਨੇਟਰਜ ਹਨ ਔਰ ਸਾਡੀ ਹਰ ਕੋਸ਼ਿਸ਼ ਹੈ ਕਿ ਪੰਜਾਬ ਯੂਨੀਵਰਸਟੀ ਨੂੰ ਮਜ਼ਬੂਤ ਕੀਤਾ ਜਾਵੇ । ਹੋਰ ਯੂਨੀਵਰਸਟੀਆਂ ਗੁਰੂ ਨਾਨਕ ਯੂਨੀਵਰਸਟੀ ਔਰ ਪੰਜਾਬੀ ਯੂਨੀਵਰਸਟੀ ਨੂੰ ਵੀ ਮਜ਼ਬੂਤ ਕਰਨ ਦੀ ਅਸੀਂ ਕੋਸ਼ਿਸ਼ ਕਰ ਰਹੇ ਹਾਂ । (ਵਿਘਨ) ਚੇਅਰਮੈਨ ਸਾਹਿਬ, ਗੁਰੂ ਨਾਨਕ ਯੂਨੀਵਰਸਟੀ ਬਾਰੇ ਕੁਝ ਸਜਣਾਂ ਨੇ ਕਿਹਾ ਹੈ ਕਿ ਕੁਝ ਨਹੀਂ ਹੋਇਆ । ਚੇਅਰਮੈਨ ਸਾਹਿਬ, ਪਿਛਲੇ ਸਪਲੀਮੈਂਟਰੀ ਵਿਚ ਇਸ ਯੂਨੀਵਰਸਟੀ ਵਾਸਤੇ 10 ਲੱਖ ਰੁਪਿਆ ਦਿਤਾ ਸੀ । (ਵਿਘਨ) ਜ਼ਮੀਨ ਅਸੀਂ ਐਕਵਾਇਰ ਕਰ ਲਈ ਹੈ । ਇਸੇ ਤਰ੍ਹਾਂ ਯੂਨੀਵਰਸਟੀ ਦੇ ਮਕਾਨ ਬਣਾਉਣ ਵਾਸਤੇ ਡੀਜ਼ਾਈਨ ਬਣਾਏ ਜਾ ਰਹੇ ਹਨ । ਆਫਿਸ ਖੜਾ ਕਰ ਦਿਤਾ ਹੈ । ਵਾਈਸ ਚਾਂਸਲਰ ਮੁਕੱਰਰ ਕਰ ਦਿਤਾ ਹੈ । ਰਜਿਸਟਰਾਰ ਮੁਕੱਰਰ ਕਰ ਦਿਤਾ ਹੈ। ਚੇਅਰਮੈਨ ਸਾਹਿਬ ਸਾਡਾ ਟੀਚਾ ਹੈ ਕਿ 1970-71 ਦਾ ਜਿਹੜਾ ਸਟੱਡੀ ਦਾ ਸ਼ੈਸ਼ਨ ਹੈ ਉਹ ਉਥੇ ਸ਼ੁਰੂ ਕਰ ਦਿਤਾ ਜਾਵੇ ।

ਫਿਰ ਚੇਅਰਮੈਨ ਸਾਹਿਬ, ਸਰਦਾਰ ਉਮਰਾਉ ਸਿੰਘ ਜੀ ਨੇ ਐਮ. ਐਲ. ਏਜ਼. ਦੇ ਬਾਰੇ ਕੁਝ ਸੁਜੈਸ਼ਨਜ ਦਿਤੇ ਹਨ ਕਿ ਲੈਜਿਸਲੇਟਰਜ ਨੂੰ ਜ਼ਿਆਦਾ ਫ਼ੈਸਿਲਿਟੀਜ਼ ਮਿਲਣੀਆਂ ਚਾਹੀਦੀਆਂ ਹਨ । ਚੇਅਰਮੈਨ ਸਾਹਿਬ, ਮੈਂ ਇਸ ਚੀਜ਼ ਨਾਲ ਬਿਲਕੁਲ ਸਹਿਮਤ ਹਾਂ (ਥੰਪਿੰਗ) ਔਰ ਅਸੀਂ ਇਸੇ ਸੈਸ਼ਨ ਵਿਚ ਹੀ ਲੈਜਿਸਲੇਟਰਜ਼ ਨੂੰ ਫੈਸਿਲਿਟੀਜ਼ ਦੇਣ ਵਾਸਤੇ ਬਿਲ ਲਿਆਵਾਂਗੇ ।

ਚੌਧਰੀ ਜਗਤ ਰਾਮ : × × × × ×

ਸ੍ਰੀ ਸਭਾਪਤੀ: ਇਹ ਜੋ ਕੁਝ ਮੈਂਬਰ ਸਾਹਿਬ ਨੇ ਕਿਹਾ ਹੈ, ਇਹ ਸ਼ਬਦ ਐਕਸਪੰਜ ਕਰ ਦਿਤੇ ਜਾਣ (ਵਿਘਨ) (These words of the hon. Member may be expunged.)

**ਵਿੱਤ ਮੰਤਰੀ:** ਚੇਅਰਮੈਨ ਸਾਹਿਬ, ਮੈਂ ਅਰਜ਼ ਕਰ ਰਿਹਾ ਸੀ ਕਿ ਲੈਜਿਸਲੇਟਰਜ਼ ਵਾਸਤੇ ਫ਼ੈਸਿਲੀ-ਟੀਜ਼ ਵਧਾਈਆਂ ਜਾਣ। ਇਨ੍ਹਾਂ ਫੈਸਿਲਿਟੀਜ ਨੂੰ ਵਧਾਉਣ ਤੋਂ ਪਹਿਲਾਂ ਭੀ ਕੁਝ ਕਰਨਾ ਚਾਹੀਦਾ ਹੈ। ਇਸ ਦੇ ਬਾਰੇ ਮੇਰੀ ਅਰਜ਼ ਹੈ ਕਿ ਹਾਊਸ ਦੀਆਂ ਡਿਫਰੈਂਟ ਪਾਰਟੀਜ਼ ਦੇ ਲੀਡਰ ਸਾਹਿਬ ਜੋ ਹਨ ਉਨ੍ਹਾਂ ਨਾਲ ਚੀਫ ਮਨਿਸਟਰ ਸਾਹਿਬ ਡਿਸਕਸ਼ਨ ਕਰਕੇ ਔਰ ਉਨ੍ਹਾਂ ਦੀ ਰਜ਼ਾ ਲੈ ਕੇ ਅਸੀਂ ਬਿਲ ਬਣਾ ਕੇ ਹਾਊਸ ਵਿਚ ਲਿਆਵਾਂਗੇ । ਚੇਅਰਮੈਨ ਸਾਹਿਬ, ਇਹ ਮੁਕੰਮਲ ਤੌਰ ਤੇ ਗੌਰਮਿੰਟ ਫੀਲ ਕਰਦੀ ਹੈ ਔਰ ਮੈਂ ਖਾਸ ਤੌਰ ਤੇ ਮਹਿਸੂਸ ਕਰਦਾ ਹਾਂ ਕਿ ਲੈਜਿਸਲੇਟਰਜ਼ ਨੂੰ ਫੈਸਿਲਿਟੀਜ਼ ਜ਼ਿਆਦਾ ਹੋਣੀਆਂ ਚਾਹੀਦੀਆਂ ਹਨ ਤਾਂ ਕਿ ਉਹ ਪੂਰੇ ਤਰੀਕੇ ਨਾਲ ਕੰਮ ਕਰ ਸਕਣ ਔਰ ਜਨਤਾ ਦੀ ਸੇਵਾ ਕਰ ਸਕਣ ।

ਚੇਅਰਮੈਨ ਸਾਹਿਬ. ਸਰਦਾਰ ਰਵੀਇੰਦਰ ਸਿੰਘ ਜੀ ਨੇ ਬੜੇ ਅੱਛੇ ਪੁਆਇੰਟ ਦਸੇ ਹਨ । ਇਨ੍ਹਾਂ ਨੇ ਇਕ ਜ਼ਿਕਰ ਕੀਤਾ ਹੈ ਪੋਲਟਰੀ ਬਾਰੇ । ਅਜ ਤੋਂ ਕੁਝ ਚਿਰ ਪਹਿਲਾਂ ਇਹ ਇੰਡਸਟਰੀਜ਼ ਵਿਭਾਗ ਦਾ ਇਕ ਹਿੱਸਾ ਹੁੰਦਾ ਸੀ । ਉਸ ਦਾ ਫਾਇਦਾ ਇਹ ਹੁੰਦਾ ਸੀ ਕਿ ਇਸ ਦਾ ਲੋਨ ਗੌਰਮਿੰਟ ਆਫ਼ ਇੰਡੀਆ ਸਬਸੇਡਾਈਜ਼ ਕਰਦੀ ਸੀ । ਫਿਰ ਇਹ ਪੋਲਟਰੀ ਨੂੰ ਇੰਡਸਟਰੀ ਵਿਚੋਂ

*Expunged as ordered by the Chair.

ਕਢ ਕੇ ਐਨੀਮਲ ਹਸਬੈਨਡਰੀ ਵਿਚ ਪਾ ਦਿਤਾ । ਮੈਂ ਸਮਝਦਾ ਹਾਂ ਕਿ ਉਨ੍ਹਾਂ ਨੇ ਜਿਹੜੀ ਸੁਜੈਸ਼ਨ ਦਿਤੀ ਹੈ ਓਹ ਇਕ ਅੱਛੀ ਮੰਗ ਹੈ। ਇਸ ਤੇ ਪੂਰਾ ਗੌਰ ਕੀਤਾ ਜਾਵੇਗਾ ।

ਦੂਸਰਾ ਇਨ੍ਹਾਂ ਨੇ ਇੰਡਸਟਰੀਅਲ ਕਾਰਪੋਰੇਸ਼ਨ ਦਾ ਜ਼ਿਕਰ ਕੀਤਾ ਹੈ। ਇਹ ਵੀ ਇਕ ਅੱਛੀ ਮੰਗ ਹੈ। ਚੇਅਰਮੈਨ ਸਾਹਿਬ, 51% ਗੌਰਮਿੰਟ ਦੇ ਸ਼ੇਅਰ ਹੁੰਦੇ ਹਨ ਔਰ 30% ਇਕ ਬੰਦੇ ਦੇ ਪ੍ਰਾਈਵੇਟ ਸ਼ੇਅਰ ਹੁੰਦੇ ਹਨ। ਸਰਦਾਰ ਰਵੀਇੰਦਰ ਸਿੰਘ ਜੀ ਨੇ ਇਕ ਬੜੀ ਅੱਛੀ ਰਾਏ ਦਿਤੀ ਹੈ । ਉਹ ਇੰਡਸਟਰੀਜ਼ ਨੂੰ ਸਮਝਦੇ ਹਨ । ਮੇਰੀ ਵੀ ਇਹ ਫੀਲਿੰਗ ਹੈ ਕਿ ਜਿਹੜੇ ਪ੍ਰਾਈਵੇਟ ਸ਼ੇਅਰ ਹਨ ਉਹ ਬਰਾਡ ਬੇਸਡ ਹੋਣੇ ਚਹੀਦੇ ਹਨ । ਅਖਬਾਰਾਂ ਵਿਚ ਇਸ ਦੀ ਐਡਵਰਟਾਈਜ਼ਮੈਂਟ ਹੋਣੀ ਚਾਹੀਦੀ ਹੈ ਤਾਂ ਕਿ ਲੋਕਾਂ ਵਿਚ ਪਰਚਾਰ ਹੋਵੇ ਔਰ ਲੋਕ ਇੰਡਸਟਰੀਅਲ ਮਾਈਂਡਿਡ ਹੋਣ । ਇਹ ਦੋਨੋ ਉਨ੍ਹਾਂ ਦੀਆਂ ਬੜੀਆਂ ਅੱਛੀਆਂ ਸੁਜੈਸ਼ਨਜ਼ ਹਨ। ਅਸੀਂ ਉਨ੍ਹਾਂ ਦੀਆਂ ਦੋਨਾਂ ਸੁਜੈਸ਼ਨਜ ਤੇ ਵਿਚਾਰ ਕਰਾਂਗੇ ।

ਚੇਅਰਮੈਨ ਸਾਹਿਬ, ਚੌਧਰੀ ਬਲਬੀਰ ਸਿੰਘ ਜੀ ਨੇ ਇਥੇ ਇਕ ਦੋ ਗੱਲਾਂ ਦਾ ਜ਼ਿਕਰ ਕੀਤਾ ਹੈ ! ਉਨ੍ਹਾਂ ਨੇ ਇਕ ਕਾਰਖਾਨੇ ਦਾ ਜ਼ਿਕਰ ਕੀਤਾ ਹੈ ਕਿ ਜਿਸ ਦੇ ਵਿਚ ਨਾ ਮਸ਼ੀਨ ਹੈ ਔਰ ਨਾ ਹੀ ਉਥੇ ਫ਼ੈਕਟਰੀ ਹੈ ਪਰ ਉਸਨੂੰ ਕਰਜ਼ਾ ਦਿਤਾ ਗਿਆ ਹੈ ।

(ਇਸ ਵਕਤ ਸਪੀਕਰ ਸਾਹਿਬ ਨੇ ਕੁਰਸੀ ਸੰਭਾਲੀ)

ਸਪੀਕਰ ਸਾਹਿਬ, ਮੈਂ ਚੌਧਰੀ ਸਾਹਿਬ ਨੂੰ ਬੇਨਤੀ ਕਰਾਂਗਾ ਕਿ ਉਹ ਉਸ ਬੰਦੇ ਦੇ ਕਾਰਖਾਨੇ ਦਾ ਨਾਮ ਦਸਣ, ਗੌਰਮਿੰਟ ਪੱਕੇ ਤੌਰ ਤੇ ਉਸ ਦੀ ਇਨਕੁਆਇਰੀ ਕਰੇਗੀ । ਅਸੀਂ ਬਿਲਕੁਲ ਇਸ ਤਰ੍ਹਾਂ ਅਲਾਉ ਨਹੀਂ ਕਰਾਂਗੇ ਕਿ ਜਿਹੜੀ ਪਬਲਿਕ ਮੰਨੀ ਹੈ ਉਹ ·ਇਸ ਤਰ੍ਹਾਂ ਵੇਸਟ ਕੀਤੀ ਜਾਵੇ । ਇਹ ਸਾਡੇ ਸਾਰਿਆਂ ਦਾ ਧਰਮ ਹੈ ਕਿ ਜਿਹੜੀ ਪਬਲਿਕ ਮਨੀ ਹੈ ਉਹ ਪਰਾਪਰਲੀ ਯੂਟੀਲਾਈਜ਼ ਹੋਣੀ ਚਾਹੀਦੀ ਹੈ। ਇਸ ਤਰ੍ਹਾਂ ਇਨ੍ਹਾਂ ਨੇ ਹੰਸ ਰਾਜ ਬਾਰੇ ਜ਼ਿਕਰ ਕੀਤਾ ਹੈ। ਉਸ ਬਾਰੇ ਵੀ ਅਸੀਂ ਸਟੱਡੀ ਕਰਾਂਗੇ । ਇਸੇ ਬਾਰੇ ਐਸਟੀਮੇਟ ਕਮੇਟੀ ਦੀ ਵੀ ਰਿਪੋਰਟ ਹੈ । ਇਸ ਬਾਰੇ ਅਸੀਂ ਸਟੱਡੀ ਕਰਕੇ ਦੇਖਾਂਗੇ ।

ਫਿਰ ਸਪੀਕਰ ਸਾਹਿਬ, ਇਲੈਕਟ੍ਰੀਸਿਟੀ ਬਾਰੇ ਬਹੁਤ ਕੁਝ ਕਿਹਾ ਗਿਆ ਹੈ ਕਿ ਕੁਨੈ-ਕਸ਼ਨ ਘੱਟ ਦਿਤੇ ਹਨ, ਟ੍ਰਿਪਿੰਗ ਹੁੰਦੀ ਹੈ, ਫਲੈਟ ਰੇਟ ਜ਼ਿਆਦਾ ਹੈ ਔਰ ਬਿਜਲੀ ਹਫਤੇ ਵਿਚ ਸਿਰਫ਼ ਤਿੰਨ ਦਿਨ ਦਿਤੀ ਜਾਂਦੀ ਹੈ ਔਰ ਤਿੰਨ ਦਿਨ ਬੰਦ ਰਹਿੰਦੀ ਹੈ । ਸਪੀਕਰ ਸਾਹਿਬ, ਇਹ ਗਲ ਬਿਲਕੁਲ ਸਹੀ ਹੈ ਪਰ ਮੁਸ਼ਕਲ ਇਹ ਹੈ ਕਿ ਸਾਡੇ ਤੋਂ ਜਿਹੜੀਆਂ ਪਹਿ-ਲੀਆਂ ਸਰਕਾਰਾਂ ਸਨ ਉਨ੍ਹਾਂ ਦੀਆਂ ਜਿਹੜੀਆਂ ਪਲੈਨਿੰਗਜ਼ ਸਨ, ਮੈਂ ਖੁਲੇ ਤੌਰ ਤੇ ਕਹਿ ਦੇਣਾ ਚਾਹੁੰਦਾ ਹਾਂ ਔਰ ਮਾਸਟਰ ਗੁਰਬੰਤਾ ਸਿੰਘ ਮੇਰੇ ਨਾਲ ਸਹਿਮਤ ਵੀ ਹੋਣਗੇ ਕਿ ਇਹ ਪਲੈਨਿੰਗਜ਼ ਸਹੀ ਨਹੀਂ ਸਨ । ਜਿਹੜੀ ਇਸ ਵੇਲੇ ਇਲੈਕਟ੍ਰੀਸਿਟੀ ਦੀ ਕਮੀ ਹੈ ਇਸਦੇ ਕਾਰਨ ਇੰਡਸਟਰੀਜ਼ ਵਿਚ ਪੂਰੀ ਬਿਜਲੀ ਨਹੀਂ ਦਿਤੀ ਜਾਂਦੀ ਅਤੇ ਐਗਰੀਕਲਚਰ ਵਾਸਤੇ ਨਹੀਂ ਦਿਤੀ ਜਾਂਦੀ ਇਥੋਂ ਤਕ ਕਿ ਘਰਾਂ ਵਿਚ ਜਗਾਉਣ ਵਾਸਤੇ ਵੀ ਕਮੀ ਹੈ । ਲੋਕਾਂ ਨੂੰ ਪੂਰੀ ਬਿਜਲੀ ਨਹੀਂ ਦਿਤੀ ਜਾ ਸਕੀ । ਇਸਦੀ ਜ਼ਿਮੇਵਾਰੀ ਪਹਿਲੀਆਂ ਸਰਕਾਰਾਂ ਤੇ ਆਉਂਦੀ ਹੈ। ਸਪੀਕਰ ਸਾਹਿਬ, ਤੁਸੀਂ ਹੈਰਾਨ ਹੋਵੋਗੇ ਕਿ ਇਸ ਵੇਲੇ ਜਿਹੜੀ ਇਲੈਕਟਰਿਸਿਟੀ ਅਵੇਲੇਬਲ ਹੈ ਸਾਡੇ ਕੋਲ ਹੈ ਉਹ ਹੈ 210 ਮੈਗਾਵਾਟ ਜਿਸਦੇ ਅਗੇਨਸਟ ਅਸੀਂ 410 ਮੈਗਾਵਾਟ ਦੇ ਕਨੈਕਸ਼ਨਜ਼ ਦਿਤੇ ਹੋਏ ਹਨ। ਸਾਡੀ ਡੀਮਾਂਡ 410 ਦੀ ਹੈ ਤੇ ਸਾਨੂੰ ਜਿਹੜੀ ਮਿਲਦੀ ਹੈ, ਉਹ ਹੈ 210, ਬਾਕੀ ਦੀ

[ਵਿੱਤ ਮੰਤਰੀ]

ਜਿਹੜੀ ਬਿਜਲੀ ਹੈ, ਉਹ ਸਾਰੀ ਦੀ ਸਾਰੀ ਦਿਲੀ ਨੂੰ ਚਲੀ ਜਾਂਦੀ ਹੈ ਜਾਂ ਫਰਟੈਲਾਈਜ਼ਰ ਫ਼ੈਕਟਰੀ ਨੂੰ ਦਿਤੀ ਜਾਂਦੀ ਹੈ । ਮੈਂ ਕਹਿਣਾ ਚਾਹੁੰਦਾ ਹਾਂ ਕਿ ਇਸ ਸ਼ਾਰਟੇਜ ਨੂੰ ਮੁੱਖ ਰਖਦੇ ਹੋਇਆਂ ਸਾਡੇ ਚੀਫ਼ ਮਨਿਸਟਰ ਸਾਹਿਬ ਅਤੇ ਸਰਦਾਰ ਸੋਹਣ ਸਿੰਘ ਬਾਸੀ ਦੀ ਲੀਡਰ ਸ਼ਿਪ ਥਲੇ ਬੜੀਆਂ ਅੱਛੀਆਂ ਅੱਛੀਆਂ ਸਕੀਮਾਂ ਬਣਾਈਆਂ ਹਨ, ਉਸ ਦੀ ਅਪਰੂਵਲ ਸੈਂਟਰਲ ਵਾਟਰ ਪਾਵਰ ਕਮਿਸ਼ਨ ਨੇ ਅਜੇ ਤਕ ਨਹੀਂ ਦਿਤੀ ਇਸ ਗਲ ਦੇ ਬਾਵਜੂਦ ਵੀ ਸਾਡੇ ਚੀਫ਼ ਮਨਿਸਟਰ ਸਾਹਿਬ ਨੇ ਥਰਮਲ ਪਲਾਂਟ ਦਾ ਸਟੋਨ ਰਖ ਕੇ ਕੰਮ ਸ਼ੁਰੂ ਕਰ ਦਿਤਾ ਹੈ, ਕਿਉਂਕਿ ਇਸ ਵਿਚ ਪੰਜਾਬ ਦੇ ਲੋਕਾਂ ਦਾ ਹਿਤ ਸੀ । ਅਸੀਂ ਪੰਜਾਬ ਦੀ ਜਨਤਾ ਦੀ ਭਲਾਈ ਲਈ ਕਈ ਸਕੀਮਾਂ ਬਣਾਈਆਂ ਹਨ । ਯੂ. ਬੀ. ਡੀ. ਸੀ. ਦੀ ਸਕੀਮ ਚਾਲੂ ਕੀਤੀ ਹੈ । ਕੋਟਾ ਪਾਵਰ ਹਾਊਸ ਰਾਜਿਸਥਾਨ ਵਿਚ ਬਣ ਰਿਹਾ ਹੈ ਅਤੇ ਸਾਨੂੰ ਉਥੋਂ ਵੀ 100 ਮੈਗਾਵਾਟ ਬਿਜਲੀ ਮਿਲਣੀ ਹੈ । ਅਸੀਂ ਪੂਰੀ ਕੋਸ਼ਿਸ਼ ਕਰ ਰਹੇ ਹਾਂ ਕਿ ਜਿਹੜੀ ਪਾਣੀ ਦੀ ਕਮੀ ਬਿਜਲੀ ਕਾਰਨ ਹੈ ਉਸ ਨੂੰ ਛੇਤੀ ਤੋਂ ਛੇਤੀ ਪੂਰਾ ਕੀਤਾ ਜਾਵੇ ਅਤੇ ਜਿਹੜੀਆਂ ਮੁਸ਼ਕਲਾਂ ਸਾਡੇ ਸਾਹਮਣੇ ਆਉਂਦੀਆਂ ਹਨ, ਉਨ੍ਹਾਂ ਨੂੰ ਦੂਰ ਕੀਤਾ ਜਾਏ । ਮੈਂ ਇਕ ਵਾਰੀ ਫਿਰ ਰੀਪੀਟ ਕਰਦਾ ਹਾਂ ਕਿ ਇਹ ਜਿਹੜੀ ਕਮੀਂ ਰਹਿ ਗਈ ਸੀ, ਇਸ ਦੀ ਜ਼ਿਮੇਵਾਰੀ ਉਨ੍ਹਾਂ ਲੋਕਾਂ ਤੇ ਜ਼ਿਆਦਾ ਹੈ ਜਿਹੜੇ ਉਨ੍ਹਾਂ ਬੈਂਚਾਂ ਤੇ ਬੈਠੇ ਹਨ ਚਾਹੇ ਮੈਂ ਵੀ ਉਸ ਵੇਲੇ ਉਧਰ ਹੀ ਸੀ, ਇਸਦੀ ਸਾਰੀ ਜ਼ਿਮੇਵਾਰੀ ਸਾਡੇ ਸਾਰਿਆਂ ਤੇ ਆਉਂਦੀ ਹੈ । (ਵਿਘਨ)

ਸਪੀਕਰ ਸਾਹਿਬ, ਸਰਦਾਰ ਉਮਰਾਉ ਸਿੰਘ ਨੇ ਫ਼ੌਰੈਸਟ ਬਾਰੇ ਜ਼ਿਕਰ ਕੀਤਾ ਹੈ, ਮੈਂ ਉਹ ਸੁਣ ਕੇ ਬੜਾ ਹੈਰਾਨ ਹੋਇਆ ਹਾਂ । ਮੈਂ ਸਮਝਦਾ ਸੀ ਕਿ ਸਰਦਾਰ ਉਮਰਾਉ ਸਿੰਘ ਹੋਰੀਂ ਬੜੇ ਚੰਗੇ ਫਾਰਮਰ ਹਨ ਅਤੇ ਪਿੰਡਾਂ ਵਿਚ ਰਹਿਣ ਵਾਲੇ ਹਨ, ਪਰ ਉਨ੍ਹਾਂ ਨੂੰ ਫ਼ੌਰੈਸਟ ਬਾਰੇ ਕੋਈ ਪਤਾ ਤਕ ਹੀ ਨਹੀਂ । ਉਹ ਕਹਿੰਦੇ ਹਨ ਕਿ ਕਿਹੜਾ ਸੀਜ਼ਨ ਹੈ ਦਰਖਤ ਲਾਉਣ ਦਾ । ਮੈਂ ਸਪੀਕਰ ਸਾਹਿਬ, ਤੁਹਾਡੇ ਰਾਹੀਂ ਉਨ੍ਹਾਂ ਨੂੰ ਦਸਣਾ ਚਾਹੁੰਦਾ ਹਾਂ ਕਿ ਫ਼ੌਰੈਸਟਸ ਲਈ ਸਾਡੇ ਕੰਟਰੀ ਵਿਚ ਸਪਰਿੰਗ ਸੀਜ਼ਨ ਬਹੁਤ ਹੀ ਅਹਮੀਅਤ ਰਖਦਾ ਹੈ । ਅਸੀਂ ਸਪਰਿੰਗ ਸੀਜ਼ਨ ਵਿਚ ਹੀ ਇਹ ਪੈਸਾ ਲਗਾਇਆ ਹੈ ਅਤੇ ਇਸੇ ਸੀਜ਼ਨ ਵਿਚ ਹੀ ਪਲਾਂਟੇਸ਼ਨ ਕੀਤੀ ਗਈ ਹੈ । ਇਥੇ ਮੇਰੇ ਕੁਝ ਦੋਸਤਾਂ ਨੇ ਜ਼ਿਕਰ ਕੀਤਾ ਹੈ ਕਿ ਫ਼ੌਰੈਸਟ ਵਿਚ ਕੋਈ ਹੇਰਾ ਫੇਰੀ ਹੋਈ ਹੈ ਅਤੇ ਉਨ੍ਹਾਂ ਨੇ ਜ਼ਿਕਰ ਕੀਤਾ ਹੈ ਕਿ ਰੋਪੜ ਜ਼ਿਲੇ ਵਿਚ ਕੁਝ ਦਰਖ਼ਤ ਨੀਲਾਮ ਕੀਤੇ ਗਏ ਹਨ ਅਤੇ ਉਨ੍ਹਾਂ ਵਿਚ ਬਹੁਤ ਗੜਬੜ ਕੀਤੀ ਗਈ ਹੈ । ਮੈਂ, ਸਪੀਕਰ ਸਾਹਿਬ, ਉਨ੍ਹਾਂ ਦੋਸਤਾਂ ਨੂੰ, ਤੁਹਾਡੇ ਰਾਹੀਂ ਦਸਣਾ ਚਾਹੁੰਦਾ ਹਾਂ ਕਿ ਉਹ ਜਿਹੜੇ ਜੰਗਲਾਤ ਸਨ ਉਹ ਫੌਰੈਸਟ ਡਿਪਾਰਟ-ਮੈਂਟ ਦੇ ਕੋਲ ਨਹੀਂ ਹਨ । ਉਹ ਉਸ ਵੇਲੇ ਇਕ ਕੋਆਪ੍ਰੇਟਿਵ ਸੋਸਾਇਟੀ ਸੀ ਉਨ੍ਹਾਂ ਦੇ ਕੋਲ ਹੀ ਸਨ ਅਤੇ ਉਸ ਨੇ ਹੀ ਨੀਲਾਮੀ ਕੀਤੀ ਸੀ । ਉਸ ਦੇ ਖ਼ਿਲਾਫ਼ ਸਾਡੇ ਕੋਲ ਕਈ ਸ਼ਿਕਾਇਤਾਂ ਆਈਆਂ ਅਤੇ ਅਸੀਂ ਉਹ ਮਾਮਲਾ ਵਿਜੀਲੈਂਸ ਡਿਪਾਰਟਮੈਂਟ ਨੂੰ ਇਨਕੁਆਰੀ ਕਰਾਉਣ ਲਈ ਭੇਜਿਆ ਹੋਇਆ ਹੈ । ਅਤੇ ਉਸ ਦੀ ਇਨਕੁਆਰੀ ਰਿਪੋਰਟ ਆ ਜਾਣ ਤੋਂ ਬਾਅਦ ਹੀ ਕੋਈ ਐਕਸ਼ਨ ਲਿਆ ਜਾ ਸਕੇਗਾ । ਅਗਰ ਹਾਊਸ ਦੇ ਮੈਂਬਰ ਸਹਿਬਾਨ ਚਾਹੁਨਗੇ ਤਾਂ ਵਿਜੀਲੈਂਸ ਡਿਪਾਰਟਮੈਂਟ ਦੀ ਇਨਕੁਆਇਰੀ ਦੀ ਰਿਪੋਟ ਇਥੇ ਹਾਊਸ ਦੀ ਟੇਬਲ ਤੇ ਰੱਖ ਦਿਤੀ ਜਾਏਗੀ।

(ਵਿਘਨ)

**चौधरी बलबीर सिंह** : स्पीकर साहिब, मैं यह पूछना चाहता हूं कि क्या यह उस अर्से तक जंगलात की कटिंग को बन्द करने के लिये तैयार हैं ? क्योंकि अगर यह बन्द न की जाये तो इन्कवायरी का कोई फ़ायदा न होगा। (विघन)

**ਵਿੱਤ ਮੰਤਰੀ** : ਇਸ ਤੇ ਵਿਚਾਰ ਕਰ ਲਵਾਂਗੇ ।

ਸਪੀਕਰ ਸਾਹਿਬ, ਮੈਂ ਅਰਜ਼ ਕਰਨਾ ਚਾਹੁੰਦਾ ਹਾਂ ਕਿ ਸਰਦਾਰ ਉਮਰਾਉ ਸਿੰਘ ਹੋਰੀਂ ਕਹਿੰਦੇ ਹਨ ਕਿ ਕੁਲੂ, ਕਾਂਗੜਾ ਲਾਹੌਲ ਸਪਿਤੀ ਆਦਿ ਦੇ ਜਿਹੜੇ ਜੰਗਲਾਤ ਵਾਸਤੇ ਅੱਛੇ ਇਲਾਕੇ ਸਨ, ਉਹ ਪੰਜਾਬ ਵਿਚੋਂ ਚਲੇ ਗਏ । ਮੈਂ ਕਹਿਣਾ ਚਾਹੁੰਦਾ ਹਾਂ ਕਿ ਉਹ ਕਿਸ ਨੇ ਬਾਹਰ ਕੱਢੇ । (ਵਿਘਨ) ਉਹ ਇਸ ਕਾਂਗਰਸ ਦੀ ਸਰਕਾਰ ਨੇ ਕੱਢੇ । (ਵਿਘਨ) ਠੀਕ ਹੈ ਮੈਂ ਵੀ ਉਸ ਵਕਤ ਕਾਂਗਰੇਸ ਪਾਰਟੀ ਵਿਚ ਸੀ । (ਵਿਘਨ) ਮੈਂ ਅਰਜ਼ ਕਰਾਂ ਕਿ ਜਦੋਂ ਅਸੀਂ ਇਸ ਕਿਸਮ ਦਾ ਕੋਈ ਮੈਮੋਰੈਂਡਮ ਤਿਆਰ ਕਰਦੇ ਸੀ ਤਾਂ ਇਹ ਜਿਹੜੇ ਮੇਰੇ ਸਾਥੀ ਉਧਰੋਂ ਹੁਣ ਬੋਲਦੇ ਹਨ, ਸਿਰੇ ਨਹੀਂ ਸਨ ਲਗਣ ਦਿੰਦੇ । ਜਦੋਂ ਪਾਰਲੀਮੈਂਟ ਕਮਿਸ਼ਨ ਬਣਿਆ ਅਤੇ ਜਿਸਦੇ ਸਰਦਾਰ ਹੁਕਮ ਸਿੰਘ ਹੋਰੀਂ ਚੇਅਰਮੈਨ ਸਨ ਅਤੇ ਇਹ ਫ਼ੈਸਲਾ ਹੋਇਆ ਕਿ ਇਹ ਸਾਰੇ ਇਲਾਕੇ ਹਿਮਾਚਲ ਵਿਚ ਚਲੇ ਜਾਣ । ਹਰੀਆਣੇ ਵਾਲੇ ਕੁਝ ਹੋਰ ਕਹਿੰਦੇ ਸਨ ਅਤੇ ਹਿਮਾਚਲ ਵਾਲਾ ਕੇ ਕੁਝ ਹੋਰ ਕਹਿੰਦੇ ਸਨ । ਇਸ ਤਰ੍ਹਾਂ ਇਹ ਸਾਰਾ ਕਾਂਗਰਸ ਦੀਆਂ ਨੀਤੀਆਂ ਦਾ ਨਤੀਜਾ ਸੀ ਕਿ ਲੋਕਾਂ ਨੇ ਫਿਰਕੇਦਾਰਾਨਾ ਤੌਰ ਤੇ ਸੋਚਣਾ ਸ਼ੁਰੂ ਕਰ ਦਿਤਾ ਸੀ । (ਵਿਘਨ) ਮੈਂ, ਸਪੀਕਰ ਸਾਹਿਬ, ਇਹ ਕਹਿਣਾ ਚਾਹੁੰਦਾ ਹਾਂ ਕਿ ਪੰਜਾਬ ਵਿਚ ਕੋਈ ਮਾਇਨਾਰਟੀ ਕਮਿਊਨਿਟੀ ਨਹੀਂ ਹੈ ਅਤੇ ਹਿੰਦੂ ਸਿਖ ਅਤੇ ਦੂਜੇ ਜਿੰਨੇ ਵੀ ਸਾਥੀ ਇਥੇ ਰਹਿ ਰਹੇ ਹਨ, ਉਹ ਸਭ ਭਰਾ ਭਰਾ ਹਨ । (ਵਿਘਨ) ਉਹ ਜਿਹੜੇ ਸਾਰੇ ਇਥੇ ਰਹਿ ਰਹੇ ਹਨ ਉਹ ਪੰਜਾਬੀ ਹਨ ਅਤੇ ਨਾਲ ਦੀ ਨਾਲ ਉਹ ਹਿੰਦੁਸਤਾਨੀ ਹਨ । (ਵਿਘਨ)

ਸਪੀਕਰ ਸਾਹਿਬ, ਇਸ ਗੱਲ ਵਿਚ ਕੋਈ ਸ਼ੱਕ ਨਹੀਂ ਹੈ ਕਿ ਇਥੇ ਜਿਹੜਾ ਮਿਸਚੀਵੀਅਸ ਐਲੀਮੈਂਟ ਹੈ ਉਹ ਹਿੰਦੂ ਸਿੱਖ ਵਿਚ ਝਗੜਾ ਪੈਦਾ ਕਰਨ ਦੀ ਕੋਸ਼ਿਸ਼ ਕਰ ਰਿਹਾ ਹੈ, ਪਰ ਜਿਹੜੇ ਹਾਲਾਤ ਅਜ ਤੋਂ 3-4 ਸਾਲ ਪਹਿਲੇ ਸੀ ਅਸੀਂ ਉਹੀ ਹਾਲਾਤ ਦੋਬਾਰਾ ਕਰੀਏਟ ਕਰਨ ਦੀ ਕੋਸ਼ਿਸ਼ ਕਰ ਰਹੇ ਹਾਂ । ਮੈਂ ਅਰਜ਼ ਕਰਾਂ ਕਿ ਸਾਡੇ ਚੀਫ ਮਨਿਸਟਰ ਸਾਹਿਬ ਦੀ ਲੀਡਰਸ਼ਿਪ ਵਿਚ ਕਦੇ ਕੋਈ ਐਸੀ ਕਮਯੂਨਲ ਗੱਲ ਨਹੀਂ ਹੋਵੇਗੀ ਅਤੇ ਨਾ ਹੀ ਕਦੇ ਹੋਈ ਹੈ । (ਵਿਘਨ)

ਮੈਂ, ਸਪੀਕਰ ਸਾਹਿਬ, ਅਰਜ਼ ਕਰਾਂ ਕਿ ਗਾਂਧੀ ਜੇਅੰਤੀ ਮਨਾਈ ਜਾ ਰਹੀ ਹੋਵੇ ਅਤੇ ਉਨ੍ਹਾਂ ਦੀ ਜਨਮ ਭੂਮੀ ਅਲਾਹਬਾਦ ਵਿਚ ਹਿੰਦੂ ਮੁਸਲਿਮ ਝਗੜੇ ਫਸਾਦ ਕੀਤੇ ਜਾਣ, ਕਿੰਨੀ ਸ਼ਰਮਨਾਕ ਗੱਲ ਹੈ । (ਵਿਘਨ) ਅਸੀਂ ਦਿੱਲੀ ਵਿਚ ਗਏ ਉਨ੍ਹਾਂ ਨੇ ਸਾਰੇ ਵਾਕਿਆਤ ਸਾਨੂੰ ਦਸੇ । ਸਾਨੂੰ ਇਕ ਦਰਦਨਾਕ ਘਟਨਾ ਸੁਣਾਈ ਗਈ ਕਿ ਇਕ ਮੁਸਲਮਾਨ ਨਵਾਂ ਜੋੜਾ ਜਿਹੜਾ ਸ਼ਾਦੀ ਕਰਾ ਕੇ ਇਕ ਟਾਂਗੇ ਵਿਚ ਆ ਰਿਹਾ ਸੀ, ਉਨ੍ਹਾਂ ਨੂੰ ਟਾਂਗੇ ਤੋਂ ਉਤਾਰ ਕੇ ਮਾਰ ਦਿਤਾ ਗਿਆ । ਕਿੰਨਾ ਸ਼ੇਮਫੁਲ ਇਹ ਐਕਟ ਹੈ । ਇਹ ਐਕਸ਼ਨ ਉਥੇ ਹੋਏ ਜਿਥੇ ਕਾਂਗਰਸ ਦੀਆਂ ਸਰਕਾਰਾਂ ਹਨ । (ਵਿਘਨ) ਦੂਸਰੀ ਤਰਫ ਤੁਸੀਂ ਇਧਰ ਵੇਖੋ ਕਿ ਇਥੇ ਪੰਜਾਬ ਵਿਚ ਹਿੰਦੂ, ਸਿੱਖ, ਮੁਸਲਮਾਨ ਵਸਦੇ ਹਨ, ਪਰ ਕਦੇ ਐਸੇ ਹਾਲਤ ਪੈਦਾ ਨਹੀਂ ਹੋਣ ਦਿਤੇ, ਹਾਲਾਂਕਿ ਇਥੇ ਵੀ ਪੰਜਾਬ ਵਿਚ ਟੈਨਸ਼ਨ ਚਲ ਰਹੀ ਸੀ, ਪਰ ਸਾਡੀ ਸਰਕਾਰ ਨੇ ਪੂਰਾ ਅਮਨ ਕਾਇਮ ਰੱਖਿਆ ।

[ਵਿੱਤ ਮੰਤਰੀ ]

ਦੂਸਰੇ ਪਾਸੇ ਜਦੋਂ ਬੰਬਈ ਵਿਚ ਟੈਨਸ਼ਨ ਪੈਦਾ ਹੋਈ ਤਾਂ ਉਥੇ ਕਿਤਨੇ ਜ਼ੁਲਮ ਕੀਤੇ ਗਏ । ਉਥੇ ਔਰਤਾਂ ਨੂੰ ਮਾਰਿਆ ਗਿਆ ਅਤੇ ਉਨ੍ਹਾਂ ਦੀ ਬੇ-ਹੁਰਮਤੀ ਕੀਤੀ ਗਈ । ਲੇਕਿਨ ਇਸ ਕਿਸਮ ਦੀ ਕੋਈ ਇਥੇ ਵਾਰਦਾਤ ਨਹੀਂ ਹੋਣ ਦਿਤੀ ਗਈ ! ਇਹ ਚੀਜ਼ਾਂ ਉਥੇ ਹੋਈਆਂ ਹਨ, ਜਿਥੇ ਕਾਂਗਰੇਸ ਪਾਰਟੀ ਦੀਆਂ ਸਰਕਾਰਾਂ ਸਨ ।

ਇਸ ਦੇ ਨਾਲ ਹੀ, ਸਪੀਕਰ ਸਾਹਿਬ, ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਅਗਰ ਇਥੇ ਕੋਈ ਵੀ ਮਿਸਚੀਵੀਅਸ ਐਲੀਮੈਂਟ, ਕੋਈ ਸ਼ਰਾਰਤ ਕਰਨ ਦੀ ਕੋਸ਼ਿਸ਼ ਕਰੇਗਾ, ਤਾਂ ਅਸੀਂ ਉਸ ਨੂੰ ਸਟਰੌਂਗਲੀ ਦਬਾ ਦਿਆਂਗੇ । (ਵਿਘਨ)

**Mr. Speaker** : I will now apply guillotine.

**Mr. Speaker** : Question is :—

That the Punjab Appropriation Bill be taken into consideration at once.

*The Motion was carried*

**Mr. Speaker** : The House will now proceed to consider the Bill Clause by Clause.

**Voices** : Sir, all the Clauses may be put to the vote of the House together.

**Mr. Speaker** : Is it the sense of the House that all the Clauses of the Bill be put to the vote of the House together ?

**Voices** : Yes, Yes.

CLAUSE 2, CLAUSE 3, SCHEDULE AND CLAUSE 1

**Mr. Speaker** : Question is :—

That Clause 2, Clause 3, Schedule and Clause 1 stand part of the Bill.

*The Motion was carried*

TITLE

**Mr. Speaker** : Question is that Title be the Title of the Bill.

*The Motion was carried.*

**Mr. Speaker** : Question is :—

That the Punjab Appropriation Bill be passed.

*The Motion was carried*

12.59 p. m.

**Mr. Speaker** : The House stands adjourned till 9.00 a. m. on Wednesday, the 4th March, 1970.

(*The House then adjourned till 9.00 a. m. on Wednesday, the 4th March, 1970.*)

1891—25-9-70—275+3—Pb. Govt. Press, Patiala.

# PUNJAB VIDHAN SABHA

## DEBATES

4th March, 1970

Vol. I—No. 9

## OFFICIAL REPORT

CONTENTS

Wednesday, the 4th March, 1970



**Punjab Vidhan Sabha Secretariat, Chandigarh.**

**Price : Rs.** 4.50

# ERRATA

TO

PUNJAB VIDHAN SABHA DEBATES

DATED THE 4TH MARCH, 1970

VOL. I-NO. 9

| Read | For | Page | Line |
|---|---|---|---|
| Therefor | Therefore | (9)3 | 10 |
| issued | issded | (9)5 | 5 |
| hold | held | (9)9 | 15 |
| recommendation | aceommodetion | (9)14 | 12th & 20th from below |
| ਮੁਤਾਲਿਕ | ਪੁਤਾਂਨਿਕ | (9)21 | 4 |
| Vigilance | Vigileuce | (9)22 | 5,17 |
| finalised | finalished | (9)23 | 4th from below |
| Promoters | Promotors | (9)23 | 7th from below |
| import | improt | (9)25 | 6th from below |
| cent | cont | (9)28 | 12 |
| Mayour | Aayour | (9)18 | 18 |
| Modern | Orderon | (9)31 | 2nd from below |
| Radio | Redio | (9)39 | 15th from below |
| ਮੰਤਰੀ | ਮੰਤਹੀ | (9)38 | 1 |
| percolation | perolation | (9)58 | 16th from below |
| construction | coustruction | (9)59 | 15 |
| ਬਜਟ ਤਿਆਰ ਕਰਨ ਦੇ ਗੁਣਾ | ਬਜਟ ਕਰਨ ਦੇ ਗੁਣਾਂ ਤਿਆਰ | (9)70 | last |
| ਬਾਕੀ | ਖਾਕੀ | (9)75 | 7 |
| (4th March, 1970) | (4th Karch, 1960 | (9)83 | Heading |
| ਅੰਮ੍ਰਿਤਸਰ | ਅੰਮ੍ਰਿਤਤਰ | (9)84 | 16th from below |
| ਜ਼ਿਲ੍ਹਿਆਂ | ਜ਼ਿਲ੍ਹਿਆਂ | (9)85 | 4 |
| ਪਲਾਂਟ ਲਗਾਉਣਾ | ਧਲਾਂਟਾਂ ਲਗਾਉਣ | (9)10 | 10th from below |

## PUNJAB VIDHAN SABHA

Wednesday, the 4th March, 1970

*The Vidhan Sabha met in the Hall of the Vidhan Bhavan, Sector 1, Chandigarh, at 9.00 a.m. of the Clock. Mr. Speaker (Sardar Darbara Singh) in the Chair.*

---

## STARRED QUESTIONS AND ANSWERS

**Representation against the working of V. J. Hospital.**

*1046. **Comrade Dana Ram**: Will the Minister of State for Industries and Health with reference to the reply to starred question No. 806 included in the list of starred question for 27th October, 1969 be pleased to state whether the Health Department has since submitted any report, if so a copy thereof be laid on the table of the House ?

**ਸਰਦਾਰ ਰਵੇਲ ਸਿੰਘ :**

ਜੀ ਹਾਂ । ਇਸ ਜਾਂਚ ਪੜਤਾਲ ਵਿੱਚ ਕੋਈ ਵਿਸ਼ੇਸ਼ ਦੋਸ਼ ਸਾਬਤ ਨਹੀਂ ਹੋਏ ਹਨ । ਕੇਵਲ ਕੁਝ ਪ੍ਰਬੰਧਕੀ ਊਣਤਾਈਆਂ ਹਨ, ਉਹ ਵੀ ਇਸ ਕਰਕੇ ਕਿ ਇਸ ਹਸਪਤਾਲ ਦਾ ਮੈਡੀਕਲ ਸੁਪਰਡੰਟ ਇਕ ਪ੍ਰੋਫੈਸਰ ਹੈ ਜਿਸ ਨੂੰ ਕਿ ਮੈਡੀਕਲ ਸੁਪਰਡੰਟ ਵੀ. ਜੇ. ਹਸਪਤਾਲ ਦਾ ਵਾਧੂ ਕੰਮ ਦਿੱਤਾ ਗਿਆ ਹੈ । ਇਨ੍ਹਾਂ ਊਣਤਾਈਆਂ ਨੂੰ ਦੂਰ ਕਰਨ ਅਤੇ ਪ੍ਰਸ਼ਾਸ਼ਕੀ ਪ੍ਰਬੰਧ ਮਜ਼ਬੂਤ ਕਰਨ ਲਈ ਸਰਕਾਰ ਨੇ ਇਸ ਹਸਪਤਾਲ ਲਈ ਇਕ ਮੁੱਖ ਮੈਡੀਕਲ ਅਫ਼ਸਰ ਦੇ ਦਰਜੇ ਦਾ ਡਾਕਟਰ ਜਨਰਲ ਕੇਡਰ ਵਿਚੋਂ ਹੋਲ ਟਾਈਮ ਮੈਡੀਕਲ ਸੁਪਰਡੰਟ ਨਿਯੁਕਤ ਕਰਨ ਦਾ ਫ਼ੈਸਲਾ ਕਰ ਦਿੱਤਾ ਹੈ । ਇਹ ਡਾਕਟਰ ਛੇਤੀ ਹੀ ਇਸ ਆਸਾਮੀ ਦਾ ਚਾਰਜ ਸੰਭਾਲ ਲਵੇਗਾ ।

ਰਿਪੋਰਟ ਵਿਭਾਗੀ ਪੜਤਾਲੀਆ ਰਿਪੋਰਟ ਹੈ ਜਿਸ ਨੂੰ ਇਸ ਸਮੇਂ ਸਦਨ ਸਾਹਮਣੇ ਪੇਸ਼ ਕਰਨਾ ਲੋਕ ਹਿਤ ਵਿਚ ਨਹੀਂ ਹੋਵੇਗਾ ।

**ਕਾਮਰੇਡ ਸਤਪਾਲ ਡਾਂਗ :** ਕੀ ਇਹ ਹਕੀਕਤ ਹੈ ਕਿ ਕੋਈ ਦੋਸ਼ ਸਾਬਤ ਨਹੀਂ ਹੋਇਆ ? ਦੋਸ਼ ਇਹ ਸੀ ਕਿ ਇਸ ਹਸਪਤਾਲ ਦੀਆਂ ਹਜ਼ਾਰਾਂ ਰੁਪਏ ਦੀਆਂ ਦਵਾਈਆਂ ਬਾਹਰ ਵਿਕ ਰਹੀਆਂ ਹਨ । ਇਸ ਤਰ੍ਹਾਂ ਕਰਪਸ਼ਨ ਹੁੰਦੀ ਹੈ । ਕੀ ਇਹ ਠੀਕ ਹੈ ਕਿ ਅਜ ਤੋਂ ਕੁਝ ਦਿਨ ਪਹਿਲਾਂ ਮਹਿਕਮੇ ਦੇ ਡਿਪਟੀ ਡਾਇਰੈਕਟਰ ਨੇ ਛਾਪਾ ਮਾਰਿਆ ਅਤੇ ਹਸਪਤਾਲ ਦੇ ਸਟਾਕ ਵਿਚੋਂ ਹਜ਼ਾਰਾਂ ਰੁਪਏ ਦੀਆਂ ਦਵਾਈਆਂ ਘਟ ਨਿਕਲੀਆਂ ?

**ਰਾਜ ਮੰਤਰੀ :** ਸਟਾਕ ਵਿਚੋਂ ਘਟ ਦਵਾਈਆਂ ਨਿਕਲਣ ਦੀ ਇਤਲਾਹ ਮੈਨੂੰ ਨਹੀਂ ਹੈ, ਕੈਮਿਸਟਾਂ ਤੋਂ ਜ਼ਰੂਰ ਦਵਾਈਆਂ ਫੜੀਆਂ ਗਈਆਂ ਹਨ ।

**ਕਾਮਰੇਡ ਸਤਪਾਲ ਡਾਂਗ :** ਮਹਿਕਮੇ ਦਾ ਡਿਪਟੀ ਡਾਇਰੈਕਟਰ ਛਾਪਾ ਮਾਰਕੇ ਕੈਮਿਸਟ ਦੀ ਦੁਕਾਨ ਤੋਂ ਮੋਹਰ ਲਗੀਆਂ ਦਵਾਈਆਂ ਪਕੜ ਲਏ ਅਤੇ ਮਿਨਿਸਟਰ ਸਾਹਿਬ ਆਪ ਵੀ ਇਕ ਵਾਰ ਮੋਹਰ ਵਾਲੀਆਂ ਦਵਾਈਆਂ ਪਕੜ ਲੈਣ ਅਤੇ ਫਿਰ ਅਸੈਂਬਲੀ ਵਿਚ ਕਹਿਣ ਕਿ ਕੋਈ ਗੜਬੜ ਸਾਬਤ ਨਹੀਂ ਹੋਈ, ਇਹ ਗੱਲ ਸਮਝਾ ਦੇਣ, ਕਿਵੇਂ ਠੀਕ ਹੈ ?

**ਰਾਜ ਮੰਤਰੀ :** ਕਿਸ ਨੇ ਚੋਰੀ ਕੀਤੀ ਇਹ ਲੋਕੇਟ ਕਰਨਾ ਮੁਸ਼ਕਿਲ ਹੈ । ਮੈਂ ਅਰਜ਼ ਕੀਤੀ ਹੈ ਕਿ ਮੈਡੀਕਲ ਸੁਪਰਡੰਟ ਦੋਵੇਂ ਜਗ੍ਹਾਂ ਕੰਮ ਕਰਦੇ ਸਨ ਜਿਸ ਕਰਕੇ ਪਰਬੰਧ ਵਲ ਜ਼ਰੂਰੀ ਧਿਆਨ ਨਹੀਂ ਦਿਤਾ ਜਾ ਸਕਿਆ । ਹੁਣ ਆਰਡਰ ਕਰ ਦਿਤੇ ਗਏ ਹਨ ਕਿ ਪੂਰੇ ਟਾਇਮ ਦਾ ਮੈਡੀਕਲ ਸੁਪਰਡੰਟ ਲਗਾ ਦਿਤਾ ਜਾਵੇ ।

**ਸਰਦਾਰ ਕਿਰਪਾਲ ਸਿੰਘ :** ਹੁਣ ਤਾਂ ਆਰਡਰ ਕਰ ਦਿਤੇ ਗਏ ਹਨ ਪਰ ਜੋ ਪਿਛੇ ਹੋਇਆ ਹੈ ਉਸ ਲਈ ਤਾਂ ਉਹੀ ਜ਼ਿੰਮੇਦਾਰ ਹੈ ਜਿਸ ਦਾ ਓਵਰ ਆਲ ਚਾਰਜ ਸੀ ਭਾਵੇਂ ਦੋਵੇਂ ਥਾਂ ਕੰਮ ਕਰਦਾ ਸੀ । ਉਥੇ ਇੰਨੀ ਜ਼ਿਆਦਾ ਕੁਰਪਸ਼ਨ ਹੋ ਰਹੀ ਹੋਵੇ ਅਤੇ ਉਸ ਨੂੰ ਡਿਪਾਰਟਮੈਂਟ ਇਕ ਆਮ ਵਾਕਾ ਸਮਝੇ, ਕੀ ਇਸ ਨੂੰ ਠੀਕ ਰਵੱਈਆ ਕਿਹਾ ਜਾ ਸਕਦਾ ਹੈ ?

**ਰਾਜ ਮੰਤਰੀ :** ਜਿਹੜੀ ਗਲ ਸਾਬਤ ਹੋਵੇਗੀ ਉਸ ਤੇ ਜ਼ਰੂਰ ਐਕਸ਼ਨ ਲਿਆ ਜਾਵੇਗਾ ।

**ਡਾ. ਅਮੀਰ ਸਿੰਘ ਕਲਕਟ :** ਜੋ ਹਸਪਤਾਲਾਂ ਦੀਆਂ ਦਵਾਈਆਂ ਬਾਹਰ ਵੇਚਣ ਦੀ ਬੀਮਾਰੀ ਆਮ ਹਸਪਤਾਲਾਂ ਵਿਚ ਪਈ ਹੋਈ ਹੈ ਇਸ ਨੂੰ ਰੋਕਣ ਲਈ ਕੀ ਕੀਤਾ ਜਾ ਰਿਹਾ ਹੈ ?

**ਰਾਜ ਮੰਤਰੀ :** ਇਸ ਦਾ ਪਰਬੰਧ ਪਹਿਲਾਂ ਹੀ ਕੀਤਾ ਜਾ ਰਿਹਾ ਹੈ ।

**ਸਰਦਾਰ ਦਲੀਪ ਸਿੰਘ ਪਾਧੀ :** ਇਨ੍ਹਾਂ ਨੇ ਕਿਹਾ ਕਿ ਪਰਬੰਧ ਕੀਤਾ ਜਾ ਰਿਹਾ ਹੈ । ਮੈਂ ਜਾਣਨਾ ਚਾਹੁੰਦਾ ਹਾਂ ਕਿ ਦਵਾਈਆਂ ਦੇ ਨਾਜਾਇਜ਼ ਵੇਚਣ ਨੂੰ ਰੋਕਣ ਲਈ ਕੀ ਪਰਬੰਧ ਕੀਤਾ ਜਾ ਰਿਹਾ ਹੈ ?

**ਰਾਜ ਮੰਤਰੀ :** ਦਵਾਈਆਂ ਤੇ ਮੋਹਰਾਂ ਲਾਈਆਂ ਜਾ ਰਹੀਆਂ ਹਨ । ਜਿਥੇ ਨਹੀਂ ਲਗੀਆਂ ਉਨ੍ਹਾਂ ਦੀ ਚੈਕਿੰਗ ਕੀਤੀ ਜਾ ਰਹੀ ਹੈ । ਕੈਮਿਸਟਾਂ ਦੀਆਂ ਦੁਕਾਨਾਂ ਤੇ ਛਾਪੇ ਮਾਰੇ ਗਏ ਹਨ ਅਤੇ ਐਕਸ਼ਨ ਲਿਆ ਜਾ ਰਿਹਾ ਹੈ । ਇਕ ਹੋਰ ਵੀ ਤਜਵੀਜ਼ ਹੈ ਲੇਕਿਨ ਜਦ ਤਕ ਉਹ ਮੈਚਉਰ ਨਹੀਂ ਹੋ ਜਾਂਦੀ ਮੈਂ ਹਾਊਸ ਵਿਚ ਦਸਣੀ ਠੀਕ ਨਹੀਂ ਸਮਝਦਾ ।

---

## REPUBLIC DAY CELEBRATIONS AT PATIALA.

* 1300 1. **Chaudhri Sunder Singh**
2. **Sardar Sarup Singh**
3. **Sardar Gurbanta Singh** :—Will the Chief Minister be pleased to state :--

(a) whether it is a fact that an announcement was made by the authorities at Patiala to the effect that the Flag hoisting ceremony in connection with the Republic Day celebrations would take place at the stadium but later on, in

view of the Akali demonstrations the venue was changed to the Police Lines;

(b) whether it has come to the notice of the Government that the Akali demonstrators stopped school children, teachers and the public in general fr m attending the function on that day, if so, whether any action was taken against the demonstrators responsible for this;

(c) whether it is a fact that no body from the public was allowed to attend the function at the Police Lines except the officials; if so, the reasons therefore ?

**ਸ਼੍ਰੀ ਬਲਰਾਮ ਦਾਸ ਟੰਡਨ** (ਉਦਯੋਗ ਮੰਤਰੀ) :

(ੳ) ਹਾਂ ਜੀ। ਪਰ 25-1-70 ਨੂੰ ਬਾਰਸ਼ ਜ਼ਿਆਦਾ ਹੋਣ ਕਰਕੇ ਥਾਂ ਬਦਲਣੀ ਪਈ।

(ਅ) ਨਹੀਂ ਜੀ।

(ੲ) ਨਹੀਂ ਜੀਂ।

(ਇਹ ਸਵਾਲ ਮੁੱਖ ਮੰਤਰੀ ਦੇ ਨਾਮ ਸੀ। ਉਹ ਚੂੰਕਿ ਇਸ ਵੇਲੇ ਹਾਊਸ ਵਿਚ ਹਾਜ਼ਰ ਨਹੀਂ ਸਨ ਇਸ ਲਈ ਉਦਯੋਗ ਮੰਤਰੀ ਸ਼੍ਰੀ ਬਲਰਾਮ ਦਾਸ ਟੰਡਨ ਨੇ ਸਦਨ ਦੀ ਟੇਬਲ ਤੋਂ ਸਵਾਲ ਦਾ ਜਵਾਬ ਲੈਕੇ ਪੜ੍ਹਿਆ।)

**ਸਰਦਾਰ ਉਮਰਾਓ ਸਿੰਘ** : ਆਨ ਏ ਪੁਆਇੰਟ ਆਫ਼ ਆਰਡਰ, ਸਰ। (ਵਿਘਨ)

**ਸ਼੍ਰੀ ਸਪੀਕਰ** : ਕੋਈ ਪੁਆਇੰਟ ਆਫ਼ ਆਰਡਰ ਨਹੀਂ। ਇਹ ਮਿਊਚੂਅਲ ਐਗਰੀਮੈਂਟ ਦੀ ਗਲ ਹੈ। (No point of order please. It is a matter of mutual agreement.)

**ਸਰਦਾਰ ਉਮਰਾਓ ਸਿੰਘ** : ਉਹ ਵਾਪਸ ਲੈ ਲਿਆ ਜਾਵੇ। ਚੀਫ਼ ਮਨਿਸਟਰ ਸਾਹਿਬ ਅਗਰ ਆਪ ਗੈਰ ਹਾਜ਼ਰ ਹਨ ਤਾਂ ਉਨ੍ਹਾਂ ਨੇ ਕਿਸੇ ਮਨਿਸਟਰ ਨੂੰ ਬਰੀਫ ਕਿਉਂ ਨਹੀਂ ਕੀਤਾ... (ਵਿਘਨ) ਉਹ ਟੇਬਲ ਤੋਂ ਜਵਾਬ ਲੈਕੇ......

**ਸ਼੍ਰੀ ਸਪੀਕਰ** : ਇਹ ਪਰੀਜ਼ੰਪਸ਼ਨ ਕਿਉਂ ਕਰ ਰਹੇ ਹੋ ਕਿ ਜਵਾਬ ਨਹੀਂ ਦੇਣਗੇ। (Why presume that he is not going to give a reply?)

**ਸਰਦਾਰ ਉਮਰਾਉ ਸਿੰਘ** : ਇਨ੍ਹਾਂ ਦੀ ਪੂਰੀ ਤਿਆਰੀ ਨਹੀਂ ਹੈ.. ਪੈਂਡਿੰਗ ਰਖ ਲਉ।

**ਸ਼੍ਰੀ ਸਪੀਕਰ** : ਇਹ ਕਨਵੈਨਸ਼ਨ ਨਹੀਂ ਹੈ। ਬੈਠੋ। (It is not the convention of the House. Please resume your seat.)

**ਸਰਦਾਰ ਗੁਰਬੰਤਾ ਸਿੰਘ** : ਪਹਿਲਾਂ ਇਨ੍ਹਾਂ ਇਕ ਜਗ੍ਹਾ ਮੁਕੱਰਰ ਕੀਤੀ ਫਿਰ ਬਾਰਿਸ਼ ਦੇ ਹੋਣ ਦੀ ਵਜ੍ਹਾ ਲੈਕੇ ਜਗ੍ਹਾ ਬਦਲ ਦਿਤੀ। ਕੀ ਬਾਰਿਸ਼ ਇਕ ਥਾਂ ਹੀ ਹੋਣੀ ਸੀ ਦੂਜੇ ਥਾਂ ਨਹੀਂ ਸੀ ਹੋਣੀ ?

**ਉਦਯੋਗ ਮੰਤਰੀ :** ਬਦਲੀ ਕਰਨ ਦਾ ਕਾਰਨ ਤਾਂ ਸਪਸ਼ਟ ਹੈ । ਬੱਦਲ ਨੂੰ ਦੇਖ ਕੇ ਬਾਰਿਸ਼ ਤੋਂ ਬਚਾ ਲਈ ਜਗ੍ਹਾ ਬਦਲੀ ਗਈ । (ਵਿਘਨ) ਕਾਹਲੀ ਨਾ ਕਰੋ ਜਵਾਬ ਤਾਂ ਸੁਣ ਲਉ । ਪਰਬੰਧ ਇਸ ਲਈ ਕੀਤਾ ਗਿਆ ਤਾਕਿ ਬਾਰਿਸ਼ ਤੋਂ ਬਚਿਆ ਜਾ ਸਕੇ ।

**ਸਰਦਾਰ ਸਰੂਪ ਸਿੰਘ :** ਇਨ੍ਹਾਂ ਨੇ ਕਿਹਾ ਕਿ ਉਹ ਬਚਾ ਵਾਲੀ ਥਾਂ ਸੀ ਜਿਥੇ ਬਾਰਿਸ਼ ਤੋਂ ਬਚਿਆ ਜਾ ਸਕੇ । ਕਿਤੇ ਇਸ ਤਰ੍ਹਾਂ ਦੀ ਤਾਂ ਗਲ ਨਹੀਂ ਸੀ ਕਿ ਲੋਕਾਂ ਵਿਚ ਦਹਿਸ਼ਤ ਫੈਲਾਈ ਜਾਵੇ ਅਤੇ ਲੋਕਾਂ ਵਿਚ ਫੰਕਸ਼ਨ ਵਿਚ ਜਾਣ ਤੋਂ ਘਬਰਾ ਪਾਇਆ ਜਾਵੇ ?

**ਉਦਯੋਗ ਮੰਤਰੀ :** ਬਿਲਕੁਲ ਨਹੀਂ ।

**ਸ੍ਰੀ ਗਿਆਨ ਚੰਦ ਖਰਬੰਦਾ :** ਕੀ ਵਜ਼ੀਰ ਸਾਹਿਬ ਦਸਣਗੇ ਕਿ ਕੀ ਵਜ਼ੀਰ ਸਾਹਬਾਨ ਦਾ ਪਰੋਗਰਾਮ ਅਕਾਲੀ ਡਿਮਾਂਸਟਰੇਸ਼ਨ ਅਤੇ ਬਾਈਕਾਟ ਕਰਕੇ ਮੁਲਤਵੀ ਕੀਤਾ ਗਿਆ ਸੀ ?

**ਉਦਯੋਗ ਮੰਤਰੀ :** ਮੈਂ ਪਹਿਲਾਂ ਵੀ ਦਸ ਚੁਕਾ ਹਾਂ ਕਿ ਅਜਿਹੀ ਕੋਈ ਗਲ ਨਹੀਂ ਸੀ । ਇਨ੍ਹਾਂ ਨੂੰ ਗਲਤ ਫਹਿਮੀ ਹੈ ।

**चौधरी बलबीर सिंह :** क्या मन्त्री महोदय बताएंगे कि क्या सारे पंजाब में किसी मन्त्री ने उस दिन झण्डा लहराया ?

**ਉਦਯੋਗ ਮੰਤਰੀ :** ਇਸ ਬਾਰੇ ਵੀ ਪਹਿਲਾਂ ਦਸਿਆ ਜਾ ਚੁਕਿਆ ਹੈ ਕਿ ਐਜੀਟੇਸ਼ਨ ਕਰਕੇ ਅਸੀਂ ਸਾਰੇ ਡਿਊਟੀਆਂ ਤੇ ਗਏ ਹੋਏ ਸੀ । ਮੈਂ ਦਿਲੀ ਸਪੀਕਰ ਲੋਕ ਸਭਾ ਦੇ ਪਾਸ ਸਾਂ । ਉਥੇ ਹੋਰ ਵੀ ਮਿਨਿਸਟਰ ਵਗੈਰਾ ਸਨ । ਲਾਲਾ ਜਗਤ ਨਾਰਾਇਣ ਸਨ । (ਵਿਘਨ) ਜਵਾਬ ਤਾਂ ਸੁਣ ਲਉ । ਸਾਡੇ ਸਾਰੇ ਫੈਮਿਲੀ ਮੈਂਬਰਜ਼ ਨੇ ਫੰਕਸ਼ਨ ਅਟੈਂਡ ਕੀਤੇ ਹਨ । (ਵਿਘਨ)

**ਸਰਦਾਰ ਉਮਰਾਓ ਸਿੰਘ :** ਇਨ੍ਹਾਂ ਨੇ ਕਿਹਾ ਹੈ ਕਿ ਬਾਰਿਸ਼ ਕਰਕੇ ਜਗ੍ਹਾ ਬਦਲ ਲਈ ਸੀ । ਮੈਂ ਕਹਿੰਦਾ ਹਾਂ ਕਿ ਜੋ ਦਵਿੰਦਰਾ ਸਟੇਡੀਅਮ ਹੈ ਉਥੇ ਬੈਠਣ ਲਈ ਸ਼ੈਡ ਵੀ ਬਣੇ ਹੋਏ ਹਨ ਜਿਥੇ ਕਈ ਹਜ਼ਾਰ ਆਦਮੀ ਬੈਠ ਸਕਦੇ ਹਨ ਜਦਕਿ ਪੀ. ਏ. ਪੀ. ਲਾਈਨਜ਼ ਵਿਚ ਇਸ ਤਰ੍ਹਾਂ ਦਾ ਕੋਈ ਇੰਤਜ਼ਾਮ ਨਹੀਂ ਹੈ । ਕੀ ਇਹ ਗੱਲ ਠੀਕ ਹੈ ਅਤੇ ਇਨ੍ਹਾਂ ਦਾ ਜਵਾਬ ਗਲਤ ਹੈ ।

**ਉਦਯੋਗ ਮੰਤਰੀ :** ਇਹ ਤਾਂ ਸੂਚਨਾ ਦੇ ਰਹੇ ਹਨ । (ਵਿਘਨ)

**ਚੌਧਰੀ ਤੁਲਸੀ ਰਾਮ ਚੌਹਾਨ :** ਇਨ੍ਹਾਂ ਨੇ ਕਿਹਾ ਹੈ ਕਿ ਪਰੋਗਰਾਮ ਵਿਚ ਇਸ ਲਈ ਸ਼ਾਮਿਲ ਨਹੀਂ ਹੋਏ ਕਿਉਂਕਿ ਐਜੀਟੇਸ਼ਨ ਕਰਕੇ ਮੀਟਿੰਗ ਵਿਚ ਗਏ ਹੋਏ ਸੀ । ਕੀ ਇਹ ਦਸਣਗੇ ਕਿ ਐਜੀਟੇਸ਼ਨ ਦੀ ਮੀਟਿੰਗ ਜ਼ਿਆਦਾ ਜ਼ਰੂਰੀ ਸੀ ਜਾਂ ਨੈਸ਼ਨਲ ਡੇ ਤੇ ਫਲੈਗ ਦਾ ਲਹਿਰਾਉਣਾ ?

**ਉਦਯੋਗ ਮੰਤਰੀ :** ਫਲੈਗ ਤਾਂ ਸਭ ਜਗ੍ਹਾ ਲਹਿਰਾਏ ਗਏ ਸਨ । ਪਤਾ ਨਹੀਂ ਇਨ੍ਹਾਂ ਨੂੰ ਗ਼ਲਤ ਫਹਿਮੀ ਕਿਉਂ ਹੋ ਗਈ ਹੈ ।

**ਸਰਦਾਰ ਕਿਰਪਾਲ ਸਿੰਘ :** ਕੀ ਵਜ਼ੀਰ ਸਾਹਿਬ ਦਸਣ ਦੀ ਖੇਚਲ ਕਰਨਗੇ ਕਿ ਕੀ ਗਣਤੰਤਰ ਦਿਵਸ ਮਨਾਉਣ ਵਲ ਵਰਤੀ ਗਈ ਬੇਪਰਵਾਹੀ ਤੇ ਸਰਕਾਰ ਨੂੰ ਅਫਸੋਸ ਹੈ ?

(ਕੋਈ ਉੱਤਰ ਨਾ ਦਿਤਾ ਗਿਆ)

---

REPRESENTATION FOR OPENING WAGHA BORDER FOR CIVILIAN TRAFFIC

* 1070. **Shri Gian Chand Kharbanda:** Will the Chief Minister be pleased to state whether any representation has been made by the State Government to the Government of India to approach the Government of Pakistan to agree to open Wagha Border for Civilian/Traffic, if so, the result thereof ?

**ਸਰਦਾਰ ਸਤਨਾਮ ਸਿੰਘ ਬਾਜਵਾ** (ਵਿੱਤ ਅਤੇ ਜੰਗਲਾਤ ਦੇ ਰਾਜ ਮੰਤਰੀ) : ਨਹੀਂ ਜੀ ।

**ਸ਼੍ਰੀ ਗਿਆਨ ਚੰਦ ਖਰਬੰਦਾ :** ਕੀ ਵਜ਼ੀਰ ਸਾਹਿਬ ਜਾਣਦੇ ਹਨ ਕਿ ਵਾਘਾ ਬਾਰਡਰ ਬੰਦ ਹੋਣ ਕਰਕੇ ਅੰਮ੍ਰਿਤਸਰ ਦੀ ਤਜਾਰਤ ਨੂੰ ਬੜਾ ਧੱਕਾ ਲਗਾ ਹੈ । ਉਹ ਅੰਮ੍ਰਿਤਸਰ ਜਿਸ ਨੂੰ ਕਿ ਇਹ ਸਿਆਸੀ ਸੈਂਟਰ ਅਤੇ ਰਹਿਨੁਮਾ ਮੰਨਦੇ ਹਨ ? ਅਗਰ ਐਸੀ ਗੱਲ ਹੈ ਤਾਂ ਕੀ ਪੰਜਾਬ ਸਰਕਾਰ ਭਾਰਤ ਸਰਕਾਰ ਨੂੰ ਕਹੇਗੀ ਕਿ ਇਸ ਨੂੰ ਖੋਲ੍ਹਿਆ ਜਾਵੇ ?

**ਰਾਜ ਮੰਤਰੀ :** ਇਹ ਗਲ ਸੈਂਟਰਲ ਗੌਰਮੈਂਟ ਦੀ ਪਾਲਸੀ ਮੁਤਾਬਿਕ ਹੈ ਜਿਸ ਨੇ ਕਿ ਫੀਰੋਜ਼-ਪੁਰ ਵਿਚ ਹੁਸੈਨੀਵਾਲਾ ਨੂੰ ਵਾਘੇ ਦੀ ਥਾਂ ਖੋਲ੍ਹਿਆ ਹੈ । ਇਹ ਉਨ੍ਹਾਂ ਨੂੰ ਕਹਿਣ । (ਵਿਘਨ)

**ਸ਼੍ਰੀ ਗਿਆਨ ਚੰਦ ਖਰਬੰਦਾ :** ਕੀ ਆਪ ਕੋਸ਼ਿਸ਼ ਕਰੋਗੇ ?

**ਰਾਜ ਮੰਤਰੀ :** ਇਹ ਤਾਂ ਮਿਲਟਰੀ ਪੁਆਇੰਟ ਆਫ ਵਿਯੂ ਨੂੰ ਸਾਹਮਣੇ ਰਖ ਕੇ ਕੀਤਾ ਗਿਆ ਹੈ । (ਵਿਘਨ)

**चौधरी बलबीर सिंह :** क्या मन्त्री महोदय बताएंगे कि क्या इस बारे में सरकार को पता है कि अमृतसर पंजाब में सब से बड़ी तजारती मंडी है और अगर वाघा बार्डर को खोल दिया जाए तो तजारत बढ़ाई जा सकती है ? तो क्या पंजाब सरकार हिन्द सरकार के पास इस बार्डर को खोलने के लिए सिफारिश करेगी ?

**ਰਾਜ ਮੰਤਰੀ :** ਮੈਂ ਪਹਿਲਾਂ ਹੀ ਬੇਨਤੀ ਕਰ ਦਿਤੀ ਹੈ ਕਿ ਇਸ ਬਾਰਡਰ ਨੂੰ ਮਿਲਟਰੀ ਪੁਆਇੰਟ ਆਫ ਵਿਯੂ ਤੋਂ ਬੰਦ ਕੀਤਾ ਗਿਆ ਹੈ ਇਸ ਲਈ ਇਸ ਦੇ ਬਾਰੇ ਵਿਚ ਕਾਰਵਾਈ ਕੇਂਦਰ ਦੀ ਸਰਕਾਰ ਹੀ ਕਰ ਸਕਦੀ ਹੈ ਅਸੀਂ ਨਹੀਂ । (ਵਿਘਨ)

**ਮੇਜਰ ਹਰਿੰਦਰ ਸਿੰਘ :** ਕੀ ਵਜ਼ੀਰ ਸਾਹਿਬ ਦਸਣਗੇ ਕਿ ਇਹ ਤਾਂ ਦਰੁਸਤ ਹੈ ਕਿ ਵਾਘਾ ਬਾਰਡਰ ਨੂੰ ਖੋਲ੍ਹਣਾ ਗੌਰਮਿੰਟ ਆਫ਼ ਇੰਡੀਆ ਦੇ ਵਸ ਵਿਚ ਹੈ ਅਤੇ ਇਸ ਦਾ ਸਬੰਧ ਉਸ ਨਾਲ

[ਮੇਜਰ ਹਰਿੰਦਰ ਸਿੰਘ]

ਹੈ ਪਰ ਕੀ ਇਹ ਬਾਰਡਰ ਜਿਹੜਾ ਰਾਤ ਨੂੰ ਖੁਲ੍ਹਦਾ ਹੈ ਉਸ ਨੂੰ ਬੰਦ ਕਰਨ ਦਾ ਪ੍ਰਬੰਧ ਸਰਕਾਰ ਨੇ ਕੀਤਾ ਹੈ ? (ਵਿਘਨ) (ਹਾਸਾ)

**ਰਾਜ ਮੰਤਰੀ :** ਜੀ ਹਾਂ, ਇਸ ਦਾ ਪ੍ਰਬੰਧ ਪਹਿਲਾਂ ਹੀ ਕੀਤਾ ਹੋਇਆ ਹੈ ।

---

INSTRUCTIONS ISSDED TO THE PUNJAB PUBLIC SERVICE COMMISSION

*1072. **Shri Gian Chand Kharbanda :** Will the Chief Minister be pleased to state :--

(a) Whether any instructions have been issued by the Government to the Punjab Public Service Commission, Patiala that only those persons be recommended for appointment who have qualified themselves in the Punjabi language test and the candidates though qualified otherwise on merit be ignored ; if so, a copy of these instructions be placed on the Table of the House ;

(b) the name/particular of the agency authorised to held the said Punjabi language test ?

**ਸਰਦਾਰ ਸੁਰਜੀਤ ਸਿੰਘ** (ਸਿਖਿਆ ਮੰਤਰੀ, ਪੰਜਾਬ) :

(ੳ) ਨਹੀਂ ਜੀ ।

(1) ਪੰਜਾਬ ਰਾਜ ਵਿਚ ਲੋਕ ਸੇਵਾ ਕਮਿਸ਼ਨ ਰਾਹੀਂ ਭਰੀਆਂ ਜਾਣ ਵਾਲੀਆਂ ਸਾਰੀਆਂ ਨੌਕਰੀਆਂ ਦੀ ਭਰਤੀ ਲਈ ਹਰ ਉਮੀਦਵਾਰ ਨੂੰ ਪੰਜਾਬੀ ਭਾਸ਼ਾ ਵਿਚ ਮੈਟਰਿਕ ਜਾਂ ਇਸ ਦੇ ਅਨੁਸਾਰੀ ਸਟੈਂਡਰਡ ਦੀ ਵਿਦਿਅਕ ਯੋਗਤਾ ਪ੍ਰਾਪਤ ਕੀਤੀ ਹੋਣੀ ਲਾਜ਼ਮੀ ਹੋਵੇਗੀ ।

(2) ਜੇ ਕਿਸੇ ਉਮੀਦਵਾਰ ਪਾਸ ਅਜਿਹਾ ਕੋਈ ਸਰਟੀਫ਼ੀਕੇਟ (ਜਿਵੇਂ ਮੈਟਰੀਕੁਲੇਸ਼ਨ ਜਾਂ ਇਸ ਦੇ ਤੁਲ ਜਾਂ ਇਸ ਤੋਂ ਉਪਰ ਦਾ) ਨਾ ਹੋਵੇ ਜਿਸ ਤੋਂ ਇਹ ਸਿੱਧ ਹੋਵੇ ਕਿ ਉਸ ਨੇ ਪੰਜਾਬੀ ਪੜ੍ਹੀ ਅਤੇ ਇਸ ਵਿਚ ਇਮਤਿਹਾਨ ਪਾਸ ਕੀਤਾ ਤਾਂ ਇਸ ਗੱਲ ਦੀ ਤਸੱਲੀ ਕਰਨ ਲਈ ਕਿ ਕੀ ਉਮੀਦਵਾਰ ਨੂੰ ਮੈਟਰਿਕ ਪੱਧਰ ਤਕ ਜਾਂ ਇਸ ਦੇ ਤੁਲ ਪੰਜਾਬੀ ਦਾ ਗਿਆਨ ਹੈ, ਲੋਕ ਸੇਵਾ ਕਮਿਸ਼ਨ ਜਾਂ ਭਰਤੀ ਕਰਨ ਵਾਲੀ ਕੋਈ ਹੋਰ ਸੰਸਥਾ ਉਮੀਦਵਾਰ ਦੀ ਯੋਗਤਾ ਦਾ ਅੰਦਾਜ਼ਾ ਲਾਉਣ ਲਈ ਆਪਣੇ ਵਲੋਂ ਇਕ ਯੋਗਤਾ ਟੈਸਟ ਲਵੇਗੀ ।

ਸਬੰਧਤ ਹਦਾਇਤਾਂ, ਮਿਤੀ 29-7-68, ਦੀ ਕਾਪੀ ਮੇਜ਼ ਤੇ ਰਖੀ ਜਾਂਦੀ ਹੈ ।

(ਅ) ਪੰਜਾਬ ਲੋਕ ਸੇਵਾ ਕਮਿਸ਼ਨ ਜਾਂ ਭਰਤੀ ਕਰਨ ਵਾਲੀ ਕੋਈ ਹੋਰ ਸੰਸਥਾ।

---

**ਪੰਜਾਬ ਸਰਕਾਰ ਦੀਆਂ ਹਦਾਇਤਾਂ ਦੀ ਕਾਪੀ**

**ਨੰ: 3107-ਭਾਸ਼ਾ 1-68/21805**

ਵਲੋਂ

ਸਿਖਿਆ ਕਮਿਸ਼ਨਰ ਤੇ ਸਕੱਤਰ,
ਪੰਜਾਬ ਸਰਕਾਰ, ਸਿਖਿਆ ਤੇ ਭਾਸ਼ਾ ਵਿਭਾਗ।

ਸੇਵਾ ਵਿਖੇ

ਪੰਜਾਬ ਦੇ ਸਮੂਹ ਵਿਭਾਗਾਂ ਦੇ ਮੁੱਖ ਅਧਿਕਾਰੀ, ਡਵੀਜ਼ਨਾਂ ਦੇ ਕਮਿਸ਼ਨਰ,
ਡਿਪਟੀ ਕਮਿਸ਼ਨਰ, ਜ਼ਿਲ੍ਹਾ ਅਤੇ ਸੈਸ਼ਨ ਜੱਜ, ਉਪ ਮੰਡਲ ਅਫ਼ਸਰ (ਸਿਵਲ)
ਅਤੇ ਰਜਿਸਟਰਾਰ, ਪੰਜਾਬ ਹਾਈ ਕੋਰਟ।

ਮਿਤੀ ਚੰਡੀਗੜ੍ਹ, 29 ਜੁਲਾਈ, 1968।

ਵਿਸ਼ਾ:—ਪ੍ਰਸ਼ਾਸ਼ਨ ਵਿਚ ਪੰਜਾਬੀ ਦਾ ਪ੍ਰਚਾਲਨ—ਰਾਜ ਸਰਕਾਰ ਦੀਆਂ ਨੌਕਰੀਆਂ ਵਾਸਤੇ ਭਰਤੀ ਲਈ ਯੋਗਤਾਵਾਂ।

ਸ੍ਰੀ ਮਾਨ ਜੀ,

ਉਪਰੋਕਤ ਵਿਸ਼ੇ ਤੇ ਪੰਜਾਬ ਸਰਕਾਰ ਦੇ ਨੋਟੀਫ਼ਿਕੇਸ਼ਨ ਨੰ: 4629-1 ਐਲ ਜੀ—67/38442, ਮਿਤੀ 30 ਦਸੰਬਰ, 1967 ਅਤੇ ਨੰ: 361-1 ਐਲ. ਜੀ—68/4661, ਮਿਤੀ 9 ਫ਼ਰਵਰੀ, 1968 ਵਲ ਧਿਆਨ ਦਿਵਾਇਆ ਜਾਂਦਾ ਹੈ ਜਿਨ੍ਹਾਂ ਰਾਹੀਂ ਪੰਜਾਬ ਸਰਕਾਰ ਰਾਜ-ਭਾਸ਼ਾ ਐਕਟ, 1967 ਦੀ ਧਾਰਾ 4 ਅਨੁਸਾਰ ਪੰਜਾਬੀ ਪ੍ਰਸ਼ਾਸ਼ਨ ਵਿਚ ਹਰ ਪੱਧਰ ਤੇ 13 ਐਪਰਲ, 1968 ਤੋਂ ਲਾਗੂ ਹੋ ਚੁਕੀ ਹੈ। ਇਸ ਸਥਿਤੀ ਨੂੰ ਮੁਖ ਰਖਦਿਆਂ ਸਰਕਾਰ ਨੇ ਪੰਜਾਬ ਸਰਕਾਰ ਦੀਆਂ ਗਸ਼ਤੀ ਚਿੱਠੀਆਂ ਨੰ: 2569-1 ਐਲ ਜੀ-61/19915 ਮਿਤੀ 22 ਜੁਲਾਈ, 1961 ਅਤੇ ਨੰ: 3362-1 ਐਲ ਜੀ-63/11750 ਮਿਤੀ 29 ਜੂਨ, 1963 ਨੂੰ ਬੜੀ ਗਹੁ ਨਾਲ ਮੁੜ ਵਿਚਾਰ ਕੀਤਾ ਹੈ ਤੇ ਇਹ ਫੈਸਲਾ ਕੀਤਾ ਹੈ ਕਿ ਇਨ੍ਹਾਂ ਉਪਰੋਕਤ ਦਸੀਆਂ ਗਸ਼ਤੀ ਚਿੱਠੀਆਂ ਨੂੰ ਅਧਿਲੰਘਨ ਕੀਤਾ ਸਮਝਿਆ ਜਾਵੇ। ਇਸ ਵਿਸ਼ੇ ਤੇ ਪੰਜਾਬ ਸਰਕਾਰ ਨੇ ਆਪਣੀ ਹੁਣੇ ਹੁਣੇ ਜਾਰੀ ਕੀਤੀ ਹੋਈ ਗਸ਼ਤੀ ਚਿੱਠੀ ਨੰ: 1149-1 ਭਾਸ਼ਾ—68/15177 ਮਿਤੀ 3 ਜੂਨ, 1968 ਨੂੰ ਰੱਦ ਕਰ ਕੇ ਨਿਮਨ ਲਿਖਤ ਸੰਕਲਿਤ ਫ਼ੈਸਲੇ ਕੀਤੇ ਹਨ:—

**(ੳ) ਪੰਜਾਬ ਰਾਜ ਵਿਚ ਸਰਕਾਰੀ ਨੌਕਰੀਆਂ ਦੇ ਭਰਤੀ ਹੋਣ ਲਈ ਯੋਗਤਾਵਾਂ :**

(1) ਪੰਜਾਬ ਰਾਜ ਵਿਚ ਸਾਰੀਆਂ ਨੌਕਰੀਆਂ ਦੀ ਭਰਤੀ ਲਈ ਹਰ ਉਮੀਦਵਾਰ ਨੂੰ ਪੰਜਾਬੀ ਭਾਸ਼ਾ ਵਿਚ ਮੈਟਰਿਕ ਜਾਂ ਇਸ ਦੇ ਅਨੁਸਾਰੀ ਸਟੈਂਡਰਡ ਦੀ ਵਿਦਿਅਕ ਯੋਗਤਾ ਪ੍ਰਾਪਤ ਕੀਤੀ ਹੋਣੀ ਲਾਜ਼ਮੀ ਹੋਵੇਗੀ।

(2) ਜੇ ਕਿਸੇ ਉਮੀਦਵਾਰ ਪਾਸ ਅਜਿਹਾ ਕੋਈ ਸਰਟੀਫ਼ਿਕੇਟ (ਜਿਵੇਂ ਮੈਟਰੀਕੁਲੇਸ਼ਨ ਜਾਂ ਇਸ ਦੇ ਤੁਲ ਜਾਂ ਇਸ ਤੋਂ ਉਪਰ ਦਾ) ਨਾ ਹੋਵੇ ਜਿਸ ਤੋਂ ਇਹ ਸਿਧ ਹੋਵੇ ਕਿ ਉਸ ਨੇ ਪੰਜਾਬੀ ਪੜ੍ਹੀ ਅਤੇ ਇਸ ਇਮਤਿਹਾਨ ਪਾਸ ਕੀਤਾ ਤਾਂ ਇਸ ਗਲ ਦੀ ਤਸੱਲੀ ਕਰਨ ਲਈ ਕਿ ਕੀ ਉਮੀਦਵਾਰ ਨੂੰ ਮੈਟਰਿਕ ਪੱਧਰ ਤਕ ਜਾਂ ਇਸ ਦੇ ਤੁਲ ਪੰਜਾਬੀ ਦਾ ਗਿਆਨ ਹੈ, ਲੋਕ ਸੇਵਾ ਕਮਿਸ਼ਨ ਜਾਂ ਭਰਤੀ ਕਰਨ ਵਾਲੀ ਕੋਈ ਹੋਰ ਸੰਸਥਾ ਉਮੀਦਵਾਰ ਦੀ ਯੋਗਤਾ ਦਾ ਅੰਦਾਜ਼ਾ ਲਾਉਣ ਲਈ ਆਪਣੇ ਵਲੋਂ ਇਕ ਯੋਗਤਾ ਟੈਸਟ ਲਵੇਗੀ ।

(ਨੋਟ:—ਇਹ ਉਪਬੰਧ, ਇਸ ਮੌਜੂਦਾ ਸਥਿਤੀ ਜਿਸ ਵਿਚ ਕਈ ਵਿਅਕਤੀਆਂ ਨੇ ਆਪਣੇ ਮੈਟਰਿਕ ਜਾਂ ਇਸ ਦੇ ਤੁਲ ਕਿਸੇ ਹੋਰ ਇਮਤਿਹਾਨ ਵਿਚ ਪੰਜਾਬੀ ਨਹੀਂ ਲਈ ਨੂੰ ਮੁਖ ਰਖਦੇ ਹੋਏ ਕੀਤਾ ਗਿਆ ਹੈ)

**(ਅ) ਸਕੱਤਰੇਤ ਪੱਧਰ ਦੀਆਂ ਨੌਕਰੀਆਂ ਵਾਸਤੇ ਹਿੰਦੀ ਭਾਸ਼ਾ ਵਿਚ ਵਿਦਿਅਕ ਯੋਗਤਾਵਾਂ**

**(1) ਨਵੇਂ ਭਰਤੀ ਹੋਣ ਵਾਲੇ ਉਮੀਦਵਾਰਾਂ ਵਾਸਤੇ –**

ਉਪਰੋਕਤ (ੳ) ਵਿਚ ਦਸੀਆਂ ਆਸਾਮੀਆਂ ਵਾਸਤੇ ਜਿਥੇ ਇਹ ਸਕੱਤਰੇਤ ਪੱਧਰ ਦੀਆਂ ਹੋਣ, ਉਮੀਦਵਾਰਾਂ ਲਈ ਭਾਸ਼ਾ ਵਿਭਾਗ ਰਾਹੀਂ ਕੀਤੀ ਯੋਗਤਾ ਪ੍ਰੀਖਿਆ ਹਿੰਦੀ ਵਿਚ, ਭਰਤੀ ਹੋਣ ਉਪਰੰਤ, ਪਾਸ ਕਰਨੀ ਜ਼ਰੂਰੀ ਹੋਵੇਗੀ ।

**(2) ਨੌਕਰੀ ਵਿਚ ਪਹਿਲਾਂ ਹੀ ਲਗੇ ਹੋਏ ਕਰਮਚਾਰੀਆਂ ਲਈ—**

ਉਪਰੋਕਤ (ਅ) (1) ਦੇ ਅਨੁਸਾਰ, ਉਹਨਾਂ ਕਰਮਚਾਰੀਆਂ ਵਾਸਤੇ, ਜਿਹੜੇ ਇਸ ਚਿੱਠੀ ਦੇ ਜਾਰੀ ਹੋਣ ਤੋਂ ਪਹਿਲਾਂ ਸਰਕਾਰੀ ਨੌਕਰੀਆਂ ਵਿਚ ਆ ਚੁਕੇ ਹਨ, ਇਹ ਉਪਰ ਦਸੀ ਹਿੰਦੀ ਦੀ ਯੋਗਤਾ ਪ੍ਰੀਖਿਆ ਵੀ ਪਾਸ ਕਰਨੀ ਜ਼ਰੂਰੀ ਹੋਵੇਗੀ ।

(ੲ) ਉਪਰੋਕਤ (ਅ) (1) (2) ਵਿਚ ਦਸੀਆਂ ਹਦਾਇਤਾਂ ਸਕੱਤਰੇਤ ਤੋਂ ਹੇਠਲੇ ਪੱਧਰ ਦੇ ਦਫ਼ਤਰਾਂ ਦੇ ਕਰਮਚਾਰੀਆਂ ਤੇ ਲਾਗੂ ਨਹੀਂ ਹੁੰਦੀਆਂ ।

(ਸ) (1) ਵਰਗ 4 ਦੀਆਂ ਆਸਾਮੀਆਂ ਤੋਂ ਛੁਟ ਹੋਰ ਆਸਾਮੀਆਂ ਦੀ ਸੂਰਤ ਵਿਚ ਉਪਰੋਕਤ ਫੈਸਲੇ ਇਸ ਸੋਧ ਨਾਲ ਲਾਗੂ ਹੋਣਗੇ ਕਿ ਪੰਜਾਬੀ ਦਾ ਗਿਆਨ ਸਬੰਧਤ ਯੋਗਤਾਵਾਂ ਦੇ ਬਰਾਬਰ ਹੋਵੇਗਾ ਭਾਵ ਜਿਥੇ ਘੱਟ ਤੋਂ ਘੱਟ ਯੋਗਤਾ ਮਿਡਲ ਜਾਂ ਪ੍ਰਾਇਮਰੀ ਹੋਵੇ ਉਥੇ ਪੰਜਾਬੀ ਦਾ ਗਿਆਨ ਵੀ ਇਸੇ ਪੱਧਰ ਦਾ ਹੋਣਾ ਚਾਹੀਦਾ ਹੈ ।

(2) ਵਰਗ 4 ਦੇ ਕਰਮਚਾਰੀਆਂ ਦੀ ਸੂਰਤ ਵਿਚ ਵੀ ਉਪਰੋਕਤ ਹਦਾਇਤਾਂ ਲਾਗੂ ਹੋਣਗੀਆਂ ਪਰ ਪੰਜਾਬੀ ਭਾਸ਼ਾ ਯੋਗਤਾ ਪ੍ਰਾਇਮਰੀ ਪੱਧਰ ਦੀ ਹੋਵੇਗੀ। ਵਰਗ 4 ਦੇ ਕਰਮਚਾਰੀਆਂ ਸਬੰਧੀ ਭਰਤੀ ਅਧਿਕਾਰੀ ਪ੍ਰਾਪਤ ਸਾਧਨਾਂ ਰਾਹੀਂ ਜਿਥੇ ਕੋਈ ਸਬੂਤ ਪ੍ਰਾਪਤੀ ਨਾ ਹੋਵੇ, ਜੇ ਲੋੜ ਪਵੇ ਤਾਂ ਇਮਤਿਹਾਨ ਰਾਹੀਂ ਆਪਣੀ ਤਸੱਲੀ ਕਰੇਗਾ, ਕਿ ਕੀ ਸਬੰਧਤ ਵਿਅਕਤੀ ਦੀ ਪੰਜਾਬੀ ਭਾਸ਼ਾ ਯੋਗਤਾ ਪ੍ਰਾਇਮਰੀ ਪੱਧਰ ਦੀ ਹੈ। ਐਪਰ, ਜਿਵੇਂ ਕਿ ਅਜਕਲ੍ਹ ਵੀ ਹੈ, ਵਰਗ 4 ਦੀਆਂ ਆਸਾਮੀਆਂ ਲਈ ਭਰਤੀ ਕੀਤੇ ਸਾਬਕਾ ਫੌਜੀਆਂ ਤੇ ਇਹ ਲਾਗੂ ਨਹੀਂ ਹੋਵੇਗਾ।

(3) ਕਈ ਵਿਭਾਗਾਂ ਦੁਆਰਾ ਵਰਗ 4 ਦੀਆਂ ਕੁਝ ਸ਼ਰੇਣੀਆਂ ਦੀ ਭਰਤੀ ਸਬੰਧੀ ਆਈਆਂ ਵਾਸਤਵਿਕ ਔਕੜਾਂ ਨੂੰ ਧਿਆਨ ਵਿਚ ਰਖਦੇ ਹੋਏ ਸਰਕਾਰ ਨੇ ਅਗੇ ਇਹ ਫੈਸਲਾ ਕੀਤਾ ਹੈ ਕਿ ਉਪਰੋਕਤ ਉਪ ਪੈਰ੍ਹਾ (2) ਵਿਚਲੀਆਂ ਹਦਾਇਤਾਂ ਵਰਗ 4 ਦੀਆਂ ਹੇਠ ਲਿਖੀਆਂ ਆਸਾਮੀਆਂ ਤੇ ਲਾਗੂ ਨਹੀਂ ਹੋਣਗੀਆਂ:—

ਚੌਕੀਦਾਰ, ਬਹਿਸਤੀ, ਜਮਾਂਦਾਰ, ਗੰਦ ਦਾ ਗੱਡਾ ਚਲਾਉਣ ਵਾਲਾ, ਮਿਹਤਰ, ਮਾਲੀ, ਪੱਖਾ ਖਿਚਣ ਵਾਲਾ, ਬੇਲਦਾਰ, ਖੇਡਾਂ ਖਡਾਣ ਵਾਲਾ, ਖਲਾਸੀ, ਧੋਬੀ, ਬਾਵਰਚੀ, ਮਹਿਰਾ, ਮਜ਼ਦੂਰ, ਦਿਹਾੜੀਦਾਰ, ਸੈਮੀ—ਕਿਲਡ, ਸਕਿਲਡ ਕਾਮਾ ਅਤੇ ਤਰਖਾਣ, ਰਾਜ, ਲੁਹਾਰ।

ਇਸ ਚਿੱਠੀ ਦੀ ਪਹੁੰਚ ਭੇਜੀ ਜਾਵੇ।

ਵਿਸ਼ਵਾਸਪਾਤਰ
(ਹਸਤਾਖਰ)
ਉਪ-ਸਕੱਤਰ, ਸਿਖਿਆ,
ਵਾਸਤੇ ਸਿਖਿਆ ਕਮਿਸ਼ਨਰ ਤੇ ਸਕੱਤਰ
ਪੰਜਾਬ ਸਰਕਾਰ, ਸਿਖਿਆ ਤੇ ਭਾਸ਼ਾ ਵਿਭਾਗ।

ਨੰ: 3107-1 ਭਾਸ਼ਾ-68/21806 ਮਿਤੀ ਚੰਡੀਗੜ੍ਹ, 29 ਜੁਲਾਈ, 1968।

ਇਕ ਨਕਲ ਜ਼ਰੂਰੀ ਕਾਰਵਾਈ ਲਈ (1) ਸਕੱਤਰ, ਪੰਜਾਬ ਪਬਲਿਕ ਸਰਵਿਸ ਕਮਿਸ਼ਨ ਪਟਿਆਲਾ (2) ਸਕੱਤਰ, ਅਧੀਨ ਸੇਵਾਵਾਂ ਚੋਣ ਬੋਰਡ, ਪੰਜਾਬ ਚੰਡੀਗੜ੍ਹ ਅਤੇ (3) ਡਾਇਰੈਕਟਰ, ਰੁਜ਼ਗਾਰ ਵਿਭਾਗ, ਪੰਜਾਬ, ਚੰਡੀਗੜ੍ਹ ਨੂੰ ਭੇਜੀ ਜਾਂਦੀ ਹੈ।

(ਹਸਤਾਖਰ)
ਉਪ-ਸਕੱਤਰ, ਸਿਖਿਆ
ਵਾਸਤੇ ਸਿਖਿਆ ਕਮਿਸ਼ਨਰ ਤੇ ਸਕੱਤਰ,
ਪੰਜਾਬ ਸਰਕਾਰ, ਸਿਖਿਆ ਤੇ ਭਾਸ਼ਾ ਵਿਭਾਗ।

ਨੰ: 3107/-1 ਭਾਸ਼ਾ 68/21807 ਮਿਤੀ 29 ਜੁਲਾਈ, 1968।

ਇਕ ਨਕਲ ਸੂਚਨਾ ਲਈ ਅਤੇ ਜ਼ਰੂਰੀ ਕਾਰਵਾਈ ਲਈ ਸਮੂਹ ਵਿੱਤ ਕਮਿਸ਼ਨਰਾਂ ਅਤੇ ਸਕੱਤਰਾਂ, ਪੰਜਾਬ ਸਰਕਾਰ ਨੂੰ ਭੇਜੀ ਜਾਂਦੀ ਹੈ

(2. ਇਸ ਚਿੱਠੀ ਦੀ ਪਹੁੰਚ ਭੇਜਣ ਦੀ ਕ੍ਰਿਪਾਲਤਾ ਕੀਤੀ ਜਾਵੇ ।

(ਹਸਤਾਖਰ)
ਉਪ-ਸਕੱਤਰ, ਸਿਖਿਆ,
ਵਾਸਤੇ ਸਿਖਿਆ ਕਮਿਸ਼ਨਰ ਤੇ ਸਕੱਤਰ,
ਪੰਜਾਬ ਸਰਕਾਰ, ਸਿਖਿਆ ਤੇ ਭਾਸ਼ਾ ਵਿਭਾਗ ।

**ਸ਼੍ਰੀ ਗਿਆਨ ਚੰਦ ਖਰਬੰਦਾ :** ਕੀ ਵਜ਼ੀਰ ਸਾਹਿਬ ਦਸਣਗੇ ਕਿ ਇਨ੍ਹਾਂ ਨੇ ਸਵਾਲ ਦੇ ਪਾਰਟ 'ਏ' ਦਾ ਜਵਾਬ ਦਿਤਾ ਹੈ 'ਨਹੀਂ ਜੀ'। ਪਰ ਜਿਹੜੀਆਂ ਹਦਾਇਤਾਂ ਦੀ ਕਾਪੀ ਦਿਤੀ ਗਈ ਹੈ ਉਸ ਵਿਚ ਇਹ ਹੈ ਕਿ ਉਨ੍ਹਾਂ ਉਮੀਦਵਾਰਾਂ ਨੂੰ ਅਪੁਆਇੰਟਮੈਂਟ ਨਹੀਂ ਦਿਤੀ ਜਾਵੇਗੀ ਜਿਹੜੇ ਪੰਜਾਬੀ ਦੇ ਇਮਤਿਹਾਨ ਪਾਸ ਨਾ ਕਰਨ ਤਾਂ ਕੀ ਇਹ ਸ਼ਰਤ ਡਾਕਟਰਾਂ, ਇਨਜੀਨੀਅਰਾਂ ਅਤੇ ਹੋਰ ਟੈਕਨੀਕਲ ਪੋਸਟਾਂ ਤੇ ਵੀ ਲਾਗੂ ਕੀਤੀ ਗਈ ਹੈ ?

**ਵਿਦਿਆ ਮੰਤਰੀ :** ਜੀ ਹਾਂ, ਇਹ ਹਦਾਇਤਾਂ ਸਾਰਿਆਂ ਤੇ ਲਾਗੂ ਹੁੰਦੀਆਂ ਹਨ ਕਿ ਜਿਹੜੇ ਪੰਜਾਬੀ ਭਾਸ਼ਾ ਵਿਚ ਦਸਵੀਂ ਦੇ ਸਟੈਂਡਰਡ ਦਾ ਇਮਤਿਹਾਨ ਪਾਸ ਨਾ ਕਰਦੇ ਹੋਣ ਉਨ੍ਹਾਂ ਨੂੰ ਨੌਕਰੀ ਨਾ ਦਿਤੀ ਜਾਵੇ ।

**ਕਾਮਰੇਡ ਬਾਬੂ ਸਿੰਘ ਮਾਸਟਰ :** ਕੀ ਵਜ਼ੀਰ ਸਾਹਿਬ ਦਸਣਗੇ ਕਿ ਜੇਕਰ ਪੰਜਾਬੀ ਦਾ ਇਮਤਿਹਾਨ ਪਾਸ ਕਰਨਾ ਸਰਕਾਰ ਨੇ ਆਪਣੀਆਂ ਨੌਕਰੀਆਂ ਲਈ ਲਾਜ਼ਮੀ ਰਖਿਆ ਹੈ ਤਾਂ ਕੀ ਹਿੰਦੀ ਵਿਚ ਰਿਲੈਕਸੇਸ਼ਨ ਦਿਤੀ ਗਈ ਹੈ ਜਾਂ ਹਿੰਦੀ ਵਿਚ ਇਮਤਿਹਾਨ ਪਾਸ ਕਰਨਾ ਵੀ ਜ਼ਰੂਰੀ ਹੈ ?

**ਮੰਤਰੀ :** ਹਦਾਇਤ ਤਾਂ ਇਹੀ ਜਾਰੀ ਕੀਤੀ ਗਈ ਹੈ ਕਿ ਪੰਜਾਬੀ ਦਾ ਇਮਤਿਹਾਨ ਇਕ ਖਾਸ ਯੋਗਤਾ ਤਕ ਪਾਸ ਕੀਤਾ ਹੋਇਆ ਹੋਵੇ ।

**ਕਾਮਰੇਡ ਬਾਬੂ ਸਿੰਘ ਮਾਸਟਰ :** ਕੀ ਪਬਲਿਕ ਸਰਵਿਸ ਕਮਿਸ਼ਨ ਪਾਸ ਦੋਹਾਂ ਹੀ ਜ਼ਬਾਨਾਂ ਦੇ ਬਾਰੇ ਵਿਚ ਹਦਾਇਤਾਂ ਜਾਰੀ ਕੀਤੀਆਂ ਗਈਆਂ ਹਨ ਜਾਂ ਪੰਜਾਬੀ ਵਿਚ ਹੀ ਇਮਤਿਹਾਨ ਪਾਸ ਹੋਣਾ ਜ਼ਰੂਰੀ ਹੈ ?

**ਮੰਤਰੀ :** ਜੀ, ਇਕੱਲੀ ਪੰਜਾਬੀ ਵਿਚ ਇਮਤਿਹਾਨ ਪਾਸ ਹੋਣਾ ਜ਼ਰੂਰੀ ਹੈ ।

**चौधरी बलबीर सिंह :** क्या मन्त्री महोदय बताएंगे कि पंजाबी में मिडल तक की योग्यता को पर्वान किया जाएगा ?

**ਮੰਤਰੀ :** ਨਹੀਂ ਜੀ।

**ਚੌਧਰੀ ਕੇਵਲ ਕ੍ਰਿਸ਼ਨ :** ਕੀ ਵਜ਼ੀਰ ਸਾਹਿਬ ਦਸਣਗੇ ਕਿ ਪੰਜਾਬੀ ਨੂੰ ਸਰਕਾਰੀ ਜ਼ਬਾਨ ਬਣਿਆ ਥੋੜਾ ਚਿਰ ਹੋਇਆ ਹੈ ਅਤੇ ਜਿਨ੍ਹਾਂ ਨੇ ਮੈਟ੍ਰਿਕ ਤਕ ਪੰਜਾਬੀ ਨਹੀਂ ਪੜ੍ਹੀ ਉਨ੍ਹਾਂ ਨੂੰ

ਬਗੈਰ ਮੈਟ੍ਰਿਕ ਪਾਸ ਪੰਜਾਬੀ ਦੇ ਲਗਾਇਆ ਜਾਵੇ ਬਾਦ ਵਿਚ ਉਹ ਪਾਸ ਕਰ ਲੈਣ ? ਕੀ ਇਸ ਤਰ੍ਹਾਂ ਨਹੀਂ ਹੋ ਸਕਦਾ ।

**ਮੰਤਰੀ :** ਇਹ ਇਨਸਟ੍ਰਕਸ਼ਨਾਂ ਤਾਂ 1961 ਤੋਂ ਚਲ ਰਹੀਆਂ ਹਨ । ਇਨ੍ਹਾਂ ਹਦਾਇਤਾਂ ਵਿਚ ਕੋਈ ਰਿਲੈਕਸੇਸ਼ਨ ਕਰਨ ਦਾ ਵਿਚਾਰ ਸਰਕਾਰ ਦਾ ਨਹੀਂ ।

**ਸਰਦਾਰ ਕਿਰਪਾਲ ਸਿੰਘ :** ਕੀ ਵਜ਼ੀਰ ਸਾਹਿਬ ਦਸਣਗੇ ਕਿ ਇਨ੍ਹਾਂ ਹਦਾਇਤਾਂ ਨੂੰ ਜਾਰੀ ਕਰਨ ਵਿਚ ਐਨੀ ਦੇਰ ਕਿਉਂ ਲਗਾਈ ਗਈ ਹੈ । ਪਹਿਲਾਂ ਕਿਉਂ ਨਹੀਂ ਜਾਰੀ ਕੀਤੀਆਂ ਗਈਆਂ ?

**ਮੰਤਰੀ :** ਇਨ੍ਹਾਂ ਨੂੰ ਜਾਰੀ ਕਰਨ ਵਿਚ ਦੇਰ ਤਾਂ ਕੋਈ ਨਹੀਂ ਹੋਈ ।

**ਸ਼੍ਰੀ ਜੋਗਿੰਦਰ ਪਾਲ ਪਾਂਡੇ :** ਕੀ ਵਜ਼ੀਰ ਸਾਹਿਬ ਦਸਣਗੇ ਕਿ ਕੀ ਸਰਕਾਰ ਇਸ ਗਲ ਲਈ ਤਿਆਰ ਹੈ ਕਿ ਜਿਹੜੇ ਇਨਜੀਨੀਅਰ ਅਤੇ ਡਾਕਟਰ ਆਦਿ ਲੈਣੇ ਹਨ ਉਨ੍ਹਾਂ ਨੂੰ ਨੌਕਰੀ ਦੇ ਦਿਤੀ ਜਾਵੇ ਅਤੇ ਪੰਜਾਬੀ ਦਾ ਟੈਸਟ ਪਾਸ ਕਰਨ ਲਈ ਬਾਦ ਵਿਚ ਕੁਝ ਵਕਫਾ ਦੇ ਦਿਤਾ ਜਾਵੇ ਤਾਕਿ ਉਨ੍ਹਾਂ ਦੀ ਸੇਵਾ ਦਾ ਇਸ ਸਮੇਂ ਜਦ ਕਿ ਸਾਨੂੰ ਸਟੇਟ ਵਿਚ ਲੋੜ ਹੈ ਫਾਇਦਾ ਉਠਾਇਆ ਜਾ ਸਕੇ ।

**ਮੰਤਰੀ :** ਇਸ ਵੇਲੇ ਤਾਂ ਅਜਿਹਾ ਕਰਨ ਦਾ ਕੋਈ ਵਿਚਾਰ ਨਹੀਂ ।

---

## INCREASE IN HOUSE RENT BEING CHARGED FROM CLASS IV EMPLOYEES OF GOVERNMENT MEDICAL COLLEGE, AMRITSAR.

* 1093 **Comrade Satya Pal Dang** : Will the Chief Minister with reference to the reply to starred question No. 119 included in the list of Starred Questions for 11.4.69 be pleased to state :—

(a) whether the Government have passed any orders for the cancellation of the increase in the house rent referred to in the said question; if so, whether these orders have been implemented; if not the reasons therefor;

(b) the date when the cancellation orders were passed ?

**Sardar Ravel Singh** (Minister of State for Industries & Health) :

(a) Yes.

(b) 3.3.1970. These orders will take retrospective effect and the excess rent charged will be adjusted.

**ਕਾਮਰੇਡ ਸਤਪਾਲ ਡਾਂਗ :** ਇਨ੍ਹਾਂ ਨੇ ਜਵਾਬ ਵਿੱਚ ਇਹ ਕਿਹਾ ਹੈ ਕਿ ਆਰਡਰ 3-3-70 ਨੂੰ ਪਾਸ ਕੀਤੇ ਗਏ ਹਨ, ਭਾਵ ਕਲ੍ਹ ਪਾਸ ਹੋਏ ਹਨ । ਤਾ ਕੀ ਵਜ਼ੀਰ ਸਾਹਿਬ ਦਸਣਗੇ ਕਿ ਇਹ ਉਹੀ ਆਰਡਰ ਹਨ ਜਿਹੜੇ ਇਕ ਸਾਲ ਹੋਇਆ ਚੀਫ ਮਨਿਸਟਰ ਸਰਦਾਰ ਗੁਰਨਾਮ ਸਿੰਘ ਨੇ ਪਾਸ ਕੀਤੇ ਸਨ ਅਤੇ ਅਫਸਰਾਂ ਨੇ ਉਨ੍ਹਾਂ ਨੂੰ ਹੁਣ ਤਕ ਲਾਗੂ ਨਹੀਂ ਸੀ ਕੀਤਾ ਅਤੇ ਜੇਕਰ

[ਕਾਮਰੇਡ ਸਤਪਾਲ ਡਾਂਗ]

ਇਸ ਤਰ੍ਹਾਂ ਹੈ ਤਾਂ ਕੀ ਇਹ ਹਾਊਸ ਨੂੰ ਐਸ਼ਯੋਰ ਕਰਵਾ ਸਕਦੇ ਹਨ ਕਿ ਇਨ੍ਹਾਂ ਦੇ ਪਾਸ ਕੀਤੇ ਆਰਡਰ ਲਾਗੂ ਹੋ ਜਾਣਗੇ ?

**ਰਾਜ ਮੰਤਰੀ :** ਇਹ ਆਰਡਰ ਉਹੀ ਹਨ ਜੋ ਵਿੱਤ ਵਿਭਾਗ ਪਾਸ ਗਏ ਹੋਏ ਸਨ ਜਿਸ ਦੀ ਮਨਜ਼ੂਰੀ ਹੁਣ ਮਿਲੀ ਹੈ ਅਤੇ ਇਹ ਆਰਡਰ ਪਾਸ ਕੀਤੇ ਗਏ ਹਨ।

**चौधरी बलबीर सिंह :** क्या मन्त्री महोदय बताएंगे कि इस पर अमल 31 मार्च, 1970 से पहले पहले हो जाएगा।

**ਰਾਜ ਮੰਤਰੀ :** ਇਹ ਆਰਡਰ ਕਲ ਜਾਰੀ ਕਰ ਦਿਤੇ ਗਏ ਹਨ।

**ਕਾਮਰੇਡ ਬਾਬੂ ਸਿੰਘ ਮਾਸਟਰ :** ਕੀ ਵਜ਼ੀਰ ਸਾਹਿਬ ਦੱਸਣਗੇ ਕਿ ਜਿਨ੍ਹਾਂ ਆਰਡਰਾਂ ਦੀ ਇਨ੍ਹਾਂ ਨੇ ਪਰਵਾਨਗੀ ਦਿਤੀ ਹੈ 3-3-70 ਨੂੰ ਕੀ ਇਹ ਆਰਡਰ ਪਹਿਲੇ ਹੀ ਹਨ ਜੋ ਸਰਦਾਰ ਗੁਰਨਾਮ ਸਿੰਘ ਚੀਫ ਮਨਿਸਟਰ ਨੇ ਇਕ ਸਾਲ ਪਹਿਲਾਂ ਪਾਸ ਕੀਤੇ ਸਨ ਜਾਂ ਕੋਈ ਹੋਰ ਆਰਡਰ ਹਨ ?

**ਰਾਜ ਮੰਤਰੀ :** ਇਹ ਸੀ. ਐਮ. ਸਾਹਿਬ ਵਾਲੇ ਹੀ ਆਰਡਰ ਹਨ।

**ਸਰਦਾਰ ਦਲੀਪ ਸਿੰਘ ਪਾਂਧੀ :** ਕੀ ਵਜ਼ੀਰ ਸਾਹਿਬ ਦੱਸਣਗੇ ਕਿ ਇਹ ਜਿਹੜਾ ਵੱਧ ਕਿਰਾਇਆ ਦਰਜਾ IV ਦੇ ਮੁਲਾਜ਼ਮਾ ਤੋਂ ਲਿਆ ਜਾ ਰਿਹਾ ਸੀ ਅਤੇ ਜਿਸ ਨੂੰ ਵਾਪਸ ਕਰਨ ਦੇ ਹੁਕਮ ਸਰਕਾਰ ਨੇ ਜਾਰੀ ਕੀਤੇ ਹਨ ਕੀ ਇਹ ਫ਼ੈਸਲਾ ਕੇਵਲ ਅਮ੍ਰਿਤਸਰ ਵਿਚ ਹੀ ਲਾਗੂ ਹੋਣਾ ਹੈ ਜਾਂ ਬਾਕੀ ਦੀਆਂ ਥਾਵਾਂ ਦੇ ਦਰਜਾ IV ਦੇ ਮੁਲਾਜ਼ਮਾਂ ਲਈ ਵੀ ?

**ਰਾਜ ਮੰਤਰੀ :** ਇਹ ਫ਼ੈਸਲਾ ਸਾਰਿਆਂ ਤੇ ਲਾਗੂ ਹੋਣਾ ਹੈ।

---

## REMISSION OF COST OF ADDITIONAL POLICE POST IN VILLAGE WAN, DISTRICT AMRITSAR

* 1318 **Sardar Kirpal Singh** : will the Chief Minister be pleased to state :—

(a) whether any final decision has been taken by the Government about remitting the expenses of the additional Police post in village wan, Police Station Khalra, tehsil Patti, district Amritsar; if so, the details thereof;

(b) whether this case has been pending with the Government for the last five years; if so, the detailed reasons therefor?

**ਸਰਦਾਰ ਸਤਨਾਮ ਸਿੰਘ ਬਾਜਵਾ** (ਵਿੱਤ ਅਤੇ ਜੰਗਲਾਤ ਦੇ ਮੰਤਰੀ) :

(ੳ) ਹਾਂ ਜੀ। ਸਾਰੀ ਰਕਮ ਵੱਟੇ ਖਾਤੇ ਪਾ ਦਿੱਤੀ ਗਈ ਹੈ।

(ਅ) ਨਹੀਂ ਜੀ। ਇਹ ਮਾਮਲਾ ਪਹਿਲਾਂ ਸਾਲ 1965 ਵਿੱਚ ਵਿਚਾਰਿਆ ਗਿਆ ਸੀ ਅਤੇ ਨਾ-ਮਨਜ਼ੂਰ ਕੀਤਾ ਗਿਆ ਸੀ।

---

PROPOSED CHANGES IN JAILS MANUAL.

*1062 **Comrade Satya Pal Dang** : Will the Chief Minister with reference to the reply to Starred Question No. 723, included in the list of starred Questions for 4.11·69, be pleased to state the decision, if any, taken to effect changes in the Jail Manual and the progress so for made in this respect ?

**Sardar Satnam Singh Bajwa** (State Minister for Finance and Forest) :

The matter is still under the active consideration of Government.

(ਸਰਕਾਰ ਇਸ ਮਾਮਲੇ ਤੇ ਸਰਗਰਮੀ ਨਾਲ ਵਿਚਾਰ ਕਰ ਰਹੀ ਹੈ।)

**ਕਾਮਰੇਡ ਸਤਪਾਲ ਡਾਂਗ** : ਕੀ ਵਜ਼ੀਰ ਸਾਹਿਬ ਦਸਣਗੇ ਕਿ ਫਿਰੋਜ਼ਪੁਰ ਜੇਲ੍ਹ ਦੀ ਫਾਇਰਿੰਗ ਦੇ ਕੇਸ ਤੋਂ ਬਾਅਦ ਜੇਲ੍ਹ ਮੈਨੂਅਲ ਦੀ ਸੋਧ ਦਾ ਮਾਮਲਾ ਟੇਕਅਪ ਕੀਤਾ ਗਿਆ ਸੀ। ਇਸ ਨੂੰ ਸਾਲ ਹੋ ਗਿਆ ਹੈ ਅਤੇ ਇਸ ਦੇ ਬਾਰੇ ਵਿਚ ਪਹਿਲਾਂ ਵੀ ਇਹੀ ਜਵਾਬ ਦਿਤਾ ਗਿਆ ਸੀ ਕਿ 'ਇਸ ਮਾਮਲੇ ਤੇ ਸਰਕਾਰ ਸਰਗਰਮੀ ਨਾਲ ਵਿਚਾਰ ਕਰ ਰਹੀ ਹੈ ਅਤੇ ਹੁਣ ਫਿਰ ਇਹੀ ਇੰਨ ਬਿੰਨ ਜਵਾਬ ਦੇ ਦਿਤਾ ਗਿਆ ਹੈ। ਕੀ ਸਰਕਾਰ ਇਹ ਦਸ ਸਕਦੀ ਹੈ ਕਿ ਸਰਗਰਮੀ ਨਾਲ ਵਿਚਾਰ ਕਰਨ ਲਈ ਕੀ ਠੋਸ ਕਦਮ ਉਠਾਏ ਗਏ ਹਨ ?

**ਰਾਜ ਮੰਤਰੀ** : ਸਪੀਕਰ ਸਾਹਿਬ, ਇਸ ਦੀਆਂ ਕਈ ਧਾਰਾਵਾਂ ਬਦਲ ਦਿੱਤੀਆ ਹਨ ਅਤੇ ਬਾਕੀਆਂ ਤੇ ਵਿਚਾਰ ਕੀਤਾ ਜਾ ਰਿਹਾ ਹੈ। ਸਾਰਾ ਕੰਮ ਮੁਕੰਮਲ ਨਹੀਂ ਹੋਇਆ। ਇਸ ਨੂੰ ਜਲਦੀ ਹੀ ਮੁਕੰਮਲ ਕਰ ਲਿਆ ਜਾਵੇਗਾ।

**ਚੌਧਰੀ ਤੁਲਸੀ ਰਾਮ ਚੌਹਾਨ** : ਕੀ ਵਜ਼ੀਰ ਸਾਹਿਬ ਕੋਈ ਡੇਟ ਫਿਕਸ ਕਰ ਸਕਦੇ ਹਨ ? ਜਲਦੀ ਤੋਂ ਇਨ੍ਹਾਂ ਦਾ ਕੀ ਭਾਵ ਹੈ। ਕਦੋਂ ਤਕ ਇਸ ਮੈਨੂਅਲ ਵਿਚ ਤਬਦੀਲੀਆਂ ਕਰ ਦਿਤੀਆਂ ਜਾਣਗੀਆਂ ?

**ਰਾਜ ਮੰਤਰੀ** : ਜਲਦੀ ਤੋਂ ਭਾਵ ਤਾਂ ਜਲਦੀ ਹੀ ਹੈ ਅਤੇ ਜਲਦੀ ਹੀ ਇਸ ਵਿਚ ਤਬਦੀਲੀਆਂ ਕਰ ਦਿਤੀਆਂ ਜਾਣਗੀਆਂ।

**ਕਾਮਰੇਡ ਬਾਬੂ ਸਿੰਘ ਮਾਸਟਰ** : ਇਸ ਸਵਾਲ ਦੇ ਆਖੀਰ ਵਿੱਚ ਇਹ ਪੁੱਛਿਆ ਗਿਆ ਸੀ ਕਿ "Progress so far made in this respect" ਤਾਂ ਹੁਣ ਤਕ ਕਿੰਨੇ ਕਦਮ ਉਠਾਏ ਗਏ ਹਨ ਜੇਲ੍ਹ ਮੈਨੂਅਲ ਵਿਚ ਤਬਦੀਲੀ ਕਰਨ ਲਈ ?

**ਰਾਜ ਮੰਤਰੀ** : ਹੁਣ ਤਕ ਜਾਂਚ ਪੜਤਾਲ ਹੋ ਰਹੀ ਹੈ (ਹਾਸਾ)

**चौधरी बलबीर सिंह** : क्या मन्त्री महोदय बतायेंगे कि सरकार जेल-मैनुअल में इन जत्थेदारों को कोई सहूलतें देने के लिये तैयार है ?

ਮੀਟਰਾਂ ਦੀ ਸ਼ਾਰਟੇਜ ਹੈ ਤਾਂ ਕੀ ਵਜ਼ੀਰ ਸਾਹਿਬ ਬਿਜਲੀ ਬੋਰਡ ਵਾਲਿਆਂ ਦੇ ਨਾਲ ਮਿਲ ਕੇ ਇਸ ਸ਼ਾਰਟੇਜ਼ ਨੂੰ ਦੂਰ ਕਰਵਾਉਣ ਦਾ ਯਤਨ ਕਰਨਗੇ ?

**ਮੰਤਰੀ :** ਤੁਸੀਂ ਘਰਾਂ ਦੇ ਮੀਟਰਾਂ ਦੀ ਗਲ ਕਰਦੇ ਹੋ ਕਿ ਟਿਊਬਵੈਲਾਂ ਦੇ ਮੀਟਰਾਂ ਦੀ ?

**ਸਰਦਾਰ ਦਲੀਪ ਸਿੰਘ ਪਾਂਧੀ :** ਮੈਂ ਘਰਾਂ ਦੇ ਮੀਟਰਾਂ ਦੀ ਗਲ ਕਰ ਰਿਹਾ ਹਾਂ। ਉਥੇ ਲੋਕਾਂ ਨੇ ਟੈਸਟ ਰਿਪੋਰਟਾਂ ਦਿਤੀਆਂ ਹੋਈਆਂ ਨੇ ਪਰ ਉਨ੍ਹਾਂ ਨੂੰ ਮੀਟਰ ਨਹੀਂ ਮਿਲ ਰਹੇ ਜਿਸ ਕਰਕੇ ਉਹ ਕੁਨੈਕਸ਼ਨ ਨਹੀਂ ਲੈ ਰਹੇ।

**ਮੰਤਰੀ :** ਜੇ ਮੀਟਰਾਂ ਦੀ ਸ਼ਾਰਟੇਜ਼ ਹੋਈ ਤਾਂ ਉਹ ਵੀ ਦੂਰ ਕਰਾਂਗੇ ਪਰ ਇਸ ਦੇ ਨਾਲ ਹੀ ਸਾਡੇ ਨੋਟਿਸ ਦੇ ਵਿਚ ਹੈ ਕਿ ਬਿਜਲੀ ਦੀ ਸ਼ਾਰਟੇਜ਼ ਹੈ। ਇਸ ਦੇ ਲਈ ਅਸੀਂ ਹੋਰ ਜਨਰੇਟਰ ਵਗੈਰਾ ਲਗਾ ਰਹੇ ਹਾਂ ਜਦੋਂ ਬਿਜਲੀ ਵਧ ਜਾਵੇਗੀ ਤਾਂ ਬਿਜਲੀ ਦਿਤੀ ਜਾਵੇਗੀ ਅਤੇ ਮੀਟਰ ਵੀ ਦਿਤੇ ਜਾਣਗੇ।

**ਸ਼੍ਰੀ ਸਰਦਾਰੀ ਲਾਲ ਕਪੂਰ :** ਹੁਣੇ ਮਨਿਸਟਰ ਸਾਹਿਬ ਨੇ ਫਰਮਾਇਆ ਕਿ ਉਥੇ ਬਿਜਲੀ ਇਸ ਕਰਕੇ ਨਹੀਂ ਗਈ ਕਿਉਂਕਿ ਬਿਜਲੀ ਹੈ ਨਹੀਂ। ਇਸ ਦਾ ਮਤਲਬ ਇਹ ਹੋਇਆ ਕਿ ਇਹ ਜਿਹੜੀਆਂ ਤਾਰਾਂ ਖਿਚਦੇ ਫਿਰਦੇ ਹਨ, ਇਹ ਸਿਰਫ ਇਕ ਤਮਾਸ਼ਾ ਹੀ ਹੈ ?

**ਮੰਤਰੀ :** ਤਾਰਾਂ ਇਸ ਵਾਸਤੇ ਖਿਚਣੀਆਂ ਪੈਂਦੀਆਂ ਹਨ ਕਿ ਇਹ ਕੋਈ ਕੰਮ ਇਕ ਦੋ ਦਿਨ ਵਿਚ ਤਾਂ ਹੋਣ ਵਾਲਾ ਨਹੀਂ ਹੈ। ਇਸ ਕੰਮ ਨੂੰ ਤਾਂ ਦੋ ਦੋ ਸਾਲ ਲਗ ਜਾਂਦੇ ਹਨ।

**ਸਰਦਾਰ ਰਾਜਾ ਸਿੰਘ :** ਕੀ ਵਜ਼ੀਰ ਸਾਹਿਬ ਨੂੰ ਇਸ ਗੱਲ ਦਾ ਪਤਾ ਹੈ ਕਿ ਪਿੰਡਾਂ ਵਿਚ ਜਿਹੜੀ ਬਿਜਲੀ ਸਪਲਾਈ ਕਰਨ ਦੀ ਸਕੀਮ ਇਸ ਵੇਲੇ ਚਲ ਰਹੀ ਹੈ, ਇਸ ਵਿਚ ਕਈ ਅਫਸਰ ਹਥ ਰੰਗ ਰਹੇ ਹਨ ਅਤੇ ਇਸ ਸਬੰਧੀ ਵਜ਼ੀਰ ਸਾਹਿਬ ਕੋਲ ਕਈ ਸ਼ਕਾਇਤਾਂ ਵੀ ਗਈਆਂ ਹਨ ? ਦੂਜੇ ਪਿੰਡਾਂ ਦੇ ਲੋਕਾਂ ਤੋਂ ਇਸ ਸਮਾਨ ਦੀ ਢੋਆ ਢੁਆਈ ਦਾ ਵਗਾਰ ਵਿਚ ਕੰਮ ਲਿਆ ਜਾ ਰਿਹਾ ਹੈ ?

**ਮੰਤਰੀ :** ਇਹ ਚੀਜ਼ ਮੇਰੇ ਨੋਟਿਸ ਵਿਚ ਨਹੀਂ ਹੈ। ਨੋਟਿਸ ਦੇ ਦਿਉ। ਇਸ ਦਾ ਪਤਾ ਕਰ ਲਵਾਂਗੇ। ਜਾਂ ਤਾਂ ਪਿੰਡਾਂ ਦੇ ਆਦਮੀ ਇਸ ਸਬੰਧੀ ਕੰਮ ਵਾਲੰਟੇਰੇਲੀ ਕਰਦੇ ਹਨ ਜਾਂ ਫੇਰ ਉਨ੍ਹਾਂ ਨੂੰ ਪੇਮੈਂਟ ਕੀਤੀ ਜਾਂਦੀ ਹੈ।

**ਚੌਧਰੀ ਸੁੰਦਰ ਸਿੰਘ :** ਮੈਂ ਮਨਿਸਟਰ ਸਾਹਿਬ ਨੂੰ ਪੁਛਣਾ ਚਾਹੁੰਦਾ ਹਾਂ ਕਿ ਮੈਂ ਇਨ੍ਹਾਂ ਨੂੰ ਤਾਰਾਗੜ੍ਹ ਵਿਚ ਬਿਜਲੀ ਦੇ ਟਿਊਬਵੈਲਾਂ ਵਾਸਤੇ ਇਕ ਚਿੱਠੀ ਸਤੰਬਰ, 1969 ਵਿਚ ਲਿਖੀ ਸੀ ਕੀ ਉਥੇ ਬਿਜਲੀ ਪਹੁੰਚ ਗਈ ਹੈ ਅਤੇ ਕਿੰਨੇ ਟਿਊਬਵੈਲ ਲਗੇ ਹਨ ਉਥੇ ? ਜੇ ਨਹੀਂ ਲਗੇ ਤਾਂ ਇਸ ਦੀ ਕੀ ਵਜ੍ਹਾ ਹੈ ?

**ਮੰਤਰੀ :** ਇਸ ਬਾਰੇ ਨੋਟਿਸ ਦੇ ਦਿਉ।

**चौधरी** बलबीर सिंह : बिजली की सप्लाई और जो कनैक्शन्ज़ दिए गए हैं, उस में बहुत बड़ा फर्क है। सप्लाई बहुत कम है और कनैक्शन्ज़ बहुत ज्यादा दिए गए हैं। इस की वजह से मोटरें फेल हो जाती हैं। लोड ज्यादा है और सप्लाई कम है। क्या इस का इन को पता है ?

ਮੰਤਰੀ: ਜਿਹੜੇ ਕਨੈਕਸ਼ਨ ਨੇ ਉਹ ਜ਼ਿਆਦਾ ਦਿਤੇ ਗਏ ਹਨ। ਲੇਕਿਨ ਮੋਟਰਾਂ ਜਲਣ ਦੇ ਹੋਰ ਵੀ ਕਈ ਕਾਰਨ ਹਨ। (ਵਘਿਨ)

ਸਰਦਾਰ ਦਲੀਪ ਸਿੰਘ ਪਾਂਧੀ: ਜਿਨ੍ਹਾਂ ਲੋਕਾਂ ਨੂੰ ਬਿਜਲੀ ਦੇਣੀ ਹੈ ਉਸ ਵਾਸਤੇ ਕੋਈ ਟਾਈਮ ਮੁਕਰੱਰ ਜਾਂ ਟਾਈਮ ਲਿਮਿਟ ਹੋਣੀ ਚਾਹੀਦੀ ਹੈ ਤਾਂ ਜੋ ਲੋਕਾਂ ਨੂੰ ਹੈਰਾਸਮੈਂਟ ਨਾਂ ਹੋਵੇ। ਉਨ੍ਹਾਂ ਦਾ ਟਾਈਮ ਵੇਸਟ ਨਾ ਹੋਵੇ। ਉਨ੍ਹਾਂ ਨੂੰ ਪਤਾ ਹੋਣਾ ਚਾਹੀਦਾ ਹੈ ਕਿ ਐਨੇ ਚਿਰ ਵਿਚ ਉਨ੍ਹਾਂ ਨੂੰ ਬਿਜਲੀ ਮਿਲ ਜਾਣੀ ਹੈ।

ਮੇਜਰ ਹਰਿੰਦਰ ਸਿੰਘ: ਮਨਿਸਟਰ ਸਾਹਿਬ ਨੇ ਹੁਣੇ ਫਰਮਾਇਆ ਸੀ ਕਿ ਕਨੈਕਸ਼ਨ ਜ਼ਿਆਦਾ ਦਿਤੇ ਗਏ, ਭਾਵ ਜਦ ਮਹਿਕਮੇ ਨੂੰ ਪਤਾ ਹੈ ਕਿ ਲੋਡ 20 ਕਨੈਕਸ਼ਨਾਂ ਦਾ ਹੈ ਫੇਰ ਇਸ ਤੋਂ ਉਵਰ ਐਂਡ ਅਬਵ ਕਨੈਕਸ਼ਨਜ਼ ਕਿਉਂ ਦਿਤੇ ਗਏ।

ਮੰਤਰੀ: ਇਹ ਚੀਜ਼ ਇਸ ਸਵਾਲ ਵਿੱਚੋਂ ਪੈਦਾ ਹੀ ਨਹੀਂ ਹੁੰਦੀ।

ਸਰਦਾਰ ਸੰਤੋਖ ਸਿੰਘ ਰਣਧਾਵਾ: ਕੀ ਮਨਿਸਟਰ ਸਾਹਿਬ ਦਸਣ ਦੀ ਖੇਚਲ ਕਰਨਗੇ ਕਿ ਜਿਹੜੇ ਬਾਰਡਰ ਏਰੀਆਜ਼ ਹਨ ਉਨ੍ਹਾਂ ਨੂੰ ਬਿਜਲੀ ਦੇਣ ਸਬੰਧੀ ਬਾਕੀ ਦੇ ਇਲਾਕਿਆਂ ਨਾਲੋਂ ਪਰੈਫਰੈਂਸ ਦਿਤੀ ਜਾਵੇਗੀ? ਜਿਹੜਾ ਬਾਰਡਰ ਏਰੀਆ ਲਈ ਪੰਜ ਹਜ਼ਾਰ ਰੁਪਿਆ ਟਿਊਬਵੈਲ ਕਨੈਕਸ਼ਨਜ਼ ਦੇਣ ਲਈ ਰਖਿਆ ਹੈ ਕੀ ਉਸ ਤੋਂ ਇਸ ਇਲਾਕੇ ਨੂੰ ਮੁਸਤਸਨਾ ਕਰਾਰ ਦਿਉਗੇ?

ਮੰਤਰੀ: ਉਨ੍ਹਾਂ ਇਲਾਕਿਆਂ ਨੂੰ ਪਰੈਫਰੈਂਸ ਦਿਤੀ ਜਾਂਦੀ ਹੈ।

ਸਰਦਾਰ ਕਿਰਪਾਲ ਸਿੰਘ: ਮਨਿਸਟਰ ਸਾਹਿਬ ਨੇ ਕਿਹਾ ਹੈ ਕਿ ਬਾਰਡਰ ਏਰੀਆ ਨੂੰ ਪਰੈਫਰੈਂਸ ਦਿਤੀ ਜਾਂਦੀ ਹੈ। ਪਰ ਇਸ ਕੰਮ ਵਿਚ ਕਾਫੀ ਸੁਸਤੀ ਦੇਖਣ ਵਿਚ ਆਉਂਦੀ ਹੈ। ਕੀ ਇਹ ਬਿਜਲੀ ਘਟ ਹੋਣ ਕਾਰਨ ਹੈ ਜਾਂ ਹੋਰ ਕਾਰਨ ਹਨ?

ਮੰਤਰੀ: ਇਹਦਾ ਕੋਈ ਤਾਲੁਕ ਨਹੀਂ ਇਸ ਸਵਾਲ ਨਾਲ। (ਸ਼ੋਰ) (ਵਿਘਨ)

---

### Society for Prevention of Cruelty to Animals.

*1147. **Shri Sardari Lal Kapur**: Will the Minister for Revenue and Rehablitation be pleased to state whether there is any organisation like the S.P.C.A. (Society for Prevention of Cruelty to Animals) at the Headquarters of each district in the State; if not, the reasons therefor?

ਸਰਦਾਰ ਸਤਨਾਮ ਸਿੰਘ ਬਾਜਵਾ (ਰਾਜ ਮੰਤਰੀ): ਨਹੀਂ ਜੀ।

ਇਸ ਵੇਲੇ ਸਿਰਫ ਜਲੰਧਰ, ਅਮ੍ਰਿਤਸਰ ਅਤੇ ਫ਼ਿਰੋਜ਼ਪੁਰ ਜਿਲਿਆਂ ਦੇ ਹੈਡ ਕੁਆਟਰਾਂ ਵਿੱਚ ਪਸ਼ੂਆਂ ਤੇ ਅਤਿਆਚਾਰਾ ਨੂੰ ਰੋਕਣ ਬਾਰੇ ਪਬਲਿਕ ਸੁਸਾਇਟੀਆਂ ਕੰਮ ਕਰ ਰਹੀਆਂ ਹਨ। ਜਿਥੋਂ ਤੱਕ ਪੰਜਾਬ ਰਾਜ ਦੇ ਹੋਰ ਜ਼ਿਲਿਆਂ ਵਿੱਚ ਅਜਿਹੀਆਂ ਪਬਲਿਕ ਸੁਸਾਇਟੀਆਂ ਨਾਂ ਹੋਣ ਦਾ ਸਬੰਧ ਹੈ, ਇਸ ਬਾਰੇ ਇਹ ਦਸਿਆ ਜਾਂਦਾ ਹੈ ਕਿ ਅਜਿਹੀਆਂ ਸੁਸਾਇਟੀਆਂ ਲੋਕਾਂ ਦੇ ਹਿੱਤ ਚਾਹੁਣ ਵਾਲੇ ਬੰਦਿਆਂ ਦੀਆਂ ਆਪੇ ਬਣਾਈਆਂ ਹੋਈਆਂ ਹੁੰਦੀਆਂ ਹਨ। ਬਾਕੀ ਜ਼ਿਲਿਆਂ ਵਿੱਚ ਉਥੇ ਦੇ ਪਬਲਿਕ ਦੇ ਹਿੱਤ ਚਾਹੁੰਣ ਵਾਲੇ ਲੋਕਾਂ ਦੀ ਨਾ ਦਿਲਚਸਪੀ ਲੈਣ ਕਰਕੇ ਨਹੀਂ ਹਨ।

ਜੇ ਕਰ ਪਬਲਿਕ ਦੇ ਹਿੱਤ ਚਾਹੁੰਣ ਵਾਲੇ ਲੋਕ ਚਾਹੁੰਣ ਤਾਂ ਉਹ ਪਬਲਿਕ ਦੀਆਂ ਸੁਸਾਇਟੀਆਂ ਸੰਬੰਧਤ ਜ਼ਿਲਿਆਂ ਦੇ ਡਿਪਟੀ ਕਮਿਸ਼ਨਰਾਂ ਦੀ ਸਲਾਹ ਨਾਲ ਬਣਾ ਸਕਦੇ ਹਨ ।

**ਸਰਦਾਰ ਨਰਿੰਦਰ ਸਿੰਘ :** ਵਜ਼ੀਰ ਸਾਹਿਬ ਨੇ ਕਿਹਾ ਕਿ ਐਸ. ਪੀ. ਸੀ ਏ (ਸੋਸਾਈਟੀ ਫਾਰ ਪਰੀਵੈਨਸ਼ਨ ਆਫ਼ ਕਰੂਅਲਟੀ ਟੂ ਐਨੀਮਲਜ਼) । ਕੰਮ ਕਰ ਰਹੀਆਂ ਹਨ । ਇਹਦਾ ਭਾਵ ਨਹੀਂ ਸਮਝ ਆਇਆ । ਕੀ ਇਹ ਲੋਕਾਂ ਦੀ ਬੇਹਤਰੀ ਲਈ ਹੈ ਜਾ ਜਾਨਵਰਾਂ ਦੀ (ਵਿਘਨ)

**ਸਰਦਾਰ ਸਤਨਾਮ ਸਿੰਘ ਬਾਜਵਾ :** ਇਹ ਸੋਸਾਈਟੀਆਂ ਪਬਲਕ ਦੀਅ ਆਪਣੀਆਂ ਬਣਾਈਆਂ ਹੋਈਆਂ ਸੋਸਾਈਟੀਆਂ ਹਨ । ਇਹ ਗੌਰਮਿੰਟ ਦੀਆਂ ਨਹੀਂ ਹਨ । ਜਿਹੜੇ ਪਬਲਕ ਹਿੱਤ ਵਿਚ ਲੋਕ ਹਨ ਉਹ ਆਪਣੀਆਂ ਸੋਸਾਈਟੀਆਂ ਆਪ ਬਣਾਉਂਦੇ ਹਨ ।

**ਸ਼੍ਰੀ ਸਪੀਕਰ :** ਇਹ ਜਿਹੜੀਆਂ ਮਵੇਸ਼ੀਆਂ ਵਾਲੀਆਂ ਸੋਸਾਈਟੀਆਂ ਹਨ ਜੋ ਪਹਿਲਾਂ ਆਰਗੇਨਾਈਜ਼ ਹੋਈਆਂ ਹਨ ਇਹ ਤਿੰਨ ਜ਼ਿਲਿਆਂ ਵਿਚ ਸਰਕਾਰੀ ਪੱਧਰ ਤੇ ਹੋਈਆਂ ਹਨ । ਇਹ ਡਿਪਟੀ ਕਮਿਸ਼ਨਰਾਂ ਨੇ ਆਰਗੇਨਾਈਜ਼ ਕੀਤੀਆਂ ਸਨ । ਸਬਸੀਕੁਐਂਟਲੀ ਉਹ ਹੋਰ ਸਜਨਾਂ ਨੂੰ ਦੇ ਦਿਤੀਆਂ ਗਈਆਂ । ਉਹ ਬੜਾ ਸੋਹਣਾ ਕੰਮ ਕਰ ਰਹੀਆਂ ਹਨ ਚੰਗਾ ਹੋਵੇ ਜੇ ਸਰਕਾਰ ਡਿਪਟੀ ਕਮਿਸ਼ਨਰਾਂ ਰਾਹੀਂ ਸਾਰਿਆਂ ਜ਼ਿਲਿਆਂ ਵਿਚ ਇਹ ਸੋਸਾਈਟੀਜ਼ ਨੀਯਤ ਕਰ ਦੇਵੇ ।

(These Societies for the Prevention of Cruelty to Animals were organized at Government level in the first instance in three districts. These were organized by the Deputy Commissioners but were subsequ-ntly passed on to the public. Now these Societies are doing very useful work. It would be better if such Societies are formed in all the other districts also by the Government through the Deputy Commissioners.)

**ਰਾਜ ਮੰਤਰੀ :** ਵਿਚਾਰ ਕਰ ਲਵਾਂਗੇ ਜੀ ।

**ਕਾਮਰੇਡ ਸਤ ਪਾਲ ਡਾਂਗ :** ਕੀ ਇਹ ਹਕੀਕਤ ਹੈ ਕਿ ਅੰਮ੍ਰਿਤਸਰ ਦੇ ਤਾਂਗੇ ਵਾਲਿਆਂ ਜਾਂ ਘੁਮਾਰਾਂ ਜਾਂ ਹੋਰ ਬਹੁਤ ਸਾਰੀ ਜਨਤਾ ਨੇ ਸਰਕਾਰ ਨੂੰ ਰਿਪਰੇਜ਼ੰਟੇਸ਼ਨ ਕੀਤੀ ਹੈ ਕਿ ਜਿਸ ਢੰਗ ਨਾਲ ਇਹ ਸੋਸਾਈਟੀ ਚਲਦੀ ਹੈ, ਉਸ ਨਾਲ ਜਾਨਵਰਾਂ ਦੀ ਭਲਾਈ ਤਾਂ ਹੁੰਦੀ ਕੋਈ ਨਹੀਂ, ਪਰ ਜਾਨਵਰਾਂ ਨੂੰ ਚਲਾਉਣ ਵਾਲੇ ਬੰਦਿਆਂ ਦੀ ਛਿਲ ਜ਼ਰੂਰ ਲਾਹੀ ਜਾਂਦੀ ਹੈ ।

**ਰਾਜ ਮੰਤਰੀ :** ਇਹ ਚੀਜ਼ ਨੋਟਿਸ ਵਿਚ ਨਹੀਂ ਸੀ । ਹੁਣ ਨੋਟਿਸ ਵਿਚ ਆ ਗਈ ਹੈ, ਪਤਾ ਕਰ ਲਵਾਂਗੇ ।

**चौधरी बलबीर सिंह :** इन पशुओं को रखने वाले आदमियों की अपनी हालत उन से भी बदतर है।

**ਸ਼੍ਰੀ ਸਰਦਾਰੀ ਲਾਲ ਕਪੂਰ :** ਸਪੀਕਰ ਸਾਹਿਬ, ਮੈਂ ਤੁਹਾਡੀ ਮਾਰਫਤ ਮਨਿਸਟਰ ਸਾਹਿਬ ਨੂੰ ਪੁਛਣਾ ਚਾਹੁੰਦਾ ਹਾਂ ਕਿ ਜਿਸ ਤਰ੍ਹਾਂ ਮਜ਼ਦੂਰਾਂ ਲਈ ਕਾਨੂੰਨ ਬਣਿਆ ਹੋਇਆ ਹੈ ਕਿ ਉਹ ਅਠ ਘੰਟੇ ਤੋਂ ਵਧ ਕੰਮ ਨਹੀਂ ਕਰ ਸਕਦੇ, ਕੀ ਜਿਹੜੇ ਇਹ ਪਸ਼ੂ ਹਨ ਜੋ ਕਿ ਬੋਲ ਨਹੀਂ ਸਕਦੇ ਕੀ ਇਨ੍ਹਾਂ ਲਈ ਵੀ ਕੋਈ ਲੈਜਿਸਲੇਚਰ ਰਾਹੀਂ ਅਜਿਹਾ ਕਾਨੂੰਨ ਬਣੇਗਾ ? ਇਸ ਬਾਰੇ ਦਸਿਆ ਜਾਵੇ ।

ਰਾਜ ਮੰਤਰੀ : ਜੇ ਜਾਨਵਰਾਂ ਨੇ ਇਨ੍ਹਾਂ ਕੋਲ ਕੋਈ ਸ਼ਿਕਾਇਤ ਕੀਤੀ ਹੋਵੇ ਤਾਂ ਉਸ ਉਤੇ ਵਿਚਾਰ ਕਰ ਲਵਾਂਗੇ ।

ਸ਼੍ਰੀ ਸਪੀਕਰ : ਕਪੂਰ ਸਾਹਿਬ, ਇਹ ਪਰੀਵੈਨਸ਼ਨ ਆਫ਼ ਕਰੂਅਲਟੀ ਟੂ ਐਨੀਮਲਜ਼ ਕਾਨੂੰਨ ਦੇ ਅਨੁਸਾਰ ਐਕਸ਼ਨ ਲੈਂਦੇ ਹਨ । ਸੋ ਉਸ ਦੇ ਵਿਚ ਅਗਰ ਕੋਈ ਵਾਧਾ ਕਰਨ ਵਾਲੀ ਗੱਲ ਹੋਵੇ ਤਾਂ ਉਸ ਦੇ ਬਾਰੇ ਜੋ ਤੁਸੀਂ ਕਹਿਣਾ ਚਾਹੁੰਦੇ ਹੋ ਕਹਿ ਦਿਉ ।

(Addressing Shri Sardari Lal Kapur : The Government takes action under the provisions of the Prevention of Cruelty to Animals Act. The hon. Member can discuss those provisions which are further required to be made in the said Act.)

ਮੇਜਰ ਹਰਿੰਦਰ ਸਿੰਘ : ਸਪੀਕਰ ਸਾਹਿਬ, ਵਜ਼ੀਰ ਸਾਹਿਬ, ਨੇ ਕਿਹਾ ਹੈ ਕਿ ਅਗਰ ਕਿਸੇ ਜਾਨਵਰ ਨੇ ਸ਼ਿਕਾਇਤ ਕੀਤੀ ਹੋਵੇ ਤਾਂ ਦੱਸ ਦਿਉ, ਸੋ ਮੈਂ ਪੁਛਣਾ ਚਾਹੁੰਦਾ ਹਾਂ ਕਿ ਕੀ ਇਨ੍ਹਾਂ ਦਾ ਕੋਈ ਅਜਿਹਾ ਮਹਿਕਮਾ ਖੋਲ੍ਹਣ ਦਾ ਵਿਚਾਰ ਹੈ ਕਿ ਜਿਥੇ ਜਾਨਵਰਾਂ ਦੀ ਬੋਲੀ ਸਮਝਣ ਦੀ ਟਰੇਨਿੰਗ ਦਿੱਤੀ ਜਾਵੇ ? (ਹਾਸਾ)

ਸ਼੍ਰੀ ਸਪੀਕਰ : ਮੇਜਰ ਸਾਹਿਬ, ਜਿਹੜਾ ਇਨਸਾਨ ਆਪਣੇ ਦੁਖ ਅਨੁਭਵ ਕਰ ਸਕਦਾ ਹੈ, ਉਹੀ ਜਾਨਵਰਾਂ ਦੇ ਦੁਖ ਅਨੁਭਵ ਕਰ ਸਕਦਾ ਹੈ । ਪਰ ਉਸ ਦੇ ਲਈ ਕੋਈ ਉਚੇਚਾ ਮਹਿਕਮਾ ਖੋਲ੍ਹਣ ਦੀ ਕੋਈ ਲੋੜ ਨਹੀਂ । ਉਸ ਦੇ ਵਾਸਤੇ ਸਾਨੂੰ ਚੰਗੀਆਂ ਰੁਚੀਆਂ ਨੂੰ ਅਪਨਾਉਣਾ ਚਾਹੀਦਾ ਹੈ ।

(Addressing Major Harinder Singh : The person who can feel his own pain can also feel the pain of the animals. There is, however, no justification for the establishment of a new Department for that purpose. We should adopt a sympathetic attitude towards the animals.)

ਡਾਕਟਰ ਅਮੀਰ ਸਿੰਘ ਕਲਕਟ : ਕੀ ਮਨਿਸਟਰ ਸਾਹਿਬ ਇਸ ਪਾਸੇ ਧਿਆਨ ਦੇਣਗੇ ਕਿ ਸਾਰਿਆਂ ਜ਼ਿਲਿਆਂ ਵਿਚ ਅਜਿਹੀਆਂ ਸੁਸਾਇਟੀਆਂ ਚਲਾਉਣ ਅਤੇ ਡਿਪਟੀ ਕਮਿਸ਼ਨਰਜ਼ ਨੂੰ ਹਦਾਇਤ ਦੇਣ ਕਿ ਸਾਰਿਆਂ ਜ਼ਿਲਿਆਂ ਵਿਚ ਅਜਿਹੀਆਂ ਸੁਸਾਇਟੀਆਂ ਬਣਾਉਣ ?

ਰਾਜ ਮੰਤਰੀ : ਅਗਰ ਕੋਈ ਡਿਪਟੀ ਕਮਿਸ਼ਨਰ ਦੇ ਰਾਹੀਂ ਸੁਸਾਇਟੀ ਬਨਾਉਣਾ ਚਾਹੁਣ ਤਾਂ ਡਿਪਟੀ ਕਮਿਸ਼ਨਰ ਉਨ੍ਹਾਂ ਦੀ ਮੱਦਦ ਕਰਨਗੇ ।

ਸ਼੍ਰੀ ਸਪੀਕਰ : ਬਾਜਵਾ ਸਾਹਿਬ, ਇਸ ਵਿਚ ਕੋਈ ਹਰਜ ਨਹੀਂ ਅਗਰ ਇਹ ਗੱਲ ਸਰਕਾਰੀ ਤੌਰ ਤੇ ਮੂਵ ਕਰ ਲਈ ਜਾਵੇ । (Addressing the Minister of State Sardar Satnam Singh Bajwa. There is no harm if it is undertaken at the Govt. level.)

ਰਾਜ ਮੰਤਰੀ : ਸਪੀਕਰ ਸਾਹਿਬ, ਤੁਹਾਡੇ ਹੁਕਮ ਦੇ ਮੁਤਾਬਕ ਅਸੀਂ ਜ਼ਰੂਰ ਗੌਰ ਕਰਾਂਗੇ ।

**ਚੌਧਰੀ ਸੁੰਦਰ ਸਿੰਘ :** ਮੈਂ ਪਿਛਲੀ ਦਫਾ ਬਟਾਲੇ ਗਿਆ ਸੀ, ਉਥੇ ਕਤਲ ਬਹੁਤ ਹੁੰਦੇ ਹਨ । ਲੋਕ ਕਹਿੰਦੇ ਹਨ ਕਿ ਸਾਨੂੰ ਕੋਈ ਸੇਫਟੀ ਨਹੀਂ ਜਦ ਕਿ ਪਸ਼ੂਆਂ ਵਾਸਤੇ ਤਾਂ ਇਹ ਐਨਾ ਕੁਝ ਕਰ ਰਹੇ ਹਨ । ਪਰ ਜਿਥੇ ਲੋਕਾਂ ਦੇ ਕਤਲ ਹੋਏ ਹਨ ਅਤੇ ਹੋ ਰਹੇ ਹਨ, ਕੀ ਉਥੇ ਵੀ ਕੋਈ ਲੋਕਾਂ ਨੂੰ ਸੇਫਟੀ ਦਿਉਗੇ ?

**ਰਾਜ ਮੰਤਰੀ :** ਸਪੀਕਰ ਸਾਹਿਬ, ਇਨ੍ਹਾਂ ਨੂੰ ਪਤਾ ਹੋਣਾ ਚਾਹੀਦਾ ਹੈ ਕਿ ਅਸੀਂ ਤਾਂ ਜ਼ਿਲੇ ਦੇ ਇੰਤਜ਼ਾਮ ਲਈ ਇਨ੍ਹਾਂ ਦੀ ਕਮਿਊਨਿਟੀ ਦਾ ਐਸ. ਪੀ. ਲਗਾਇਆ ਹੋਇਆ ਹੈ । (ਵਿਘਨ)

———

## AMOUNT SPENT FOR THE WELFARE OF HARIJANS AND BACKWARD CLASSES

* 1317 **Sardar Kirpal Singh :** Will the Minister for the Social Welfare be pleased to state :—

(a) the total amount provided by the Government for the Harijans and Backward Classes in the budget for the year 1969-70;

(b) the total amount out of that referred to in part (a) above that has been spent on the welfare of the categories referred to above in the rural and urban areas respectively together with the item of each expenditure:

(c) whether it is a fact that Dharamshalas have also been built out of the said fund for the Harijans residing in the rural areas; if so, the number of such Dharamshalas, district-wise, together with the amount spent in each District for this purpose from 1.4.1969 to 31.1.1970;

(d) the amount spent on the construction of Dharamshalas or Mandirs in the urban areas in each district out of the budget provision referred to in part (a) above;

(e) if the reply part (d) above be in the negative, the reasons therefor?

**ਡਾ: ਭਗਤ ਸਿੰਘ :**

(ੳ) 33, 83, 000/-ਰੁ

(ਅ) 5, 72, 200/-ਰੁ

ਵੇਰਵਾ ਇਸ ਪ੍ਰਕਾਰ ਹੈ :-

| ਸਕੀਮ ਦਾ ਨਾਂ | ਪਿੰਡਾਂ ਵਿਚ ਖਰਚ | ਸ਼ਹਿਰਾਂ ਵਿਚ ਖਰਚ | ਜੋੜ |
|---|---|---|---|
| 1. ਕਾਨੂੰਨੀ ਸਹਾਇਤਾ | 2200/-ਰੁ | --- | 2200-/ਰੁ |
| 2. ਧਰਮਸ਼ਾਲਾ ਚੌਪਾਲ | 5, 70, 000/-ਰ | --- | 5. 70, 000/-ਰੁ |
| | 5, 72, 200/-ਰੁ | --- | 5, 72, 200/-ਰੁ |

(ੲ) ਜੀ ਨਹੀਂ । ਜਿਨ੍ਹਾਂ ਪਿੰਡਾ ਨੂੰ ਪਹਿਲੀ ਕਿਸ਼ਤ ਦਿੱਤੀ ਜਾ ਚੁੱਕੀ ਹੈ ਉਨ੍ਹਾਂ ਥਾਵਾਂ ਤੇ ਧਰਮਸ਼ਾਲਾਂ ਬਣਨੀਆਂ ਆਰੰਭ ਹੋ ਚੁਕੀਆਂ ਹਨ ਜਿਸ ਦੇ ਵੇਰਵੇ ਸਦਨ ਦੀ ਮੇਜ਼ ਤੇ ਰਖਿਆ ਜਾਂਦਾ ਹੈ ।

[Minister for Social Welfare]

(ਸ) ਸ਼ਹਿਰੀ ਇਲਾਕਿਆਂ ਵਿਚ ਇਸ ਸਕੀਮ ਅਧੀਨ ਕੋਈ ਖ਼ਰਚ ਨਹੀਂ ਕੀਤਾ ਗਿਆ।

(ਹ) ਧਰਮਸ਼ਾਲਾ/ਚੋਪਾਲ ਦੀ ਸਕੀਮ ਤਹਿਤ ਧਰਮਸ਼ਾਲਾ ਸਿਰਫ ਪਿੰਡਾਂ ਵਿਚ ਹੀ ਬਨਾਉਣ ਵਾਸਤੇ ਗਰਾਂਟ ਦੀ ਪ੍ਰਵਾਨਗੀ ਦਿੱਤੀ ਜਾਂਦੀ ਹੈ।

| ਨੰ: | ਜ਼ਿਲਾ | ਨੰਬਰ | ਰਕਮ |
|---|---|---|---|
| 1. | ਅੰਮ੍ਰਿਤਸਰ | 25 | 61500/-ਰੁ. |
| 2. | ਬਠਿੰਡਾ | 65 | 127500/-ਰੁ |
| 3. | ਜਲੰਧਰ | 12 | 26500/-ਰੁ |
| 4. | ਲੁਧਿਆਣਾ | 27 | 66000/-ਰੁ |
| 5. | ਕਪੂਰਥਲਾ | 4 | 10000/-ਰੁ |
| 6. | ਰੋਪੜ | 6 | 17500/-ਰੁ |
| 7. | ਹੁਸ਼ਿਆਰਪੁਰ | 22 | 36500/-ਰੁ |
| 8. | ਪਟਿਆਲਾ | 30 | 73500/-ਰੁ |
| 9. | ਫਿਰੋਜ਼ਪੁਰ | 27 | 77500/-ਰੁ |
| 10. | ਸੰਗਰੂਰ | 25 | 61500/-ਰੁ |
| 11. | ਗੁਰਦਾਸਪੁਰ | 8 | 12500 -ਰੁ |
| | ਜੋੜ | 251 | 5 70, 000/-ਰੁ |

**ਸਰਦਾਰ ਗੁਰਬੰਤਾ ਸਿੰਘ:** ਵਜ਼ੀਰ ਸਾਹਿਬ ਨੇ ਸਵਾਲ ਦੇ ਜਵਾਬ ਵਿਚ ਦੱਸਿਆ ਹੈ ਕਿ ਹਰੀਜਨ ਅਤੇ ਬੈਕਵਰਡ ਕਲਾਸਿਜ਼ ਲਈ, ਕਨੂੰਨੀ ਸਹਾਇਤਾ ਅਤੇ ਧਰਮਸ਼ਾਲਾ ਚੋਪਾਲ ਲਈ 5, 72, 200/- ਰੁਪਿਆ ਰੱਖਿਆ ਗਿਆ ਹੈ। ਸੋ ਮੈਂ ਵਜ਼ੀਰ ਸਾਹਿਬ ਨੂੰ ਪੁਛਣਾ ਚਾਹੁੰਦਾ ਹਾਂ ਕਿ ਕੀ ਇਹ ਇਨ੍ਹਾਂ ਦੋ ਸਕੀਮਾਂ ਤੋਂ ਇਲਾਵਾ ਹਰੀਜਨਾਂ ਵਾਸਤੇ ਕੋਈ ਹੋਰ ਸਕੀਮ ਨਹੀਂ ਹੈ।

**ਮੰਤਰੀ:** ਮਾਸਟਰ ਜੀ, ਜਾਪਦਾ ਹੈ ਕਿ ਤੁਸੀਂ ਜਿਹੜਾ ਵਿਵਰਣ ਸਦਨ ਦੀ ਮੇਜ਼ ਤੇ ਰਖਿਆ ਹੈ, ਉਸ ਨੂੰ ਪੜ੍ਹਿਆ ਨਹੀਂ। ਜੇ ਪੜ੍ਹ ਲੈਂਦੇ ਤਾਂ ਉਸ ਦੇ ਵਿਚ ਸਭ ਕੁਝ ਦੱਸਿਆ ਗਿਆ ਹੈ।

**ਸਰਦਾਰ ਗੁਰਬੰਤਾ ਸਿੰਘ:** ਮੈਂ ਤਾਂ ਇਹ ਪੁਛਣਾ ਚਾਹੁੰਦਾ ਹਾਂ ਕਿ ਕੀ ਹੋਰ ਕੋਈ ਇਸ ਤੋਂ ਇਲਾਵਾ ਹਰੀਜਨਾਂ ਵਾਸਤੇ ਸਕੀਮ ਨਹੀਂ ਹੈ?

**ਮੰਤਰੀ:** ਮੇਰਾ ਖਿਆਲ ਹੈ ਕਿ ਤੁਸੀਂ ਇਸ ਨੂੰ ਪੜ੍ਹਿਆ ਨਹੀਂ ਹੈ। (ਵਿਘਨ)

**ਸਰਦਾਰ ਕਿਰਪਾਲ ਸਿੰਘ:** ਮੈਂ ਵਜ਼ੀਰ ਸਾਹਿਬ ਨੂੰ ਪੁਛਣਾ ਚਾਹੁੰਦਾ ਹਾਂ ਕਿ ਸ਼ਹਿਰਾਂ ਵਿਚ ਹਰੀਜਨਾਂ ਨੂੰ ਕਿਸ ਕਸੂਰ ਤੋਂ ਇਨ੍ਹਾਂ ਤੋਂ ਵਾਂਝਿਆਂ ਰੱਖਿਆ ਗਿਆ ਹੈ। ਕੀ ਆਉਂਦੇ ਬਜਟ ਵਿਚ ਸ਼ਹਿਰਾਂ ਦੇ ਹਰੀਜਨਾਂ ਲਈ ਪਰੋਵੀਜ਼ਨ ਰੱਖੋਗੇ?

**ਮੰਤਰੀ:** ਇਹ ਤਾਂ ਇਸ ਸਦਨ ਨੇ ਹੀ ਪਾਸ ਕੀਤਾ ਹੈ ਔਰ ਉਸ ਦੇ ਅਨੁਸਾਰ ਹੀ ਕੀਤਾ ਜਾ ਰਿਹਾ ਹੈ। ਅੱਗੇ ਵਾਸਤੇ ਵਿਚਾਰ ਕਰ ਲਵਾਂਗੇ।

**ਸਰਦਾਰ ਰਾਜਾ ਸਿੰਘ :** ਕੀ ਵਜ਼ੀਰ ਸਾਹਿਬ ਦੱਸਣਗੇ ਕਿ ਇਹ ਜਿਹੜਾ ਸ਼ਹਿਰੀ ਅਤੇ ਪੇਂਡੂ ਹਰੀਜਨ ਦਾ ਸਵਾਲ ਕਾਂਗਰਸ ਨੇ ਸ਼ੁਰੂ ਕੀਤਾ ਸੀ, ਇਸ ਨੂੰ ਖਤਮ ਕਰਨ ਵਾਸਤੇ ਕੀ ਸਰਕਾਰ ਕੋਈ ਉਦਮ ਕਰੇਗੀ। ਸੋਸ਼ਲਿਸਟਿਕ ਪੈਟਰਨ ਆਫ ਸੁਸਾਇਟੀ ਦੇ ਵਿਚ ਹਰੀਜਨ ਦਾ ਲਫਜ਼ ਮਾੜਾ ਨਹੀਂ ਹੈ। ਔਰ ਇਹ ਜਿਹੜਾ ਸ਼ਹਿਰੀ ਅਤੇ ਪੇਂਡੂ ਹਰੀਜਨ ਦਾ ਸਵਾਲ ਹੈ ਇਹ ਸਾਡੇ ਤੇ ਲਾਹਨਤ ਹੈ। ਕੀ ਇਸ ਨੂੰ ਖਤਮ ਕਰਾਉਗੇ ?

**ਮੰਤਰੀ :** ਮੈਂ ਇਸ ਨਾਲ ਸਹਿਮਤ ਹਾਂ ਕਿ ਕਿਸੇ ਨਾਲ ਵੀ ਉਸ ਦੀ ਜ਼ਾਤ ਤੇ ਜਾਂ ਉਸ ਦੇ ਬਰਥ ਤੇ ਡਿਸਕਰੀਮੀਨੇਸ਼ਨ ਨਹੀਂ ਹੋਣਾ ਚਾਹੀਦਾ ਮਗਰ ਇਹ ਤਾਂ ਇਕ ਇਕੋਨਾਮਿਕ ਇਸ਼ੂ ਹੈ। 20 ਸਾਲਾਂ ਵਿਚ ਕਾਂਗਰਸ ਨੇ ਪਿੰਡਾਂ ਨੂੰ ਪੁਛਿਆ ਨਹੀਂ ਹੈ। ਪਰ ਅੱਜ ਬੜੀ ਮੁਸ਼ਕਲ ਦੇ ਨਾਲ ਇਸ ਸਰਕਾਰ ਨੇ ਉਨ੍ਹਾਂ ਦੀ ਖਬਰ ਲਈ ਹੈ। ਜੋ ਕੁਝ ਪਿਛੇ ਹੋਇਆ ਹੈ ਇਸ ਦੀ ਘਾਟ ਸ਼ਾਇਦ 10 ਸਾਲਾਂ ਵਿਚ ਪੂਰੀ ਹੋ ਜਾਵੇ। ਇਹ ਇਕ ਸ਼ਲਾਘਾ ਯੋਗ ਕੰਮ ਹੋਵੇਗਾ।

**ਚੌਧਰੀ ਜਗਤ ਰਾਮ :** ਸਪੀਕਰ ਸਾਹਿਬ, ਇਹ ਕਹਿੰਦੇ ਹਨ ਕਿ 20 ਸਾਲਾਂ ਵਿਚ ਕਾਂਗਰਸ ਸਰਕਾਰ ਨੇ ਕੁਝ ਨਹੀਂ ਕੀਤਾ। ਮੈਂ ਕਹਿਣਾ ਚਾਹੁੰਦਾ ਹਾਂ ਕਿ ਇਹ ਜਿਹੜੀ ਸ਼ਹਿਰੀ ਅਤੇ ਪਿੰਡਾਂ ਦੇ ਹਰੀਜਨਾਂ ਦਾ ਸਵਾਲ ਪੈਦਾ ਕਰਕੇ ਲਾਹਨਤ ਪੈਦਾ ਕੀਤੀ ਹੈ, ਕੀ ਇਹ ਜਾਣ ਬੁਝਕੇ ਨਹੀਂ ਕੀਤੀ ਗਈ ?

**ਭਲਾਈ ਮੰਤਰੀ:** ਨਹੀਂ, ਇਹ ਜਾਣ ਬੁਝਕੇ ਨਹੀਂ ਕੀਤੀ ਗਈ ਇਹ ਤਾਂ ਤੁਹਾਡੇ ਕੀਤੇ ਹੋਏ ਕੰਮਾਂ ਦੇ ਸਿੱਟੇ ਹਨ।

**चौधरी बलबीर सिंह :** क्या वज़ीर साहिब यकीन दिलायेंगे कि 1970-71 का जो बजट है उस में शहरी हरिजनों के लिए धर्मशाला बनाने के लिए पैसा देंगे ?

**ਭਲਾਈ ਮੰਤਰੀ :** ਚੌਧਰੀ ਸਾਹਿਬ, ਬੱਜਟ ਪੇਸ਼ ਹੋਣਾ ਹੈ ਇਸ ਲਈ ਬੱਜਟ ਵਿਚ ਪਤਾ ਲੱਗ ਜਾਵੇਗਾ ਕਿ ਕੀ ਪੁਜ਼ੀਸ਼ਨ ਹੈ।

**ਸ਼੍ਰੀ ਸਪੀਕਰ :** ਚੌਧਰੀ ਸਾਹਿਬ, ਬੱਜਟ ਪੇਸ਼ ਹੋਣਾ ਹੈ, ਉਸ ਦੇ ਵਿਚ ਕਲੀਅਰ ਹੋ ਜਾਵੇਗਾ। (Addressing Chaudhri Balbir Singh Everything will be cleared after the presentation of the Budget.)

**ਚੌਧਰੀ ਸੁੰਦਰ ਸਿੰਘ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਨਿਸਟਰ ਸਾਹਿਬ ਤੋਂ ਪੁਛਣਾ ਚਾਹੁੰਦਾ ਹਾਂ ਕਿ ਸਰਦਾਰ ਰਾਜਾ ਸਿੰਘ ਨੇ ਕਾਂਗਰਸ ਸਰਕਾਰ ਦੇ ਖਿਲਾਫ ਕਿਹਾ ਹੈ ਅਤੇ ਸਾਡੇ ਮਨਿਸਟਰ ਕਨਸਰਨਡ ਨੇ ਵੀ ਕਿਹਾ ਹੈ ਕਿ 20 ਸਾਲਾਂ ਵਿਚ ਕਾਂਗਰਸ ਨੇ ਕੁਝ ਨਹੀਂ ਕੀਤਾ ਮੈਂ ਕਹਿੰਦਾ ਹਾਂ ਕਿ ਇਹ ਜਿਹੜੇ ਝੋਲੀ ਚੁਕ ਬੈਠੇ ਹਨ, ਕੀ ਇਨ੍ਹਾਂ ਨੂੰ ਕੋਈ ਮਹਿਕਮਾ ਦਿਉਗੇ ਅਤੇ ਹੋਰ ਮਨਿਸਟਰ ਵਨਾਉਗੇ। (ਵਿਘਨ) (ਹਾਸਾ)

**चौधरी बलबीर सिंह :** सरकार ने अपनी पालिसी खुद बनानी है। तो मिनिस्टर साहिब यह बता दें कि क्या शहरों में धर्मशालाएं बनाने के लिए इस बजट में कुछ पैसा रखा है या नहीं ?

**ਮੰਤਰੀ :** ਮੈਂ ਇਨ੍ਹਾਂ ਦੇ ਨਾਲ ਸਹਿਮਤ ਹਾਂ। ਸ਼ਹਿਰਾਂ ਦੇ ਵਿਚ ਵੀ ਧਰਮਸ਼ਾਲਾ ਬਨਾਉਣ ਵਾਸਤੇ ਵਿਚਾਰ ਕੀਤੀ ਜਾਵੇਗੀ।

**ਭਗਤ ਗੁਰਾਂਦਾਸ ਹੰਸ :** ਸਪੀਕਰ ਸਾਹਿਬ, ਇਨ੍ਹਾਂ ਨੇ ਕਿਹਾ ਹੈ ਕਿ ਕਾਂਗਰਸ ਨੇ 20 ਸਾਲਾਂ ਵਿਚ ਹਰੀਜਨਾਂ ਨਾਲ ਧੋਖਾ ਕੀਤਾ ਹੈ। ਲੇਕਿਨ ਮੈਂ ਪੁਛਣਾ ਚਾਹੁੰਦਾ ਹਾਂ ਕਿ ਸ਼ਹਿਰਾਂ ਵਿਚ ਜਿਹੜੇ ਹਰੀਜਨ ਰਹਿੰਦੇ ਹਨ, ਇਹ ਉਨ੍ਹਾਂ ਨੂੰ ਕਿਉਂ ਇਗਨੋਰ ਕਰਦੇ ਹਨ ?

(ਕੋਈ ਜੁਆਬ ਨਹੀਂ ਆਇਆ)

**Mr. Speaker :** Question hour is over now. The replies to the remaining questions on to-day's List of Business shall be deemed to have been laid on the Table of the House under Rule 45.

---

## WRITTEN ANSWERS TO STARRED QUESTIONS LAID ON THE TABLE UNDER RULE 45

### BEGGARS

* 1319 **Sardar Kirpal Singh** : Will the Minister for Social Welfare be pleased to State :-

(a) Whether Government has in its possession information about the total number of beggars in the State at present; if so what is there number.

(b) Whether the Government is considering any scheme to prohibit beggary in the State;

(c) If reply to part (b) above be in the affirmative, the main outlines of the said scheme ?

**ਡਾਕਟਰ ਭਗਤ ਸਿੰਘ :**

(ੳ) ਨਹੀਂ।

(ਅ) ਹਾਂ।

(ੲ) ਭੀਖ ਮੰਗਣ ਨੂੰ ਰੋਕਣ ਵਾਸਤੇ ਪੰਜਾਬ ਦੇ ਕਿਸੇ ਇਕ ਵੱਡੇ ਸ਼ਹਿਰ ਵਿੱਚ ਬੈਗਰਜ਼ ਹੋਮ ਖੋਲਣ ਦੀ ਤਜ਼ਵੀਜ਼ ਹੈ ਜਿਸ ਵਿੱਚ ਮੰਗਤਿਆਂ ਅਤੇ ਉਨ੍ਹਾਂ ਦੇ ਆਸਰਿਤਾਂ ਦੀ ਨਜ਼ਰਬੰਦੀ, ਸਿਖਲਾਈ ਅਤੇ ਨੌਕਰੀ ਬਾਰੇ ਉਨ੍ਹਾਂ ਦੀ ਸਰੀਰਕ ਸ਼੍ਰੇਣੀ-ਵੰਡ ਅਤੇ ਕੇਸ ਹਿਸਟਰੀਜ਼ ਅਨੁਸਾਰ ਕੀਤੀ ਜਾਵੇਗੀ ਰਾਜ ਵਿੱਚ ਇਸ ਤਰ੍ਹਾਂ ਦੇ ਹੋਰ ਹੋਮ ਜ਼ਰੂਰਤ ਅਤੇ ਫੰਡਜ਼ ਉਪਲਭਦ ਹੋਣ ਅਨੁਸਾਰ ਖੋਲੇ ਜਾਣਗੇ।

---

### GOVERNMENT AND PRIVATELY-MANAGED SCHOOLS IN THE STATE

*1146 **Shri Sardari Lal Kapur** : Will the Minister for Education be pleased to state :-

(a) the number of Government Primary, Higher Secondary, Middle and High Schools, separately, in the State at present;

(b) the total number of teachers in the said Schools, separately, together with the number of male and female teachers among them;

(c) the number of schools in the rural areas of the State where the teachers are not up to the strength prescribed for such schools;

(d) whether the Government propose to transfer teachers from such schools where there number is above the prescribed strength to such schools where the number of teachers is below the prescribed strength;

(e) the number of teachers who are continuing in one and the same school for more than five years and the reasons for not transferring them to some other schools in pursuance of the Policy of the Government in this connection ?

**ਸਰਦਾਰ ਸੁਰਜੀਤ ਸਿੰਘ**

(ੳ) ਹਾਇਰ ਸੈਕੰਡਰੀ 105
ਹਾਈ 601
ਮਿਡਲ 859
ਪ੍ਰਾਇਮਰੀ 7112

(ਅ) ਹਾਇਰ ਸੈਕੰਡਰੀ
ਪੁਰਸ਼ 2005
ਇਸਤਰੀਆਂ 1983

ਹਾਈ
ਪੁਰਸ਼ 5610
ਇਸਤਰੀਆਂ 3681

ਮਿਡਲ
ਪੁਰਸ਼ 5085
ਇਸਤਰੀਆਂ 2732

ਪ੍ਰਾਇਮਰੀ
ਪੁਰਸ਼ 13192
ਇਸਤਰੀਆਂ 7578

(ੲ) ਹਾਇਰ ਸੈਕੰਡਰੀ 21
ਹਾਈ 162
ਮਿਡਲ ਸਕੂਲ 211
ਪ੍ਰਾਇਮਰੀ 606

(ਸ) ਹਾਂ ਜੀ।

(ਹ) 7195, ਅਜੇਹੀ ਕੋਈ ਸਰਕਾਰ ਦੀ ਪਾਲਸੀ ਨਹੀਂ ਹੈ।

---

PROFESSORS/MASTERS/CLERKS BELONGING TO SHEDULED CASTES IN THE EDUCATION DEPARTMENT.

* 1397 **Giani Kundan Singh Patang** : Will, the Minister for Education be pleased to state:-

(a) whether the number of professors and Masters belonging to the backward Classes in the Government Colleges and Schools, respectively, in the state is in accordance with the reservation fixed for them or it is more or less;

[Giani Kundan Singh Patang]

(b) whether the number of clerks belonging to the Backward Classes in the Education Department is in accordance with the the reservation fixed for them or it is less ?

**ਸਰਦਾਰ ਸੁਰਜੀਤ ਸਿੰਘ :**

(ੳ) ਪ੍ਰੋਫੈਸਰਾਂ ਦੀਆਂ ਆਸਾਮੀਆਂ 9 ਹਨ । ਸਰਕਾਰੀ ਹਦਾਇਤਾਂ ਅਨੁਸਾਰ ਪੱਛੜੀਆਂ ਸ਼੍ਰੇਣੀਆਂ ਦਾ ਇਨ੍ਹਾਂ ਵਿਚ ਕੋਈ ਹਿੱਸਾ ਨਹੀਂ ਬਣਦਾ। ਮਾਸਟਰਾਂ ਵਿਚ ਪੱਛੜੀਆਂ ਸ਼੍ਰੇਣੀਆਂ ਦੀ ਗਿਣਤੀ ਰੀਜ਼ਰਵੇਸ਼ਨ ਤੋਂ ਵੱਧ ਹੈ ।

(ਅ) ਪੱਛੜੀਆਂ ਸ਼੍ਰੇਣੀਆਂ ਦੇ ਕਲਰਕਾਂ ਦੀ ਗਿਣਤੀ ਰੀਜ਼ਰਵੇਸ਼ਨ ਤੋਂ ਵਧ ਹੈ ।

---

### PROPOSAL FOR CONSTRUCTING A SHOPPING CENTRE ON CEMETARY ROAD, PUTLIGARH of AMRITSAR.

* 1092. **Comrade Satya Pal Dang** : Will the Minister for Lacal Government with reference to this reply to unstarred question No. 327 included in the list of unstarred questions for 6-11-69 be pleased to state :-

(a) whether the proposal of the Municipal Committee, Amritsar received by the Government on 10. 1. 69 has since been accorded the necessary sanction; if so, the date on which the sanction was accorded and the date when it was communicated to the Municipal Committee; if not, reasons for the delay,

(b) the time by which the Government is likely to decide the matter and to accord the necessary sanction ?

**Shri Manmohan Kalia** :-

(a) Yes, sanction was accorded on the 12th February, 1970 and was communicated to the Municipal Committee, Amritsar, on the 13th February, 1970.

(b) Question does not arise.

[(ੳ) ਹਾਂ ਜੀ. ਇਸ ਦੀ ਮਨਜ਼ੂਰੀ 12 ਫਰਵਰੀ 1970 ਨੂੰ ਦਿਤੀ ਗਏ ਅਤੇ 13 ਫ਼ਰਵਰੀ, 1970 ਨੂੰ ਨਗਰਪਾਲਕਾ, ਅੰਮ੍ਰਿਤਸਰ ਨੂੰ ਭੇਜ ਦਿਤੀ ਗਈ ਹੈ ।

(ਅ) ਸਵਾਲ ਹੀ ਪੈਦਾ ਨਹੀਂ ਹੁੰਦਾ ।]

---

### ELECTION OF PRESIDENT OF SANAUR MUNICIPALITY DISTRICT PATIALA

* 1301 1. **Chaudhry Sunder Singh**
2. **Sardar Sarup Singh**
3. **Sardar Gurbanta Singh** : Will the Minister for local Government be pleased to state :-

(a) whether it is fact that on the 18th August 1969 the election of the President of the Sanaur Minicipality, in district Patiala was held and Shri Sat Pal Goel was unanimous ly elected to that office;

(b) if the answer to part (a) above be the affirmative, whether according to the procedure his name was gazetted by the Government if not, the reasons there for ?

**Shri Manmohan Kalia :-**

(a) Yes. but out of 11 members only 6 took part;

(b) No, because his election was not approved by the Director, Local Government, Punjab.

[(ੳ) ਜੀ ਹਾਂ । ਲੇਕਿਨ 11 ਵਿਚੋਂ 6 ਮੈਂਬਰਾਂ ਨੇ ਚੋਣ ਵਿਚ ਭਾਗ ਲਿਆ ।

(ਅ) ਨਹੀਂ ਜੀ । ਕਿਉਂਕਿ ਇਸ ਦੀ ਚੋਣ ਡਾਇਰੈਕਟਰ ਸਥਾਨਕ ਸਰਕਾਰ, ਨੇ ਨਾਂ ਮਨਜ਼ੂਰ ਕਰ ਦਿਤੀ ਸੀ ।]

---

SHOW CAUSE NOTICE SERVED ON THE PRESIDENT, MUNICIPAL COMMITTEE JULLUNDUR.

* 1303. 1. **Sardar Sarup Singh**
2. **Sardar Gurbanta Singh** :- Will the Minister for Local Government, be pleased to state whether it is a fact that the Government in Local Bodies Department has served a show cause notice on the President, Municipal Committee, Jullundur; if so, the reasons therefor ?

**Shri Manmohan Kalia** : Yes. A show cause notice has been served on the President, Municipal Committee, Jullundur under section 22 of the Punjab Municipal Act, 1911 for abuse of his position as President of the said Committee.

(ਜੀ ਹਾਂ, ਨਗਰਪਾਲਕਾ, ਜਲੰਧਰ ਦੇ ਪਰਧ ਨ ਨੂੰ ਪੰਜਾਬ ਮਿਉਨਿਸਪਲ ਐਕਟ, 1911 ਦੀ ਧਾਰਾ 22 ਅਧੀਨ ਸ਼ੋ ਕਾਜ਼ ਨੋਟਿਸ ਦਿਤਾ ਗਿਆ ਹੈ ਕਿਉਂਕਿ ਉਹਨਾਂ ਨੇ ਬਤੌਰ ਨਗਰਪਾਲਕਾ ਦੇ ਪਰਧਾਨ ਦੇ ਆਪਣੀ ਪੋਜ਼ੀਸ਼ਨ ਦੀ ਨਾਜਾਇਜ਼ ਵਰਤੋਂ ਕੀਤੀ ਸੀ ।)

---

ELECTIONS TO MUNICIPAL COMMITTEES

* 1304 **Sardar Sarup Singh** : Will the Minister for Local Government be pleased to state:-

(a) whether it is a fact that the elections of Local Bodies in the State are Proposed to be held by the Government after the ensuing budget session of the Assembly;

(b) if the reply to part (a) above be in the affirmative,

[Sardar Sarup Singh]

whether the wards of Jullundur Municipality have been properly constituted and finalized;

(c) the number and names of reserved wards in the said Committee.

ਸ਼੍ਰੀ ਮਨਮੋਹਨ ਕਾਲੀਆ :

(ੳ) ਹਾਂ ਜੀ, ਸਰਕਾਰ ਨੇ ਇਹ ਫੈਸਲਾ ਕੀਤਾ ਹੈ ਕਿ ਸਾਰੀਆਂ ਨਗਰਪਾਲਕਾਵਾਂ ਜਿਨ੍ਹਾਂ ਦੀਆਂ ਚੋਣਾ ਵਾਜਬ ਹੋ ਚੁਕੀਆਂ ਹਨ, ਦੀਆਂ ਚੋਣ ਸਬੰਧੀ ਆਰਥਿਕ ਕਾਰਵਾਈਆਂ ਮਈ 1970 ਦੇ ਅਖੀਰ ਤਕ ਮੁਕੰਮਲ ਕੀਤੀਆਂ ਜਾਣ ਤਾਂ ਕਿ ਚੋਣਾ ਇਕ ਹੀ ਬੈਚ ਵਿਚ ਕਰਵਾਈਆਂ ਜਾ ਸਕਣ ।

(ਅ) ਨਾਂ ਜੀ ।

(ੲ) ਸਵਾਲ ਪੈਦਾ ਨਹੀਂ ਹੁੰਦਾ ।

[(a) Yes; Government has decided that elections preliminaries in respect of all Municipal Committees where elections have become due may be completed by May, 1970 so that elections could be held thereafter in one batch;

(b) No;

(c) Does not arise.]

---

SLUM CLEARANCE AREA SCHEME FORWARDED BY THE JULLUNDUR MUNICIPAL COMMITTEE TO THE GOVERNMENT.

* 1305 1. **Sardar Sarup Singh**
2. **Sardar Gurbanta Singh** : Will the Minister for Local Government be pleased to state :-

(a) whether the Government sent a letter to the Jullundur Municipal Committee regarding some Slum Clearance Area Scheme; during the year 1968 and or in 1969;

(b) whether the said Committee has forwarded any scheme to the Government in that connection in respect of Mohalla Preet Nagar, Ladowal Road, Jullundur vide D. O. No. ME/2343, dated 10-12-1969;

(c) if the reply to parts (a) and (b) above be in the affirmative, the action taken by the Government in this regard and the stage at which this scheme stands at present;

ਸ਼੍ਰੀ ਮਨਮੋਹਨ ਕਾਲੀਆ :

(ੳ) ਜੀ ਹਾਂ ।

(ਅ) ਜੀ ਹਾਂ ।

(ੲ) ਸਲਮ ਇਮਪਰੂਵਮੈਂਟ ਦੀ ਸਕੀਮ ਲਾਗਤ 8,80,000 ਰੁਪਏ ਦੀ ਮਨਜ਼ੂਰ ਕੀਤੀ ਗਈ ਹੈ ।

---

AGRICULTURAL LOANS FOR HARIJANS ETC.

* 1130 **Chaudhri Ram Singh** : Will the Minister for Agriculture, be pleased to state the amount of loans advanced by the Agriculture Department, to the Harijans and Backward Classes for Tube-wells etc. and for other agricultural purposes in the State during the period from 1-4.69 to-date ?

**Chaudhri Radha Krishan :**

There is no separate quota for Harijans and Backward Classes farmers for the grant of loans, by the Agriculture Department, for the installation of Tubewells, or other agricultural purposes

ਜਿਹੜੇ ਕਰਜ਼ੇ ਖੇਤੀ ਬਾੜੀ ਵਿਭਾਗ ਵਲੋਂ ਟਿਊਬਵੈਲਾਂ ਅਤੇ ਹੋਰ ਖੇਤੀ ਬਾੜੀ ਦੇ ਕੰਮਾਂ ਲਈ ਦਿਤੇ ਜਾਂਦੇ ਹਨ, ਉਨ੍ਹਾਂ ਵਿਚ ਹਰੀਜਨਾਂ ਅਤੇ ਪਛੜੀਆਂ ਸ਼੍ਰੇਣੀਆਂ ਦੇ ਜ਼ਿਮੀਂਦਾਰਾਂ ਲਈ ਕੋਈ ਵਖਰਾ ਕੋਟਾ ਨਹੀਂ ਹੈ ।)

---

SEED CORPORATION

* 1131 **Chaudhri Ram Singh** : Will the Minister for Agriculture be pleased to state whether the Government has any proposal under its consideration to form a Corporation in the State for the purchase of Seed ?

**Chaudhri Radha Krishan :** No Sir.

(ਨਹੀਂ ਜੀ ।)

---

GRANT IN AID FOR HORTICULTURE

* 1132 **Chaudhri Ram Singh** : Will the Minister for Agriculture pleased to the state whether the Government is considering any proposal for giving grant-in-aid for Horticulture in the State.

**Chaudhri Radha Krishan :** Government have announced the decision to give subsidy for planting fruit trees in the villages bordering Himachal pradesh.

(ਸਰਕਾਰ ਨੇ ਹਿਮ ਚਲ ਪ੍ਰਦੇਸ਼ ਦੇ ਵਾਰਡਰ ਨਾਲ ਲਗਦੇ ਪਿੰਡਾਂ ਵਿਚ ਫ਼ਲਦਾਰ ਦਰਖਤ ਲਗਾਉਣ ਲਈ ਉਪਦਾਨ ਦੇਣ ਦਾ ਫੈਸਲਾ ਅਨਾਊਂਸ ਕਰ ਦਿਤਾ ਹੈ ।)

---

SETTING UP GRAIN MARKETS IN SANGRUR DISTRICT

* 1399 **Giani Kundan Singh Patang** : Will the Minister for Agriculture be pleased to state :-

(a) the names of places where new grain Market are proposed to be set up in Sangrur District;

(b) whether there is any proposal under the consideration

[Giani Kundan Singh Patang]

of Government to set up grain markets in villages Sherpur and Sandour also ?

**Sardar Balwant Singh :**

(a) Sunam, Malerkotla and Barnala.

(b) Yes.

[(ੳ) ਸੁਨਾਮ, ਮਲੇਰਕੋਟਲਾ, ਅਤੇ ਬਰਨਾਲਾ

(ਅ) ਹਾਂ ਜੀ ।]

---

UNSTARRED QUESTIONS AND ANSWERS.

**Agricultural Loans**

510. **Bawa Harnam Singh :** Will the Minister for agriculture be Pleased to State.

(a) the nature of loans being advanced by the Govt. to the agriculturists for the development of agriculture in the State.

(b) whether some subsidy is also given by the agriculture Department for agricultural implements, tractors, tubewells, ware-houses, food stores and for soil conservation ;

(c) the rate of interest being charged on agricultnral loans ;

(d) whether there is any different in rate of interest charged on agricultural and industrial loans ; if so the resons therefore ?

**Chaudhri Radha Krishan :**

(a) Loans are granted for Tractors, Tubwells, Pumping sets, Perolation, wells repair of Percolation wells Horticulture, Water Management (channels) and Soil Conservation.

(b) No, except Soil Conservation Work of contour bunding and terracing for which subsidy is given @ 50% on the cost of works in hilly areas and @ 25% in the plain areas.

(c) 6%

(d) There is no disparity in the rate of interest on both the sets of loans (only the industrial loans are subsidized by the Government of India and thus the rate of interest is reduced by the element of subsidy-similar subsidy of interest in the case of agricultural loans is not available in Punjab or any other State).

[(ੳ) ਕਰਜ਼ਾ ਟ੍ਰੈਕਟਰਾਂ, ਟਿਯੂਬਵੈਲਾਂ, ਪੰਪਿੰਗ ਸੈਟਾਂ, ਖੂਹਾਂ ਦੀ ਮੁਰੰਮਤ, ਬਾਗਬਾਨੀ ਜਲ ਪ੍ਰਬੰਧ (ਨਾਲੀਆਂ) ਅਤੇ ਭੂਮੀ ਰਖਿਆ ਲਈ ਦਿਤਾ ਜਾਂਦਾ ਹੈ ।

(ਅ) ਭੂਮੀ ਰਖਿਆ ਦੇ ਕੰਮ, ਕੰਟੂਰ ਬੰਦਿੰਗ ਅਤੇ ਟੈਰੇਸਿੰਗ ਲਈ 50% ਪਹਾੜੀ ਇਲਾਕੇ ਵਿਚ ਅਤੇ 25% ਮੈਦਾਨੀ ਇਲਾਕੇ ਵਿਚ ਉਪਦਾਨ ਦਿਤਾ ਜਾਂਦਾ ਹੈ। ਹੋਰ ਕਿਸੇ ਕਰਜ਼ੇ ਤੇ ਉਪਦਾਨ ਨਹੀਂ ਦਿਤਾ ਜਾਂਦਾ।

(ੲ) 6.

(ਸ) ਦੋਨੋ ਪ੍ਰਕਾਰ ਦੇ ਕਰਜ਼ਿਆਂ ਦੇ ਸੂਦ ਦੀ ਦਰ ਵਿਚ ਕੋਈ ਫਰਕ ਨਹੀਂ ਹੈ (ਉਦਯੋਗ ਲਈ ਦਿਤੇ ਗਏ ਕਰਜ਼ਿਆਂ ਤੇ ਭਾਰਤ ਸਰਕਾਰ ਉਪਦਾਨ ਦਿੰਦੀ ਹੈ, ਜਿਸ ਨਾਲ ਸੂਦ ਦੀ ਦਰ ਉਸ ਉਪਦਾਨ ਜਿਤਨੀ ਘਟ ਜਾਂਦੀ ਹੈ। ਪਰੰਤੂ ਖੇਤੀਬਾੜੀ ਦੇ ਕਰਜ਼ਿਆਂ ਤੇ ਇਸ ਪ੍ਰਕਾਰ ਦਾ ਕੋਈ ਉਪਦਾਨ ਨਾ ਤੇ, ਪੰਜਾਬ ਵਿਚ ਹੀ ਹੈ ਅਤੇ ਨਾ ਕਿਸੇ ਹੋਰ ਰਾਜ ਵਿਚ)।]

---

**Construction of Bridge Near Village Nadali District Kapurthala.**

511. **Bawa Harnam Singh** : Will the Minister for Irrigation and Power be pleased to State.

(a) whether there is a bridge under coustruction at Bein near village Nadal near Begowal in district Kapurthala ;

(b) whether it is a fact that the foundation-stone of the said bridge was laid by the Revenue Minister ;

(c) whether it is a fact that the construction of the said bridge has been stopped : if so, the reasons therefor and the time by which the Government propose to restart the construction of the said bridge.

**Sardar Sohan Singh Bassi :**

(a) Yes.

(b) Yes.

(c) No, the question does not arise.

[(ੳ) ਹਾਂ ਜੀ।

(ਅ) ਹਾਂ ਜੀ।

(ੲ) ਨਾਂ ਜੀ, ਇਹ ਸਵਾਲ ਹੀ ਪੈਦਾ ਨਹੀਂ ਹੁੰਦਾ।]

---

**Construction of Pacca Road From Village Nadala District Kapurthala To Miani Afghana.**

512. **Bawa Harnam Singh** : Will the Minister for Irrigation and Power be pleased to state :-

(a) whether the Government is aware of the fact that the pacca road from village Nadala District Kapurthala to Miani Afghana is badly damaged ;

[Bawa Harnam Singh]

(b) whether it is a fact that no repairs are in progress on the said road ;

(c) the time by which the Government proposes to start repair work thereon ?

**Sardar Sohan Singh Bassi :**

(a) Yes.

(b) No. Repair work on this road is in hand.
(c)

[(ੳ) ਹਾਂ ਜੀ ।

(ਅ), (ਈ) ਨਹੀਂ ਜੀ । ਇਸ ਸੜਕ ਤੇ ਮੁਰੰਮਤ ਦਾ ਕੰਮ ਜਾਰੀ ਹੈ ।]

---

**Plantation of Trees on the Roadside of Ibrahimwal-Miani Afghana Road in District Kapurthala.**

513. **Bawa Harnam Singh :** Will the Minister of State for Finance and forests be pleased to state :-

(a) whether it is a fact that no Plantation of trees on the roadside leading from Ibrahimwal to Miani Afghana in district Kapurthala has been done so far ;

(b) whether the Government propose to plant trees on the road sides mentioned in part (a) above ?

**Sardar Satnam Singh Bajwa :**

(a) Yes.

(b) No. Because this road has not been transferred to the Forest Department for raising plantations.

[(ੳ) ਹਾਂ ।

(ਅ) ਨਹੀਂ । ਕਿਉਂਕਿ ਇਹ ਸੜਕ ਵਣ ਵਿਭਾਗ ਨੂੰ ਪੌਦੇ ਲਗਾਉਣ ਲਈ ਤਬਦੀਲ ਨਹੀਂ ਕੀਤੀ ਗਈ ਹੈ ।]

---

**Construction of Bridge on Bein Nadi At Talwandi Dadian Tehsil Dasuya.**

514. **Bawa Harnam Singh :** Will the Minister for Irrigation and Power be pleased to state :-

(a) whether the Government is aware of the fact that Talwandi Dadian in Tehsil Dasuya is situated in lowlying area and surrounded by Bein Nadi ;

(b) whether it is a fact that there was a plan to construct a bridge on Bein Nadi at Talwandi Dadian ; if so,

whether the Government propose to construct a bridge there ; if so, when.

**Sardar Sohan Singh Bassi :**

(a) Yes.

(b) No, the question does not arise.

[(ੳ) ਹਾਂ ਜੀ ।

(ਅ) ਨਾਂ ਜੀ, ਸਵਾਲ ਪੈਦਾ ਹੀ ਨਹੀਂ ਹੁੰਦਾ ।]

---

**Primary Health Centre at Begowal District Kapurthala.**

517. **Bawa Harnam Singh :** Will the Minister of state for Industries and Health be pleased to stase :-

(a) whether there is also Primary Health Centre at Begowal in district Kapurthala ;

(b) whether it is also a fact that there are two or three rooms in the building of the said health centre.

(c) whether it is a fact that there are no staff quarters and no building for indoor patients ;

(d) if the answer to part (b) to (c) above be in the affirmative; whether the Government propose to start the construction of new building for the said Health Centre ; if so when ?

**Sardar Ravel Singh :**

(a) Yes.

(b) Yes.

(c) Yes.

(d) Yes. Plan and estimates are sent to P.W.D, and after approval by the Govt., the work is to be started. It is not possible to indicate date.

[(ੳ) ਹਾਂ ।

(ਅ) ਹਾਂ ।

(ੲ) ਹਾਂ ।

(ਸ) ਹਾਂ । ਨਕਸ਼ਾ ਅਤੇ ਤਖਮੀਨੇ ਲੋਕ ਨਿਰਮਾਣ ਵਿਭਾਗ ਨੂੰ ਭੇਜੇ ਜਾਂਦੇ ਹਨ ਅਤੇ ਸਰਕਾਰ ਦੀ ਪ੍ਰਵਾਨਗੀ ਉਪਰੰਤ ਕੰਮ ਆਰੰਭ ਕਰਨਾ ਹੁੰਦਾ ਹੈ । ਇਹ ਸੰਭਵ ਨਹੀਂ ਕਿ ਕੋਈ ਮਿਤੀ ਦਸ ਸਕੀਏ ।]

---

**Question No. 518.**

(Reply has not been received from the Government)

---

ਸ਼੍ਰੀ ਸਪੀਕਰ : ਹੁਣ ਵਿੱਤ ਮੰਤਰੀ ਸਾਹਿਬ, ਬੱਜਟ ਪੇਸ਼ ਕਰਨਗੇ । (Now the hon. Finance Minister will present the Budget)

(ਸਰਕਾਰੀ ਬੈਂਚਿਜ਼ ਵੱਲੋਂ ਤਾੜੀਆਂ) (ਵਿਘਨ) (ਸ਼ੋਰ)

---

WALK OUT

10. 00. A. M.

ਮੇਜਰ ਹਰਿੰਦਰ ਸਿੰਘ : ਆਨ ਏ ਪੁਆਇੰਟ ਆਫ਼ ਆਰਡਰ, ਸਰ । ਸਪੀਕਰ ਸਾਹਿਬ, ਮੇਰੇ ਕੋਲ ਅਥੈਂਟਿਕ ਇਨਫਰਮੇਸ਼ਨ ਹੈ ਕਿ ਜੋ ਬਜਟ ਹਾਊਸ ਵਿਚ ਅੱਜ ਪੇਸ਼ ਹੋ ਰਿਹਾ ਹੈ ਉਸ ਵਿਚ ਸਬਾਰਡੀਨੇਟ ਸਰਵਿਸਿਜ਼ ਬਾਰੇ ਕੋਈ ਰੀਲੀਫ਼ ਨਹੀਂ ਦਿਤਾ ਗਿਆ । ਸਪੀਕਰ ਸਾਹਿਬ, ਇਸ ਦੇ ਮੁਤੱਲਕ ਮੈਂ ਇਕ ਪ੍ਰੈਸੀਡੈਂਟ ਕੋਟ ਕਰਾਂਗਾ ਜੋ ਲੀਡਰ ਆਫ਼ ਦੀ ਹਾਊਸ ਨੇ ਜਿਸ ਵੇਲੇ ਉਹ ਲੀਡਰ ਆਫ਼ ਦੀ ਅਪੋਜ਼ੀਸ਼ਨ ਸਨ, ਕਾਇਮ ਕੀਤਾ ਹੈ ਜੋ ਪੰਜਾਬ ਵਿਧਾਨ ਸਭਾ ਡੀਬੇਟ ਮਿਤੀ 1 ਮਾਰਚ 1966 ਵਿਚ ਹੈ । ਓਸ ਵਿਚ ਉਨ੍ਹਾਂ ਨੇ ਕਿਹਾ ਸੀ ਕਿ ਗੌਰਮਿੰਟ ਨੇ ਇਮਪਲਾਈਜ਼ ਨੂੰ ਕੋਈ ਰੀਲੀਫ਼ ਨਹੀਂ ਦਿਤਾ ਜਦੋਂ ਕਿ ਹਰ ਇਕ ਚੀਜ਼ ਦੀ ਕੀਮਤ ਵੱਧ ਗਈ ਹੈ...(ਵਿਘਨ)

ਸ਼੍ਰੀ ਸਪੀਕਰ : ਮੇਜਰ ਸਾਹਿਬ, ਬਜਟ ਹਾਲੀ ਪੇਸ਼ ਨਹੀਂ ਹੋਇਆਂ, ਤੁਸੀਂ ਕਿਸ ਤਰ੍ਹਾਂ ਪਰੀਜ਼ਿਊਮ ਕੀਤਾ ਹੈ । (ਵਿਘਨ) (ਸ਼ੋਰ) ਆਰਡਰ, ਆਰਡਰ ਪਲੀਜ਼ । (Major Sahib, the budget has not been presented yet. How have you presumed this thing ?) (Interruption)(Noise) Order, Order please).

ਮੇਜਰ ਹਰਿੰਦਰ ਸਿੰਘ : ਸਪੀਕਰ ਸਾਹਿਬ, ਆਪ ਨੂੰ ਚੰਗੀ ਤਰ੍ਹਾਂ ਯਾਦ ਹੈ ਕਿ ਸਾਰੇ ਪੰਜਾਬ ਵਿਚ ਚਰਚਾ ਹੈ ਔਰ ਅਖ਼ਬਾਰਾਂ ਵਿਚ ਇਹ ਖ਼ਬਰਾਂ ਆ ਰਹੀਆਂ ਹਨ ਕਿ ਸਬਾਰਡੀਨੇਟ ਸਰਵਿਸਿਜ਼ ਨੂੰ ਕਈ ਦਫ਼ਾ ਗੌਰਮਿੰਟ ਵਲੋਂ ਤਸੱਲੀਆਂ ਦਿਤੀਆਂ ਗਈਆਂ ਕਿ ਅਸੀਂ ਤੁਹਾਡੇ ਨਾਲ ਇਨਸਾਫ ਕਰਾਂਗੇ ਔਰ ਜੋ ਮਹਿੰਗਾਈ ਹੋ ਰਹੀ ਹੈ ਅਸੀਂ ਉਸ ਦੇ ਮੁਤਾਬਕ ਤੁਹਾਡੀਆਂ ਤਨਖਾਹਾਂ ਵਿਚ ਵਾਧਾ ਕਰਾਂਗੇ ਪਰ ਅਜੇ ਤਕ ਕੀਤਾ ਕੁਝ ਨਹੀਂ ਇਸ ਬਜਟ ਵਿਚ ਵੀ ਉਨ੍ਹਾਂ ਨੂੰ ਕੋਈ ਰੀਲੀਫ਼ ਨਹੀਂ ਦਿਤਾ ਗਿਆ । ਸਪੀਕਰ ਸਾਹਿਬ, ਉਨ੍ਹਾਂ ਨੇ ਨੋਟਿਸ ਦਿਤਾ ਹੈ ਕਿ ਉਹ 10 ਮਾਰਚ ਨੂੰ ਹੜਤਾਲ ਕਰਨਗੇ...... With due respect to the Chair and to the House we would like to get away from the House during the budget speech of the Finance Minister.

(*At this stage Members of the Congress Party, P.S P., S.S.P., C.P.I. and C. P. I. (M) raising slogans* ਸ਼ੇਮ, ਸ਼ੇਮ ; ਬਹੁਤ ਬੜਾ ਧੱਕਾ ਹੈ; ਮੂਰਖਾ ਦੀ ਸਰਕਾਰ ਤੋੜ ਦਿਉ ; ਜਥੇਦਾਰਾਂ ਦੀ ਸਰਕਾਰ ਤੋੜ ਦਿਉ ; 'ਗਰੀਬ' ਦੇ ਖਿਲਾਫ਼ ਸਰਕਾਰ ਤੋੜ ਦਿਓ walked out from the House).

---

[ਵਿੱਤ ਮੰਤਰੀ]

## PRESENTATION OF BUDGET FOR THE YEAR 1970—71

ਸ਼੍ਰੀ ਮਾਨ ਜੀ,

ਮੈਂ ਸਾਲ 1970-71 ਦੇ ਬਜਟ ਅਨੁਮਾਨ ਜੋ 1968-69 ਦੇ ਲੇਖੇ ਅਤੇ 1969-70 ਦੇ ਸੋਧੇ ਅਨੁਮਾਨ ਵੀ ਦਰਸਾਉਂਦੇ ਹਨ, ਪੇਸ਼ ਕਰਨ ਲਈ ਖੜਾ ਹੋਈਆ ਹਾਂ। (ਥਪਿੰਗ)

ਲੇਖੇ 1968-69

ਸੋਧੇ ਅਨੁਮਾਨਾਂ ਅਨੁਸਾਰ 1968-69 ਦਾ ਸਾਲ, ਮਨਫ਼ੀ 149 ਲੱਖ ਰੁਪਏ ਦੀ ਰੋਕੜ ਬਾਕੀ ਨਾਲ ਖਤਮ ਹੋਣਾ ਚਾਹੀਦਾ ਸੀ। ਪਰ ਅਸਲ ਵਿਚ ਇਹ ਮਨਫ਼ੀ 12, 29 ਲੱਖ ਰੁਪਏ ਦੀ ਰੋਕੜ ਬਾਕੀ ਨਾਲ ਖਤਮ ਹੋਇਆ ਹੈ, ਜਿਸ ਦੇ ਸਿੱਟੇ ਵਜੋਂ 10, 80 ਲੱਖ ਰੁਪਏ ਦੀ ਕਮੀ ਆਈ ਹੈ। ਐਪਰ, ਮਨਫ਼ੀ 12, 29 ਲੱਖ ਰੁਪਏ ਦੀ ਅੰਤਮ ਰੋਕੜ ਬਾਕੀ ਵਾਸਤਵਿਕ ਨਹੀਂ ਹੈ ਕਿਉਂਕਿ ਸਰਕਾਰ ਨੇ 31 ਮਾਰਚ, 1969 ਨੂੰ ਖਜ਼ਾਨਾ ਬਿੱਲਾਂ ਵਿਚ 17 56 ਲੱਖ ਰੁਪਏ ਦੀ ਪੂੰਜੀ ਲਾਈ ਹੋਈ ਸੀ। ਇਸ ਤਰ੍ਹਾਂ ਲੱਗੀ ਪੂੰਜੀ ਕਾਰਣ, ਇਹ ਸਾਲ 527 ਲੱਖ ਰੁਪਏ ਦੀ ਜਮ੍ਹਾਂ ਬਾਕੀ ਨਾਲ ਖਤਮ ਹੋਇਆ। ਜਿਸ ਦੇ ਸਿੱਟੇ ਵਜੋਂ ਸੋਧੇ ਅਨੁਮਾਨ ਤਿਆਰ ਕਰਨ ਸਮੇਂ ਅਨੁਮਾਨਤ ਮਨਫ਼ੀ 149 ਲੱਖ ਰੁਪਏ ਦੀ ਅੰਤਮ ਬਾਕੀ ਨਾਲੋਂ 676 ਲੱਖ ਰੁਪਏ ਦਾ ਵਾਧਾ ਪਰਗਟ ਹੁੰਦਾ ਹੈ। 676 ਲੱਖ ਰੁਪਏ ਦਾ ਇਹ ਵਾਧਾ ਮੁੱਖ ਤੌਰ ਤੇ ਅਨਾਜ ਦੇ ਵਧੇਰੇ ਸਟਾਕ ਦਾ ਨਿਪਟਾਰਾ ਕਰਨ ਕਰਕੇ ਹੋਇਆ ਹੈ।

ਸੋਧੇ ਅਨੁਮਾਨ 1969-70

ਸਾਲ 1968-69 ਦੇ ਸੋਧੇ ਅਨੁਮਾਨਾਂ ਦੇ ਆਧਾਰ ਤੇ, ਸਾਲ 1969—70 ਦੇ ਬਜਟ ਅਨੁਮਾਨਾਂ ਵਿਚ ਮਨਫ਼ੀ 149 ਲੱਖ ਰੁਪਏ ਦੀ ਮੁਢਲੀ ਬਾਕੀ ਦਰਸਾਈ ਗਈ ਸੀ ਅਤੇ ਆਸ ਸੀ ਕਿ ਇਹ ਸਾਲ ਮਨਫ਼ੀ 10, 94 ਲੱਖ ਰੁਪਏ ਦੀ ਰੋਕੜ ਬਾਕੀ ਨਾਲ ਖਤਮ ਹੋਵੇਗਾ। ਹੁਣ ਤਿਆਰ ਕੀਤੇ ਗਏ ਸੋਧੇ ਅਨੁਮਾਨਾਂ ਅਨੁਸਾਰ, ਆਸ ਹੈ ਕਿ ਇਹ ਸਾਲ ਮਨਫ਼ੀ 12 ਲੱਖ ਰੁਪਏ ਦੀ ਰੋਕੜ ਬਾਕੀ ਨਾਲ ਖਤਮ ਹੋਵੇਗਾ, ਜਿਸ ਤੋਂ 10, 82 ਲੱਖ ਰੁਪਏ ਦਾ ਵਾਧਾ ਹੋਵੇਗਾ।

ਮਾਲ ਖਾਤੇ ਆਮਦਨ ਵਿਚ 10, 18 ਲੱਖ ਰੁਪਏ ਦਾ ਵਾਧਾ ਹੋਇਆ ਹੈ ਅਰਥਾਤ ਇਹ 127, 08 ਲੱਖ ਰੁਪਏ ਤੋਂ ਵਧ ਕੇ 137, 26 ਲੱਖ ਰੁਪਏ ਹੋ ਗਈ ਹੈ ਅਤੇ ਮਾਲ ਖਾਤੇ ਖਰਚ ਵਿਚ 6. 91 ਲੱਖ ਰੁਪਏ ਦੀ ਕਮੀ ਹੋਈ ਹੈ। ਅਰਥਾਤ ਇਹ ਖਰਚ 129, 78 ਲੱਖ ਰੁਪਏ ਤੋਂ ਘੱਟ ਕੇ 122,87 ਲੱਖ ਰੁਪਏ ਰਹਿ ਗਿਆ ਹੈ, ਜਿਸ ਦੇ ਫਲਰੂਪ ਮਾਲ ਖਾਤੇ ਲੇਖੇ ਵਿਚ 17, 09 ਲੱਖ ਰੁਪਏ ਦਾ ਵਾਧਾ ਪ੍ਰਗਟ ਹੁੰਦਾ ਹੈ। ਮਾਲ ਖਾਤੇ ਆਮਦਨ ਵਿਚ 13, 71 ਲੱਖ ਰੁਪਏ ਦਾ ਵਾਧਾ ਹੋਇਆ ਹੈ, ਜੋ ਮੁੱਖ ਤੌਰ ਤੇ ਪੰਜਵੇਂ ਵਿੱਤ ਕਮਿਸ਼ਨ ਦੀਆਂ ਸਿਫ਼ਾਰਸ਼ਾਂ ਦੇ ਆਧਾਰ ਤੇ ਭਾਰਤ ਸਰਕਾਰ ਦੁਆਰਾ ਆਮਦਨ ਤੇ ਲਗੇ ਟੈਕਸਾਂ ਵਿਚੋਂ ਦਿੱਤੇ ਗਏ ਵਧੀਕ ਹਿੱਸੇ ਦੇ ਸਿਟੇ

[ਵਿੱਤ ਮੰਤਰੀ]

ਵਜੋਂ (305 ਲੱਖ ਰੁਪਏ), ਅਨਾਜ ਤੇ ਵਿਕਰੀ ਕਰ ਦੇ ਦਰਾਂ, ਨੂੰ $1\frac{1}{2}$ ਨੇ ਫ਼ੀ ਸਦੀ ਤੋਂ ਵਧਾ ਕੇ 3 ਫ਼ੀ ਸਦੀ ਕਰਨ ਕਰਕੇ (640 ਲੱਖ ਰੁਪਏ), ਮੁਸਾਫਰ ਟੈਕਸ ਦੇ ਦਰ ਨੂੰ 25 ਫੀਸਦੀ ਤੋਂ ਵਧਾ ਕੇ 35 ਫੀਸਦੀ ਕਰ ਦੇਣ ਕਰਕੇ, ਹੋਰ ਟੈਕਸਾਂ ਤੇ ਡਿਊਟੀਆਂ ਕਾਰਣ (88 ਲੱਖ ਰੁਪਏ) ਪੰਜਾਬ ਰਾਜ ਸਹਿਕਾਰੀ ਸਪਲਾਈ ਤੇ ਮਾਰਕੀਟਿੰਗ ਫ਼ੈਡਰੇਸ਼ਨ ਅਤੇ ਪੰਜਾਬ ਰਾਜ ਬਿਜਲੀ ਬੋਰਡ ਨੂੰ ਦਿੱਤੇ ਵਧੇਰੇ ਕਰਜ਼ਿਆਂ ਤੇ ਵਿਆਜ ਕਾਰਣ (166 ਲੱਖ ਰੁਪਏ), ਦੂਜੇ ਰਾਜਾਂ ਨੂੰ ਭੇਜੀਆਂ ਬਟਾਲੀਅਨਾਂ ਸਬੰਧੀ ਉਨ੍ਹਾਂ ਤੋਂ ਮਿਲਣ ਵਾਲੇ ਹਿੱਸੇ ਕਾਰਣ ਪੁਲਿਸ ਤੋਂ (115 ਲੱਖ ਰੁਪਏ, ਬਜਟ ਉਪਰੰਤ ਫੈਸਲੇ ਕਾਰਣ 60.40 ਦੀ ਸਕੀਮ ਨੂੰ ਲਾਗੂ ਕਰਨ ਸਬੰਧੀ ਵਧੀਕ ਮੀਲ ਤੈਅ ਕਰਨ ਕਰਕੇ ਟਰਾਂਸਪੋਰਟ ਤੋਂ (40 ਲੱਖ ਰੁਪਏ) ਵਧੇਰੇ ਆਮਦਨ ਹੋਣ ਕਾਰਣ ਹੋਇਆ ਹੈ ।ਪਰ ਇਸ ਵਿਚ 353 ਲੱਖ ਰਪਏ ਦੀ ਕਮੀ ਹੋਈ ਹੈ ਜੋ ਕਿ (ੳ) ਵਧੀਆ ਕਿਸਮ ਦੇ ਬੀਜਾਂ ਦੀ ਖਰੀਦ ਤੇ ਵਿਕਰੀ ਦਾ ਕੰਮ ਪੰਜਾਬ ਰਾਜ ਸਹਿਕਾਰੀ ਸਪਲਾਈ ਤੇ ਮਾਰਕੀਟਿੰਗ ਫ਼ੈਡਰੈਸ਼ਨ ਨੂੰ ਸੌਂਪਣ ਕਾਰਣ ਖੇਤੀ ਬਾੜੀ ਵਿਚ (210 ਲੱਖ ਰੁਪਏ) (ਅ) ਪੰਜਵੇਂ ਵਿੱਤ ਕਮਿਸ਼ਨ ਦੀਆਂ ਸਿਫ਼ਾਰਸ਼ਾਂ ਦੇ ਸਿੱਟੇ ਵਜੋਂ ਯੂਨੀਅਨ ਉਤ-ਪਾਦਨੀ ਡਿਊਟੀਆਂ ਵਿਚ (76 ਲੱਖ ਰੁਪਏ), ਅਤੇ (ੲ) ਕੇਂਦਰ ਵੱਲੋਂ ਚਲਾਈਆਂ ਸਕੀਮਾਂ ਲਈ ਅਨੁਮਾਨਤ ਸਹਾਇਤਾ ਤੋਂ ਘੱਟ ਕੇਂਦਰੀ ਸਹਾਇਤਾ ਮਿਲਣ ਕਾਰਣ ਸਹਾਇਤਾ ਗ੍ਰਾਂਟਾ ਵਿਚ (67 ਲੱਖ ਰੁਪਏ) ਹੋਈ ਹੈ । ਮਾਲ ਖਾਤੇ ਖਰਚਾਂ ਵਿਚ 691 ਲੱਖ ਰੁਪਏ ਦੀ ਕਮੀ ਹੋਈ ਹੈ ਜੋ ਮੁਖ ਤੌਰ ਤੇ ਸ਼ੀਰੇ ਦੀ ਖਰੀਦ ਲਈ ਰਖੀ ਰਕਮ ਦੀ ਪੂਰੀ ਵਰਤੋਂ ਨਾ ਕਰਨ ਕਾਰਣ ਰਾਜ ਐਕਸਾਈਜ਼ ਡਿਊਟੀਆਂ (238 ਲੱਖ ਰੁਪਏ) ਦਿਆਂ-ਪ੍ਰਬੰਧ (20 ਲੱਖ) ਆਮ ਰਾਜ-ਪ੍ਰਬੰਧ (53 ਲੱਖ ਰੁਪਏ), ਸਿਖਿਆ (63 ਲੱਖ ਰਪਏ), ਮੈਡੀਕਲ (56 ਲੱਖ ਰੁਪਏ), ਜਨ ਸਿਹਤ (78 ਲੱਖ ਰੁਪਏ), ਖੇਤੀ ਬਾੜੀ (172 ਲੱਖ ਰੁਪਏ) ਅਤੇ ਹੋਰ ਲੇਖਾ—ਮੱਦਾਂ (11 ਲੱਖ ਰੁਪਏ) ਅਧੀਨ ਹੋਈ ਹੈ । ਇਹ ਕਮੀ, ਮੁਖ ਤੌਰ ਤੇ ਤਨਖਾਹ ਸਕੇਲਾਂ ਦੀ ਸੋਧ ਕਾਰਣ ਹੋਣ ਵਾਲੇ ਖ਼ਰਚ ਨੂੰ ਪੂਰਾ ਕਰਨ ਲਈ ਬਜਟ ਵਿਚ ਤਦ-ਅਰਥ ਤੌਰ ਤੇ ਕੀਤੇ ਉਪਬੰਧ ਕਾਰਣ ਹੋਈ ਹੈ ।

ਪੂੰਜੀਗਤ ਲੇਖੇ ਵਿਚ 453 ਲੱਖ ਰੁਪਏ ਦਾ ਵਾਧਾ ਪ੍ਰਗਟ ਹੁੰਦਾ ਹੈ ਜੋ ਪੂੰਜੀਗਤ ਖਰਚ ਵਿਚ ਕਮੀ (7 ਲੱਖ ਰੁਪਏ) ਅਤੇ ਜਮ੍ਹਾਂ ਰਕਮਾਂ ਤੇ ਪੇਸ਼ਗੀਆਂ ਆਦਿ ਅਧੀਨ ਪ੍ਰਾਪਤ ਹੋਣ ਵਾਲੀਆਂ ਵਧੇਰੇ ਜਮ੍ਹਾਂ ਖਾਤੇ ਰਕਮਾਂ (23 83 ਲੱਖ ਰੁਪਏ) ਕਾਰਣ ਹੋਇਆਂ ਹੈ, ਜਿਸ ਵਿਚ ਪਬਲਿਕ ਰਿਣ (773 ਲੱਖ ਰੁਪਏ) ਦੀ ਅਤੇ ਬਠਿੰਡਾ ਥਰਮਲ ਪਲਾਂਟ ਲਾਉਣ ਲਈ ਪੰਜਾਬ ਰਾਜ ਬਿਜਲੀ ਬੋਰਡ ਨੂੰ ਵਧੀਕ ਕਰਜ਼ਾ ਦੇਣ ਸਬੰਧੀ ਬਜਟ-ਉਪਰੰਤ ਫ਼ੈਸਲੇ ਕਾਰਣ ਦਿਤੀਆਂ ਵਧੇਰੇ ਪੇਸ਼ਗੀਆਂ (11,64 ਲੱਖ ਰੁਪਏ) ਕਾਰਣ ਕਮੀ ਆ ਗਈ ਹੈ । ਮਾਲ ਖਾਤੇ ਲੇਖੇ ਵਿਚ 17, 09 ਲੱਖ ਰੁਪਏ ਦੇ ਵਾਧੇ ਅਤੇ ਮੁਢਲੀ

ਬਾਕੀ ਵਿਚ 10, 80 ਲੱਖ ਰੁਪਏ ਦੀ ਹੋਈ ਕਮੀ ਨੂੰ ਮੁਖ ਰਖਦੇ ਹੋਏ 10, 82 ਲੱਖ ਰੁਪਏ ਦਾ ਸਮੁਚਾ ਵਾਧਾ ਹੋਇਆ ਹੈ ।

ਬਜਟ ਅਨੁਮਾਨ 1970-71

ਜਿਥੋਂ ਤਕ ਸਾਲ 1970–71 ਲਈ ਬਜਟ ਤਜਵੀਜ਼ਾਂ ਦਾ ਸਬੰਧ ਹੈ, ਅਨੁਮਾਨ ਹੈ ਕਿ ਨਿਮਨ ਲੈਣ ਦੇਣ ਦੇ ਨਤੀਜੇ ਵਜੋਂ, 742 ਲੱਖ ਰੁਪਏ ਸਮੁਚਾ ਘਾਟਾ ਰਹੇਗਾ:–

| | | (ਰੁਪਏ ਲੱਖਾਂ ਵਿਚ) |
|---|---|---|
| (1) ਮੁਢਲੀ ਬਾਕੀ | ... | —12 |
| (2) ਮਾਲ ਖਾਤੇ ਲੇਖਾ— | | |
| ਆਮਦਨ | ... | 1, 54,39 |
| ਖ਼ਰਚ | ... | 1, 34. 96 |
| ਵਾਧਾ | ... | +19, 43 |
| (3) ਪੂੰਜੀਗਤ ਖਰਚ (ਨਿਰੋਲ) | ... | 16, 85 |
| (4) ਪਬਲਿਕ ਰਿਣ— | | |
| ਲਿਆ ਰਿਣ | ... | 82, 53 |
| ਅਦਾ ਕੀਤਾ ਰਿਣ | ... | 74, 12 |
| ਨਿਰੋਲ | ... | +8, 41 |
| | | (ਰੁਪਏ ਲੱਖਾ ਵਿਚ) |
| (5) ਕਰਜ਼ੇ ਅਤੇ ਪੇਸ਼ਗੀਆਂ— | | |
| ਪੇਸ਼ਗੀਆਂ | ... | 47,47 |
| ਵਸੂਲੀਆਂ | ... | 26, 91 |
| ਨਿਰੋਲ | ... | —20, 56 |
| (6) ਫ਼ੰਡ-ਰਹਿਤ ਰਿਣ (ਨਿਰੋਲ) | | +3, 57 |
| (7) ਜਮ੍ਹਾਂ ਰਕਮਾ ਅਤੇ ਪੇਸ਼ਗੀਆਂ (ਨਿਰੋਲ) | | +1, 20 |
| (8) ਭੇਜੀਆਂ ਰਕਮਾਂ (ਨਿਰੋਲ) | ... | 2, 50 |
| (9) ਅੰਤਮ ਬਾਕੀ | ... | —7, 42 |

ਮਾਲ ਖਾਤੇ ਆਮਦਨ 154, 39 ਲੱਖ ਰੁਪਏ ਅਤੇ ਮਾਲ ਖਾਤੇ ਖ਼ਰਚ 134, 96 ਲੱਖ ਰੁਪਏ ਹੋਣ ਕਾਰਣ. ਮਾਲ ਖਾਤੇ ਲੇਖੇ ਵਿਚ 19, 43 ਲੱਖ ਰੁਪਏ ਦਾ ਵਾਧਾ ਦਰਸਾਇਆ ਗਿਆ ਹੈ । ਸਾਲ 1969-70 ਦੇ ਸੋਧੇ ਅਨੁਮਾਨਾਂ (1, 37, 26 ਲੱਖ ਰੁਪਏ) ਦੇ ਮੁਕਾਬਲੇ ਤੇ ਮਾਲ਼ ਖਾਤੇ ਆਮਦਨ (1, 54, 39 ਲੱਖ ਰੁਪਏ), ਅਰਥਾਤ 17, 13 ਲੱਖ ਰੁਪਏ ਵੱਧ

[ਵਿੱਤ ਮੰਤਰੀ]

ਹੋਈ ਹੈ। ਇਹ ਵਾਧਾ ਮੁਖ ਤੌਰ ਤੇ ਆਮਦਨ ਉਤੇ ਟੈਕਸਾਂ (112 ਲੱਖ ਰੁਪਏ) ਭਾਰਤ ਸਰਕਾਰ ਦੁਆਰਾ ਯੂਨੀਅਨ ਉਤਪਾਦਨ ਡਿਊਟੀਆਂ ਵਿਚੋਂ ਦਿੱਤੇ ਵਧੇਰੇ ਹਿੱਸੇ (65 ਲੱਖ ਰੁਪਏ), ਭੋਂ ਮਾਲਕਾਂ/ਮੁਜ਼ਾਰਿਆਂ ਨੂੰ ਪਾਸ ਬੁਕਾਂ ਵੇਚਣ ਕਾਰਣ, ਭੋਂ-ਮਾਮਲਾ (48 ਲੱਖ ਰੁਪਏ). ਵਿਕਰੀ ਕਰ (169 ਲੱਖ ਰੁਪਏ), ਵਧੇਰੇ ਕਰਕੇ ਪੰਜਾਬ ਰਾਜ ਬਿਜਲੀ ਬੋਰਡ ਵਲ ਖੜੇ ਬਕਾਇਆਂ ਦੀ ਵਸੂਲੀ ਕਾਰਣ ਬਣਦਾ ਵਿਆਜ (10, 061 ਲੱਖ ਰੁਪਏ), ਰੋਡ-ਟਰਾਂਸਪੋਰਟ ਸੇਵਾਵਾਂ ਦੇ ਵਧਦੇ ਰਾਸ਼ਟਰੀਕਰਣ ਕਾਰਣ, ਟਰਾਂਸਪੋਰਟ (14, 3 ਲੱਖ ਰੁਪਏ) ਅਤੇ ਕੇਂਦਰ ਦੁਆਰਾ ਚਲਾਈਆਂ ਸਕੀਮਾਂ ਲਈ ਭਾਰਤ ਸਰਕਾਰ ਤੋਂ ਵਧੇਰੀ ਸਹਾਇਤਾ ਪ੍ਰਾਪਤ ਹੋਣ ਦੀ ਆਸ ਕਾਰਣ ਸਹਾਇਤਾ ਗ੍ਰਾਂਟਾਂ (1, 71) ਲੱਖ ਰੁਪਏ) ਦੇ ਕਾਰਣ ਹੋਇਆ ਹੈ।

ਮਾਲ-ਖਾਤੇ ਖ਼ਰਚ ਦੀ 1, 34 96 ਲੱਖ ਰੁਪਏ ਦੀ ਰਕਮ ਸਾਲ 1969-70 ਲਈ ਸੋਧੇ ਅਨੁਮਾਨਾਂ (1, 22, 87 ਲੱਖ ਰੁਪਏ) ਦੇ ਮੁਕਾਬਲੇ 12, 09 ਲੱਖ ਰੁਪਏ ਦਾ ਵਾਧਾ ਦਰਸਾਉਂਦੀ ਹੈ। ਇਹ ਵਾਧਾ ਟੈਕਸਾਂ ਅਤੇ ਡਿਊਟੀਆਂ ਅਤੇ ਹੋਰ ਮੁਖ ਆਮਦਨ (84 ਲੱਖ ਰੁਪਏ) ਰਿਣ ਸੇਵਾਵਾਂ (167 ਲੱਖ ਰੁਪਏ) ਪ੍ਰਬੰਧਕੀ ਸੇਵਾਵਾਂ (50 ਲੱਖ ਰੁਪਏ), ਸਮਾਜਕ ਅਤੇ ਵਿਕਾਸ ਸੇਵਾਵਾਂ (6,68 ਲੱਖ ਰੁਪਏ) ਸਿੰਜਾਈ ਅਤੇ ਲੋਕ ਨਿਰਮਾਣ ਕਾਰਜ (77 ਲੱਖ ਰੁਪਏ ਟਰਾਂਸਪੋਰਟ (116 ਲੱਖ ਰੁਪਏ ) ਅਤੇ ਫੁਟਕਲ (47 ਲੱਖ ਰੁਪਏ) ਅਧੀਨ ਪ੍ਰਗਟ ਹੁੰਦਾ ਹੈ।

ਪੂੰਜੀਗਤ ਲੇਖਾ 37,41 ਲੱਖ ਰੁਪਏ ਦਾ ਨਿਰੋਲ ਖ਼ਰਚਾ ਦਰਸਾਉਂਦਾ ਹੈ ਜਿਸ ਵਿਚ ਪੂੰਜੀਗਤ ਖ਼ਰਚ 16,85 ਲੱਖ ਰੁਪਏ (ਨਰੋਲ) ਅਤੇ ਕਰਜ਼ਿਆਂ ਤੇ ਪੇਸ਼ਗੀਆਂ ਅਧੀਨ ਨਾਵੇਂ ਖਾਤੇ 20,56 ਲੱਖ ਰੁਪਏ ਸ਼ਾਮਲ ਹਨ। ਸੋਧੇ ਅਨੁਮਾਨਾਂ (40,33 ਲੱਖ) ਦੇ ਮੁਕਾਬਲੇ 292 ਲੱਖ ਰੁਪਏ (ਨਿਰੋਲ) ਦੀ ਕਮੀ ਹੋਈ ਹੈ, ਜੋ ਪੂੰਜੀਗਤ ਖ਼ਰਚ ਅਧੀਨ (148 ਲੱਖ ਰੁਪਏ ਅਤੇ ਕਰਜ਼ਿਆਂ ਤੇ ਪੇਸ਼ਗੀਆਂ (ਨਿਰੋਲ) ਅਧੀਨ 144 ਲੱਖ ਰੁਪਏ ਦੀ ਹੈ। ਪੂੰਜੀਗਤ ਖ਼ਰਚ ਵਿਚ ਹੋਈ ਕਮੀ ਮੁਖ ਤੌਰ ਤੇ ਅਨਾਜ ਦੇ ਸਟਾਕ ਦੀ ਵਿਕਰੀ ਤੋਂ ਹੋਣ ਵਾਲੀ ਵਧੇਰੇ ਆਮਦਨ ਅਤੇ ਵਸੂਲੀਆਂ ਕਾਰਣ ਹੈ। ਕਰਜ਼ਿਆਂ ਅਤੇ ਪੇਸ਼ਗੀਆਂ ਅਧੀਨ ਨਿਰੋਲ ਪੇਸ਼ਗੀਆਂ ਵਿਚ ਆਈ 144 ਲੱਖ ਰੁਪਏ ਦੀ ਕਮੀ ਵਸੂਲੀਆਂ ਵਿਚੋਂ ਹੋਏ 530 ਲੱਖ ਰੁਪਏ ਦੇ ਵਾਧੇ (21, 61 ਲੱਖ ਤੋਂ 26, 91 ਲੱਖ ਰੁਪਏ) ਅਤੇ ਪੇਸ਼ਗੀਆਂ ਵਿਚ ਹੋਏ 386 ਲੱਖ ਰੁਪਏ ਦੇ ਵਾਧੇ (43 61 ਲੱਖ ਰੁਪਏ ਤੋਂ 47 47 ਲੱਖ ਰੁਪਏ) ਕਾਰਣ ਹੋਈ ਹੈ। ਪੂੰਜੀਗਤ ਲੇਖੇ ਅਧੀਨ 37, 41 ਲੱਖ ਰੁਪਏ ਦੇ ਨਿਰੋਲ ਖ਼ਰਚ ਨੂੰ 10. 68 ਲੱਖ ਰੁਪਏ ਤਕ ਭਾਰਤ ਸਰਕਾਰ ਅਤੇ ਹੋਰ ਸਾਧਨਾਂ ਤੋਂ ਪ੍ਰਾਪਤ ਹੋਣ ਵਾਲੇ ਕਰਜ਼ਿਆਂ (841 ਲੱਖ ਰੁਪਏ) ਅਤੇ ਜਮ੍ਹਾਂ ਰਕਮਾਂ ਆਦਿ ਦੀ ਮੱਦ ਅਧੀਨ ਜਮ੍ਹਾਂ ਖਾਤੇ ਰਕਮਾਂ (227 ਲੱਖ ਰੁਧਏ) ਤੋਂ ਪੂਰਾ ਕੀਤਾ ਜਾਵੇਗਾ। ਇਸ ਤਰ੍ਹਾਂ 26, 73 ਰੁਪਏ ਦਾ ਖੱਪਾ ਰਹਿ ਜਾਂਦਾ ਹੈ।

ਮਾਲ-ਖਾਤੇ ਲੇਖੇ ਦੇ 19, 43 ਲੱਖ ਰੁਪਏ ਦੇ ਵਾਧੇ ਨੂੰ ਹਿਸਾਬ ਵਿਚ ਲੈਂਦੇ ਹੋਏ ਇਹ ਖਪਾ ਕੇਵਲ 730 ਲੱਖ ਰੁਪਏ ਰਹਿ ਜਾਂਦਾ ਹੈ। ਇਸ ਵਿਚ 12 ਲੱਖ ਰੁਪਏ ਦੀ ਆਰੰਭਕ ਬਾਕੀ ਸ਼ਾਮਲ ਕਰਕੇ ਕੁਲ ਖੱਪਾ 742 ਲੱਖ ਰਹਿ ਜਾਂਦਾ ਹੈ।

ਯੋਜਨਾਬੰਦੀ

ਸਾਲ 1969-70 ਦੀ ਸਾਲਾਨਾ ਯੋਜਨਾਂ ਲਈ ਬਜਟ ਵਿਚ 48, 33 ਕਰੋੜ ਰੁਪਏ ਰਖੇ ਗਏ ਸਨ, ਪਰ ਆਸ ਹੈ ਕਿ ਰਾਜ ਵਿਚ ਹੜ੍ਹ ਕੰਟਰੋਲ, ਸੇਮ-ਰੋਕ ਤੇ ਬਿਜਲੀ ਪ੍ਰਾਜੈਕਟਾਂ ਦੀਆਂ ਅਤਿ ਜ਼ਰੂਰੀ ਸਮਸਿਆਵਾਂ ਲਈ ਮੁਹੱਈਆ ਕੀਤੇ ਅਧਿਕ ਫੰਡਾਂ ਕਾਰਣ ਖ਼ਰਚ ਵਧ ਕੇ 53, 26 ਕਰੋੜ ਰੁਪਏ ਹੋ ਜਾਵੇਗਾ।

ਪੰਜਵੇਂ ਵਿੱਤ ਕਮਿਸ਼ਨ ਦੀ ਰਪੋਟ ਨੂੰ ਮੁਖ ਰਖਦਿਆਂ, ਰਾਜ ਦੀ ਚੌਥੀ ਯੋਜਨਾ ਲਈ ਵਸੀਲਿਆਂ ਦੀ ਰਕਮ 293. 56 ਕਰੋੜ ਰੁਪਏ ਮੁੜ-ਨਿਰਧਾਰਤ ਕੀਤੀ ਗਈ। ਕੇਂਦਰੀ ਸਹਾਇਤਾ ਨੂੰ ਚੌਥੀ ਯੋਜਨਾ ਦੇ ਸਮੇਂ ਲਈ ਨਾਮ ਮਾਤਰ ਵਧਾ ਕੇ 100.22 ਕਰੋੜ ਤੋਂ 101. 00 ਕਰੋੜ ਰੁਪਏ ਕਰ ਦਿੱਤਾ ਗਿਆ ਹੈ ਅਤੇ ਰਾਜ ਦਾ ਹਿੱਸਾ 192.56 ਕਰੋੜ ਰੁਪਏ ਹੋਵੇਗਾ। 293.56 ਕਰੋੜ ਰੁਪਏ ਦੀ ਚੌਥੀ ਯੋਜਨਾ ਨੂੰ ਪਰਵਾਨ ਨਹੀਂ ਕੀਤਾ ਗਿਆ ਕਿਉਂਕਿ ਸੇਮ-ਰੋਕ, ਜਲ-ਨਿਕਾਸ ਅਤੇ ਹੜ੍ਹ ਕੰਟਰੋਲ ਦੀਆਂ "ਵਿਸ਼ੇਸ਼ ਸਮਸਿਆਵਾਂ' ਲਈ 20 ਕਰੋੜ ਰੁਪਏ ਦੀ ਅਧਿਕ ਕੇਂਦਰੀ ਸਹਾਇਤਾ ਸਬੰਧੀ ਰਾਜ ਦੇ ਜਾਇਜ਼ ਕਲੇਮ ਨੂੰ ਭਾਰਤ ਸਰਕਾਰ ਨੇ ਰੱਦ ਕਰ ਦਿਤਾ ਹੈ।

ਰਾਜ ਨੂੰ ਇਸ ਗੱਲ ਦਾ ਗਿਲਾ ਹੈ ਕਿ ਕੇਂਦਰੀ ਸਹਾਇਤਾ ਦੇਣ ਦੇ ਸਬੰਧ ਵਿਚ ਇਸ ਨਾਲ ਇਨਸਾਫ ਨਹੀਂ ਕੀਤਾ ਗਿਆ। ਕੇਂਦਰੀ ਸਹਾਇਤਾ ਵਿਚ ਰਾਜ ਦੇ ਹਿੱਸੇ ਦਾ ਨਿਰਧਾਰਣ ਕਰਨ ਲਈ ਰਾਸ਼ਟਰੀ ਵਿਕਾਸ ਕੌਂਸਲ ਦੁਆਰਾ ਅਪਣਾਇਆ ਗਿਆ ਇਕ ਅਹਿਮ ਅਸੂਲ ਵਿਸ਼ੇਸ਼ ਸਮਸਿਆਵਾਂ ਸਨ। ਪੰਜਾਬ ਵਿਚ ਸੇਮ ਅਤੇ ਹੜ੍ਹਾਂ ਦੀਆਂ ਵਿਸ਼ੇਸ਼ ਸਮਸਿਆਵਾਂ ਦੀ ਅਹਿਮੀਅਤ ਨੂੰ ਪਰਵਾਨ ਕਰਨ ਉਪਰੰਤ ਵੀ, ਅਧਿਕ ਕੇਂਦਰੀ ਸਹਾਇਤਾ ਪ੍ਰਾਪਤ ਕਰਨ ਲਈ ਪੰਜਾਬ ਦੇ ਹੱਕ ਬਜਾਨਬ ਕੇਸ ਵੱਲ ਉਚਿਤ ਧਿਆਨ ਨਹੀਂ ਦਿੱਤਾ ਗਿਆ। ਦਸੰਬਰ 1968 ਵਿਚ ਡਿਪਟੀ ਚੇਅਰਮੈਨ, ਯੋਜਨਾਬੰਦੀ ਕਮਿਸ਼ਨ ਨਾਲ ਸਲਾਹ ਮਸ਼ਵਰਾ ਕਰਨ ਸੇਮ, ਇਹ ਆਸ ਸੀ ਕਿ ਵਿਸ਼ੇਸ਼ ਸਮਸਿਆਵਾਂ ਲਈ ਮਖ਼ਸੂਸ ਕੀਤੀ 310 ਕਰੋੜ ਰੁਪਏ ਦੀ ਰਕਮ ਵਿਚੋਂ ਰਾਜ ਨੂੰ ਆਪਣਾ ਹਿੱਸਾ ਮਿਲ ਜਾਵੇਗਾ, ਪਰੰਤੂ ਰਾਜ ਸਰਕਾਰ ਦੀ ਇਹ ਆਸ ਪੂਰੀ ਨਹੀਂ ਹੋਈ। ਰਾਜ ਸਰਕਾਰ ਨੇ ਪ੍ਰਧਾਨ ਮੰਤਰੀ ਨੂੰ ਇਸ ਸਬੰਧੀ ਬੇਨਤੀ ਕੀਤੀ, ਪਰ ਕੋਈ ਤਸੱਲੀ ਬਖ਼ਸ਼ ਸਿੱਟਾ ਨਹੀਂ ਨਿਕਲਿਆ।

1970-71 ਦੀ ਸਲਾਨਾ ਯੋਜਨਾ ਦਾ ਖਰਚ 53.43 ਕਰੋੜ ਰੁਪਏ ਮਿਥਿਆ ਗਿਆ ਹੈ। ਇਸ ਯੋਜਨਾ ਵਿਚ, ਸਿੰਜਾਈ ਤੇ ਬਿਜਲੀ ਸੇਮ-ਰੋਕ

[ਵਿੱਤ ਮੰਤਰੀ]

ਤੇ ਹੜ੍ਹ ਕੰਟਰੋਲ ਦੇ ਉਪਾਵਾਂ ਨੂੰ ਪਰਮ-ਅਗੇਤ ਦਿੱਤੀ ਗਈ ਹੈ ਅਤੇ ਇਨ੍ਹਾਂ ਤੇ ਯੋਜਨਾ ਦੇ ਕੁਲ ਖਰਚ ਦਾ 57 ਫ਼ੀ ਸਦੀ ਖ਼ਰਚ ਹੋਵੇਗਾ ।

ਰਾਜ ਦੀ ਚੌਥੀ ਯੋਜਨਾ ਦਾ ਉਦੇਸ਼, 5.6 ਫੀਸਦੀ ਸਾਲਾਨਾ ਦੇ ਰਾਸ਼ਟਰੀ ਟੀਚੇ ਦੇ ਮੁਕਾਬਲੇ ਤੇ 6.7 ਫ਼ੀ ਸਦੀ ਦਾ ਸਮੁਚਾ ਪ੍ਰਗਤੀ-ਦਰ ਪ੍ਰਾਪਤ ਕਰਨਾ ਹੈ। ਜ਼ਰਾਇਤੀ ਖੇਤਰ ਵਿਚ, 5 ਫ਼ੀ ਸਦੀ ਦੇ ਰਾਸ਼ਟਰੀ ਟੀਚੇ ਦੇ ਮੁਕਾਬਲੇ ਤੇ ਸਾਲਾਨਾ ਪ੍ਰਗਤੀ ਦਰ 6.1 ਫ਼ੀ ਸਦੀ ਅਤੇ ਉਦਯੋਗਿਕ ਖੇਤਰ ਵਿਚ 8 ਤੋਂ 10 ਫ਼ੀ ਸਦੀ ਦੇ ਰਾਸ਼ਟਰੀ ਟੀਚੇ ਦੇ ਮੁਕਾਬਲੇ ਤੇ 9.7 ਫ਼ੀਸਦੀ ਮਿਥਿਆ ਗਿਆ ਹੈ।

ਰਾਜ ਸਰਕਾਰ, ਉਦਯੋਗਿਕ ਵਿਕਾਸ ਬੈਂਕ, ਉਦਯੋਗਿਕ ਵਿੱਤ ਕਾਰਪੋਰੇਸ਼ਨ ਅਤੇ ਜ਼ਰਾਇਤੀ ਰੀਫ਼ਾਈਨੈਂਸ ਕਾਰਪੋਰੇਸ਼ਨ ਵਰਗੀਆਂ ਏਜੰਸੀਆਂ ਤੋਂ ਪ੍ਰਾਪਤ ਕੀਤੇ ਵਧੇਰੇ ਸੰਸਥਾਈ ਧਨ ਦੀ ਵਰਤੋਂ ਕਰਨ ਦੀ ਵੱਧ ਤੋਂ ਵੱਧ ਕੋਸ਼ਿਸ਼ ਕਰ ਰਹੀ ਹੈ। ਇਸ ਦੇ ਘੇਰੇ ਵਿੱਚ ਛੋਟੀ ਸਿੰਜਾਈ ਜ਼ਰਾਇਤੀ ਮਸ਼ੀਨਰੀ, ਟਿਊਬਵੈਲਾਂ ਨੂੰ ਬਿਜਲੀ ਦੀ ਸਪਲਾਈ, ਮਕਾਨ ਉਸਾਰੀ ਅਤੇ ਉਦਯੋਗਾਂ ਦੇ ਖੇਤਰ ਆ ਜਾਣਗੇ। ਹੁਣ ਤਕ ਪੰਜਾਬ ਨੇ ਖੇਤੀਬੜੀ ਦੇ ਖੇਤਰ ਵਿਚ ਜ਼ਰਾਇਤੀ ਰੀਫ਼ਾਈਨੈਂਸ ਕਾਰਪੋਰੇਸ਼ਨ ਅਤੇ ਰੀਜ਼ਰਵ ਬੈਂਕ ਆਫ਼ ਇੰਡੀਆ ਵੱਲੋਂ ਮੁਹੱਈਆਂ ਕੀਤੀਆਂ ਕਰਜ਼ਾ ਸਹੂਲਤਾਂ ਦੀ ਵਰਤੋਂ ਕੀਤੀ ਹੈ। ਐਪਰ, ਉਦਯੋਗਿਕ ਵਿਕਾਸ ਲਈ ਕਰਜ਼ੇ ਦੀ ਵਰਤੋਂ ਨਾਮ ਮਾਤਰ ਹੀ ਕੀਤੀ ਗਈ ਹੈ। ਜਿਥੋਂ ਤਕ ਰੀਜ਼ਰਵ ਬੈਂਕ ਆਫ਼ ਇੰਡੀਆ ਵੱਲੋਂ ਖੇਤੀ-ਬਾੜੀ ਲਈ ਦਿੱਤੇ ਜਾਂਦੇ ਥੋੜ੍ਹੇ ਮਿਆਦ ਦੇ ਕਰਜ਼ਿਆਂ ਦਾ ਸਬੰਧ ਹੈ, ਪੰਜਾਬ ਕੁਲ ਕਰਜ਼ੇ ਦਾ ਕੁਲ 8 ਫ਼ੀ ਸਦੀ ਹੀ ਪ੍ਰਾਪਤ ਕਰ ਸਕਿਆ ਹੈ। ਇਸੇ ਤਰ੍ਹਾਂ ਰੀਜ਼ਰਵ ਬੈਂਕ ਆਫ਼ ਇੰਡੀਆ ਵੱਲੋਂ ਦਿੱਤੇ ਜਾਂਦੇ ਦਰਮਿਆਨੀ ਮਿਆਦ ਦੇ ਕਰਜ਼ਿਆਂ ਵਿਚ ਪੰਜਾਬ ਦਾ ਹਿੱਸਾ 1967-68 ਦੇ ਦੌਰਾਨ ਕੇਵਲ 13.8 ਫ਼ੀ ਸਦੀ ਸੀ।

ਪੰਜਾਬ ਦੇ ਵਪਾਰਕ ਬੈਂਕਾਂ ਨੇ ਰਾਜ ਦੀ ਜ਼ਰਾਇਤੀ ਖੁਸ਼ਹਾਲੀ ਤੋਂ ਲਾਭ ਉਠਾਇਆ ਹੈ ਅਤੇ ਉਨ੍ਹਾਂ ਨੇ ਰਾਜ ਅੰਦਰ ਮੁੜ ਲਾਈ ਪੂੰਜੀ ਤੋਂ ਕਈ ਗੁਣਾ ਵਧੇਰੇ ਰਕਮਾਂ ਇਕੱਤਰ ਕਰ ਲਈਆਂ ਹਨ। ਮਿਸਾਲ ਦੇ ਤੌਰ ਤੇ, ਸਾਲ 1967 ਵਿਚ, ਵਪਾਰਕ ਬੈਂਕਾਂ ਵਿਚ ਜਮ੍ਹਾਂ ਰਕਮ ਵਧ ਕੇ 160 ਕਰੋੜ ਰੁਪਏ ਹੋ ਗਈ, ਪਰ ਕਰਜ਼ਾ ਸਹੂਲਤਾਂ ਕੇਵਲ 45 ਕਰੋੜ ਰੁਪਏ ਦੀਆਂ ਹੀ ਮੁਹੱਈਆਂ ਕੀਤੀਆਂ ਗਈਆਂ। ਪੰਜਾਬ ਵਿਚ ਵਪਾਰਕ ਬੈਂਕਾਂ ਦੁਆਰਾ ਲਈ ਪੂੰਜੀ ਉਨ੍ਹਾਂ ਵੱਲੋਂ ਪ੍ਰਾਪਤ ਕੀਤੀਆਂ ਜਮ੍ਹਾਂ ਰਕਮਾਂ ਦਾ ਲਗ ਭਗ 28 ਫ਼ੀ ਸਦੀ ਹੀ ਬਣਦੀ ਹੈ। ਤਾਮਿਲ ਨਾਡੂ ਅਤੇ ਪੱਛਮੀ ਬੰਗਾਲ ਦੇ ਰਾਜਾਂ ਵਿਚ, ਲਾਈ ਪੂੰਜੀ ਇਨ੍ਹਾਂ ਜਮ੍ਹਾਂ ਰਕਮਾਂ ਦਾ ਕ੍ਰਮਵਾਰ 114 ਫ਼ੀ ਸਦੀ ਅਤੇ 109 ਫ਼ੀ ਸਦੀ ਬਣਦੀ ਹੈ।

ਰਾਸ਼ਟਰੀ ਵਿਕਾਸ ਕੌਂਸਲ ਦੀ ਪਿਛਲੀ ਇਕੱਤਰਤਾ ਵਿੱਚ ਮੁੱਖ ਮੰਤਰੀ, ਪੰਜਾਬ ਨੇ ਸੁਝਾ ਦਿੱਤਾ ਸੀ ਕਿ ਵਪਾਰਕ ਬੈਂਕਾਂ ਨੂੰ ਵੱਖ ਵੱਖ ਰਾਜਾਂ ਵਿਚ ਜਮ੍ਹਾਂ ਰਕਮਾਂ ਦਾ 75 ਫੀ ਸਦੀ ਹਿੱਸਾ ਉਨ੍ਹਾਂ ਰਾਜਾਂ ਵਿੱਚ ਮੁੜ ਲਾਉਣਾ ਚਾਹੀਦਾ ਹੈ। ਅਜਿਹਾ ਤਦ ਹੀ ਹੋ ਸਕਦਾ ਹੈ ਜੇ ਵਪਾਰਕ ਬੈਂਕ ਆਪਣੀ ਪੂੰਜੀ ਲਾਉਣ/ਜਮ੍ਹਾਂ ਰੱਕਮਾਂ ਸਬੰਧੀ ਪਾਲਸੀ ਬਣਾਉਣ ਸਮੇਂ ਰਾਜਾਂ ਦੀ ਸਲਾਹ ਵੀ ਲੈ ਲੈਣ।

ਆਰਥਕ ਖੁਸ਼ਹਾਲੀ ਦਾ ਦੌਰ ਚੰਗੀਆਂ ਫ਼ਸਲਾਂ ਕਾਰਣ 1967-68 ਵਿੱਚ ਅਰੰਭ ਹੋਇਆ ਅਤੇ ਉਹ 1969-70 ਵਿੱਚ ਵੀ ਚਲਦਾ ਰਿਹਾ। ਸਥਿਰ ਕੀਮਤਾਂ (1952-53 ਦੇ ਆਧਾਰ) ਅਨੁਸਾਰ ਰਾਜ ਦੀ ਆਮਦਨ 1960-61 ਵਿਚ 421.3 ਕਰੋੜ ਰੁਪਏ ਸੀ। 1965-66 ਅਤੇ 1966-67 ਵਿਚ ਇਹ ਆਮਦਨ ਵਧ ਕੇ ਕ੍ਰਮਵਾਰ 532.5 ਕਰੋੜ ਰੁਪਏ 577.5 ਕਰੋੜ ਰੁਪਏ ਹੋ ਗਈ। 1967-68 ਵਿਚ ਰਾਜ ਦੀ ਆਮਦਨ 635.3 ਕਰੋੜ ਰੁਪਏ ਸੀ ਜਦੋਂ ਕਿ 1968-69 ਲਈ ਰਾਜ ਦੀ ਆਮਦਨ ਦੀ ਆਰਜ਼ੀ ਅਨੁਮਾਨ 695.9 ਕਰੋੜ ਰੁਪਏ ਹੈ।

ਰਾਜ ਨੂੰ ਵੱਖ ਵੱਖ ਸੱਮਸਿਆਵਾਂ ਦਾ ਸਾਹਮਣਾ ਕਰਨਾ ਪੈ ਰਿਹਾ ਹੈ, ਜਿਨ੍ਹਾਂ ਵਿਚ ਬਿਜਲੀ ਦੀ ਕਮੀ ਸ਼ਾਮਲ ਹੈ ਜੋ ਕਿ ਜ਼ਰਾਇਤੀ ਅਤੇ ਉਦਯੋਗਿਕ ਖੇਤਰਾਂ ਦੀਆਂ ਅਚੇਤ ਲੋੜਾਂ ਕਾਰਣ ਦਿਨ ਬਦਿਨ ਵਧਦੀ ਜਾ ਰਹੀ ਹੈ। ਇਸ ਕਮੀ ਨੂੰ ਪੂਰਾ ਕਰਨ ਲਈ ਬਠਿੰਡਾ ਥਰਮਲ ਪ੍ਰਾਜੈਕਟ ਦਾ ਕੰਮ ਬੜੀ ਤੇਜ਼ ਰਫ਼ਤਾਰ ਨਾਲ ਅਰੰਭਿਆ ਗਿਆ ਹੈ। ਰਾਜ ਸਰਕਾਰ, ਇਸ ਕਮੀ ਨੂੰ ਦੂਰ ਕਰਨ ਲਈ ਥੀਨ ਡੈਮ ਪ੍ਰਾਜੈਕਟ ਸਬੰਧੀ ਪ੍ਰਵਾਨਗੀ ਦੇਣ ਅਤੇ ਪੰਜਾਬ ਵਿੱਚ ਇਕ ਨਿਊਕਲੀਅਰ ਪਾਵਰ ਸਟੇਸ਼ਨ ਕਾਇਮ ਕਰਨ ਵਾਸਤੇ ਕੇਂਦਰੀ ਸਰਕਾਰ ਤੇ ਬਹੁਤ ਜ਼ੋਰ ਪਾ ਰਹੀ ਹੈ।

ਉਦਯੋਗਿਕ ਖੇਤਰ ਵਿੱਚ ਪੰਜਾਬ ਵਿਚ ਵਧੇਰੇ ਕਰਕੇ ਛੋਟੇ ਅਤੇ ਦਰਮਿਆਨੇ ਪੈਮਾਨੇ ਦੇ ਉਦਯੋਗ ਹਨ। ਰਾਜ ਨੇ ਉਸ ਨੂੰ ਉਦਯੋਗਿਕ ਤੌਰ ਤੇ ਪਛੜੇ ਹੋਏ ਕਰਾਰ ਦਿੱਤੇ ਜਾਣ ਲਈ ਅਪਣਾ ਕਲੇਮ ਪੇਸ਼ ਕੀਤਾ ਪਰ ਇਸ ਨੂੰ ਰੱਦ ਕਰ ਦਿੱਤਾ ਗਿਆ ਜਿਸ ਤੇ ਭਾਰਤ ਸਰਕਾਰ ਨੂੰ ਭਾਰੀ ਰੋਸ ਪ੍ਰਗਟ ਕੀਤਾ ਗਿਆ ਹੈ। ਯੂਨੀਅਨ ਸਰਕਾਰ ਵਲੋਂ ਪਬਲਿਕ ਸੈਕਟਰ ਵਿਚ ਚੌਥੀ ਯੋਜਨਾ ਦੇ ਅੰਤ ਤਕ ਲਗ ਭਗ 6,300 ਕਰੋੜ ਰੁਪਏ ਲਾਏ ਜਾਣ ਦੀ ਆਸ ਹੈ, ਪਰੰਤੂ ਪੰਜਾਬ ਵਿਚ ਵੱਡੇ ਪੈਮਾਨੇ ਦਾ ਕੇਵਲ ਇਕੋ ਉਦਯੋਗਿਕ ਅਰਥਾਤ 32 ਕਰੋੜ ਰੁਪਏ ਦੀ ਲਾਗਤ ਦੀ ਨੰਗਲ ਵਿਖੇ ਇਕ ਖਾਦ ਫੈਕਟਰੀ, ਲਾਇਆ ਗਿਆ ਹੈ। ਇਸ ਤੋਂ ਭਲੀ ਭਾਂਤ ਸਪੱਸ਼ਟ ਹੋ ਜਾਂਦਾ ਹੈ ਕਿ ਕੇਂਦਰੀ ਸਰਕਾਰ ਵੱਲੋਂ ਪੰਜਾਬ ਵਿਚ ਵੱਡੇ ਪੈਮਾਨੇ ਦੇ ਉਦਯੋਗਾਂ ਦੇ ਖੇਤਰ ਵਿਚ ਲਾਈ ਪੂੰਜੀ ਚੌਥੀ ਯੋਜਨਾ ਦੇ ਅੰਤ ਤਕ ਲਗ ਭਗ 0.5

[ਵਿੱਤ ਮੰਤਰੀ]

ਸ਼ਤ ਹੀ ਹੋਵੇਗੀ । ਨੰਗਲ ਖਾਦ ਉਦਯੋਗ ਲਾਉਣ ਨਾਲ ਰੋਜ਼ਗਾਰ ਦੇ ਖੇਤਰ ਵਿੱਚ ਕੋਈ ਖ਼ਾਸ ਵਾਧਾ ਨਹੀਂ ਹੋਇਆ ਕਿਉਂਕਿ ਇਹ ਇਕ ਵਧੇਰੇ ਪੂੰਜੀ-ਅਧਾਰਤ ਉਦਯੋਗ ਹੀ ਹੈ । ਪੁਨਰ-ਗਠਨ ਉਪਰੰਤ ਪੰਜਾਬ ਦੇ ਹਿੱਸੇ ਆਈ ਬਿਜਲੀ ਦਾ ਲਗ ਭਗ ਦੋ ਤਿਹਾਈ ਹਿੱਸਾ ਨੰਗਲ ਖਾਦ ਫੈਕਟਰੀ ਹੀ ਖਾ ਜਾਂਦੀ ਹੈ । ਇਸ ਕਾਰਣ ਰਾਜ ਦੇ ਉਦਯੋਗਿਕ ਅਤੇ ਜ਼ਰਾਇਤੀ ਖੇਤਰਾਂ ਨੂੰ ਬਹੁਤ ਹੀ ਘੱਟ ਬਿਜਲੀ ਮਿਲਦੀ ਹੈ । ਇਸ ਫੈਕਟਰੀ ਨੂੰ ਨਾਮ ਮਾਤਰ ਦਰ ਤੇ ਬਿਜਲੀ ਸਪਲਾਈ ਕਰਨ ਕਰਕੇ ਪੰਜਾਬ ਨੂੰ 5 ਕਰੋੜ ਰੁਪਏ ਤੋਂ ਵੱਧ ਦਾ ਸਾਲਾਨਾ ਨੁਕਸਾਨ ਹੁੰਦਾ ਹੈ ।

ਪੰਜਾਬ ਸਰਕਾਰ ਫ਼ੋਰਡ ਫ਼ਾਊਂਡੇਸ਼ਨ ਦੀ ਸਹਾਇਤਾ ਨਾਲ ਚਲ ਰਹੇ ਅਧਿਐਨ ਦੇ ਪ੍ਰੋਗਰਾਮ ਨੂੰ ਆਪਣੇ 'ਸਿੰਚਾਈ-ਪਾਣੀ-ਖੇਤੀਬਾੜੀ' ਕੰਪਲੈਕਸ ਦੇ ਇਲਾਕੇ ਵਿਚ ਚਾਲੂ ਕਰਵਾਉਣ ਵਾਸਤੇ ਸਿਰਤੋੜ ਯਤਨ ਕਰ ਰਹੀ ਹੈ । (ਥੰਪਿੰਗ)

**ਪੰਜ ਸੌ ਸਾਲਾ ਵਰ੍ਹੇ ਗੰਢ ਅਤੇ ਸ਼ਤਾਬਦੀ ਸਮਾਰੋਹ**

ਸਾਲ 1969 ਦੇ ਦੌਰਾਨ, ਰਾਜ ਨੇ ਗੁਰੂ ਨਾਨਕ ਦੇਵ ਜੀ ਦੀ ਪੰਜ ਸੌ ਸਾਲਾ ਵਰ੍ਹੇ ਗੰਢ ਅਤੇ ਮਹਾਤਮਾ ਗਾਂਧੀ ਜੀ ਦੀ ਸ਼ਤਾਬਦੀ ਬੜੀ ਧੂਮ ਧਾਮ ਨਾਲ ਮਨਾਈ । ਮੌਤ ਦੀ ਸਜ਼ਾ ਵਾਲੇ ਕੈਦੀਆਂ ਦੀ ਸਜ਼ਾ ਨੂੰ ਉਮਰ ਕੈਦ ਵਿਚ ਬਦਲ ਦਿੱਤਾ ਗਿਆ ਅਤੇ ਹੋਰਨਾਂ ਕੈਦੀਆਂ ਦੀਆਂ ਸਜ਼ਾਵਾਂ ਵਿਚ ਮਾਫ਼ੀਆਂ ਦਿੱਤੀਆਂ ਗਈਆਂ । ਸ਼ਾਂਤੀ ਦੇ ਅਵਤਾਰ ਦੀ ਯਾਦਗਾਰ ਕਾਇਮ ਕਰਨ ਲਈ 5.5 ਕਰੋੜ ਰੁਪਏ ਦੇ ਅਨੁਮਾਨਤ ਖ਼ਰਚ ਤੇ ਅੰਮ੍ਰਿਤਸਰ ਵਿਖੇ ਗੁਰੂ ਨਾਨਕ ਯੂਨੀਵਰਸਿਟੀ ਸਥਾਪਤ ਕੀਤੀ ਗਈ ਹੈ । ਸੁਲਤਾਨਪੁਰ ਲੋਧੀ, ਅੰਮ੍ਰਿਤਸਰ ਅਤੇ ਚੰਡੀਗੜ੍ਹ ਵਿਖੇ ਰਾਜ ਪੱਧਰ ਦੇ ਸਮਾਗਮ ਕਰਵਾਏ ਗਏ ਹਨ ।

**ਪਰਫ਼ਾਰਮੈਂਸ-ਬਜਟ**

ਹੁਣ ਤਕ ਸਰਕਾਰ, ਰਾਜ ਵਿਧਾਨ ਮੰਡਲ ਨੂੰ ਅਨੁਮਾਨਤ ਆਮਦਨ ਅਤੇ ਖਰਚੇ ਦਾ ਵਿੱਤੀ ਵਿਵਰਣ, ਜਿਸ ਨੂੰ ਬਜਟ ਕਿਹਾ ਜਾਂਦਾ ਹੈ, ਰਵਾਇਤੀ ਰੂਪ ਵਿਚ ਪੇਸ਼ ਕਰਦੀ ਆਈ ਹੈ । ਬਜਟ, ਜੋ ਕਿ ਵਿੱਤੀ ਪੁਜ਼ੀਸ਼ਨ ਨੂੰ ਮੁਖ ਰਖਕੇ ਬਣਾਇਆ ਜਾਂਦਾ ਹੈ, ਦਾ ਮਨੋਰਥ ਵਾਸਤਵ ਵਿਚ ਖ਼ਰਚ ਦਾ ਹਿਸਾਬ ਲਾਉਣਾ ਅਤੇ ਉਸ ਦੀ ਕਾਨੂੰਨੀ ਉਚਿਤਤਾ ਹੈ । ਐਪਰ, ਇਸ ਸਾਲ ਬਜਟ ਵਿਚ ਸ਼ਾਮਲ ਸਕੀਮਾਂ ਦੇ ਅਸਲੀ ਅਤੇ ਵਿੱਤੀ ਪੱਖ ਸਪਸ਼ਟ ਤੌਰ ਤੇ ਉਜਾਗਰ ਨਹੀਂ ਹੁੰਦੇ । ਇਸ ਲਈ ਮੌਜੂਦਾ ਰੂਪ ਵਿਚ ਇਸ ਦਸਤਾਵੇਜ਼ ਵਿਚ ਇਸ ਤੋਂ ਹੋਣ ਵਾਲੇ ਫਾਇਦਿਆਂ ਤੇ ਜ਼ੋਰ ਨਹੀਂ ਦਿੱਤਾ ਜਾਂਦਾ, ਸਗੋਂ ਇਹ ਖਰਚੇ ਦੇ ਵਿਸ਼ਲੇਸ਼ਨ ਨੂੰ ਹੀ ਦਰਸਾਉਂਦਾ ਹੈ । ਇਨ੍ਹਾਂ ਊਣਤਾਈਆਂ ਨੂੰ ਮੁਖ ਰੱਖ ਕੇ ਭਾਰਤ ਸਰਕਾਰ ਦੁਆਰਾ ਨਿਯੁਕਤ ਕੀਤੇ ਪ੍ਰਬੰਧਕੀ ਸੁਧਾਰ ਕਮਿਸ਼ਨ ਨੇ ਇਹ ਸਿਫ਼ਾਰਸ਼ ਕੀਤੀ ਕਿ ਕੇਂਦਰ ਅਤੇ ਰਾਜਾਂ ਵਿਕਾਸ ਪ੍ਰੋਗਰਾਮਾਂ ਦੇ ਇੰਚਾਰਜ ਵਿਭਾਗ ਅਤੇ ਸੰਗਠਨ ਪਰਫ਼ਾਰਮੈਂਸ ਬਜਟ ਤਿਆਰ ਕਰਨ ।

ਭਾਰਤ ਸਰਕਾਰ ਦੀ ਇਸ ਸਲਾਹ ਨੂੰ ਮੁੱਖ ਰਖਦੇ ਹੋਏ ਅਤੇ ਪਰਫ਼ਾਰਮੈਂਸ ਬਜਟ ਕਰਨ ਦੇ ਗੁਣਾਂ ਤਿਆਰ ਨੂੰ ਧਿਆਨ ਵਿਚ ਰਖਦਿਆਂ ਇਹ

ਫ਼ੈਸਲਾ ਕੀਤਾ ਗਿਆ ਹੈ ਕਿ ਇਸ ਦਾ ਅਰੰਭ ਪਰਵਾਰ ਨਿਯੋਜਨ, ਟਰਾਂਸਪੋਰਟ ਲੋਕ ਨਿਰਮਾਣ (ਭਵਨ ਤੇ ਮਾਰਗ) ਵਿਭਾਗਾਂ ਵਿਚ ਪਰਫ਼ਾਰਮੈਂਸ ਬਜਟ ਤਿਆਰ ਕਰਨ ਨਾਲ ਕੀਤਾ ਜਾਵੇ। ਇਸ ਤਰ੍ਹਾਂ ਨਾਲ ਤਿਆਰ ਕੀਤਾ ਪਰਫ਼ਾਰਮੈਂਸ ਬਜਟ ਰਵਾਇਤੀ ਬਜਟ ਦਾ ਇਕ ਸਹਾਇਕ ਅੰਗ ਹੀ ਹੋਵੇਗਾ, ਕਿਉਂਕਿ ਜਦੋਂ ਤਕ ਭਾਰਤ ਦੇ ਕੰਪਟਰੋਲਰ ਅਤੇ ਆਡੀਟਰ ਜਨਰਲ ਵੱਲੋਂ ਰਵਾਇਤੀ ਬਜਟ ਦੇ ਰੂਪ ਵਿਚ ਤਬਦੀਲੀ ਜਾਂ ਅਦਲਾ ਬਦਲ ਨਹੀਂ ਕਰ ਦਿਤੀ ਜਾਂਦੀ, ਓਨਾ ਚਿਰ ਰਵਾਇਤੀ ਬਜਟ ਕਾਨੂੰਨੀ ਤੌਰ ਤੇ ਜਾਇਜ਼ ਮੰਨਿਆ ਜਾਵੇਗਾ। ਪਰਫ਼ਾਰਮੈਂਸ ਬਜਟਾਂ ਨੂੰ ਤਿਆਰ ਕਰਨ ਵੇਲੇ ਵਿੱਤੀ ਉਪਬੰਧਾਂ ਨੂੰ ਅਮਲੀ ਟੀਚਿਆਂ ਨਾਲ ਲਿੰਕ ਕਰਨ ਦਾ ਯਤਨ ਕੀਤਾ ਗਿਆ ਹੈ, ਤਾਂ ਜੋ ਵਿਭਾਗ ਫ਼ੰਡਾਂ ਦੀ ਵਰਤੋਂ ਤੇ ਚੰਗੇਰਾ ਕੰਟਰੋਲ ਅਤੇ ਪ੍ਰਾਪਤੀਆਂ ਤੇ ਖਰਚੇ ਵਿਚ ਤਾਲ ਮੇਲ ਰਖ ਸਕਣ। ਇਹ ਆਸ ਕੀਤੀ ਜਾਂਦੀ ਹੈ ਕਿ ਇਸ ਤਰ੍ਹਾਂ ਕਰਨ ਦਾ ਵੱਖ ਵੱਖ ਸਕੀਮਾਂ ਅਤੇ ਪ੍ਰਾਜੈਕਟਾਂ ਨੂੰ ਤਿਆਰ ਕਰਨ ਅਤੇ ਅਮਲੀ ਰੂਪ ਦੇਣ ਵਿਚ ਕਾਫ਼ੀ ਸਹਾਇਤਾ ਮਿਲੇਗੀ। ਪੰਜਾਬ ਸ਼ਾਇਦ ਪਹਿਲਾ ਅਤੇ ਇਕੋ ਇਕ ਰਾਜ ਹੈ ਜੋ 1970-71 ਦੇ ਰਵਾਇਤੀ ਬਜਟ ਦੇ ਨਾਲ ਨਾਲ ਤਿਨ ਵਿਭਾਗਾਂ ਦਾ ਪਰਫ਼ਾਰਮੈਂਸ ਬਜਟ ਵੀ ਵਿਧਾਨ ਮੰਡਲ ਨੂੰ ਪੇਸ਼ ਕਰ ਰਿਹਾ ਹੈ।

## ਵਿਸ਼ੇਸ਼ ਲੱਛਣ

ਮਾਨਯੋਗ ਮੈਂਬਰਾਂ ਨੂੰ ਬਜਟ ਦਸਤਾਵੇਜ਼ਾਂ ਦੇ ਨਾਲ ਸਪਲਾਈ ਕੀਤੀ "ਪੰਜਾਬ ਪ੍ਰਗਤੀ ਦੀ ਰਾਹ ਤੇ' ਨਾਮੀ ਪੁਸਤਕ ਵਿਚ ਵੱਖ ਵੱਖ ਵਿਭਾਗਾਂ ਦਿਆਂ ਸਰਗਰਮੀਆਂ ਦਾ ਵੇਰਵਾ ਦਿੱਤਾ ਗਿਆ ਹੈ। ਰਾਜ ਦੀ ਆਰਥਕ ਹਾਲਤ ਸਬੰਧੀ ਵੇਰਵਾ ਵਖ਼ਰੇ ਤੌਰ ਤੇ ਪੇਸ਼ ਕੀਤੇ ਜਾ ਰਹੇ ਬਰੋਸ਼ਰ "ਪਹਿਲੀ ਨਵੰਬਰ, 1966 ਤੋਂ ਪੰਜਾਬ ਦੀਆਂ ਪ੍ਰਾਪਤੀਆਂ" ਵਿਚ ਦਿੱਤਾ ਗਿਆ ਹੈ। ਐਪਰ ਮੈਂ ਇਥੇ ਇਨ੍ਹਾਂ ਸਰਗਰਮੀਆਂ ਦੇ ਕੁਝ ਕੁ ਵਿਸ਼ੇਸ਼ ਲੱਛਣਾਂ ਅਤੇ ਅਗਲੇ ਪ੍ਰੋਗਰਾਮਾਂ ਤੇ ਨੀਤੀਆਂ ਦਾ ਜ਼ਿਕਰ ਕਰਾਂਗਾ।

**ਖੇਤੀ ਬਾੜੀ**

ਸਾਲ 1969-70 ਦੇ ਦੌਰਾਨ ਜ਼ਰਾਇਤੀ ਉਪਜ ਦੇ ਪ੍ਰੋਗਰਾਮ ਨੂੰ ਪਰਮ-ਅਗੇਤ ਦਿੱਤੀ ਗਈ। ਇਸ ਸਾਲ ਦੇ ਦੌਰਾਨ 36 ਲੱਖ ਏਕੜ ਜ਼ਮੀਨ ਵਿਚ ਜ਼ਿਆਦਾ ਝਾੜ ਦੇਣ ਵਾਲੀਆਂ ਭਿੰਨ ਭਿੰਨ ਕਿਸਮਾਂ ਬੀਜਣ ਦਾ ਟੀਚਾ ਨਿਯਤ ਕੀਤਾ ਗਿਆ ਸੀ, ਜਿਸ ਵਿਚੋਂ 30 ਲੱਖ ਏਕੜ ਜ਼ਮੀਨ ਵਿਚ ਕਣਕ ਬੀਜੀ ਜਾਣੀ ਸੀ। ਅਸਲ ਪ੍ਰਾਪਤੀ ਦਾ ਅੰਦਾਜ਼ਾ 40 ਲੱਖ ਏਕੜ ਹੈ, ਜਿਸ ਵਿਚ ਕਣਕ ਅਧੀਨ 35 ਲੱਖ ਏਕੜ ਰਕਬਾ ਸ਼ਾਮਲ ਹੈ। ਸਾਲ 1970-71 ਲਈ ਵੱਧ ਝਾੜ ਵਾਲੀਆਂ ਕਿਸਮਾਂ ਬੀਜਣ ਲਈ 45 ਲੱਖ ਏਕੜ ਦਾ ਟੀਚਾ ਨਿਯਤ ਕੀਤਾ ਗਿਆ ਹੈ। ਇਸ ਪ੍ਰੋਗਰਾਮ ਨੂੰ ਸਫਲਤਾ ਪੂਰਬਕ ਨੇਪਰੇ ਚਾੜ੍ਹਨ ਲਈ ਵੱਖ ਵੱਖ ਕਿਸਮ ਦੀਆਂ ਖਾਦਾਂ ਦਾ ਕਾਫ਼ੀ ਵੱਡੇ ਪੈਮਾਨੇ ਤੇ ਪ੍ਰਬੰਧ ਕੀਤਾ ਗਿਆ ਅਤੇ ਕਾਸ਼ਤਕਾਰਾਂ ਨੂੰ ਜ਼ਿਲ੍ਹਾ ਬਲਾਕ ਅਤੇ ਗ੍ਰਾਮ ਪੱਧਰਾਂ ਤੇ

[ਵਿੱਤ ਮੰਤਰੀ]

ਉੱਨਤ ਕਿਸਮ ਦੀਆਂ ਫ਼ਸਲਾਂ ਉਗਾਉਣ ਲਈ ਨਵੀਆਂ ਤਕਨੀਕਾਂ ਦੀ ਸਿਖਲਾਈ ਦਿੱਤੀ ਗਈ।

ਤਕਾਵੀ ਤੇ ਖਾਦਾਂ ਦੇਣ ਲਈ 35 ਕਰੋੜ ਰੁਪਏ ਦਾ ਟੀਚਾ ਨਿਯਤ ਕੀਤਾ ਗਿਆ। ਦਸੰਬਰ, 1969 ਦੇ ਅੰਤ ਤਕ ਲਗ ਭਗ 29 ਕਰੋੜ ਰੁਪਏ ਦੇ ਮੁੱਲ ਦੀਆਂ ਖਾਦਾਂ ਪਹਿਲਾਂ ਹੀ ਵੰਡੀਆਂ ਜਾ ਚੁਕੀਆਂ ਸਨ। ਆਸ ਹੈ ਕਿ ਮਾਰਚ, 1970 ਤਕ ਲਗ ਭਗ 10 ਲੱਖ ਟਨ ਖਾਦਾਂ ਵੰਡ ਦਿੱਤੀਆਂ ਜਾਣਗੀਆਂ ਜਦੋਂ ਕਿ ਪਿਛਲੇ ਸਾਲ ਦੇ ਦੌਰਾਨ ਕੇਵਲ 8·3 ਲੱਖ ਟਨ ਹੀ ਵੰਡੀਆਂ ਗਈਆਂ ਸਨ।

ਆਸ ਹੈ ਕਿ ਇਸ ਸਾਲ ਦੇ ਦੌਰਾਨ ਟਿਊਬਵੈੱਲ/ਪੰਪਿੰਗ ਸੈਟ ਲਾਉਣ ਲਈ 14 ਕਰੋੜ ਰੁਪਏ ਦੇ ਕਰਜ਼ੇ ਦਿੱਤੇ ਜਾਣਗੇ, (ਥੰਪਿੰਗ) ਜਦੋਂ ਕਿ ਪਿਛਲੇ ਸਾਲ ਇਸ ਮਨੋਰਥ ਲਈ 11 ਕਰੋੜ ਰੁਪਏ ਦੇ ਕਰਜ਼ੇ ਦਿੱਤੇ ਗਏ ਸਨ।

ਵਧੇਰੇ ਫ਼ਸਲਾਂ ਉਗਾਉਣ ਦੇ ਨਾਲ ਨਾਲ ਨੁਕਸਾਨ ਪਹੁੰਚਾਉਣ ਵਾਲੇ ਕੀੜਿਆਂ ਆਦਿ ਦੀ ਗਿਣਤੀ ਵਿਚ ਵੀ ਵਾਧਾ ਹੋ ਗਿਆ ਹੈ, ਅਤੇ ਇਸ ਲਈ ਫ਼ਸਲਾਂ ਦੇ ਸੁਰੱਖਿਆ ਸਾਧਨਾਂ ਵੱਲ ਵਿਸ਼ੇਸ਼ ਧਿਆਨ ਦਿੱਤਾ ਜਾ ਰਿਹਾ ਹੈ। ਇਸ ਸਾਲ ਲਗ ਭਗ 60 ਲੱਖ ਏਕੜ ਰਕਬਾ ਇਸ ਸਕੀਮ ਅਧੀਨ ਲਿਆਂਦੇ ਜਾਣ ਦੀ ਆਸ ਹੈ। ਇਸ ਸਾਲ ਲਗ ਭਗ 1.7 ਲੱਖ ਏਕੜ ਕਪਾਹ ਦੇ ਰਕਬੇ ਤੇ ਹਵਾਈ ਸਪਰੇ ਕੀਤਾ ਗਿਆ, ਜਦੋਂ ਕਿ ਪਿਛਲੇ ਸਾਲ ਅਜਿਹੇ 1 ਲੱਖ ਏਕੜ ਰਕਬੇ ਤੇ ਸਪਰੇ ਕੀਤਾ ਗਿਆ ਸੀ। ਗੰਨੇ ਨੂੰ ਲੱਗਣ ਵਾਲੀ ਪਾਈਰਿਲਾ (Pyrilla) ਬਿਮਾਰੀ ਦੀ ਰੋਕ ਥਾਂਮ ਲਈ ਇਕ ਵਿਸ਼ੇਸ਼ ਮੁਹਿੰਮ ਚਲਾਈ ਗਈ ਅਤੇ ਭੂਮੀ ਅਤੇ ਹਵਾਈ ਸਪਰੇ ਰਾਹੀਂ 78,000 ਏਕੜ ਰਕਬੇ ਤੇ ਸਪਰੇ ਕੀਤਾ ਗਿਆ, ਜਦੋਂ ਕਿ ਪਿਛਲੇ ਸਾਲ ਦੇ ਦੌਰਾਨ ਕੇਵਲ 12,000 ਏਕੜ ਰਕਬੇ ਤੇ ਹੀ ਸਪਰੇ ਕੀਤਾ ਗਿਆ ਸੀ।

ਸਾਲ 1969-70 ਲਈ ਅਨਾਜ ਉਤਪਾਦਨ ਦਾ 60.7 ਲੱਖ ਟਨ ਦਾ ਟੀਚਾ ਮਿਥਿਆ ਗਿਆ ਸੀ, ਪਰ ਆਸ ਹੈ ਕਿ ਪ੍ਰਾਪਤੀ ਲਗ ਭਗ 63.90 ਲੱਖ ਟਨ ਹੋ ਜਾਵੇਗੀ। ਸਾਲ 1970-71 ਲਈ ਇਹ ਟੀਚਾ 66.50 ਲੱਖ ਟਨ ਰਖਿਆ ਗਿਆ ਹੈ।

ਸਾਲ 1969-70 ਵਿਚ ਪੰਜਾਬ ਜ਼ਰਾਇਤੀ ਉਦਯੋਗ ਕਾਰਪੋਰੇਸ਼ਨ ਵਿਚ ਕਾਫ਼ੀ ਵਿਸਤਾਰ ਹੋਇਆ ਹੈ। ਵਿਕਰੀ ਤੇ ਸਰਵਿਸ ਸਟੇਸ਼ਨਾਂ ਦੀ ਗਿਣਤੀ 3 ਤੋਂ ਵਧ ਕੇ 5 ਹੋ ਗਈ ਹੈ ਅਤੇ ਛੇਤੀ ਹੀ ਇਕ ਹੋਰ ਸਰਵਿਸ ਸਟੇਸ਼ਨ ਪਟਿਆਲੇ ਵਿਖੇ ਖੋਲ੍ਹਿਆ ਜਾ ਰਿਹਾ ਹੈ। ਫ਼ਿਰਤੂ ਸੇਵਾ ਗੱਡੀਆਂ ਦੀ ਗਿਣਤੀ 1 ਤੋਂ 9 ਅਤੇ ਕਸਟਮ ਯੂਨਿਟਾਂ ਦੀ ਗਿਣਤੀ 1 ਤੋਂ ਵਧ ਕੇ 6 ਹੋ ਗਈ ਹੈ। ਸਾਲ 1968-69 ਵਿਚ 205 ਟਰੈਕਟਰਾਂ ਦੀ ਵਿਕਰੀ ਦੇ ਮੁਕਾਬਲੇ ਤੇ 1969-70 ਵਿਚ ਕਿਸਾਨਾਂ ਨੂੰ 16,51 ਟਰੈਕਟਰ

ਵੇਚੇ ਜਾਣ ਦੀ ਸੰਭਾਵਨਾ ਹੈ । ਸਾਲ 1968-69 ਵਿਚ ਸਪਲਾਈ ਕੀਤੇ ਟਰੈਕਟਰਾਂ ਦੇ 7.6 ਲੱਖ ਰੁਪਏ ਦੇ ਮੁਲ ਦੇ ਫਾਲਤੂ ਪੁਰਜ਼ਿਆਂ ਦੇ ਮੁਕਾ-ਬਲੇ ਤੇ ਸਾਲ 1969-70 ਵਿਚ 17 ਲਖ ਰੁਪਏ ਦੇ ਮੁਲ ਦੇ ਫਾਲਤੂ ਪੁਰਜ਼ੇ ਕੀਤੇ ਗਏ । ਕਾਰਪੋਰੇਸ਼ਨ ਨੇ ਟਰੈਕਟਰਾਂ ਦੇ ਟਾਇਰਾਂ ਅਤੇ ਟਿਊਬਾਂ ਦੇ 32,00 ਸੈਟ ਅਤੇ 13,924 ਡਿਸਕਾਂ ਵੀ ਦਰਾਮਦ ਕੀਤੀਆਂ, ਕਸਟਮ ਯੂਨਿਟਾਂ ਵਿਚ ਸ਼ਾਮਲ ਕਰਨ ਲਈ ਕੁਝ ਹਾਰਵੈਸਟਿੰਗ ਕੰਬਾਈਨਜ਼ ਵੀ ਦਰਾਮਦ ਕੀਤੇ ਜਾਣ ਦੀ ਸੰਭਾਵਨਾ ਹੈ । ਵਿਸ਼ਵ ਬੈਂਕ ਦੀ ਸਹਾਇਤਾ ਨਾਲ 20,000 ਟਰੈਕਟਰ ਅਤੇ ਉਨ੍ਹਾਂ ਨਾਲ ਸਬੰਧਤ ਜ਼ਰਾਇਤੀ ਮਸ਼ੀਨਰੀ ਦਰਾਮਦ ਕਰਨ ਲਈ ਵੀ ਜਤਨ ਜਾਰੀ ਹਨ । ਕਾਰਪੋਰੇਸ਼ਨ ਤਸਦੀਕਸ਼ੁਦਾ ਉੱਨਤ ਬੀਜਾਂ ਦੀ ਉਪਜ, ਸੁਧਾਰ ਅਤੇ ਵੰਡ ਦਾ ਕੰਮ ਸੰਭਾਲਣ ਦੀ ਵੀ ਤਜਵੀਜ਼ ਕਰ ਰਹੀ ਹੈ ।

ਖੇਤੀ ਬਾੜੀ ਵਿਭਾਗ ਕਿਸਾਨਾਂ ਨੂੰ 40,000 ਕਵਿੰਟਲ ਕਣਕ ਦਾ ਬੀਜ. 10.000 ਕਵਿੰਟਲ ਹਾਈਬਰਿਡ ਅਤੇ ਹੋਰ ਕਿਸਮਾਂ ਦੀ ਮੱਕੀ ਦਾ ਬੀਜ ਅਤੇ 2,000 ਕਵਿੰਟਲ ਹਾਈਬਰਿਡ ਬਾਜਰੇ ਦਾ ਬੀਜ ਸਪਲਾਈ ਕਰੇਗਾ ।

ਗਰਦਾਸਪੁਰ, ਹੁਸ਼ਿਆਰਪੁਰ ਅਤੇ ਰੋਪੜ ਜ਼ਿਲ੍ਹਿਆਂ ਦੀ ਤਲਹਟੀ ਦੇ ਇਲਾਕਿਆਂ ਨੂੰ ਫਲਾਂ ਦੀ ਕਾਸ਼ਤ ਲਈ ਯੋਗ ਧਮਝਿਆ ਗਿਆ ਹੈ । ਸਾਲ 1970-71 ਦੇ ਦੌਰਾਨ 1,000 ਏਕੜ ਰਕਬੇ ਵਿਚ ਫਲਦਾਰ ਪੌਦੇ ਲਾਉਣ ਦੀ ਤਜ਼ਵੀਜ਼ ਹੈ ।

ਮਾਰਕਿਟਿੰਗ ਦੀਆਂ ਸਹੂਲਤਾਂ ਵਿਚ ਵਾਧਾ ਕਰਨ ਲਈ ਰਾਜ ਮਾਰਕਿਟਿੰਗ ਬੋਰਡ ਨੂੰ ਪੁਨਰਗਠਿਤ ਕੀਤਾ ਗਿਆ ਹੈ । ਇਸ ਸਮੇਂ 34 ਨਵੀਆਂ ਮੰਡੀਆਂ ਬਣਾਈਆਂ ਜਾ ਰਹੀਆਂ ਹਨ । ਸਾਲ 1969-70 ਦੇ ਦੌਰਾਨ ਮਾਰਕਿਟ-ਯਾਰਡਾਂ ਦੇ ਵਿਕਾਸ ਅਤੇ ਮਾਰਕਿਟਿੰਗ ਦੀਆਂ ਸਹੂਲਤਾਂ ਲਈ 1.8 ਕਰੋੜ ਰੁਪਏ ਦੀ ਰਕਮ ਮਨਜ਼ੂਰ ਕੀਤੀ ਗਈ ਹੈ, ਜਿਸ ਵਿਚ ਲਿੰਕ ਸੜਕਾਂ ਬਣਾਉਣ ਲਈ ਰਖੀ, 1.5 ਕਰੋੜ ਰੁਪਏ ਦੀ ਰਕਮ ਵੀ ਸ਼ਾਮਲ ਹੈ।

ਭੋਂ-ਮਾਮਲਾ

ਨਾਭਾ ਅਤੇ ਬਟਾਲਾ ਦੀਆਂ ਤਸੀਲਾਂ ਵਿਚ ਭੋਂ ਮਾਲਕਾਂ/ਮੁਜ਼ਾਰਿਆਂ ਨੂੰ ਪਾਸ ਬੁੱਕਾਂ ਸਪਲਾਈ ਕਰਨ ਦੀ ਸਕੀਮ ਤਜਰਬੇ ਦੇ ਤੌਰ ਤੇ ਚਾਲੂ ਕੀਤੀ ਗਈ ਹੈ । ਪਾਸ ਬੁੱਕਾ ਵਿਚ ਭੋਂ ਮਾਲਕ/ਮੁਜ਼ਾਰੇ ਦੀ ਮਲਕੀਅਤੀ/ਧਾਰਣ ਕੀਤੀ ਜ਼ਮੀਨ, ਅਦਾਯੋਗ ਭੋਂ-ਮਾਮਲਾ, ਸਰਕਾਰ ਤੋਂ ਲਏ ਅਤੇ ਵਾਪਸ ਕੀਤੇ ਕਰਜ਼ਿਆਂ ਦੇ ਵੇਰਵੇ ਦਰਜ ਹੋਣਗੇ । ਜੇ ਇਹ ਤਜ਼ਰਬਾ ਸਫਲ ਰਿਹਾ ਤਾਂ ਸਰਕਾਰ ਦੀ 1970-71 ਵਿਚ ਇਸ ਸਕੀਮ ਨੂੰ ਸਾਰੇ ਰਾਜ ਵਿਚ ਚਾਲੂ ਕਰਨ ਦੀ ਤਜ਼ਵੀਜ ਹੈ ।

[ਵਿੱਤ ਮੰਤਰੀ]

ਘਟੀਆ ਕਿਸਮ ਦੀ ਨਿਕਾਸੀ ਜ਼ਮੀਨ; ਚੀਨ ਅਤੇ ਪਾਕਿਸਤਾਨ ਦੇ ਹਮਲਿਆਂ ਦੇ ਦੌਰਾਨ ਮਾਰੇ ਗਏ ਫੌਜੀਆਂ ਦੀਆਂ ਵਿਧਵਾ–ਪਤਨੀਆਂ ਨੂੰ ਵੀ ਅਲਾਟ ਕਰਨ ਦਾ ਫ਼ੈਸਲਾ ਕੀਤਾ ਗਿਆ ਹੈ ਪਹਿਲਾਂ ਅਜਿਹੀ ਜ਼ਮੀਨ ਕੇਵਲ ਹਰੀਜਨਾਂ, ਸਾਬਕਾ ਫ਼ੌਜੀਆਂ, ਪਛੜੀਆਂ ਸ਼੍ਰੇਣੀਆਂ ਦੇ ਮੈਂਬਰਾਂ ਅਤੇ ਭਾਰਤੀ ਈਸਾਈਆਂ ਨੂੰ ਹੀ ਦਿੱਤੀ ਜਾਂਦੀ ਸੀ ।

ਭੋਂ–ਅਧਿਪ੍ਰਾਪਤੀ ਐਕਟ, 1894 ਅਧੀਨ ਪ੍ਰਾਪਤ ਕੀਤੀਆਂ ਜ਼ਮੀਨਾਂ ਸਬੰਧੀ ਅਦਾਯੋਗ ਮੁਆਵਜ਼ੇ ਦੀ ਰਕਮ ਉਤੇ ਵਿਆਜ ਦੀ ਦਰ ਪਹਿਲੀ ਜੁਲਾਈ 1967 ਤੋਂ 4 ਪ੍ਰਤੀ ਸ਼ਤ ਤੋਂ ਵਧਾਕੇ 6 ਪ੍ਰਤੀਸ਼ਤ ਸਾਲਾਨਾ ਕਰ ਦਿੱਤੀ ਗਈ ਹੈ ।

ਭਾਰੀ ਬਾਰਸ਼ਾਂ ਅਤੇ ਹੜ੍ਹਾਂ ਕਾਰਣ ਰਾਜ ਵਿਚ ਖ਼ੜੀਆਂ ਫ਼ਸਲਾਂ ਨੂੰ ਭਾਰੀ ਨੁਕਸਾਨ ਪੁਜਾ ਸੀ । ਸਰਕਾਰ ਨੇ ਮਕਾਨਾਂ ਦੀ ਮੁਰੰਮਤ ਅਤੇ ਚਾਰੇ ਦੀ ਖ਼ਰੀਦ ਲਈ [illegible],65,79[illegible] ਰੁਪਏ ਦੀ ਰਕਮ ਦੀ ਗ੍ਰਾਂਟ ਮਨਜ਼ੂਰ ਕੀਤੀ ਹੈ । ਇਸ ਤੋਂ ਇਲਾਵਾ 24,23,000 ਰੁਪਏ ਦਾ ਵਿਆਜ ਰਹਿਤ ਕਰਜ਼ਾ ਅਤੇ 5 ਲੱਖ ਦਾ ਵਿਆਜ ਸਹਿਤ ਕਰਜ਼ਾ ਮਨਜ਼ੂਰ ਕੀਤਾ ਗਿਆ ਸੀ ।

ਪੰਜਾਬ ਸਰਕਾਰ ਨੇ ਇਹ ਫ਼ੈਸਲਾ ਕੀਤਾ ਕਿ ਹਿੰਦੂ ਉਤਰਾਧਿਕਾਰ ਐਕਟ, 1956 ਵਿਚ ਤਰਮੀਮ ਕਰਕੇ ਲੜਕੀ ਨੂੰ ਸਹੁਰੇ ਘਰ ਦੀ ਸੰਪਤੀ ਦਾ ਹਿੱਸੇਦਾਰ ਬਣਾਇਆ ਜਾਵੇ, ਤਾਂ ਜੋ ਸਮਾਜ ਵਿਚ ਸਮਾਜਕ ਅਤੇ ਆਰਥਕ ਢਾਂਚਾ ਕਾਇਮ ਰਹਿ ਸਕੇ । ਭਾਰਤ ਸਰਕਾਰ ਨੇ, ਜਿਸ ਨੂੰ ਇਹ ਤਜਵੀਜ਼ ਭੇਜੀ ਸੀ, ਇਸ ਸੁਝਾ ਨੂੰ ਪਰਵਾਨ ਕਰਨ ਤੋਂ ਅਸਮਰਥਾ ਪ੍ਰਗਟ ਕੀਤੀ ਹੈ । ਇਸ ਫੈਸਲੇ ਨੂੰ ਲਾਗੂ ਕਰਨ ਲਈ ਸੁਝਾ ਦੇਣ ਹਿਤ ਕੈਬਨਿਟ ਦੀ ਇਕ ਸਬ-ਕਮੇਟੀ ਬਣਾ ਦਿੱਤੀ ਗਈ ਹੈ ।

ਧਾਰਮਕ ਸੰਸਥਾਵਾ; ਜਿਹਾ ਕਿ ਗੁਰਦਵਾਰਿਆਂ, ਮਸੀਤਾਂ, ਜਿਨ੍ਹਾਂ ਦਾ ਪ੍ਰਬੰਧ ਧਰਮ–ਅਰਥ ਬੋਰਡ ਦੁਆਰਾ ਕੀਤਾ ਜਾਂਦਾ ਹੈ, ਨੂੰ ਮੌਜੂਦਾ ਜਾਂ ਨਵੀਆਂ ਸੰਸਥਾਵਾਂ ਨੂੰ ਸੌਂਪਣ ਦੇ ਪ੍ਰਸ਼ਨ ਤੇ ਵਿਚਾਰ ਕਰਨ ਲਈ ਇਕ ਕੈਬਨਿਟ ਸਬ–ਕਮੇਟੀ ਬਣਾ ਦਿੱਤੀ ਗਈ ਹੈ ।

ਸਾਲ 1969-70 ਦੇ ਦੌਰਾਨ ਸਰਕਾਰ ਨੇ ਕਪੂਰਥਲਾ ਜ਼ਿਲੇ ਦੀ ਸੁਲਤਾਨਪੁਰ ਲੋਧੀ ਸਬ-ਤਸੀਲ ਦਾ ਦਰਜਾ ਵਧਾ ਕੇ ਸਬ ਡਵੀਜ਼ਨ ਬਣਾ ਦਿੱਤਾ ਹੈ । ਕਈ ਹੋਰ ਸਬ-ਤਸੀਲਾਂ/ਸਬ–ਡਵੀਜ਼ਨਾਂ ਦਾ ਦਰਜਾ ਵਧਾਉਣ ਅਤੇ ਕੁਝ ਨਵੀਆਂ ਸਬ-ਡਵੀਜ਼ਨਾਂ ਬਣਾਉਣ ਦੀ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ । ਧਾਰ ਕਲਾਂ ਅਤੇ ਡੇਰਾ ਬੱਸੀ ਦੋ ਨਵੀਆਂ ਸਬ ਤਸੀਲਾਂ ਬਣਾਈਆਂ ਗਈਆਂ ਹਨ ।

ਭੂਮੀ ਸਬੰਧੀ ਸੁਧਾਰ

ਪੰਜਾਬ ਭੋਂਦਾਰੀ ਸੁਰੱਖਿਆ ਐਕਟ, 1953 ਅਤੇ ਪੈਪਸੂ ਮੁਜ਼ਾਰਾਦਾਰੀ ਅਤੇ ਜ਼ਰਾਇਤੀ ਭੋਂ ਐਕਟ, 1955 ਦੇ ਉਪਬੰਧਾਂ ਅਧੀਨ ਅਕਤੂਬਰ, 1969 ਦੇ ਅੰਤ ਤਕ 178,342 ਸਟੈਂਡਰਡ ਏਕੜ ਜ਼ਮੀਨ ਵਾਫ਼ਰ ਕਰਾਰ ਦਿੱਤੀ ਗਈ ਹੈ। ਹੁਣ ਤਕ 27,275 ਮੁਜ਼ਾਰੇ ਜਿਨ੍ਹਾਂ ਵਿਚੋਂ 6,736 ਹਰੀਜਨ ਹਨ, 63,712 ਸਟੈਂਡਰਡ ਏਕੜ ਭੋਂ ਤੇ ਮੁੜ ਆਬਾਦ ਕੀਤੇ ਜਾ ਚੁਕੇ ਹਨ। ਅਲਾਟਮੈਂਟ ਲਈ ਪ੍ਰਾਪਤ ਯੋਗ ਰਕਬੇ ਦੇ 75 ਫ਼ੀ ਸਦੀ ਦੀ ਵਰਤੋਂ ਕੀਤੀ ਜਾ ਚੁਕੀ ਹੈ। ਬਾਕੀ ਬਚਦਾ ਬਹੁਤਾ ਰਕਬਾ ਅਦਾਲਤਾਂ ਦੁਆਰਾ ਜਾਰੀ ਕੀਤੇ ਹੁਕਮਾਂ ਕਾਰਣ ਅਲਾਟ ਨਹੀਂ ਕੀਤਾ ਜਾ ਸਕਿਆ।

ਫ਼ੌਜ ਵਿੱਚ ਸੇਵਾ ਕਰ ਰਹੇ ਵਿਅਕਤੀਆ ਦੀਆਂ ਜੋਤਾਂ ਨੂੰ ਪੰਜਾਬ ਭੋਂਦਾਰੀ ਸੁਰੱਖਿਆ ਐਕਟ, 1953 ਅਤੇ ਪੈਪਸੂ ਮੁਜ਼ਾਰਾਦਾਰੀ ਅਤੇ ਜ਼ਰਾਇਤੀ ਭੋਂ ਐਕਟ 1955 ਦੇ ਉਪਬੰਧਾਂ ਤੋਂ ਛੋਟ ਦਿੱਤੀ ਗਈ ਹੈ, ਤਾਕਿ ਉਹ ਵਾਪਸੀ (ਸੈਨਿਕ ਸੇਵਾ ਤੋਂ ਰੀਟਾਇਰਮੈਂਟ) ਉਪਰੰਤ ਪ੍ਰਵਾਣਿਤ ਸੀਮਾਂ ਤਕ ਆਪਣੇ ਮੁਜ਼ਰਿਆਂ ਤੋਂ ਆਪਣੀਆਂ ਜ਼ਮੀਨਾਂ ਵਾਪਸ ਲੈ ਸਕਣ।

ਮੁਕੱਰਰਦਾਰਾਂ ਨੂੰ ਜਿਹੜੇ ਸਾਬਕਾ ਕਪੂਰਥਲਾ ਰਿਆਸਤ ਵਿਚ ਲਗ ਭਗ 100 ਸਾਲਾਂ ਤੋਂ ਜ਼ਮੀਨਾਂ ਤੇ ਕਾਬਜ਼ ਹਨ, ਅਤੇ ਸਰਕਾਰ ਨੂੰ ਕੇਵਲ ਭੋਂ ਮਾਮਲਾ ਦੇ ਰਹੇ ਹਨ, ਸਾਬਕਾ ਪੈਪਸੂ ਖੇਤਰ ਦੇ ਹੋਰਨਾਂ ਸ਼੍ਰੇਣੀਆਂ ਦੇ ਮੁਜ਼ਾਰਿਆਂ ਵਾਂਗ ਮਾਲਕੀ ਹੱਕ ਦੇ ਦਿੱਤੇ ਗਏ ਹਨ।

ਪਸ਼ੂ ਪਾਲਣ

ਪਿੰਡਾਂ ਦੇ ਪਸ਼ੂ ਧਨ ਦੇ ਬਾਕਾਇਦਾ ਸੁਧਾਰ ਲਈ ਮਸਨੂਈ ਵੀਰਜ ਸਿੰਜਣ ਦੀ ਤਕਨੀਕ ਰਾਹੀਂ 36 ਮੁੱਖ ਗ੍ਰਾਮ ਬਲਾਕ 244 ਮੁੱਖ ਗ੍ਰਾਮ ਯੂਨਿਟਾਂ ਸਹਿਤ ਤਸੱਲੀ ਬਖਸ਼ ਤੌਰ ਤੇ ਕੰਮ ਕਰਦੇ ਰਹੇ। ਸਾਲ 1970-71 ਦੇ ਦੌਰਾਨ 6 ਯੂਨਿਟਾਂ ਵਾਲਾ ਇਕ ਹੋਰ ਮੁੱਖ ਗ੍ਰਾਮ ਬਲਾਕ ਵੀ ਵਧਾਇਆ ਜਾ ਰਿਹਾ ਹੈ।

ਸਾਲ 1968-69 ਦੇ ਦੌਰਾਨ ਵੱਖ ਵੱਖ ਨਸਲਕਸ਼ੀ ਫ਼ਾਰਮਾਂ ਤੋਂ 48 ਜਰਸੀ/ਬਰਾਊਨ-ਸਵਿਸ ਪਸ਼ੂ ਪ੍ਰਾਪਤ ਕੀਤੇ ਗਏ। ਇਸ ਤੋਂ ਇਲਾਵਾ ਯੂ. ਕੇ· ਤੋਂ ਤੋਹਫੇ ਵਜੋਂ 250 ਫ਼ਰੀਸੀਅਨ ਹੀਫ਼ਰਜ਼ ਪ੍ਰਾਪਤ ਹੋਣ ਦੀ ਵੀ ਆਸ ਹੈ।

ਸਾਲ 1968-69 ਦੇ ਦੌਰਾਨ ਅੰਮ੍ਰਿਤਸਰ ਵਿਖੇ ਇਕ ਇਨਟੈਨਸਿਵ ਪਸ਼ੂ ਵਿਕਾਸ ਪ੍ਰਾਜੈਕਟ ਚਾਲੂ ਕੀਤਾ ਗਿਆ ਸੀ ਅਤੇ ਸਾਲ 1969-70 ਦੇ ਦੌਰਾਨ ਇਸੇ ਤਰ੍ਹਾਂ ਦਾ ਇਕ ਹੋਰ ਪ੍ਰਾਜੈਕਟ ਪਟਿਆਲੇ ਵਿਖੇ ਚਾਲੂ ਕੀਤਾ ਜਾ ਰਿਹਾ ਹੈ। ਸਾਲ 1970-71 ਵਿਚ ਅਜਿਹੇ ਦੋ ਪ੍ਰਾਜੈਕਟਾਂ ਨੂੰ ਹੱਥ ਵਿਚ ਲੈਣ ਦੀ ਤਜ਼ਵੀਜ਼ ਹੈ।

ਰਾਜ ਸਰਕਾਰ ਨੇ ਸੂਰ ਪਾਲਣ ਦੇ 6 ਫ਼ਾਰਮ ਕਾਇਮ ਕੀਤੇ ਹਨ।

[ਵਿਤ ਮੰਤਰੀ]

ਸੂਰ-ਪਾਲਕਾਂ ਲਈ ਉਚਿਤ ਮੰਡੀ ਦਾ ਪ੍ਰਬੰਧ ਕਰਨ ਲਈ ਖਰੜ ਵਿਖੇ ਇਕ ਪੋਰਕ ਪ੍ਰਾਸੈਸਿੰਗ ਪਲਾਂਟ ਲਾਇਆ ਗਿਆ ਹੈ ।

ਮੱਤੇਵਾੜਾ, ਜ਼ਿਲ੍ਹਾ ਲੁਧਿਆਣੇ ਵਿਖੇ ਇਕ ਭੇਡ-ਪਾਲਣ ਫ਼ਾਰਮ ਕਾਇਮ ਕੀਤਾ ਗਿਆ ਹੈ ਅਤੇ ਜ਼ਿਲ੍ਹਾ ਗੁਰਦਾਸਪੁਰ ਦੇ ਧਾਰ ਦੇ ਇਲਾਕੇ ਵਿਚ ਅਜਿਹਾ ਇਕ ਹੋਰ ਫ਼ਾਰਮ ਕਾਇਮ ਕੀਤਾ ਜਾਵੇਗਾ । ਲੁਧਿਆਣਾ ਜ਼ਿਲੇ ਦੇ ਗਿੱਲ ਪਿੰਡ ਵਿਖੇ ਇਕ ਉਨ ਗ੍ਰੇਡਿੰਗ ਤੇ ਮਾਰਕਿਟਿੰਗ ਕੇਂਦਰ ਕਾਇਮ ਕੀਤਾ ਗਿਆ ਹੈ !

**ਸਹਿਕਾਰਤਾ**

1968-69 ਦੇ ਅੰਤ ਤਕ ਸਹਿਕਾਰੀ ਲਹਿਰ ਅਧੀਨ ਲਗ ਭਗ 100 ਫ਼ੀ ਸਦੀ ਪਿੰਡ ਹੀ ਆ ਗਏ ਹਨ ਅਤੇ ਤਕਰੀਬਨ 85 ਫੀਸਦੀ ਪਾਤਰ ਦਿਹਾਤੀ ਇਸ ਤੋਂ ਫ਼ਾਇਦਾ ਉਠਾ ਰਹੇ ਹਨ । ਸਾਰੀਆਂ ਕਿਸਮਾਂ ਦੀਆਂ ਸਭਾਵਾਂ ਦੀ 30 ਜੂਨ, 1969 ਨੂੰ ਕੁਲ ਗਿਣਤੀ 18,169 ਸੀ ਅਤੇ ਉਨ੍ਹਾਂ ਦੇ ਮੈਂਬਰਾਂ ਦੀ ਗਿਣਤੀ 20.48 ਲੱਖ ਸੀ । ਇਨ੍ਹਾਂ ਸਭਾਵਾਂ ਦੇ 51.95 ਕਰੋੜ ਰੁਪਏ ਦੇ ਆਪਣੇ ਫ਼ੰਡ ਸਨ ਅਤੇ 321.29 ਕਰੋੜ ਰੁਪਏ ਦੀ ਕਾਰਜੀ-ਪੂੰਜੀ ਸੀ ।

ਫ਼ਸਲ ਕਰਜ਼ਾ ਪ੍ਰਣਾਲੀ ਪੂਰੀ ਤਰ੍ਹਾਂ ਚਾਲੂ ਕਰ ਦਿੱਤੀ ਗਈ ਹੈ । ਇਸ ਪ੍ਰਣਾਲੀ ਅਧੀਨ ਕਰਜ਼ੇ ਲੋੜ-ਅਧਾਰਤ ਹਨ ਅਤੇ ਇਨ੍ਹਾਂ ਦਾ ਸਬੰਧ ਕਿਸਾਨ ਦੀ ਮੁੜ ਅਦਾਇਗੀ ਕਰਨ ਦੀ ਸਰੱਮਥਾ ਨਾਲ ਜੋੜਿਆ ਗਿਆ ਹੈ । ਜੂਨ 1970 ਤਕ ਸਹਿਕਾਰੀ ਸਭਾਵਾਂ ਵੱਲੋਂ ਥੋੜੀ ਮਿਅ ਦ ਦੇ 55 ਕਰੋੜ ਦੇ ਕਰਜ਼ੇ ਦਿਤੇ ਜਾਣਗੇ । ਅਨੁਮਾਨ ਹੈ ਕਿ ਸਾਲ 1970—71 ਦੇ ਦੌਰਾਨ ਇਹ ਕਰਜ਼ੇ 60 ਕਰੋੜ ਰੁਪਏ ਤਕ ਵਧ ਜਾਣਗੇ ।

ਸਾਲ 1970—71 ਦੇ ਦੌਰਾਨ ਟਰੈਕਟਰਾਂ ਅਤੇ ਜ਼ਰਾਇਤੀ ਮਸ਼ੀਨਰੀ ਦੀ ਖਰੀਦ, ਟਿਊਬਵੈੱਲ ਲਾਉਣ ਅਤੇ ਭੋਂ ਛੁਡਾਉਣ ਲਈ, ਪ੍ਰਾਇਮਰੀ ਭੋਂ ਰਹਿਨ ਬੈਂਕਾਂ ਰਾਹੀਂ 18 ਕਰੋੜ ਰੁਪਏ ਦੇ ਲੰਮੀ ਮਿਆਦ ਦੇ ਕਰਜ਼ੇ ਦੇਣ ਦੀ ਤਜਵੀਜ਼ ਹੈ ।

ਸਹਿਕਾਰੀ ਐਕਟ ਵਿਚ ਤਰਮੀਮ ਕਰ ਦਿੱਤੀ ਗਈ ਹੈ ਜਿਸ ਨਾਲ ਅਜਿਹੀਆਂ ਸਾਰੀਆਂ ਸਭਾਵਾਂ, ਜਿਨ੍ਹਾਂ ਵਿਚ 20 ਲੱਖ ਰੁਪਏ ਜਾਂ ਇਸ ਤੋਂ ਵੱਧ ਸਰਕਾਰੀ ਪੂੰਜੀ ਲਗੀ ਹੋਈ ਹੈ, ਦੇ ਚੇਅਰਮੈਨ ਜਾਂ ਮੈਨੇਜਿੰਗ ਡਾਇਰੈਕਟਰ ਸਰਕਾਰ ਵੱਲੋਂ ਨਿਯੁਕਤ ਕੀਤੇ ਜਾ ਸਕਣਗੇ । ਇਸ ਨਾਲ ਅਜਿਹੀਆਂ ਸਹਿਕਾਰੀ ਸੰਸਥਾਵਾਂ ਦੇ ਪ੍ਰਬੰਧ ਵਿਚ ਕਰੜੇ ਅਨੁਸ਼ਾਸਨ ਨੂੰ ਯਕੀਨੀ ਬਣਾਉਣ ਦੀ ਸੰਭਾਵਨਾ ਵਧ ਜਾਵੇਗੀ ।

**ਸਿੰਜਾਈ**

ਪੰਜਾਬ ਦੀ ਆਰਥਕਤਾ, ਖੁਸ਼ਹਾਲੀ ਅਤੇ ਵਿਕਾਸ ਦਾ ਮੂਲ-ਆਧਾਰ ਸਿੰਜਾਈ ਰਿਹਾ ਹੈ । 108.19 ਲੱਖ ਏਕੜ ਦੇ ਕਾਸ਼ਤਯੋਗ ਰਕਬੇ ਵਿਚੋਂ 58.9 ਲੱਖ ਏਕੜ ਜ਼ਮੀਨ ਦੀ ਸਿੰਜਾਈ ਨਹਿਰਾਂ ਅਤੇ ਸਰਕਾਰੀ ਟਿਊਬਵੈਲਾਂ

ਦੁਆਰਾ ਕੀਤੀ ਜਾਂਦੀ ਹੈ । ਸਿੰਜਾਈ ਦੀਆਂ ਸਹੂਲਤਾਂ ਵਧਾਉਣ ਲਈ, ਚੌਥੀ ਪੰਜ ਸਾਲਾ ਯੋਜਨਾ ਵਿਚ ਕਾਂਡੀ ਅਤੇ ਨਹਿਰ ਅਪਰ ਬਾਰੀ ਦੁਆਬ ਦੇ ਇਲਾਕਿਆਂ ਲਈ 748 ਲੱਖ ਰੁਪਏ ਦੀਆਂ ਪੰਜ ਸਕੀਮਾਂ ਸ਼ਾਮਲ ਕੀਤੀਆਂ ਗਈਆਂ ਹਨ ।

ਥੀਨ ਡੈਮ

ਰਾਜ ਦਾ ਭਵਿਖਤ ਵਿਕਾਸ ਬਹੁਤ ਹੱਦ ਤਕ, ਰਾਵੀ ਦਰਿਆ ਤੇ ਬਣਾਏ ਜਾ ਰਹੇ ਥੀਨ ਡੈਮ ਦੇ ਬਹੁ-ਮੰਤਵੀ ਪ੍ਰਾਜੈਕਟ ਤੇ ਨਿਰਭਰ ਕਰਦਾ ਹੈ । ਸਿੰਧ-ਪਾਣੀ ਸੰਧੀ ਦੇ ਮੁਤਾਬਿਕ ਤਾਂ ਮਾਰਚ, 1970 ਤੋਂ ਭਾਰਤ ਨੂੰ ਰਾਵੀ ਅਤੇ ਬਿਆਸ ਦਾ ਸਾਰਾ ਪਾਣੀ ਵਰਤਣ ਦਾ ਹੱਕ ਹਾਸਲ ਹੋਵੇਗਾ । ਇਸ ਸਾਰੇ ਪਾਣੀ ਦੀ ਵਰਤੋਂ ਕਰਨ ਦਾ ਅਧਿਕਾਰ ਪਾਕਿਸਤਾਨ ਨੂੰ 100 ਕਰੋੜ ਰੁਪਏ ਦੀ ਅਦਾਇਗੀ ਕਰਕੇ ਪ੍ਰਾਪਤ ਕੀਤਾ ਗਿਆ ਹੈ ।

ਰਾਵੀ ਦਰਿਆ ਦੇ ਪਾਣੀ ਦੀ ਵਰਤੋਂ ਕਰਨ ਦੇ ਮਨੋਰਥ ਲਈ ਥੀਨ ਡੈਮ ਦੀ ਉਸਾਰੀ ਦਾ ਕੰਮ ਬਹੁਤ ਪਹਿਲਾਂ ਹੀ ਸ਼ੁਰੂ ਹੋ ਜਾਣਾ ਚਾਹੀਦੀ ਸੀ । ਇਸ ਪ੍ਰਜੈਕਟ ਬਾਰੇ ਖੋਜ-ਪੜਤਾਲ ਅਤੇ ਯੋਜਨਾਬੰਦੀ ਦੇ ਕੰਮ ਲਈ, ਸਾਲ 1969-70 ਦੇ ਦੌਰਾਨ 5 ਲੱਖ ਰੁਪਏ ਦੀ ਰਕਮ ਰਖੀ ਗਈ ਸੀ । ਇਹ ਕੰਮ ਸਾਲ 1970-71 ਦੇ ਦੌਰਾਨ ਵੀ ਜਾਰੀ ਰਹੇਗਾ ਅਤੇ ਇਸ ਮੰਤਵ ਲਈ 10 ਲੱਖ ਰੁਪਏ ਦੀ ਰਕਮ ਰਖੀ ਗਈ ਹੈ । ਮਾਧੋਪੁਰ ਹੈਡਵਰਕਸ ਦੇ ਚੜ੍ਹਦੇ ਵੱਲ 15 ਮੀਲ ਦੇ ਫ਼ਾਸਲੇ ਤੇ ਪਿੰਡ ਥੀਨ ਵਿਖੇ 91 ਕਰੋੜ ਰੁਪਏ ਦੀ ਲਾਗਤ ਤੇ 482 ਫੁਟ ਉੱਚਾ ਡੈਮ ਬਣਾਉਣ ਦੀ ਤਜਵੀਜ਼ ਹੈ । ਇਹ ਡੈਮ ਮੁਕੰਮਲ ਹੋਣ ਤੇ ਹਰ ਸਾਲ 8.63 ਲੱਖ ਏਕੜ ਹੋਰ ਜ਼ਮੀਨ ਦੀ ਸਿੰਜਾਈ ਹੋ ਸਕੇਗੀ ਅਤੇ 60 ਫ਼ੀ ਸਦੀ ਲੋਡ ਫੈਕਟਰ ਦੀ 315 ਮੈਗਾਵਾਟ ਬਿਜਲੀ ਪੈਦਾ ਹੋ ਸਕੇਗੀ । (ਥੰਪਿੰਗ) ।

ਇਸ ਗੱਲ ਦੇ ਬਾਵਜੂਦ ਕਿ ਰਾਵੀ ਤੇ ਬਿਆਸ ਦੇ ਪਾਣੀ ਨੂੰ ਪਾਕਿਸਤਾਨ ਵੱਲ ਅਜਾਈਂ ਜਾਣ ਦੇਣਾ ਇਕ ਭਾਰੀ ਰਾਸ਼ਟਰੀ ਘਾਟਾ ਹੈ, ਥੀਨ ਡੈਮ ਪ੍ਰਤਿ ਭਾਰਤ ਸਰਕਾਰ ਦਾ ਰਵੱਈਆ ਬਿਲਕੁਲ ਹੀ ਹਮਦਰਦੀ ਭਰਿਆ ਨਹੀਂ । ਇਸ ਡੈਮ ਦੀ ਉਸਾਰੀ ਦਾ ਕੰਮ ਸਿੰਧ-ਪਾਣੀ ਸੰਧੀ ਦੀ ਸਮਾਪਤੀ ਦੇ ਨਾਲ ਹੀ ਮੁਕੰਮਲ ਹੋ ਜਾਣਾ ਚਾਹੀਦਾ ਸੀ । ਜੇ ਇਸ ਡੈਮ ਦੀ ਉਸਾਰੀ ਦਾ ਕੰਮ ਤੁਰਤ ਵੀ ਸ਼ੁਰੂ ਕਰ ਦਿੱਤਾ ਜਾਵੇ ਤਾਂ ਵੀ ਇਹ ਡੈਮ 1977 ਤੋਂ ਪਹਿਲਾਂ ਮੁਕੰਮਲ ਨਹੀਂ ਹੋ ਸਕੇਗਾ । ਭਾਰਤ ਸਰਕਾਰ ਨੇ ਇਸ ਪ੍ਰਾਜੈਕਟ ਬਾਰੇ ਹਾਲਾਂ ਤਕ ਪ੍ਰਵਾਨਗੀ ਨਹੀਂ ਦਿੱਤੀ, ਹਾਲਾਂਕਿ ਯੋਜਨਾਬੰਦੀ ਕਮਿਸ਼ਨ ਅਤੇ ਕੇਂਦਰੀ ਪਾਣੀ ਅਤੇ ਬਿਜਲੀ ਕਮਿਸ਼ਨ ਦੇ ਅਧਿਕਾਰੀਆਂ ਨਾਲ ਇਸ ਬਾਰੇ ਕਈ ਵਾਰ ਵਿਚਾਰ-ਵਟਾਂਦਰਾ ਹੋ ਚੁਕਾ ਹੈ । ਇਸ ਪ੍ਰਾਜੈਕਟ ਬਾਰੇ ਹੋਰ ਦੇਰੀ ਬਿਲਕੁਲ ਨਹੀਂ ਕਰਨੀ ਚਾਹੀਦੀ ਕਿਉਂਕਿ ਇਸ ਤਰ੍ਹਾਂ ਪਾਕਿਸਤਾਨ ਨੂੰ ਇਸ ਪਾਣੀ ਦੀ ਇਤਨੀ ਵੱਡੀ ਕੀਮਤ ਅਦਾ ਕਰਨ ਪਿਛੋਂ ਵੀ ਪੰਜਾਬ ਦੇ ਰਾਵੀ

[ਵਿੱਤ ਮੰਤਰੀ]

ਦਰਿਆ ਦਾ 20 ਲੱਖ ਏਕੜ ਪਾਣੀ ਮੁਫ਼ਤ ਤੁਹਫੇ ਵਜੋਂ ਪਾਕਿਸਤਾਨ ਨੂੰ ਜਾਂਦਾ ਰਹੇਗਾ। ਬਿਆਸ ਪ੍ਰਾਜੈਕਟ ਦੇ ਮੁਕੰਮਲ ਹੋਣ ਤੇ ਬਹੁਤ ਸਾਰੇ ਸਿਖਲਾਈ ਪ੍ਰਾਪਤ ਕਰਮਚਾਰੀ, ਜੇਕਰ ਉਨ੍ਹਾਂ ਨੂੰ ਥੀਨ ਡੈਮ ਵਰਗੇ ਬਹੁ-ਮੰਤਵੀ ਪ੍ਰਾਜੈਕਟ ਵਿਚ ਕੰਮ ਤੇ ਨਾ ਲਾਇਆ ਗਿਆ, ਵਿਹਲੇ ਹੋ ਜਾਣਗੇ। ਇਹ ਬੜੀ ਮਾੜੀ ਗੱਲ ਹੈ ਕਿ ਭਾਰਤ ਸਰਕਾਰ ਨੇ ਥੀਨ ਡੈਮ ਪ੍ਰਾਜੈਕਟ ਨਾਲੋਂ ਕੁਝ ਹੋਰ ਪ੍ਰਾਜੈਕਟਾਂ ਨੂੰ ਵਧੇਰੇ ਤਰਜੀਹ ਦਿੱਤੀ ਹੈ। ਸਾਨੂੰ ਅਜੇ ਵੀ ਆਸ ਹੈ ਕਿ ਰਾਸ਼ਟਰੀ ਹਿਤਾਂ ਨੂੰ ਧਿਆਨ ਵਿਚ ਰਖਦੇ ਹੋਏ ਭਾਰਤ ਸਰਕਾਰ ਇਸ ਪ੍ਰਾਜੈਕਟ ਬਾਰੇ ਆਪਣੀ ਪ੍ਰਵਾਨਗੀ ਤੁਰਤ ਦੇ ਦੇਵੇਗੀ।

**ਹੜ੍ਹ–ਕੰਟਰੋਲ, ਜਲਨਿਕਾਸ ਸਕੀਮਾਂ**

ਸਾਲ 1947 ਤੋਂ ਪੰਜਾਬ ਰਾਜ ਵਿਚ, ਲਗ ਭਗ ਹਰ ਸਾਲ ਹੜ੍ਹ ਆਉਂਦੇ ਰਹੇ ਹਨ, ਪਰ ਇਨ੍ਹਾਂ ਕਾਰਣ ਕਿਸੇ ਸਾਲ ਨੁਕਸਾਨ ਘੱਟ ਹੁੰਦਾ ਰਿਹਾ ਹੈ ਤੇ ਕਿਸੇ ਸਾਲ ਵੱਧ। ਪਿਛਲੇ ਸਾਲਾਂ ਵਿਚ ਹੜਾਂ ਕਾਰਣ ਫ਼ਸਲਾਂ ਅਤੇ ਜਾਇਦਾਦ ਦਾ ਭਾਰੀ ਨੁਕਸਾਨ ਹੁੰਦਾ ਰਿਹਾ ਹੈ। ਅਨੁਮਾਨ ਲਾਇਆ ਗਿਆ ਹੈ ਕਿ ਸਾਲ 1955 ਤੋਂ 1968 ਦੇ ਦੌਰਾਨ ਪੁਨਰਗਠਿਤ ਪੰਜਾਬ ਦੇ ਇਲਾਕਿਆਂ ਵਿਚ ਫ਼ਸਲਾਂ ਅਤੇ ਜਾਇਦਾਦ ਦਾ 133 ਕਰੋੜ ਰੁਪਏ ਦਾ ਨੁਕਸਾਨ ਹੋਇਆ ਹੈ। ਸਾਲ 1962 ਵਿਚ ਕੋਈ 33 ਲਖ ਏਕੜ ਰਕਬਾ ਸੇਮ ਦੀ ਮਾਰ ਹੇਠ ਸੀ ਜਿਥੇ ਕਿ ਜ਼ਮੀਨਦੋਜ਼ ਪਾਣੀ ਦਾ ਲੈਵਲ ਜ਼ਮੀਨ ਤੋਂ ਕੇਵਲ 5 ਫੁਟ ਰਹਿ ਗਿਆ ਸੀ। ਇਸ ਗਭੀਰ ਸਥਿਤੀ ਦਾ ਇਹਸਾਸ ਕਰਦੇ ਹੋਏ ਹੜ–ਕੰਟਰੋਲ ਅਤੇ ਜਲ-ਨਿਕਾਸ ਦਾ ਇਕ ਮਾਸਟਰ ਪਲਾਨ ਤਿਆਰ ਕੀਤਾ ਗਿਆ ਸੀ। ਇਸ ਮਾਸਟਰ ਪਲਾਨ ਨੂੰ ਨੇਪਰੇ ਚਾੜ੍ਹਨ ਲਈ 124 ਕਰੋੜ ਰੁਪਏ ਦੇ ਖਰਚ ਦਾ ਅਨੁਮਾਨ ਸੀ। ਪਰ ਬੜੇ ਅਫਸੋਸ ਦੀ ਗੱਲ ਹੈ ਕਿ ਭਾਰਤ ਸਰਕਾਰ ਨੇ ਪੰਜਾਬ ਦੀ ਇਸ ਵਿਸ਼ੇਸ਼ ਸਮੱਸਿਆ ਵੱਲ ਕੋਈ ਧਿਆਨ ਨਹੀਂ ਦਿੱਤਾ। ਸੀਮਤ ਸਾਧਨਾਂ ਕਾਰਣ, ਰਾਜ ਇਸ ਮਹਾਨ ਸਕੀਮ ਨੂੰ ਕੇਂਦਰ ਦੀ ਸਹਾਇਤਾ ਤੋਂ ਬਿਨਾਂ ਨੇਪਰੇ ਚਾੜ੍ਹਨ ਤੋਂ ਅਸਮਰਥ ਹੈ। ਮਾਸਟਰ ਪਲਾਨ ਯੋਜਨਾ ਦੀ ਕੁਲ 124 ਕਰੋੜ ਰੁਪਏ ਦੀ ਲਾਗਤ ਦੇ ਮੁਕਾਬਲੇ ਹੁਣ ਤਕ ਹੜ ਕੰਟਰੋਲ, ਜਲ ਨਿਕਾਸ ਅਤੇ ਸੇਮ ਰੋਕੂ ਸਕੀਮਾਂ ਤੇ ਕੇਵਲ 34 ਕਰੋੜ ਰੁਪਏ ਖਰਚ ਕੀਤੇ ਗਏ ਹਨ।

ਚੌਥੀ ਪੰਜ ਸਾਲਾ ਯੋਜਨਾ ਦੇ ਸਮੇਂ ਲਈ ਕੁਲ 11.28 ਕਰੋੜ ਦਾ ਉਪ-ਬੰਧ ਕੀਤਾ ਗਿਆ ਹੈ। ਸਪੱਸ਼ਟ ਹੈ ਕਿ ਇਹ ਰਕਮ ਤਾਂ ਇਸ ਸਮੱਸਿਆ ਦੇ ਸਮਾਧਾਨ ਲਈ ਕੇਵਲ ਨਾਮ-ਮਾਤਰ ਹੀ ਹੈ।

**ਬਿਜਲੀ**

ਪੰਜਾਬ ਮੁਖ ਤੌਰ ਤੇ ਇਕ ਖੇਤੀ-ਪ੍ਰਧਾਨ ਰਾਜ ਹੈ ਅਤੇ ਖੇਤੀ ਬਾੜੀ ਵਿਚ ਇਨਕਲਾਬ ਆ ਜਾਣ ਅਤੇ ਉਦਯੋਗਿਕ ਵਿਕਾਸ ਦੀਆਂ ਸੰਭਾਵਨਾਵਾਂ ਪੈਦਾ ਹੋ ਜਾਣ ਕਾਰਣ ਬਿਜਲੀ ਦੀ ਮੰਗ ਹੋਰ ਵਧ ਗਈ ਹੈ। ਅੰਸ਼ਕ ਤੌਰ ਤੇ ਸਿੰਜੇ ਜਾਂ ਅਣਸਿੰਜੇ ਇਲਾਕਿਆਂ ਦੀਆਂ ਸਿੰਜਾਈ ਦੀਆਂ ਲੋੜਾਂ ਪੂਰੀਆਂ ਕਰਨ ਲਈ 5,00,000 ਟਿਊਬਵੈਲਾਂ ਨੂੰ ਬਿਜਲੀ ਦੇਣੀ ਲੋੜੀਂਦੀ ਹੈ। ਸਾਲ

1969-70 ਦੇ ਦੌਰਾਨ 20,000 ਟਿਊਬਵੈਲਾਂ ਨੂੰ ਬਿਜਲੀ ਦੇਣ ਦੇ ਟੀਚੇ ਦੇ ਮੁਕਾਬਲੇ 31 ਜਨਵਰੀ, 1970 ਤਕ ਕੇਵਲ 15,803 ਟਿਊਬਵੈਲਾਂ ਨੂੰ ਬਿਜਲੀ ਦਿੱਤੀ ਗਈ ।

ਬਕਾਇਆ ਮੰਗ ਦੀ ਪੂਰਤੀ ਲਈ ਕੇਵਲ ਜ਼ਰਾਇਤੀ ਖੇਤਰ ਵਿਚ ਹੀ 1,000 ਮੈਗਾਵਾਟ ਬਿਜਲੀ ਦੀ ਹੋਰ ਲੋੜ ਹੈ । ਜ਼ਰਾਇਤੀ ਉਪਜ ਦੇ ਵਾਧੇ ਦਾ ਆਮ ਆਰਥਿਕ ਵਿਕਾਸ ਨਾਲ ਸਬੰਧ ਜੋੜ ਕੇ ਕੀਤੇ ਅਧਿਐਨ ਦੇ ਅਧਾਰ ਤੇ ਉਦਿਯੋਗਿਕ, ਵਪਾਰਕ ਅਤੇ ਘਰੇਲੂ ਮੰਤਵਾਂ ਲਈ ਬਿਜਲੀ ਦੀਆਂ ਲੋੜਾਂ ਦਾ ਜੋ ਅਨੁਮਾਨ ਲਗਾਇਆ ਗਿਆ ਹੈ, ਉਸ ਦੇ ਮੁਤਾਬਿਕ 1,000 ਮੈਗਾਵਾਟ ਬਿਜਲੀ ਦੀ ਹੋਰ ਲੋੜ ਪਵੇਗੀ ਜਿਸ ਨਾਲ ਆਪਣੀ ਕੁਲ ਲੋੜ 2,000 ਮੈਗਾਵਾਟ ਹੋ ਜਾਵੇਗੀ ।

ਬਿਜਲੀ ਦੀ ਵੱਧ ਰਹੀ ਲੋੜ ਨੂੰ ਪੂਰਿਆਂ ਕਰਨ ਲਈ ਬਠਿੰਡਾ ਥਰਮਲ ਪ੍ਰੋਜੈਕਟ ਦੀ ਤਜਵੀਜ਼ ਬਣਾਈ ਗਈ ਹੈ । ਇਸ ਤੋਂ 620 ਮੈਗਾਵਾਟ ਬਿਜਲੀ ਪ੍ਰਾਪਤ ਹੋ ਸਕੇਗੀ ਜਿਸ ਵਿਚੋਂ 220 ਮੈਗਾਵਾਟ ਬਿਜਲੀ ਦਰਜੇਬੱਧ ਪ੍ਰੋਗਰਾਮ ਅਨੁਸਾਰ 1972 ਅਤੇ 1973 ਵਿਚ ਪੈਦਾ ਕੀਤੀ ਜਾ ਸਕੇਗੀ । ਵਿਚਾਰ/ਤਕਮੀਲ ਅਧੀਨ ਹੋਰ ਪ੍ਰਾਜੈਕਟਾਂ ਵਿਚ 400/600 ਮੈਗਾਵਾਟ ਦਾ ਨਿਊਕਲੀਅਰ ਪਾਵਰ ਸਟੇਸ਼ਨ, ਥੀਨ ਡੈਮ ਤੇ 60% ਲੋਡ ਫੈਕਟਰ ਦਾ 315 ਮੈਗਾਵਾਟ ਦੀ ਸੰਸਥਾਪਤ ਸਮਰੱਥਾ ਵਾਲਾ ਬਿਜਲੀ ਘਰ, ਬਿਆਸ ਪ੍ਰੋਜੈਕਟ, ਜਿਸ ਵਿਚ ਪੰਜਾਬ ਦਾ ਹਿੱਸਾ 273 ਮੈਗਾਵਾਟ ਹੈ, 150 ਮੈਗਾਵਾਟ ਦਾ ਸ਼ਾਨਾਂ ਬਿਜਲੀ ਘਰ ਅਤੇ ਗੰਗੂਵਾਲ ਤੇ ਕੋਟਲੇ ਦੇ ਬਿਜਲੀ ਘਰਾਂ ਵਿਚ ਹੋਰ ਵਿਸਤਾਰ ਕਰਕੇ ਅਧਿਕ ਬਿਜਲੀ ਦੀ ਪ੍ਰਾਪਤੀ ਦੀ ਸਕੀਮ ਸ਼ਾਮਲ ਹੈ ।

ਪੰਜਾਬ ਰਾਜ ਨੂੰ ਬਿਜਲੀ ਦੀ ਬਹੁਤ ਕਮੀ ਦਾ ਸਾਹਮਣਾ ਕਰਨਾ ਪੈ ਰਿਹਾ ਹੈ ਅਤੇ ਅੰਦੇਸ਼ਾ ਹੈ ਕਿ ਮੌਜੂਦਾ 149 ਮੈਗਾਵਾਟ ਦੀ ਕਮੀ ਵਧ ਕੇ 1973-74 ਵਿਚ 544 ਮੈਗਾਵਾਟ ਅਤੇ 1978-79 ਵਿਚ 1 186 ਮੈਗਾਵਾਟ ਹੋ ਜਾਵੇਗੀ । ਇਸ ਵਿਚ ਉਹ ਬਿਜਲੀ ਵੀ ਸ਼ਾਮਲ ਕਰ ਲਈ ਗਈ ਹੈ, ਜੋ ਪੰਜਾਬ ਰਾਜ ਨੂੰ ਅਜਿਹੇ ਬਿਜਲੀ ਘਰਾਂ, ਜੋ ਨਿਰੋਲ ਪੰਜਾਬ ਦੇ ਹਨ ਜਾਂ ਜਿਨ੍ਹਾਂ ਵਿਚ ਪੰਜਾਬ ਰਾਜ ਦਾ ਹਿੱਸਾ ਹੈ, ਦੇ ਚਾਲੂ ਹੋਣ ਨਾਲ ਪ੍ਰਾਪਤ ਹੋਵੇਗੀ ਅਤੇ ਉਹ ਬਿਜਲੀ ਵੀ ਸ਼ਾਮਲ ਹੈ ਜੋ ਅਸੀਂ ਬਸੀ ਬੱਦਰਪੁਰ ਅਤੇ ਕੋਟਾ ਤੋਂ ਖਰੀਦ ਸਕਾਂਗੇ । ਇਹ ਬੜੀ ਖੁਸ਼ੀ ਦੀ ਗਲ ਹੈ ਕਿ ਸਾਡੇ ਲਗਾਤਾਰ ਕਹਿਣ ਤੇ ਯੋਜਨਾਬੰਦੀ ਕਮਿਸ਼ਨ ਦੀ ਤਕਨੀਕੀ ਕਮੇਟੀ ਨੇ ਬਠਿੰਡਾ ਥਰਮਲ ਪ੍ਰੋਜੈਕਟ ਦੀ ਅੰਤਮ ਪਰਵਾਨਗੀ ਦੇ ਦਿੱਤੀ ਹੈ । (Thumping) ਇਸ ਪ੍ਰਾਜੈਕਟ ਤੇ ਬਿਜਲੀ ਪੈਦਾ ਕਰਨ ਅਤੇ ਵੰਡਣ ਦੇ ਸਿਸਟਮ ਤੇ 57 ਕਰੋੜ ਰੁਪਏ ਖਰਚ ਹੋਣ ਦਾ ਅਨੁਮਾਨ ਹੈ । ਸ਼ੁਰੂ ਕਰਨ ਲਈ ਸਾਲ

[ਵਿੱਤ ਮੰਤਰੀ]

1969-70 ਵਿਚ ਇਸ ਪਰਮ-ਅਗੇਤ ਵਾਲੇ ਪ੍ਰਾਜੈਕਟ ਵਾਸਤੇ 10 ਕਰੋੜ ਰੁਪਏ ਦਾ ਉਪਬੰਧ ਕੀਤਾ ਗਿਆ ਹੈ।

ਯੋਜਨਾਬੰਦੀ ਕਮਿਸ਼ਨ ਨੇ ਸਾਲ 1970-71 ਲਈ ਪਾਵਰ ਸੈਕਟਰ ਵਾਸਤੇ 11.66 ਕਰੋੜ ਰੁਪਏ ਦੇ ਯੋਜਨਾਂ ਖਰਚੇ ਦੀ ਮਨਜ਼ੂਰੀ ਦਿੱਤੀ ਹੈ ਜਿਹੜਾ ਕਿ ਪੰਜਾਬ ਰਾਜ ਬਿਜਲੀ ਬੋਰਡ ਦੀਆਂ ਲੋੜਾਂ ਨੂੰ ਮੁੱਖ ਰਖਦਿਆਂ ਬਹੁਤ ਹੀ ਨਾਕਾਫ਼ੀ ਹੈ। ਬਿਜਲੀ ਪੈਦਾ ਕਰਨ ਦੇ ਪੂਰਵ-ਅਨੁਮਾਨਤ ਟੀਚੇ ਦੀ ਪ੍ਰਾਪਤੀ ਲਈ, ਵਧੇਰੇ ਰਕਮ ਦੀ ਲੋੜ ਹੈ ਜੋ ਯੋਜਨਾ ਸਾਧਨਾਂ ਵਿਚੋਂ ਨਹੀਂ ਮਿਲ ਸਕਦੀ। ਫੰਡਾਂ ਵਿਚ ਵਾਧਾ ਕਰਨ ਲਈ ਹੋਰ ਸਾਧਨਾਂ, ਜੀਵੇਂ ਖੁਲੇ ਬਾਜ਼ਾਰ ਵਿਚੋਂ ਕਰਜ਼ੇ ਲੈਣ ਜਾਂ ਹੋਰ ਸੰਸਥਾਪਕ ਇਨਸਵੈਸਟਰਾਂ ਤੋਂ ਕਰਜ਼ੇ ਲੈਣੇ ਪੈਣਗੇ। ਪਿੰਡਾ ਨੂੰ ਬਿਜਲੀ ਦੇਣ ਲਈ ਦਿਹਾਤੀ ਬਿਜਲੀ ਕਾਰਪੋਰੇਸ਼ਨ ਇਕ ਅਹਿਮ ਸੰਸਥਾ ਹੈ। ਬਿਜਲੀ ਬੋਰਡ ਨੇ ਬਿਜਲੀ ਦੀ ਅਣ ਹੋਂਦ ਕਾਰਣ ਆਰਥਕ ਤੌਰ ਤੇ ਪੱਛੜੇ ਹੋਏ ਹੋਰ ਕਈ ਪਿੰਡਾਂ ਨੂੰ ਬਿਜਲੀ ਦੇਣ ਦੇ ਮੰਤਵ ਲਈ ਇਸ ਕਾਰਪੋਰੇਸ਼ਨ ਤੋਂ 3 ਕਰੋੜ ਰੁਪਏ ਦਾ ਕਰਜ਼ਾ ਮੰਗਿਆ ਹੈ।

**ਉਦਯੋਗ**

ਸਰਕਾਰ, ਛੋਟੇ ਪੈਮਾਨੇ ਦੇ ਉਦਯੋਗਾਂ ਨੂੰ ਵੱਡੇ ਅਤੇ ਦਰਮਿਆਨੇ ਪੈਮਾਨੇ ਦੇ ਉਦਯੋਗਾਂ ਨਾਲ ਸਹਾਇਕ ਉਦਯੋਗਾਂ ਦੇ ਤੌਰ ਤੇ ਲਿੰਕ ਕਰਕੇ, ਉਨ੍ਹਾਂ ਦੇ ਵਿਕਾਸ ਦੀ ਰਫਤਾਰ ਨੂੰ ਕਾਇਮ ਰੱਖਣ ਦੀ ਬਹੁਤ ਚਾਹਵਾਨ ਹੈ। ਪਬਲਿਕ ਸੈਕਟਰ ਦੇ ਅਦਾਰਿਆਂ ਵਿਚ ਲਗੀ ਕੇਂਦਰੀ ਪੂੰਜੀ ਵਿਚ ਪੰਜਾਬ ਦਾ ਹਿੱਸਾ ਹੁਣ ਤਕ ਤੁਛ ਹੀ ਰਿਹਾ ਹੈ ਅਤੇ ਪੰਜਾਬ ਸਰਕਾਰ ਇਹ ਅਸੰਤੁਲਨ ਠੀਕ ਕਰਨ ਲਈ ਭਾਰਤ ਸਰਕਾਰ ਤੇ ਲਗਾਤਾਰ ਜ਼ੋਰ ਪਾ ਰਹੀ ਹੈ ਮੂਲ ਉਦਯੋਗ ਲਾਉਣ ਅਤੇ ਜ਼ਰਾਇਤੀ—ਉਦਯੋਗਿਕ ਨੀਂਹ ਮਜ਼ਬੂਤ ਬਣਾਉਣ ਦੇ ਆਸ਼ੇ ਲਈ, ਪੰਜਾਬ ਸਰਕਾਰ ਨੇ ਪੰਜਾਬ ਰਾਜ ਉਦਯੋਗਿਕ ਵਿਕਾਸ ਕਾਰਪੋਰੇਸ਼ਨ ਦੇ ਰੂਪ ਵਿਚ ਇਕ ਅਦਾਰੇਦਾਰ ਸੰਸਥਾ ਕਾਇਮ ਕੀਤੀ ਹੈ। ਸਾਡੇ ਅਣਥਕ ਯਤਨਾਂ ਦੇ ਬਾਵਜੂਦ ਭਾਰਤ ਸਰਕਾਰ ਨੇ ਨਾਈਟਰੋਜਨੀ ਖਾਦਾਂ, ਪੋਲੀਐਸਟਰ ਸਟੇਪਲ ਫਾਈਬਰ ਅਤੇ ਇਲੈਕਟ੍ਰਾਨਿਕ ਸੈਮੀ—ਕੰਡੱਕਟਰ ਜਿਹੇ ਮੁਖ ਪ੍ਰਾਜੈਕਟ ਸ਼ੁਰੂ ਕਰਨ ਲਈ ਇਸ ਕਾਰਪੋਰੇਸ਼ਨ ਨੂੰ ਉਦਯੋਗਿਕ ਲਸੰਸ ਦੇਣਾ ਪਰਵਾਨ ਨਹੀਂ ਕੀਤਾ। ਨਾਨ-ਸ਼ਡੂਲ ਸੈਕਟਰ ਵਿਚ, ਇਸ ਕਾਰਪੋਰੇਸ਼ਨ ਦੁਆਰਾ ਸ਼ੁਰੂ ਕੀਤੇ ਜਾ ਰਹੇ ਮੁਖ ਪ੍ਰਾਜੈਕਟਾਂ ਵਿਚ ਸਟੀਲ ਬਿਲਿਟਸ, ਸਿੰਥੈਟਿਕ ਡੀਟਰਜੈਂਟਸ, ਨਹਾਉਣ ਅਤੇ ਕਪੜੇ ਧੋਣ ਵਾਲੇ ਸਾਬਣ, ਟਰੈਕਟਰ ਅਤੇ ਸ਼ਰਾਬ ਦੇ ਕਾਰਖਾਨੇ ਲਾਉਣ ਦੇ ਪ੍ਰਾਜੈਕਟ ਸ਼ਾਮਲ ਹਨ।

ਕਾਰਪੋਰੇਸਨ ਨੇ, ਪ੍ਰੀ-ਸਟਰੈਸਡ ਕੰਕਰੀਟ ਪੋਲ, ਫੁਟਵੀਅਰ ਟੈਨਰੀ ਸਾਲਟਪੀਟਰ ਸਾਫ਼ ਕਰਨ ਲਈ ਇਕ ਯੂਨਿਟ ਲਾਉਣ ਵਾਸਤੇ ਕੁਝ ਦਰਮਿਆਨੇ ਪੈਮਾਨੇ ਦੇ ਪ੍ਰਾਜੈਕਟ, ਪਹਿਲਾਂ ਹੀ ਸਥਾਪਤ ਕੀਤੇ ਹੋਏ ਹਨ ਅਤੇ ਦਾਣੇਦਾਰ ਖਾਦ ਬਣਾਉਣ ਅਤੇ ਮਿਕਸ ਕਰਨ ਦੇ ਪਲਾਂਟ ਲਾਉਣ ਦਾ ਕੰਮ ਵੀ ਸ਼ੁਰੂ ਕਰ ਦਿਤਾ ਹੈ। ਸਕੂਟਰ ਅਤੇ ਕੁਆਲਟੀ ਡੀਜ਼ਲ ਇੰਜਨ ਅਤੇ ਪੰਪਿੰਗ ਸੈਟ

ਬਣਾਉਣ ਲਈ ਇਕ ਯੂਨਿਟ ਕਾਇਮ ਕਰਨ ਵਾਸਤੇ ਵੀ ਸਰਕਾਰ ਦੁਆਰਾ ਜ਼ੋਰਦਾਰ ਯਤਨ ਕੀਤੇ ਜਾ ਰਹੇ ਹਨ ।

ਫ਼ੋਕਲ ਪੁਆਇੰਟ ਸਕੀਮ ਬਾਰੇ ਉਦਯੋਗ ਪਤੀਆਂ ਨੇ ਕਾਫ਼ੀ ਉਤਸ਼ਾਹ ਵਿਖਾਇਆ ਹੈ । ਫ਼ੋਕਲ ਪੁਆਇੰਟਾਂ ਦੇ ਵਿਕਾਸ ਦੇ ਪਹਿਲੇ ਪੜਾ ਦੇ ਲਗ ਭਗ ਸਾਰੇ ਪਲਾਟ ਵੇਚੇ ਜਾ ਚੁਕੇ ਹਨ । ਦੂਜੇ ਪੜਾ ਅਧੀਨ ਢੰਡਾਰੀਕਲਾਂ ਵਿਖੇ 100 ਏਕੜ ਅਤੇ ਮੁਹਾਲੀ ਵਿਖੇ 50 ਏਕੜ ਜ਼ਮੀਨ ਪ੍ਰਾਪਤ ਕੀਤੀ ਗਈ ਹੈ । ਫ਼ੋਕਲ ਪੁਆਇੰਟ ਸਕੀਮ, ਉਦਯੋਗਿਕ ਮਿਲਖ ਹੁਸ਼ਿਆਰਪੁਰ ਵਿਚ ਅਤੇ ਫ਼ਿਰੋਜ਼ਪੁਰ, ਬਟਾਲਾ ਅਤੇ ਅੰਮ੍ਰਿਤਸਰ ਦੇ ਸਰਹਦੀ ਸ਼ਹਿਰਾਂ ਵਿਚ ਵੀ ਸ਼ੁਰੂ ਕੀਤੀ ਗਈ ਹੈ । ਸਾਲ 1969–70 ਵਿਚ ਇਸ ਸਕੀਮ ਲਈ 35 ਲੱਖ ਰੁਪਏ ਰਖੇ ਗਏ ਸਨ ਅਤੇ ਸਾਲ 1970—71 ਲਈ 35 24 ਲੱਖ ਰੁਪਏ ਦੀ ਰਕਮ ਰਖੀ ਗਈ ਹੈ ।

ਸਾਲ 1969-70 ਵਿਚ ਛੋਟੇ ਉਦਯੋਗਪਤੀਆਂ, ਜਿਨ੍ਹਾਂ ਵਿਚ ਉਦਯੋਗਿਕ ਸਹਿਕਾਰੀ ਸਭਾਵਾਂ ਵੀ ਸ਼ਾਮਲ ਹਨ, ਨੂੰ ਕਰਜ਼ੇ ਦੇਣ ਲਈ 91.44 ਲੱਖ ਰੁਪਏ ਦੀ ਰਕਮ ਦਾ ਉਪਬੰਧ ਕੀਤਾ ਗਿਆ ਸੀ। ਇਹ ਰਕਮ ਵਧਾ ਕੇ 126.44 ਲੱਖ ਰੁਪਏ ਕਰ ਦਿੱਤੀ ਗਈ ਸੀ ।

ਪੰਜਾਬ ਵਿੱਤ ਕਾਰਪੋਰੇਸ਼ਨ ਰਾਜ ਵਿੱਚ ਵੱਖ ਵੱਖ ਕਿਸਮ ਦੇ ਉਦਯੋਗ ਦੀ ਕਾਫ਼ੀ ਠੋਸ ਵਿੱਤੀ ਸਹਾਇਤਾ ਕਰਦੀ ਰਹੀ ਹੈ । 31 ਜਨਵਰੀ, 1970 ਤਕ ਕਾਰਪੋਰੇਸ਼ਨ ਨੇ ਵਰਤਮਾਨ ਪੰਜਾਬ ਰਾਜ ਦੇ ਇਲਾਕੇ ਵਿਚ 477 ਉਦਯੋਗਿਕ ਯੂਨਿਟਾਂ ਨੂੰ 9,49 ਕਰੋੜ ਰੁਪਏ ਦੀ ਰਕਮ ਮਨਜ਼ੂਰ ਕੀਤੀ, ਜਿਸ ਵਿਚੋਂ 377 ਯੂਨਿਟਾਂ ਨੂੰ 6.24 ਕਰੋੜ ਰੁਪਏ ਦੀ ਰਕਮ ਪਹਿਲਾਂ ਹੀ ਵੰਡੀ ਜਾ ਚੁਕੀ ਹੈ । ਇਸ ਤੋਂ ਇਲਾਵਾ ਇਸ ਸਾਲ ਕਾਰਪੋਰੇਸ਼ਨ ਨੇ 8.91 ਲੱਖ ਰੁਪਏ ਦੀ ਮਾਲੀਅਤ ਦੇ ਹਿੱਸਿਆਂ ਸਬੰਧੀ ਜ਼ਮਾਨਤ ਵੀ ਦਿੱਤੀ ਹੈ ।

ਛੋਟੇ ਪੈਮਾਨੇ ਦੇ ਉਦਯੋਗਪਤੀਆਂ ਦੀਆਂ ਔਕੜਾਂ ਨੂੰ ਦੂਰ ਕਰਨ ਲਈ ਜ਼ਿਲ੍ਹਾਂ ਉਦਯੋਗ ਅਫ਼ਸਰਾਂ ਦੇ ਕਰਜ਼ਾ ਦੇਣ ਦੇ ਇਖ਼ਤਿਆਰ 2,000 ਰੁਪਏ ਤੋਂ ਵਧਾਕੇ 5,000 ਰੁਪਏ ਅਤੇ ਡਾਇਰੈਕਟਰ ਉਦਯੋਗ ਵਿਭਾਗ ਲਈ 5,000 ਰੁਪਏ ਤੋਂ ਵਧਾਕੇ 10,000 ਰੁਪਏ ਤਕ ਕਰ ਦਿੱਤੇ ਗਏ ਹਨ ।

ਕਾਰਪੋਰੇਸ਼ਨਾਂ

ਪੰਜਾਬ ਸਰਕਾਰ ਨੇ ਕਾਰਪੋਰੇਟ ਅਤੇ ਵਿਧਾਨਕ ਬਾਡੀਆਂ ਵਿਚ 784.84 ਲੱਖ ਰੁਪਏ ਦੀ ਪੂੰਜੀ ਲਾਈ ਹੋਈ ਹੈ । ਸਹਿਕਾਰਤਾ ਦੇ ਖੇਤਰ ਵਿਚ ਇਸ ਤੋਂ ਵੀ ਵਧੇਰੇ ਪੂੰਜੀ ਅਰਥਾਤ 11, 45.12 ਲੱਖ ਰੁਪਏ ਲਾਈ ਹੋਈ ਹੈ । ਪਬਲਿਕ ਅਤੇ ਪ੍ਰਾਈਵੇਟ ਸੈਕਟਰ ਵਿਚ ਲਾਈ ਪੂੰਜੀ ਤੋਂ ਵਸੂਲੀ ਦਾ ਕੰਮ ਹੁਣ ਤਕ ਤਸੱਲੀਬਖਸ਼ ਨਹੀਂ ਰਿਹਾ । ਇਸ ਵਿਚ ਕੋਈ ਸੰਦੇਹ ਨਹੀਂ ਕਿ ਇਨ੍ਹਾਂ ਵਿਚੋਂ ਕੁਝ ਕੁ ਬਾਡੀਆਂ ਵਿਕਾਸ ਸਬੰਧੀ ਸਰਗਰਮੀਆਂ ਵਿਚ ਲੱਗੀਆਂ ਹੋਈਆਂ ਹਨ । ਪ੍ਰੰਤੂ ਸਰਕਾਰ ਦਾ ਵਿਚਾਰ ਇਹ ਹੈ ਕਿ ਇਹ

[ਵਿੱਤ ਮੰਤਰੀ]

ਬਾਡੀਆਂ ਥੋੜ੍ਹੇ ਸਮੇਂ ਵਿਚ ਆਰਥਕ ਤੌਰ ਤੇ ਸਵੈ-ਨਿਰਭਰ ਬਣ ਜਾਣ। ਕੁਝ ਕੁ ਕੇਸਾਂ ਵਿਚ ਚੋਖਾ ਲਾਭ ਹੋਣ ਦੇ ਬਾਵਜੂਦ ਵੀ ਲਾਭ-ਅੰਸ਼ ਨਹੀਂ ਕਢਿਆ ਗਿਆ ਜਦੋਂ ਕਿ ਕੁਝ ਹੋਰ ਕੇਸਾਂ ਵਿਚ ਲਾਭ-ਅੰਸ਼ ਘਟ ਦਰਾਂ ਤੇ ਕਢਿਆ ਗਿਆ ਹੈ। ਅਜਿਹੀਆਂ ਬਾਡੀਆਂ ਦੇ ਕਾਰਜ ਸੰਚਾਲਣ ਤੇ ਨਜ਼ਰ ਰਖਣ ਅਤੇ ਇਸ ਨੂੰ ਸੁਧਾਰਨ ਲਈ ਵਿੱਤ ਵਿਭਾਗ ਦੁਆਰਾ ਨਿਯਤਕਾਲੀ ਰੀਵੀਊ ਕੀਤਾ ਜਾਵੇਗਾ ਕੁਝ ਕੁ ਚੰਗੀਆਂ ਕਾਰਪੋਰੇਟ ਬਾਡੀਆਂ ਦੀ ਪ੍ਰਗਤੀ ਰਾਜ ਦਾ ਪੁਨਰਗਠਨ ਹੋਣ ਦੇ ਸਿੱਟੇ ਵਜੋਂ, ਉਨ੍ਹਾਂ ਦੀ ਵੰਡ ਹੋਣ ਤਕ ਰੁਕ ਗਈ ਹੈ। ਇਸ ਸਬੰਧੀ ਦੇਰੀ ਮੁਖ ਤੌਰ ਤੇ ਕਾਰਜ-ਵਿਧੀ ਦੀਆਂ ਔਕੜਾਂ ਕਾਰਨ ਹੋਈ ਹੈ ਅਤੇ ਇਨ੍ਹਾਂ ਬਾਡੀਆਂ ਦੀਆਂ ਲੈਣਦਾਰੀਆਂ ਅਤੇ ਦੇਣ-ਦਾਰੀਆਂ ਦੀ, ਬਿਨਾਂ ਕਿਸੇ ਹੋਰ ਦੇਰੀ ਤੋਂ ਵੰਡ ਕਰਨ ਲਈ ਕਾਰਵਾਈ ਕੀਤੀ ਜਾ ਰਹੀ ਹੈ।

ਸਹਿਕਾਰੀ ਖੰਡ ਮਿੱਲਾਂ ਦਾ ਵਿਸ਼ੇਸ਼ ਤੌਰ ਤੇ ਜ਼ਿਕਰ ਕਰਨ ਦੀ ਲੋੜ ਹੈ। ਇਨ੍ਹਾਂ ਮਿੱਲਾਂ ਦੇ ਕੰਮਕਾਰ ਬਾਰੇ ਸਰਕਾਰ ਨੂੰ ਵਿਸ਼ੇਸ਼ ਤੌਰ ਤੇ ਚਿੰਤਾ ਰਹੀ ਹੈ।

ਪੰਜਾਬ ਸਰਕਾਰ ਦੁਆਰਾ 105 ਲੱਖ ਰੁਪਏ ਦੀ ਰਕਮ ਹਿੱਸਾ ਪੂੰਜੀ ਦੇ ਤੌਰ ਤੇ ਦਿੱਤੀ ਗਈ ਹੈ। ਇਸ ਤੋਂ ਇਲਾਵਾ ਨਵਾਂ ਸ਼ਹਿਰ ਅਤੇ ਮੁਰਿੰਡਾ ਖੰਡ ਮਿੱਲਾਂ ਨੂੰ ਜ਼ਮਾਨਤ ਰਹਿਤ ਕਰਜ਼ਿਆਂ ਦੇ ਤੌਰ ਤੇ 22 ਲੱਖ ਰੁਪਏ ਦੀ ਰਕਮ ਦਿੱਤੀ ਗਈ ਹੈ ਕਿਉਂਕਿ ਉਨ੍ਹਾਂ ਦੀਆਂ ਸਾਰੀਆਂ ਲੈਣਦਾਰੀਆਂ ਪਹਿਲਾਂ ਹੀ ਹੋਰਨਾਂ ਸ਼ਾਹੂਕਾਰਾ ਪਾਸ ਗਿਰਵੀ ਕੀਤੀਆਂ ਹੋਈਆਂ ਹਨ। ਖੰਡ ਦੀਆਂ ਮਿੱਲਾਂ ਨੂੰ ਬੈਂਕਾਂ ਅਤੇ ਹੋਰ ਸੰਸਥਾਵਾਂ ਤੋਂ ਕਰਜ਼ੇ ਲੈਣ ਦੇ ਯੋਗ ਬਣਾਉਣ ਵਾਸਤੇ 20 ਲੱਖ ਰੁਪਏ ਦੀ ਇਕ ਬੈਂਕ ਗਰੰਟੀ ਵੀ ਜਾਰੀ ਕੀਤੀ ਗਈ ਹੈ।

ਠੀਕ ਤਰ੍ਹਾਂ ਕੰਮ ਨਾ ਕਰਨ ਵਾਲੀਆਂ ਇਨ੍ਹਾਂ ਮਿੱਲਾਂ ਦੇ ਕੰਮਕਾਰ ਵਿਚ ਸੁਧਾਰ ਕਰਨ ਲਈ ਵੱਧ ਤੋਂ ਵੱਧ ਯਤਨ ਕੀਤੇ ਜਾ ਰਹੇ ਹਨ ਅਤੇ ਇਨ੍ਹਾਂ ਮਿੱਲਾਂ ਵਿੱਚਕਾਰ ਤਾਲ ਮੇਲ ਰਖਣ ਅਤੇ ਇਨ੍ਹਾਂ ਦੇ ਚੰਗੇਰੇ ਪ੍ਰਬੰਧ ਲਈ ਇਕ ਸੀਨੀਅਰ ਆਈ. ਏ. ਐਸ. ਅਫ਼ਸਰ ਚੇਅਰਮੈਨ ਦੇ ਤੌਰ ਤੇ ਨਿਯੁਕਤ ਕੀਤਾ ਗਿਆ ਹੈ। ਇਹ ਪ੍ਰਤੀਤ ਹੁੰਦਾ ਹੈ ਕਿ ਕੁਝ ਕੁ ਮਿੱਲਾਂ ਦੇ ਔਖੇ ਦਿਨ ਹੁਣ ਲੰਘ ਗਏ ਹਨ ਅਤੇ ਗੰਨਾ ਪੀੜਨ ਦੇ ਚਾਲੂ ਮੌਸਮ ਦੇ ਅੰਤ ਤੇ, ਇਨ੍ਹਾਂ ਮਿੱਲਾਂ ਵਲੋਂ ਚੰਗੀ ਕਿਸਮ ਦਾ ਅਤੇ ਕਾਫ਼ੀ ਮਾਤਰਾ ਵਿਚ ਗੰਨਾ ਪੀੜੇ ਜਾਣ ਦੇ ਫਲ ਸਰੂਪ, ਇਨ੍ਹਾਂ ਮਿੱਲਾਂ ਵਿਚ ਕਾਫ਼ੀ ਸੁਧਾਰ ਹੋਣ ਦੀ ਆਸ ਹੈ।

**ਕਿਰਤ**

26 ਅਨੁਸੂਚਿਤ ਰੋਜ਼ਗਾਰਾਂ ਸਬੰਧੀ ਜਿਨ੍ਹਾਂ ਅਧੀਨ 2.10 ਲੱਖ ਉਦਯੋਗਿਕ ਮਜ਼ਦੂਰ ਆਉਂਦੇ ਹਨ, ਘੱਟ ਤੋਂ ਘੱਟ ਉਜਰਤਾਂ ਨਿਸਚਿਤ ਕੀਤੀਆਂ ਜਾ ਚੁਕੀਆਂ ਹਨ। ਸਤ ਹੋਰ ਅਨੁਸੂਚਿਤ ਰੋਜ਼ਗਾਰਾਂ ਸਬੰਧੀ ਘੱਟ ਤੋਂ ਘੱਟ ਉਜਰਤਾਂ ਨਿਸਚਿਤ ਕਰਨ ਦਾ ਮਾਮਲਾ ਸਰਕਾਰ ਦੇ ਵਿਚਾਰ ਅਧੀਨ

ਹੈ । ਨਾਈਲਨ ਤੋਂ ਛੁਟ ਮਸਨੂਈ ਰੇਸ਼ਮ ਅਤੇ ਸਟੈਪਲ ਉਦਯੋਗ ਨੂੰ ਇਸ ਵਿਚ ਆਏ ਆਰਥਕ ਮੰਦਵਾੜੇ ਕਾਰਣ ਛੇ ਮਹੀਨੇ ਦੇ ਸਮੇਂ ਲਈ ਘਟ ਤੋਂ ਘੱਟ ਉਜਰਤ ਐਕਟ ਦੇ ਨਿਫ਼ਾਜ਼ ਤੋਂ ਛੋਟ ਦਿੱਤੀ ਗਈ ਹੈ। ਸਰਕਾਰ ਮਜ਼ਦੂਰਾਂ ਦੀਆਂ ਉਜਰਤਾਂ ਵਿਚ ਗੱਲਬਾਤ ਰਾਹੀਂ, 30 ਰੁਪਏ ਮਹਾਵਾਰ ਤੋਂ 50 ਰੁਪਏ ਮਾਹਵਾਰ ਤਕ ਦਾ ਵਾਧਾ ਕਰਾਉਣ ਵਿਚ ਸਫਲ ਹੋਈ ਹੈ, (ਥਪਿੰਗ) ਜਿਸ ਨਾਲ ਚੰਗੇਰੇ ਉਦਯੋਗਕ ਸਬੰਧਾਂ ਵਿੱਚ ਵਾਧਾ ਹੋਇਆ ਹੈ । ਅਸਿਖਿਅਤ ਸ਼੍ਰੇਣੀਆਂ ਦੇ ਕਾਮਿਆਂ ਦੀਆਂ 60 ਰੁਪਏ ਤੋਂ 75 ਰੁਪਏ ਮਾਹਵਾਰ ਦੇ ਮੁਕਾਬਲੇ ਤੇ ਹੁਣ ਘੱਟ ਤੋਂ ਘੱਟ ਉਜਰਤਾਂ 90 ਰੁਪਏ ਤੋਂ 125 ਰੁਪਏ ਮਾਹਵਾਰ ਦੇ ਵਿਚਕਾਰ ਹਨ। ਪੰਜਾਬ ਪਹਿਲਾ ਰਾਜ ਹੈ, ਜਿਸ ਨੇ ਉਜਰਤਾਂ ਵਿਚ ਹੋਣ ਵਾਲੀ ਕਿਸੇ ਕਮੀ ਨੂੰ ਬੇਅਸਰ ਕਰਨ ਲਈ, ਘਟ ਤੋਂ ਘਟ ਉਜਰਤਾਂ ਨੂੰ ਜੀਵਨ ਨਿਰਬਾਹ ਕੀਮਤ ਸੂਚਕ ਅੰਕ ਨਾਲ ਜੋੜਿਆ ਹੈ। (ਥਪਿੰਗ)

ਸਰਕਾਰ ਨੇ ਪਹਿਲਾਂ ਉਸਾਰੇ ਗਏ ਉਦਯੋਗਿਕ ਮਕਾਨ/ਕੁਆਟਰਾਂ ਨੂੰ ਪਾਤਰ ਮਜ਼ਦੂਰਾਂ ਨੂੰ ਕਿਰਾਇਆ ਖਰੀਦ ਦੇ ਆਧਾਰ ਤੇ ਵੇਚਣ ਦੀ ਸਕੀਮ ਤਿਆਰ ਕੀਤੀ ਹੈ ।

ਮੌਜੂਦਾ ਕਿਰਤ ਕਾਨੂੰਨਾਂ ਉਤੇ, ਇਸ ਮਨੋਰਥ ਲਈ ਕਿ ਇਹ ਕਾਨੂੰਨ ਕਿਰਤ ਭਲਾਈ ਅਤੇ ਉਤਪਾਦਨ ਵਿਚ ਵਾਧਾ ਕਰਨ ਵਿਚ ਸਹਾਈ ਹੋਣ, ਮੁੜ ਵਿਚਾਰ ਕਰਨ ਲਈ ਇਕ ਕਮੇਟੀ ਬਣਾਈ ਗਈ ਹੈ ।

ਉਦਯੋਗਿਕ ਝਗੜਿਆਂ ਦੇ ਤੁਰਤ ਨਿਪਟਾਰੇ ਲਈ ਲੁਧਿਆਣੇ ਵਿਖੇ ਇਕ ਹੋਰ ਕਿਰਤ ਅਦਾਲਤ ਕਾਇਮ ਕੀਤੀ ਗਈ ਹੈ।

**ਸੜਕਾਂ**

ਸਾਲ 1970-71 ਦੇ ਦੌਰਾਨ ਯੋਜਨਾ ਸੜਕਾਂ ਲਈ 225 ਲੱਖ ਰੁਪਏ ਦੀ ਰਕਮ ਦਾ ਉਪਬੰਦ ਕੀਤਾ ਗਿਆ ਸੀ । ਇਸ ਰਕਮ ਨਾਲ, ਸਾਲ ਦੇ ਦੌਰਾਨ 320 ਕਿਲੋਮੀਟਰ ਪੱਕੀਆਂ ਸੜਕਾਂ ਮੁਕੰਮਲ ਹੋ ਜਾਣ ਦੀ ਆਸ ਹੈ। ਕਰੈਸ਼ ਪ੍ਰੋਗਰਾਮ ਅਧੀਨ ਦਿਹਾਤੀ ਲਿੰਕ ਸੜਕਾਂ ਬਣਾਉਣ ਲਈ ਵੀ 2.50 ਕਰੋੜ ਰੁਪਏ ਦੀ ਰਕਮ ਟਿੱਕੀ ਗਈ ਸੀ। ਵਿੱਤੀ ਸਾਲ ਦੇ ਅੰਤ ਤਕ ਇਸ ਪ੍ਰੋਗਰਾਮ ਅਧੀਨ ਲਗ ਭਗ 1,800 ਕਿਲੋ ਮੀਟਰ ਲਿੰਕ ਸੜਕਾਂ ਮੁਕੰਮਲ ਹੋ ਜਾਣ ਦੀ ਆਸ ਹੈ। (ਥਪਿੰਗ)

ਪਿੰਡਾਂ ਦੇ ਲੋਕਾਂ ਵੱਲੋਂ ਸੜਕਾਂ ਦੀ ਉਸਾਰੀ ਲਈ ਕੀਤੀ ਜਾ ਰਹੀ ਮੰਗ ਨੂੰ ਧਿਆਨ ਵਿਚ ਰਖਦੇ ਹੋਏ ਦਿਹਾਤੀ ਸੜਕਾਂ ਦੇ ਕਰੈਸ਼ ਪ੍ਰੋਗਰਾਮ ਅਧੀਨ ਸਾਲ 1970-71 ਲਈ 250 ਲੱਖ ਰੁਪਏ ਦੀ ਰਕਮ ਦਾ ਉਪਬੰਧ ਕੀਤਾ ਗਿਆ ਹੈ। ਸਾਲ 1970-71 ਲਈ ਯੋਜਨਾ ਸੜਕਾਂ ਅਧੀਨ 200 ਕਿਲੋ ਮੀਟਰ ਪੱਕੀਆਂ ਸੜਕਾਂ ਅਤੇ ਕਰੈਸ਼ ਪ੍ਰੋਗਰਾਮ ਅਧੀਨ 1,800 ਕਿਲੋ ਮੀਟਰ ਲਿੰਕ ਸੜਕਾਂ ਬਣਾਉਣ ਦਾ ਟੀਚਾ ਮਿਥਿਆ ਗਿਆ ਹੈ। (ਥਪਿੰਗ)

[ਵਿੱਤ ਮੰਤਰੀ]

ਜੀ. ਟੀ. ਰੋਡ ਉਤੇ ਬਿਆਸ ਅਤੇ ਸਤਲੁਜ ਦਰਿਆਵਾਂ ਉਤੇ ਦੋ ਉਚੇ ਪੁਲ ਅਤੇ ਜਲੰਧਰ–ਪਠਾਨਕੋਟ ਸੜਕ ਤੇ ਬਿਆਸ ਦਰਿਆ ਉਤੇ ਇਕ ਹੋਰ ਪੁਲ ਹਣੇ ਜਿਹੇ ਮੁਕੰਮਲ ਕੀਤਾ ਗਿਆ ਹੈ ਅਤੇ ਇਹ ਆਵਾਜਾਈ ਲਈ ਖੋਲ ਦਿਤੇ ਗਏ ਹਨ। ਇਨ੍ਹਾਂ ਪੁਲਾਂ ਨਾਲ ਇਨ੍ਹਾਂ ਰਾਸ਼ਟਰੀ ਅਹਿਮੀਅਤ ਦੀਆਂ ਸੜਕਾਂ ਉਤੇ ਸਿੱਧੀ ਆਵਾਜਾਈ ਹੋ ਸਕੇਗੀ।

ਸਰਕਾਰ ਨੇ, ਅੰਮ੍ਰਿਤਸਰ ਦੀਆਂ ਮਿਊਂਸਪਲ ਹਦਾਂ ਦੇ ਅੰਦਰ 27 ਲੱਖ ਰੁਪਏ ਦੀ ਅਨੁਮਾਨਤ ਲਾਗਤ ਨਾਲ, ਜੀ. ਟੀ. ਰੋਡ ਨੂੰ ਚੌੜਾ ਕਰਨ ਦੀ ਤਜਵੀਜ਼ ਦੀ ਮਨਜ਼ੂਰੀ ਦੇ ਦਿੱਤੀ ਹੈ। ਸਾਲ 1970–71 ਦੇ ਦੌਰਾਨ ਖ਼ਰਚ ਲਈ 6 ਲੱਖ ਰੁਪਏ ਦੀ ਰਕਮ ਦਾ ਉਪਬੰਧ ਕੀਤਾ ਗਿਆ ਹੈ। ਲੁਧਿਆਣਾ ਅਤੇ ਜਲੰਧਰ ਵਿਖੇ ਉਦਯੋਗਿਕ ਵਿਕਾਸ ਬਹੁਤ ਹੋਣ ਕਾਰਣ ਅਤੇ ਇਨ੍ਹਾਂ ਸ਼ਹਿਰਾਂ ਵਿਚੋਂ ਜੀ. ਟੀ. ਰੋਡ ਤੋਂ ਲੰਘਣ ਵਾਲੀ ਭਾਰੀ ਟਰੈਫਿਕ ਦੀ ਸਹੂਲਤ ਲਈ, ਇਨ੍ਹਾਂ ਦੋ ਥਾਵਾਂ ਤੇ ਜੀ. ਟੀ. ਰੋਡ ਨੂੰ ਚੌੜਾ ਕਰਨ ਲਈ ਟੋਕਨ ਵਜੋਂ 2 ਲੱਖ ਰੁਪਏ ਦੀ ਰਕਮ ਰਖੀ ਗਈ ਹੈ।

ਇਮਾਰਤਾਂ

ਇਸ ਸਾਲ ਦੇ ਦੌਰਾਨ ਟਾਂਡਾ ਅਤੇ ਮੁਕਤਸਰ ਦੇ ਗੌਰਮਿੰਟ ਕਾਲਜਾਂ ਅਤੇ ਪਟਿਆਲਾ ਦੇ ਗੌਰਮਿੰਟ ਸਰੀਰਕ ਸਿਖਿਆ ਕਾਲਜ ਦੀਆਂ ਇਮਾਰਤਾਂ ਦੀ ਉਸਾਰੀ ਮੁਕੰਮਲ ਕੀਤੀ ਗਈ। ਕਾਲਜ਼ ਆਫ਼ ਐਜੂਕੇਸ਼ਨ, ਪਟਿਆਲਾ ਦੇ ਪ੍ਰਬੰਧਕੀ ਬਲਾਕ ਦੀ ਇਮਾਰਤ ਦਾ ਕੰਮ ਸ਼ੁਰੂ ਕਰ ਦਿੱਤਾ ਗਿਆ ਹੈ।

ਸਾਲ ਦੇ ਦੌਰਾਨ ਅੰਮ੍ਰਿਤਤਰ ਦੇ ਵੀ. ਜੇ. ਹਸਪਤਾਲ ਅਤੇ ਪਟਿਆਲਾ ਤੇ ਅੰਮ੍ਰਿਤਸਰ ਦੇ ਮੈਡੀਕਲ ਕਾਲਜਾਂ ਦੀਆਂ ਇਮਾਰਤਾਂ ਦੇ ਵਿਸਤ ਰ ਅਤੇ ਪਟਿਆਲਾ ਦੇ ਆਯੁਰਵੈਦਿਕ ਕਾਲਜ ਅਤੇ ਹਸਪਤਾਲ ਦੀਆਂ ਇਮਾਰਤਾਂ ਦਾ ਕੰਮ ਮੁਕੰਮਲ ਕੀਤਾ ਗਿਆ।

ਸਾਲ ਦੇ ਦੌਰਾਨ ਰਾਜ ਵਿਚ ਪੁਲਿਸ ਅਧਿਕਾਰੀਆਂ ਲਈ ਰਿਹਾਇਸ਼ੀ ਮਕਾਨਾਂ ਦੀ ਅਤੇ ਪੁਲਸ ਟ੍ਰੇਨਿੰਗ ਕਾਲਜ, ਫਿਲੌਰ ਵਿਖੇ ਉਸਾਰੀ ਸ਼ੁਰੂ ਕੀਤੀ ਗਈ।

ਸਾਲ 1969–70 ਦੇ ਦੌਰਾਨ ਰਾਜ ਵਿਚ ਵੱਖ ਵੱਖ ਥਾਵਾਂ ਤੇ ਕਰੈਸ਼ ਪ੍ਰੋਗਰਾਮ ਅਧੀਨ ਕਣਕ ਅਤੇ ਹੋਰ ਅਨਾਜਾਂ ਨੂੰ ਸਟੋਰ ਕਰਨ ਲਈ ਗੁਦਾਮਾਂ ਦਾ ਪ੍ਰਬੰਧ ਕਰਨ ਲਈ ਗੁਦਾਮਾਂ ਦੀ ਉਸਾਰੀ ਦਾ ਕੰਮ ਮੁਕੰਮਲ ਕੀਤਾ ਗਿਆ।

ਜਿਥੋਂ ਤਕ ਸਰਕਾਰੀ ਕਰਮਚਾਰੀਆਂ ਲਈ ਰਿਹਾਇਸ਼ ਦਾ ਪ੍ਰਬੰਧ ਕਰਨ ਦਾ ਸਵਾਲ ਹੈ, ਇਸ ਵੱਲ ਘੱਟ ਧਿਆਨ ਦਿੱਤਾ ਗਿਆ ਹੈ। ਰਾਜ ਵਿਚ ਸਰਕਾਰੀ ਕਰਮਚਾਰੀਆਂ ਲਈ ਮਕਾਨਾਂ ਦੀ ਸਮੱਸਿਆ ਨੂੰ ਹੱਲ ਕਰਨ ਲਈ ਪੰਜਾਬ ਸਰਕਾਰ ਨੇ ਵੱਖ ਵੱਖ ਸ਼੍ਰੇਣੀਆਂ ਦੇ ਮਕਾਨਾਂ ਦੀ ਉਸਾਰੀ ਵਾਸਤੇ ਕਰੈਸ਼ ਮਕਾਨ—ਉਸਾਰੀ ਪ੍ਰੋਗਰਾਮ ਚਾਲੂ ਕੀਤਾ ਹੈ। ਸਾਲ 1969—70

ਦੇ ਦੌਰਾਨ ਇਸ ਸਕੀਮ ਤੇ 60 ਲੱਖ ਰੁਪਏ ਖਰਚ ਕੀਤੇ ਜਾਣ ਦੀ ਤਜਵੀਜ਼ ਸੀ ।

ਇਸ ਸਕੀਮ ਅਧੀਨ ਸੰਗਰੂਰ, ਪਟਿਆਲਾ, ਲੁਧਿਆਣਾ ਅਤੇ ਰੋਪੜ ਵਿਖੇ ਕੰਮ ਚਲ ਰਿਹਾ ਹੈ । 1970-71 ਦੇ ਦੌਰਾਨ ਰਾਜ ਵਿਚ ਜ਼ਿਲ੍ਹਿਆਂ ਸਬ-ਡਵੀਜ਼ਨਾਂ ਅਤੇ ਹੋਰਨਾਂ ਥਾਵਾਂ ਤੇ ਸਰਕਾਰੀ ਕਰਮਚਾਰੀਆਂ ਲਈ ਰਿਹਾਇਸ਼ੀ ਮਕਾਨਾਂ ਦੀ ਉਸਾਰੀ ਵਾਸਤੇ 150 ਲੱਖ ਰੁਪਏ ਦੀ ਰਕਮ ਦਾ ਉਪਬੰਧ ਕੀਤਾ ਗਿਆ ਹੈ । ਹਰੇਕ ਜ਼ਿਲੇ ਵਿਚ ਇਹ ਕੰਮ ਡਿਪਟੀ ਕਮਿਸ਼ਨਰਾਂ ਦੀ ਸਿੱਧੀ ਨਿਗਰਾਨੀ ਅਧੀਨ ਲੋਕ ਨਿਰਮਾਣ ਵਿਭਾਗ (ਭਵਨ ਤੇ ਮਾਰਗ) ਦੇ ਮੌਜੂਦਾ ਇੰਜੀਨੀਅਰੀ ਅਮਲੇ ਦੀ ਸਹਾਇਤਾ ਨਾਲ ਪੂਰਾ ਕੀਤਾ ਜਾਵੇਗਾ ।

ਬਹੁਤ ਸਾਰੀਆਂ ਹਾਲਤਾਂ ਵਿਚ ਜ਼ਿਲ੍ਹਾ ਸਦਰ ਮੁਕਾਮਾਂ ਤੇ ਸਰਕਾਰੀ ਦਫ਼ਤਰ ਖਿੰਡੀਆਂ ਪੁੰਡੀਆਂ ਥਾਵਾਂ ਤੇ ਵਾਕਿਆ ਹਨ । ਜਨਤਾ ਦੀ ਸਹੂਲਤ ਲਈ ਸਾਰੇ ਸਰਕਾਰੀ ਦਫ਼ਤਰਾਂ ਨੂੰ ਚੰਗੇ ਅਤੇ ਸਿਹਤਮੰਦ ਵਾਤਾਵਰਨ ਵਿਚ ਇਕੋ ਥਾਂ ਤੇ ਇਕੱਠਾ ਕਰਨ ਦੀ ਤਜਵੀਜ਼ ਹੈ । ਸ਼ੁਰੂ ਸ਼ੁਰੂ ਵਿਚ ਲੁਧਿਆਣਾ ਅਤੇ ਜਲੰਧਰ ਨੂੰ ਅਜਿਹੀਆਂ ਪ੍ਰਬੰਧਕੀ ਇਮਾਰਤਾਂ ਬਣਾਉਣ ਲਈ ਚੁਣਿਆ ਗਿਆ ਹੈ । ਅਨੁਮਾਨ ਹੈ ਕਿ ਲੁਧਿਆਣੇ ਵਿਖੇ ਲਗ ਭਗ 75 ਲੱਖ ਰੁਪਿਆ ਖਰਚ ਹੋਵੇਗਾ । ਜਲੰਧਰ ਕੰਪਲੈਕਸ ਲਈ ਅਨੁਮਾਨ ਤਿਆਰ ਕੀਤੇ ਜਾ ਰਹੇ ਹਨ । ਪੰਜਾਬੀ ਸਭਿਆਚਾਰ ਨੂੰ ਉੱਨਤ ਕਰਨ ਲਈ ਦੌਰੇ ਸਮੇਂ ਮੰਤਰੀਆਂ ਵਿਧਾਇਕਾਂ ਅਤੇ ਅਫ਼ਸਰਾਂ ਦੇ ਠਹਿਰਣ ਲਈ ਦਿੱਲੀ, ਬੰਬਈ ਅਤੇ ਹੋਰਨਾਂ ਥਾਵਾਂ ਤੇ ਪੰਜਾਬ ਭਵਨਾਂ ਦੀ ਉਸਾਰੀ ਲਈ 3 ਲੱਖ ਰੁਪਏ ਦਾ ਟੋਕਨ ਪ੍ਰਬੰਧ ਕੀਤਾ ਗਿਆ ਹੈ ।

ਸਿਹਤ ਵਾਲੇ ਪਾਸੇ, ਰਾਜ ਦੇ ਲੋਕਾਂ ਨੂੰ ਬੀਮਾਰੀਆਂ ਤੋਂ ਬਚਾਉਣ ਅਤੇ ਉਨ੍ਹਾਂ ਦਾ ਇਲਾਜ ਕਰਨ ਲਈ ਰਾਜ ਸਰਕਾਰ ਲਗਾਤਾਰ ਯਤਨ ਕਰਦੀ ਆ ਰਹੀ । ਪਿਛਲੇ ਸਾਲ ਵਿਚ ਜੀ-ਪ੍ਰਤੀ 6.22 ਰੁਪਏ ਦੇ ਖ਼ਰਚ ਦੇ ਮੁਕਾਬਲੇ ਤੇ ਇਸ ਸਮੇਂ ਜੀ-ਪ੍ਰਤੀ ਖ਼ਰਚ ਲਗ ਭਗ 8 ਰੁਪਏ ਹੈ ।

ਸਾਲ 1969-70 ਦੇ ਦੌਰਾਨ ਮੈਡੀਕਲ ਤੇ ਸਰਜਰੀ, ਇਸਤਰੀ ਰੋਗ ਵਿਗਿਆਨ ਅਤੇ ਅੱਖ ਨੱਕ ਅਤੇ ਗਲੇ ਦੀਆਂ ਬੀਮਾਰੀਆਂ ਸਬੰਧੀ ਵਿਸ਼ੇਸ਼ ਸੇਵਾਵਾਂ ਦਾ ਦੋ ਹੋਰ ਜ਼ਿਲ੍ਹਾ ਹਸਪਤਾਲਾਂ ਵਿਚ ਪ੍ਰਬੰਧ ਕੀਤਾ ਗਿਆ ਹੈ । ਤਿੰਨ ਤਸੀਲ ਪੱਧਰ ਦੇ ਹਸਪਤਾਲਾਂ ਨੂੰ ਅਪਗਰੇਡ ਕਰਕੇ 50 ਬਿਸਤਰਿਆਂ ਵਾਲੇ ਹਸਪਤਾਲ ਬਣਾ ਦਿੱਤਾ ਗਿਆ ਹੈ । ਲੋਕਲ ਬਾਡੀਆਂ ਦੇ ਦੋ ਹਸਪਤਾਲ ਸਰਕਾਰੀ ਕੰਟਰੋਲ ਅਧੀਨ ਲੈ ਲਏ ਗਏ ਹਨ । ਤਿੰਨ ਨਵੇਂ ਮੁਢਲੇ ਸਿਹਤ ਕੇਂਦਰ ਖੋਲੇ ਗਏ ਹਨ ਅਤੇ 20 ਹੋਰ ਆਯੁਰਵੈਦਿਕ ਡਿਸਪੈਂਸਰੀਆਂ ਕਾਇਮ ਕੀਤੀਆਂ ਜਾ ਰਹੀਆਂ ਹਨ ।

ਪਿਛਲੇ ਕੁਝ ਸਾਲਾਂ ਦੇ ਦੌਰਾਨ ਪਰਿਵਾਰ ਨਿਯੋਜਨ ਦੇ ਖੇਤਰ ਵਿਚ

[ਵਿੱਤ ਮੰਤਰੀ]

ਸ਼ਲਾਘਾ ਯੋਗ ਕੰਮ ਹੋਇਆ ਹੈ । ਪੰਜਾਬ ਰਾਜ ਨੂੰ ਦੇਸ਼ ਭਰ ਵਿੱਚ ਇਸ ਪਖੋਂ ਇਕ ਵਧੀਆ ਰਾਜ ਗਿਣਿਆ ਗਿਆ ਹੈ । ਜਨਮ ਦਰ 1964 ਵਿਚ 31.22 ਪ੍ਰਤੀ ਹਜ਼ਾਰ ਤੋਂ ਘਟ ਕੇ 1968 ਵਿਚ 27.9 ਰਹਿ ਗਿਆ ।

**ਜਲ ਸਪਲਾਈ ਅਤੇ ਗੰਦਾ ਨਾਲਾ ਸਕੀਮਾਂ**

ਸਾਲ 1969-70 ਦੇ ਦੌਰਾਨ 27 ਕਸਬਿਆਂ ਵਿਚ ਜਲ ਸਪਲਾਈ ਦਾ ਵਿਸਤਾਰ ਕਰਨ ਅਤੇ 17 ਕਸਬਿਆਂ ਵਿਚ ਗੰਦੇ ਨਾਲੇ ਬਣਾਉਣ ਅਤੇ 12 ਪਿੰਡਾਂ ਨੂੰ ਲਾਭ ਪਹੁੰਚਾਉਣ ਹਿਤ 45 ਦਿਹਾਤੀ ਜਲ ਸਪਲਾਈ ਦੀਆਂ ਸਕੀਮਾਂ ਸ਼ੁਰੂ ਕੀਤੀਆਂ ਗਈਆਂ ਹਨ । 19 ਸ਼ਹਿਰੀ ਜਲ ਸਪਲਾਈ ਸਕੀਮਾਂ 14 ਸ਼ਹਿਰੀ ਗੰਦਾ ਨਾਲਾ ਸਕੀਮਾਂ 11 ਦਿਹਾਤੀ ਜਲ ਸਪਲਾਈ ਸਕੀਮਾਂ ਦੇ 1969—70 ਦੇ ਅੰਤ ਤੱਕ ਮੁਕੰਮਲ ਹੋ ਜਾਣ ਦੀ ਸੰਭਾਵਨਾ ਹੈ ।

ਸਾਲ 1968—69 ਵਿਚ ਮੰਡੀ ਦਾਖਾ ਮੁਲਾਂਪੁਰ, ਪਾਤੜਾਂ, ਸੰਗਰੂਰ ਅਤੇ ਪਟਿਆਲਾ ਵਿਖੇ 11.16 ਲੱਖ ਰੁਪਏ ਦੀ ਲਾਗਤ ਦੇ ਲੋਕ ਸਿਹਤ ਕਾਰਜ ਹੱਥ ਵਿਚ ਲਏ ਗਏ ਅਤੇ ਇਨ੍ਹਾਂ ਦੇ ਇਸ ਸਾਲ ਦੇ ਅੰਤ ਤਕ ਮੁਕੰਮਲ ਹੋ ਜਾਣ ਦੀ ਸੰਭਾਵਨਾ ਹੈ ।

1970—71 ਲਈ 145 ਲੱਖ ਰੁਪਏ ਦੀ ਸਾਲਾਨਾ ਯੋਜਨਾ ਮਨਜ਼ੂਰ ਕੀਤੀ ਗਈ ਹੈ । ਇਸ ਸਕੀਮ ਅਧੀਨ, 210 ਪਿੰਡਾਂ ਵਿਚ ਦਿਹਾਤੀ ਜਲ ਸਪਲਾਈ, 4 ਕਸਬਿਆਂ ਵਿਚ ਗੰਦੇ ਨਾਲਿਆਂ ਅਤੇ 6 ਵੱਡੇ ਕਸਬਿਆਂ ਵਿਚ ਜਲ ਸਪਲਾਈ ਦਾ ਪ੍ਰਬੰਧ ਕੀਤਾ ਗਿਆ ਹੈ । ਬਠਿੰਡਾ ਅਤੇ ਸੰਗਰੂਰ ਦੇ ਥੁੜ ਵਾਲੇ ਜ਼ਿਲ੍ਹਿਆਂ ਵਿਚ ਪੀਣ ਵਾਲੇ ਪਾਣੀ ਦੀ ਸਪਲਾਈ ਸਬੰਧੀ ਵੀ ਸਕੀਮਾਂ ਬਣਾਈਆਂ ਗਈਆਂ ਹਨ ।

**ਕੰਡੀ ਅਤੇ ਹੋਰ ਨੀਮ ਪਹਾੜੀ ਇਲਾਕਿਆਂ ਦਾ ਵਿਕਾਸ**

ਅਨੁਮਾਨ ਲਾਇਆ ਗਿਆ ਹੈ ਕਿ ਹੁਸ਼ਿਆਰਪੁਰ, ਰੋਪੜ ਅਤੇ ਗੁਰਦਾਸਪੁਰ ਦੇ ਜ਼ਿਲ੍ਹਿਆਂ ਦੇ ਨੀਮਪਹਾੜੀ ਇਲਾਕਿਆਂ ਦੇ 127 ਪਿੰਡਾਂ ਵਿਚ ਪੀਣ ਵਾਲੇ ਪਾਣੀ ਦੀ ਸਪਲਾਈ ਦੀਆਂ ਸਹੂਲਤਾਂ ਤਸਲੀਬਖਸ਼ ਨਹੀਂ ਹਨ ਅਤੇ ਇਨ੍ਹਾਂ ਪਿੰਡਾਂ ਦੇ ਲੋਕਾਂ ਨੂੰ ਪੀਣ ਵਾਲਾ ਪਾਣੀ ਹਾਸਲ ਕਰਨ ਲਈ ਬਹੁਤ ਪੈਂਡਾ ਮਾਰਨਾ ਪੈਂਦਾ ਹੈ । ਇਨ੍ਹਾਂ ਨੀਮ ਪਹਾੜੀ ਇਲਾਕਿਆਂ ਦੇ 89 ਪਿੰਡਾਂ ਦੀਆਂ ਲੋੜਾਂ ਪੂਰੀਆਂ ਕਰਨ ਲਈ 8 ਦਿਹਾਤੀ ਜਲ ਸਪਲਾਈ ਸਕੀਮਾਂ ਪਹਿਲਾਂ ਹੀ ਸ਼ੁਰੂ ਕੀਤੀਆਂ ਜਾ ਚੁਕੀਆਂ ਹਨ । ਸਰਕਾਰ ਨੇ ਲਾਭ ਪਾਤਰਾਂ ਦਾ $12\frac{1}{2}\%$ ਹਿੱਸਾ ਪੂਰਾ ਕਰਨ ਲਈ ਅਜਿਹੀਆਂ ਪੰਚਾਇਤਾਂ ਨੂੰ ਵਿਆਜ ਰਹਿਤ ਕਰਜ਼ੇ ਦੇਣ ਦਾ ਫੈਸਲਾ ਕੀਤਾ ਹੈ, ਜਿਨ੍ਹਾਂ ਬਾਰੇ ਡਿਪਟੀ ਕਮਿਸ਼ਨਰ ਇਹ ਸਰਟੀਫੀਕੇਟ ਦੇਣ ਕਿ ਉਹ ਯੱਕਮੁਸ਼ਤ ਇਹ ਸਾਰਾ ਖ਼ਰਚ ਬਰਦਾਸ਼ਤ ਕਰਨ ਦੇ ਸਮਰੱਥ ਨਹੀਂ ਹਨ ।

ਇਨ੍ਹਾਂ ਪਛੜੇ ਹੋਏ ਇਲਾਕਿਆਂ ਦੇ ਵਿਕਾਸ ਲਈ ਡੂੰਘੇ ਟਿਊਬਵੈਲ, ਉਠਾਵੀਂ ਅਤੇ ਫਲੋ ਸਿੰਜਾਈ ਦੀਆਂ ਸਕੀਮਾਂ ਵੀ ਚਾਲੂ ਕੀਤੀਆਂ ਗਈਆਂ

ਹਨ। ਜ਼ਿਲ੍ਹਾ ਹੁਸ਼ਿਆਰਪੁਰ ਦੇ ਮਾਹਲਪੁਰ ਵਿਚ 92 ਡੂੰਘੇ ਟਿਊਬਵੈਲ ਲਾਉਣ ਲਈ ਸਰਕਾਰ ਨੇ 52.75 ਲੱਖ ਰੁਪਏ ਦੇ ਅਨੁਮਾਨਤ ਖਰਚ ਦਾ ਇਕ ਪ੍ਰਾਜੈਕਟ ਮਨਜ਼ੂਰ ਕੀਤਾ ਹੈ ਅਤੇ ਇਸ ਕੰਮ ਨੂੰ ਸ਼ੁਰੂ ਕਰ ਦਿੱਤਾ ਗਿਆ ਹੈ। ਜ਼ਿਲ੍ਹਾ ਹੁਸ਼ਿਆਰਪੁਰ ਦੇ ਬਜਵਾੜਾ ਬਲਾਕ ਵਿਚ 50 ਡੂੰਘੇ ਟਿਊਬਵੈਲ ਲਾਉਣ ਲਈ 30.35 ਲੱਖ ਰੁਪਏ ਦੀ ਲਾਗਤ ਦਾ ਇਕ ਹੋਰ ਪ੍ਰਾਜੈਕਟ ਵੀ ਸ਼ੁਰੂ ਕਰ ਦਿੱਤਾ ਜਾਵੇਗਾ। ਪਹਿਲੀਆਂ ਤਿੰਨ ਯੋਜਨਾਵਾਂ ਦੇ ਸਮੇਂ ਵਿਚ ਇਨ੍ਹਾਂ ਪਛੜੇ ਇਲਾਕਿਆਂ ਦੀਆਂ ਜਲ ਸਪਲਾਈ ਸਕੀਮਾਂ ਦੀ ਲਾਗਤ ਦਾ 75 ਫ਼ੀਸਦੀ ਭਾਗ ਗ੍ਰਾਂਟ ਦੇ ਤੌਰ ਤੇ ਕਲੇਮ ਕੀਤਾ ਜਾ ਸਕਦਾ ਸੀ। ਇਸ ਭਾਰੀ ਉਤਸ਼ਾਹ ਦੇ ਬਾਵਜੂਦ ਇਨ੍ਹਾਂ ਪਛੜੇ ਇਲਾਕਿਆਂ ਦੇ ਗਰੀਬ ਲੋਕਾਂ ਦੀ ਹਾਲਤ ਸੁਧਾਰਣ ਲਈ ਕੋਈ ਯਤਨ ਨਹੀਂ ਕੀਤੇ ਗਏ। ਲਾਭ ਪਾਤਰਾਂ ਦਾ ਹਿੱਸਾ ਪੰਚਾਇਤਾਂ ਰਾਹੀਂ ਕਰਜ਼ੇ ਦੇ ਰੂਪ ਵਿਚ ਦੇਣ ਦੀ ਇਹ ਨਵੀਂ ਨੀਤੀ ਚੌਥੀ ਪੰਜ ਸਾਲਾ ਯੋਜਨਾ ਦੇ ਅੰਤ ਤਕ ਜਾਰੀ ਰਹੇਗੀ ਜਦੋਂ ਕਿ ਇਹ ਆਸ ਕੀਤੀ ਜਾਂਦੀ ਹੈ ਕਿ ਇਨ੍ਹਾ ਸਾਰੇ ਪਿੰਡਾਂ ਵਿਚ ਪੀਣ ਵਾਲੇ ਪਾਣੀ ਦਾ ਪ੍ਰਬੰਧ ਹੋ ਜਾਵੇਗਾ।

ਜ਼ਿਲ੍ਹਾ ਹੁਸ਼ਿਆਰਪੁਰ ਦੇ ਕਾਂਡੀ ਇਲਾਕਿਆਂ ਦੇ ਚੋਆਂ ਕਾਰਣ ਬਹੁਤ ਸਾਰਾ ਰਕਬਾ ਪਾਣੀ ਦੀ ਮਾਰ ਹੇਠ ਆ ਜਾਂਦਾ ਹੈ ਜਿਸ ਸਿਟੇ ਵਜੋਂ ਇਹ ਰਕਬਾ ਖੋਰ ਅਤੇ ਕਾਫ਼ੀ ਗਾਦ ਜਮ੍ਹਾਂ ਹੋ ਜਾਣ ਕਾਰਣ ਕਾਸ਼ਤ ਦੇ ਅਯੋਗ ਬਣ ਜਾਂਦਾ ਹੈ। ਇਨ੍ਹਾਂ ਚੋਆਂ ਨੂੰ ਨਹਿਰਾਂ ਦਾ ਰੂਪ ਦੇਣ ਲਈ ਦਸੰਬਰ, 1969 ਤਕ 212 ਲੱਖ ਰਪਏ ਖ਼ਰਚ ਕੀਤੇ ਜਾ ਚੁਕੇ ਸਨ। ਇਸ ਇਲਾਕੇ ਵਿਚ ਵਾਟਰ ਸ਼ੈਡਾਂ ਵਿਚ ਭੌਂ ਸੁਰਖਿਆ ਦੇ ਕੰਮ ਤੇ 5.37 ਲੱਖ ਰੁਪਏ ਦੀ ਰਕਮ ਖ਼ਰਚ ਕੀਤੀ ਗਈ ਹੈ ਅਤੇ ਇਸ ਇਲਾਕੇ ਵਿਚ ਦਰਖ਼ਤ ਲਾਉਣ ਲਈ 4.65 ਲੱਖ ਰੁਪਏ ਖ਼ਰਚ ਕੀਤੇ ਗਏ ਹਨ। ਸਾਲ 1970-71 ਦੇ ਦੌਰਾਨ ਵਾਟਰ-ਸ਼ੈਡਾਂ ਨੂੰ ਸੁਧਾਰਨ ਲਈ 3.17 ਲੱਖ ਰੁਪਏ ਅਤੇ ਦਰਖ਼ਤ ਲਾਉਣ ਲਈ 4.5 ਲੱਖ ਰੁਪਏ ਦੀ ਰਕਮ ਖ਼ਰਚ ਕਰਨ ਦੀ ਤਜਵੀਜ਼ ਹੈ।

ਨੀਮ ਪਹਾੜੀ ਇਲਾਕਿਆਂ ਵਾਲੇ ਹੁਸ਼ਿਆਰਪੁਰ, ਗੁਰਦਾਸਪੁਰ ਅਤੇ ਰੋਪੜ ਦੇ ਤਿੰਨ ਜ਼ਿਲ੍ਹਿਆਂ ਵਿਚ ਡਾਕਟਰੀ ਸਹੂਲਤਾਂ ਵਾਸਤੇ ਸਾਲ 1970-71 ਦੇ ਦੌਰਾਨ 26.17 ਲੱਖ ਰੁਪਏ ਦੀ ਰਕਮ ਰਖੀ ਗਈ ਹੈ, ਜਦੋਂ ਕਿ ਸਾਲ 1969-70 ਲਈ ਸਿਹਤ ਅਤੇ ਸਫ਼ਾਈ ਕਾਰਜਾਂ ਵਾਸਤੇ 10.56 ਲੱਖ ਰੁਪਏ ਰੱਖੇ ਗਏ ਸਨ।

ਸਿਖਿਆ

ਮੁੱਢਲੇ ਸਕੂਲਾਂ ਵਿਚ 6—11 ਸਾਲ ਦੀ ਉਮਰ ਵਾਲੇ ਗਰੁਪ ਦੇ ਬੱਚਿਆਂ ਦਾ ਦਾਖ਼ਲਾ ਇਸ ਰਾਜ ਵਿਚ ਦੂਜੇ ਰਾਜਾਂ ਨਾਲੋਂ ਘੱਟ ਹੀ ਰਿਹਾ। ਰਾਜ ਨੇ 80 ਫ਼ੀ ਸਦੀ ਬੱਚਿਆਂ ਦੇ ਦਾਖ਼ਲੇ ਦਾ ਟੀਚਾ ਮਿਥਿਆ, ਪਰ ਮਗਰੋਂ ਭਾਰਤ ਸ਼ੰਵਿਧਾਨ ਦੇ ਹਦਾਇਤੀ ਸਿਧਾਤਾਂ ਨੂੰ ਮੁੱਖ ਰਖਦੇ ਹੋਏ

[ਵਿੱਤ ਮੰਤਰੀ]

ਇਹ ਟੀਚਾ ਵਧਾ ਕੇ 85 ਫ਼ੀ ਸਦੀ ਕਰ ਦਿੱਤਾ ਗਿਆ। ਦਾਖ਼ਲੇ ਸਬੰਧੀ ਮਿਥੇ ਟੀਚੇ ਦੀ ਪ੍ਰਾਪਤੀ ਨੂੰ ਯਕੀਨੀ ਬਣਾਉਣ ਅਤੇ ਪਛੜੇ ਤੇ ਅਪਹੁੰਚ ਇਲਾਕਿਆਂ ਵਿਚ ਸਕੂਲ ਖੋਲ੍ਹਣ ਵਾਸਤੇ ਸਰਕਾਰ ਯਤਨ ਕਰ ਰਹੀ ਹੈ।

1969-70 ਦੇ 28,10 ਲੱਖ ਰੁਪਏ ਦੇ ਮੁਕਾਬਲੇ ਤੇ 1970-71 ਵਿਚ 30.79 ਲੱਖ ਰੁਪਏ ਦੀ ਰਕਮ ਦਾ ਉਪਬੰਧ ਕੀਤਾ ਗਿਆ ਹੈ। 14.82 ਲੱਖ ਬੱਚਿਆਂ ਨੂੰ ਜੋ ਆਬਾਦੀ ਦਾ 71.1 ਫੀ ਸਦੀ ਬਣਦੇ ਹਨ, ਦਾਖ਼ਲ ਕਰਨ ਦਾ ਟੀਚਾ ਹੈ। ਪੱਟੀ ਵਿਖੇ ਗੌਰਮਿੰਟ ਡਿਗਰੀ ਕਾਲਜ ਖੋਲ੍ਹਿਆ ਗਿਆ ਹੈ ਅਤੇ ਖ਼ਾਲਸਾ ਕਾਲਜ ਕਰਮਸਰ (ਰਾੜਾ ਸਾਹਿਬ) ਨੂੰ ਰਾਜ ਸਰਕਾਰ ਨੇ ਆਪਣੇ ਕੰਟਰੋਲ ਵਿਚ ਲੈ ਲਿਆ ਹੈ. ਜਿਸ ਨਾਲ ਰਾਜ ਵਿਚ ਸਰਕਾਰੀ ਕਾਲਜਾਂ ਦੀ ਕੁਲ ਗਿਣਤੀ 25 ਹੋ ਗਈ ਹੈ, ਜਿਨ੍ਹਾਂ ਵਿਚ ਤਿੰਨ ਟਰੇਨਿੰਗ ਕਾਲਜ ਵੀ ਸ਼ਾਮਲ ਹਨ।

ਰਾਜ ਵਿਚ ਸਕੂਲਾਂ ਅਤੇ ਕਾਲਜਾਂ ਵਿਚ ਪੜ੍ਹ ਰਹੇ ਅਨੁਸੂਚਿਤ ਜਾਤੀਆਂ ਅਤੇ ਪਛੜੀਆਂ ਸ਼੍ਰੇਣੀਆਂ ਦੇ ਬੱਚਿਆਂ ਨੂੰ ਵਿਦਿਅਕ ਰਿਆਇਤਾਂ ਦੇਣ ਲਈ 78 ਲੱਖ ਰੁਪਏ ਦੀ ਰਕਮ ਦਾ ਉਪਬੰਧ ਕੀਤਾ ਗਿਆ ਹੈ।

ਸਰਕਾਰੀ ਸਹਾਇਤਾ ਪ੍ਰਾਪਤ ਪ੍ਰਾਈਵੇਟ ਸਕੂਲਾਂ ਵਿਚ ਕੰਮ ਕਰ ਰਹੇ ਅਧਿਆਪਕਾਂ ਦੀਆਂ ਸੇਵਾਵਾਂ ਨੂੰ ਸੁਰੱਖਿਅਤ ਕਰਨ ਲਈ ਪਹਿਲਾਂ ਹੀ ਕਾਨੂੰਨ ਬਣਾ ਦਿੱਤਾ ਗਿਆ ਹੈ। ਇਸ ਉਪਰੰਤ ਅਜਿਹੇ ਅਧਿਆਪਕਾਂ ਨੂੰ ਸੇਵਾ ਤੋਂ ਬਰਖਾਸਤ ਕਰਨ ਜਾਂ ਹਟਾਉਣ ਤੋਂ ਪਹਿਲਾਂ ਡਿਪਟੀ ਕਮਿਸ਼ਨਰ/ਕਮਿਸ਼ਨਰ ਦੀ ਅਗੇਤੀ ਪਰਵਾਨਗੀ ਲੈਣੀ ਜ਼ਰੂਰੀ ਹੋਵੇਗੀ। ਪ੍ਰਾਈਵੇਟ ਸਕੂਲਾਂ ਦੇ ਅਧਿਆਪਕਾਂ ਦੀ ਤਨਖ਼ਾਹ ਅਤੇ ਮਹਿੰਗਾਈ ਭੱਤੇ ਦੇ ਦਰ ਸਰਕਾਰੀ ਸਕੂਲਾਂ ਦੇ ਅਧਿਆਪਕਾਂ ਦੇ ਬਰਾਬਰ ਕਰ ਦਿੱਤੇ ਗਏ ਹਨ। ਸਰਕਾਰੀ ਕੰਟਰੋਲ ਅਧੀਨ ਲਏ ਸਕੂਲਾਂ ਦੇ ਅਧਿਆਪਕਾਂ ਨੂੰ ਜਿਹੜੇ 8 ਜਨਵਰੀ, 1968 ਨੂੰ ਜਾਂ ਇਸ ਤੋਂ ਪਿਛੋਂ ਰੀਟਾਇਰ ਹੋ ਗਏ ਸਨ, ਮਿਲਣ ਵਾਲੇ ਪੈਨਸ਼ਨਰੀ ਲਾਭ, ਹੁਣ ਪਹਿਲੀ ਨਵੰਬਰ, 1966 ਨੂੰ ਜਾਂ ਇਸ ਤੋਂ ਪਿਛੋਂ ਰੀਟਾਇਰ ਹੋਏ ਅਧਿਆਪਕਾਂ ਨੂੰ ਵੀ ਦੇ ਦਿਤੇ ਗਏ ਹਨ। ਇਸੇ ਤਰ੍ਹਾਂ ਪ੍ਰਾਈਵੇਟ ਕਾਲਜਾਂ ਦੇ ਅਧਿਆਪਕਾਂ ਦੇ ਤਨਖ਼ਾਹ ਸਕੇਲ ਕੋਠਾਰੀ ਕਮਿਸ਼ਨ ਦੀਆਂ ਸਿਫਾਰਸ਼ਾਂ ਅਨੁਸਾਰ ਵਧਾ ਦਿੱਤੇ ਗਏ ਹਨ। ਇਹ ਵਾਧੂ ਖ਼ਰਚ ਰਾਜ ਸਰਕਾਰ ਅਤੇ ਭਾਰਤ ਸਰਕਾਰ ਦੁਆਰਾ ਕ੍ਰਮਵਾਰ 20 ਫ਼ੀ ਸਦੀ ਅਤੇ 80 ਫ਼ੀ ਸਦੀ ਦੀ ਦਰ ਨਾਲ ਕੀਤਾ ਜਾਵੇਗਾ। ਐਪਰ ਰਾਜ ਸਰਕਾਰ ਨੇ ਮਹਿੰਗਾਈ ਤਨਖ਼ਾਹ ਸਬੰਧੀ ਸਮੁਚੀ ਜ਼ਿਮੇਵਾਰੀ ਲੈਣੀ ਪਰਵਾਨ ਕਰ ਲਈ ਹੈ। ਇਸ ਸਕੀਮ ਨਾਲ ਰਾਜ ਵਿਚਲੇ 59 ਪ੍ਰਾਈਵੇਟ ਕਾਲਜਾਂ ਨੂੰ ਲਾਭ ਪੁਜੇਗਾ ਅਤੇ ਸਾਲ 1969-70 ਦੇ ਬੱਜਟ ਵਿਚ ਇਸ ਮੰਤਵ ਲਈ 30 ਲੱਖ ਰੁਪਏ ਦਾ ਉਪਬੰਧ ਕੀਤਾ ਗਿਆ ਹੈ।

ਰਾਜ ਵਿਚ ਸਕੂਲ ਸਿਖਿਆ ਨੂੰ ਨਿਪੁੰਣ ਬਣਾਉਣ ਲਈ ਇਕ ਸਕੂਲ ਸਿਖਿਆ ਬੋਰਡ ਸਥਾਪਤ ਕੀਤਾ ਗਿਆ ਹੈ ਜਿਸ ਦੇ ਅਧੀਕਾਰ ਖੇਤਰ ਅਧੀਨ ਪਹਿਲੀ ਸ਼੍ਰੇਣੀ ਤੋਂ 11ਵੀਂ ਸ਼੍ਰੇਣੀ ਤਕ ਦੀ ਸਕੂਲ ਸਿਖਿਆ ਹੋਵੇਗੀ ।

**ਟਰਾਂਸਪੋਰਟ**

ਦਸ ਸਾਲਾ ਇਕਰਾਰਨਾਮਾਂ, ਜਿਸ ਨੂੰ 50: 50 ਦੀ ਸਕੀਮ ਕਿਹਾ ਜਾਂਦਾ ਹੈ ਜੂਨ 1969 ਵਿਚ ਸਮਾਪਤ ਹੋ ਗਿਆ ਅਤੇ ਮੁਸਾਫ਼ਰ ਟਰਾਂਸਪੋਰਟ ਦੇ ਰਾਸ਼ਟਰੀਕਰਣ ਦੀ ਅਗਾਂਹ ਵਧੂ ਸਰਕਾਰੀ ਨੀਤੀ ਨੂੰ ਮੁੱਖ ਰਖਦੇ ਹੋਏ 60: 40 ਦੀ ਨਵੀਂ ਸਕੀਮ ਨੂੰ ਚਾਲੂ ਕੀਤਾ ਗਿਆ । ਇਸ ਅਨੁਸਾਰ ਕੁਲ ਮੀਲਾਂ ਦੇ 60 ਫੀ ਸਦੀ ਰੂਟਾਂ ਤੇ ਸਰਕਾਰ ਆਪਣੀਆਂ ਗੱਡੀਆਂ ਚਲਾਏਗੀ । ਇਸ ਅਨੁਸਾਰ ਪ੍ਰਾਈਵੇਟ ਉਪਰੇਟਰਾਂ ਤੋਂ ਲਗ ਭਗ 15,000 ਤੋਂ 16,000 ਮੀਲ ਰੋਜ਼ਾਨਾਂ ਬਸਾਂ ਚਲਾਉਣ ਦਾ ਕੰਮ ਲੈ ਲਿਆ ਜਾਵੇਗਾ । ਸਾਲ 1969-70 ਦੇ ਅੰਤ ਤਕ ਸਰਕਾਰੀ ਟਰਾਂਸਪੋਰਟ ਵਿਚ ਗੱਡੀਆਂ ਦੀ ਗਿਣਤੀ ਵਧ ਕੇ 1,025 ਹੋ ਜਾਣ ਦੀ ਸੰਭਾਵਨਾ ਹੈ, ਜੋ ਰੋਜ਼ਾਨਾ 1.20 ਲੱਖ ਮੀਲ ਸਫ਼ਰ ਤੈਅ ਕਰਨਗੀਆਂ ਅਤੇ ਰੋਜ਼ਾਨਾ 2.5 ਲੱਖ ਮੁਸਾਫਰਾਂ ਦੀਆਂ ਲੋੜਾਂ ਪੂਰੀਆਂ ਕਰਨਗੀਆਂ । ਪੰਜਾਬ ਰੋਡਵੇਜ ਦੇ ਕੰਮ ਨੂੰ ਹੋਰ ਚੰਗੇਰਾ ਬਣਾਉਣ ਲਈ ਮੁੱਖ ਮੰਤਰੀ ਜੀ ਦੀ ਪ੍ਰਧਾਨਗੀ ਅਧੀਨ ਉੱਚ ਅਧਿਕਾਰ ਪ੍ਰਾਪਤ ਰਾਜ ਟਰਾਂਸਪੋਰਟ ਬੋਰਡ ਬਣਾਇਆ ਗਿਆ ਹੈ ।

ਸਰਕਾਰ ਮੁਸਾਫਰਾਂ ਨੂੰ ਸਹੂਲਤਾਂ ਮੁਹੱਈਆ ਕਰਨ ਦੀ ਲੋੜ ਸਬੰਧੀ ਪੂਰੀ ਤਰ੍ਹਾਂ ਸੁਚੇਤ ਹੈ । ਰਾਹ ਵਿਚਾਲੇ ਸਟੇਸ਼ਨਾਂ ਤੇ ਬਸ ਕਿਊ ਸ਼ੈਲਟਰ ਤੇਜੀ ਨਾਲ ਉਸਾਰੇ ਜਾ ਰਹੇ ਹਨ । ਆਧੁਨਿਕ ਸਹੂਲਤਾਂ ਵਾਲੇ ਵੱਡੇ ਸਟੈਂਡ ਲੁਧਿਆਣੇ ਅਤੇ ਜਲੰਧਰ ਵਿਖੇ ਉਸਾਰਨ ਦੀ ਤਜਵੀਜ ਹੈ ।

**ਅਨੁਸੂਚਿਤ ਜਾਤੀਆਂ ਅਤੇ ਪਛੜੀਆਂ ਸ਼੍ਰੇਣੀਆਂ, ਦੀ ਭਲਾਈ**

ਅਨੁਸੂਚਿਤ ਜਾਤੀਆਂ ਅਤੇ ਪਛੜੀਆਂ ਸ਼੍ਰੇਣੀਆਂ ਲਈ ਰਿਜ਼ਰਵੇਸ਼ਨ ਦਾ ਸਮਾਂ ਦਸ ਸਾਲਾਂ ਲਈ ਹੋਰ ਵਧਾ ਦਿੱਤਾ ਗਿਆ ਹੈ । ਸਰਕਾਰ ਅਨੁਸੂਚਿਤ ਜਾਤੀਆਂ ਅਤੇ ਅਨੁਸੂਚਿਤ ਕਬੀਲਿਆਂ ਲਈ ਸਰਕਾਰੀ ਨੌਕਰੀਆਂ ਵਿਚ ਨਿਸਚਿਤ ਰਿਜ਼ਰਵੇਸ਼ਨ ਨੂੰ ਅਮਲੀ ਰੂਪ ਦੇਣ ਲਈ ਜ਼ੋਰਦਾਰ ਯਤਨ ਕਰ ਰਹੀ ਹੈ । ਵਜ਼ੀਫਿਆਂ ਅਤੇ ਹੋਰ ਵਿਦਿਅਕ ਸਹੂਲਤਾਂ ਲਈ ਸਾਲ 1969-70 ਵਿਚ 56 ਲੱਖ ਰੁਪਏ ਦੀ ਰਕਮ ਨਾਨ-ਪਲਾਨ ਵਾਲੇ ਪਾਸੇ ਅਤੇ 16.67 ਲੱਖ ਰੁਪਏ ਦੀ ਰਕਮ ਪਲਾਨ ਵਾਲੇ ਪਾਸੇ ਰਖੀ ਗਈ ਸੀ । ਨਾਨ-ਪਲਾਨ ਦੇ 56 ਲੱਖ ਰੁਪਏ ਤੋਂ ਇਲਾਵਾ 1970-71 ਦੇ ਦੌਰਾਨ ਪਲਾਨ ਦੀ ਰਕਮ ਵਧਾ ਕੇ 20 ਲੱਖ ਰੁਪਏ ਕਰ ਦਿੱਤੀ ਗਈ ਹੈ ।

ਹਰੀਜਨਾਂ ਲਈ ਧਰਮਸ਼ਾਲਾਵਾਂ ਅਤੇ ਚੌਪਾਲਾਂ ਬਣਾਉਣ ਲਈ

[ਵਿੱਤ ਮੰਤਰੀ]

1969-70 ਦੇ ਦੌਰਾਨ 25 ਲੱਖ ਰੁਪਏ ਰਖੇ ਗਏ ਸਨ ਅਤੇ 1970-71 ਲਈ ਵੀ ਉਤਨੀ ਹੀ ਰਕਮ ਦਾ ਉਪਬੰਧ ਕੀਤਾ ਗਿਆ ਹੈ। (ਥੰਪਿੰਗ)

ਅਨੁਸੂਚਿਤ ਜਾਤੀਆਂ, ਅਨੁਸੂਚਿਤ ਕਬੀਲਿਆਂ ਅਤੇ ਘੱਟ ਆਮਦਨ ਵਾਲੇ ਗਰੁਪ ਦੇ ਵਿਦਿਆਰਥੀਆਂ ਨੂੰ ਮੈਟ੍ਰਿਕ ਉਪਰੰਤ ਵਜੀਫੇ ਦੇਣ ਦੀ ਕੇਂਦਰ ਦੁਆਰਾ ਚਲਾਈ ਗਈ ਸਕੀਮ ਨੂੰ ਲਾਗੂ ਕਰਨ ਲਈ ਚਾਲੂ ਸਾਲ ਦੇ ਬਜਟ ਵਿਚ 21.37 ਲੱਖ ਰੁਪਏ ਦੀ ਰਕਮ ਦਾ ਉਪਬੰਧ ਕੀਤਾ ਗਿਆ ਸੀ। ਭਾਰਤ ਸਰਕਾਰ ਦੁਆਰਾ ਦਿੱਤੇ ਗਏ ਵਚਨ ਅਨੁਸਾਰ, 11.13 ਲੱਖ ਰੁਪਏ ਦੀ ਪ੍ਰਤਿ ਪੂਰਤੀ ਉਸ ਨੇ ਕਰਨੀ ਸੀ। ਐਪਰ, ਭਾਰਤ ਸਰਕਾਰ ਨੇ ਅਚਾਨਕ ਅਤੇ ਇਕਤਰਫਾ ਇਹ ਫੈਸਲਾ ਕੀਤਾ ਕਿ 1969-70 ਤੋਂ ਬਾਦ ਇਹ ਖਰਚਾ ਰਾਜ ਸਰਕਾਰ ਕਰੇਗੀ। ਇਨ੍ਹਾਂ ਵਜੀਫਿਆਂ ਦਾ ਖ਼ਰਚ ਜਿਹੜਾ ਹੁਣ ਸਮੁਚੇ ਤੌਰ ਤੇ ਪੰਜਾਬ ਸਰਕਾਰ ਹੀ ਬਰਦਾਸ਼ਤ ਕਰੇਗੀ, ਸਾਲ 1969-70 ਦੇ ਦੌਰਾਨ 23 ਲੱਖ ਰੁਪਏ ਸੀ। ਭਾਰਤ ਸਰਕਾਰ ਦੇ ਅਜਿਹੇ ਫ਼ੈਸਲਿਆਂ ਨਾਲ ਰਾਜ ਸਰਕਾਰ ਦੀ ਪੋਜ਼ੀਸ਼ਨ ਬੜੀ ਖ਼ਰਾਬ ਹੋ ਜਾਂਦੀ ਹੈ। ਪੰਜਾਬ ਸਰਕਾਰ ਇਸ ਮਾਮਲੇ ਬਾਰੇ ਭਾਰਤ ਸਰਕਾਰ ਨਾਲ ਗੱਲ ਬਾਤ ਕਰਨ ਦੀ ਤਜਵੀਜ ਰਖਦੀ ਹੈ।

ਮਕਾਨ ਉਸਾਰੀ

ਰਾਜ ਵਿਚ ਮਕਾਨ ਉਸਾਰੀ ਦੀ ਬੜੀ ਭਾਰੀ ਸਮੱਸਿਆ ਹੈ ਅਤੇ ਇਸ ਨੂੰ ਰਿਹਾਇਸ਼ੀ ਮਿਲਖਾਂ ਬਣਾਉਣ ਅਤੇ ਮਕਾਨ ਉਸਾਰੀ ਬੋਰਡ ਕਾਇਮ ਕਰਨ ਨਾਲ ਹੱਲ ਕੀਤਾ ਜਾ ਰਿਹਾ ਹੈ। ਢੰਡਾਰੀ ਕਲਾਂ (ਲੁਧਿਆਣ ਦੇ ਨੇੜੇ), ਪਟਿਆਲਾ (ਪੰਜਾਬੀ ਯੂਨੀਵਰਸਿਟੀ ਦੇ ਸਾਹਮਣੇ), ਰਾਜਪੁਰਾ (ਜ਼ਿਲ੍ਹਾ ਪਟਿਆਲਾ) ਅਤੇ ਮੋਹਾਲੀ ਵਿਖੇ (ਚੰਡੀਗੜ੍ਹ ਦੇ ਨੇੜੇ) ਸ਼ਹਿਰੀ ਰਿਹਾਇਸ਼ੀ ਮਿਲਖਾਂ ਬਣਾਈਆਂ ਜਾ ਰਹੀਆਂ ਹਨ। ਅਜਿਹੀਆਂ ਮਿਲਖਾਂ ਬਣਾਉਣ ਲਈ ਅਗਲੇ ਸਾਲ ਦੇ ਦੌਰਾਨ 11 ਨਵੀਆਂ ਥਾਵਾਂ ਪ੍ਰਾਪਤ ਕੀਤੀਆਂ ਜਾਣਗੀਆਂ। ਆਸ ਹੈ ਕਿ ਸਾਲ 1970-71 ਵਿਚ ਰਾਜ ਮਕਾਨ ਉਸਾਰੀ ਬੋਰਡ ਬਣਾ ਦਿੱਤਾ ਜਾਵੇਗਾ।

**ਇਤਿਹਾਸਿਕ ਸਥਾਨਾਂ ਦਾ ਵਿਕਾਸ**

ਬਹੁਤ ਸਾਰੇ ਬਦੇਸ਼ੀ ਪਤਵੰਤੇ ਵਿਅਕਤੀ, ਯਾਤਰੀ ਅਤੇ ਸ਼ਰਧਾਲੂ ਪੰਜਾਬ ਵਿਚ ਧਾਰਮਕ ਮਹੱਤਤਾ ਵਾਲੇ ਵਿਸ਼ੇਸ਼ ਇਤਿਹਾਸਕ ਸਥਾਨਾਂ ਨੂੰ ਵੇਖਣ ਆਉਂਦੇ ਹਨ। ਇਨ੍ਹਾਂ ਸਥਾਨਾਂ ਨੂੰ ਆਕਰਸ਼ਕ ਬਣਾਉਣ ਲਈ ਰਾਜ ਸਰਕਾਰ ਨੇ ਵਿਕਾਸ ਪ੍ਰੋਗਰਾਮ ਆਰੰਭ ਕੀਤਾ ਹੈ ਅਤੇ ਇਸ ਉੱਦੇਸ਼ ਦੀ ਪੂਰਤੀ ਲਈ ਆਨੰਦਪੁਰ ਸਾਹਿਬ ਅਤੇ ਨੈਣਾ ਦੇਵੀ ਕੰਪਲੈਕਸ ਵਾਸਤੇ ਵਿਕਾਸ ਬੋਰਡ ਕਾਇਮ ਕੀਤਾ ਗਿਆ ਹੈ। ਇਸ ਬੋਰਡ ਨੇ ਕੰਪਲੈਕਸ ਦੇ ਵਿਕਾਸ ਲਈ ਮਾਸਟਰ ਪਲਾਨ ਤਿਆਰ ਕੀਤਾ ਹੈ। ਇਸ ਕਸਬੇ ਅਤੇ ਨਾਲ ਲਗਦੇ ਇਲਾਕੇ ਤੇ ਨੈਣਾ ਦੇਵੀ ਦੇ ਵਿਕਾਸ ਲਈ ਸਾਲ 1969-70 ਦੇ ਦੌਰਾਨ 20 ਲੱਖ ਰੁਪਏ ਦੀ ਰਕਮ ਖ਼ਰਚ ਕੀਤੀ ਗਈ ਹੈ ਅਤੇ 1970-71 ਲਈ 10 ਲੱਖ ਰੁਪਏ ਦੀ ਰਕਮ ਦਾ ਉਪਬੰਧ ਕੀਤਾ

ਗਿਆ ਹੈ । ਅਨੁਮਾਨ ਹੈ ਕਿ ਇਸ ਪ੍ਰਾਜੈਕਟ ਤੇ ਕੁਲ 54.05 ਲੱਖ ਰੁਪਏ ਖ਼ਰਚ ਹੋਣਗੇ ।

ਗੁਰੂਨਾਨਕ ਦੇਵ ਜੀ ਦਾ ਪੰਜ ਸੌ ਸਾਲਾ ਪ੍ਰਕਾਸ਼ ਉਤਸਵ ਮਨਾਉਣ ਲਈ ਕਪੂਰਥਲਾ ਜ਼ਿਲ੍ਹੇ ਵਿਚ ਸੁਲਤਾਨਪੁਰ ਲੋਧੀ ਵਿਖੇ 6 ਲੱਖ ਰੁਪਏ ਦੀ ਲਾਗਤ ਤੇ ਇਸੇ ਤਰ੍ਹਾਂ ਦਾ ਇਕ ਹੋਰ ਪ੍ਰਾਜੈਕਟ ਮੁਕੰਮਲ ਕੀਤਾ ਗਿਆ ਹੈ ਅੰਮ੍ਰਿਤਸਰ ਜ਼ਿਲ੍ਹੇ ਵਿਚ ਰਾਮ ਤੀਰਥ, ਗੁਰਦਾਸਪੁਰ ਜ਼ਿਲ੍ਹੇ ਵਿਚ ਡੇਰਾ ਬਾਬਾ ਨਾਨਕ ਤੇ ਫਤਿਹ ਗੜ੍ਹ ਚੂੜੀਆਂ ਅਤੇ ਫ਼ੀਰੋਜ਼ਪੁਰ ਵਿਚ ਮੁਕਤਸਰ ਦੇ ਵਿਕਾਸ ਲਈ ਤਜਵੀਜ਼ਾਂ ਵੀ ਵਿਚਾਰ ਅਧੀਨ ਹਨ । ਇਨ੍ਹਾਂ ਸਥਾਨਾਂ ਦੇ ਵਿਕਾਸ ਲਈ, ਆਨੰਦਪੁਰ ਸਾਹਿਬ ਅਤੇ ਨੈਣਾ ਦੇਵੀ ਕੰਪਲੈਕਸ ਵਾਂਗ ਬੋਰਡ ਬਨਾਉਣ ਬਾਰੇ ਵੀ ਵਿਚਾਰ ਕੀਤਾ ਜਾ ਰਿਹਾ ਹੈ, ਜਿਨ੍ਹਾਂ ਵਿਚ ਸਰਕਾਰੀ ਅਤੇ ਗੈਰ ਸਰਕਾਰੀ ਮੈਂਬਰ ਸ਼ਾਮਲ ਹੋਣਗੇ । ਜ਼ਮੀਨ ਦੇ ਰਮਣੀਕ ਟੋਟੇ ਕਟੱਣ, ਅਤੇ ਜਲ ਸਪਲਾਈ, ਗਲੀਆਂ ਵਿਚ ਰੋਸ਼ਨੀ ਅਤੇ ਮੇਲਾ ਮੈਦਾਨਾਂ ਸਬੰਧੀ ਸਹੂਲਤਾਂ ਦੇਣ ਤੇ ਜ਼ੋਰ ਦਿੱਤਾ ਜਾ ਰਿਹਾ ਹੈ ।

ਯਾਤਰਾ

ਅਨੰਦਪੁਰ ਸਾਹਿਬ ਵਿਖੇ ਇਕ ਸੈਲਾਨੀ ਬੰਗਲਾ ਅਤੇ ਆਧੁਨਿਕ ਕੈਫ਼ੀਟੇਰੀਆ ਬਣਾਉਣ ਦੀ ਤਜਵੀਜ਼ ਹੈ । ਅੰਮ੍ਰਿਤਸਰ ਵਿਖੇ ਵੀ ਸੈਲਾਨੀ ਬੰਗਲਾ ਬਣਾਉਣ ਦੀ ਤਜਵੀਜ਼ ਨੂੰ ਅੰਤਮ ਰੂਪ ਦਿੱਤਾ ਗਿਆ ਹੈ । ਗੁਰਦਾਸਪੁਰ ਜ਼ਿਲ੍ਹੇ ਵਿਚ ਦਰਿਆ ਰਾਵੀ ਦੇ ਕੰਢੇ ਤੇ ਸ਼ਾਹਪੁਰ ਕਾਂਡੀ ਵਿਖੇ ਸੈਲਾਨੀ ਬੰਗਲਾ ਲਗ ਭਗ ਮੁਕੰਮਲ ਹੋ ਗਿਆ ਹੈ । ਰੋਪੜ, ਫੀਰੋਜ਼ਪੁਰ, ਫਤਿਹਗੜ੍ਹ ਸਾਹਿਬ ਅਤੇ ਸੈਲਾਨੀਆਂ ਨੂੰ ਆਕਰਸ਼ਤ ਕਰਨ ਵਾਲੀਆਂ ਹੋਰ ਥਾਵਾਂ ਨੂੰ ਵੀ ਵਿਕਸਿਤ ਕਰਨ ਦੀ ਤਜਵੀਜ਼ ਹੈ । ਨੰਗਲ ਅਤੇ ਪਠਾਨਕੋਟ ਵਿਖੇ ਸੈਲਾਨੀਆਂ ਲਈ ਰਿਹਾਇਸ਼ੀ ਥਾਵਾਂ ਵਿਚ ਹੋਰ ਵਾਧਾ ਕੀਤਾ ਜਾ ਰਿਹਾ ਹੈ । ਸੈਲਾਨੀਆਂ ਦੀ ਸਹਾਇਤਾਂ ਲਈ ਹੁਸੈਨੀਵਾਲਾ ਸਰਹੱਦ ਉਤੇ ਇਕ ਸੈਲਾਨੀ ਸੂਚਨਾ ਕੇਂਦਰ ਕਾਇਮ ਕੀਤਾ ਜਾ ਰਿਹਾ ਹੈ ।

ਖੁਰਾਕ ਤੇ ਸਪਲਾਈ

ਸਾਲ 1969 70 ਦੇ ਦੌਰਾਨ, ਦਸੰਬਰ, 1969 ਤਕ ਮੰਡੀਆਂ ਵਿਚ 22.60 ਲੱਖ ਮੀਟ੍ਰਕ ਟਨ ਅਨਾਜ ਆਇਆ, ਜਦੋਂ ਕਿ ਇਸ ਦੇ ਮੁਕਾਬਲੇ ਤੇ ਪਿਛਲੇ ਸਾਲ ਦੇ ਦੌਰਾਨ 15.77 ਮੀਟ੍ਰਕ ਲੱਖ ਟਨ ਅਨਾਜ ਆਇਆ ਸੀ । ਪੰਜਾਬ ਸਰਕਾਰ; ਭਾਰਤ ਦੀ ਖੁਰਾਕ ਕਾਰਪੋਰੇਸ਼ਨ ਅਤੇ ਪੰਜਾਬ ਰਾਜ ਸਹਿਕਾਰੀ ਸਪਲਾਈ ਅਤੇ ਮਾਰਕਿਟਿੰਗ ਫੈਡਰੇਸ਼ਨ ਨੇ 18.50 ਲੱਖ ਮੀਟ੍ਰਕ ਟਨ ਕਣਕ ਖਰੀਦੀ ਜਦੋਂ ਕਿ ਸਮੁਚੇ ਦੇਸ਼ ਲਈ ਖਰੀਦ ਦਾ ਕੁੱਲ ਟੀਚਾ 36 ਲੱਖ ਮੀਟ੍ਰਕ ਟਨ ਸੀ । (ਥੰਪਿੰਗ)

ਭਾਰਤ ਸਰਕਾਰ ਨੇ ਕਣਕ ਦੀ ਖਰੀਦ ਲਈ 76.00 ਰੁਪਏ ਪ੍ਰਤੀ ਕਵਿੰਟਲ ਕੀਮਤ ਨਿਸਚਿਤ ਕੀਤੀ ਸੀ । ਮੰਡੀਆਂ ਵਿਚ ਭਾਰੀ ਮਿਕਦਾਰ ਵਿਚ ਕਣਕ ਆ ਜਾਣ ਦੇ ਬਾਵਜੂਦ ਵੀ ਕਣਕ ਦੀ ਕੀਮਤ ਨੂੰ ਇਸ ਕੀਮਤ ਤੋਂ ਹੇਠਾਂ ਨਹੀਂ ਡਿੱਗਣ ਦਿੱਤਾ ਗਿਆ । ਰਾਜ ਸਰਕਾਰ ਦੇ ਖਾਤੇ ਵਿਚੋਂ

[ਵਿੱਤ ਮੰਤਰੀ]

ਖਰੀਦੀ ਗਈ ਸਾਰੀ ਦੀ ਸਾਰੀ ਕਣਕ ਭਾਰਤ ਦੀ ਖ਼ੁਰਾਕ ਕਾਰਪੋਰੇਸ਼ਨ ਨੂੰ ਮੁੰਤਕਿਲ ਕਰ ਦਿੱਤੀ ਗਈ ਹੈ ਤਾਂ ਜੋ ਇਹ ਕੇਂਦਰੀ ਪੂਲ ਦਾ ਹਿੱਸਾ ਬਣ ਸਕੇ। ਦੇਸ ਦੀ ਖੁਰਾਕ ਦੀ ਕਮੀ ਦਾ ਲਗ ਭਗ ਅੱਧਾ ਭਾਗ ਪੰਜਾਬ ਤੋਂ ਅਨਾਜ ਭੇਜ ਕੇ ਪੂਰਾ ਕੀਤਾ ਗਿਆ। ਪੰਜਾਬ ਸਰਕਾਰ, ਭਾਰਤ ਸਰਕਾਰ ਦੁਆਰਾ ਨਿਸਚਿਤ 'ਪੂਲ ਕੀਮਤ' ਦਾ ਲਾਭ ਉਠਾ ਰਹੀ ਹੈ ਅਤੇ ਅੰਦਰੂਨੀ ਖਪਤ ਲਈ 78 ਰੁਪਏ ਪ੍ਰਤੀ ਕਵਿੰਟਲ ਦੇ ਹਿਸਾਬ ਕਣਕ ਦੇ ਰਹੀ ਹੈ।

ਕੀਮਤਾਂ ਨੂੰ ਸਥਿਰ ਰੱਖਣ ਦੇ ਉਪਾ ਵਜੋਂ, ਭਾਰਤ ਦੀ ਖ਼ੁਰਾਕ ਕਾਰਪੋਰੇਸ਼ਨ ਅਤੇ ਪੰਜਾਬ ਰਾਜ ਸਹਿਕਾਰੀ ਸਪਲਾਈ ਅਤੇ ਮਾਰਕਿਟਿੰਗ ਫੈਡਰੇਸ਼ਨ ਨੂੰ ਮੱਕੀ ਅਤੇ ਬਾਜਰਾ, ਜੇਕਰ ਇਨ੍ਹਾਂ ਦੀਆਂ ਕੀਮਤਾਂ, ਖਰੀਦ ਲਈ ਨਿਸਿਚਿਤ 52.00 ਰੁਪਏ ਪ੍ਰਤੀ ਕਵਿੰਟਲ ਦੀ ਕੀਮਤ ਤੋਂ ਹੇਠਾਂ ਡਿਗ ਜਾਣ, ਖਰੀਦਣ ਲਈ ਕਿਹਾ ਗਿਆ।

ਰਾਜ ਸਰਕਾਰ ਨੇ ਕੇਂਦਰੀ ਪੂਲ ਲਈ 2.5 ਲੱਖ ਮੀਟ੍ਰਕ ਟਨ ਚਾਵਲ ਖਰੀਦਣ ਦੀ ਜ਼ਿੰਮੇਵਾਰੀ ਲਈ ਹੈ। ਇਸ ਵਿਚ 18,000 ਮੀਟ੍ਰਕ ਟਨ ਵਧੀਆ ਬਾਸਮਤੀ ਚਾਵਲ ਵੀ ਸ਼ਾਮਲ ਹਨ।

ਇਕ ਲੱਖ ਮੀਟ੍ਰਕ ਟਨ ਦੀ ਸਮਰੱਥਾ ਵਾਲੇ ਗੁਦਾਮਾਂ ਦੀ ਉਸਾਰੀ ਲਈ ਸਾਲ 1969-70 ਦੇ ਦੌਰਾਨ ਦੋ ਕਰੈਸ਼ ਪ੍ਰੋਗਰਾਮ ਚਲਾਏ ਗਏ। ਮੰਡੀ ਵਿਚ ਅਗਲੀ ਹਾੜੀ ਦੀ ਫਸਲ ਆਉਣ ਦੇ ਸਮੇਂ ਤਕ 70,000 ਮੀਟ੍ਰਕ ਟਨ ਅਨਾਜ ਸਟੋਰ ਕੀਤਾ ਜਾ ਸਕੇਗਾ।

**ਚੌਕਸੀ ਵਿਭਾਗ**

ਚੌਕਸੀ ਵਿਭਾਗ ਦੀਆਂ ਸਰਗਰਮੀਆਂ ਦੇ ਫਲ ਸਰੂਪ 2 ਲੱਖ ਰੁਪਏ ਦੀ ਆਮਦਨ ਦੀ ਚੋਰੀ ਜਾਂ ਅਣ-ਨਿਰਧਾਰਤ ਆਮਦਨ ਦਾ ਪਤਾ ਲਗਿਆ। ਸਾਲ ਦੇ ਦੌਰਾਨ 352 ਸਰਕਾਰੀ ਕਰਮਚਾਰੀਆਂ ਨੂੰ ਸਜ਼ਾ ਦਿੱਤੀ ਗਈ। ਇਨ੍ਹਾਂ ਵਿਚੋਂ 32 ਕਰਮਚਾਰੀਆਂ ਨੂੰ ਅਦਾਲਤਾਂ ਦੁਆਰਾ ਦੋਸ਼ੀ ਠਹਿਰਾਇਆ ਗਿਆ ਅਤੇ ਉਨ੍ਹਾਂ ਨੂੰ 6 ਮਹੀਨਿਆਂ ਤੋਂ ਲੈ ਕੇ $2\frac{1}{2}$ ਸਾਲ ਤਕ ਕੈਦ ਦੀ ਸਜ਼ਾ ਦਿੱਤੀ ਗਈ। ਦੋ ਗਜ਼ਟਿਡ ਅਫ਼ਸਰਾਂ ਨੂੰ ਨੌਕਰੀ ਤੋਂ ਹਟਾ ਦਿੱਤਾ ਗਿਆ ਅਤੇ ਇਕ ਗਜ਼ਟਿਡ ਅਫ਼ਸਰ ਨੇ ਵਿਭਾਗੀ ਜਾਂਚ ਪੜਤਾਲ ਦਾ ਸਾਹਮਣਾ ਕਰਨ ਦੀ ਥਾਂ ਅਸਤੀਫ਼ਾ ਦੇਣ ਨੂੰ ਤਰਜੀਹ ਦਿਤੀ। 238 ਕਰਮਚਾਰੀਆਂ ਨੂੰ ਹੋਰ ਸਜ਼ਾਵਾਂ ਦਿੱਤੀਆਂ ਗਈਆਂ। 79 ਸਰਕਾਰੀ ਕਰਮਚਾਰੀਆਂ ਦੁਆਰਾ ਕੀਤੀਆਂ ਬੇਕਾਇਦਗੀਆਂ ਨੂੰ ਉਨ੍ਹਾਂ ਦੇ ਪ੍ਰਬੰਧਕੀ ਵਿਭਾਗਾਂ ਦੇ ਧਿਆਨ ਵਿਚ ਲਿਆਂਦਾ ਗਿਆ। ਸਾਲ 1969 ਵਿਚ 97 ਸਰਕਾਰੀ ਕਰਮਚਾਰੀਆਂ ਨੂੰ ਰਿਸ਼ਵਤ ਲੈਣ ਸਮੇਂ ਰੰਗੇ ਹੱਥੀਂ ਫੜਿਆ ਗਿਆ। ਇਸ ਤੋਂ ਇਲਾਵਾ 26 ਗਜ਼ਟਿਡ ਅਫ਼ਸਰਾਂ ਅਤੇ 80 ਨਾਨ—ਗਜ਼ਟਿਡ ਅਫ਼ਸਰਾਂ ਨੂੰ ਵਿਭਾਗੀ ਦੰਡ ਲਾਉਣ ਸਬੰਧੀ ਕਾਰਵਾਈ ਸ਼ੁਰੂ ਕਰਨ ਵਾਸਤੇ ਕਦਮ ਉਠਾਏ ਗਏ।

ਸਰਕਾਰ ਨੇ, ਸਰਕਾਰੀ ਕਰਮਚਾਰੀਆਂ ਵਿਚੋਂ ਭ੍ਰਿਸ਼ਟਾਚਾਰ ਨੂੰ ਖਤਮ ਕਰਨ ਲਈ ਮੁਹਿੰਮ ਨੂੰ ਹੋਰ ਤੇਜ਼ ਕਰਨ ਦਾ ਫੈਸਲਾ ਕੀਤਾ ਹੈ। ਇਸ ਇਰਾਦੇ ਨੂੰ ਅਮਲੀ ਰੂਪ ਦੇਣ ਲਈ ਇਕ ਸਰਵ—ਪੱਖੀ ਅਤੇ ਅਸਰਦਾਰ ਫਲਾਈਂਗ ਸਕਾਡ ਮਨਜ਼ੂਰ ਕੀਤਾ ਗਿਆ ਹੈ, ਜਿਹੜਾ ਮੁਖ ਮੰਤਰੀ ਦੇ ਸਿੱਧੇ ਕੰਟਰੋਲ ਅਧੀਨ ਹੋਵੇਗਾ।

ਪੰਜਾਬੀ

ਪ੍ਰਬੰਧਕੀ ਅਤੇ ਵਿਦਿਅਕ ਖੇਤਰਾਂ ਵਿਚ ਰਾਜ ਦੀ ਸਰਕਾਰੀ ਭਾਸ਼ਾ ਦੇ ਪ੍ਰਚਾਲਣ ਨੂੰ ਆਸਾਨ ਬਣਾਉਣ ਲਈ, ਭਾਸ਼ਾ ਵਿਭਾਗ ਨੇ ਜ਼ਰੂਰੀ ਸਰਕਾਰੀ ਮੈਟਰ ਦੇ 1,26,800 ਪੰਨਿਆਂ ਦਾ ਅਨੁਵਾਦ ਕੀਤਾ ਹੈ; 1,50,000 ਤਕਨੀਕੀ ਸ਼ਬਦ ਘੜੇ ਹਨ, ਪੰਜਾਬੀ—ਪੰਜਾਬੀ ਕੋਸ਼ ਦੀਆਂ ਚਾਰ ਜਿਲਦਾਂ, ਹਿੰਦੀ-ਪੰਜਾਬੀ' ਕੋਸ਼ ਦੀਆਂ ਦੋ ਜਿਲਦਾਂ ਅਤੇ ਉਰਦੂ—ਪੰਜਾਬੀ-ਹਿੰਦੀ ਕੋਸ਼ ਦੀਆਂ ਦੋ ਜਿਲਦਾਂ ਦਾ ਸੰਕਲਨ ਕੀਤਾ ਹੈ ਅਤੇ ਪੰਜਾਬੀ ਵਿਸ਼ਵ—ਕੋਸ਼ ਦੀਆਂ ਚਾਰ ਜਿਲਦਾਂ ਵੀ ਤਿਆਰ ਕੀਤੀਆਂ ਹਨ।

ਭਾਸ਼ਾ ਦੇ ਵਿਕਾਸ ਅਤੇ ਉਸਨੂੰ ਅਮੀਰ ਬਣਾਉਣ ਦੇ ਖੇਤਰ ਵਿੱਚ, ਵਿਭਾਗ ਨੇ 88 ਕੀਮਤਨ ਅਤੇ 26 ਮੁਫ਼ਤ ਸਾਹਿਤਕ ਪ੍ਰਕਾਸ਼ਨਾਂ ਕੱਢੀਆਂ, ਸਾਹਿਤਕ ਇੱਕਤਰਤਾਵਾਂ, ਕਵੀ ਦਰਬਾਰ ਅਤੇ ਸੈਮੀਨਾਰ ਕਰਵਾਏ; ਸਰਬੋਤਮ ਸਾਹਿਤਕ ਅਤੇ ਸਭ ਤੋਂ ਵਧੀਆਂ ਛਪੀਆਂ ਪੁਸਤਕਾਂ ਨੂੰ ਇਨਾਮ ਦਿੱਤੇ; ਨਿਰਧਨ ਲੇਖਕਾਂ ਕਲਾਕਾਰਾਂ ਨੂੰ ਮਾਲੀ ਸਹਾਇਤਾ ਦਿੱਤੀ ਅਤੇ ਪ੍ਰਸਿਧ ਸਾਹਿਤਕਾਰਾਂ ਅਤੇ ਰਾਜ ਕਵੀਆਂ ਨੂੰ ਸਨਮਾਨਿਆ ਹੈ।

ਹਿੰਦੀ

ਰਾਜ ਵਿਚ ਹਿੰਦੀ ਦੇ ਵਿਕਾਸ ਅਤੇ ਤਰੱਕੀ ਲਈ, ਭਾਸ਼ਾ ਵਿਭਾਗ ਦੇ ਸਾਲ 1969-70 ਦੇ ਬਜਟ ਵਿਚ 92,000 ਤੋਂ ਵੱਧ ਰੁਪਏ ਰਕਮ ਰਖੀ ਗਈ ਸੀ। ਇਸ ਮੰਤਵ ਲਈ 1970—71 ਵਾਸਤੇ 2,23,600 ਰੁਪਏ ਦੀ ਰਕਮ ਦਾ ਉਪਬੰਧ ਕੀਤਾ ਗਿਆ ਹੈ।

ਹਿੰਦੀ ਲੇਖਕਾਂ, ਕਵੀਆਂ ਅਤੇ ਕਲਾਕਾਰਾਂ ਨੂੰ ਉਤਸ਼ਾਹ ਦੇਣ ਲਈ ਸਾਲ ਦੀਆਂ ਸਰਬੋਤਮ ਸਾਹਿਤਕ ਰਚਨਾਵਾਂ ਅਤੇ ਸਭ ਤੋਂ ਵਧੀਆ ਛਪੀਆਂ ਪੁਸਤਕਾਂ ਨੂੰ ਇਨਾਮ ਦਿੱਤੇ ਜਾਂਦੇ ਹਨ। ਨਿਰਧਨ ਹਿੰਦੀ ਲੇਖਕਾਂ, ਕਲਾਕਾਰਾਂ ਅਤੇ ਪੱਤਰਕਾਰਾਂ ਨੂੰ ਵਿੱਤੀ ਸਹਾਇਤਾ ਦਿੱਤੀ ਜਾਂਦੀ ਹੈ। ਵਿਭਾਗ ਰਾਸ਼ਟਰੀ ਭਾਸ਼ਾ ਲਈ ਪਿਆਰ ਅਤੇ ਸਨਮਾਨ ਪੈਦਾ ਕਰਨ ਦੇ ਨਜ਼ਰੀਏ ਨਾਲ ਲੇਖਕ ਸੈਮੀਨਾਰ ਕਵੀ ਸੰਮੇਲਨ ਅਤੇ ਕਾਨਫ਼ਰੰਸਾਂ ਆਦਿ ਜਿਹੇ ਸਾਹਿਤਕ ਸਮਾਗਮ ਵੀ ਕਰਵਾਉਂਦਾ ਹੈ।

ਕੇਂਦਰੀ ਸਰਕਾਰ ਅਤੇ ਹੋਰ ਹਿੰਦੀ ਭਾਸ਼ੀ ਰਾਜਾਂ ਨਾਲ ਚਿੱਠੀ ਪੱਤਰ ਕਰਨ ਲਈ ਪੰਜਾਬ ਸਿਵਲ ਸਕੱਤਰੇਤ ਵਿੱਚ ਇਕ ਹਿੰਦੀ ਸੈਲ ਕਾਇਮ ਕੀਤਾ ਗਿਆ ਹੈ।

[ਵਿੱਤ ਮੰਤਰੀ]

**ਆਬਕਾਰੀ ਅਤੇ ਕਰ**

ਆਬਾਕਾਰੀ ਅਤੇ ਕਰ ਵਿਭਾਗ ਸਰਕਾਰ ਦੀ ਆਮਦਨ ਦੇ ਪੱਖ ਤੋਂ ਆਮਦਨ ਵਾਲਾ ਇਕ ਅਹਿਮ ਵਿਭਾਗ ਹੈ। ਇਸ ਦੁਆਰਾ 1 ਅਪ੍ਰੈਲ, 1969 ਤੋਂ 30 ਨਵੰਬਰ, 1969 ਤਕ ਕੀਤੀ ਆਮਦਨ ਦਾ ਅਨੁਮਾਨ 41.13 ਕਰੋੜ ਰੁਪਏ ਲਾਇਆ ਗਿਆ ਹੈ। ਇਹ ਅੰਕੜੇ ਪਿਛਲੇ ਸਾਲ ਦੇ ਉਸੇ ਸਮੇਂ ਵਿਚ ਹੋਈ ਆਮਦਨ ਤੋਂ 4.58 ਕਰੋੜ ਰੁਪਏ ਦਾ ਉਤਸ਼ਾਹਜਨਕ ਵਾਧਾ ਦਰਸਾਉਂਦੇ ਹਨ।

ਪਠਾਨਕੋਟ ਅਤੇ ਇਸ ਦੇ ਨੇੜੇ ਦੇ ਇਲਾਕਿਆਂ ਵਿਚ ਸਥਾਨਕ ਵਪਾਰ ਨੂੰ ਬਰਕਰਾਰ ਰੱਖਣ ਅਤੇ ਉਨਤ ਕਰਨ ਲਈ ਅਨਾਜ ਅਤੇ ਲੱਕੜੀ ਤੇ ਵਿਕਰੀ ਟੈਕਸ ਘਟਾ ਦਿੱਤਾ ਗਿਆ ਹੈ। ਆਮਦਨ ਵਿਚ 18 ਲੱਖ ਰੁਪਏ ਦੀ ਕਮੀ ਹੋਣ ਦੀ ਸੰਭਾਵਨਾ ਹੈ।

**ਪੰਜਵਾਂ ਵਿੱਤ ਕਮਿਸ਼ਨ**

ਮਾਨਯੋਗ ਮੈਂਬਰ ਪੰਜਵੇਂ ਵਿੱਤ ਕਮਿਸ਼ਨ, ਜੋ ਕਿ ਫਰਵਰੀ, 1968 ਵਿਚ ਭਾਰਤ ਦੇ ਰਾਸ਼ਟਰਪਤੀ ਦੁਆਰਾ ਕਾਇਮ ਕੀਤਾ ਗਿਆ ਸੀ, ਦੀਆਂ ਸਿਫ਼ਾਰਸ਼ਾਂ ਜਾਣਨ ਲਈ ਉਤਾਵਲੇ ਹੋਣਗੇ। ਕਮਿਸ਼ਨ ਨੂੰ ਪੇਸ਼ ਕੀਤੇ ਪੂਰਵ ਅਨੁਮਾਨ ਅਨੁਸਾਰ ਚੌਥੀ ਯੋਜਨਾ ਦੇ ਦੌਰਾਨ ਮਾਲ ਖਾਤੇ ਆਮਦਨ ਅਤੇ ਮਾਲ ਖਾਤੇ ਖਰਚ ਵਿਚ 110 ਕਰੋੜ ਰੁਪਏ ਦੇ ਖੱਪੇ ਦਾ ਅਨੁਮਾਨ ਲਾਇਆ ਗਿਆ ਸੀ। 69 ਕਰੋੜ ਰੁਪਏ ਦੇ ਕੇਂਦਰੀ ਟੈਕਸਾਂ ਵਿਚ ਅਨੁਮਾਨਤ ਹਿੱਸੇ ਨੂੰ ਧਿਆਨ ਵਿਚ ਲੈਣ ਉਪਰੰਤ ਖੱਪੇ ਦਾ ਅਨੁਮਾਨ 41 ਕਰੋੜ ਰੁਪਏ ਸੀ। ਕਮਿਸ਼ਨ ਨੂੰ ਇਹ ਬੇਨਤੀ ਕੀਤੀ ਗਈ ਕਿ ਉਹ ਪੰਜਾਬ ਰਾਜ ਲਈ ਕੇਵਲ ਕੇਂਦਰੀ ਟੈਕਸਾਂ ਵਿਚੋਂ ਵਧੇਰੇ ਹਿੱਸਾ ਹੀ ਅਲਾਟ ਨਾ ਕਰੇ, ਸਗੋਂ ਕਾਫ਼ੀ ਸਹਾਇਤਾ ਗ੍ਰਾਂਟ ਦੇਣ ਦੀ ਵੀ ਸਿਫ਼ਾਰਸ਼ ਕਰੇ। ਪੰਜਾਬ ਸਰਕਾਰ ਗ਼ੈਰ—ਵਿਕਾਸੀ ਖਰਚਿਆਂ ਵਿਚ ਹਮੇਸ਼ਾਂ ਹੀ ਕਾਫ਼ੀ ਕਫ਼ਾਇਤ ਕਰਦੀ ਰਹੀ ਹੈ। ਕਮਿਸ਼ਨ ਨੂੰ ਇਹ ਦਸਿਆ ਗਿਆ ਸੀ ਕਿ ਪੰਜਾਬ ਸਰਕਾਰ ਨੇ ਰੀਜ਼ਰਵ ਬੈਂਕ ਆਫ਼ ਇੰਡੀਆ ਵਿਚੋਂ ਵੱਧ ਰਕਮਾਂ ਕਢਵਾਉਣ ਦਾ ਘਟ ਵੱਧ ਹੀ ਯਤਨ ਕੀਤਾ ਹੈ। ਇਹ ਵੀ ਅਪੀਲ ਕੀਤੀ ਗਈ ਸੀ ਕਿ ਕਮਿਸ਼ਨ ਰਾਜ ਸਰਕਾਰ ਦੁਆਰਾ ਆਪਣੀ ਸਮਰੱਥਾ ਅਨੁਸਾਰ ਟੈਕਸਾਂ ਸਬੰਧੀ ਯਤਨਾਂ ਨੂੰ ਧਿਆਨ ਵਿਚ ਰਖੇ। ਜਿਥੋਂ ਤਕ ਟੈਕਸ ਲਾਉਣ ਦਾ ਸੰਬਧ ਹੈ, ਹਾਲਤ ਅਜਿਹੀ ਹੋ ਗਈ ਹੈ ਕਿ ਹੋਰ ਟੈਕਸ ਨਹੀਂ ਲਾਏ ਜਾ ਸਕਦੇ ਕਿਉਂਕਿ ਪੰਜਾਬ ਦੇਸ਼ ਭਰ ਵਿੱਚ ਅਜਿਹਾ ਰਾਜ ਹੈ ਜਿਸ ਵਿਚ ਪਹਿਲਾਂ ਹੀ ਸਭ ਤੋਂ ਵੱਧ ਟੈਕਸ ਲੱਗੇ ਹੋਏ ਹਨ। ਪਾਕਿਸਤਾਨ ਨਾਲ ਲਗਦੀ ਸਰਹੱਦ ਤੇ ਸਦਾ ਚੌਕਸ ਰਹਿਣ ਦੀ ਸਮੱਸਿਆ ਵੱਲ ਕਾਫ਼ੀ ਧਿਆਨ ਦਿੱਤਾ ਗਿਆ ਜਦੋਂ ਕਿ ਪਹਿਲੇ ਅਤੇ ਦੂਜੇ ਵਿੱਤ ਕਮਿਸ਼ਨ ਨੇ ਪੰਜਾਬ ਨੂੰ ਸਹਾਇਤਾ ਗ੍ਰਾਂਟ ਦੇਣੀ ਮੰਨ ਲਈ ਸੀ। ਕਮਿਸ਼ਨ ਨੂੰ ਇਹ ਸਪੱਸ਼ਟ ਤੌਰ ਤੇ ਦੱਸ ਦਿੱਤਾ ਗਿਆ ਸੀ ਕਿ ਪੰਜਾਬ ਨੂੰ 1965 ਵਿਚ ਹੋਈ ਭਾਰਤ—ਪਾਕਿਸਤਾਨ ਲੜਾਈ ਕਾਰਣ ਭਾਰੀ ਨੁਕਸਾਨ ਉਠਾਉਣਾ ਪਿਆ ਸੀ ਅਤੇ ਰਾਜ ਸਰਕਾਰ ਨੂੰ, ਹੌਸਲਾ ਬੁਲੰਦ ਰੱਖਣ ਵਾਸਤੇ ਸਰਹਦੀ ਕਸਬਿਆਂ ਦੇ ਜ਼ਿਮੀਦਾਰਾਂ ਅਤੇ ਉਦਯੋਗਪਤੀਆਂ ਨੂੰ ਬਹੁਤ ਸਾਰੀਆਂ ਸਹੂਲਤਾਂ ਦੇਣੀਆਂ

ਧਈਆਂ । ਪਾਕਿਸਤਾਨ ਨਾਲ ਲੜਾਈ ਦੇ ਦੌਰਾਨ ਅਤੇ ਉਸ ਤੋਂ ਤੁਰੰਤ ਪਿਛੋਂ, ਪੰਜਾਬ ਦੇ ਲੋਕਾਂ ਦੀ ਆਰਥਿਕਤਾ ਨੂੰ ਸਥਿਰ ਕਰਨ ਵਾਸਤੇ, ਉਨ੍ਹਾਂ ਦੀ ਸਹਾਇਤਾ ਕਰਨ ਸਬੰਧੀ ਭਾਰਤ ਸਰਕਾਰ ਅਤੇ ਸਿਆਸੀ ਨੇਤਾਵਾਂ ਦੁਆਰਾ ਕੀਤੇ ਵਾਇਦੇ ਭੁਲਾਏ ਜਾ ਚੁਕੇ ਜਾਪਦੇ ਹਨ । ਇਹ ਬੜੀ ਚਿੰਤਾ ਵਾਲੀ ਗੱਲ ਹੈ ਕਿ ਜਦੋਂ ਕਮਿਸ਼ਨ ਨੇ ਇਹ ਮੰਨਿਆ ਕਿ ਸਰਹੱਦੀ ਰਾਜਾਂ, ਵਿਸ਼ੇਸ਼ ਕਰਕੇ ਉਨ੍ਹਾਂ ਰਾਜਾਂ ਨੂੰ ਜਿਹੜੇ ਪਾਕਿਸਤਾਨ ਅਤੇ ਚੀਨ ਨਾਲ ਲਗਦੇ ਹਨ, ਧਾੜ–ਵੀਆਂ ਦੇ ਚੋਰੀ ਛਿਪੇ ਘੁਸ ਆਉਣ ਅਤੇ ਤੋੜ ਭੰਨ ਦੀਆਂ ਕਾਰਵਾਈਆਂ ਤੋਂ ਬਚਾਉਣ ਲਈ ਅਤੇ ਸਰਹੱਦੀ ਇਲਾਕਿਆਂ ਦੇ ਲੋਕਾਂ ਦੀ, ਉਨ੍ਹਾਂ ਦੀਆਂ ਸਮੱਸਿਆਵਾਂ ਦੇ ਸਬੰਧ ਵਿਚ ਸਹਾਇਤਾ ਕਰਨ ਲਈ ਅਧਿਕ ਖ਼ਰਚਾ ਕਰਨਾ ਪੈਂਦਾ ਹੈ, ਤਾਂ ਵੀ ਪੰਜਾਬ ਦਾ ਸਹਾਇਤਾ ਗ੍ਰਾਂਟ ਦਾ ਕਲੇਮ ਬਿਲਕੁਲ ਹੀ ਨਜ਼ਰਅੰਦਾਜ਼ ਕਰ ਦਿੱਤਾ ਗਿਆ । ਹੜ੍ਹਾਂ ਅਤੇ ਸੇਮ ਰੋਕਣ ਦੀਆਂ ਉਨ੍ਹਾਂ ਵਿਸ਼ੇਸ਼ ਸਮੱਸਿਆਵਾਂ ਨੂੰ ਹੱਲ ਕਰਨ ਦਾ, ਜਿਹੜੀਆਂ ਮਨੁਖੀ ਜੀਵਨ ਅਤੇ ਰਾਸ਼ਟਰੀ ਸਰਹੱਦਾਂ ਨੂੰ ਖੁਰਨ ਤੋਂ ਬਚਾਉਣ ਲਈ ਜ਼ਰੂਰੀ ਹੀ ਨਹੀਂ ਸਗੋਂ ਜ਼ਰਾਇਤੀ ਉਪਜ ਵਧਾਉਣ ਲਈ ਵੀ ਜ਼ਰੂਰੀ ਹਨ, ਖ਼ਰਚਾ ਪੂਰਾ ਕਰਨ ਲਈ ਵੀ ਪੰਜਾਬ ਨੂੰ ਨਜ਼ਰਅੰਦਾਜ਼ ਕੀਤਾ ਗਿਆ ।

ਰਾਜ ਨਾਲ ਇਹ ਰੁਖਾ ਵਰਤਾਉ ਹੋਣ ਕਰਕੇ, ਵਿੱਤ ਕਮਿਸ਼ਨ ਦੁਆਰਾ ਪੰਜਾਬ ਨਾਲ ਕੀਤੇ ਅਨ੍ਹਿਆਂ ਦੇ ਇਵਜ਼ ਵਿਚ ਮੁਆਵਜ਼ਾ ਲੈਣ ਲਈ ਪ੍ਰਧਾਨ ਮੰਤਰੀ ਨਾਲ ਇਸ ਮਸਲੇ ਤੇ ਗੱਲ ਬਾਤ ਕੀਤੀ ਗਈ । ਸੰਸਦ ਦੇ ਮੈਂਬਰਾਂ ਨੇ ਵੀ ਸਾਡਾ ਪੱਖ ਲਿਆ ਅਤੇ ਉਹ ਭਾਰਤ ਦੇ ਪ੍ਰਧਾਨ ਮੰਤਰੀ ਨੂੰ ਇਕ ਡੈਪੂਟੇਸ਼ਨ ਦੇ ਰੂਪ ਵਿਚ ਮਿਲੇ ਅਤੇ ਉਸਦੇ ਸਾਹਮਣੇ ਪੰਜਾਬ ਦਾ ਕੇਸ ਰਖਿਆ ਅਸੀਂ ਆਪਣੀਆਂ ਵਿਸ਼ੇਸ਼ ਸਮੱਸਿਆਵਾਂ ਦੇ ਖਰਚੇ ਨੂੰ ਪੂਰਾ ਕਰਨ ਲਈ ਘਟੋ ਘਟ 20 ਕਰੋੜ ਰੁਪਏ ਦੀ ਰਕਮ ਹਾਸਲ ਕਰਨ ਲਈ ਜ਼ੋਰ ਦੇ ਰਹੇ ਹਾਂ ।

ਕਮਿਸ਼ਨ ਦੀਆਂ ਸਿਫ਼ਾਰਸ਼ਾਂ ਦੇ ਸਿੱਟੇ ਵਜੋਂ ਪੰਜਾਬ, ਚੌਥੇ ਵਿੱਤ ਕਮਿਸ਼ਨ ਦੀਆਂ ਸਿਫ਼ਾਰਸ਼ਾਂ ਦੇ ਆਧਾਰ ਤੇ ਤਜਵੀਜ਼ ਕੀਤੀ 57.51 ਕਰੋੜ ਰੁਪਏ ਦੇ ਮੁਕਾਬਲੇ ਤੇ ਹੁਣ 89.16 ਕਰੋੜ ਰੁਪਏ ਦੀ ਰਕਮ ਹਾਸਲ ਕਰੇਗਾ

ਸਪੀਕਰ ਸਾਹਿਬ, ਹੁਣ ਮੈਂ ਉਹ ਹਿੱਸਾ ਪੜ੍ਹਨ ਲਗਾ ਹਾਂ ਜਿਸ ਦੇ ਬਾਰੇ ਮੇਰੇ ਕੁਝ ਸਾਥੀ ਵਾਕ ਆਊਟ ਕਰ ਗਏ ਹਨ । ਮੈਨੂੰ ਬੜੀ ਖੁਸ਼ੀ ਹੁੰਦੀ ਜੇ ਉਹ ਇਹ ਹਿੱਸਾ ਸੁਣ ਲੈਂਦੇ ਤਾਂ ਉਨ੍ਹਾਂ ਨੂੰ ਵਾਕ ਆਊਟ ਕਰਨ ਦੀ ਲੋੜ ਨਾ ਪੈਂਦੀ ।ਪੰਜਾਬ ਗੌਰਮਿੰਟ ਨੇ ਗੌਰਮਿੰਟ ਇਮਪਲਾਈਜ਼ ਵਾਸਤੇ ਬਹੁਤ ਕੁਝ ਕੀਤਾ ਹੈ ਅਤੇ ਬਹੁਤ ਕੁਝ ਕਰਨ ਦੀ ਕੋਸ਼ਿਸ਼ ਕਰ ਰਹੀ ਹੈ । ਸਾਲ 1969–70 ਦੇ ਬਜਟ ਭਾਸ਼ਣ ਵਿਚ, ਇਹ ਦਸਿਆ ਗਿਆ ਸੀ ਕਿ ਪੰਜਾਬ ਤਨਖ਼ਾਹ ਕਮਿਸ਼ਨ ਦੀਆਂ ਸਿਫ਼ਾਰਸ਼ਾਂ ਅਨੁਸਾਰ ਸੋਧੇ ਗਏ ਤਨਖ਼ਾਹ ਸਕੇਲਾਂ ਵਿਚ ਅਨਾਮਲੀਆਂ ਸਬੰਧੀ ਪ੍ਰਾਪਤ ਹੋਈਆਂ ਪ੍ਰਤਿਬੇਨਤੀਆਂ ਦੇ ਵਿਚਾਰ ਕਰਨ ਲਈ ਸਰਕਾਰ ਨੇ ਸੀਨੀਅਰ ਅਫ਼ਸਰਾਂ ਦੀ ਇਕ ਕਮੇਟੀ ਬਣਾਉਣ ਦਾ

**ਸਰਕਾਰੀ ਕਰਮ–ਚਾਰੀਆਂ ਦੀਆਂ ਤਨਖ਼ਾਹਾਂ ਅਤੇ ਭੱਤੇ**

[ਵਿੱਤ ਮੰਤਰੀ]

ਫੈਸਲਾ ਕੀਤਾ। ਹੁਣ ਤਕ ਸਾਰੇ ਵਰਗਾਂ ਦੇ 45,000 ਕਰਮਚਾਰੀਆਂ ਵਲੋਂ ਪ੍ਰਤਿਬੇਨਤੀਆਂ ਦੇ ਵਿਚਾਰ ਕੀਤੀ ਗਈ ਹੈ ਅਤੇ ਜਿਥੇ ਠੀਕ ਸਮਝਿਆ ਗਿਆ ਹੈ, ਉਨ੍ਹਾਂ ਕੇਸਾਂ ਵਿਚ ਸੋਧੇ ਤਨਖਾਹ ਸਕੇਲਾਂ ਦੇ ਰੂਪ ਵਿਚ ਰੀਲੀਫ਼ ਦਿੱਤੀ ਗਈ। ਇਸਦੇ ਫਲਸਰੂਪ 60 ਲੱਖ ਰੁਪਏ ਸਾਲਾਨਾ ਦਾ ਹੋਰ ਖ਼ਰਚ ਆ ਪਿਆ ਹੈ। ਹੋਰ ਵਰਗਾਂ ਦੇ ਕਰਮਚਾਰੀਆਂ ਦੀਆਂ ਪ੍ਰਤਿਬੇਨਤੀਆਂ ਤੇ ਵੀ ਵਿਚਾਰ ਕੀਤਾ ਜਾ ਰਿਹਾ ਹੈ ਅਤੇ, ਇਨ੍ਹਾਂ ਸਬੰਧੀ ਫ਼ੈਸਲਾ ਵੀ ਛੇਤੀ ਤੋਂ ਛੇਤੀ ਕਰ ਦਿੱਤਾ ਜਾਵੇਗਾ।

ਕੁਠਾਰੀ ਕਮਿਸ਼ਨ ਦੀਆਂ ਸਿਫ਼ਾਰਸ਼ਾਂ ਲਾਗੂ ਕਰਨ ਨਾਲ ਤਨਖ਼ਾਹ ਸਕੇਲਾਂ ਵਿਚ ਪੈਦਾ ਹੋਈਆਂ ਕੁਝ ਅਨਾਮਲੀਆਂ ਤੇ, ਜਿਵੇਂ ਕਿ ਅਧਿਆਪਕਾਂ ਨੇ ਸ਼ਿਕਾਇਤ ਕੀਤੀ ਹੈ, ਵਿਚਾਰ ਕਰਨ ਦਾ ਕੰਮ ਵੀ ਸੀਨੀਅਰ ਅਫ਼ਸਰਾਂ ਦੀ ਕਮੇਟੀ ਨੂੰ ਸੌਂਪ ਦਿਤਾ ਗਿਆ ਹੈ।

ਸਰਕਾਰ ਦੇ ਨਵੇਂ ਹੁਕਮਾਂ ਦੇ ਸਿੱਟੇ ਵਜੋਂ ਪੰਜਾਬ ਦੇ ਚੌਥੇ ਦਰਜੇ ਦੇ ਕਰਮਚਾਰੀਆਂ ਦੇ ਤਨਖਾਹ–ਸਕੇਲ ਹੁਣ ਦੇਸ਼ ਭਰ ਵਿਚ ਸਭ ਰਾਜਾਂ ਤੋਂ ਵੱਧ ਹਨ। (ਥੰਪਿੰਗ) ਹੋਰ ਸੇਵਾਵਾਂ ਦੇ ਤਨਖਾਹ–ਸਕੇਲ ਵੀ, ਸਮੁੱਚੇ ਤੌਰ ਤੇ, ਕੇਂਦਰੀ ਸਰਕਾਰ ਦੁਆਰਾ ਦਿਤੇ ਤਨਖਾਹ ਸਕੇਲਾਂ ਦੇ ਮੁਕਾਬਲੇ ਚੰਗੇ ਹੀ ਹਨ। ਪੰਜਾਬ ਵਿਚ ਤਕਨੀਕੀ ਸੇਵਾਵਾਂ ਲਈ ਮਨਜ਼ੂਰ ਕੀਤੇ ਤਨਖਾਹ ਸਕੇਲ, ਵਿਸ਼ੇਸ਼ ਕਰਕੇ ਇੰਜੀਨੀਅਰਾਂ ਦੀ ਸੂਰਤ ਵਿਚ, ਦੇਸ਼ ਭਰ ਵਿਚ ਸਭ ਤੋਂ ਵੱਧ ਹਨ। (ਥੰਪਿੰਗ)

ਪੁਲਿਸ ਦੇ ਡਿਪਟੀ ਸੁਪਰਡੰਟਾਂ ਦਾ ਤਨਖਾਹ-ਸਕੇਲ ਵੀ ਹੁਣ ਵਧਾ ਦਿੱਤਾ ਗਿਆ ਹੈ। ਪਹਿਲਾਂ, ਇਹ 350–900 ਰੁਪਏ ਸੀ ਅਤੇ ਤਨਖਾਹ ਕਮਿਸ਼ਨ ਦੀਆਂ ਸਿਫ਼ਾਰਸ਼ਾਂ ਅਨੁਸਾਰ ਇਹ ਸੋਧ ਕੇ 400–1150 ਰੁਪਏ ਕਰ ਦਿੱਤਾ ਗਿਆ ਸੀ। ਹੁਣ ਇਸ ਨੂੰ ਹੋਰ ਸੋਧ ਕੇ 400-1200 ਰੁਪਏ ਕਰ ਦਿੱਤਾ ਗਿਆ ਹੈ। ਸਰਕਾਰ ਨੇ, ਮਿਤੀ 1 ਫ਼ਰਵਰੀ 1968 ਤੋਂ ਪੀ.ਸੀ. ਐਸ. (ਕਾਰਜਕਾਰੀ ਬ੍ਰਾਂਚ) ਦੀ ਸੂਰਤ ਵਿਚ 700-1250, ਅਤੇ ਪੁਲਿਸ ਦੇ ਡਿਪਟੀ ਸੁਪਰਡੰਟਾਂ ਦੀ ਸੂਰਤ ਵਿਚ 700-1200 ਦੇ ਸੀਨੀਅਰ ਸਕੇਲ, ਇਨ੍ਹਾਂ ਸੇਵਾਵਾਂ ਦੇ ਅਜਿਹੇ ਹਰੇਕ ਅਫ਼ਸਰ ਨੂੰ ਦੇਣ ਦੀ ਮਨਜ਼ੂਰੀ ਦਿੱਤੀ ਸੀ ਜਿਸ ਨੇ 6 ਸਾਲਾਂ ਦੀ ਤਸੱਲੀਬਖ਼ਸ਼ ਸੇਵਾ ਮੁਕੰਮਲ ਕਰ ਲਈ ਹੋਵੇ। ਰਾਸ਼ਟਰਪਤੀ ਰਾਜ ਦੇ ਦੌਰਾਨ ਇਹ ਹੁਕਮ ਵਾਪਸ ਲੈ ਲਏ ਗਏ ਸਨ। ਉਨ੍ਹਾਂ ਅਫਸਰਾਂ ਨੇ, ਜਿਨ੍ਹਾਂ ਤੇ ਇਸਦਾ ਪ੍ਰਤਿਕੂਲ ਪ੍ਰਭਾਵ ਪਿਆ, ਇਹ ਸਕੇਲ ਬਹਾਲ ਕੀਤੇ ਜਾਣ ਲਈ ਪ੍ਰਤਿਬੇਨਤੀ ਕੀਤੀ। ਸਰਕਾਰ ਨੇ, ਧਿਆਨ–ਪੂਰਬਕ ਵਿਚਾਰ ਕਰਨ ਉਪਰੰਤ ਇਹ ਫੈਸਲਾ ਕੀਤਾ ਕਿ ਸੋਧੇ ਸਮਾਂ-ਸਕੇਲਾਂ ਅਨੁਸਾਰ ਤਨਖ਼ਾਹ ਦਾ ਇਹ ਵੱਡਾ ਵਾਧਾ, ਵਿਅਕਤੀਗਤ ਰੂਪ ਵਿਚ ਅਜਿਹੇ ਸਾਰੇ ਪੀ. ਸੀ. ਐਸ. ਅਫ਼ਸਰਾਂ ਅਤੇ ਪੁਲਿਸ ਦੇ ਡਿਪਟੀ ਸੁਪਰਡੰਟਾਂ ਦੀ ਸੂਰਤ ਵਿਚ ਬਹਾਲ ਕਰ ਦਿਤਾ ਜਾਵੇ, ਜਿਹੜੇ ਇਸ ਲਾਭ ਦੇ ਹੱਕਦਾਰ ਬਣਦੇ ਸਨ। ਪੀ, ਸੀ, ਐਸ.

(ਜੁਡੀਸਲ ਬ੍ਰਾਂਚ) ਦੇ ਅਫਸਰਾਂ ਨੂੰ ਵੀ, ਉਸੇ ਮਿਤੀ ਤੋਂ, ਇਹ ਲਾਭ ਦੇ ਦਿੱਤਾ ਗਿਆ ਹੈ। ਇਸ ਨਾਲ 5 ਲੱਖ ਰੁਪਏ ਸਾਲਾਨਾ ਹੋਰ ਖਰਚ ਵਧ ਜਾਵੇਗਾ।

ਅਪਣੇ ਕਰਮਚਾਰੀਆਂ ਨੂੰ ਹੋਰ ਰੀਲੀਫ਼ ਦੇਣ ਲਈ ਸਰਕਾਰ ਨੇ, ਪੈਨਸ਼ਨ-ਲਾਭ, ਮੁਆਵਜ਼ਾ ਭੱਤਾ ਅਤੇ ਸਫਰ ਭੱਤਾ ਆਦਿ ਦੇ ਮੰਤਵਾਂ ਲਈ ਮਹਿੰਗਾਈ ਭੱਤੇ ਦੇ ਕੁਝ ਹਿਸੇ ਨੂੰ ਭਾਰਤ ਸਰਕਾਰ ਵਾਂਗ ਮਹਿੰਗਾਈ ਤਨਖਾਹ ਬਣਾ ਦਿੱਤਾ ਹੈ ਅਜਿਹਾ ਕਰਨ ਨਾਲ 999 ਰੁਪਏ ਤਕ ਅਤੇ 1,119 ਰੁਪਏ ਤਕ ਦੀ ਤਨਖ਼ਾਹ ਰੇਂਜ ਦੀ ਸੂਰਤ ਵਿਚ ਮਾਰਜਨਲ ਐਡਜਸਟਮੈਂਟ ਨਾਲ, ਲਗ ਭਗ 1½ ਲੱਖ ਕਰਮਚਾਰੀਆਂ ਨੂੰ ਲਾਭ ਪੁਜਾ ਹੈ। ਇਸ ਨਾਲ 27 ਲੱਖ ਰੁਪਏ ਸਾਲਾਨਾ ਹੋਰ ਖਰਚ ਦਾ ਵਾਧਾ ਹੋਇਆ ਹੈ।

ਕਿਉਂਕਿ ਮਹਿੰਗਾਈ ਭੱਤੇ ਦੇ ਕੁਝ ਭਾਗ ਨੂੰ ਮਹਿੰਗਾਈ ਤਨਖਾਹ ਵਿਚ ਬਦਲਣ ਨਾਲ, ਕਿਸੇ ਕਿਸੇ ਤਨਖਾਹ-ਰੇਂਜ ਦੇ ਕਰਮਚਾਰੀਆਂ ਤੇ ਚੰਡੀਗੜ੍ਹ ਮੁਆਵਜ਼ਾ ਭੱਤੇ ਸਬੰਧੀ ਪ੍ਰਤਿਕੂਲ ਪ੍ਰਭਾਵ ਪਿਆ ਸੀ, ਇਸ ਲਈ ਸਰਕਾਰ ਨੇ ਅਜਿਹੇ ਕਰਮਚਾਰੀਆਂ ਨੂੰ ਇਹ ਖੁਲ੍ਹ ਦੇਣ ਦਾ ਫ਼ੈਸਲਾ ਕੀਤਾ ਹੈ ਕਿ ਉਹ ਉਦੋਂ ਤਕ ਪਹਿਲੀ ਅਗਸਤ, 1969 ਤੋਂ ਮਿਲਦਾ ਮਹਿੰਗਾਈ ਭੱਤਾ ਲੈਂਦੇ ਰਹਿਣ ਜਦੋਂ ਤਕ ਕਿ ਇਹ ਤਬਦੀਲੀ ਉਨ੍ਹਾਂ ਨੂੰ ਲਾਹੇਵੰਦ ਨਾ ਹੋ ਜਾਵੇ। ਇਸ ਬਾਰੇ ਕਰਮਚਾਰੀ ਦੁਆਰਾ ਇਕ ਵਾਰ ਦਿਤੀ ਆਪਸ਼ਨ ਅੰਤਮ ਹੋਵੇਗੀ।

ਸਰਕਾਰ ਨੇ ਚੀਫ਼ ਇੰਜੀਨੀਅਰਾਂ ਦੀ ਡਾਇਰੈਕਸ਼ਨ ਕਮੇਟੀ ਦੀ ਇਹ ਸਿਫ਼ਾਰਸ਼ ਪ੍ਰਵਾਨ ਕਰ ਲਈ ਹੈ ਕਿ ਵਰਕ-ਚਾਰਜਡ ਅਮਲੇ ਦੇ ਤਨਖ਼ਾਹ-ਗ੍ਰੇਡ, ਮੁਕਾਬਲੇ ਦੀਆਂ ਪੱਕੀਆਂ ਆਸਾਮੀਆਂ ਦੇ ਤਨਖ਼ਾਹ-ਗ੍ਰੇਡਾਂ ਦੇ ਬਰਾਬਰ ਹੋਣੇ ਚਾਹੀਦੇ ਹਨ। (ਥੰਪਿੰਗ) ਹੁਣ ਤਕ ਅਜਿਹੇ 200 ਵਰਗਾਂ ਵਿਚ 81 ਵਰਗਾਂ ਸਬੰਧੀ ਮਨਜ਼ੂਰੀ ਦਿੱਤੀ ਜਾ ਚੁਕੀ ਹੈ। ਬਾਕੀ ਦੇ ਵਰਗਾਂ ਦੇ ਗ੍ਰੇਡ ਵੀ ਮੁਕਾਬਲੇ ਦੀਆਂ ਪੱਈਆਂ ਆਸਾਮੀਆਂ ਦੇ ਗ੍ਰੇਡਾਂ ਦੇ ਬਰਾਬਰ ਕੀਤੇ ਜਾ ਰਹੇ ਹਨ ਅਤੇ ਜਲਦੀ ਹੀ ਇਨ੍ਹਾਂ ਬਾਰੇ ਹੁਕਮ ਜਾਰੀ ਕਰ ਦਿੱਤੇ ਜਾਣਗੇ। ਅੰਤਰਰਾਸ਼ਟਰੀ ਸਰਹੱਦ ਤੋਂ 10 ਮੀਲਾਂ ਤੱਕ ਦੇ ਇਲਾਕੇ ਵਿਚ ਤਾਇਨਾਤ ਸਰਕਾਰੀ ਕਰਮਚਾਰੀਆਂ ਨੂੰ ਉਤਸ਼ਾਹ ਦੇਣ ਲਈ, ਰਿਹਾਇਸ਼ੀ ਮਕਾਨ ਮੁਫ਼ਤ ਦੇਣ ਜਾਂ ਇਸ ਦੀ ਬਜਾਏ ਤਨਖਾਹ ਦਾ 7½ ਪ੍ਰਤਿਸ਼ਤ ਮਕਾਨ ਕਿਰਾਇਆ ਭੱਤਾ ਦੇਣ ਦਾ ਫ਼ੈਸਲਾ ਕੀਤਾ ਗਿਆ ਹੈ। ਇਸ ਸਾਲ 7 ਲੱਖ ਰੁਪਏ ਸਾਲਾਨਾ ਖ਼ਰਚਾ ਹੋਰ ਵੱਧ ਜਾਵੇਗਾ।

ਤਨਖ਼ਾਹ ਕਮਿਸ਼ਨ ਦੀ ਰਪੋਟ ਪ੍ਰਾਪਤ ਹੋਣ ਤੋਂ ਬਾਅਦ ਸੋਧੇ ਗਏ ਤਨਖਾਹ ਸਕੇਲਾਂ ਅਤੇ ਭੱਤਿਆਂ ਸਬੰਧੀ ਹੁਣ 8 ਕਰੋੜ ਰੁਪਏ ਸਾਲਾਨਾ ਵਧੀਕ ਖਰਚਾ ਕਰਨਾ ਪਵੇਗਾ। ਮੈਨੂੰ ਵਿਸ਼ਵਾਸ ਹੈ ਕਿ ਮਾਨਯੋਗ ਮੈਂਬਰ ਮੇਰੇ ਨਾਲ ਇਸ ਗੱਲ ਤੇ ਪੂਰੀ ਤਰ੍ਹਾਂ ਸਹਿਮਤ ਹੋਣਗੇ ਕਿ ਤਨਖਾਹਾਂ ਵਿਚ ਇਹ ਠੋਸ ਵਾਧਾ ਤਾਂ ਹੀ ਹੱਕ ਬਜਾਨਬ ਹੋਵੇਗਾ ਜੇਕਰ ਹੁਣ ਕਰਮਚਾਰੀ

[ਵਿੱਤ ਮੰਤਰੀ]

ਸਮਰਪਨ ਦੀ ਭਾਵਨਾ ਨਾਲ ਅਗੇ ਨਾਲੋਂ ਵੱਧ ਜੋਸ਼, ਉਤਸ਼ਾਹ ਅਤੇ ਨੇਕਨੀਅਤੀ ਨਾਲ ਕੰਮ ਕਰਨ ।

ਪੈਨਸ਼ਨਰਾਂ ਨੂੰ ਰੀਲੀਫ਼ ਦੇਣ ਲਈ, ਹੋਰ ਉਤਰਾਧਿਕਾਰੀ ਰਾਜਾਂ ਨਾਲ ਸੱਲਾਹ ਮਸ਼ਵਰਾ ਕਰਕੇ, ਉਨ੍ਹਾਂ ਦੀ ਪੈਨਸ਼ਨ ਵਿਚ ਤਦ-ਅਰਥੀ ਤੌਰ ਤੇ ਵਾਧਾ ਕਰਨ ਦਾ ਫੈਸਲਾ ਕੀਤਾ ਗਿਆ ਹੈ । ਭਾਰਤ ਸਰਕਾਰ ਦੇ ਫੈਸਲੇ ਅਨੁਸਾਰ ਪੈਨਸ਼ਨ ਵਿਚ, ਹੋਰਨਾਂ ਉਤਰਾਧਿਕਾਰੀ ਰਾਜਾਂ ਦੀ ਸਹਿਮਤੀ ਦੀ ਸ਼ਰਤ ਅਧੀਨ ਰਹਿੰਦੇ ਹੋਏ, ਹੋਰ ਵਾਧਾ ਕਰਨਾ ਅਸੂਲੀ ਤੌਰ ਤੇ ਮੰਨ ਲਿਆ ਗਿਆ ਹੈ । ਪੈਨਸ਼ਨ ਸਬੰਧੀ ਵਧੇਰੇ ਲਾਭ ਦੇਣ ਲਈ, ਰਾਜ ਸਰਕਾਰ ਪੈਨਸ਼ਨ ਨਿਸ਼ਚਿਤ ਕਰਨ ਦੇ ਮੌਜੂਦਾ ਫਾਰਮੂਲੇ ਵਿਚ ਸੋਧ ਕਰਨ ਦੀ ਇਕ ਤਜਵੀਜ਼ ਤੇ ਵਿਚਾਰ ਕਰ ਰਹੀ ਹੈ !

ਮਿਤੀ 1 ਜੂਨ, 1969 ਨੂੰ ਜਾਂ ਇਸ ਤੋਂ ਬਾਦ ਮੁੜ ਨੌਕਰੀ ਤੇ ਲਾਏ ਫੌਜੀ ਅਤੇ ਸਿਵਲ ਪੈਸ਼ਨਸ਼ਨਰਾਂ ਨੂੰ ਰੀਲੀਫ ਦੇਣ ਲਈ ਇਹ ਫੈਸਲਾ ਕੀਤਾ ਗਿਆ ਹੈ ਕਿ ਕ੍ਰਮਵਾਰ 15 ਰੁਪਏ ਅਤੇ 10 ਰੁਪਏ ਦੀ ਬਜਾਏ 50 ਰੁਪਏ ਤਕ ਦੀ ਪੈਨਸ਼ਨ ਦਾ, ਉਨ੍ਹਾਂ ਦੀ ਸਿਵਲ ਆਸਾਮੀਆਂ ਦੀ ਤਨਖਾਹ ਤੇ ਕੋਈ ਪ੍ਰਤਿਕੂਲ ਪ੍ਰਭਾਵ ਨਾ ਪਵੇ ।

**ਸਾਡੀਆਂ ਸਮੱਸਿਆਵਾਂ**

ਭਾਰਤ ਸਰਕਾਰ ਨੇ ਸਹਾਇਤਾ ਸਬੰਧੀ ਪੰਜਾਬ ਦੇ ਜਾਇਜ਼ ਕਲੇਮਾਂ ਨੂੰ ਇਸ ਬਿਨਾ ਤੇ ਰੱਦ ਕਰ ਦਿੱਤਾ ਹੈ ਕਿ ਪੰਜਾਬ ਇਕ ਪ੍ਰਗਤੀਸ਼ੀਲ ਰਾਜ ਹੈ । ਐਪਰ, ਇਹ ਗੱਲ ਠੀਕ ਨਹੀਂ । ਸਾਡੇ ਪ੍ਰਾਇਮਰੀ ਸਕੂਲਾਂ ਵਿਚ 85 ਪ੍ਰਤੀਸ਼ਤ ਰਾਸ਼ਟਰੀ ਟੀਚੇ ਦੇ ਮੁਕਾਬਲੇ ਹੁਣ ਤਕ ਕੇਵਲ 71 ਪ੍ਰਤੀਸ਼ਤ ਬੱਚੇ ਹੀ ਦਾਖਲ ਹਨ । ਰਾਜ ਦੇ ਨੀਮ ਪਹਾੜੀ ਅਤੇ ਥੁੜ ਵਾਲੇ ਇਲਾਕਿਆਂ ਵਿਚ ਲੋਕਾਂ ਨੂੰ ਪੀਣ ਵਾਲਾ ਪਾਣੀ ਹਾਸਲ ਕਰਨ ਲਈ ਕਾਫੀ ਦੂਰ ਦੂਰ ਜਾਣਾ ਪੈਂਦਾ ਹੈ । ਹਰ ਸਾਲ ਆਉਣ ਵਾਲੇ ਹੜ੍ਹਾਂ ਕਾਰਣ ਬਹੁਤ ਸਾਰੇ ਰਕਬੇ ਵਿਚ ਪਾਣੀ ਠਹਿਰ ਜਾਣ ਨਾਲ ਸਾਡੇ ਲੱਖਾਂ ਲੋਕਾਂ ਨੂੰ ਮੁਸੀਬਤਾਂ ਤੇ ਔਕੜਾਂ ਦਾ ਸਾਹਮਣਾ ਕਰਨਾ ਪੈਂਦਾ ਹੈ । ਸੇਮ ਦੀ ਮਾਰ ਹੇਠ ਆਇਆ ਪੰਜ ਫੁੱਟ ਤਕ ਧਰਤੀ ਹੇਠਲੇ ਜਲ ਵਾਲਾ ਰਕਬਾ ਹੁਣ ਬਹੁਤ ਵੱਧ ਗਿਆ ਹੈ । ਪਾਕਿਸਤਾਨ ਦੀ ਸਰਹੱਦ ਦੇ ਨਾਲ ਨਾਲ ਉਨ੍ਹਾਂ ਦੀ ਗੋਲੀ ਦੀ ਜ਼ਦ ਵਿਚ ਆ ਸਕਦੇ ਇਲਾਕਿਆਂ ਵਿਚ ਉਦਯੋਗਪਤੀ/ਵਪਾਰੀ ਆਪਣਾ ਕੰਮ ਧੰਦਾ ਕਰਦੇ ਹਨ ਅਤੇ ਕਿਸਾਨ ਆਪਣੇ ਖੇਤਾਂ ਵਿਚ ਹਲ ਚਲਾਉਂਦੇ ਹਨ । ਇਨ੍ਹਾਂ ਸਾਰੀਆਂ ਗੱਲਾਂ ਨੇ ਸਰਕਾਰ ਲਈ ਕਾਫੀ ਸਮਸਿਆਵਾਂ ਖੜੀਆਂ ਕਰ ਦਿੱਤੀਆਂ ਹਨ । ਸਰਹੱਦੀ ਲੋਕਾਂ ਦਾ ਹੌਸਲਾ ਬੁਲੰਦ ਰਖਣ ਲਈ ਸਰਕਾਰ ਨੂੰ ਭੋਂ ਮਾਮਲਾ ਮਾਫ ਕਰਨਾ, ਉਦਯੋਗਾਂ ਲਈ ਘੱਟ ਦਰਾਂ ਤੇ ਕਰਜ਼ਾ ਦੇਣਾ, ਵਿਕਰੀ ਕਰ ਵਾਪਸ ਕਰਨਾ ਅਤੇ ਸਰਹੱਦੀ ਕਸਬਿਆਂ ਵਿੱਚ ਤਾਇਨਾਤ ਸਰਕਾਰੀ ਕਰਮਚਾਰੀਆਂ ਨੂੰ ਉਤਸ਼ਾਹਤ ਭੀ ਕਰਨਾ ਪਿਆ ।

ਸਰਹੱਦ ਦੀ ਰਖਿਆ ਅਤੇ ਚੋਰੀ ਛਿੱਪੇ ਘੁਸ ਆਉਣ ਵਾਲਿਆਂ ਨੂੰ ਰੋਕਣ ਸਬੰਧੀ ਸਮੱਸਿਆਵਾਂ ਤੇ ਵੀ ਕਾਫੀ ਖਰਚ ਹੁੰਦਾ ਹੈ। ਸਰਹੱਦ ਵਲ ਭਾਰੀ ਰਖਿਆ ਗਡੀਆਂ ਦੀ ਆਵਾਜਾਈ ਨਾਲ ਸੜਕਾਂ ਨੂੰ ਕਾਫੀ ਨੁਕਸਾਨ ਪੁਜਦਾ ਹੈ ਜਿਨ੍ਹਾਂ ਦੀ ਬਾਰ ਬਾਰ ਮੁਰੰਮਤ ਕਰਾਉਣੀ ਪੈਂਦੀ ਹੈ। ਵਿਸ਼ੇਸ਼ ਕਰਕੇ ਇੰਜੀਨੀਅਰਾਂ ਅਤੇ ਮੈਟ੍ਰਿਕ ਪਾਸ ਵਿਦਿਆਰਥੀਆਂ ਵਿਚ ਬੇਰੋਜ਼ਗਾਰੀ ਬਹੁਤ ਵਧ ਰਹੀ ਹੈ। ਪਿੰਡਾਂ ਵਿਚ ਲੋਕਾਂ ਦੀ ਹਾਲਤ ਸੁਧਰ ਨਹੀਂ ਰਹੀ ਕਿਉਂਕਿ ਪਿੰਡਾਂ ਵਿਚ ਪ੍ਰਤੀ ਪਰਿਵਾਰ ਕਰਜ਼ੇ ਦਾ ਭਾਰ ਅਜੇ ਵੀ ਦੇਸ਼ ਭਰ ਵਿਚ ਸਭ ਤੋਂ ਵੱਧ ਹੈ। ਭਾਵੇਂ ਪੰਜਾਬ ਵਿਚ ਦੋ ਕੁ ਚੰਗੀਆਂ ਫਸਲਾਂ ਹੋਈਆਂ ਪਰੰਤੂ ਜਦੋਂ ਤਕ ਉਦਯੋਗਿਕ ਆਧਾਰ ਸਥਿਰ ਨਾ ਹੋਵੇ, ਇਸ ਅੰਸਤੁਲਤ ਪ੍ਰਗਤੀ ਨੂੰ ਕਾਇਮ ਰਖਣਾ ਸੌਖਾ ਨਹੀਂ। ਪਬਲਿਕ ਸੈਕਟਰ ਦੇ ਵੱਡੇ ਪੈਮਾਨੇ ਦੇ ਅਦਾਰਿਆਂ ਵਿੱਚ ਕੇਂਦਰੀ ਸਰਕਾਰ ਨੇ ਨਾਮ ਮਾਤਰ ਹੀ ਪੂੰਜੀ ਲਾਈ ਹੈ ਮਹਾਰਾਸ਼ਟਰ ਦੇ ਉਦਯੋਗਿਕ ਸੈਕਟਰ ਵਿਚ 81 ਰੁਪਏ ਦੀ ਜੀ ਪ੍ਰਤੀ ਆਮਦਨ ਦੇ ਮੁਕਾਬਲੇ ਤੇ ਸਾਡੀ ਜੀ ਪ੍ਰਤੀ ਆਮਦਨ ਕੇਵਲ 39 ਰੁਪਏ ਹੈ। ਅਸੀਂ ਕਈ ਵਾਰ ਇਹ ਗੱਲ ਭਾਰਤ ਸਰਕਾਰ ਦੇ ਧਿਆਨ ਵਿਚ ਲਿਆ ਚੁੱਕੇ ਹਾਂ ਕਿ ਉਦਯੋਗਿਕ ਲਸੰਸ ਦੇਣ ਦੇ ਸਬੰਧ ਵਿਚ ਪੰਜਾਬ ਨਾਲ ਵਿਤਕਰਾ ਕੀਤਾ ਜਾ ਰਿਹਾ ਹੈ। ਉਦਯੋਗਿਕ ਲਸੰਸ ਲੈਣ ਸਬੰਧੀ ਵਿਅਕਤੀਗਤ ਰੂਪ ਵਿਚ ਅਤੇ ਸਰਕਾਰੀ ਬਾਡੀਆਂ ਦੁਆਰਾ ਦਿਤੇ ਬਿਨੈ ਪੱਤਰਾਂ ਤੇ ਭਾਰਤ ਸਰਕਾਰ ਨੇ ਬਿਲਕਲ ਕੋਈ ਧਿਆਨ ਨਹੀਂ ਦਿੱਤਾ। ਅਸੀਂ ਹੜ੍ਹਾਂ/ਸੇਮ ਦੀ ਵਧ ਰਹੀ ਸਮੱਸਿਆ ਨੂੰ ਨਜਿਠਣ ਲਈ ਘਟੋ ਘਟ 20 ਕਰੋੜ ਰੁਪਏ ਦੀ ਰਕਮ ਦਾ ਉਪਬੰਧ ਕਰਨ ਲਈ ਕਈ ਵਾਰ ਕੇਂਦਰ ਸਰਕਾਰ ਨੂੰ ਬੇਨਤੀ ਕਰ ਚੁਕੇ ਹਾਂ। ਇਥੋਂ ਤਕ ਕਿ ਵਿੱਤ ਕਮਿਸ਼ਨ ਨੇ, ਹੜ੍ਹਾਂ ਅਤੇ ਸੇਮ ਦੀਆਂ ਵਿਸ਼ੇਸ਼ ਸਮਸਿਆਵਾਂ ਅਤੇ ਇਕ ਸਰਹੱਦੀ ਰਾਜ ਵਜੋਂ ਪੰਜਾਬ ਦੀਆਂ ਸਮੱਸਿਆਵਾਂ ਨੂੰ ਮੰਨਣ ਦੇ ਬਾਵਜੂਦ ਵੀ ਸਹਾਇਤਾ ਗ੍ਰਾਂਟ ਸਬੰਧੀ ਸਾਡੇ ਜਾਇਜ਼ ਕਲੇਮ ਨੂੰ ਨਜ਼ਰਅੰਦਾਜ਼ ਕਰ ਦਿੱਤਾ ਹੈ। ਦਰਿਆ ਰਾਵੀ ਅਤੇ ਬਿਆਸ ਦਾ ਪਾਣੀ ਜਿਸ ਸਬੰਧੀ ਕਾਫੀ ਕੀਮਤ ਦੇਣ ਪਿਛੋਂ ਅਸੀਂ ਨਿਰੋਲ ਅਧਿਕਾਰ ਪ੍ਰਾਪਤ ਕੀਤੇ ਹਨ, ਕੇਵਲ ਭਾਰਤ ਸਰਕਾਰ ਦੁਆਰਾ ਸਮੇਂ ਸਿਰ ਕਾਰਵਾਈ ਨਾ ਕੀਤੇ ਜਾਣ ਕਾਰਣ ਮਾਰਚ, 1970 ਤੋਂ ਪਿਛੋਂ ਵੀ ਪਾਕਿਸਤਾਨ ਨੂੰ ਜਾਂਦਾ ਰਹੇਗਾ। ਥੀਨ ਵਿਖੇ ਡੈਮ ਦੀ ਉਸਾਰੀ ਹੀ ਇਸ ਦਾ ਇਕੋ ਇਕ ਇਲਾਜ ਹੈ, ਪਰੰਤੂ ਬਾਰ ਬਾਰ ਬੇਨਤੀ ਕਰਨ ਦੇ ਬਾਵਜੂਦ ਵੀ ਡੈਮ ਦੀ ਉਸਾਰੀ ਸਬੰਧੀ ਸਾਡੀ ਇਸ ਤਜਵੀਜ਼ ਵੱਲ ਕੋਈ ਧਿਆਨ ਨਹੀਂ ਦਿਤਾ ਗਿਆ।

1968-69 ਤਕ ਭਾਰਤ ਸਰਕਾਰ, ਹਰੀਜਨਾਂ ਨੂੰ ਦਿਤੇ ਜਾਣ ਵਾਲੇ ਵਜ਼ੀਫਿਆਂ ਦੀ ਰਕਮ ਵਿਚ ਆਪਣਾ ਹਿੱਸਾ ਪਾਉਣ ਨਾਲ ਰਾਜ ਸਰਕਾਰ ਦੀ ਮਦਦ ਕਰਦੀ ਰਹੀ ਹੈ। ਪਰੰਤੂ ਚਾਲੂ ਸਾਲ ਵਿੱਚ ਭਾਰਤ ਸਰਕਾਰ ਨੇ ਇਸ ਸਕੀਮ ਵਿੱਚ ਇਕ ਪੱਖੀ ਫੈਸਲਾ ਕਰਕੇ ਆਪਣਾ ਹਿੱਸਾ ਪਾਉਣ ਤੋਂ ਇਨਕਾਰ

[ਵਿੱਤ ਮੰਤਰੀ]

ਕਰ ਦਿਤਾ ਹੈ। ਇਸ ਤਰ੍ਹਾਂ ਰਾਜ ਸਰਕਾਰ ਆਪਣੇ ਸਾਧਨਾਂ ਰਾਹੀਂ ਇਸ ਸਕੀਮ ਨੂੰ ਚਾਲੂ ਰਖਣ ਤੋਂ ਮਜਬੂਰ ਹੈ।

ਬਿਜਲੀ ਦੀਆਂ ਲੋੜਾਂ ਸਬੰਧੀ ਪਹਿਲੀਆਂ ਸਰਕਾਰਾਂ ਨੇ ਕਾਫੀ ਗਲਤ ਅੰਦਾਜ਼ੇ ਲਾਏ ਸਨ, ਜਿਸ ਦੇ ਸਿੱਟੇ ਵਜੋਂ ਟਿਯੂਬਵੈਲਾਂ ਦਾ ਕੁਨੈਕਸ਼ਨ ਲੈਣ ਲਈ 70,000 ਕਿਸਾਨ ਆਪਣੀ ਵਾਰੀ ਦਾ ਇੰਤਜ਼ਾਰ ਕਰ ਰਹੇ ਹਨ। ਇਸ ਨਾਲ ਪੰਜਾਬ ਵਿੱਚ ਜ਼ਰਾਇਤੀ ਇਨਕਲਾਬ ਦੀ ਰਫ਼ਤਾਰ ਮੱਠੀ ਪੈਣੀ ਲਾਜ਼ਮੀ ਹੈ। ਬਿਜਲੀ ਦੀ ਥੁੜ ਨੂੰ ਪੂਰਾ ਕਰਨ ਲਈ ਸਰਕਾਰ ਬਠਿੰਡੇ ਵਿਖੇ ਇਕ ਥਰਮਲ ਪਲਾਂਟ ਕਾਇਮ ਕਰਨ ਦੇ ਵਿੱਚ ਜੁਟੀ ਹੋਈ ਹੈ। ਇਸ ਕੇਸ ਵਿਚ ਵੀ ਭਾਰਤ ਸਰਕਾਰ ਨੇ ਕਾਫ਼ੀ ਅਰਸੇ ਤਕ ਆਪਣੀ ਸੰਮਤੀ ਨਾ ਦਿੱਤੀ। ਇਸ ਪ੍ਰਾਜੈਕਟ ਦੀ ਹੁਣ ਭਾਵੇਂ ਤਕਨੀਕੀ ਤੌਰ ਤੇ ਪਰਵਾਨਗੀ ਮਿਲ ਗਈ ਹੈ, ਪਰ ਭਾਰਤ ਸਰਕਾਰ ਨੇ ਮਾਲੀ ਸਹਾਇਤਾ ਦੇਣ ਦਾ ਕੋਈ ਵਾਇਦਾ ਨਹੀਂ ਕੀਤਾ। ਜਿਵੇਂ ਕਿ ਪਹਿਲਾਂ ਦਸਿਆ ਗਿਆ ਹੈ, ਇਹ ਇਕ ਬਹੁਤ ਵੱਡਾ ਪ੍ਰਾਜੈਕਟ ਹੈ ਅਤੇ ਇਸ ਤੇ 57 ਕਰੋੜ ਰੁਪਏ ਦੀ ਭਾਰੀ ਰਕਮ ਖ਼ਰਚ ਹੋਵੇਗੀ। ਤਜਵੀਜ਼ ਹੈ ਕਿ ਰਾਜ ਦੀ ਵਿਸ਼ੇਸ਼ ਸਥਿਤੀ ਅਤੇ ਇਸਦੇ ਉਦਯੋਗਿਕ ਖੇਤਰ ਵਿੱਚ ਪਛੜੇ ਹੋਣ ਦੀ ਸਮੱਸਿਆ ਦੀਆਂ ਔਕੜਾਂ ਨੂੰ ਦੂਰ ਕਰਨ ਲਈ ਸਾਡੇ ਜਾਇਜ਼ ਕਲੇਮਾਂ ਦੇ ਸਬੰਧ ਵਿਚ ਭਾਰਤ ਸਰਕਾਰ ਉਤੇ ਜ਼ੋਰ ਪਾਇਆ ਜਾਂਦਾ ਰਹੇ।

ਮਾਲੀ ਨੀਤੀ।

ਮੌਜੂਦਾ ਸਰਕਾਰ ਸਿਰਫ ਅਜਿਹੇ ਉਪਰਾਲੇ ਹੀ ਕਰੇਗੀ, ਜਿਨ੍ਹਾਂ ਨਾਲ ਆਮ ਲੋਕਾਂ ਦਾ, ਖਾਸ ਕਰਕੇ ਸਮਾਜ ਦੇ ਨੀਵੇਂ ਤੇ ਨਿਤਾਣੇ ਤਬਕਿਆਂ ਦਾ ਜੀਵਨ ਮਿਆਰ ਉੱਚਾ ਹੋ ਸਕੇ। ਵਰਤਮਾਨ ਆਰਥਕ ਹਾਲਤਾਂ ਦਾ ਤਕਾਜ਼ਾ ਹੈ ਕਿ ਅਸੀਂ ਅਜਿਹੀਆਂ ਅਗਾਂਹ ਵਧੂ ਅਤੇ ਪਰਿਵਰਤਨਸ਼ੀਲ ਨੀਤੀਆਂ ਅਪਣਾਈਏ ਜੋ ਸਾਡੀ ਆਰਥਿਕਤਾ ਨੂੰ ਸਮਾਜਵਾਦੀ ਰੂਪ ਦੇਣ ਵਿਚ ਸਹਾਈ ਸਿੱਧ ਹੋ ਸਕਣ। ਇਹ ਨੀਤੀਆਂ ਲਾਜ਼ਮੀ ਤੌਰ ਤੇ ਅਜਿਹੀਆਂ ਹੋਣੀਆਂ ਚਾਹੀਦੀਆਂ ਹਨ ਜਿਨ੍ਹਾਂ ਸਦਕਾ ਸਾਡੀ ਆਰਥਿਕਤਾ ਮੁੜ ਪੁੰਗਰ ਸਕੇ। ਅਜਿਹਾ ਨਵੇਂ ਉਦਯੋਗ ਖਾਸ ਕਰਕੇ ਉਨ੍ਹਾਂ ਨੂੰ ਪਬਲਿਕ ਸੈਕਟਰ ਵਿਚ ਲਾਉਣ, ਭੂਮੀ ਸੁਧਾਰ ਉਪਾਵਾਂ ਰਾਹੀਂ ਬਿਸਵੇਦਾਰੀ ਅਤੇ ਨੀਮ ਬਿਸਵੇਦਾਰੀ ਸਬੰਧਾਂ ਨੂੰ ਖ਼ਤਮ ਕਰਨ ਅਤੇ ਖੇਤੀਬਾੜੀ ਨੂੰ ਨਿਰੰਤਰ ਉੱਨਤ ਕਰਨ ਨਾਲ ਹੀ ਹੋ ਸਕਦਾ ਹੈ। ਇਨ੍ਹਾਂ ਉਦੇਸ਼ਾਂ ਨੂੰ ਮੁੱਖ ਰਖਕੇ ਹੀ ਮੈਂ ਇਹ ਬਜਟ ਤਿਆਰ ਕਰਨ ਦਾ ਯਤਨ ਕੀਤਾ ਹੈ।

ਮੈਂ ਏਥੇ ਇਹ ਗੱਲ ਜ਼ਰੂਰ ਕਹਾਂਗਾ ਕਿ ਹੁਣ ਅਜਿਹੀ ਸਟੇਜ ਆ ਗਈ ਹੈ ਜਦੋਂ ਸਾਨੂੰ ਆਪਣੇ ਸੰਵਿਧਾਨ ਨੂੰ ਨਾ ਕੇਵਲ ਸਿਧਾਂਤਕ ਤੌਰ ਤੇ ਹੀ, ਸਗੋਂ ਅਮਲੀ ਤੌਰ ਤੇ ਵੀ ਫੈਡਰਲ ਬਣਾਉਣ ਲਈ ਮੁੜ ਵਿਚਾਰ ਕਰਨੀ ਚਾਹੀਦੀ ਹੈ। (ਥੰਪਿੰਗ) ਬਦਲ ਰਹੇ ਰਾਜਸੀ ਹਾਲਾਤ ਇਸ ਗੱਲ ਦੀ ਮੰਗ ਕਰਦੇ ਹਨ ਕਿ ਵਿੱਤੀ ਖੇਤਰ ਵਿਚ ਰਾਜ ਵਧੇਰੇ ਖ਼ੁਦ-ਮੁਖ਼ਤਿਆਰ ਹੋਣ। ਪਰ ਵਰਤਮਾਨ ਹਾਲਤ ਕੁਝ ਅਜੀਬ ਜਿਹੀ ਹੈ। ਜਦੋਂ ਕਿ ਟੈਕਸ ਲਾਉਣ

ਦੇ ਮੁੱਖ ਸਾਧਨ ਤਾਂ ਕੇਂਦਰ ਦੇ ਹੱਥ ਵਿਚ ਹਨ, ਪਰ ਆਰਥਿਕ ਵਿਕਾਸ ਦੀ ਜ਼ਿੰਮੇਵਾਰੀ ਵਧੇਰੇ ਕਰਕੇ ਰਾਜਾਂ ਤੇ ਪਾ ਦਿੱਤੀ ਗਈ ਹੈ । ਮਾਲੀ ਸਾਧਨ ਦੀ ਥੁੜ ਕਾਰਣ ਰਾਜਾਂ ਦਾ ਸਾਹਸ ਆਪਣੇ ਆਪ ਟੁਟ ਜਾਂਦਾ ਹੈ ਅਤੇ ਆਖ਼ਰਕਾਰ ਰਾਜਾਂ ਨੂੰ ਆਪਣੀਆਂ ਵਿਕਾਸ ਸਬੰਧੀ ਪ੍ਰਮੁੱਖ ਸਰਗਰਮੀਆਂ ਨੂੰ ਨੇਪਰੇ ਚਾੜ੍ਹਨ ਲਈ ਕੇਂਦਰੀ ਸਰਕਾਰ ਦੀ ਝਾਕ ਰਖਣੀ ਪੈਂਦੀ ਹੈ । ਇਸ ਬਾਰੇ ਦੋ ਰਾਵਾਂ ਕਦੇ ਵੀ ਨਹੀਂ ਹੋ ਸਕਦੀਆਂ ਕਿ ਸਾਡਾ ਇਕ ਸਾਂਝਾ ਰਾਸ਼ਟਰੀ ਆਰਥਿਕ ਨਜ਼ਰੀਆ ਹੋਣਾ ਚਾਹੀਦਾ ਹੈ, ਪਰ ਅਜਿਹਾ ਤਦ ਹੀ ਹੋ ਸਕਦਾ ਹੈ ਜੇ ਰਾਜਾਂ ਨੂੰ ਆਪਣਾ ਰੋਲ ਅਸਰਦਾਰ ਢੰਗ ਨਾਲ ਅਦਾ ਕਰਨ ਦੀ ਖੁਲ੍ਹ ਦਿੱਤੀ ਜਾਵੇ । ਮੈਂ ਮਹਿਸੂਸ ਕਰਦਾ ਹਾਂ ਕਿ ਰਾਜਾਂ ਨੂੰ ਵਧੇਰੇ ਮਾਲੀ ਖ਼ੁਦ-ਮੁਖ਼ਤਿਆਰੀ ਦੇਣ ਲਈ ਕੋਈ ਨਾ ਕੋਈ ਢੰਗ ਜ਼ਰੂਰ ਲੱਭਣਾ ਚਾਹੀਦਾ ਹੈ । ਮੈਂ ਸਮਝਦਾ ਹਾਂ ਕਿ ਸਭ ਤੋਂ ਪਹਿਲਾਂ ਭਾਰਤ ਸਰਕਾਰ ਰਾਜਾਂ ਨੂੰ ਟੈਕਸਾਂ ਦੀ ਹਿੱਸਾ ਵੰਡ ਅਤੇ ਕੇਂਦਰੀ ਸਹਾਇਤਾ ਟਿੱਕਣ ਦੇ ਸਮੁੱਚੇ ਸਿਸਟਮ ਤੇ ਮੁੜ ਵਿਚਾਰ ਕਰੇ ਕਿਉਂਕਿ ਵਿਕਾਸ ਅਤੇ ਭਲਾਈ ਸਬੰਧੀ ਸਰਗਰਮੀਆਂ ਦੀ ਜ਼ਿੰਮੇਵਾਰੀ ਹੁਣ ਰਾਜਾਂ ਤੇ ਹੀ ਹੈ ।

ਪਿਛਲੇ ਕੁਝ ਸਾਲਾਂ ਤੋਂ ਰਾਜ ਦੇ ਖਜ਼ਾਨੇ ਤੇ ਭਾਰੀ ਬੋਝ ਪੈਂਦਾ ਰਿਹਾ ਹੈ । ਤਨਖਾਹ ਸਕੇਲਾਂ ਵਿਚ ਸੋਧ, ਕੇਂਦਰੀ ਦਰਾਂ ਤੇ ਇਕ ਤੋਂ ਵੱਧ ਵਾਰੀ ਮਹਿੰਗਾਈ ਭੱਤਾ ਦੇਣ ਕੋਠਾਰੀ ਕਮਿਸ਼ਨ ਦੀਆਂ ਸਿਫਾਰਸ਼ਾਂ ਦੀ ਪਰਵਾਨਗੀ, ਪ੍ਰਾਈਵੇਟ ਸਕੂਲਾਂ ਨੂੰ ਦਿੱਲੀ ਪੈਟਰਨ ਤੇ ਸਹਾਇਤਾ—ਗ੍ਰਾਂਟ ਦੇਣ ਅਤੇ ਮਹਿੰਗਾਈ ਭੱਤੇ ਦਾ ਕੁਝ ਹਿੱਸਾ ਮਹਿੰਗਾਈ ਤਨਖਾਹ ਵਜੋਂ ਮੰਨਣ ਨਾਲ 30 ਕਰੋੜ ਤੋਂ ਵਧ ਦੀ ਸਲਾਨਾ ਜ਼ਿੰਮੇਵਾਰੀ ਹੋਰ ਵਧ ਗਈ ਹੈ । ਇਸ ਤੋਂ ਇਲਾਵਾ ਸਿਖਿਆ, ਮੈਡੀਕਲ ਜਿਸ ਵਿੱਚ ਲੋਕ ਸਿਹਤ, ਸੜਕਾਂ, ਮਕਾਨ ਉਸਾਰੀ ਅਤੇ ਹੋਰ ਸਮਾਜਕ ਸੇਵਾਵਾਂ ਵੀ ਸ਼ਾਮਲ ਹਨ, ਤੇ ਖ਼ਰਚ ਲਗ ਭਗ 63 ਕਰੋੜ ਸਾਲਾਨਾ ਤਕ ਵਧ ਗਿਆ ਹੈ । ਮਾਨਯੋਗ ਮੈਂਬਰ ਇਸ ਗੱਲ ਤੋਂ ਭਲੀ ਪ੍ਰਕਾਰ ਜਾਣੂ ਹਨ ਕਿ ਜਾਇਦਾਦ ਟੈਕਸ ਨੂੰ ਖ਼ਤਮ ਕਰਨ ਲਈ ਸਰਕਾਰ ਵਚਨਬੱਧ ਹੈ । ਰਾਜ ਵਿਚ ਬਿਜਲੀ ਦੀ ਭਾਰੀ ਥੁੜ ਨੂੰ ਪੂਰਾ ਕਰਨ ਲਈ ਸਰਕਾਰ ਨੇ ਬਠਿੰਡੇ ਵਿੱਚ 57 ਕਰੋੜ ਰੁਪਏ ਦੀ ਅਨੁਮਾਨਤ ਲਾਗਤ ਨਾਲ ਇਕ ਥਰਮਲ ਪਲਾਂਟਾਂ ਲਗਾਉਣ ਅਰੰਭ ਦਿੱਤਾ ਹੈ । ਹੜ੍ਹਾਂ ਅਤੇ ਸੇਮ ਤੇ ਕਾਬੂ ਪਾਉਣ ਦੀਆਂ ਸਮੱਸਿਆਵਾਂ ਕਾਫ਼ੀ ਵੱਡੀਆਂ ਹਨ ਅਤੇ ਇਹ ਬਹੁਤ ਵੱਡਾ ਖਰਚਾ ਮੰਗਦੀਆਂ ਹਨ । ਇਸ ਤੋਂ ਇਲਾਵਾ, ਸਰਕਾਰ ਚੌਥੀ ਪੰਜ ਸਾਲਾ ਯੋਜਨਾ ਲਈ 47 ਕਰੋੜ ਰੁਪਏ ਦੇ ਸਾਧਨ ਜੁਟਾਉਣ ਲਈ ਯੋਜਨਾਬੰਦੀ ਕਮਿਸ਼ਨ ਨੂੰ ਵਚਨ ਦੇ ਚੁਕੀ ਹੈ । ਇਸ ਲਈ ਸਰਕਾਰ ਜਦੋਂ ਤਕ ਆਮਦਨ ਦੇ ਹੋਰ ਸਾਧਨ ਜੁਟਾਉਣ ਲਈ ਪੂਰਾਤਾਣ ਨਹੀਂ ਲਾਉਂਦੀ ਓਦੋਂ ਤੱਕ ਵਿਕਾਸ ਦੀ ਇਸ ਰਫਤਾਰ ਨੂੰ ਕਾਇਮ ਰਖਣਾ ਸੰਭਵ ਨਹੀਂ ਹੋ ਸਕਦਾ । ਸਾਲ 1969—70 ਲਈ ਟੈਕਸਾਂ ਦਾ ਟੀਚਾ 5 ਕਰੋੜ ਰੁਪਏ ਮਿਥਿਆ ਸੀ । ਅਧਿਕ ਸਾਧਨਾਂ ਦਾ ਪ੍ਰਬੰਧ ਕਰਨ ਲਗਿਆਂ ਸਰਕਾਰ ਨੇ ਇਹ ਗੱਲ ਧਿਆਨ-ਗੋਚਰੇ ਰੱਖੀ ਸੀ ਕਿ ਟੈਕਸਾਂ ਦਾ ਭਾਰ ਉਨ੍ਹਾਂ

[ਵਿੱਤ ਮੰਤਰੀ]

ਲੋਕਾਂ ਤੇ ਪਵੇ, ਜੋ ਇਸ ਨੂੰ ਬਰਦਾਸ਼ਤ ਕਰ ਸਕਦੇ ਹਨ। ਇਸੇ ਅਨੁਸਾਰ ਨਿਮਨ ਲਿਖਤ ਹੋਰ ਟੈਕਸ, ਜਿਨ੍ਹਾਂ ਨਾਲ ਪੂਰੇ ਸਾਲ ਵਿਚ 3.96 ਕਰੋੜ ਰੁਪਏ ਦੀ ਆਮਦਨ ਹੋਣ ਦਾ ਅੰਦਾਜ਼ਾ ਲਾਇਆ ਗਿਆ ਹੈ, ਪਹਿਲਾਂ ਹੀ ਲਾਏ ਜਾ ਚੁਕੇ ਹਨ:—

(ਰੁਪਏ ਲੱਖਾਂ ਵਿਚ)

| | | |
|---|---|---|
| (1) | ਮੁਸਾਫਰ ਕਿਰਾਏ ਤੇ ਟੈਕਸ ਨੂੰ 25 ਪ੍ਰਤਿਸ਼ਤ ਤੋਂ ਵਧਾ ਕੇ 35 ਪ੍ਰਤਿਸ਼ਤ ਕਰਨ ਨਾਲ ... | 90 |
| (2) | ਅਨਾਜ ਤੇ ਲਗੇ ਵਿਕਰੀ ਕਰ ਦਾ ਦਰ $1\frac{1}{2}$ ਪ੍ਰਤਿਸ਼ਤ ਤੋਂ ਵਧਾ ਕੇ 3 ਪ੍ਰਤਿਸ਼ਤ ਕਰਨ ਨਾਲ ... | 186 |
| (3) | ਮਾਰਕਿਟ ਫੀਸ ਦਾ ਦਰ 48 ਪੈਸੇ ਪ੍ਰਤੀ ਸੈਂਕੜਾ ਤੋਂ ਵਧਾ ਕੇ 1 ਰੁਪਿਆ ਪ੍ਰਤੀ ਸੈਂਕੜਾ ਕਰਨ ਨਾਲ ... | 120 |
| | ਜੋੜ | 396 |

ਪੰਜਾਬ ਸਰਕਾਰ ਨੇ, ਟੈਕਸ ਜਾਂਚ ਅਤੇ ਸਾਧਨ ਕਮੇਟੀ ਦੀਆਂ ਸਿਫ਼ਾਰਸ਼ਾਂ ਨੂੰ ਅੰਤਮ ਰੂਪ ਦਿੱਤੇ ਜਾਣ ਤਕ, ਨਿਮਨ ਲਿਖਤ ਦੇ ਦਰਾਂ ਵਿੱਚ ਵਾਧਾ ਕਰਕੇ, ਪੂਰੇ ਸਾਲ ਵਿੱਚ ਹੋਰ *71* ਲੱਖ ਰੁਪਏ ਦੀ ਰਕਮ ਇਕਠੀ ਕਰਨ ਦਾ ਫੈਸਲਾ ਕੀਤਾ ਹੈ:—

(1) ਜੰਗਲੀ ਜਾਨਵਰਾਂ ਦੇ ਸ਼ਿਕਾਰ ਦੀ ਲਸੰਸ ਫ਼ੀਸ,

(2) ਮਾਪ-ਤੋਲ ਨਿਰੀਖਣ ਫੀਸ;

(3) ਸ਼ੋ ਟੈਕਸ;

(4) ਮਨੋਰੰਜਨ ਕਰ, ਦਾਖਲਾ ਫੀਸ ਤੇ 50 ਪ੍ਰਤਿਸਤ ਤੋਂ ਵਧਾ ਕੇ 60 ਪ੍ਰਤਿਸ਼ਤ;

(5) ਵਧ ਤੋਂ ਵਧ 4200 ਰੁਪਏ ਦੀ ਰਕਮ ਤਕ, ਉਪਰਲੀ ਸੀਮਾਂ ਨਿਸਚਿਤ ਕੀਤੇ ਬਿਨਾਂ ਪ੍ਰਤੀ ਸੀਟ 75 ਰੁਪਏ ਤੋਂ ਵਧਾ ਕੇ 100 ਰੁਪਏ ਤਕ ਸਟੇਜ ਕੈਰਿਜਾਂ ਤੇ ਟੈਕਸ;

ਚੌਥੀ ਪੰਜ ਸਾਲਾ ਯੋਜਨਾ ਦੇ ਅੰਤ ਤਕ, ਇਨ੍ਹਾਂ ਸਾਰੇ ਟੈਕਸਾਂ ਨਾਲ ਲਗ ਭਗ 25 ਕਰੋੜ ਰੁਪਏ ਦੀ ਆਮਦਨ ਹੋਵੇਗੀ, ਜਿਸ ਨਾਲ 22 ਕਰੋੜ ਦਾ ਖੱਪਾ ਰਹਿ ਜਾਵੇਗਾ।

ਡਾ: ਬਲਦੇਵ ਪ੍ਰਕਾਸ਼ ਦੀ ਪ੍ਰਧਾਨਗੀ ਹੇਠ ਸਰਕਾਰ ਦੁਆਰਾ ਸਥਾਪਤ ਕੀਤੀ ਟੈਕਸ ਜਾਂਚ ਅਤੇ ਸਾਧਨ ਕਮੇਟੀ ਨੇ ਆਪਣੀ ਅੰਤਰਿਮ ਰਪੋਟ ਦੇ ਦਿੱਤੀ ਹੈ ਅਤੇ ਇਸ ਵਿਚ ਕੀਤੀਆਂ ਸਿਫਾਰਸ਼ਾਂ ਤੇ ਵਿਚਾਰ ਕੀਤਾ ਜਾ ਰਿਹਾ ਹੈ।

ਯੋਜਨਾ ਤੇ ਖਰਚ ਕਰਨ ਲਈ ਯੋਜਨਾਬੰਦੀ ਕਮਿਸ਼ਨ ਨੇ 101 ਕਰੋੜ ਦੀ ਕੇਂਦਰੀ ਸਹਾਇਤਾ ਦੇਣੀ ਮੰਨ ਲਈ ਹੈ। ਅਸੀਂ ਹੜਾਂ ਤੇ ਕਾਬੂ ਪਾਉਣ ਲਈ ਵਧੀਕ ਕੇਂਦਰੀ ਸਹਾਇਤਾ ਵਾਸਤੇ ਕੇਂਦਰੀ ਸਰਕਾਰ ਤੇ ਜ਼ੋਰ ਪਾ ਰਹੇ ਹਾਂ, ਕਿਉਂਕਿ ਹੜ ਰਾਜ ਦੀ ਇਕ ਵੱਡੀ ਸਮੱਸਿਆ ਹਨ। ਰਾਜ ਸਰਕਾਰ ਦੁਆਰਾ ਸਥਾਪਤ ਕੀਤੀਆਂ ਵੱਖ ਵੱਖ ਕਾਰਪੋਰੇਸ਼ਨਾਂ ਅਤੇ ਕੰਪਨੀਆਂ ਲਈ, ਸੰਸਥਾਈ ਵਿੱਤੀ ਸਹਾਇਤਾ ਪ੍ਰਾਪਤ ਕਰਨ ਲਈ ਯਤਨ ਕੀਤੇ ਜਾ ਰਹੇ ਹਨ, ਤਾਂ ਜੋ ਰਾਜ ਦੇ ਖਜਾਨੇ ਤੇ ਘੱਟ ਭਾਰ ਪਵੇ।

ਅਮਲਾ ਨਿਰੀਖਣ ਯੂਨਿਟਾਂ, ਨਾ ਕੇਵਲ ਵਾਧੂ ਅਮਲਾ ਰਖਣ ਦੀਆਂ ਤਜਵੀਜ਼ਾਂ ਦੀ ਛਾਣਬੀਣ ਨੂੰ ਮੁਖ ਰਖ ਕੇ ਸਥਾਪਤ ਕੀਤੀਆਂ ਗਈਆਂ ਹਨ, ਸਗੋਂ ਇਹ ਅਧਿਕ ਅਮਲੇ ਵਾਲੀਆਂ ਵੱਡੀਆਂ ਸੰਸਥਾਵਾਂ ਦੇ ਕਾਰਜ-ਭਾਰ ਦਾ ਵਿਸ਼ਲੇਸ਼ਣ ਕਰਨ ਲਈ ਵੀ ਹਨ, ਤਾਂ ਜੋ ਵਾਧੂ ਅਮਲੇ ਦਾ ਪਤਾ ਲਾ ਕੇ ਉਸ ਨੂੰ ਇਕ ਥਾਵੇਂ ਰਖਿਆ ਜਾ ਸਕੇ ਅਤੇ ਭਵਿਖ ਦੀਆਂ ਲੋੜਾਂ ਅਨੁਸਾਰ ਉਨ੍ਹਾਂ ਤੋਂ ਕੰਮ ਲਿਆ ਜਾ ਸਕੇ।

ਇਹ ਯਤਨ ਕੀਤੇ ਜਾ ਰਹੇ ਹਨ ਕਿ ਸਹਿਕਾਰੀ ਸੰਸਥਾਵਾਂ ਅਤੇ ਪਬਲਿਕ ਸੈਕਟਰ ਬਾਡੀਆਂ, ਜਿਨ੍ਹਾ ਵਿੱਚ ਸਰਕਾਰ ਨੇ ਕਾਫੀ ਪੂੰਜੀ ਲਾਈ ਹੋਈ ਹੈ, ਵਪਾਰਕ ਤੌਰ ਤੇ ਸਵੈ ਨਿਰਭਰ ਹੋ ਜਾਣ।

ਬਿਆਸ ਪ੍ਰਾਜੈਕਟ ਨੂੰ ਸਾਲ 1959-60 ਵਿੱਚ ਕੇਂਦਰੀ ਸਹਾਇਤਾ ਤੇ ਆਧਾਰਤ ਪ੍ਰਾਜੈਕਟ ਦੇ ਤੌਰ ਤੇ ਸ਼ੁਰੂ ਕੀਤਾ ਗਿਆ ਸੀ। ਇਸ ਉਤੇ ਕੇਂਦਰੀ ਸਹਾਇਤਾ ਤੋਂ ਇਲਾਵਾ, ਪੰਜਾਬ ਸਰਕਾਰ ਨੇ 30 ਜੂਨ, 1967 ਤਕ ਲਗਭਗ 12 ਕਰੋੜ ਰੁਪਏ ਖ਼ਰਚ ਕੀਤੇ ਸਨ। ਇਸ ਵਿੱਚ ਮੌਜੂਦਾ ਪੰਜਾਬ ਸਰਕਾਰ ਦਾ ਹਿੱਸਾ ਲਗ ਭਗ 8 ਕਰੋੜ ਰੁਪਏ ਬਣਦਾ ਹੈ। ਪੰਜਾਬ ਸਰਕਾਰ ਨੇ ਰਾਜਸਥਾਨ ਦੇ ਕਰਜੇ ਦੇ ਬਣਦੇ ਹਿੱਸੇ ਤੇ 2 ਕਰੋੜ ਰੁਪਏ ਦੀ ਕਰਮ ਵਿਆਜ ਵਜੋਂ ਵੀ ਦਿੱਤੀ ਹੈ। ਇਸ ਤਰ੍ਹਾਂ ਭਾਰਤ ਸਰਕਾਰ ਦੁਆਰਾ ਪੰਜਾਬ ਸਰਕਾਰ ਨੂੰ 10 ਕਰੋੜ ਰੁਪਏ ਦੀ ਰਕਮ ਦੀ ਪ੍ਰਤਿਪੂਰਤੀ ਕਰਨੀ ਬਣਦੀ ਹੈ। ਇਸ ਰਕਮ ਦੀ ਪ੍ਰਤਿਪੂਰਤੀ ਲਈ ਵਿੱਤ, ਸਿੰਜਾਈ ਅਤੇ ਬਿਜਲੀ ਮੰਤਰਾਲਿਆਂ ਅਤੇ ਯੋਜਨਾਬੰਦੀ ਕਮਿਸ਼ਨ ਤੇ ਪੂਰਾ ਜ਼ੋਰ ਪਾਇਆ ਜਾ ਰਿਹਾ ਹੈ। ਇਸ ਸਬੰਧੀ ਭਾਰਤ ਸਰਕਾਰ ਦੇ ਅੰਤਮ ਫੈਸਲੇ ਦੀ ਅਜੇ ਉਡੀਕ ਹੈ। ਇਸ ਸਾਲ ਦੇ ਬਜਟ ਵਿਚਲੇ ਖੱਪੇ ਨੂੰ ਤਾਂ ਹੀ ਪੂਰਿਆ ਜਾ ਸਕਦਾ ਹੈ, ਜੇ ਰਾਜ ਸਰਕਾਰ ਨੂੰ ਪ੍ਰਤਿਪੂਰਤੀ ਦੀ ਇਹ ਰਕਮ ਮਿਲ ਜਾਵੇ। ਇਸ ਸਬੰਧੀ ਭਾਰਤ ਸਰਕਾਰ ਨਾਲ ਅਸੀਂ ਆਪਣੇ ਯਤਨ ਜਾਰੀ ਰਖਾਂਗੇ, ਅਤੇ ਮੈਂ ਹਾਲ ਦੀ ਘੜੀ 742 ਲੱਖ ਰੁਪਏ ਦੇ ਇਸ ਖੱਪੇ ਨੂੰ ਅਣਪੂਰਿਆਂ ਛੱਡਣ ਦਾ ਸੁਝਾ ਦਿੰਦਾ ਹਾਂ।

ਇਸ ਤੋਂ ਪਹਿਲਾਂ ਕਿ ਮੈਂ ਆਪਣਾ ਭਾਸ਼ਣ ਸਮਾਪਤ ਕਰਾਂ, ਮੈ ਵਿੱਤ ਧੰਨਵਾਦ

[ਵਿੱਤ ਮੰਤਰੀ]

ਸਕੱਤਰ ਅਤੇ ਵਿੱਤ ਵਿਭਾਗ ਦੇ ਹੋਰ ਅਫ਼ਸਰਾਂ ਅਤੇ ਕਰਮਚਾਰੀਆਂ ਦਾ, ਜਿਨ੍ਹਾਂ ਨੇ ਪੂਰੀ ਤਨਦਹੀ ਨਾਲ ਇਹ ਸ਼ਲਾਘਾਯੋਗ ਕੰਮ ਕੀਤਾ ਹੈ, ਧੰਨਵਾਦ ਕਰਦਾ ਹਾਂ। ਅਕਾਊਂਟੈਂਟ ਜਨਰਲ, ਪੰਜਾਬ ਵਲੋਂ ਦਿੱਤੀ ਗਈ ਸਹਾਇਤਾ ਲਈ ਵੀ ਮੈਂ ਉਨ੍ਹਾਂ ਦਾ ਸ਼ੁਕਰਗੁਜ਼ਾਰ ਹਾਂ। ਕੰਟਰੋਲਰ, ਪ੍ਰਿੰਟਿੰਗ ਤੇ ਸਟੇਸ਼ਨਰੀ, ਚੰਡੀਗੜ੍ਹ ਅਤੇ ਉਨ੍ਹਾਂ ਦੇ ਅਮਲੇ ਦਾ ਵੀ ਮੈਂ ਧੰਨਵਾਦੀ ਹਾਂ, ਜਿਨ੍ਹਾਂ ਨੇ ਬਜਟ ਨੂੰ ਸਮੇਂ ਸਿਰ ਛਾਪਣ ਵਿੱਚ ਪੂਰਾ ਸਹਿਯੋਗ ਦਿੱਤਾ ਹੈ।

ਹੁਣ, ਸ਼੍ਰੀ ਮਾਨ ਜੀ ਮੈਂ ਸਾਲ 1970-71 ਦੇ ਬਜਟ ਅਨੁਮਾਨ ਪੇਸ਼ ਕਰਨ ਦੀ ਆਗਿਆ ਮੰਗਦਾ ਹਾਂ (ਥੰਪਿੰਗ)

ਜੈ ਹਿੰਦ।

**Mr. Speaker :** The House stands adjourned till 9.00 a.m. on Thursday, the 5th March, 1970.

(*The Sabha then adjourned till* 9.00. *a. m. on Thursday, the 5th March,* 1970.)

————

10
5.P.

# Punjab Vidhan Sabha Debates

*5th March, 1970*

Vol.—I, No. 10

## OFFICIAL REPORT

CONTENTS

**Thursday, the 5th March, 1970**



Price : Rs. 16.95 Paise

## *ERRATA*

TO

PUNJAB VIDHAN SABHA DEBATES, VOL. I, NO. 10, DATED THE 5TH MARCH, 1970

| *Read* | *for* | *page* | *line* |
| --- | --- | --- | --- |
| Departmental | Departmenta | (10)9 | 16th from below |
| Elementary | Blementry | (10)51 | 4 |
| ਕਨਸਟੀਚਿਊਸ਼ਨ | ਕਨਸਟੀਚਿਊਸ਼ | (10)83 | 14th from below |
| Admitted | Admitined | (10)91 | 4th from below |
| ਸਰਦਾਰ ਗੁਰਬੰਤਾ ਸਿਘ | ਸਤਦਾਰ ਗੁਰਬਤਾ. ਸਿਘ | (10)94 | 2nd from below |
| Katcha | Katha | (10)102 | 20 |
| That | Tahat | (10)104 | 6 |

# PUNJAB VIDHAN SABHA

*Thursday, the 5th March, 1970*

*The Vidhan Sabha met in the Hall of the Vidhan Bhavan, Sector 1, Chandigarh, at 9.00 a.m. of the Clock. Mr. Speaker (Sardar Darbara Singh) in the Chair.*

## STARRED QUESTIONS AND ANSWERS

**Orders issued by the Deputy Commissioner, Patiala, for Forcible Collection of Small Savings Fund.**

***1360. Comrade Babu Singh Master**: Will the Chief Minister be pleased to state :

(a) whether the Deputy Commissioner, Patiala, issued any instructions/orders to the subordinate officials for forcible collection of Small Savings Fund ;

(b) if the answer to part (a) above be in the affirmative, whether the Government has held an enquiry in this connection ; if so, the result thereof and the details of further action taken in the matter ?

**Sardar Balwant Singh (Minister For Finance)** : (a) No.

(b) Question does not arise.

[ (ੳ) ਨਹੀਂ ਜੀ । ]

(ਅ) ਸਵਾਲ ਹੀ ਪੈਦਾ ਨਹੀਂ ਹੁੰਦਾ ।]

**ਕਾਮਰੇਡ ਬਾਬੂ ਸਿੰਘ ਮਾਸਟਰ** : ਸਪੀਕਰ ਸਾਹਿਬ, ਜਵਾਬ ਵਿਚ ਕਿਹਾ ਗਿਆ ਹੈ ਕਿ "ਨਹੀਂ"। ਮੈਂ ਅਰਜ਼ ਕਰਦਾ ਹਾਂ ਕਿ ਜੇ ਕੁਝ ਐਸੇ ਕੇਸਿਜ਼ ਅਸੀਂ ਮਨਿਸਟਰ ਸਾਹਿਬ ਦੇ ਨੋਟਿਸ ਵਿਚ ਲੈ ਆਈਏ ਤਾਂ ਕੀ ਇਨਕੁਆਰੀ ਕਰਾਉਣ ਨੂੰ ਤਿਆਰ ਹਨ ?

**ਵਿੱਤ ਮੰਤਰੀ**: ਅਸੀਂ ਜ਼ਰੂਰ ਇਨਕੁਆਰੀ ਕਰਾ ਲਵਾਂਗੇ ।

**ਕਾਮਰੇਡ ਸੱਤਪਾਲ ਡਾਂਗ** : ਕੀ ਇਹ ਹਕੀਕਤ ਹੈ ਕਿ ਇਹ ਗੱਲ ਸਿਰਫ ਡਿਪਟੀ ਕਮਿਸ਼ਨਰ, ਪਟਿਆਲਾ ਦੀ ਹੀ ਨਹੀਂ, ਬਲਕਿ ਪੰਜਾਬ ਸਰਕਾਰ ਨੇ ਸਾਰੇ ਮੁਲਾਜ਼ਮਾਂ ਦਾ ਸਮਾਲ ਸੇਵਿੰਗ ਦਾ ਕੋਟਾ ਫਿਕਸ ਕੀਤਾ ਹੋਇਆ ਹੈ ਅਤੇ ਜੇਕਰ ਉਹ ਮੁਲਾਜ਼ਮ ਆਪਣਾ ਫਿਕਸ ਕੋਟਾ ਨਾ ਕਢੇ ਤਾਂ ਉਸ ਦੀ ਤਰੱਕੀ ਆਦਿ ਰੋਕ ਦਿਤੀ ਜਾਂਦੀ ਹੈ ?

**ਮੰਤਰੀ** : ਇਹ ਠੀਕ ਹੈ ਕਿ ਅਫ਼ਸਰਾਂ ਦਾ ਕੋਟਾ ਜ਼ਰੂਰ ਫਿਕਸ ਕੀਤਾ ਜਾਂਦਾ ਹੈ, ਲੇਕਿਨ ਕੋਈ ਫੋਰਸੀਬਲ ਕੁਲੈਕਸ਼ਨ ਨਹੀਂ ਹੁੰਦੀ ਅਤੇ ਨਾ ਹੀ ਇਸ ਬੇਸ ਤੇ ਕੋਈ ਤਰੱਕੀ ਆਦਿ ਰੋਕੀ ਜਾਂਦੀ ਹੈ ।

**चौधरी बलबीर सिंह** : यह जो कोटा मुकर्रर किया जाता है, हर अफसर यह समझता है कि अगर उसका कोटा पूरा न हुआ तो उसका बड़ा अफसर उसके कान खींचेगा। इसी लिए वह फोर्सीबल कुलैक्शन करते हैं। क्या इसे बन्द किया जायेगा?

**ਮੰਤਰੀ** : ਫ਼ੋਰਸੀਬਲ ਕੁਲੈਕਸ਼ਨ ਦੀ ਗੱਲ ਅਜੇ ਤਕ ਸਾਡੇ ਨੋਟਿਸ ਵਿਚ ਤਾਂ ਨਹੀਂ ਆਈ। ਜੇ ਕਰ ਮੈਂਬਰ ਸਾਹਿਬ ਦੇ ਨੋਟਿਸ ਵਿਚ ਹੋਵੇ, ਉਹ ਸਾਨੂੰ ਦਸ ਦੇਣ ਅਸੀਂ ਦੇਖ ਲਵਾਂਗੇ।

**ਡਾਕਟਰ ਅਮੀਰ ਸਿੰਘ ਕਲਕਟ** : ਮੈਂ ਮਨਿਸਟਰ ਸਾਹਿਬ ਕੋਲੋਂ ਪੁੱਛਣਾ ਚਾਹੁੰਦਾ ਹਾਂ ਕਿ ਜਦੋਂ ਕੋਈ ਗਰੀਬ ਰਜਿਸਟਰੀ ਕਰਾਉਣ ਜਾਂਦਾ ਹੈ ਤਾਂ ਉਸ ਨੂੰ ਕਿਹਾ ਜਾਂਦਾ ਹੈ ਕਿ ਇਤਨੇ ਪੈਸੇ ਪਹਿਲੋਂ ਜਮ੍ਹਾ ਕਰਾ, ਕੀ ਇਹ ਫ਼ੋਰਸੀਬਲ ਕੁਲੈਕਸ਼ਨ ਵਿਚ ਨਹੀਂ ਆਉਂਦਾ ?

**ਮੰਤਰੀ** : ਇਹ ਦਸ ਦੇਣ, ਅਸੀਂ ਇਨਕੁਆਇਰੀ ਕਰਾ ਲਵਾਂਗੇ।

**ਸ੍ਰੀ ਗਿਆਨ ਚੰਦ ਖਰਬੰਦਾ** : ਕੀ ਮਨਿਸਟਰ ਸਾਹਿਬ ਦਸਣ ਦੀ ਕਿਰਪਾਲਤਾ ਕਰਨਗੇ ਕਿ ਸਰਕਾਰੀ ਮਸ਼ੀਨਰੀ ਰਾਹੀਂ ਕਿਹੜੇ ਕਿਹੜੇ ਚੰਦੇ ਇਕੱਠੇ ਕਰਨ ਦੀਆਂ ਹਦਾਇਤਾਂ ਜਾਰੀ ਕੀਤੀਆਂ ਹੋਈਆਂ ਹਨ ?

**ਮੰਤਰੀ** : ਇਸ ਦੇ ਲਈ ਨੋਟਿਸ ਚਾਹੀਦਾ ਹੈ।

**ਸਰਦਾਰ ਦਲੀਪ ਸਿੰਘ ਪਾਂਧੀ** : ਕੀ ਮਨਿਸਟਰ ਸਾਹਿਬ ਇਸ ਗੱਲ ਤੇ ਵਿਚਾਰ ਕਰਨ ਨੂੰ ਤਿਆਰ ਹਨ ਕਿ ਇਹ ਜਿਹੜੀ ਸਮਾਲ ਸੇਵਿੰਗ ਦੀ ਕੁਲੈਕਸ਼ਨ ਹੈ ਇਹ ਸਰਕਾਰੀ ਏਜੰਸੀਆਂ ਰਾਹੀ ਨਾ ਕੀਤੀ ਜਾਏ ਅਤੇ ਪ੍ਰਾਈਵੇਟ ਅਦਾਰਿਆਂ ਰਾਹੀਂ ਕੀਤੀ ਜਾਏ ?

**ਮੰਤਰੀ** : ਸਰਕਾਰੀ ਏਜੰਸੀ ਤੋਂ ਇਲਾਵਾ ਪ੍ਰਾਈਵੇਟ ਏਜੰਸੀ ਨੂੰ ਵੀ ਇਜਾਜ਼ਤ ਹੈ। ਸਮਾਲ ਸੇਵਿੰਗਜ਼ ਸਕੀਮ ਸਾਡੀ ਯੋਜਨਾ ਦਾ ਇਕ ਹਿਸਾ ਹੈ। ਇਸ ਲਈ ਇਹ ਐਡਮਨਿਸਟਰੇਸ਼ਨ ਰਾਹੀਂ ਇੰਮਪਲੀਮੈਂਟ ਕੀਤੀ ਜਾਂਦੀ ਹੈ। ਜੇ ਕੋਈ ਪ੍ਰਾਈਵੇਟ ਅਦਾਰਾ ਸਾਡਾ ਹਥ ਵਟਾਣਾ ਚਾਹੇ ਤਾਂ ਅਸੀਂ ਉਸ ਦੇ ਧੰਨਵਾਦੀ ਹੋਵਾਂਗੇ।

**ਸਰਦਾਰ ਕਿਰਪਾਲ ਸਿੰਘ**: ਕੀ ਮਨਿਸਟਰ ਸਾਹਿਬ ਕੋਈ ਐਸੀਆਂ ਹਦਾਇਤਾਂ ਜਾਰੀ ਕਰਨ ਨੂੰ ਤਿਆਰ ਹਨ ਕਿ ਜਿਹੜੇ ਸਬ-ਰਜਿਸਟਰਾਰ ਰਜਿਸਟਰੀਆਂ ਕਰਨ ਵੇਲੇ ਫੰਡ ਕੁਲੈਕਟ ਕਰਦੇ ਹਨ ਉਹ ਨਾ ਕਰਿਆ ਕਰਨ ?

**ਮੰਤਰੀ** : ਇਸ ਲਈ ਆਲਰੈਡੀ ਹਦਾਇਤਾਂ ਜਾਰੀ ਕੀਤੀਆਂ ਹੋਈਆਂ ਹਨ ਕਿ ਕੁਲੈਕਸ਼ਨ ਵੇਲੇ ਕੋਈ ਪਰੈਸ਼ਰ ਨਾ ਪਾਇਆ ਜਾਇਆ ਕਰੇ। ਜੇ ਮੈਂਬਰ ਸਾਹਿਬਾਨ ਜ਼ਰੂਰਤ ਸਮਝਦੇ ਹਨ ਤਾਂ ਅਸੀਂ ਰੀਪੀਟ ਕਰ ਦਿਆਂਗੇ।

---

### Report lodged with Police at Ludhiana

***1235. Comrade Babu Singh Master**: Will the Chief Minister be pleased to state whether a report was lodged with the police at Ludhiana regarding alleged attempt to kill Mr. Rajinder Paul, President, Punjab Subordinate Services Federation, Ludhiana on the midnight of 12th/13th January, 1970; if so, what steps have been taken to arrest the culprits ?

**ਸਰਦਾਰ ਬਲਵੰਤ ਸਿੰਘ** (ਵਿੱਤ ਮੰਤਰੀ) : ਹਾਂ ਜੀ । ਇਸ ਸਬੰਧ ਵਿਚ ਮੁਕੱਦਮਾ ਨੰ: 17, ਮਿਤੀ 13 ਜਨਵਰੀ, 1970 ਧਾਰਾ 279/337 ਆਈ. ਪੀ. ਸੀ. ਹੇਠ ਥਾਣਾ ਇੰਡਸਟ੍ਰੀਅਲ ਏਰੀਆ, ਲੁਧਿਆਣਾ, ਵਿਖੇ ਦਰਜ ਹੋਇਆ ਸੀ ਅਤੇ ਇਸ ਦੀ ਤਫਤੀਸ਼ ਕੀਤੀ ਗਈ ਸੀ । ਕਿਉਂਜੋ ਦੋਸ਼ੀਆਂ ਦਾ ਕੋਈ ਸੁਰਾਗ ਨਹੀਂ ਸੀ ਮਿਲਦਾ, ਇਸ ਲਈ ਅਦਮ ਪਤਾ ਰਿਪੋਰਟ ਮਿਤੀ 23 ਜਨਵਰੀ, 1970 ਨੂੰ ਘੱਲੀ ਗਈ ਸੀ ।

(Yes. Case FIR No 17 dated 13th January, 1970 u/s 297/337 IPC was registered at P.S. Industrial Area, Ludhiana, and investigated. As there was no clue of the accused, an untraced report was sent on 23rd January, 1970.)

**ਕਾਮਰੇਡ ਬਾਬੂ ਸਿੰਘ ਮਾਸਟਰ** : ਸਪੀਕਰ ਸਾਹਿਬ, ਇਸ ਕੇਸ ਵਿਚ 10, 15 ਦਿਨ ਦੇ ਬਾਅਦ ਅਨਟਰੇਸੇਬਲ ਕਹਿ ਕੇ ਕੇਸ ਨੂੰ ਫ਼ਾਈਲ ਕਰ ਦਿਤਾ ਗਿਆ ਜਦੋਂ ਕਿ ਅਨਟਰੇਸਡ ਕੇਸ ਦੋ ਦੋ ਚਾਰ ਚਾਰ ਸਾਲ ਚਲਦੇ ਰਹਿੰਦੇ ਹਨ । ਫ਼ਾਈਲ ਕਰਨ ਦੇ ਕਾਰਣ ਲੱਭ ਕੇ ਕੀ ਦੋਸ਼ੀ ਕਰਮ-ਚਾਰੀਆਂ ਦੇ ਵਿਰੁਧ ਕੋਈ ਐਕਸ਼ਨ ਲਿਆ ਜਾਵੇਗਾ ?

**ਵਿੱਤ ਮੰਤਰੀ** : ਸਪੀਕਰ ਸਾਹਿਬ, ਇਹ ਕੇਸ ਇਸ ਤਰ੍ਹਾਂ ਹੈ ਕਿ ਸ੍ਰੀ ਰਾਜਿੰਦਰ ਪਾਲ ਸ਼ਾਮ ਨੂੰ ਟੁਰਿਆ ਜਾਂਦਾ ਸੀ ਅਤੇ ਪਿਛੇ ਦੀ ਉਸ ਦੇ ਸਾਈਕਲ ਵਿਚ ਇਕ ਕਾਰ ਵਜੀ । ਕਾਰ ਦੀਆਂ ਬੱਤੀਆਂ ਬੰਦ ਕਰ ਦਿਤੀਆਂ ਗਈਆਂ ਸਨ ਅਤੇ ਉਹ ਕਾਰ ਕੱਢ ਕੇ ਲੈ ਗਏ । ਰਾਜਿੰਦਰ ਪਾਲ ਜ਼ਖਮੀ ਹੋ ਗਿਆ ਅਤੇ ਉਹ ਕਾਰ ਦਾ ਨੰਬਰ ਤਾਂ ਨੋਟ ਨਾ ਕਰ ਸਕਿਆ ਪਰ ਉਸ ਨੇ ਕੁਝ ਬੰਦਿਆਂ ਦਾ ਨਾਂ ਦਿਤਾ, ਜਿਹੜੇ ਕਿ ਆਪੋਜ਼ਿਟ ਟਰੇਡ ਯੂਨੀਅਨ ਦੇ ਬੰਦੇ ਸਨ । ਇਨਕੁਆਇਰੀ ਤੇ ਕੋਈ ਗੱਲ ਸਾਬਤ ਨਾ ਹੋ ਸਕੀ ਅਤੇ ਇਸ ਲਈ ਮਾਮਲਾ ਫ਼ਾਈਲ ਕੀਤਾ ਗਿਆ ।

**ਕਾਮਰੇਡ ਸੱਤਪਾਲ ਡਾਂਗ** : ਸਪੀਕਰ ਸਾਹਿਬ, ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ 15 ਦਿਨਾਂ ਵਿਚ ਅਨਟਰੇਸੇਬਲ ਕਹਿ ਕੇ ਕੇਸ ਕਿਉਂ ਫ਼ਾਈਲ ਕਰ ਦਿਤਾ ? ਕੀ ਇਹ ਹਕੀਕਤ ਹੈ ਕਿ ਜਿਨ੍ਹਾਂ ਨੇ ਅਟੈਕ ਕੀਤਾ ਉਹ ਰਾਈਵਲ ਯੂਨੀਅਨ ਦੇ ਨਾਲ ਤਅੱਲਕ ਰਖਦੇ ਸਨ ਅਤੇ ਉਹ ਇਸ ਮਨਿਸਟਰੀ ਦੀ ਪਪਟ ਯੂਨੀਅਨ ਹੈ ?

**ਮੰਤਰੀ** : ਇਹ ਗ਼ਲਤ ਗਲ ਹੈ ।

**ਕਾਮਰੇਡ ਬਾਬੂ ਸਿੰਘ ਮਾਸਟਰ** : ਕੀ ਮਨਿਸਟਰ ਸਾਹਿਬ ਕਿਸੇ ਐਸੇ ਹੋਰ ਕੇਸ ਦੀ ਮਿਸਾਲ ਦੇਣਗੇ ਜਿਹੜਾ ਕਿ 10, 15 ਦਿਨਾਂ ਵਿਚ ਅਨਟਰੇਸੇਬਲ ਕਹਿ ਕੇ ਫ਼ਾਈਲ ਕੀਤਾ ਗਿਆ ਹੋਵੇ ?

**ਮੰਤਰੀ** : ਇਸ ਲਈ ਨੋਟਿਸ ਦਰਕਾਰ ਹੈ ।

---

## Employees in Punjab Roadways

***1276. Comrade Darshan Singh Jhabal** : Will the Chief Minister be pleased to :

(a) lay on the Table of the House a list showing the number of Drivers, Conductors, Adda Conductors, Clerical Staff, Cloak Room Attendants, Chief Inspector, Welfare Inspectors, Senior Auditors, Junior Auditors, Booking Clerks, Yard

---

N.B. Starred question No. 1282 was not put as the Hon. Member who had given notice thereof was not present in the House.

[Comrade Darshan Singh Jhabal]

Masters, Head Mechanics, Head Electricians, Workmen, Malis, Choukidars, Water Carriers and Sweepers employed in the Punjab Roadways, disrtrict-wise, at present together with the percentages of the members of Scheduled Castes and Backward Classes amongst them ;

(b) state the steps, if any, taken to give due representation to the members of the Scheduled Castes and Backward Classes in the said categories ?

**Sardar Balwant Singh** (Minister for Finance) (a) A statement is laid on the Table of the House.

(b) Every effort is made to give due representation to the members of the Scheduled Castes/Backward Classes in accordance with the Government instructions on the subject.

[(ਏ) ਇਕ ਸਟੇਟਮੈਂਟ ਹਾਊਸ ਦੀ ਟੇਬਲ ਤੇ ਹਾਜ਼ਰ ਹੈ।

(ਬੀ) ਅਨੁਸੂਚਿਤ ਜਾਤੀਆਂ ਅਤੇ ਪਛੜੀਆਂ ਸ਼੍ਰੇਣੀਆਂ ਲਈ ਮੁਕਰੱਰ ਕੋਟੇ ਨੂੰ ਪੂਰਾ ਕਰਨ ਲਈ ਹਰ ਸੰਭਵ ਕੋਸ਼ਸ਼ ਕੀਤੀ ਜਾ ਰਹੀ ਹੈ ।]

Clerical Staff

STATEMENT

STATEMENT

| Name of Department | Drivers | | | Conductors | | | Adda Conductors | | | Clerical Staff | | |
|---|---|---|---|---|---|---|---|---|---|---|---|---|
| | Total | S/C | B/C. | Total | S/C | B/C | Total | S/C | B/C | Total | S/C | B/C |
| | 1 | 2 | 3 | 1 | 2 | 3 | 1 | 2 | 3 | 1 | 2 | 3 |
| | | Per cent | Per cent | | Per cent | Per cent | | Per cent | Per cent | | Per cent | Per cent |
| Punjab Roadways, Jullundur .. | 311 | 3 | ¾ | 309 | 13½ | 4 | 84 | 13 | 2 | 82 | 5 | 2½ |
| Punjab Roadways, Moga .. | 173 | 1 | 4 | 169 | 6½ | 3½ | 37 | .. | .. | 57 | 4 | 14 |
| Punjab Roadways, Hoshiarpur .. | 73 | 4 | 5½ | 98 | 17 | 11 | .. | .. | .. | 22 | 27 | .. |
| Punjab Roadways, Chandigarh .. | 142 | 7 | .. | 136 | 5 | 10 | 40 | 2½ | 2½ | 31 | 16 | 16 |
| Punjab Roadways, Pathankot .. | 162 | 12 | 8½ | 213 | 16 | 8 | .. | .. | .. | 46 | 17½ | 11 |
| Punjab Roadways, Amritsar .. | 371 | 20 | 2½ | 371 | 20 | 1½ | 76 | 17 | 2½ | 85 | ¼ | 7 |
| Punjab Roadways, Ludhiana .. | 120 | 7½ | .. | 154 | 13 | 7 | .. | .. | .. | 26 | 4 | 4 |

| Name of Department | Junior Auditors | | | Chief Inspectors | | | Welfare Inspectors | | | Senior Auditors | | | Booking Clerks | | |
|---|---|---|---|---|---|---|---|---|---|---|---|---|---|---|---|
| | Total | S/C | B/C | Total | S/C | B/C | Total | S/C | B/C | Total | S/C | B/C | Total | S/C | B/C |
| | 1 | 2 | 3 | 1 | 2 | 3 | 1 | 2 | 3 | 1 | 2 | 3 | 1 | 2 | 3 |
| | | Per cent | Per cent | | Per cent | Per cent | | Per cent | Per cent | | Per cent | Per cent | | Per cent | Per cent |
| Punjab Roadways, Jullundur .. | 3 | .. | .. | 2 | .. | .. | 1 | 100 | .. | 1 | .. | .. | 6 | .. | .. |
| Punjab Roadways, Moga .. | 1 | .. | .. | 2 | .. | .. | 1 | .. | .. | 1 | .. | .. | 3 | .. | .. |
| Punjab Roadways, Hoshiarpur .. | 1 | .. | 100 | .. | .. | .. | .. | .. | .. | .. | .. | .. | .. | .. | .. |
| Punjab Roadways, Chandigarh .. | 2 | .. | 50 | 2 | .. | .. | 1 | .. | .. | 1 | .. | .. | 2 | .. | .. |
| Punjab Roadways, Pathankot . | 2 | .. | 50 | 2 | .. | .. | 1 | .. | .. | 1 | .. | .. | 3 | 33 | .. |
| Punjab Roadways, Amritsar .. | 2 | .. | .. | 2 | .. | .. | 1 | .. | .. | 1 | .. | 100 | 6 | 100 | 17 |
| Punjab Roadways, Ludhiana .. | 1 | .. | .. | 1 | .. | .. | .. | .. | .. | .. | .. | .. | .. | .. | .. |

| Name of Department | Chowkidars | | | Water Carriers | | | Sweepers | | | Cloak Room Attendants | | |
|---|---|---|---|---|---|---|---|---|---|---|---|---|
| | Total | S/C | B/C | Total | S/C | B/C | Total | S/C | B/C | Total | S/C | B/C |
| | | Per cent | Per cent | | Per cent | Per cent | | Per cent | Per cent | | Per cent | Per cent |
| | 1 | 2 | 3 | 1 | 2 | 3 | 1 | 2 | 3 | 1 | 2 | 3 |

| | | | | | | | | | | | | |
|---|---|---|---|---|---|---|---|---|---|---|---|---|
| Punjab Roadways, Jullundur ... | 19 | 1 | 3½ | .. | 2 | .. | 20 | 100 | .. | . | .. | .. |
| Pnuajb Roadways, Moga .. | 7 | 14 | 14 | 1 | .. | .. | 7 | 100 | .. | .. | .. | .. |
| Punjab Roadways, Hoshiarpur .. | 6 | 16½ | .. | .. | .. | .. | 10 | 100 | .. | .. | .. | .. |
| Punjab Roadways, Chandigarh .. | 8 | .. | 50 | .. | .. | .. | 4 | 100 | .. | .. | .. | .. |
| Punjab Roadways, Pathankot .. | 17 | 25 | 6 | 1 | .. | .. | 10 | 100 | .. | .. | .. | .. |
| Punjab Roadways, Amritsar .. | 16 | 37½ | 6 | 3 | .. | .. | 18 | 100 | .. | 2 | .. | .. |
| Punjab Roadways, Ludhiana :. | 7 | 57 | .. | 2 | 100 | .. | 7 | 100 | .. | 1 | .. | .. |

| Name of Department | Yard Masters | | | Head Mech. | | | Head Elec. | | | Workmen | | | Malis | | |
|---|---|---|---|---|---|---|---|---|---|---|---|---|---|---|---|
| | Total | S/C | B/C | Total | S/C | B/C | Total | S/C | B/C | Total | S/C | B/C | Total | S/C | B/C |
| | 1 | 2 | 3 | 1 | 2 | 3 | 1 | 2 | 3 | 1 | 2 | 3 | 1 | 2 | 3 |
| | | Per cent | Per cent | | Per cent | Per cent | | Per cent | Per cent | | Per cent | Per cent | | Per cent | Per cent |
| Punjab Roadways, Jullundur .. | 2 | .. | .. | 5 | 20 | 20 | 1 | 100 | .. | 235 | 11 | 9¾ | 2 | .. | .. |
| Punjab Roadways, Moga .. | 3 | .. | .. | 2 | .. | ... | 2 | .. | 100 | 156 | 13 | 4 | 2 | .. | .. |
| Punjab Roadways, Hoshiarpur .. | .. | .. | .. | 1 | .. | .. | 1 | .. | .. | 64 | 11 | 12 | 1 | .. | .. |
| Punjab Roadways, Chandigarh .. | .. | .. | .. | 2 | .. | .. | 1 | .. | .. | 106 | 6 | 22 | .. | .. | .. |
| Punjab Roadways, Pathankot .. | 2 | .. | .. | 2 | .. | .. | 1 | .. | .. | 120 | 18 | 23 | 1 | 100 | .. |
| Punjab Roadways, Amritsar .. | 3 | .. | .. | 3 | .. | 30 | 1 | .. | .. | 284 | 6 | 31 | 3 | .. | .. |
| Punjab Roadways, Ludhiana .. | .. | .. | 1 | 100 | 1 | .. | .. | .. | .. | 73 | ¾ | 10 | .. | . | .. |

**ਕਾਮਰੇਡ ਦਰਸ਼ਨ ਸਿੰਘ ਝਬਾਲ** : ਕੀ ਵਜ਼ੀਰ ਸਾਹਿਬ ਦੱਸਣਗੇ ਕਿ ਜਿਹੜਾ ਇਹ ਜਵਾਬ ਮੇਜ਼ ਤੇ ਰਖਿਆ ਹੈ ਉਸ ਵਿਚ ਜਿਹੜਾ ਡਰਾਈਵਰਾਂ ਅਤੇ ਕੰਡਕਟਰਾਂ ਦਾ ਕੋਟਾ ਦਸਿਆ ਹੈ ਉਹ 20 ਫੀ ਸਦੀ ਪੂਰਾ ਹੈ ਅਤੇ ਬਾਕੀ ਜਿਹੜੇ ਨਾਨ-ਟੈਕਨੀਕਲ ਸਟਾਫ਼ ਦੇ ਬਾਰੇ ਵਿਚ ਪੂਰਾ ਨਹੀਂ ਹੈ ਜਿਸ ਤਰ੍ਹਾਂ ਕਿ ਚੀਫ਼ ਇਨਸਪੈਕਟਰ ਹੈ, ਵੈਲਫੇਅਰ ਇਨਸਪੈਕਟਰ ਹੈ ਆਦਿ, ਕੀ ਬਾਕੀ ਕੋਟੇ ਨੂੰ ਪੂਰਾ ਕਰਨ ਲਈ ਕੋਈ ਕਦਮ ਚੁਕੇ ਜਾਣਗੇ ?

**ਵਿੱਤ ਮੰਤਰੀ** : ਇਸ ਵਿਚ ਮੈਂ ਹਾਊਸ ਦਾ ਧਿਆਨ ਦਿਲਾਉਣਾ ਚਾਹੁੰਦਾ ਹਾਂ ਕਿ ਸ਼ਡੂਲ ਕਾਸਟਸ ਅਤੇ ਬੈਕਵਰਡ ਕਲਾਸਿਜ਼ ਲਈ 22 ਫੀ ਸਦੀ ਕੋਟਾ ਚਾਹੀਦਾ ਹੈ। ਅਸੀਂ ਪੂਰੀ ਕੋਸ਼ਿਸ਼ ਕਰਦੇ ਹਾਂ ਕੋਟਾ ਪੂਰਾ ਕਰਨ ਦੀ। ਕੁਝ ਮੁਸ਼ਕਲਾਂ ਹਨ ਟੈਕਨੀਕਲ ਸਟਾਫ਼ ਵਿਚ ਜਿਹੜੀਆਂ ਆ ਜਾਂਦੀਆਂ ਹਨ, ਇਸ ਲਈ ਉਹ ਘਟ ਹਨ। ਜਿਸ ਤਰ੍ਹਾਂ ਡਰਾਈਵਰਾਂ ਅਤੇ ਕੰਡਕਟਰਾਂ ਆਦਿ ਦੀਆਂ ਪੋਸਟਾਂ ਲਈ ਲਸੰਸਾਂ ਆਦਿ ਦੀ ਲੋੜ ਹੁੰਦੀ ਹੈ ਅਤੇ ਉਹ ਅਵੇਲੇਬਲ ਨਹੀਂ ਹੁੰਦੇ ਜਿਸ ਤਰ੍ਹਾਂ ਅਵੇਲੇਬਲ ਹੁੰਦੇ ਜਾਣਗੇ ਅਸੀਂ ਕੋਟਾ ਪੂਰਾ ਕਰਦੇ ਜਾਵਾਂਗੇ।

**चौधरी बलबीर सिंह** : अध्यक्ष महोदय, टैक्नीकल स्टाफ में तो ड्राईवर या कंडक्टर बनाये गये हैं लेकिन उनका कोटा तो पूरा है। जो नान-टैक्नीकल स्टाफ है जैसे चीफ इन्स्पैकटर्ज़, वैलफेयर इन्सपैक्टर, आदि हैं, उनका कोटा पूरा न करने के लिये क्या वज़ीर साहिब उन के संबंध में वाज़ेह बयान देंगे?

**ਮੰਤਰੀ** : ਸ਼ਾਇਦ ਚੌਧਰੀ ਸਾਹਿਬ ਨੇ ਜਵਾਬ ਠੀਕ ਤਰ੍ਹਾਂ ਪੜ੍ਹਿਆ ਨਹੀਂ, ਡਰਾਈਵਰਾਂ ਦਾ ਕੋਟਾ ਘੱਟ ਹੈ।

**ਵੈਦ ਕਰਤਾਰ ਸਿੰਘ** : ਕੀ ਵਜ਼ੀਰ ਸਾਹਿਬ ਦੱਸਣ ਦੀ ਕਿਰਪਾਲਤਾ ਕਰਨਗੇ ਕਿ ਟਰੈਫ਼ਿਕ ਮੈਨੇਜਰ ਦੀ ਇਕ ਰੀਜ਼ਰਵਡ ਆਸਾਮੀ ਤੇ ਚੌਧਰੀ ਬੀਰੂ ਰਾਮ ਲਗਿਆ ਹੋਇਆ ਸੀ ਅਤੇ ਉਸ ਨੂੰ ਗਲਤ ਗੱਲ ਤੇ ਹਟਾਇਆ ਗਿਆ ਅਤੇ ਉਸ ਦੀ ਥਾਂ ਤੇ ਕਿਸੇ ਦੂਸਰੇ ਨੂੰ ਲਗਾਇਆ ਗਿਆ। ਕੀ ਇਸ ਗੱਲ ਦੀ ਇਨਕੁਆਇਰੀ ਕੀਤੀ ਜਾਵੇਗੀ ?

**ਮੰਤਰੀ** : ਮੈਂ ਪਤਾ ਕਰ ਲਵਾਂਗਾ।

**ਚੌਧਰੀ ਸੁੰਦਰ ਸਿੰਘ** : ਮੈਂ ਪੁੱਛਣਾ ਚਾਹੁੰਦਾ ਹਾਂ ਕਿ ਇਹ ਜੋ ਭਰਤੀ ਸਬਾਰਡੀਨੇਟ ਸਰਵਿਸਿਜ਼ ਬੋਰਡ ਦੀ ਸੀਲੈਕਸ਼ਨ ਤਹਿਵੀਲ ਵਿਚੋਂ ਕੱਢੀ ਗਈ ਸੀ, ਇਹ ਹੇਰਾ ਫੇਰੀ ਲਈ ਕਢੀ ਗਈ ਸੀ। ਹਰੀਜਨਾਂ ਨਾਲ ਇਹ ਬੇਇਨਸਾਫੀ ਦੂਰ ਕਰਨ ਲਈ ਕੀ ਇਹ ਪੋਸਟਾਂ ਇਸ ਬੋਰਡ ਦੇ ਹਵਾਲੇ ਕੀਤੀਆਂ ਜਾਣਗੀਆਂ ਜਾਂ ਮੈਨੇਜਰ ਹੀ ਭਰਤੀ ਕਰਦੇ ਰਹਿਣਗੇ ? ਮਨਿਸਟਰ ਦੱਸੇ ਕਿ ਇਸ ਦੀ ਸਾਡੇ ਨਾਲ ਸਿਮਪੇਥੀ ਹੈ ਜਾਂ ਨਹੀਂ, ਹੈ ਤਾਂ ਇਹ ਸਾਡਾ ਹੀ ਆਦਮੀ। (ਵਿਘਨ)।

**ਵਿੱਤ ਮੰਤਰੀ** : ਇਸੇ ਕਰਕੇ ਮੈਂ ਤੁਹਾਡਾ ਵਧ ਖਿਆਲ ਰਖਦਾ ਹਾਂ। ਸਰਕਾਰ ਦੀ ਹਰੀਜਨਾਂ ਨਾਲ ਮੁਕੰਮਲ ਹਮਦਰਦੀ ਹੈ। ਇਨ੍ਹਾਂ ਲਈ ਬਜਟ ਵਿਚ ਚੰਗੀਆਂ ਗੱਲਾਂ ਲਿਆਂਦੀਆਂ ਹਨ ਅਤੇ ਕੁਝ ਸੈਕਸ਼ਨਜ਼ ਵਿਚ 100 ਫੀ ਸਦੀ ਹਰੀਜਨ ਭਰਤੀ ਕੀਤੇ ਹੋਏ ਹਨ। (ਵਿਘਨ) ਸੁਬਾਰਡੀਨੇਟ ਸਰਵਿਸਿਜ਼ ਬੋਰਡ ਹੈ ਨਹੀਂ, ਡਿਪਾਰਟਮੈਂਟਲ ਕਮੇਟੀਆਂ ਭਰਤੀ ਕਰਦੀਆਂ ਹਨ ਅਤੇ ਸਾਡੀ ਕੋਸ਼ਿਸ਼ ਹੈ ਕਿ ਇਨ੍ਹਾਂ ਦੀ ਰੀਜ਼ਰਵੇਸ਼ਨ ਪੂਰੀ ਹੋ ਜਾਵੇ।

**ਕਾਮਰੇਡ ਸੱਤ ਪਾਲ ਡਾਂਗ** : ਸਪੀਕਰ ਸਾਹਿਬ, ਕੀ ਸਪਲੀਮੈਂਟਰੀਜ਼ ਵਿਚ ਵੀ ਸ਼ੈਡੂਲਡ ਕਾਸਟਸ ਲਈ ਰੀਜ਼ਰਵੇਸ਼ਨ ਹੈ ? (ਵਿਘਨ)

**ਸ੍ਰੀ ਸਪੀਕਰ** : ਇੰਨੀ ਰੀਜ਼ਰਵੇਸ਼ਨ ਤਾਂ ਇਨ੍ਹਾਂ ਲਈ ਰਹਿਣ ਦਿਉ। (Let them have at least this much reservation.) (ਹਾਸਾ)

**ਸਰਦਾਰ ਦਲੀਪ ਸਿੰਘ ਪਾਂਧੀ** : ਪੈਪਸੂ ਰੋਡਵੇਜ਼ ਅਤੇ ਦੂਜੇ ਦਫਤਰ ਜਿਵੇਂ ਕਿ ਲੋਕਲ ਬਾਡੀਜ਼ ਦੇ ਦਫਤਰ ਹਨ ਉਨ੍ਹਾਂ ਵਿਚ ਰੀਜ਼ਰਵੇਸ਼ਨ ਮੁਤਾਬਿਕ ਨੌਕਰੀਆਂ ਅਤੇ ਪਰੋਮੋਸ਼ਨਾਂ ਨਹੀਂ ਦਿਤੀਆਂ ਗਈਆਂ। ਕੀ ਇਸ ਬਾਰੇ ਹਦਾਇਤਾਂ ਜਾਰੀ ਕੀਤੀਆਂ ਜਾਣਗੀਆਂ ?

**ਮੰਤਰੀ** : ਉਨ੍ਹਾਂ ਨੂੰ ਹਿਦਾਇਤਾਂ ਜਾਰੀ ਕਰ ਦਿਤੀਆਂ ਜਾਣਗੀਆਂ।

**ਕਾਮਰੇਡ ਸੱਤਪਾਲ ਡਾਂਗ** : ਕੀ ਇਹ ਗੱਲ ਦਰੁਸਤ ਹੈ ਕਿ ਇਨ੍ਹਾਂ ਦਾ ਕੋਟਾ ਪੂਰਾ ਨਾ ਹੋਣ ਦੀ ਅਸਲ ਵਜ੍ਹਾ ਇਹ ਹੈ ਕਿ ਬਹੁਤੀਆਂ ਐਪੁਆਇੰਟਮੈਂਟਸ ਮਨਿਸਟਰਜ਼ ਦੀਆਂ ਸਿਫਾਰਸ਼ਾਂ ਤੇ ਹੁੰਦੀਆਂ ਹਨ ਅਤੇ ਚੂੰਕਿ ਮਨਿਸਟਰਜ਼ ਸਿਵਾ ਇਕ ਨੂੰ ਛਡ ਕੇ ਦੂਜੇ ਹਨ, ਇਸ ਲਈ ਗੈਰ-ਹਰੀਜਨਾਂ ਦੀਆਂ ਹੀ ਸਿਫਾਰਸ਼ਾਂ ਹੁੰਦੀਆਂ ਹਨ ?

**ਮੰਤਰੀ** : ਇਹ ਬਿਲਕੁਲ ਗ਼ਲਤ ਗੱਲ ਹੈ।

**ਡਾਕਟਰ ਅਮੀਰ ਸਿੰਘ ਕਲਕਟ** : ਇਸ ਵਿਚ 200 ਰੁਪਏ ਤਕ .............. (ਵਿਘਨ)

**ਸ੍ਰੀ ਸਪੀਕਰ** : ਬੈਠੋ ਜੀ। (ਵਿਘਨ) ( (The hon. Member may please resume his seat.) (*Interruption* )

**ਚੌਧਰੀ ਸੁੰਦਰ ਸਿੰਘ** : ਇਕ ਹੋਰ ਪੁਛ ਲੈਣ ਦਿਉ। (ਵਿਘਨ) ਮੈਂ ਪੁੱਛਣਾ ਚਾਹੁੰਦਾ ਹਾਂ ਕਿ ਜੋ ਭਰਤੀ ਹੁੰਦੀ ਹੈ ਇਹ ਕੌਣ ਕਰਦਾ ਹੈ ? ਕੀ ਉਨ੍ਹਾਂ ਵਿਚ ਕੋਈ ਹਰੀਜਨ ਵੀ ਹੁੰਦਾ ਹੈ ਜਾਂ ਦੂਜੇ ਹੀ ਹੁੰਦੇ ਹਨ ?

**ਮੰਤਰੀ** : ਐਸੀ ਕੋਈ ਗੱਲ ਨਹੀਂ ਹੈ। ਡਿਪਾਰਟਮੈਂਟਲ ਕਮੇਟੀਆਂ ਭਰਤੀ ਕਰਦੀਆਂ ਹਨ, ਉਨ੍ਹਾਂ ਵਿਚ ਸ਼ੈਡੂਲਡ ਕਾਸਟਸ ਵੀ ਅਤੇ ਦੂਜੇ ਵੀ ਹੁੰਦੇ ਹਨ। (ਵਿਘਨ)

**ਸ੍ਰੀ ਸਪੀਕਰ** : ਜਿਥੋਂ ਤਕ ਮੈਨੂੰ ਪਤਾ ਹੈ ਕੰਡਕਟਰਾਂ ਅਤੇ ਡਰਾਈਵਰਾਂ ਦੀ ਭਰਤੀ ਲਈ ਡਿਪਾਰਟਮੈਂਟਲ ਕਮੇਟੀਆਂ ਵੀ ਨਹੀਂ ਹਨ, ਮੈਨੇਜਰ ਹੀ ਭਰਤੀ ਕਰਦੇ ਹਨ। (ਵਿਘਨ)

(So far as I am aware, there are no Departmenta Committees for recruiting Conductors and Drivers. The Managers themselves do this).

**ਮੰਤਰੀ** : ਜਨਰਲ ਮੈਨੇਜਰ ਟੈਂਪਰੇਰੀ ਭਰਤੀ ਕਰਦੇ ਹਨ, ਡਿਪਾਰਟਮੈਂਟਲ ਕਮੇਟੀਆਂ ਕਨਫਰਮ ਕਰਦੀਆਂ ਹਨ। (ਵਿਘਨ)

---

**Imported Cars given to Ministers**

***1330. Sardar Kirpal Singh** : Will the Chief Minister be pleased to state :

(a) the number of imported cars given by the Government to the Ministers, Deputy Ministers and Ministers of State during the period from 1st March, 1969 to date together with the cost of each car ;

(b) the number of cars out of those referred to in part (a) above, which were purchased by the Government before and after 1st March 1969, respectively, together with their total cost in both the cases ?

**Sardar Gurnam Singh** : (a) The following seven imported cars have been given to Ministers :

| Car No. | Minister to whom allotted | | Cost |
|---|---|---|---|
| | | | Rs |
| PUR 27 | S. Gurnam Singh, C.M. | .. | 75893·36 |
| PNE 5464 | Sh. Balramji Dass Tandon, I.M. | .. | 69373·90 |
| PND 4 | S. Sohan Singh Bassi, I.P.M. | .. | 92172·34 |
| PNE 5981 | S. Atma Singh R.M. | .. | 44694·33 |
| DLI 2205 | S. Parkash Singh Badal, D.M. | .. | 60617·59 |
| PUR 28 | S. Balwant Singh, F.S.M. | .. | 77118·00 |
| DLI 3282 | Previously it was with I.P.M. and after repairs it is now ready for allotment to a Minister | .. | 58676·21 |

(b)(i) The following five cars were purchased before 1st March, 1969 :—

| Car No. and Make | Date of Purchase | Cost |
|---|---|---|
| | | Rs |
| PNE 5981 (Merc. Benz) | 23-3-64 | 44694·33 |
| DLI 2205 (Dodge Dart) | 28-4-65 | 60617·69 |
| DLI 3282 (Merc. Benz) | 25-2-66 | 58676·21 |
| PNE 5464 (Merc. Benz) | July, 67 | 69373.90 |
| PND 4 (Merc. Benz) | 24-7-68 | 92172·34 |
| Total cost | | 3,25,534·37 |

(ii) The following two cars were purchased after 1st March, 1969 :—

| Car No. and Make | Date of Purchase | Cost |
|---|---|---|
| | | Rs |
| PUR 27 (Merc. Benz) | 28-11-69 | 75,893·36 |
| PUR 28 (Chevy II) | 28-11-69 | 77,118·00 |
| Total cost | | 1,53,011·36 |

[(ੲ) ਨਿਮਨ ਲਿਖਤ 7 ਅਯਾਤੀ ਕਾਰਾਂ ਮੰਤਰੀਆਂ ਨੂੰ ਦਿਤੀਆਂ ਗਈਆਂ ਹਨ :—

| ਕਾਰ ਨੰ: | | ਮੰਤਰੀ ਦਾ ਨਾਂ | ਕੀਮਤ |
|---|---|---|---|
| | | | ਰੁਪਏ |
| ਪੀ. ਯੂ. ਆਰ 27 | ... | ਸ: ਗੁਰਨਾਮ ਸਿੰਘ, ਸੀ. ਐਮ. ... | 75,893.36 |
| ਪੀ. ਐਨ. ਈ 5464 | ... | ਸ੍ਰੀ ਬਲਰਾਮ ਜੀ ਦਾਸ ਟੰਡਨ, ਆਈ. ਐਮ. | 69,373.90 |
| ਪੀ. ਐਨ. ਡੀ 4 | ... | ਸ: ਸੋਹਨ ਸਿੰਘ ਬਾਸੀ, ਆਈ. ਪੀ. ਐਮ. | 92,172.34 |
| ਪੀ. ਐਨ. ਈ 5981 | ... | ਸ: ਆਤਮਾ ਸਿੰਘ, ਆਰ. ਐਮ. ... | 44,694.33 |
| ਡੀ. ਐਲ. ਆਈ 2205 | ... | ਸ: ਪਰਕਾਸ਼ ਸਿੰਘ ਬਾਦਲ, ਡੀ. ਐਮ. ... | 60,617.59 |
| ਪੀ. ਯੂ. ਆਰ 28 | | ਸ. ਬਲਵੰਤ ਸਿੰਘ, ਐਫ. ਐਸ. ਐਮ. | 77,118.00 |
| ਡੀ. ਐਲ. ਆਈ 3282 | | ਪਹਿਲਾਂ ਇਹ ਸ: ਸੋਹਨ ਸਿੰਘ ਬਾਸੀ ਜੀ ਪਾਸ ਸੀ, ਤੇ ਹੁਣ ਮੁਰੰਮਤ ਤੋਂ ਬਾਅਦ ਕਿਸੇ ਇਕ ਮਨਿਸਟਰ ਨੂੰ ਅਲਾਟ ਕਰਨ ਲਈ ਤਿਆਰ ਹੈ | 58,676.21 |

(ਬੀ) (1) ਨਿਮਨ ਲਿਖਤ ਪੰਜ ਕਾਰਾਂ 1 ਮਾਰਚ, 1969 ਤੋਂ ਪਹਿਲਾਂ ਖਰੀਦੀਆਂ ਗਈਆਂ ਸਨ :—

| ਕਾਰ ਨੰ: ਤੇ ਮੇਕ | | ਖਰੀਦਣ ਦੀ ਮਿਤੀ | ਲਾਗਤ |
|---|---|---|---|
| | | | ਰੁਪਏ |
| ਪੀ. ਐਨ. ਈ. 5981 | ਮਰਸੀਡੀਜ਼ ਬੈਨਜ਼ | 23 ਮਾਰਚ, 1964 | 44,694.33 |
| ਡੀ. ਐਲ. ਆਈ. 2205 | ਡਾਜ ਡਰਟ | 28 ਅਪ੍ਰੈਲ, 1965 | 60,617.59 |
| ਡੀ. ਐਲ. ਆਈ. 3282 | ਮਰਸੀਡੀਜ਼ ਬੈਨਜ਼ | 25 ਫਰਵਰੀ, 1966 | 58,676.21 |
| ਪੀ. ਐਨ. ਈ. 5464 | ,, | ਜੁਲਾਈ, 1967 | 69,373.90 |
| ਪੀ. ਐਨ. ਡੀ 4 | ,, | 24 ਜੁਲਾਈ, 1968 | 92,172.34 |
| | | ਜੋੜ ... | 3,25,534.37 |

[ਮੁੱਖ ਮੰਤਰੀ]

(2) ਨਿਮਨ ਲਿਖਤ ਦੋ ਕਾਰਾਂ 1 ਮਾਰਚ, 1969 ਤੋਂ ਬਾਦ ਖਰੀਦੀਆਂ ਗਈਆਂ ਹਨ:—

| ਕਾਰ ਨੰ: | ਮੇਕ | ਖਰੀਦਣ ਦੀ ਮਿਤੀ | ਲਾਗਤ |
|---|---|---|---|
| ਪੀ. ਯੂ. ਆਰ 27 ... | (ਮਰਸੀਡੀਜ਼ ਬੈਨਜ਼) | 28 ਨਵੰਬਰ, 1969 | 75,893.36 |
| ਪੀ. ਯੂ. ਆਰ 28 | (ਚੇਵੀ II) | 28 ਨਵੰਬਰ, 1969 | 77,118.00 |
| | | ਜੋੜ ... | 1,53,011.36] |

**ਸਰਦਾਰ ਉਮਰਾਓ ਸਿੰਘ:** ਜੋ ਨਵੀਆਂ ਕਾਰਾਂ ਖਰੀਦੀਆਂ ਗਈਆਂ ਹਨ, ਕੀ ਉਨ੍ਹਾਂ ਵਿਚੋਂ ਸਰਦਾਰ ਉਮਰਾਨੰਗਲ ਜੀ ਨੂੰ ਵੀ ਇਕ ਦੇਣ ਦਾ ਯਤਨ ਕਰੋਗੇ ਕਿਉਂਕਿ ਉਨ੍ਹਾਂ ਨੂੰ ਬੜੇ ਟੂਰ ਕਰਨੇ ਪੈਂਦੇ ਹਨ ?

(ਕੋਈ ਉਤਰ ਨਹੀਂ)

**ਡਾ: ਅਧੀਰ ਸਿੰਘ ਕਲਕਟ:** ਮਨਿਸਟਰ ਸਾਹਿਬ ਨੂੰ ਪਤਾ ਹੈ ਕਿ ਹਿੰਦੋਸਤਾਨ ਵਿਚ ਸਾਈਕਲ ਏਜ ਹੈ। ਕੀ ਵਜ੍ਹਾ ਹੈ ਕਿ ਸਾਡੇ ਵਜ਼ੀਰ ਹਿੰਦੁਸਤਾਨ ਦੀ ਸਨਅਤ ਨੂੰ ਤਰੱਕੀ ਦੇਣ ਲਈ ਵਿਦੇਸ਼ੀ ਕਾਰਾਂ ਦੀ ਥਾਂ ਫੀਅਟ ਅਤੇ ਹਿੰਦੁਸਤਾਨ ਮੇਕ ਦੀਆਂ ਕਾਰਾਂ ਕਿਉਂ ਨਹੀਂ ਪਸੰਦ ਕਰਦੇ ?

**ਵਿੱਤ ਮੰਤਰੀ:** ਮਨਿਸਟਰਾਂ ਨੂੰ ਬੜੇ ਲੰਬੇ ਚੌੜੇ ਟੂਰ ਕਰਨੇ ਪੈਂਦੇ ਹਨ ਅਤੇ ਉਨ੍ਹਾਂ ਲਈ ਸਸਤੀਆਂ ਤੋਂ ਸਸਤੀਆ ਕਾਰਾਂ ਲਈਆਂ ਜਾਂਦੀਆਂ ਹਨ।

**ਸਰਦਾਰ ਕਿਰਪਾਲ ਸਿੰਘ:** ਦੋ ਨਵੀਆਂ ਕਾਰਾਂ 1 ਲਖ 53 ਹਜ਼ਾਰ ਦੀਆਂ ਖਰੀਦੀਆਂ ਗਈਆਂ ਹਨ ਜਦ ਕਿ ਪੁਰਾਣੀਆਂ ਹਾਲੇ ਮੌਜੂਦ ਹਨ। ਫਿਰ ਫਾਰੇਨ ਐਕਸਚੇਂਜ ਦੀ ਤਾਮੀਰੀ ਕੰਮਾਂ ਲਈ ਮੁਲਕ ਨੂੰ ਬੜੀ ਲੋੜ ਹੈ। ਵਜ਼ੀਰ ਸਾਹਿਬਾਨ ਕਿਉਂ ਦੇਸੀ ਕਾਰਾਂ ਨੂੰ ਇਸਤੇਮਾਲ ਕਰਕੇ ਫਾਰੇਨ ਐਕਸਚੇਂਜ ਬਚਾਉਣਾ ਮੁਨਾਸਬ ਨਹੀਂ ਸਮਝਦੇ ਅਤੇ ਨੈਸ਼ਨਲ ਇੰਡਸਟਰੀ ਨੂੰ ਪਰੋਤਸਾਹਨ ਕਿਉਂ ਨਹੀਂ ਦਿਤਾ ਗਿਆ ?

**ਮਤਰੀ:** ਇਸ ਵਿਚ ਫਾਰੇਨ ਐਕਸਚੈਂਜ ਇਨਵਾਲਵਡ ਨਹੀਂ ਹੈ। ਕੁਝ ਕਾਰਾਂ ਜੋ ਫਾਰੇਨ ਐਮਬੈਸੀਜ਼ ਵਾਲੇ ਜਾਂ ਟੈਕਨੀਕਲ ਆਦਮੀ ਜੋ ਬਾਹਰੋਂ ਆਉਂਦੇ ਹਨ, ਉਹ ਜਾਂਦੇ ਹੋਏ ਆਪਣੀਆਂ ਗੱਡੀਆਂ ਵੇਚ ਨਹੀਂ ਸਕਦੇ ਅਤੇ ਐਸ. ਟੀ. ਸੀ. ਨੂੰ ਦੇ ਜਾਂਦੇ ਹਨ ਜੋ ਇਨ੍ਹਾਂ ਗੱਡੀਆਂ ਨੂੰ ਆਕਸ਼ਨ ਕਰਦੀ ਅਤੇ ਸਾਨੂੰ ਰਿਜ਼ਰਵ ਪ੍ਰਾਈਸ ਤੇ ਦਿੰਦੀ ਹੈ। ਇਸ ਵਿਚ ਫਾਰੇਨ ਐਕਸਚੇਂਜ ਇਨਵਾਲਵਡ ਨਹੀਂ ਹੈ ।

**ਸ਼੍ਰੀ ਸਰਦਾਰੀ ਲਾਲ ਕਪੂਰ:** ਕੀ ਵਜ਼ੀਰ ਸਾਹਿਬ ਦਸਣਗੇ ਕਿ ਇਨ੍ਹਾਂ ਦੀਆਂ ਕਾਰਾਂ ਤੇ ਇਕ ਮਹੀਨੇ ਦਾ ਮੇਨਟੇਨੈਂਸ ਦਾ ਖਰਚ ਕਿੰਨਾ ਹੈ ?

**ਮਤਰੀ:** ਇਸ ਲਈ ਨੋਟਿਸ ਦਿਉ।

**चौधरी बलबीर सिंह :** इन्हों ने कहा है कि foreign exchange involved नहीं है । यह जितनी कारें खरीदी गई हैं किसी ने तो विदेश में ऐक्सचेंज खर्च की होगी । क्या सरकार यह पालिसी बनायगी कि आयंदा भारत में बनी कारें ही इस्तेमाल करेंगे ?

**ਮੁੱਖ ਮੰਤਰੀ :** ਇਸ ਵਿਚ ਫਾਰੇਨ ਐਕਸਚੇਂਜ ਦਾ ਸਵਾਲ ਨਹੀਂ ਹੈ। ਇਹ ਗੱਡੀਆਂ ਤਾਂ ਫਾਰੇਨਰ ਲਿਆਉਂਦੇ ਹਨ। ਜਾਂਦੇ ਹੋਏ ਵੇਚ ਨਹੀਂ ਸਕਦੇ ਤਾਂ ਐਸ. ਟੀ. ਸੀ. ਨੂੰ ਦੇ ਜਾਂਦੇ ਹਨ। ਫਿਰ ਇਹ ਗਡੀਆਂ ਦੂਜੀਆਂ ਨਾਲੋਂ ਵਧ ਡਿਊਰੇਬਲ ਹਨ। ਮੈਂ ਇਨ੍ਹਾਂ ਦੀ ਗਿਆਤ ਲਈ ਦਸਣਾ ਚਾਹੁੰਦਾ ਹਾਂ ਕਿ ਕਈ ਸਟੇਟਸ ਵਿਚ ਤਾਂ 5-6 ਹਵਾਈ ਜਹਾਜ਼ ਵੀ ਹਨ ਸਰਕਾਰ ਪਾਸ।

(ਵਿਘਨ)

**ਡਾਕਟਰ ਅਮੀਰ ਸਿੰਘ ਕਲਕਟ :** ਮੈਂ ਇਨ੍ਹਾਂ ਨੂੰ ਕਹਾਂਗਾ ਕਿ ਇਹ ਬੇਸ਼ਕ ਹਿੰਦੁਸਤਾਨ ਵਿਚ ਬਣੇ ਹੋਏ ਹਵਾਈ ਜਹਾਜ਼ ਵੀ ਲੈ ਲੈਣ। ਸਾਨੂੰ ਕੋਈ ਆਬਜੈਕਸ਼ਨ ਨਹੀਂ ਹੈ। ਪਰ ਇਤਨੇ ਗਰੀਬ ਮੁਲਕ ਵਿਚ 80,000 ਰੁਪਏ ਦੀ ਕਾਰ ਐਕਸਟ੍ਰੇਵੇਗੈਂਸ ਲਗਦੀ ਹੈ।

**ਮੁੱਖ ਮੰਤਰੀ :** ਨਹੀਂ, ਇਹ ਗੱਲ ਨਹੀਂ। ਕਾਰਾਂ ਇਥੇ ਐਨੀਆਂ ਨਹੀਂ ਕਿ ਮੁਲਕ ਵਾਸਤੇ ਕਾਫੀ ਹੋਣ। ਇਹ ਵੀ ਐਫੀਸ਼ੰਸੀ ਅਤੇ ਡਿਊਰਿਬਿਲਿਟੀ ਨੂੰ ਸਾਹਮਣੇ ਰਖ ਕੇ ਲੈਣੀਆਂ ਪੈਂਦੀਆਂ ਹਨ।

**चौधरी बलबीर सिंह :** मुख्य मन्त्री साहिब ने बताया है कि फारेन कारें ड्यूरेबल हैं । इस में एक कार 58 हज़ार को खरीद की गई तो यह 25 फरवरी, 1966 को ली और इस की रिपेयर्ज़ पर भी खर्च किया तो इसी रकम में से चार देसी कारें खरीदी जा सकती थीं और हर साल इन्हें बदला जा सकता है फिर फारेन एक्सचेंज भी किसी न किसी की तरफ से तो खर्च होता है ही और यह कहते हैं कि खर्च नहीं होता । तो क्या पंजाब सरकार इस बात की कोशिश करेगी कि इतनी भारी कीमत का ख्याल करते हुए हिन्दुस्तानी कारें खरीदी जाया करें ?

ਮੁੱਖ ਮੰਤਰੀ : ਮੈਂ ਪਹਿਲਾਂ ਹੀ ਅਰਜ਼ ਕੀਤਾ ਹੈ ਕਿ ਇਹ ਕਾਰਾਂ ਜ਼ਿਆਦਾ ਡਿਊਰੇਬਲ ਹਨ ਅਤੇ ਇਨ੍ਹਾਂ ਵਿਚ ਫਾਰੇਨ ਐਕਸਚੇਂਜ ਇਨਵਾਲਵਡ ਨਹੀਂ ਕਿਉਂਕਿ ਇਹ ਉਹ ਕਾਰਾਂ ਹਨ ਜੋ ਵਿਦੇਸ਼ੀ ਛੱਡ ਜਾਂਦੇ ਹਨ ਅਤੇ ਇਨ੍ਹਾਂ ਕਾਰਾਂ ਨਾਲ ਐਫੀਸ਼ੰਸੀ ਵੀ ਵਧਦੀ ਹੈ ।

---

**Route permits for plying Buses on Abohar-Fazilka Routes etc.**

*1414 1. **Chaudhri Satya Dev**
2. **Sathi Rup Lal**
} Will the Chief Minister be pleased to:—

(a) state the total number of route permits issued for the running of buses on Abohar-Fazilka, Abohar-Ganganagar, Abohar-Malout and Malout-Dabwali routes as at present ;

(b) state the number of buses being run by the private companies, along with their full names, and the Government, respectively, on the routes mentioned in part (a) above ;

(c) lay on the Table of the House a list showing the number of the buses being run on the said routes alongwith their timings ?

**Sardar Balwant Singh** (Finance Minister) :

(a) Abohar-Fazilka 9 permits
Abohar-Ganganagar 16 Permits
Abohar-Malout 4 Permits
Malout-Dabwali 10 Permits

| (b) Route | Operator | Trips |
|---|---|---|
| Abohar-Fazilka .. | Fazilka Dabwali Transport Co.(P) Ltd., Abohar | 18 return trips |
| | State Transport Undertakings | 6 return trips |
| Abohar-Ganganagar | Fazilka-Dabwali Transport Co.(P) Ltd., Abohar | 6 return trips |
| | Janta Transport Co-op.. Society Ltd., Abohar | 10 return trips |
| | Jai Transport Co-op.. Society Ltd.. Abohar | 2 return trips |
| | Abohar Pursharthi Transport, Co-op. Society Ltd., Abohar | 2 return trips |
| | State Transport Undertakings | 12 return trips |
| Abohar-Malout | Fazilka-Dabwali Transport Co. (P) Ltd. Abohar | 2 return trips |
| | State Transport Undertakings | 4 return trips |
| Malout-Dabwali | Fazilka-Dabwali Transport. Co. (P) Ltd., Abohar | 11 return trips |
| | Malout Transport Co (P)Ltd., Malout | 1 return trip |
| | State Transport Undertakings | 7 return trips |

(c) Number of buses being run is not known. Copies of timings are laid on the Table of the House.

[(ੳ) ਅਬੋਹਰ-ਫਾਜ਼ਿਲਕਾ ... 9 ਪਰਮਿਟ
ਅਬੋਹਰ-ਗੰਗਾਨਗਰ ... 16 „
ਅਬੋਹਰ-ਮਲੋਟ ... 4 „
ਮਲੋਟ-ਡਬਵਾਲੀ ... 10 „

(ਅ) ਅਬੋਹਰ-ਫਾਜ਼ਿਲਕਾ ਫਾਜ਼ਿਲਕਾ-ਡਬਵਾਲੀ ਟ੍ਰਾਂਸਪੋਰਟ (ਪ) ਲਿ: ਅਬੋਹਰ 18 ਵਾਪਸੀ ਫੇਰੇ
ਪ੍ਰਦੇਸ਼ ਟ੍ਰਾਂਸਪੋਰਟ ਉਪਕ੍ਰਮ ... 6 „ „

ਅਬੋਹਰ-ਗੰਗਾ ਨਗਰ ਫਾਜ਼ਿਲਕਾ-ਡਬਵਾਲੀ ਟ੍ਰਾਂਸਪੋਰਟ ਕੰਪਨੀ (ਪ) ਲਿ: ਅਬੋਹਰ 6 „ „

| | | |
|---|---|---|
| ਜਨਤਾ ਟ੍ਰਾਂਸਪੋਰਟ ਕੋਂਪ: ਸੋਸਾਇਟੀ, ਲਿ: ਅਬੋਹਰ ... | 10 | ਵਾਪਸੀ ਫੇਰੇ |
| ਜੇ ਟ੍ਰਾਂਸਪੋਰਟ ਕੋਪ: ਸੋਸਾਇਟੀ, ਲਿ: ਅਬੋਹਰ ... | 2 | ,, ,, |
| ਅਬੋਹਰ ਪੁਰਸ਼ਾਰਥੀ ਟ੍ਰਾਂਸਪੋਰਟ ਕੋਪ: ਸੋਸਾਇਟੀ ਲਿ: ਅਬੋਹਰ | 2 | ,, ,, |
| ਪ੍ਰਦੇਸ਼ ਟ੍ਰਾਂਸਪੋਰਟ ਉਪਕ੍ਰਮ ... | 12 | ,, ,, |
| ਅਬੋਹਰ-ਮਲੋਟ ਫਾਜ਼ਿਲਕਾ ਡਬਵਾਲੀ ਟ੍ਰਾਂਸਪੋਰਟ ਕੰਪਨੀ (ਪ) ਲਿ: ਅਬੋਹਰ | 2 | ,, ,, |
| ਪ੍ਰਦੇਸ਼ ਟ੍ਰਾਂਸਪੋਰਟ ਉਪ ਕ੍ਰਮ ... | 4 | ,, ,, |
| ਮਲੋਟ-ਡਬਵਾਲੀ ਫਾਜ਼ਿਲਕਾ-ਡਬਵਾਲੀ ਟ੍ਰਾਂਸਪੋਰਟ ਕੰ: (ਪ) ਲਿ: ਅਬੋਹਰ | 11 | ,, ,, |
| ਮਲੋਟ ਟ੍ਰਾਂਸਪੋਰਟ ਕੰ: (ਪ) ਲਿ: ਮਲੋਟ | 1 | ,, ,, |
| ਪ੍ਰਦੇਸ਼ ਟ੍ਰਾਂਸਪੋਰਟ ਉਪਕ੍ਰਮ ... | 7 | ,, ,, |

(ੲ) ਕਿੰਨੀਆਂ ਬੱਸਾਂ ਕੋਈ ਕੰਪਨੀ ਕਿਸੇ ਰੂਟ ਤੇ ਚਲਾਉਂਦੀ ਹੈ, ਦੀ ਸੂਚਨਾ ਨਹੀਂ ਹੈ।

ਜਿਵੇਂ ਉਪਰ (ਅ) ਵਿਚ ਹੈ, ਟਾਈਮ ਟੇਬਲ ਦੀ ਨਕਲ ਨਾਲ ਲਾਈ ਹੈ:—

**(C) Joint time table for winter season on Abohar-Ganganagar route with effect from 1st October, 1969 up to 31st March, 1970**

| | *From Abohar* | *From Ganga Nagar* |
|---|---|---|
| 1. | 6·25 PRJ | 6·20 PRJ |
| 2 | 6·50 | 6·40 PRA |
| 3. | 7·10 | 7·00 |
| 4. | 7·35 PRM | 7·20 |
| 5. | 7·55 | 7·40 PRC |
| 6. | 8·15 | 8·00 |
| 7. | 8·35 | 8·20 PRA |
| 8. | 9·00 | 8·40 PRJ |
| 9. | 9·20 | 9·00 PRM |
| 10. | 9·40 | 9.20 |
| 11. | 9·55 PRM | 9·40 PRM |
| 12. | 10·15 | 10·00 |
| 13. | 10·35 | 10·25 |
| 14. | 10·55 | 10·50 |
| 15. | 11·15 PRM | 11·10 |

[Minister for Finance]

| | From Abohar | From Ganga Nagar |
|---|---|---|
| 16. | 11·35 PRM | 11·30 |
| 17. | 12·00 | 11·50 RPM |
| 18. | 12·25 | 12·10 |
| 19. | 12·50 | 12·30 |
| 20. | 13·10 | 12·50 |
| 21. | 13·25 PRM | 13·10 PRM |
| 22. | 13·40 PRA | 13·30 |
| 23. | 14·00 | 13·50 PRM |
| 24. | 14·20 | 14·10 |
| 25. | 14·40 | 14·30 |
| 26. | 14·55 PRJ | 14·50 |
| 27. | 15·20 | 15·10 |
| 28. | 15·40 | 15·30 |
| 29. | 15·55 PRC | 15·50 |
| 30. | 16·10 PRA | 16·10 |
| 31. | 16·25 PRM | 16·30 |
| 32. | 16·55 | 16·50 |
| 33. | 17·15 | 17·05 |
| 34. | 17·35 | 17·20 |
| 35. | 17·55 | 17·35 |
| 36. | 17·55 | 17·35 |
| 37. | 18·35 | 18·10 PRM |
| 38. | 18·50 PRC | 18·30 |

**Joint Time Table of Winter Season on Abohar-Fazilka Route with effect from 1st October, 1970**

| | From Abohar | | From Fazilka |
|---|---|---|---|
| 1. | 6·40 P.R.M. | 1. | 6·15 H. R. R. |
| 2. | 7·13 F.D.T. | 2. | 7·00 F.D.T. |
| 3. | 7·45 F.D.T. | 3. | 7·20 F.D.T. |
| 4. | 8·00 P.R.A. | 4. | 7·45 N.F.F. |
| 5. | 8·30 F.D.T. | 5. | 8·10 F.D.T. |

| | From Abohar | | | From Fazilka | |
|---|---|---|---|---|---|
| 6. | 9·00 | F.D.T. | 6. | 8·35 | P.R.M. |
| 7. | 9·30 | F.D.T. | 7. | 8·55 | D.F.T. |
| 8. | 9·45 | P.R.C. | 8. | 9·25 | F.D.T. |
| 9. | 10·00 | P.R.J | 9. | 9·50 | F.D.T. |
| 10. | 10·15 | P.R.A. | 10. | 10·15 | F.D.T. |
| 11. | 10·30 | P.R.A. | 11. | 10·40 | F.D.T. |
| 12. | 10·50 | F.D.T. | 12. | 11·05 | F.D.T. |
| 13. | 11·15 | F.D.T. | 13. | 11·30 | F.D.T. |
| 14. | 11·30 | F.D.T. | 14. | 11·50 | P.R.M. |
| 15. | 11·50 | F.D.T. | 15. | 12·10 | F.D.T. |
| 16. | 12·10 | N.F.F. | 16. | 12·25 | P.R.A. |
| 17. | 12·30 | F.D.T. | 17. | 12·50 | F.D.T. |
| 18. | 12·45 | D.T.C. | 18. | 13·20 | N.F.F. |
| 19. | 13·10 | F.D.T. | 19. | 11·05 | P.R.A. |
| 20. | 13·25 | P.R.M. | 20. | 13·50 | P.R.J. |
| 21. | 13·45 | F.D.T. | 21. | 14·05 | P.R.A. |
| 22. | 14·10 | F.D.T. | 22. | 14·25 | D.T.C. |
| 23. | 14·30 | F.D.T. | 23. | 14·45 | P.R.A. |
| 24. | 14·50 | F.D.T. | 24. | 15·00 | P.R.A. |
| 25. | 15·10 | F.D.T. | 25. | 15·20 | F.D.T. |
| 26. | 15·30 | F.D.T. | 26. | 15·45 | D.F.T. |
| 27. | 15·45 | P.R M. | 27. | 16·10 | F.D.T |
| 28. | 16·20 | F.D.T. | 28. | 16·35 | F.D.D.T. |
| 29. | 16·50 | F.D.T. | 29. | 17·05 | F.D.T. |
| 30. | 17·20 | N.F.F. | 30. | 17·25 | P.R.M. |
| 31. | 17·45 | F.D.T. | 31. | 17·40 | F.D.T. |
| 32. | 18·00 | H.R.R. | 32. | 18·05 | F.D.T. |
| 33. | 18·30 | F.D.T. | 33. | 18·35 | F.D.T. |

Joint Time Table for Winter Season Abohar-Malout Route with effect from 1st October, 1969

| | From Abohar | | | From Malout | |
|---|---|---|---|---|---|
| 1. | 6·40 | Akal/Sewak | 1 | 8·30 | F.D.T. |
| 2. | 7·05 | H.R.R. | 2 | 9·30 | T R. A. A 8 |

[Minister for Finance]

| | From Abohar | | From Malout |
|---|---|---|---|
| 3. | 7·30 Akal/Sewak | 3 | 10·30 P.R.A. |
| 4. | 8·15 P.R.C. | 4 | 11·15 N.F.F. |
| 5. | 9·00 N.F.F. | 5 | 11·45 D.T.C. |
| 6. | 9·20 P.R.C. | 6 | 12·30 F.D.T./Sarsa |
| 7. | 9·45 F.D.T/Chotala | 7 | 12·50 P.R.M. |
| 8. | 10·05 P.R.M. | 8 | 13·05 Akal/Sewak |
| 9. | 10·25 P.R.M. | 9 | 14·20 F.D.T. |
| 10. | 11·20 F.D.T. | 10 | 14·40 F.R.M. |
| 11. | 11·50 P.R.M. | 11 | 15.00 P.R.C. |
| 12. | 12·55 F.D.T. | 12 | 15·15 P.R.M. |
| 13. | 13·20 P.R.M. | 13 | 15·30 Akal/Sewak |
| 14. | 14·20 N.F.F. | 14 | 16·00 N.F.F. |
| 15. | 14·35 P.R.A. | 15 | 16·30 P.R.M. |
| 16. | 15·15 P.R.A. | 16 | 16·45 F.D.T. |
| 17. | 15·45 P.T.C. | 17 | 17·10 H.R.R. |
| 18. | 17·10 F.D.T. | 18 | 18·15 P.R.C. |

**Joint Time Table for Winter Season on Malout-Dabwali Route**

| | From Malout | From Dabwali |
|---|---|---|
| 1. | 7·20 F.D.T. | 5·35 S.T.C. |
| 2. | 7·50 P.R.M. | 7·00 P.R.M. |
| 3. | 8·10 H.R.R. | 8·10 F.D.T. |
| 4. | 8·30 P.R.M. | 8·35 P.R.A. |
| 5. | 9·05 F.D.T. | 8·45 M/Malwa |
| 6. | 9·20 H.R.R. | 9·10 F.D.T. |
| 7. | 9·40 R.P.M. | 9·30 P.R.A. |
| 8. | 9·50 S.T.C. | 9·55 P.R.M. |
| 9. | 10·25 F.D.T. | 10·25 P.R.A. |
| 10. | 10·55 F.D.T. | 10·35 F.D.T. |
| 11. | 11·10 P.R.M. | 10·50 F.D.T. |

| | From Malout | | From Dabwali | |
|---|---|---|---|---|
| 12. | 11·20 | M/H | 11·10 | S.T.C. |
| 13. | 11·40 | F.D.T. | 11·25 | M.T.C. |
| 14. | 12·10 | F.D.T. | 11·50 | F.D.T. |
| 15. | 12·30 | F.D.T. | 12·05 | F.D.T. |
| 16. | 12·55 | F.D.T. | 12·25 | F.D.T. |
| 17. | 13.10 | M.T.C. | 12·45 | F.D.T. |
| 18. | 13·20 | P.R.A. | 13·20 | F.D.T. |
| 19 | 13·40 | P.R.M. | 13·35 | P.R.M. |
| 20 | 14·15 | F.D.T. | 14·05 | F.D.T. |
| 21. | 14·35 | P.R.M. | 14·20 | H.R.R. |
| 22. | 15·00 | F.D.T. | 14·20 | F.D.T. |
| 23. | 15·25 | F.D.T. | 14·40 | P.R.M. |
| 24. | 15·45 | P.R.M. | 15·15 | P.R.M. |
| 25. | 16·05 | P.R.A. | 15·35 | F.D.T. |
| 26 | 16·25 | P.R.A. | 15·50 | F.D.T. |
| 27. | 16·45 | D.T.C. | 16·05 | H.R.R. |
| 28. | 17·05 | P.R.M. | 16·25 | F.D.T. |
| 29. | 17·30 | F.D.T. | 16·45 | F.D.T. |
| 30. | 18·00 | F.D.T. | 17·05 | P.R.M. |
| 31. | 18·20 | S.T.C. | 17·40 | F.D.T. |

---

**चौधरी बलबीर सिंह :** क्या मन्त्री महोदय बताएंगे कि यह जो 60 : 40 का फारमूला है रूटों के बारे में, यह वहां पर लागू हो चुका है या नहीं ?

**ਵਿੱਤ ਮੰਤਰੀ :** ਜੀ ਹਾਂ ।

**ਚੌਧਰੀ ਸੱਤ ਦੇਵ :** ਕੀ ਵਜ਼ੀਰ ਸਾਹਿਬ ਦਸਣਗੇ ਕਿ ਜਿਹੜੀ ਇਨ੍ਹਾਂ ਨੇ ਜੋ ਲਿਸਟ ਦਿਤੀ ਹੈ ਪ੍ਰਾਈਵੇਟ ਬੱਸਾਂ ਵਾਲਿਆਂ ਦੀ ਅਤੇ ਰੂਟਾਂ ਦੀ, ਕੀ ਇਨ੍ਹਾਂ ਨੂੰ ਪਤਾ ਹੈ ਕਿ ਪ੍ਰਾਈਵੇਟ ਬੱਸਾਂ ਵਾਲੇ ਨਾਜਾਇਜ਼ ਬੱਸਾਂ ਰੂਟਾਂ ਤੋਂ ਇਲਾਵਾ ਅਤੇ ਟਾਈਮ ਤੋਂ ਬਗੈਰ ਚਲਾ ਰਹੇ ਹਨ ਅਤੇ ਜੇਕਰ ਇਸ ਤਰ੍ਹਾਂ ਹੈ ਤਾਂ ਇਸ ਦੇ ਬਾਰੇ ਵਿਚ ਸਰਕਾਰ ਨੇ ਕੀ ਕਾਰਵਾਈ ਕੀਤੀ ਹੈ ਜਾਂ ਕਾਰਵਾਈ ਕਰਨਾ ਚਾਹੁੰਦੇ ਹੋ, ਜੇ ਇਸ ਤਰ੍ਹਾਂ ਦਾ ਫਰਾਡ ਆਪ ਜੀ ਦੇ ਨੋਟਿਸ ਵਿੱਚ ਲਿਆ ਦਿਤਾ ਜਾਵੇ ।

**ਮੁੱਖ ਮੰਤਰੀ :** ਰੂਟ ਤੋਂ ਬਿਨਾਂ ਤਾਂ ਬੱਸਾਂ ਚਲਾਈਆਂ ਨਹੀਂ ਜਾ ਸਕਦੀਆਂ । ਜੇਕਰ ਕੋਈ ਕੇਸ ਮੈਂਬਰ ਸਾਹਿਬ ਪਾਸ ਹੈ ਤਾਂ ਇਹ ਸਾਨੂੰ ਦਸ ਦੇਣ ਅਸੀਂ ਕਾਰਵਾਈ ਕਰ ਲਵਾਂਗੇ ।

**ਸਰਦਾਰ ਦਲੀਪ ਸਿੰਘ ਪਾਂਧੀ** : ਕੀ ਮੁੱਖ ਮੰਤਰੀ ਸਾਹਿਬ ਦਸਣਗੇ ਕਿ ਜਿਹੜਾ ਟਾਈਮ ਟੇਬਲ ਫਿਕਸ ਕੀਤਾ ਹੋਇਆ ਹੈ ਉਸ ਅਨੁਸਾਰ ਪ੍ਰਾਈਵੇਟ ਬਸਾਂ ਵਾਲੇ ਬਸਾਂ ਨਹੀਂ ਚਲਾਂਦੇ ਅਤੇ ਕੀ ਕੋਈ ਹਦਾਇਤਾਂ ਸਰਕਾਰ ਜਾਰੀ ਕਰੇਗੀ ?

**ਮੁੱਖ ਮੰਤਰੀ**: ਇਸ ਦੇ ਬਾਰੇ ਵਿਚ ਤਾਂ ਪਹਿਲਾਂ ਹੀ ਹਦਾਇਤਾਂ ਜਾਰੀ ਹਨ ਕਿ ਬਸਾਂ ਸ਼ਡੂਲ ਟਾਈਮ ਤੇ ਚਲਾਈਆਂ ਜਾਣ। ਜੇਕਰ ਕਿਤੇ ਨਹੀਂ ਚਲਾਈਆਂ ਜਾਂਦੀਆਂ ਤਾਂ ਸਾਡੇ ਨੋਟਿਸ ਵਿਚ ਲੈ ਆਉ, ਉਚਿਤ ਕਾਰਵਾਈ ਕਰਾਂਗੇ।

**ਸਰਦਾਰ ਰਾਜਾ ਸਿੰਘ**: ਕੀ ਮੁੱਖ ਮੰਤਰੀ ਸਾਹਿਬ ਦਸਣਗੇ ਕਿ ਜਿਹੜੇ ਰੂਟ ਪਰਮਿਟ ਦਿਤੇ ਜਾਂਦੇ ਹਨ ਕੀ ਇਨ੍ਹਾਂ ਨੂੰ ਦੇਣ ਲਗਿਆਂ ਜਿਹੜੀਆਂ ਕੋਆਪ੍ਰੇਟਿਵ ਸੁਸਾਇਟੀਆਂ ਹੋਣ ਉਨ੍ਹਾਂ ਨੂੰ ਤਰਜੀਹ ਦਿਤੀ ਜਾਂਦੀ ਹੈ।

**ਮੁੱਖ ਮੰਤਰੀ**: ਇਸ ਵਿਚ ਹਰੇਕ ਕੇਸ ਨੂੰ ਮੈਰਿਟ ਤੇ ਵੇਖਿਆ ਜਾਂਦਾ ਹੈ। ਵੈਸੇ ਇਹ ਹਦਾ-ਇਤਾਂ ਹਨ ਕਿ ਕੋਆਪ੍ਰੇਟਿਵ ਸੁਸਾਇਟੀਆਂ ਦੀ ਮਦਦ ਕੀਤੀ ਜਾਵੇ।

**ਸਰਦਾਰ ਦਰਸ਼ਨ ਸਿੰਘ ਕੇ.ਪੀ.**: ਕੀ ਮੁੱਖ ਮੰਤਰੀ ਸਾਹਿਬ ਦਸਣਗੇ ਕਿ ਜਿਹੜੇ ਨਵੇਂ ਰੂਟ ਪਰਮਿਟ ਦਿਤੇ ਜਾਂਦੇ ਹਨ ਉਨ੍ਹਾਂ ਵਿਚੋਂ ਹਰੀਜਨਾਂ ਦੀਆਂ ਸੁਸਾਇਟੀਆਂ ਨੂੰ ਵੀ ਦਿਤੇ ਜਾਂਦੇ ਹਨ ?

**ਮੁੱਖ ਮੰਤਰੀ**: ਉਨ੍ਹਾਂ ਲਈ ਕੋਈ ਮਨਾਹੀ ਨਹੀਂ, ਉਹ ਵੀ ਐਪਲਾਈ ਕਰ ਸਕਦੇ ਹਨ।

(ਵਿਘਨ)

---

### Bus Stand sanctioned on Abohar-Fazilka Routes, etc.

***1415. Chaudhri Satya Dev** :
**Sathi Rup Lal** :
Will the Chief Minister be pleased to lay on the Table of the House a list of bus stands sanctioned on Abohar-Fazilka, Abohar-Ganganagar, Abohar-Malout and Malout-Dabwali routes, respectively ?

**Sardar Balwant Singh** (Minister for Finance) : (i) Only one Bus Stand at Fazilka is owned and controlled by Punjab Roadways, Moga.

(ii) However, statement showing Bus stages and Bus stops 'By Request' is laid on the Table of the House.

[(1) ਫਾਜ਼ਿਲਕਾ ਵਿਖੇ ਕੇਵਲ ਇਕੋ ਬੱਸ ਸਟੈਂਡ ਰੋਡਵੇਜ਼, ਮੋਗਾ ਦੇ ਕੰਟਰੋਲ ਹੇਠ ਹੈ।

(2) ਬੱਸ ਸਟੇਜਜ਼ ਅਤੇ ਬੱਸ ਸਟਾਪ 'ਬਾਈ ਰੀਕਿਉਸਟ' ਦੇ ਸਬੰਧ ਵਿਚ ਇਕ ਸਟੇਟਮੈਂਟ ਸਦਨ ਦੀ ਮੇਜ਼ ਤੇ ਰਖੀ ਜਾਂਦੀ ਹੈ]

**Statement showing stages and Bus-stops (By request) sanctioned on the following routes**

| Abohar-Fazilka Bus Stages | Abohar-Ganganagar Bus Stages | Abohar-Malout Bus Stages | Abohar-Dabwali Bus Stages |
|---|---|---|---|
| Dangar Khera .. | Sadhuwala | Gobindgarh | Abul Khurana |
| Nihal Khera .. | Gamjal | Baluana | Mahuana |

| Abohar-Fazilka Bus Stages | Abohar-Ganganagar Bus Stages | Abohar-Malout Bus Stages | Abohar-Dabwali Bus Stages |
|---|---|---|---|
| Katera .. | Usman Khera | Katianwali | Workshop |
| Khui Khera .. | Kalar Khera | Qauberwala | Lambi |
| E. Canal .. | Mauj Garh | .. | Khuiwali |
| Bangawali .. | Gidderwali | .. | Mehna |
| Bannawali .. | Daulatpura | .. | .. |
| .. | Saidonwali | .. | .. |
| .. | Alamgarh | .. | .. |

| Bus Stop | Bus Stop | Bus Stop | Bus Stop |
|---|---|---|---|
| Nil .. | Nil | Nil | Khudian |

**ਚੌਧਰੀ ਸੱਤ ਦੇਵ** : ਕੀ ਵਜ਼ੀਰ ਸਾਹਿਬ ਦਸਣ ਦੀ ਖੇਚਲ ਕਰਨਗੇ ਕਿ ਜਿਹੜੇ ਇਨ੍ਹਾਂ ਨੇ ਬਸ ਸਟਾਪਾਂ ਦੇ ਨਾਂ ਦਿਤੇ ਹਨ ਇਨ੍ਹਾਂ ਤੇ ਬਸਾਂ ਰੁਕਦੀਆਂ ਹੀ ਨਹੀਂ ਅਤੇ ਜੇਕਰ ਰੁਕਦੀਆਂ ਹਨ ਤਾਂ ਕਿਰਾਇਆ ਅਗਲੇ ਸਟਾਪ ਤਕ ਦਾ ਲਿਆ ਜਾਂਦਾ ਹੈ ਜਿਵੇਂ ਗੰਗਾ ਨਗਰ ਰੂਟ ਤੇ ਗੁਮਜਾਲ ਦੀ ਥਾਂ ਸਾਧੂਵਾਲ ਦਾ ਕਿਰਾਇਆ ਲਿਆ ਜਾਂਦਾ ਹੈ।

**ਵਿੱਤ ਮੰਤਰੀ** : ਕਿਰਾਇਆ ਤਾਂ ਬਸ ਸਟਾਪ ਤੋਂ ਲਿਆ ਜਾਂਦਾ ਹੈ ਜੇਕਰ ਇਕ ਬਸ ਸਟਾਪ ਤੋਂ ਦੂਜੀ ਬਸ ਸਟਾਪ ਤਕ ਚਾਰਜ ਨਹੀਂ ਕੀਤਾ ਜਾਂਦਾ ਅਤੇ ਵਧ ਚਾਰਜ ਕੀਤਾ ਜਾਂਦਾ ਹੈ ਤਾਂ ਮੈਂਬਰ ਸਾਹਿਬ ਸਰਕਾਰ ਦੇ ਨੋਟਿਸ ਵਿਚ ਲਿਆ ਦੇਣ ਅਸੀਂ ਵੇਖ ਲਵਾਂਗੇ।

**ਕਾਮਰੇਡ ਬਾਬੂ ਸਿੰਘ ਮਾਸਟਰ** : ਕੀ ਵਜ਼ੀਰ ਸਾਹਿਬ ਦਸਣਗੇ ਕਿ ਸਰਕਾਰ ਦੀ ਕੋਈ ਪਾਲਿਸੀ ਇਹ ਨਹੀਂ ਕਿ ਯੂਨੀਫਾਰਮ ਕਿਰਾਇਆ ਕੀਤਾ ਜਾਵੇ ? ਪੈਪਸੂ ਰੋਡਵੇਜ਼, ਪ੍ਰਾਈਵੇਟ ਬਸਾਂ ਅਤੇ ਗੌਰਮੈਂਟ ਟ੍ਰਾਂਸਪੋਰਟ ਵਿਚ ਇਹ ਕਿਉਂ ਇਕੋ ਜਿਹਾ ਨਹੀਂ ?

**ਮੰਤਰੀ** : ਐਸੀ ਕੋਈ ਗਲ ਨਹੀਂ ਹੈ ਜੀ ।

**ਚੌਧਰੀ ਤੁਲਸੀ ਰਾਮ ਚੌਹਾਨ** : ਕੀ ਵਜ਼ੀਰ ਸਾਹਿਬ ਦਸਣ ਦੀ ਖੇਚਲ ਕਰਨਗੇ ਕਿ ਜਿਨ੍ਹਾਂ ਸੜਕਾਂ ਦੇ ਰੂਟ ਪ੍ਰਾਈਵੇਟ ਬਸਾਂ ਵਾਲਿਆਂ ਪਾਸ ਦਿਤੇ ਹੋਏ ਹਨ ਅਤੇ ਉਹ ਆਪਣੀਆਂ ਬਸਾਂ ਉਨ੍ਹਾਂ ਰੂਟਾਂ ਤੇ ਨਹੀਂ ਚਲਾਂਦੇ ਤਾਂ ਕੀ ਸਰਕਾਰ ਉਨ੍ਹਾਂ ਦੇ ਵਿਰੁਧ ਐਕਸ਼ਨ ਲੈਣ ਨੂੰ ਤਿਆਰ ਹੈ ?

**ਮੰਤਰੀ** : ਤੁਸੀਂ ਗੌਰਮੈਂਟ ਦੇ ਨੋਟਿਸ ਵਿਚ ਲਿਆ ਦਿਉ ਜ਼ਰੂਰ ਐਕਸ਼ਨ ਲਿਆ ਜਾਵੇਗਾ।

**चौधरी बलबीर सिंह** : मिनिस्टर साहिब ने कहा है कि किराए में फर्क नहीं है लेकिन यह बात गलत है क्योंकि मुखालिफ कम्पनियों वाले एक ही जगह के और एक ही फासला के पैप्सू रोडवेज़ और प्राईवेट कम्पनियों वाले अलग अलग किराया चार्ज करते हैं । (विघ्न)

**ਸ੍ਰੀ ਸਪੀਕਰ** : ਇਹ ਮੈਕਸੀਮਮ ਫਿਕਸ ਕੀਤਾ ਹੋਣਾ ਹੈ ਅਤੇ ਘਟ ਜਿੰਨਾ ਕੋਈ ਮਰਜ਼ੀ ਲੈ ਲਵੇ । (The maximum fare might have been fixed; if they charge less there is no bar.)

**चौधरी बलबीर सिंह** : फगवाड़ा से होशियारपुर का किराया पैप्सू रोडवेज़ वाले और चार्ज करते हैं और दोआबा ट्रांसपोर्ट और दूसरी कंपनियों वाले और चार्ज करते हैं और यह कहते हैं कि एक जैसा किराया चार्ज किया जाता है हालांकि फासला एक ही है ।

**ਮੰਤਰੀ** : ਇਸ ਵਿਚ ਫਾਸਲੇ ਦਾ ਸਵਾਲ ਨਹੀਂ ਇਕੋ ਹੀ ਰੂਟ ਤੇ ਕਿਰਾਇਆ ਪਹਿਲਾਂ ਹੀ ਯੂਨੀਫਾਰਮ ਹੈ ਜਿਹੜਾ ਕੋਈ ਹਿਲੀ ਰੂਟ ਹੋਵੇ ਉਥੇ ਕਿਰਾਏ ਵਿਚ ਫਰਕ ਹੈ ।

**चौधरी बलबीर सिंह** : वज़ीर साहिब बिलकुल गलत जवाब दे रहे हैं ।

**ਸ੍ਰੀ ਸਪੀਕਰ** : ਮੈਂ ਸਰਕਾਰ ਨੂੰ ਕਹਾਂਗਾ ਕਿ ਜਿਹੜੇ ਕੇਸਿਜ਼ ਚੌਧਰੀ ਸਾਹਿਬ ਨੇ ਪੁਆਇੰਟ ਆਊਟ ਕੀਤੇ ਹਨ ਉਨ੍ਹਾਂ ਨੂੰ ਵੇਖ ਲਿਆ ਜਾਵੇ । (I would request the Government to look into the cases referred to by the hon. Member Chaudhri Balbir Singh)

**चौधरी बलबीर सिंह** : मैं इन्हें लिख कर भी भेज दूंगा ।

**ਮੰਤਰੀ** : ਬਹੁਤ ਅਛਾ ਜੀ ।

**ਚੌਧਰੀ ਸੱਤ ਦੇਵ** : ਵਜ਼ੀਰ ਸਾਹਿਬ ਨੇ ਕਿਹਾ ਹੈ ਕਿ ਇਨ੍ਹਾਂ ਦੇ ਨੋਟਿਸ ਵਿਚ ਲਿਆਂਦਾ ਜਾਵੇ, ਸਪੀਕਰ ਸਾਹਿਬ, ਬੜੇ ਅਫਸੋਸ ਦੀ ਗੱਲ ਹੈ ਕਿ ਮੈਂ ਆਪ ਕਈ ਵੇਰ ਇਨ੍ਹਾਂ ਨੂੰ ਲਿਖ ਕੇ ਭੇਜ ਚੁਕਿਆ ਹਾਂ ਪਰ ਕੋਈ ਕਾਰਵਾਈ ਨਹੀਂ ਕੀਤੀ ਗਈ । ਹੁਣ ਇਹ ਕਿਸ ਤਰ੍ਹਾਂ ਕਹਿੰਦੇ ਹਨ ਕਿ ਇਨ੍ਹਾਂ ਦੇ ਨੋਟਿਸ ਵਿਚ ਲਿਆਂਦਾ ਜਾਵੇ ? ਹੋਰ ਕਿਹੜੀ ਗੱਲ ਰਹਿ ਗਈ ਹੈ ਜਿਹੜੀ ਆਪ ਜੀ ਦੇ ਨੋਟਿਸ ਵਿਚ ਨਹੀਂ ਲਿਆਂਦੀ ਗਈ ।

**ਮੰਤਰੀ** : ਇਹ ਅਜ ਹੀ ਮੈਨੂੰ ਲਿਖ ਕੇ ਦੇਣ ਮੈਂ ਇਨਕੁਆਇਰੀ ਕਰਵਾ ਲਵਾਂਗਾ ।

---

**Proposed Construction of Rest Houses for aged Political Sufferers**

***1320. Sardar Kirpal Singh** : Will the Chief Minister be pleased to state whether the Government is considering any proposal to construct any rest house for the aged political sufferers (freedom fighters) in the State where they may pass the last days of their lives in peace ; if so, the main outlines of the said scheme ?

**Dr. Bhagat Singh** (Social Welfare Minister) : A scheme for setting up a Home for aged and infirm political sufferers in the State is under the active consideration of the Government. As the scheme has not taken its final shape, it is not yet possible to supply detail thereof at this stage.

[ਬੁਢੇ ਤੇ ਕਮਜ਼ੋਰ ਸਿਆਸੀ ਪੀੜਤਾਂ ਲਈ ਇਕ ਵਿਸ਼ਰਾਮ ਘਰ ਬਨਾਉਣ ਦੀ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ, ਪਰ ਇਸ ਨੂੰ ਆਖਰੀ ਸ਼ਕਲ ਹਾਲੇ ਪ੍ਰਾਪਤ ਨਾ ਹੋਣ ਕਾਰਨ, ਇਸ ਵੇਲੇ ਇਸ ਸਕੀਮ ਦਾ ਵੇਰਵਾ ਦੇਣਾ ਸੰਭਵ ਨਹੀਂ ਹੈ]

**चौधरी बलबीर सिंह** : यह एक बहुत ही अहम सवाल है । जिन आदमियों ने जंगे आज़ादी में अपनी सारी ज़िन्दगी खत्म कर दी वे बुढ़ापे में धक्के खाते नज़र आ रहे हैं । क्या उनको कोई सहायता पैंनशन के रूप में दी जाएगी ?

**ਮੰਤਰੀ** : ਮੈਂ ਇਹਦੇ ਬਾਰੇ ਇਕ ਸਕੀਮ ਬਣਾ ਕੇ ਅਜੇ ਫਾਈਨੈਂਸ ਡਿਪਾਰਟਮੈਂਟ ਨੂੰ ਭੇਜੀ ਹੈ ਪਰ ਇਸ ਦੀ ਅਜੇ ਤੱਕ ਕੋਈ ਫਾਈਨਲ ਐਪਰੂਵਲ ਨਹੀਂ ਆਈ ।

**चौधरी बलबीर सिंह** : क्या यह बात मन्त्री महोदय के नोटिस में है, वैसे यह इस सवाल का हिस्सा भी नहीं है......

**ਸ਼੍ਰੀ ਸਪੀਕਰ** : ਅਗਰ ਇਹ ਇਸ ਸਵਾਲ ਦਾ ਹਿੱਸਾ ਨਹੀਂ ਹੈ ਤਾਂ ਆਪ ਸਵਾਲ ਪੁਛ ਵੀ ਨਹੀਂ ਸਕਦੇ ਚੌਧਰੀ ਸਾਹਿਬ । (If this supplementary question does not arise out of this question, then the hon. member cannot ask it.)

**चौधरी बलबीर सिंह** : अगर कोई आदमी हरिद्वार चला जाता है या किसी और जगह पर चला गया है जैसे यू. पी. में तो क्या उसकी पैंनशन बंद हो जायेगी ?

**ਮੁੱਖ ਮੰਤਰੀ** : ਜੇਕਰ ਕੋਈ ਪੁਲੀਟੀਕਲ ਆਦਮੀ ਹਰਿਦਵਾਰ ਤੋਂ ਜਾ ਕੇ ਮੁੜ ਆਵੇ ਮੈਂ ਹਾਊਸ ਨੂੰ ਯਕੀਨ ਦਵਾਉਂਦਾ ਹਾਂ, ਚੌਧਰੀ ਸਾਹਿਬ, ਕਿ ਉਸ ਦੀ ਪੈਨਸ਼ਨ ਬੰਦ ਨਹੀਂ ਹੋਵੇਗੀ ।

**चौधरी बलबीर सिंह** : अगर वह रिहायश ही और जगह पर तबदील कर लेता है......

**ਮੁੱਖ ਮੰਤਰੀ** : ਇਹ ਉਸ ਹਾਲਤ ਵਿਚ ਬੰਦ ਹੋ ਸਕਦੀ ਹੈ ਜੇ ਉਹ ਕਿਸੇ ਹੋਰ ਸਟੇਟ ਦਾ ਰੈਜ਼ੀਡੈਂਟ ਹੋ ਜਾਵੇ ।

**ਸਰਦਾਰ ਕਿਰਪਾਲ ਸਿੰਘ** : ਕੀ ਵਜ਼ੀਰ ਸਾਹਿਬ ਦਸਣਗੇ, ਜਿਹੜੀ ਉਹ ਸਕੀਮ ਕਹਿੰਦੇ ਹਨ ਕਿ ਬਣਾ ਕੇ ਭੇਜੀ ਹੈ ਕੀ ਉਸ ਦੇ ਵਿਚ ਇਹ ਸਾਰੀਆਂ ਕੰਡੀਸ਼ਨਜ਼ ਪ੍ਰੋਵਾਈਡ ਕੀਤੀਆਂ ਹੋਈਆਂ ਹਨ ਕਿ ਉਹ ਪੁਲੀਟੀਕਲ ਸਫਰਰ ਦੀ ਇਕਨਾਮਿਕ ਕੰਡੀਸ਼ਨ, ਏਜ ਅਤੇ ਹੋਰ ਕਿਸੇ ਤਰ੍ਹਾਂ ਦੀ ਗਲ ਨੂੰ ਮੁਖ ਰਖ ਕੇ ਪੈਨਸ਼ਨ ਕੀਤੀ ਜਾਵੇਗੀ ?

**ਸਮਾਜ ਭਲਾਈ ਮੰਤਰੀ** : ਇਹ ਸਕੀਮ ਅਜੇ ਅੰਡਰ ਕਨਸਿਡਰੇਸ਼ਨ ਹੈ, ਇਸ ਬਾਰੇ ਅਜੇ ਪਹਿਲਾਂ ਕੁਝ ਦਸਿਆ ਨਹੀਂ ਜਾ ਸਕਦਾ।

**ਸਰਦਾਰ ਕਿਰਪਾਲ ਸਿੰਘ** : ਮਨਿਸਟਰ ਸਾਹਿਬ ਨੇ ਪਹਿਲਾਂ ਜਵਾਬ ਇਹੋ ਦਿਤਾ ਸੀ ਕਿ ਫਾਈ-ਨਲ ਕਰਕੇ ਭੇਜੀ ਹੋਈ ਹੈ।

**ਸਮਾਜ ਭਲਾਈ ਮੰਤਰੀ** : ਮੈਂ ਤਾਂ ਇਹੋ ਕਿਹਾ ਸੀ ਕਿ ਉਸ ਦੀ ਅਜੇ ਫਾਈਨਲ ਐਪਰੂਵਲ ਹੋਵੇਗੀ, ਇਹ ਸਕੀਮ ਤਾਂ ਮੈਂ ਅਜੇ ਬਣਾ ਕੇ ਹੀ ਭੇਜੀ ਹੈ।

**चौधरी बलबीर सिंह** : इसमें छुपाने की क्या बात है, उनके महकमे ने तैयार की है, उन्हें सारा पता है

**ਸਮਾਜ ਭਲਾਈ ਮੰਤਰੀ** : ਜਿਥੋਂ ਤੱਕ ਮੇਰੇ ਡਿਪਾਰਟਮੈਂਟ ਦਾ ਤਅੱਲੁਕ ਹੈ ਅਸੀਂ ਆਪਣੀ ਪੂਰੀ ਡਿਊਟੀ ਦੇ ਦਿੱਤੀ ਹੈ ਸਕੀਮ ਬਣਾ ਕੇ ਭੇਜ ਦਿੱਤੀ ਹੈ। ਇਸ ਬਾਰੇ ਕੋਈ ਗੱਲ ਫਾਈਨੈਂਸ਼ਲ ਐਪਰੂਵਲ ਤੋਂ ਬਾਅਦ ਹੀ ਕੀਤੀ ਜਾਵੇਗੀ।

**ਸਰਦਾਰ ਰਾਜਾ ਸਿੰਘ** : ਮੈਂ ਵਜ਼ੀਰ ਸਾਹਿਬ ਤੋਂ ਇਹ ਗਲ ਜਾਣਨੀ ਚਾਹੁੰਦਾ ਹਾਂ ਕਿ ਪਿਛਲੇ 20 ਸਾਲ ਵਿਚ ਜਿਨ੍ਹਾਂ ਪੋਲੀਟੀਕਲ ਆਦਮੀਆਂ ਨੂੰ ਪੈਨਸ਼ਨਾਂ ਮਿਲੀਆਂ ਅਤੇ ਜਾਇਦਾਦਾਂ ਬਣਾਈਆਂ ਅਤੇ ਵਿਰੋਧੀ ਧਿਰ ਦੇ ਕੁਝ ਆਦਮੀਆਂ ਨੂੰ ਇਗਨੋਰ ਕਰਕੇ ਰਖਿਆ, ਉਨ੍ਹਾਂ ਲੋਕਾਂ ਨੂੰ ਜਿਨ੍ਹਾਂ ਨੂੰ ਆਈਸੋਲੇਟ ਕਰਕੇ ਰਖਿਆ ਹੈ ਅਤੇ ਕਾਂਗਰਸੀ ਖੁਦ 20 ਸਾਲ ਫ਼ਾਇਦਾ ਉਠਾਉਂਦੇ ਰਹੇ ਹਨ, ਕੀ ਉਨ੍ਹਾਂ ਨੂੰ ਅਜੇ ਵੀ ਪੈਨਸ਼ਨਾਂ ਦਿੱਤੀਆਂ ਜਾਣਗੀਆਂ ?

**ਸਮਾਜ ਭਲਾਈ ਮੰਤਰੀ** : ਇਥੇ ਮੈਂ ਮੈਂਬਰਾਂ ਦੀ ਵਾਕਫੀਅਤ ਦੇ ਲਈ ਅਰਜ਼ ਕਰ ਦਿਆਂ ਕਿ ਇਹ ਸਕੀਮ ਜਿਹੜੀ ਬਣਾਈ ਗਈ ਹੈ ਇਹ ਪੁਲੀਟੀਕਲ ਸਫਰਰਜ਼ ਦੇ ਮੁਤਲਿਕ ਹੈ ਪਰ ਇਹ ਉਨ੍ਹਾਂ ਵਾਸਤੇ ਹੈ ਜਿਹੜੇ ਕਿ ਏਜਡ ਅਤੇ ਇਨਫਰਮ ਹਨ ਜਾਂ ਡੈਸਟੀਚੂਟ ਹਨ। ਉਨ੍ਹਾਂ ਲਈ ਇਹ ਸਕੀਮ ਹੈ ਤਾਂ ਜੋ ਐਸੀ ਹਾਲਤ ਵਿਚ ਉਨ੍ਹਾਂ ਦੀ ਕੋਈ ਸਹਾਇਤਾ ਹੋ ਸਕੇ।

**ਚੌਧਰੀ ਸੁੰਦਰ ਸਿੰਘ** : ਮੈਨੂੰ ਇਸ ਗੱਲ ਦਾ ਸ਼ਕ ਪੈਦਾ ਹੁੰਦਾ ਹੈ ਕਿ ਸਾਡੇ ਇਕੋ ਇਕ ਵਜ਼ੀਰ ਹਨ, ਪਰ ਜੋ ਵੀ ਉਹ ਸਕੀਮ ਬਣਾ ਕੇ ਭੇਜਦੇ ਹਨ, ਉਹ 2-3 ਮਹੀਨੇ ਤੱਕ ਪਾਸ ਨਾ ਕਰਕੇ ਭੇਜੀ ਜਾਣ ਦੀ ਕੀ ਵਜਾਹ ਹੈ ? ਸਾਡੇ ਨਾਲ ਸੁਤੀਲੀ ਮਾਂ ਵਾਲਾ ਕਿਉਂ ਸਲੂਕ ਕੀਤਾ ਜਾਂਦਾ ਹੈ ?

**ਮੁੱਖ ਮੰਤਰੀ** : ਸਪੀਕਰ ਸਾਹਿਬ, ਉਨਾਂ ਨੂੰ ਕੀ ਜਵਾਬ ਦੇਈਏ ਉਨ੍ਹਾਂ ਨੂੰ ਤਾਂ ਪਹਿਲਾਂ ਹੀ ਸ਼ੱਕ ਹੈ। (ਹਾਸਾ)

**ਸਰਦਾਰ ਦਰਸ਼ਨ ਸਿੰਘ ਕੇ.ਪੀ.** : ਮੈਂ ਵਜ਼ੀਰ ਸਾਹਿਬ ਤੋਂ ਇਹ ਗੱਲ ਜਾਨਣੀ ਚਾਹੁੰਦਾ ਹਾਂ ਕਿ ਜਿਹੜਾ ਉਨ੍ਹਾਂ ਨੇ ਦਸਿਆ ਹੈ ਕਿ ਪੁਲੀਟੀਕਲ ਸਫਰਰਜ਼ ਨੂੰ ਇਮਦਾਦ ਦੇਣ ਲਈ ਸਕੀਮ ਹੈ ਕੀ ਇਹ ਅਕਾਲੀ ਪਾਰਟੀ ਦੇ ਬੰਦਿਆਂ ਨੂੰ ਇਮਦਾਦ ਦੇਣੀ ਹੈ ਜਾਂ ਸਾਰਿਆਂ ਨੂੰ ਹੀ ?

**ਮੁੱਖ ਮੰਤਰੀ** : ਇਹ ਪੁਲੀਟੀਕਲ ਪੈਨਸ਼ਨਾਂ ਦਾ ਕੋਈ ਸਵਾਲ ਨਹੀਂ ਹੈ, ਇਹ ਤਾਂ ਓਲਡ ਏਜ ਪੁਲੀਟੀਕਲ ਸਫਰਰਜ਼ ਦੇ ਹੋਮ ਦਾ ਸਵਾਲ ਹੈ ।

---

## Providing Irrigation Facilities for certain villages situated in Block Hajipur of District Hoshiarpur

***1292. Chaudhri Kewal Krishan** : Will the Minister for Irrigation and Power be pleased to state :

(a) whether the Government is aware of the fact that villages Sandwal, Sibochak Kulian Lobana, Cleran, Khunda, Kulian, Bhawnal, Sariana, Noshehra Simli, Sedo, Godo, Waziran, Moroley, Purochak and Fatehpur are situated in Block Hajipur and backward area of Hoshiarpur District ;

(b) whether it is further a fact that the said villages are quite adjacent to the Himachal Pradesh border with no facility of irrigation ;

(c) whether it is also a fact that Shah Nehar Canal passes by these villages ; if so, whether Government has any proposal under consideration to provide irrigation facilities to the above-mentioned villages of backward area ; if not, the reasons therefor ?

**Sardar Sohan Singh Bassi** (a) Yes, in Hajipur and Mukerian Blocks.

(b) These villages are on the left side of river Beas towards upstream head of Shah Nehar Canal, and are not provided with any canal irrigation system, except in villages Fatehpur Sariana and Noshehra Simli, where some irrigation is done.

(c) Shah Nehar Canal passes through the Hajipur Mukerian Blocks by these villages, but as this tract of land is almost semi-hilly very uneven in reverse country alone and is higher than the canal water level, so the area cannot be irrigated from Shah Nehar Canal.

[(ੲ) ਹਾਂ ਜੀ, ਇਹ ਹਾਜੀਪੁਰ ਅਤੇ ਮੁਕੇਰੀਆਂ ਬਲਾਕ ਵਿਚ ਹਨ।

(ਬੀ) ਇਹਨਾਂ ਪਿੰਡਾਂ ਦਾ ਸਾਰਾ ਖਿਤਾ ਦਰਿਆ ਬਿਆਸ ਦੇ ਖੱਬੇ ਪਾਸੇ ਸ਼ਾਹ ਨਹਿਰ ਦੇ ਹੈਡ ਦੇ ਉਪਰਲੇ ਹਿੱਸੇ ਵਲ ਪੈਂਦਾ ਹੈ। ਇਹ ਹਿਮਾਚਲ ਪ੍ਰਦੇਸ਼ ਦੀ ਹੱਦ ਦੇ ਕਰੀਬਨ ਨਾਲ ਹੀ ਹੈ। ਇਨ੍ਹਾਂ ਪਿੰਡਾਂ ਨੂੰ ਸਿੰਜਾਈ ਦੀਆਂ ਸਹੂਲਤਾਂ ਹਾਸਲ ਨਹੀਂ ਹਨ, ਸਿਰਫ ਪਿੰਡ ਫਤਿਹ ਪੁਰ, ਸਰਿਆਣਾ, ਨੌਸ਼ਹਿਰਾਂ ਸਿਮਲੀ ਦੀ ਕੁਝ ਜ਼ਮੀਨ ਨੂੰ ਨਹਿਰੀ ਪਾਣੀ ਲਗਦਾ ਹੈ।

(ਸ) ਸ਼ਾਹ ਨਹਿਰ ਹਾਜੀਪੁਰ ਅਤੇ ਮੁਕੇਰੀਆਂ ਬਲਾਕ ਵਿਚੋਂ ਦੀ ਲੰਘਦੀ ਹੈ। ਇਸ ਖਿਤੇ ਦੀ ਜ਼ਮੀਨ ਸ਼ਾਹ ਨਹਿਰ ਵਿਚ ਪਾਣੀ ਦੇ ਲੈਵਲ ਤੋਂ ਕਾਫੀ ਉਚੀ ਹੈ ਅਤੇ ਵੱਡੇ ਵੱਡੇ ਟੋਏ ਟਿੱਬਿਆਂ ਵਾਲੀ ਹੈ ਇਸ ਜ਼ਮੀਨ ਦੀ ਢਲਾਣ ਵੀ ਉਲਟੀ ਹੈ। ਇਹਨਾਂ ਕਾਰਣਾਂ ਕਰ ਕੇ ਸ਼ਾਹ ਨਹਿਰ ਦੁਆਰਾ ਸਿੰਜਾਈ ਨਹੀਂ ਹੋ ਸਕਦੀ।]

**ਚੌਧਰੀ ਕੇਵਲ ਕ੍ਰਿਸ਼ਨ :** ਮੈਂ ਵਜ਼ੀਰ ਸਾਹਿਬ ਤੋਂ ਇਹ ਗਲ ਪੁਛਣੀ ਚਾਹੁੰਦਾ ਹਾਂ ਕਿ ਕੀ ਇਸ ਇਲਾਕੇ ਨੂੰ ਲਿਫਟ ਸਕੀਮ ਰਾਹੀਂ ਇਰੀਗੇਸ਼ਨ ਲਈ ਪਾਣੀ ਦੇਣ ਦਾ ਪ੍ਰਬੰਧ ਕੀਤਾ ਜਾਵੇਗਾ, ਕਿਉਂਕਿ ਇਹ ਬੈਕਵਰਡ ਏਰੀਆ ਹੈ ?

**ਮੰਤਰੀ :** ਲਿਫਟ ਸਕੀਮ ਬਣਾਈ ਜ਼ਰੂਰ ਗਈ ਸੀ ਪਰ ਇਸ ਇਲਾਕੇ ਦੇ ਵਿਚ ਇਹ ਕਾਮਿਆਬ ਨਹੀਂ ਹੋ ਸਕੀ, ਹੁਣ ਅਸੀਂ ਟਿਊਬਵੈਲਾਂ ਰਾਹੀਂ ਪਾਣੀ ਦੇਣ ਦੀ ਕੋਸ਼ਿਸ਼ ਕਰ ਰਹੇ ਹਾਂ।

**ਕੈਪਟਨ ਰਤਨ ਸਿੰਘ :** ਕੀ ਵਜ਼ੀਰ ਸਾਹਿਬ ਇਹ ਦਸਣ ਦੀ ਕਿਰਪਾ ਕਰਨਗੇ ਕਿ ਜੋ ਓਥੇ ਲਿਫਟ ਰਾਹੀਂ ਇਰੀਗੇਸ਼ਨ ਹੁੰਦੀ ਹੋਵੇ ਤਾਂ ਕੀ ਸਰਕਾਰ ਇਹ ਸਕੀਮ ਚਾਲੂ ਕਰਨ ਦੀ ਕੋਸ਼ਿਸ਼ ਕਰੇਗੀ ? ਜੇ ਇਹ ਕਾਮਿਆਬ ਨਾ ਹੋਵੇ ਤਾਂ ਕੀ ਕੋਈ ਫਰਦਰ ਸਟੈਪ ਉਠਾ ਕੇ ਇਰੀਗੇਸ਼ਨ ਦੀ ਸਮਸਿਆ ਹਲ ਕਰਨ ਦਾ ਕੋਈ ਪ੍ਰਬੰਧ ਕੀਤਾ ਜਾਵੇਗਾ ?

**ਮੰਤਰੀ :** ਅਸੀਂ ਇਹ ਸਕੀਮ ਕਾਮਿਆਬ ਬਨਾਉਣ ਦੀ ਪੂਰੀ ਕੋਸ਼ਿਸ਼ ਕੀਤੀ ਸੀ, ਪਰ ਜੋ ਪਾਣੀ ਉਪਰ ਚੁਕਣ ਦਾ ਫਾਰਮੂਲਾ ਹੈ ਉਸ ਅਨੁਸਾਰ ਜੇਕਰ ਪਾਣੀ 20-30 ਫੁਟ ਤਾਂ ਕੀ ਆਸਮਾਨ ਤੱਕ ਵੀ ਚੁਕਿਆ ਜਾਵੇ ਤਾਂ ਵੀ ਇਹ ਸਕੀਮ ਏਥੇ ਚਾਲੂ ਨਹੀਂ ਹੋ ਸਕਦੀ।

**ਸਰਦਾਰ ਕਿਰਪਾਲ ਸਿੰਘ :** ਉਨ੍ਹਾਂ ਲੋਕਾਂ ਨੇ ਆਸਾਂ ਲਾਈਆਂ ਹੋਈਆਂ ਹਨ ਕਿ ਕੋਈ ਸਰਕਾਰ ਆਵੇਗੀ ਤਾਂ ਉਨ੍ਹਾਂ ਦੀਆਂ ਜ਼ਮੀਨਾਂ ਨੂੰ ਸੈਰਾਬ ਕਰਨ ਲਈ ਪਾਣੀ ਦੇਵੇਗੀ। ਕੀ ਹੁਣ ਉਨ੍ਹਾਂ ਦੀਆਂ 22 ਸਾਲ ਦੀਆਂ ਲਾਈਆਂ ਹੋਈਆਂ ਆਸਾਂ ਤੇ ਪਾਣੀ ਫਿਰ ਗਿਆ ਹੈ ?

**ਮੰਤਰੀ :** ਜੇ ਉਨ੍ਹਾਂ ਨੇ 22 ਸਾਲ ਦੀਆਂ ਆਸਾਂ ਲਾਈਆਂ ਹੋਈਆਂ ਹਨ ਤਾਂ ਹੁਣ ਇਨ੍ਹਾਂ ਨੂੰ ਛਡ ਦੇਣ ਦੀ ਕੀ ਲੋੜ ਹੈ ?

**ਚੌਧਰੀ ਤੁਲਸੀ ਰਾਮ ਚੌਹਾਨ :** ਹਿਮਾਚਲ ਦੇ ਨਾਲ ਲਗਦੇ ਇਲਾਕੇ ਲਈ ਇਕ ਕੰਡੀ ਦੇ ਏਰੀਆ ਲਈ ਲਿਫਟ ਸਕੀਮ ਬਣਾਈ ਗਈ ਸੀ, ਪਰ ਉਹ ਅਜੇ ਤੱਕ ਇਮਪਲੀਮੈਂਟ ਨਹੀਂ ਹੋਈ। ਕੀ ਸਰਕਾਰ ਇਸ ਨੂੰ ਇਮਪਲੀਮੈਂਟ ਕਰਨ ਲਈ ਕੋਈ ਵਿਚਾਰ ਕਰੇਗੀ ?

**ਮੰਤਰੀ**: ਉਸ ਸਕੀਮ ਦੇ ਨਾਲ ਇਸ ਦਾ ਕੋਈ ਸਬੰਧ ਨਹੀਂ। ਜੇਕਰ ਸ਼ਾਹ ਨਹਿਰ ਦੇ ਮੁਤੱਲਿਕ ਤੁਹਾਡਾ ਕੋਈ ਵਿਚਾਰ ਹੋਵੇ ਉਹ ਮੈਨੂੰ ਦੇ ਸਕਦੇ ਹੋ ।

**ਚੌਧਰੀ ਕੇਵਲ ਕ੍ਰਿਸ਼ਨ**: ਵਜ਼ੀਰ ਸਾਹਿਬ ਜਿਸ ਇਲਾਕੇ ਨੂੰ ਉਚਾ ਨੀਵਾਂ ਦਸਦੇ ਹਨ ਮੈਂ ਖੁਦ ਜਾ ਕੇ ਵੇਖਿਆ ਹੈ, ਉਹ ਵੀ ਆਪ ਜਾ ਕੇ ਉਥੇ ਪਹੁੰਚਣ ਦੀ ਕਿਰਪਾ ਕਰਨ ਅਤੇ ਵੇਖਣ ਓਥੇ ਕੋਈ ਉਚੀ ਨੀਂਵੀਂ ਜ਼ਮੀਨ ਨਹੀਂ ਹੈ। ਕੀ ਸਰਕਾਰ ਇਸ ਮੁਆਮਲੇ ਵਲ ਫੇਰ ਧਿਆਨ ਦੇਵੇਗੀ ?

**ਮੰਤਰੀ**: ਜੇ ਉਨ੍ਹਾਂ ਦਾ ਵਿਚਾਰ ਹੈ ਮੁੜ ਵੇਖਣ ਦਾ ਤਾਂ ਇਸ ਵਲ ਜ਼ਰੂਰ ਧਿਆਨ ਦਿੱਤਾ ਜਾਵੇਗਾ । ਜਿਥੋਂ ਤਕ ਮੈਂ ਸਮਝਦਾ ਹਾਂ ਇਸ ਇਲਾਕੇ ਵਿਚ ਤਿੰਨ ਚਾਰ ਪਿੰਡ, ਫਤਿਹ ਪੁਰ, ਸਰਿ-ਆਣਾ, ਨੌਸ਼ਹਿਰਾ ਸਿੰਮਲੀ ਦੇ ਹਨ ਜਿਨ੍ਹਾਂ ਨੂੰ ਕਿ ਸਿੰਚਾਈ ਦੀਆਂ ਸਹੂਲਤਾਂ ਨਹੀਂ ਹਨ।

### Connecting Border Villages of Kalia, District Sangrur with Bareta-Jakhal Road

***1400. Giani Kundan Singh Patang**: Will the Minister for Irrigation and Power be pleased to state whether there is any proposal under the consideration of the Government to connect the border village of Kalia, Police Station Munak District Sangrur with Bareta-Jakhal road in the near future ?

**Sardar Sohan Singh Bassi**: No. (ਨਾਂ ਜੀ ।)

**ਸਰਦਾਰ ਦਲੀਪ ਸਿੰਘ ਪਾਂਧੀ**: ਕੀ ਮੰਤਰੀ ਜੀ ਕਿਰਪਾ ਕਰਕੇ ਦਸਣਗੇ ਕਿ ਕੀ ਸਰਕਾਰ ਇਹ ਜਿਹੜਾ ਬਾਰਡਰ ਨਾਲ ਇਲਾਕਾ ਮਿਲਦਾ ਹੈ ਇਸ ਨੂੰ ਕਿਸੇ ਸੜਕ ਨਾਲ ਮਿਲਾਉਣ ਦਾ ਵਿਚਾਰ ਕਰਦੀ ਹੈ ?

**ਮੰਤਰੀ**: ਇਹ ਤੁਸੀਂ ਐਵੇਂ ਕਹਿ ਦਿੱਤਾ ਹੈ ਏਥੇ ਕੋਈ ਇਲਾਕਾ ਬਾਰਡਰ ਨਾਲ ਨਹੀਂ ਲਗਦਾ ।

**ਸਰਦਾਰ ਦਲੀਪ ਸਿੰਘ ਪਾਂਧੀ**: ਇਨ੍ਹਾਂ ਨੂੰ ਹਰਿਆਣੇ ਦਾ ਬਾਰਡਰ ਲਗਦਾ ਹੈ।

**ਮੰਤਰੀ**: ਬਾਰਡਰ ਦਾ ਇਲਾਕਾ ਇਥੋਂ ਬੜੀ ਦੂਰ ਹੈ। ਹਰਿਆਣਾ ਵੀ ਨੇੜੇ ਤੇੜੇ ਨਹੀਂ।

(ਵਿਘਨ)

ਮੈਂ ਆਨਰੇਬਲ ਮੈਂਬਰ ਨੂੰ ਇਹ ਗਲ ਦਸ ਦਿਆਂ ਕਿ ਹਰਿਆਣੇ ਦੇ ਬਾਰਡਰ ਅਤੇ ਪਾਕਿਸਤਾਨ ਦੇ ਬਾਰਡਰ ਦੇ ਵਿਚ ਬਹੁਤ ਫਰਕ ਹੈ। ਬਾਕੀ ਅਸੀਂ ਇਸ ਗਲ ਨੂੰ ਵਿਚਾਰ ਲਵਾਂਗੇ।

### Construction of Bridge on water logging Drain Between Villages Kalia and Jakhal in District Sangrur

***1401. Giani Kundan Singh Patang**: Will the Minister for Irrigation and Power be pleased to state whether there is any proposal under the consideration of the Government to construct a bridge on the water-logging drain between villages Kalia and Jakhal in district Sangrur as the lands of village Kalia are situated on the Jakhal side of the drain and there is no road on either side of the said village ?

**Sardar Sohan Singh Bassi**: No. (ਨਹੀਂ ਜੀ)

### Electrification of Village Kalia, District Sangrur

***1402. Giani Kundan Singh Patang**: Will the Minister for Irrigation and Power be pleased to state whether there is any proposal under the

consideration of the Government to electrify village Kalia, District Sangrur, which is situated on the border with Haryana ?

**ਸਰਦਾਰ ਸੋਹਣ ਸਿੰਘ ਬਾਸੀ** : ਨਹੀਂ ਜੀ, ਸਪੀਕਰ ਸਾਹਿਬ, ਮੈਂ ਅਰਜ਼ ਕਰਦਾ ਹਾਂ ਕਿ ਬਿਜਲੀ ਦੇਣ ਤੋਂ ਪਹਿਲਾਂ ਅਸੀਂ ਇਹ ਦੇਖਦੇ ਹਾਂ ਕਿ ਇਸ ਦੀ ਕੰਜ਼ੰਪਸ਼ਨ ਕਿਤਨੀ ਹੋਵੇਗੀ । ਜਿਥੇ ਕੰਜ਼ੰਪਸ਼ਨ ਘਟ ਹੋਵੇ ਅਸੀਂ ਉਥੇ ਕੁਨੈਕਸ਼ਨ ਨਹੀਂ ਦਿੰਦੇ ।

**ਸਰਦਾਰ ਕਿਰਪਾਲ ਸਿੰਘ**: ਸਪੀਕਰ ਸਾਹਿਬ, ਮੈਂ 1401 ਨੰਬਰ ਸਵਾਲ ਤੇ ਸਪਲੀਮੈਂਟਰੀ ਲਈ ਖੜਾ ਹੋਇਆ ਸੀ ਪਰ ਤੁਸੀਂ ਧਿਆਨ ਨਹੀਂ ਦਿਤਾ। ਇਸ ਲਈ ਮੈਨੂੰ ਸਪਲੀਮੈਂਟਰੀ ਕਰਨ ਦੀ ਇਜਾਜ਼ਤ ਦਿਤੀ ਜਾਵੇ।

**ਸ੍ਰੀ ਸਪੀਕਰ** : I am sorry. ਮੈਨੂੰ ਧਿਆਨ ਨਹੀਂ ਰਿਹਾ ਪਰ ਮੈਂ ਹੁਣ ਅਗਲਾ ਸਵਾਲ ਕਾਲ ਅਪਾਨ ਕਰ ਲਿਆ ਹੈ ਇਸ ਲਈ ਮੈਂ ਹੁਣ ਕੁਝ ਨਹੀਂ ਕਰ ਸਕਦਾ। ਮਿਹਰਬਾਨੀ ਕਰਕੇ ਬੈਠ ਜਾਉ।(I am sorry. I could not take notice of it. But now I have called upon the next question. I cannot do anything. The hon. Member may please resume his seat.)

**ਸਰਦਾਰ ਕਿਰਪਾਲ ਸਿੰਘ**: ਸਪੀਕਰ ਸਾਹਿਬ, ਇਸ ਵਿਚ ਮੇਰਾ ਤਾਂ ਕੋਈ ਦੋਸ਼ ਨਹੀਂ, ਤੁਸੀਂ ਨਹੀਂ ਦੇਖਿਆ ਅਤੇ ਮਾਈਕ ਆਪਰੇਟਰ ਵੀ ਸਵਿਚ ਆਨ ਨਹੀਂ ਕਰਦਾ ਕਿ ਅਵਾਜ਼ ਤੁਹਾਡੇ ਤਕ ਪਹੁੰਚ ਜਾਵੇ। ਇਸ ਲਈ ਮੈਨੂੰ ਇਕ ਤਾਂ ਸਪਲੀਮੈਂਟਰੀ ਕਰਨ ਦੀ ਇਜਾਜ਼ਤ ਮਿਲਣੀ ਚਾਹੀਦੀ ਹੈ। ਇਸ ਸਵਾਲ ਤੇ ਇਕ ਵੀ ਸਪਲੀਮੈਂਟਰੀ ਨਹੀਂ ਹੋਇਆ।

**ਸ੍ਰੀ ਸਪੀਕਰ**: ਮੈਨੂੰ ਇਸ ਗਲ ਦਾ ਅਫ਼ਸੋਸ ਹੈ ਕਿ ਮੈਂ ਤੁਹਾਨੂੰ ਨਹੀਂ ਦੇਖ ਸਕਿਆ। ਪਰ ਹੁਣ ਤਾਂ ਮਨਿਸਟਰ ਸਾਹਿਬ ਨੇ ਅਗਲੇ ਸਵਾਲ ਦਾ ਜਵਾਬ ਦੇ ਦਿਤਾ ਹੈ, ਇਸ ਲਈ ਤੁਸੀਂ ਮਿਹਰਬਾਨੀ ਕਰਕੇ ਬੈਠ ਜਾਉ। (I am sorry that the hon. Member could not catch my eye. Now the hon. Minister has given reply to the next question. The hon. Member may please resume his seat now)

**ਗਿਆਨੀ ਕੁੰਦਨ ਸਿੰਘ ਪਤੰਗ** : ਮੈਂ ਮਨਿਸਟਰ ਸਾਹਿਬ ਤੋਂ ਇਸ ਨਾਂਹ ਦਾ ਕਾਰਣ ਪੁਛਣਾ ਚਾਹੁੰਦਾ ਹਾਂ।

**ਮੰਤਰੀ**: ਇਸ ਦਾ ਕਾਰਨ ਇਹ ਹੈ ਕਿ ਉਥੋਂ ਤੋਂ ਟਿਊਬਵੈਲਾਂ ਲਈ ਕੋਈ ਐਪਲੀਕੇਸ਼ਨਜ਼ ਸਾਡੇ ਕੋਲ ਨਹੀਂ ਆਈਆਂ । ਇਸ ਕਰਕੇ ਉਥੇ ਬਿਜਲੀ ਨਹੀਂ ਦਿਤੀ ਗਈ। ਕਿਧਰੇ ਵੀ ਬਿਜਲੀ ਦੇਣ ਤੋਂ ਪਹਿਲਾਂ ਇਹ ਦੇਖਿਆ ਜਾਂਦਾ ਹੈ ਕਿ ਉਥੇ ਕਿੰਨੇ ਲੋਡ ਦੀ ਕੰਜ਼ੰਪਸ਼ਨ ਹੈ। ਜੇ ਲੋਡ ਘਟ ਹੋਵੇ ਤਾਂ ਅਸੀਂ ਬਿਜਲੀ ਨਹੀਂ ਦਿੰਦੇ। ਅਸੀਂ ਬਿਜਲੀ ਉਥੇ ਦਿੰਦੇ ਹਾਂ ਜਿਥੇ ਕਿ ਸਾਡੇ ਖਰਚ ਦਾ ਘਟੋ ਘੱਟ 18 ਪ੍ਰਤੀਸ਼ਤ ਸਾਲਾਨਾ ਰੈਵਨਿਊ ਆਵੇ । ਜੇ ਉਥੇ ਟਿਊਬਵੈਲਾਂ ਅਤੇ ਚਕੀਆਂ ਲਈ ਬਿਜਲੀ ਨਹੀਂ ਚਾਹੀਦੀ ਤਾਂ ਅਸੀਂ ਕੇਵਲ ਘਰਾਂ ਦੇ ਲਈ ਬਿਜਲੀ ਨਹੀਂ ਦੇਂਦੇ ।

**ਸ੍ਰੀ ਸਪੀਕਰ**: ਪਰ 18 ਪ੍ਰਤੀਸ਼ਤ ਸਾਲਾਨਾ ਵਾਲੀ ਸ਼ਰਤ ਤਾਂ ਬਹੁਤ ਕਰੜੀ ਹੈ। (But this condition of 18% receipts is too harsh.)

ਇਲੈਕਸ਼ਨ ਫਾਈਟ ਕਰਨੀ ਹੋਵੇ ਤਾਂ ਇਹ ਇਥੇ ਰਹਿ ਸਕਦੇ ਹਨ। ਚੀਫ਼ ਮਨਿਸਟਰ ਸਾਹਿਬ ਨੇ ਕਿਹਾ ਸੀ ਕਿ ਮੈਂ ਇਸ ਸਬੰਧ ਵਿਚ ਚਿਠੀ ਲਿਖ ਕੇ ਪੁਛਿਆ ਹੈ, ਸਪੀਕਰ ਸਾਹਿਬ, ਚਿਠੀ ਦਾ ਜਵਾਬ ਸ਼ਾਇਦ ਚੀਫ਼ ਮਨਿਸਟਰ ਸਾਹਿਬ ਨੂੰ ਇਹ ਨਾ ਦੇਣ, ਹੁਣ ਇਥੇ ਹਾਊਸ ਵਿਚ ਬੈਠੇ ਹਨ ਇਥੇ ਇਹ ਦਸ ਦੇਣ। (ਵਿਘਨ) ਵਿਧਾਨ ਦੀ ਸਪਿਰਟ ਹੈ ਕਿ ਛੇ ਮਹੀਨੇ ਰਹਿ ਸਕਦੇ ਹਨ ਜਿਸ ਵਿਚੋਂ ਤਿੰਨ ਮਹੀਨੇ ਲੰਘ ਗਏ ਹਨ, ਇਹ ਦੱਸ ਦੇਣ ਕਿ ਇਲੈਕਸ਼ਨ ਲੜਨ ਦਾ ਇਰਾਦਾ ਰਖਦੇ ਹਨ ਜਾਂ ਨਹੀਂ ? ਜੇ ਇਹ ਇਲੈਕਸ਼ਨ ਲੜਨ ਦਾ ਇਰਾਦਾ ਨਹੀਂ ਰਖਦੇ ਤਾਂ ਵਿਧਾਨ ਇਹ ਮੰਗ ਕਰਦਾ ਹੈ ਕਿ ਇਹ ਨਹੀਂ ਰਹਿਣੇ ਚਾਹੀਦੇ। ਸ੍ਰੀ ਕ੍ਰਿਸ਼ਨ ਲਾਲ ਜੀ ਅਸਤੀਫਾ ਦੇ ਕੇ ਚਲੇ ਗਏ ਹਨ, ਇਨ੍ਹਾਂ ਨੂੰ ਵੀ ਚਲੇ ਜਾਣਾ ਚਾਹੀਦਾ ਹੈ। (ਵਿਘਨ)।

**ਸਰਦਾਰ ਗੁਰਬੰਤਾ ਸਿੰਘ** : ਸਪੀਕਰ ਸਾਹਿਬ, ਚੀਫ਼ ਮਨਿਸਟਰ ਸਾਹਿਬ ਨੇ ਦਸਿਆ ਸੀ ਕਿ ਮੈਂ ਦੋਨਾਂ ਮੈਂਬਰਾਂ ਨੂੰ ਚਿਠੀਆਂ ਲਿਖੀਆਂ ਸਨ ਕਿ ਅਸਤੀਫਾ ਦੇ ਦਿਓ। ਸ੍ਰੀ ਕ੍ਰਿਸ਼ਨ ਲਾਲ ਜੀ ਨੇ ਅਸਤੀਫਾ ਦੇ ਦਿਤਾ ਔਰ ਇਨ੍ਹਾਂ ਨੇ ਮਨਜ਼ੂਰ ਕਰ ਲਿਆ ਲੇਕਿਨ ਸਰਦਾਰ ਜੀਵਨ ਸਿੰਘ ਉਮਰਾਨੰਗਲ ਵਲੋਂ ਚਿਠੀ ਦਾ ਜਵਾਬ ਨਹੀਂ ਆਇਆ। (ਵਿਘਨ) ਇਨ੍ਹਾਂ ਨੇ ਕਿਹਾ ਸੀ ਕਿ ਮੈਂ ਅਖਬਾਰ ਵਿਚ ਪੜ੍ਹਿਆ ਹੈ ਕਿ ਅਕਾਲੀ ਦਲ ਨੇ ਕੋਈ ਫੈਸਲਾ ਕੀਤਾ ਹੈ ਕਿ ਉਨ੍ਹਾਂ ਨੂੰ ਕੋਈ ਇਲੈਕਸ਼ਨ ਲੜਾਉਣਗੇ। ਚੀਫ਼ ਮਨਿਸਟਰ ਸਾਹਿਬ ਨੇ ਇਸ ਦੌਰਾਨ ਐਲਾਨ ਕੀਤਾ ਸੀ ਕਿ ਖਬਰੇ ਮੈਨੂੰ ਸੀਟ ਖਾਲੀ ਕਰਨੀ ਪਵੇ। ਮੈਂ ਤੁਹਾਡੇ ਰਾਹੀਂ, ਸਪੀਕਰ ਸਾਹਿਬ, ਚੀਫ਼ ਮਨਿਸਟਰ ਸਾਹਿਬ ਤੋਂ ਪੁਛਣਾ ਚਾਹੁੰਦਾ ਹਾਂ ਕਿ ਉਨ੍ਹਾਂ ਨੇ ਆਪਣੀ ਸੀਟ ਖਾਲੀ ਕਰਨ ਦਾ ਇਰਾਦਾ ਬਣਾ ਲਿਆ ਜਾਂ ਨਹੀਂ ? (ਹਾਸਾ) (ਵਿਘਨ)।

**ਮੁੱਖ ਮੰਤਰੀ** : ਸਪੀਕਰ ਸਾਹਿਬ, ਇਹ ਕੋਈ ਸਵਾਲ ਤਾਂ ਹੈ ਨਹੀਂ, ਐਵੇਂ ਵਕਤ ਜ਼ਾਇਆ ਹੋ ਰਿਹਾ ਹੈ। (ਵਿਘਨ) ਡਾਂਗ ਸਾਹਿਬ ਦੀ ਕਮਿਊਨਿਸਟ ਪਾਰਟੀ ਦੀ ਸਰਕਾਰ ਬੰਗਾਲ ਸਟੇਟ ਵਿਚ ਹੈ ਉਥੇ ਵੀ ਕੌਂਸਲ ਦੇ ਮੈਂਬਰ ਛੇ ਮਹੀਨੇ ਕੱਟ ਕੇ ਗਏ ਹਨ। (ਵਿਘਨ)

**ਕਾਮਰੇਡ ਸੱਤ ਪਾਲ ਡਾਂਗ** : ਮੈਂ ਚੀਫ਼ ਮਨਿਸਟਰ ਸਾਹਿਬ ਦੀ ਦਰੁਸਤੀ ਲਈ, ਸਪੀਕਰ ਸਾਹਿਬ, ਇਹ ਅਰਜ਼ ਕਰਨੀ ਚਾਹੁੰਦਾ ਹਾਂ ਕਿ ਕੌਂਸਲ ਦੇ ਟੁੱਟਣ ਤੇ ਛੇ ਮਹੀਨੇ ਵਿਚ ਉਹ ਇਲੈਕਸ਼ਨ ਫਾਈਟ ਕਰਕੇ ਆਏ ਸੀ। ਸ੍ਰੀ ਬਿਸ਼ਵਾ ਨਾਥ ਮੈਂਬਰ ਸਨ ਉਹ ਇਲੈਕਸ਼ਨ ਫਾਈਟ ਕਰਕੇ ਆਏ ਸਨ. ਇਹ ਵੀ ਕਹਿ ਦੇਣ। (ਵਿਘਨ)

**ਮੁੱਖ ਮੰਤਰੀ** : ਸਪੀਕਰ ਸਾਹਿਬ, ਇਹ ਤਾਂ ਸਾਫ ਗਲ ਹੈ ਕਿ ਜੇ ਇਹ ਇਲੈਕਸ਼ਨ ਲੜਨਗੇ ਤਾਂ ਹੀ ਇਥੇ ਆਉਣਗੇ। (ਵਿਘਨ) ਸਪੀਕਰ ਸਾਹਿਬ, ਸਾਡੀ ਪਾਰਟੀ ਨੇ ਇਸ ਤੇ ਵਿਚਾਰ ਕੀਤਾ ਹੈ ਕਿ ਉਹ ਇਲੈਕਸ਼ਨ ਲੜਨਗੇ, ਜੇ ਨਹੀਂ ਇਲੈਕਸ਼ਨ ਲੜਨਗੇ ਤਾਂ ਅਸਤੀਫਾ ਦੇ ਦੇਣਗੇ। (ਵਿਘਨ)

**ਸਰਦਾਰ ਉਮਰਾਓ ਸਿੰਘ** : ਸਪੀਕਰ ਸਾਹਿਬ, ਕਨਸਟੀਚਿਊਸ਼ਨ ਵਿਚ ਇਹ ਬੜਾ ਸਾਫ ਲਿਖਿਆ ਹੋਇਆ ਹੈ ਕਿ ਜੇ ਉਹ ਇਲੈਕਸ਼ਨ ਨਹੀਂ ਲੜਨਗੇ ਤਾਂ ਛੇ ਮਹੀਨੇ ਦੇ ਬਾਅਦ ਆਟੋਮੈਟੀਕਲੀ ਚਲੇ ਜਾਣਗੇ ਇਸ ਵਿਚ ਫਿਰ ਅਸਤੀਫਾ ਦੇਣ ਦੀ ਲੋੜ ਨਹੀਂ ਪੈਂਦੀ। (ਵਿਘਨ)

**ਮੁੱਖ ਮੰਤਰੀ** : ਸਪੀਕਰ ਸਾਹਿਬ, ਕਨਸਟੀਚਿਊਸ਼ਨ ਸ਼ਾਇਦ ਅਮੈਂਡ ਹੋਵੇ, ਸਾਡੇ ਤਾਂ ਇਥੇ ਰੋਜ਼ ਹੁੰਦਾ ਰਹਿੰਦਾ ਹੈ। (ਵਿਘਨ) (ਸ਼ੋਰ)

**ਸਰਦਾਰ ਗੁਰਮੇਜ ਸਿੰਘ**: ਸਪੀਕਰ ਸਾਹਿਬ, ਮੇਰੀ ਅਰਜ਼ ਹੈ ਕਿ ਦੋ ਮੈਂਬਰਾਂ ਸ੍ਰੀ ਕ੍ਰਿਸ਼ਨ ਲਾਲ ਤੇ ਸਰਦਾਰ ਜੀਵਨ ਸਿੰਘ ਉਮਰਾਨੰਗਲ ਜਿਨ੍ਹਾਂ ਦਾ ਇਥੇ ਬੜਾ ਚਰਚਾ ਚਲਦਾ ਹੈ, ਇਹ ਦੋਨੋਂ

[ਸਰਦਾਰ ਗੁਰਮੇਜ ਸਿੰਘ]
ਕੌਂਸਲ ਦੇ ਮੈਂਬਰ ਹੋਣ ਦੀ ਹੈਸੀਅਤ ਵਿਚ ਮਨਿਸਟਰੀ ਵਿਚ ਕੰਮ ਕਰਦੇ ਰਹੇ ਹਨ। ਕੌਂਸਲ ਟੁੱਟ ਗਈ ਔਰ ਅਸੂਲਨ ਤਾਂ ਇਹ ਚਾਹੀਦਾ ਸੀ ਕਿ ਇਹ ਦੋਨੋਂ ਸਜਣ ਅਸਤੀਫਾ ਦੇ ਦਿੰਦੇ ਔਰ ਅਸਤੀਫਾ ਦੇਣ ਦੇ ਬਾਅਦ ਚੀਫ਼ ਮਨਿਸਟਰ ਸਾਹਿਬ ਉਹ ਅਸਤੀਫੇ ਮਨਜ਼ੂਰ ਕਰ ਲੈਂਦੇ ਅਤੇ ਉਨ੍ਹਾਂ ਨੂੰ ਦੁਬਾਰਾ ਭਾਵੇਂ ਮਨਿਸਟਰੀ ਵਿਚ ਲੈਂਦੇ ਔਰ ਨਾਲ ਇਹ ਐਲਾਨ ਕਰਦੇ ਕਿ ਛੇ ਮਹੀਨੇ ਤਕ ਫਲਾਣੀ ਸੀਟ ਤੇ ਇਨ੍ਹਾਂ ਨੂੰ ਇਲੈਕਸ਼ਨ ਲੜਾਈ ਜਾਵੇਗੀ। (ਵਿਘਨ) ਸਪੀਕਰ ਸਾਹਿਬ, ਸ੍ਰੀ ਕ੍ਰਿਸ਼ਨ ਲਾਲ ਜੀ ਦਾ ਅਸਤੀਫਾ ਮਨਜ਼ੂਰ ਹੋ ਜਾਵੇ ਅਤੇ ਜਥੇਦਾਰ ਉਮਰਾਨੰਗਲ ਜੀ ਦਾ ਅਸਤੀਫਾ ਨਾ ਆਵੇ ਤਾਂ ਮੇਰਾ ਖਿਆਲ ਹੈ ਕਿ ਇਨ੍ਹਾਂ ਨੇ (ਸਰਕਾਰੀ ਬੈਂਚਾਂ ਵਲ ਇਸ਼ਾਰਾ ਕਰਦੇ ਹੋਏ) ਪ੍ਰਿੰਸੀਪਲ ਦਾ ਸਤਿਆਨਾਸ ਕਰ ਦਿਤਾ ਹੈ ਜਾਂ ਕਰਨ ਦੀ ਨੀਅਤ ਹੈ ਜੋ ਇਹ ਕਹਿੰਦੇ ਹਨ ਹਿੰਦੂ ਸਿਖ ਬਾਰੇ ਔਰ ਉਸ ਹਿੰਦੂ ਸਿਖ ਇਤਹਾਦ ਦਾ ਜੋ ਇਨ੍ਹਾਂ ਦਾ ਨਾਹਰਾ ਸੀ ਉਸ ਵਿਚ ਗੜ ਬੜ ਹੈ (ਵਿਘਨ) ਸਪੀਕਰ ਸਾਹਿਬ, ਮੇਰੀ ਰਾਏ ਹੈ ਕਿ ਇਨ੍ਹਾਂ ਦਾ ਅਸਤੀਫਾ ਮਨਜ਼ੂਰ ਕਰਕੇ ਦੁਬਾਰਾ ਰਖਣਾ ਚਾਹੀਦਾ ਹੈ। (ਵਿਘਨ)

**ਕੈਪਟਨ ਰਤਨ ਸਿੰਘ :** ਸਪੀਕਰ ਸਾਹਿਬ, ਹੁਣੇ ਹੁਣੇ ਚੀਫ਼ ਮਨਿਸਟਰ ਸਾਹਿਬ ਨੇ ਕਿਹਾ ਹੈ ਕਿ ਕਨਸਟੀਚਿਊਸ਼ਨ ਦੀ ਅਮੈਂਡਮੈਂਟ ਰੋਜ਼ ਹੁੰਦੀ ਹੈ। (ਵਿਘਨ) ਹੁਣ ਮੈਨੂੰ ਯਕੀਨ ਹੋ ਗਿਆ ਹੈ ਕਿ ਜੋ ਸਾਥੀ ਜੀ ਨੇ ਗੱਲ ਕਹੀ ਹੈ ਕਿ ਇਹ ਇਤਨੇ ਕੀਮਤੀ ਆਦਮੀ ਹਨ ਔਰ ਉਸ ਦੇ ਪਿਛੇ ਇਹ ਕਨਸਟੀਚਿਊਸ਼ਨ ਵਿਚ ਅਮੈਂਡਮੈਂਟ ਕਰਨ ਲਈ ਵੀ ਤਿਆਰ ਹਨ। (ਵਿਘਨ) (ਸ਼ੋਰ)

**ਸਿਰਦਾਰ ਕਪੂਰ ਸਿੰਘ :** ਸਪੀਕਰ ਸਾਹਿਬ, ਪਿਛਲੇ ਕਈ ਦਿਨਾਂ ਤੋਂ ਔਰ ਅੱਜ ਵੀ ਮੇਰੇ ਮਿਤਰ ਜਥੇਦਾਰ ਜੀਵਨ ਸਿੰਘ ਉਮਰਾਨੰਗਲ ਜੀ ਦੀ ਬਾਬਤ ਗਲ ਚਲ ਰਹੀ ਹੈ। ਮੈਂ ਕੇਵਲ ਇਹ ਗਲ ਹੀ ਦਸਣੀ ਚਾਹੁੰਦਾ ਹਾਂ ਕਿ ਵਿਧਾਨਿਕ ਪੁਜ਼ੀਸ਼ਨ ਇਉਂ ਹੈ ਕਿ ਮੁੱਖ ਮੰਤਰੀ ਸਾਹਿਬ ਜਿਸ ਨੂੰ ਚਾਹੁਣ ਛੇ ਮਹੀਨੇ ਲਈ ਆਪਣੇ ਮੰਤਰੀ ਮੰਡਲ ਵਿਚ ਲੈ ਸਕਦੇ ਹਨ। ਜੇ ਇਹ ਵਿਧਾਨਿਕ ਸਥਿਤੀ ਹੈ ਕਿ ਛੇ ਮਹੀਨੇ ਲਈ ਕਿਸੇ ਆਦਮੀ ਨੂੰ ਮੰਤਰੀ ਮੰਡਲ ਵਿਚ ਚੀਫ਼ ਮਨਿਸਟਰ ਰਖ ਸਕਦਾ ਹੈ ਤਾਂ ਫਿਰ ਇਹ ਕਿਸ ਕਾਰਣ ਕਾਵਾਂ ਰੌਲੀ ਪੈ ਰਹੀ ਹੈ? (ਵਿਘਨ) ਇਹ ਬੰਦ ਹੋਣੀ ਚਾਹੀਦੀ ਹੈ।

(ਇਸ ਵਕਤ ਸ੍ਰੀ ਗੁਰਦਿਆਲ ਸੈਣੀ ਅਤੇ ਹੋਰ ਮੈਂਬਰ ਸਾਹਿਬਾਨ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਕੁਝ ਬੋਲ ਰਹੇ ਸਨ, ਅਤੇ ਸ਼ੋਰ ਦੇ ਕਾਰਨ ਕੁਝ ਨਹੀਂ ਸੁਣਾਈ ਦਿਤਾ ਸਿਵਾਏ ਇਸ ਦੇ ਕਿ.......................................ਸਾਡੇ ਨਾਲ ਕਈ ਵਾਇਦੇ ਕੀਤੇ ਹਨ, ਕਿ ਅਸੀਂ ਸਰਦਾਰ ਉਮਰਾਨੰਗਲ ਨੂੰ ਭੇਜ ਦਿਆਂਗੇ .......................................................)

**ਸ੍ਰੀ ਸਪੀਕਰ:** ਮੈਂ ਬੇਨਤੀ ਕਰਾਂਗਾ ਕਿ ਜੇ ਵਿਧਾਨਿਕ ਗਲ ਬਿਲਕੁਲ ਇਸ ਤਰ੍ਹਾਂ ਹੈ, ਜਿਸ ਤਰ੍ਹਾਂ ਸਿਰਦਾਰ ਕਪੂਰ ਸਿੰਘ ਹੋਰਾਂ ਨੇ ਕਹੀ ਹੈ, ਤਾਂ ਸਾਨੂੰ ਇਸ ਗਲ ਤੇ ਜ਼ਿਆਦਾ ਸਮਾਂ ਜ਼ਾਇਆ ਨਹੀਂ ਕਰਨਾ ਚਾਹੀਦਾ। (ਵਿਘਨ) (My submission is that if the constitutional position is the same as explained by Sirdar Kapur Singh, then we should not waste more time on this.) (*Interruptions*)

**ਕਾਮਰੇਡ ਸੱਤ ਪਾਲ ਡਾਂਗ :** ਸਪੀਕਰ ਸਾਹਿਬ, ਮੇਰਾ ਪੁਆਇੰਟ ਇਹ ਹੈ ਕਿ ਜੇਕਰ ਡਿਸਕਸ਼ਨ ਬੰਦ ਕਰਨੀ ਹੈ ਤਾਂ ਬੰਦ ਕਰ ਦਿਉ। ਜਿਥੋਂ ਤਕ ਕੰਸਟੀਚਿਊਸ਼ਨ ਦੀ ਇੰਟਰਪਟੇਸ਼ਨ ਦਾ ਸਬੰਧ ਹੈ ਉਸ ਦੀ ਸਪਿਰਿਟ ਇਹ ਬਣਦੀ ਹੈ (ਵਿਘਨ) ਅਤੇ ਜਿਹੜੀ ਫਾਦਰਜ਼ ਆਫ਼ ਦੀ ਕੰਸਟੀਚਿਊਸ਼ਨ ਦੀ ਇੰਟੈਂਸ਼ਨ ਸੀ ਉਹ ਇਹ ਹੈ ਕਿ "ਕਿ ਜੇ ਕਿਸੇ ਆਦਮੀ ਨੂੰ ਮਨਿਸਟਰੀ ਵਿਚ ਲੈਣਾ ਬਹੁਤ ਹੀ

ਜ਼ਰੂਰੀ ਸਮਝਿਆ ਜਾਂਦਾ ਹੋਵੇ ਅਤੇ 6 ਮਹੀਨੇ ਦੇ ਅੰਦਰ ਅੰਦਰ ਉਸ ਦੀ ਕਿਤੋਂ ਇਲੈਕਟ ਹੋ ਕੇ ਆਉਣ ਦੀ ਸੰਭਾਵਨਾ ਹੋਵੇ" ਤਾਂ ਉਸ ਨੂੰ ਲਿਆ ਜਾ ਸਕਦਾ ਹੈ। ਇਕ ਲੈਟਰ ਪੜ੍ਹ ਕੇ ਤੇ ਇਸ ਤਰ੍ਹਾਂ ਹਾਊਸ ਵਿਚ ਕਹਿ ਦੇਣਾ ਕਿ ਕਾਂਵਾਂ ਰੌਲੀ ਪਾਈ ਜਾਂਦੀ ਹੈ, ਇਹ ਠੀਕ ਨਹੀਂ। ਮੈਂ ਬੇਨਤੀ ਕਰਾਂਗਾ ਕਿ ਤੁਹਾਨੂੰ ਇਤਨੀ ਲਾਈਟਲੀ ਰੂਲਿੰਗ ਕੰਸਟੀਚਿਊਸ਼ਨ ਦੇ ਸਬੰਧ ਵਿਚ ਨਹੀਂ ਦੇਣੀ ਚਾਹੀਦੀ। ਚੀਫ਼ ਮਨਿਸਟਰ ਸਾਹਿਬ ਨੇ ਬਿਆਨ ਦਿਤਾ ਸੀ ਕਿ ਉਹ ਸਰਦਾਰ ਉਮਰਾਨੰਗਲ ਦੇ ਬਾਰੇ ਆਪਣੀ ਪੋਜ਼ੀਸ਼ਨ ਕਲੀਅਰ ਕਰਨਗੇ। ਲੇਕਿਨ ਹੁਣ ਤਾਂ ਸਰਦਾਰ ਉਮਾਰਾਨੰਗਲ ਜੀ ਵੀ ਹਾਊਸ ਵਿਚ ਹਨ ਅਤੇ ਚੀਫ਼ ਮਨਿਸਟਰ ਸਾਹਿਬ ਪੁਜ਼ੀਸ਼ਨ ਕਲੀਅਰ ਕਰ ਦੇਣ ਤਾ ਕਿ ਹਾਊਸ ਉਸ ਤੋਂ ਜਾਣੂ ਹੋ ਜਾਏ।

**ਸ੍ਰੀ ਸਪੀਕਰ**: ਚੀਫ਼ ਮਨਿਸਟਰ ਸਾਹਿਬ ਕੰਸਟੀਚਿਊਸ਼ਨ ਨੂੰ ਚੰਗੀ ਤਰ੍ਹਾਂ ਸਮਝਦੇ ਹਨ ਅਤੇ ਕੰਸਟੀਚਿਊਸ਼ਨ ਦੀ ਲਾਈਟ ਵਿਚ ਹੀ ਉਨ੍ਹਾਂ ਨੇ ਇਸ ਤਰ੍ਹਾਂ ਕੀਤਾ ਹੈ। (ਵਿਘਨ) (The Chief Minister understands the constitutional provisions very well and he has made this arrangement in the light of those provisions.) (*Interruption*)

**ਸਰਦਾਰ ਗੁਰਬੰਤਾ ਸਿੰਘ** : ਸਪੀਕਰ ਸਾਹਿਬ, ਇਹ ਇਕ ਕੰਪਲੀਕੇਟਿਡ ਪੁਆਇੰਟ ਹੈ। (ਵਿਘਨ) ਇਹ ਠੀਕ ਹੈ ਕਿ ਕੰਸਟੀਚਿਊਸ਼ਨ ਦੇ ਮੁਤਾਬਿਕ ਕਿਸੇ ਵੀ ਆਦਮੀ ਨੂੰ 6 ਮਹੀਨੇ ਤਕ ਰਖਿਆ ਜਾ ਸਕਦਾ ਹੈ। ਲੇਕਿਨ ਮੈਂ ਜ਼ਾਤੀ ਤਜਰਬੇ ਦੀ ਬਿਨਾ ਤੇ ਕਹਿੰਦਾ ਹਾਂ ਕਿ ਜਦੋਂ 1958 ਦੇ ਵਿਚ ਮੈਂ ਅਨਸੀਟ ਹੋਇਆ (ਵਿਘਨ) ਮੈਂ ਗਵਰਨਰ ਸਾਹਿਬ, ਸ੍ਰੀ ਗੈਡਗਿਲ ਕੋਲ ਗਿਆ। ਮੈਂ ਕੋਈ 7 ਤਾਰੀਖ ਨੂੰ ਗਿਆ ਅਤੇ ਉਸ ਵਕਤ ਕੈਰੋਂ ਸਾਹਿਬ (ਚੀਫ਼ ਮਨਿਸਟਰ) 15 ਤਾਰੀਖ ਤਕ ਬਾਹਰ ਗਏ ਹੋਏ ਸਨ। ਮੈਨੂੰ ਉਨਾਂ ਨੇ ਐਡਵਾਈਜ਼ ਦਿਤੀ ਕਿ (ਵਿਘਨ) ਤੁਸੀਂ 15 ਤਾਰੀਖ ਤਕ ਐਜ਼ ਮਨਿਸਟਰ ਤਾਂ ਕੰਟੀਨਿਊ ਕਰੋ ਪਰ ਕਿਸੇ ਚੀਜ਼ ਤੇ ਨਾ ਦਸਤਖਤ ਕਰੋ ਅਤੇ ਨਾ ਹੀ ਕੋਈ ਪੇ ਆਦਿ ਡਰਾ ਕਰਾਉ। (ਵਿਘਨ) ਤਾਂ ਮੈਂ ਇਹ ਪੁਛਣਾ ਚਾਹੁੰਦਾ ਹਾਂ ਕਿ ਕੀ ਚੀਫ਼ ਮਨਿਸਟਰ ਸਾਹਿਬ ਨੇ ਸਰਦਾਰ ਉਮਰਾਨੰਗਲ ਨੂੰ ਐਜ਼ ਮਨਿਸਟਰ ਕੰਟੀਨਿਊ ਕਰਣ ਵਾਸਤੇ ਕੋਈ ਹਿਦਾਇਤ ਦਿਤੀ ਹੈ ਜਾਂ ਕੋਈ ਆਰਡਰ ਕੀਤੇ ਹਨ। ਕਿਉਂਕਿ ਉਹ ਫ਼ਾਈਲਾਂ ਤੇ ਦਸਤਖਤ ਵੀ ਕਰਦੇ ਰਹੇ ਹਨ ਅਤੇ ਪੇ ਆਦਿ ਵੀ ਡਰਾ ਕਰਦੇ ਰਹੇ ਹਨ ?

**ਸ੍ਰੀ ਸਪੀਕਰ** : ਮਾਸਟਰ ਜੀ, ਤੁਹਾਡੀ ਪੋਜ਼ੀਸ਼ਨ ਬਿਲਕੁਲ ਸਾਫ਼ ਸੀ, ਕਿਉਂਕਿ ਤੁਸੀਂ ਤਾਂ ਅਸਤੀਫਾ ਦੇ ਦਿਤਾ ਸੀ। ਸ਼ਾਇਦ ਇਹ ਹੋ ਜਾਂਦਾ ਕਿ ਜਿਸ ਤਾਰੀਖ਼ ਤੋਂ ਤੁਸੀਂ ਅਸਤੀਫਾ ਦਿਤਾ ਉਹ ਉਸੇ ਤਾਰੀਖ਼ ਤੋਂ ਹੀ ਮਨਜ਼ੂਰ ਹੋ ਜਾਂਦਾ। ਇਸ ਲਈ ਤੁਹਾਡੀ ਚੀਜ਼ ਕਾਨੂੰਨ ਦੇ ਮੁਤਾਬਕ ਸੀ। ਪਰ ਇਸ ਕੇਸ ਵਿਚ ਤਾਂ ਇਹ ਹੈ ਕਿ ਉਨ੍ਹਾਂ ਨੇ ਤਾਂ ਅਸਤੀਫਾ ਦਿਤਾ ਹੀ ਨਹੀਂ, ਇਸ ਲਈ ਜਿਹੜਾ ਤੁਸੀਂ ਸਵਾਲ ਉਠਾਇਆ ਹੈ ਇਹ ਦਰੁਸਤ ਨਹੀਂ। (ਵਿਘਨ) (*Addressing Sardar Gurbanta Singh*. The position of the hon. Member was quite clear as he had resigned and his resignation could have been accepted from the date it was tendered. So his position was in accordance with the law. But in the present case the hon. Minister has not tendered his resignation. So the point raised by him does not fit in here.) (*Interruption*)

**ਸਰਦਾਰ ਉਮਰਾਓ ਸਿੰਘ** : ਸਪੀਕਰ ਸਾਹਿਬ, ਮੇਰੀ ਬੇਨਤੀ ਹੈ ਕਿ ਅਸੀਂ ਇਕ ਸਬਸਟਾਂਟਿਵ ਮੋਸ਼ਨ ਸਰਦਾਰ ਉਮਰਾਨੰਗਲ ਦੇ ਕੰਡਕਟ ਬਾਰੇ ਦਿਤੀ ਹੋਈ ਹੈ, ਉਸ ਵਿਚ ਕਈ ਕੰਸਟੀਚਿਊਸ਼ਨਲ ਗੱਲਾਂ ਇਨਵਾਲਵਡ ਹਨ। ਸਾਡੇ ਕੋਲ ਇਸ ਸਿਲਸਿਲੇ ਵਿਚ ਬਹੁਤ ਸਾਰੀਆਂ ਰੂਲਿੰਗਜ਼ ਹਨ (ਵਿਘਨ)।

ਸ੍ਰੀ ਸਪੀਕਰ : ਤੁਹਾਡੀ ਸੈਂਸ਼ਰ ਮੋਸ਼ਨ ਮੈਂ ਚੀਫ ਮਨਿਸਟਰ ਸਾਹਿਬ ਕੋਲ ਭੇਜ ਦਿਤੀ ਹੈ (ਵਿਘਨ) ਉਸ ਦਾ ਜਵਾਬ ਆਉਣ ਤੇ ਪਤਾ ਲੱਗ ਜਾਏਗਾ ਕਿ ਕੀ ਗੱਲ ਹੈ (ਵਿਘਨ)...... (*Addressing Sardar Umrao Singh* : The Censure Motion of the hon. Member has been forwarded to the Chief Minister (*Interruptions*). The position will become clear on the receipt of his reply) (*Interruptions*)

**चौधरी बलबीर सिंह** : अध्यक्ष महोदय, मेरा प्वायंट आफ आर्डर यह है कि कन्स्टीच्यूशन ने यह इजाजत दी है कि चीफ मिनिस्टर या गवर्नमेंट जिस मैंबर को चाहे छे महीने तक मिनिस्टर बना सकती है लेकिन सरदार उमरानंगल उस वक्त वज़ीर बनाये गये थे, जब वे कौंसल के मैंबर थे । अब कौंसल खत्म हो गई और उनका छे महीनों का अर्सा भी खत्म हो चुका है, इस लिये कौंसल के साथ वे भी खत्म हो गये हैं (विघ्न) अब वे कंटीन्यू नहीं कर सकते । (विघ्न) कन्स्टीच्यूशन की रू से । (विघ्न)

ਸ੍ਰੀ ਸਪੀਕਰ : ਤੁਸੀਂ ਇਹ ਨਤੀਜਾ ਕਿਸ ਤਰ੍ਹਾਂ ਕੱਢਿਆ ਹੈ ? ਇਹ ਜਿਹੜੀ ਇੰਟਰਪਰੇਟੇਸ਼ਨ ਹੈ ਇਹ ਠੀਕ ਨਹੀਂ (ਵਿਘਨ) । (*Addressing Chaudhri Balbir Singh*): How has the hon. Member arrived at this conclusion. His interpretation of the provision of the Constitution is not correct) (*Interruptions*).

**चौधरी बलबीर सिंह** : मेरी सबमिशन तो यह है कि (विघ्न) चीफ मिनिस्टर साहब कहते हैं कि कन्स्टीच्यूशन में लिखा है 'The Chief Minister can appoint' and he has appointed a person लेकिन मैं कहता हूं कि वह आदमी पहले चल रहा है और उनकी एप्वायंटमेंट पुरानी है । कौंसल टूटने के बाद वह मैंबर आटोमैटिकली खत्म हो जाता है । उनको चाहिए था कि वह चीफ मिनिस्टर साहब को अस्तीफा दे देते, लेकिन उन्होंने नहीं दिया (विघ्न)

ਸ੍ਰੀ ਸਪੀਕਰ : ਕਿਹੜੇ ਆਰਟੀਕਲ ਵਿਚ ਇਹ ਲਿਖਿਆ ਹੋਇਆ ਹੈ ? (ਵਿਘਨ) । (*Addressing Chaudhri Balbir Singh* : In which Article of the Constitution has this been laid down ? (*Interruptions*)

**चौधरी बलबीर सिंह** : जिस में छे महीने की मोहलत है कि कोई आदमी वज़ीर रह सकता है, छे महीने तक एक आदमी वजीर रह सकता है उसके बाद नहीं – (विघ्न) मैं वह दफा अभी पढ़ कर सुनाता हूं ——

(ਇਸ ਵਕਤ ਚੌਧਰੀ ਬਲਬੀਰ ਸਿੰਘ ਕੋਈ ਪੁਸਤਕ ਦੇਖਣ ਲੱਗ ਪਏ ।

ਸ੍ਰੀ ਸਪੀਕਰ : ਐਸੀ ਦਫਾ ਨੂੰ ਦਫਾ ਕਰੋ.........। (The hon. Member may leave such an Article......)

**ਕੈਪਟਨ ਰਤਨ ਸਿੰਘ** : ਸਪੀਕਰ ਸਾਹਿਬ, ਮੈਂ ਤੁਹਾਡਾ ਜ਼ਿਆਦਾ ਵਕਤ ਨਹੀਂ ਲਵਾਂਗਾ। ਮੇਰਾ ਪੁਆਇੰਟ ਇਹ ਹੈ ਕਿ ਸ੍ਰੀ ਕ੍ਰਿਸ਼ਨ ਲਾਲ ਜੀ ਅਤੇ ਸਰਦਾਰ ਉਮਰਾਨੰਗਲ ਜੀ ਦੀ ਐਜ਼ ਮਨਿਸਟਰਜ਼ ਐਪੁਆਇੰਟਮੈਂਟ ਹੋਈ ਸੀ, ਬਤੌਰ ਐਮ. ਐਲ. ਸੀ. ਦੇ, ਇਹ ਗਲ ਠੀਕ ਹੈ। (ਵਿਘਨ) ਹੁਣ ਸਪੀਕਰ ਸਾਹਿਬ, ਇਥੋਂ ਇਮਪਰੋਪਰਾਇਟੀ ਅਤੇ ਪਰੋਪਰਾਇਟੀ ਦਾ ਫ਼ਰਕ ਇਸ ਲਈ ਪੈ ਜਾਂਦਾ ਹੈ ਕਿ ਜਿਸ ਹਾਊਸ ਦੇ ਉਹ ਸਾਹਿਬਾਨ ਮੈਂਬਰਜ਼ ਸਨ, ਉਹ ਹਾਊਸ ਟੁਟ ਗਿਆ ਹੈ ਔਰ ਉਹ ਵੀ ਉਨ੍ਹਾਂ ਦੀ ਆਪਣੀ ਗੌਰਮੈਂਟ ਦੀ ਸਿਫ਼ਾਰਸ਼ ਤੇ । ਮੈਂ ਇਹ ਕਰੈਡਿਟ ਉਨ੍ਹਾਂ ਨੂੰ ਹੀ ਦੇਣਾ ਚਾਹੁੰਦਾ ਹਾਂ ਕਿ ਉਨ੍ਹਾਂ ਨੇ ਹੀ ਹਾਊਸ ਤੋੜਿਆ। (ਵਿਘਨ) ਉਸ ਤੋਂ ਬਾਅਦ ਉਹ ਹਾਊਸ ਪ੍ਰੈਜ਼ੀਡੈਂਟ ਸਾਹਿਬ ਨੇ ਖ਼ਤਮ

ਕਰ ਦਿਤਾ ਅਤੇ ਉਹ ਸਾਹਿਬਾਨ ਕਿਸੇ ਵੀ ਹਾਊਸ ਦੇ ਮੈਂਬਰ ਨਾ ਰਹੇ...........................

The moment that House ceased, the Ministers who were Members of that House should have resigned. The Chief Minister could, however, appoint them again for six months.

**ਸ਼੍ਰੀ ਸਪੀਕਰ:** ਕੰਸਟੀਚਿਊਸ਼ਨ ਦੇ ਪ੍ਰਵੀਜ਼ਨ ਦੇ ਮੁਤਾਬਿਕ ਤਾਂ ਗਵਰਨਰ ਸਾਹਿਬ ਹੀ ਮਨਿਸਟਰ ਦੀ ਐਪੁਆਇੰਟਮੈਂਟ ਕਰਦੇ ਹਨ। (As laid down in the provisions of the Constitution the Governor appoints the Ministers.)

**Captain Rattan Singh :** I know the Constitution. The Governor can appoint the Ministers on the recommendation of the Chief Minister and he can dismiss them also on the advice of the Chief Minister. The advice is the main factor. Did the Chief Minister advise the Governor to dismiss Sardar Jiwan Singh Umranangal?

**ਸ਼੍ਰੀ ਸਪੀਕਰ :** ਕੈਪਟਨ ਸਾਹਿਬ, ਹੁਣ ਇਹ ਕਾਫੀ ਕਲੀਅਰ ਹੋ ਗਿਆ ਹੈ (ਵਿਘਨ)

(*Addressing Captain Rattan Singh* : The matter is quite clear by now.) (*Interruption*)

**ਕੈਪਟਨ ਰਤਨ ਸਿੰਘ :** ਸਪੀਕਰ ਸਾਹਿਬ, ਇਹ ਜਿਹੜੀ ਕੰਸਟੀਚਿਊਸ਼ਨਲ ਗੱਲ ਹੈ ਇਹ ਹਾਲੇ ਕਲੀਅਰ ਨਹੀਂ ਹੋਈ। (ਵਿਘਨ) ਉਹ ਮੈ ਦਸਦਾ ਹਾਂ ਕਿ ਕਿਹੜੀ ਗੱਲ ਅਜੇ ਤਕ ਕਲੀਅਰ ਨਹੀਂ ਹੋਈ । ਉਹ ਗੱਲ ਇਹ ਹੈ ਕਿ ਇਥੇ ਹਾਊਸ ਵਿਚ ਚੀਫ ਮਨਿਸਟਰ ਸਾਹਿਬ ਨੇ ਬਿਆਨ ਦਿਤਾ ਸੀ ਅਤੇ ਇਸ ਦੀ ਖ਼ਬਰ ਅਖ਼ਬਾਰਾਂ ਵਿਚ ਵੀ ਆਈ ਸੀ ਕਿ ਕ੍ਰਿਸ਼ਨ ਲਾਲ ਹੋਰਾਂ ਨੇ ਆਪਣਾ ਅਸਤੀਫਾ ਡਾ: ਬਲਦੇਵ ਪਰਕਾਸ਼ ਨੂੰ ਅਤੇ ਸਰਦਾਰ ਉਮਰਾ-ਨੰਗਲ ਹੋਰਾਂ ਨੇ ਸੰਤ ਫਤਿਹ ਸਿੰਘ ਹੋਰਾਂ ਨੂੰ ਆਪਣਾ ਅਸਤੀਫਾ ਭੇਜ ਦਿਤਾ । (ਵਿਘਨ) ਸੋ ਅਸਤੀਫਾ ਦੇਣ ਦੀ ਲੋੜ ਉਨ੍ਹਾਂ ਨੇ ਵੀ ਮਹਿਸੂਸ ਕੀਤੀ। ਦੋਹਾਂ ਨੇ ਅਸਤੀਫੇ ਦੇ ਦਿਤੇ ਪਰ ਭੇਜੇ ਉਨ੍ਹਾਂ ਸਜਨਾਂ ਨੂੰ ਜੋ ਨਾ ਤਾਂ ਚੀਫ ਮਨਿਸਟਰ ਸਨ ਅਤੇ ਨਾ ਹੀ ਗਵਰਨਮੈਂਟ ਵਿਚ ਲੀਡਰ ਸਨ। (ਵਿਘਨ) ਉਹ ਪਾਰਟੀ ਦੇ ਲੀਡਰ ਤਾਂ ਹਨ ਪਰ ਗਵਰਨਮੈਂਟ ਦੇ ਜਾਂ ਹਾਊਸ ਦੇ ਲੀਡਰ ਨਹੀਂ ਸਨ। ਇਹ ਅਨਕਨਸਟੀਚਊਸ਼ਨਲ ਗੱਲ ਦੋਵਾਂ ਨੇ ਕੀਤੀ।

**ਸ਼੍ਰੀ ਸਪੀਕਰ:** ਇਹ ਗੱਲ ਉਨ੍ਹਾਂ ਦੀ ਪਾਰਟੀ ਦੀ ਕਨਸਟੀਚਿਊਸ਼ਨ ਦੇ ਮੁਤਾਬਿਕ ਹੋਵੇਗੀ। (This may be according to the constitution of their party.)

**ਕੈਪਟਨ ਰਤਨ ਸਿੰਘ :** ਪਾਰਟੀ ਦੀ ਕਨਸਟੀਚਿਊਸ਼ਨ ਜ਼ੇਰੇ ਬਹਿਸ ਨਹੀਂ ਹੈ। ਰੈਜ਼ਿਗਨੇਸ਼ਨ ਰਾਈਟ ਪਰਸਨ ਨੂੰ ਸਬਮਿਟ ਕਰਨਾ ਚਾਹੀਦਾ ਸੀ।

**ਸ਼੍ਰੀ ਸਪੀਕਰ :** ਉਨ੍ਹਾਂ ਦਾ ਇਹ ਭਾਵ ਹੋ ਸਕਦਾ ਹੈ ਕਿ ਇੰਡੀਵਿਜੂਅਲ ਰਿਸਪਾਂਸੇਬਿਲਟੀ ਦੀ ਥਾਂ ਪਾਰਟੀ ਦੀ ਰਿਸਪਾਂਸੇਬਿਲਟੀ ਬਣ ਜਾਵੇ। (Their intention might have been that instead of any individual's responsibility it might become the responsibility of their party)

**ਕੈਪਟਨ ਰਤਨ ਸਿੰਘ :** ਲੀਡਰ ਆਫ ਦੀ ਹਾਊਸ ਚੀਫ ਮਨਿਸਟਰ ਹੈ। He is the defender of the Constitution at the moment. ਇਨ੍ਹਾਂ ਨੂੰ ਇਸ ਲਈ ਜਲਦੀ ਵਕਤ ਦੇਣਾ ਚਾਹੀਦਾ ਹੈ। ਕਨਸਟੀਚਿਊਸ਼ਨ ਇਸ ਬਾਰੇ ਕਲੀਅਰ ਹੈ। ਇਸ ਵਿਚ ਇਮਪਰੋਪ੍ਰਾਇਟੀ ਵੀ ਕਲੀਅਰ ਹੈ ਅਤੇ ਜਨਸੰਘੀਆਂ ਨਾਲ ਸੋਤੀਲੀ ਮਾਂ ਵਾਲਾ ਸਲੂਕ ਵੀ ਹੋਇਆ ਹੈ। ਜਿਹੜਾ ਮਨਿਸਟਰ ਰੀਜ਼ਾਈਨ ਕਰਦਾ ਹੈ ਉਸ ਨੂੰ ਬਿਆਨ ਦੇਣ ਦਾ ਮੌਕਾ ਦਿਤਾ ਜਾਂਦਾ ਹੈ ਜੋ ਕ੍ਰਿਸ਼ਨ ਲਾਲ ਹੋਰਾਂ ਨੂੰ ਨਹੀਂ ਦਿਤਾ ਗਿਆ। ਇਹ

[ਕੈਪਟਨ ਰਤਨ ਸਿੰਘ]

ਰਵਾਇਤ ਹੈ । ਮੈਂ ਕ੍ਰਿਸ਼ਨ ਲਾਲ ਹੋਰਾਂ ਨੂੰ ਕਿਹਾ ਕਿ ਆਪ ਨੂੰ ਚਾਹੀਦਾ ਸੀ ਕਿ ਹਾਊਸ ਵਿਚ ਆਪਣਾ ਸਟੇਟਮੈਂਟ ਦਿੰਦੇ ਤਾਂ ਉਹ ਕਹਿਣ ਲਗੇ ਕਿ ਮੈਨੂੰ ਤਾਂ ਪਤਾ ਹੀ ਨਹੀਂ ਸੀ ਕਿ ਅਸਤੀਫਾ ਇੰਨੀ ਜਲਦੀ ਮਨਜ਼ੂਰ ਹੋ ਜਾਵੇਗਾ। ਇਹ ਚੀਫ ਮਨਿਸਟਰ ਸਾਹਿਬ ਨੇ ਇਮਪਰੋਪਰਾਇਟੀ ਕੀਤੀ ਹੈ। ਇਹ ਕਹਿੰਦੇ ਤਾਂ ਹਨ ਕਿ ਇਕੋ ਜਿਹਾ ਸਲੂਕ ਕਰਦੇ ਹਾਂ, ਇਕ ਅੱਖ ਨਾਲ ਹੀ ਦੇਖਦੇ ਹਾਂ ਪਰ ਦੇਖਦੇ ਨਹੀਂ। ਇਨ੍ਹਾਂ ਨੇ ਉਨ੍ਹਾਂ ਨਾਲ ਧੱਕਾ ਕੀਤਾ ਹੈ। ਅਗਰ ਇਨ੍ਹਾਂ ਦਾ ਅਸਤੀਫਾ ਲੈ ਕੇ 6 ਮਹੀਨੇ ਲਈ ਫਿਰ ਬਣਾ ਦਿੰਦੇ ਤਾਂ ਉਨ੍ਹਾਂ ਨੂੰ 6 ਮਹੀਨੇ ਹੋਰ ਮਿਲ ਜਾਂਦੇ ।

**ਸ੍ਰੀ ਸਪੀਕਰ** : ਉਨ੍ਹਾਂ ਨੂੰ ਡੀਫੈਂਡ ਕਰਨ ਵਾਲੇ ਬੈਠੇ ਹਨ । (The Members of the Jan Sangh party are sitting here to defend him.)

**ਕੈਪਟਨ ਰਤਨ ਸਿੰਘ** : ਇਸ ਲਈ ਕਹਾਂਗਾ ਕਿ ਆਪ ਚੀਫ ਮਨਿਸਟਰ ਸਾਹਿਬ ਨੂੰ ਹੁਕਮ ਕਰੋ ਕਿ ਸਾਨੂੰ ਛੇਤੀ ਹੀ ਟਾਈਮ ਦਿਤਾ ਜਾਵੇ। ਤਾਂ ਜੋ ਕਨਸਟੀਚਿਊਸ਼ਨਲ ਪੋਜ਼ੀਸ਼ਨ ਕਲੀਅਰ ਹੋ ਜਾਵੇ ।

**ਸਿਰਦਾਰ ਕਪੂਰ ਸਿੰਘ** : ਸਪੀਕਰ ਸਾਹਿਬ, ਇਸ ਸਦਨ ਵਿਚ ਐਸ ਵੇਲੇ ਦੋ ਵਖ ਵਖ ਗੱਲਾਂ ਚਲ ਰਹੀਆਂ ਹਨ। ਪਹਿਲੀ ਗੱਲ ਤਾਂ ਇਹ ਹੈ ਕਿ ਜਿਸ ਤਰ੍ਹਾਂ ਜਨਸੰਘੀ ਮੰਤਰੀ ਨੇ ਆਪਣਾ ਅਸਤੀਫਾ ਦਿਤਾ ਹੈ ਵੈਸੇ ਹੀ ਹਾਲਾਤ ਵਿਚ ਮੰਤਰੀ ਉਮਰਾਨੰਗਲ ਜੀ ਨੇ ਅਸਤੀਫਾ ਕਿਉਂ ਨਹੀਂ ਦਿਤਾ। ਇਹ ਇਕ ਜਜ਼ਬਾਤੀ ਅਤੇ ਭਾਵਕਤਾ ਆਧਾਰਤ ਬਾਤ ਹੈ। ਜੇ ਮੁੱਖ ਮੰਤਰੀ ਉਨ੍ਹਾਂ ਨੂੰ 6 ਮਹੀਨੇ ਲਈ ਹੋਰ ਰਖ ਲੈਣ ਤਾਂ ਵਿਧਾਨ ਇਸ ਦੀ ਆਗਿਆ ਦਿੰਦਾ ਹੈ। ਅਸੀਂ ਇਸ ਬਾਰੇ ਬੇਬਸ ਹਾਂ ਇਸ ਤੇ ਬਹਿਸ ਕਰਨ ਦਾ ਸਾਡਾ ਹੱਕ ਨਹੀਂ ਬਣਦਾ।(ਵਿਘਨ)

ਦੂਜਾ ਨੁਕਤਾ ਮਾਨਯੋਗ ਚੌਧਰੀ ਬਲਬੀਰ ਸਿੰਘ ਹੋਰਾਂ ਨੇ ਉਠਾਇਆ ਹੈ ਜੋ ਇਕ ਵਿਧਾਨਕ ਨੁਕਤਾ ਹੈ ਅਤੇ ਉਸ ਵਿਚ ਵਜ਼ਨ ਵੀ ਹੈ। ਉਨ੍ਹਾਂ ਨੇ ਕਿਹਾ ਹੈ ਕਿ ਜਦੋਂ ਜਥੇਦਾਰ ਉਮਰਾਨੰਗਲ ਜੀ ਨੂੰ ਮੰਤਰੀ ਬਣਾਇਆ ਗਿਆ ਸੀ ਤਾਂ ਉਹ ਕੌਂਸਲ ਦੇ ਮੈਂਬਰ ਸਨ। ਜਦੋਂ ਕੌਂਸਲ ਹੁਣ ਟੁੱਟ ਗਈ ਹੈ ਤਾਂ ਵਿਧਾਨ ਦੇ ਅਨੁਸਾਰ ......

**ਸ੍ਰੀ ਸਪੀਕਰ** : ਆਰਟੀਕਲ 164 ਦੇਖੋ । (Please see Article 164)

**ਸਿਰਦਾਰ ਕਪੂਰ ਸਿੰਘ**: ਮੈਨੂੰ ਖਤਮ ਕਰਨ ਦਿਉ ਸ਼ਾਇਦ ਆਪ ਦੇ ਹੱਕ ਦੀ ਹੀ ਗੱਲ ਹੋਵੇ। ਮੈਂ ਵਿਧਾਨਕ ਗੱਲ ਹੀ ਕਰ ਰਿਹਾ ਹਾਂ। ਇਸ ਤੋਂ ਮਗਰੋਂ ਆਪ ਆਪਣੀ ਰੂਲਿੰਗ ਦੇ ਦੇਣਾ ।

ਦੂਜਾ ਨੁਕਤਾ ਇਹ ਉਠਾਇਆ ਗਿਆ ਹੈ ਕਿ ਜਦੋਂ ਕੌਂਸਲ ਟੁਟ ਗਈ ਤਾਂ ਇਨ੍ਹਾਂ ਦਾ ਮੰਤਰੀ ਪਦ ਆਪਣੇ ਆਪ ਕਸ਼ੈ ਹੋ ਗਿਆ। ਇਸ ਤੇ ਆਪ ਨੇ ਰੂਲਿੰਗ ਦੇਣੀ ਹੈ। ਬਾਕੀ ਬਹਿਸ ਨੂੰ ਇਧਰ ਉਧਰ ਉਰਲੇ ਪਰਲੇ ਪਾਸੇ ਨਾ ਪਾਵੋ ਇਹ ਮੇਰੀ ਬੇਨਤੀ ਹੈ। (ਵਿਘਨ)

(ਇਸ ਸਮੇਂ ਕੁਝ ਹੋਰ ਮੈਂਬਰ ਬੋਲਣ ਦੀ ਆਗਿਆ ਲਈ ਖੜੇ ਹੋ ਗਏ)

**ਸ੍ਰੀ ਸਪੀਕਰ** : ਇਸ ਤੇ ਕਾਫੀ ਵਿਸਥਾਰ ਨਾਲ ਬਹਿਸ ਹੋ ਗਈ ਹੈ। (This topic has already been discussed in detail.)

**ਸਰਦਾਰ ਉਮਰਾਓ ਸਿੰਘ**: ਅਗਰ ਇਸ ਤੇ ਬਹਿਸ ਹੀ ਹੋਣੀ ਹੈ ਤਾਂ ਆਪ ਆਪਣੀ ਰੂਲਿੰਗ ਨੂੰ ਵਿਦਹੋਲਡ ਕਰੋ ......

ਸ੍ਰੀ ਸਪੀਕਰ : ਨਹੀਂ, ਐਸੀ ਕੋਈ ਗੱਲ ਨਹੀਂ ਹੈ, ਡਿਸਕਸ਼ਨ ਦੀ ਕੋਈ ਗੱਲ ਨਹੀਂ ਹੈ। ਗੱਲ ਬੜੀ ਸਾਫ ਹੈ...(ਵਿਘਨ) (No, it is not to be discussed; the matter is quite simple....) (*Interruption*)

**चौधरी बलबीर सिंह** : आपने मुझे पूछा था कि कौन सा आर्टीकल है मैं पढ़ने लगा हूं —

**ਸ੍ਰੀ ਸਪੀਕਰ** : ਆਪ ਪੜ੍ਹ ਲਉ, ਪਰ ਭਾਸ਼ਣ ਨਾ ਦੇਣਾ। (ਵਿਘਨ)।

(The hon. Member may read it out but he should not make a speech)

**चौधरी बलबीर सिंह** : यह बात article 164 के अधीन होती है और वह यह है :-

"The Chief Minister shall be appointed by the Governor and the other Ministers shall be appointed by the Governor on the advice of the Chief Minister, and the Ministers shall hold office during the pleasure of the Governor."

**ਸ੍ਰੀ ਸਪੀਕਰ** : ਐਪੁਆਇੰਟ ਵੀ ਗਵਰਨਰ ਹੀ ਕਰਦਾ ਹੈ......... (It is the Governor who appoints......)

**चौधरी बलबीर सिंह** : मुझे अपनी सबमिशन पूरी कर लेने दें। उसके बाद आप रूलिंग दे दें।

Sub-clause (4) of Article 164 of the Constitution of India is as under:—

"A Minister who for any period of six consecutive months is not a member of the Legislature of the State shall at the expiration of that period cease to be a Minister."

आप ने कहा था कि कौन ऐप्वांयट करता है। प्वांयट यह है कि चीफ मिनिस्टर की एडवाइस पर गवरनर ऐप्वांयट करता है। सरदार उमरानंगल जो कौंसल के मैंबर थे उन को भी इसी तरह ऐप्वांयट किया गया। कौंसल टूट गई, वह उस के मैंबर न रहे तो automatically उनकी मिनिस्टरशिप भी खत्म हो गई। चीफ मिनिस्टर की एडवाईस पर गवरनर साहब उसे ऐप्वांयट कर सकते थे। उन्होंने जो पहले ओथ ली थी वह खत्म हो गई अब अगर उन्हें नए सिरे से ऐप्वांयट किया जाए तो वह नए सिरे से ओथ लें। अगर आप को इस बारे में कुछ दुविधा है तो हम सोमवार को सुप्रीमकोर्ट के रूलिंगज़ दूसरे कन्सटीच्यूशनल डिसीयन्ज़ आप के नोटिस मे ला सकते हैं। इस मसले पर आप अभी रूलिंग न दें और इसे सोमवार तक उठा रखें। (विघ्न)

**ਸਾਥੀ ਰੂਪ ਲਾਲ** : ਆਨ ਏ ਪੁਆਇੰਟ ਆਫ ਆਰਡਰ, ਸਰ। ਸਪੀਕਰ ਸਾਹਿਬ, ਕਾਨੂੰਨੀ ਤੌਰ ਤੇ ਜੋ ਤਸ਼ਰੀਹ ਹੈ ਉਸ ਤੇ ਰੂਲਿੰਗ ਦੇਣਾ ਅਡ ਬਾਤ ਹੈ ਪਰ ਮੇਰਾ ਕਹਿਣਾ ਹੈ ਕਿ ਇਖਲਾਕ ਦਾ ਵੀ ਤਾਂ ਕੁਝ ਤਕਾਜ਼ਾ ਹੈ। ਅਗਰ ਕਾਨੂੰਨ ਲੁੱਚਪੁਣੇ ਦੀ ਇਜਾਜ਼ਤ ਦਿੰਦਾ ਹੋਵੇ ਤਾਂ ਕੀ ਸਾਡਾ ਇਖਲਾਕ ਨਹੀਂ ਕਹਿੰਦਾ ਕਿ ਅਸੀਂ ਲੁਚਪੁਣੇ ਤੋਂ ਸਹੀ ਪਾਸੇ ਵਲ ਨਾ ਆ ਜਾਵੀਏ (ਹਾਸਾ) ਇਕ ਕਹਾਵਤ ਹੈ ਬੇਸ਼ਰਮ ਦੀ ਮਾਂ ਕੋਠੀ ਵਿਚ ਮੂੰਹ ' (ਵਿਘਨ)

**ਚੌਧਰੀ ਰਾਮ ਸਿੰਘ** : ਸਪੀਕਰ ਸਾਹਿਬ, ਪੇਸ਼ਤਰ ਇਸ ਦੇ ਕਿ ਆਪ ਇਸ ਬਾਰੇ ਆਪਣੀ ਰੂਲਿੰਗ ਦਿਉ ਮੈਂ ਸਮਝਦਾ ਹਾਂ ਕਿ ਇਸ ਗਲ ਤੇ ਕਾਫੀ ਸੋਚ ਵਿਚਾਰ ਕੇ ਰੂਲਿੰਗ ਦੇਣੀ ਚਾਹੀਦੀ ਹੈ। ਸਪੀਕਰ ਸਾਹਿਬ, ਇਸ ਆਰਟੀਕਲ - 164 ਤੇ ਹੋਰ ਅਸੈਂਬਲੀਆਂ ਵਿਚ ਵੀ ਡਿਸਕਸ਼ਨ ਹੋਈ

[ਚੌਧਰੀ ਰਾਮ ਸਿੰਘ]
ਹੋਵੇਗੀ ਅਤੇ ਰੂਲਿੰਗਜ਼ ਆਈਆਂ ਹੋਣਗੀਆਂ। ਆਈਨੀ ਪੰਡਤਾਂ ਨੇ ਆਪਣੀ ਰਾਏ ਦਿਤੀ ਹੋਵੇਗੀ। ਇਸ ਲਈ ਇਹ ਬੜਾ ਜ਼ਰੂਰੀ ਹੈ ਕਿ ਇਹ ਮਾਮਲਾ ਸੋਮਵਾਰ ਤਕ ਉਠਾ ਰਖਿਆ ਜਾਵੇ ਤਾਂਕਿ ਆਪਦੇ ਸਾਹਮਣੇ ਸਾਰੇ ਵਿਚਾਰ ਰਖੇ ਜਾ ਸਕਣ। ਇਸ ਲਈ ਪ੍ਰਾਥਨਾ ਹੈ ਕਿ ਜੋ ਡਿਸਐਪਰੂਵਲ ਦਾ ਰੈਜ਼ੋਲਿਊਸ਼ਨ ਹੈ ਉਸ ਨੂੰ ਪੇਸ਼ ਕਰਨ ਦੀ ਇਜਾਜ਼ਤ ਦਿਤੀ ਜਾਵੇ ਅਤੇ ਉਸ ਦਾ ਜਵਾਬ ਆਵੇ । ਤਦ ਫਿਰ ਆਪ ਆਪਣੀ ਰੂਲਿੰਗ ਦਿਉ, ਇਹ ਮੇਰੀ ਪ੍ਰਾਥਨਾ ਹੈ (ਵਿਘਨ)

(ਇਸ ਸਮੇਂ ਕੁਝ ਹੋਰ ਮੈਂਬਰ ਬੋਲਣ ਲਈ ਖੜ੍ਹੇ ਹੋਏ) ਵਿਘਨ ।

**ਸ੍ਰੀ ਗੁਰਦਿਆਲ ਸੈਣੀ** : ਰੋੜਾ ਅਟਕਾਉ ਨੁਕਤਾ ਜੀ। (ਵਿਘਨ)

**ਸ੍ਰੀ ਸਪੀਕਰ** : ਇਹ ਨੁਕਤਾ ਸਾਡੇ ਰੂਲਜ਼ ਵਿਚ ਨਹੀਂ ਹੈ। (ਵਿਘਨ) (This point has no place in the Rules.)

**ਸ੍ਰੀ ਗੁਰਦਿਆਲ ਸੈਣੀ** : ਅਗਰ ਆਪ ਚੰਗੀ ਪੰਜਾਬੀ ਨਹੀਂ ਸਮਝਦੇ ਤਾਂ ਮੈਂ ਅੰਗਰੇਜ਼ੀ ਵਿਚ ਕਹਿ ਦਿੰਦਾ ਹਾਂ। ਆਨ ਏ ਪੁਆਇੰਟ ਆਫ ਆਰਡਰ, ਸਰ। (ਵਿਘਨ) ਚੌਧਰੀ ਬਲਬੀਰ ਸਿੰਘ ਅਤੇ ਹੋਰਨਾਂ* × × ×

××× ਵਿਘਨ×× ×× (ਵਿਘਨ)××

**Mr. Speaker** : The hon. Member should please resume his seat. This should not form part of the record of the proceedings of the House.

**ਸਰਦਾਰ ਕਿਰਪਾਲ ਸਿੰਘ** : ਆਨ ਏ ਪੁਆਇੰਟ ਆਫ ਆਰਡਰ, ਸਰ , ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ ਆਰਡਰ ਇਹ ਹੈ ਕਿ ਜਦ ਤਕ ਕੋਈ ਨਾਨ ਮੈਂਬਰ ਅਨਾਊਂਸ ਨਹੀਂ ਕਰਦਾ ਅਤੇ ਗਰੰਟੀ ਨਹੀਂ ਕਰਦਾ ਕਿ ਉਹ 6 ਮਹੀਨਿਆਂ ਵਿਚ ਕਿਸੇ ਹਲਕੇ ਤੋਂ ਇਲੈਕਟ ਹੋ ਕੇ ਆ ਜਾਵੇਗਾ ਤਾਂ ਕੀ ਉਹ ਮਨਿਸਟਰ ਰਹਿ ਸਕਦਾ ਹੈ ? ਮੈਂ ਤੁਹਾਡਾ ਰੂਲਿੰਗ ਇਸ ਗੱਲ ਤੇ ਚਾਹੁੰਦਾ ਹਾਂ ।

**ਕੈਪਟਨ ਰਤਨ ਸਿੰਘ** : ਆਨ ਏ ਪੁਆਇੰਟ ਆਫ ਆਰਡਰ, ਸਰ।

**ਸ੍ਰੀ ਸਪੀਕਰ** : ਇਸ ਗੱਲ ਨੂੰ ਹੁਣ ਖਤਮ ਕਰ ਦਿਉ। (ਵਿਘਨ) (I would request the hon. Member to close this matter now.) (*Interruption*)

**ਕੈਪਟਨ ਰਤਨ ਸਿੰਘ**: ਸਪੀਕਰ ਸਾਹਿਬ, ਮੈਂ ਤਾਂ ਆਪ ਦੀ ਰੂਲਿੰਗ ਦੇ ਬਾਰੇ ਵਿਚ ਪੁਆਇੰਟ ਉਠਾਇਆ ਹੈ। (ਵਿਘਨ)

**ਸ੍ਰੀ ਸਪੀਕਰ** : ਤੁਸੀਂ ਤਾਂ ਕਾਂਗਰਸ ਲੈਜਿਸਲੇਚਰ ਪਾਰਟੀ ਦੇ ਡਿਪਟੀ ਲੀਡਰ ਅਤੇ ਪੁਰਾਣੇ ਪਾਰਲੀਮੈਂਟੇਰੀਅਨ ਹੋ ਅਤੇ ਤੁਹਾਨੂੰ ਪਤਾ ਹੈ ਕਿ ਚੇਅਰ ਦੀ ਰੂਲਿੰਗ ਤੇ ਪੁਆਇੰਟ ਆਫ ਆਰਡਰ ਨਹੀਂ ਉਠਾਇਆ ਜਾ ਸਕਦਾ। (ਵਿਘਨ) (The hon. Member is Deputy Leader of the Congress Legislature Party and an old parliamentarian and he is aware of the rules that no point of order can be raised about the ruling of the Chair.) (*Interruption*)

**ਕੈਪਟਨ ਰਤਨ ਸਿੰਘ** : ਮੈਂ ਤਾਂ ਆਪ ਦਾ ਧਿਆਨ ਇਕ ਗਲਤ ਗੱਲ, ਜੋ ਹੋ ਗਈ ਹੈ, ਉਸ ਵਲ ਦਿਵਾਂਉਂਦਾ ਹਾਂ ਅਤੇ ਰਿਕਵੈਸਟ ਕਰਦਾ ਹਾਂ ਕਿ ਮੇਰੀ ਗੱਲ ਨੂੰ ਸੁਣ ਲਿਆ ਜਾਵੇ। ਇਹ ਜਿਹੜਾ ਸ਼ਬਦ ×××× ਵਾਲੇ ਕਹੇ ਗਏ ਹਨ। (ਵਿਘਨ)

---

*Expunged as ordered by the Chair.

**Mr. Speaker**: These words were not in good taste.

**ਕੈਪਟਨ ਰਤਨ ਸਿੰਘ** : ਇਹ ਤਦ ਐਕਸਪੰਜ ਕੀਤੇ ਜਾ ਸਕਦੇ ਹਨ ਜੇਕਰ ਆਪ ਦੀ ਆਗਿਆ ਤੋਂ ਬਿਨਾਂ ਬੋਲੇ ਗਏ ਹੋਣ ਜਾਂ ਇਹ ਅਨਪਾਰਲੀਮੈਂਟਰੀ ਹੋਣ।

ਸਪੀਕਰ ਸਾਹਿਬ, ਤੁਸਾਂ ਕਿਹਾ ਹੈ ਕਿ ਦੀਜ਼ ਆਰ ਨਾਟ ਇਨ ਗੁਡ ਟੇਸਟ।

×××××××××××× (ਵਿਘਨ)

**ਮੁੱਖ ਮੰਤਰੀ** : ਵੈਸੇ ਸਪੀਕਰ ਸਾਹਿਬ, ਅਜ ਜਿਸ ਸਵਾਲ ਤੇ ਬਹਿਸ ਹੋਈ ਹੈ ਇਸ ਦੇ ਬਾਰੇ ਵਿਚ ਕੋਈ ਗੱਲ ਹਾਊਸ ਦੇ ਸਾਹਮਣੇ ਨਹੀਂ ਸੀ ਪਰ ਮੈਂਬਰ ਸਾਹਿਬ ਨੇ ਇਹ ਇਕ ਢੰਗ ਬਣਾ ਲਿਆ ਹੈ ਕਿ ਕਦੀ ਕੋਈ ਗੱਲ ਸ਼ੁਰੂ ਕਰ ਲੈਣੀ ਕਦੀ ਕੋਈ ਗੱਲ ਸ਼ੁਰੂ ਕਰ ਲੈਣੀ। ਮੈਂ ਇਸ ਗੱਲ ਦੇ ਬਾਰੇ ਵਿਚ ਪਹਿਲਾਂ ਹੀ ਜਵਾਬ ਦੇ ਚੁਕਾ ਹਾਂ ਕਿ ਇਸ ਕੇਸ ਵਿਚ ਆਰਟੀਕਲ 164(4) ਲਾਗੂ ਹੁੰਦਾ ਹੈ ਅਤੇ ਇਸ ਵਿਚ ਇਹ ਲਿਖਿਆ ਹੋਇਆ ਹੈ ਕਿ:—

> A Minister who for any period of six consecutive months is not a member of the Legislature of a State shall at the expiration of that period cease to be a Minister.

ਇਹ ਆਰਟੀਕਲ ਸਾਫ ਹੈ ਪਹਿਲਾਂ ਜਦ ਜਥੇਦਾਰ ਉਮਰਾਨੰਗਲ ਜੀ ਮਨਿਸਟਰ ਬਣੇ ਸੀ ਤਾਂ ਉਹ ਕੌਂਸਲ ਦੇ ਮੈਂਬਰ ਸੀ ਜਦ ਤਕ ਕੌਂਸਲ ਨਾ ਟੁੱਟੀ ਉਹ ਮਨਿਸਟਰ ਰਹਿ ਸਕਦੇ ਸੀ ਅਤੇ ਉਨ੍ਹਾਂ ਦੇ ਅਸਤੀਫਾ ਦੇਣ ਦਾ ਕੋਈ ਸਵਾਲ ਪੈਦਾ ਨਹੀਂ ਸੀ ਹੁੰਦਾ ਅਤੇ ਜਦ ਤਕ ਕੌਂਸਲ ਦੇ ਮੈਂਬਰ ਸਨ ਉਨ੍ਹਾਂ ਤੇ 164 ਆਰਟੀਕਲ ਐਪਲਾਈ ਨਹੀਂ ਸੀ ਕਰਦਾ। 164(4) ਤਾਂ ਬਾਅਦ ਵਿਚ ਐਪਲਾਈ ਕਰਦਾ ਹੈ। ਕੌਂਸਲ ਦੇ ਟੁੱਟਣ ਬਾਰੇ ਨੋਟੀਫਿਕੇਸ਼ਨ 7 ਜਨਵਰੀ, 1970 ਨੂੰ ਹੋਈ ਅਤੇ ਉਹ ਕੌਂਸਲ ਦੇ ਮੈਂਬਰ ਨਾ ਰਹੇ ਪਰ ਉਹ ਆਰਟੀਕਲ ਇਸ ਗੱਲ ਦੀ ਆਗਿਆ ਦਿੰਦਾ ਹੈ ਕਿ ਉਹ 6 ਮਹੀਨੇ ਤਕ ਫਿਰ ਕਾਨਟੀਨਿਯੂ ਕਰ ਸਕਦੇ ਹਨ ਕਿਉਂਕਿ ਉਹ ਨਾਨ-ਮੈਂਬਰ ਹਨ। ਇਸ ਲਈ ਉਨ੍ਹਾਂ ਨੂੰ ਮਨਿਸਟਰ ਦੇ ਤੌਰ ਤੇ ਰਹਿਣਾ ਚਾਹੀਦਾ ਹੈ ਅਤੇ ਉਹ ਰਹਿ ਸਕਦੇ ਹਨ। ਇਸ ਵਿਚ ਗਵਰਨਰ ਸਾਹਿਬ ਨੂੰ ਐਡਵਾਈਸ ਹੋਰ ਕਰਨ ਦੀ ਲੋੜ ਨਹੀਂ; ਜਦ ਕੌਂਸਲ ਅਬਾਲਿਸ਼ ਹੋਈ ਤਾਂ ਕੌਂਸਲ ਦੇ ਅਬਾਲਿਸ਼ ਹੋਣ ਤੋਂ ਬਾਅਦ ਇਹ ਆਰਟੀਕਲ ਹੈ ਕਿ 6 ਮਹੀਨੇ ਤਕ ਉਹ ਰਹਿ ਸਕਦੇ ਨੇ।

ਦੂਜਾ ਪੁਆਇੰਟ ਇਨ੍ਹਾਂ ਨੇ ਉਠਾਇਆ ਹੈ ਨਵੀਂ ਓਥ ਦਾ, ਪਰ ਉਹ ਤਾਂ ਪਹਿਲਾਂ ਹੀ ਅੰਡਰ ਓਥ ਹਨ ਇਸ ਲਈ ਨਵੀਂ ਓਥ ਦੇਣ ਦੀ ਲੋੜ ਨਹੀਂ।

ਤੀਜੀ ਗੱਲ ਇਥੇ ਪਰੋਪਰਾਇਟੀ ਦੀ ਕਹੀ ਗਈ ਹੈ। ਮੈਂ ਇਸ ਬਾਰੇ ਇਸ ਸਦਨ ਵਿਚ ਪਹਿਲਾਂ ਵੀ ਬਿਆਨ ਦੇ ਚੁਕਾ ਹਾਂ ਕਿ ਕੌਂਸਲ ਟੁੱਟੀ ਤਾਂ ਪਰੋਪਰਾਇਟੀ ਆਈ ਅਤੇ ਮੇਰੇ ਲਈ ਇਹੀ ਰਸਤਾ ਸੀ ਕਿ ਮੈਂ ਇਨ੍ਹਾਂ ਨੂੰ ਚਿੱਠੀ ਲਿਖਾਂ। ਮੈਂ ਸ੍ਰੀ ਕ੍ਰਿਸ਼ਨ ਲਾਲ ਜੀ ਨੂੰ ਅਤੇ ਜਥੇਦਾਰ ਉਮਰਾ ਨੰਗਲ ਨੂੰ ਚਿਠੀਆਂ ਲਿਖ ਦਿਤੀਆਂ ਪਰ ਮੇਰੇ ਲਈ ਇਹ ਗਲ ਗਲਤ ਹੈ ਕਿ ਮੈਂ ਇਨ੍ਹਾਂ ਨੂੰ ਕਹਿੰਦਾ ਕਿ ਜਾਂ ਤਾਂ ਅਸਤੀਫਾ ਦਿਉ ਜਾਂ ਤੁਹਾਨੂੰ ਡਿਸਮਿਸ ਕੀਤਾ ਜਾਂਦਾ ਹੈ। ਮੇਰੇ ਲਈ ਤਾਂ ਇਹੀ ਮੈਥਡ ਸੀ ਕਿ ਚਿਠੀਆਂ ਲਿਖਾਂ। ਚਿਠੀਆਂ ਲਿਖ ਦਿਤੀਆਂ ਕਿ ਤੁਸੀਂ ਇਲੈਕਸ਼ਨ ਲੜਨਾ ਚਾਹੁੰਦੇ ਹੋ ਅਤੇ ਕਿੰਨੀ ਦੇਰ ਬਾਅਦ ਮੈਂਬਰ ਬਣ ਕੇ ਆ ਸਕਦੇ ਹੋ। ਸ੍ਰੀ ਕ੍ਰਿਸ਼ਨ ਲਾਲ ਜੀ ਨੇ ਉਸ ਚਿੱਠੀ

---

*Expunged as ordered by the Chair.

[ਮੁੱਖ ਮੰਤਰੀ]

ਦਾ ਜਵਾਬ ਨਹੀਂ ਦਿਤਾ ਅਤੇ ਅਸਤੀਫਾ ਦੇ ਦਿਤਾ ਜਿਸ ਨੂੰ ਸਰਕਾਰ ਨੇ ਮਨਜ਼ੂਰ ਕਰ ਲਿਆ। ਕਿਉਂਕਿ ਇਸ ਵਿਚ ਸਾਫ ਹੈ ਕਿ ਜੇਕਰ ਸੀਟ ਲੜ ਕੇ ਨਹੀਂ ਆਣਗੇ ਤਾਂ ਅਸਤੀਫਾ ਦੇ ਦੇਣਗੇ ਇਸ ਵਿਚ ਕੋਈ ਹਿਚ ਨਹੀਂ ਸੀ। ਅਤੇ 6 ਮਹੀਨੇ ਤਕ ਉਹ ਨਾਨ-ਮੈਂਬਰ ਮਨਿਸਟਰ ਰਹਿ ਸਕਦੇ ਹਨ। ਜਥੇਦਾਰ ਸਾਹਿਬ ਦਾ ਅਜੇ ਜਵਾਬ ਨਹੀਂ ਆਇਆ। ਕੋਈ ਮੈਂਬਰ ਜੇਕਰ ਇਹ ਵੇਖੇ ਕਿ ਉਹ 6 ਮਹੀਨਿਆਂ ਵਿਚ ਚੋਣ ਲੜਕੇ ਕਿਸੇ ਹਲਕੇ ਤੋਂ ਜਿਤਕੇ ਨਹੀਂ ਆ ਸਕਦਾ ਤਾਂ ਖੁਦ ਬਖੁਦ ਨਿਯਮਾਂ ਅਨੁਸਾਰ ਕੰਮ ਕਰਨਗੇ। ਇਸ ਲਈ ਇਸ ਗੱਲ ਵਿਚ ਆਨਰੇਬਲ ਮੈਂਬਰਾਂ ਨੂੰ ਬਹੁਤਾ ਐਜੀਟੇਟ ਨਹੀਂ ਹੋਣਾ ਚਾਹੀਦਾ। (ਵਿਘਨ)

(ਇਸ ਸਮੇਂ ਚਾਰ ਪੰਜ ਮੈਂਬਰ ਪੁਆਇੰਟ ਆਫ ਆਰਡਰ ਤੇ ਖੜ੍ਹੇ ਹੋ ਗਏ) (ਵਿਘਨ)

**Mr. Speaker** : Order please.

**ਕਾਮਰੇਡ ਸੱਤ ਪਾਲ ਡਾਂਗ** : ਆਨ ਏ ਪੁਆਇੰਟ ਆਫ ਆਰਡਰ, ਸਰ। ਸਪੀਕਰ ਸਾਹਿਬ, ਚੀਫ ਮਨਿਸਟਰ ਸਾਹਿਬ ਨੇ ਕਾਫੀ ਵਜ਼ਾਹਤ ਕੀਤੀ ਹੈ ਅਤੇ ਕਾਨਸਟੀਚਿਊਸ਼ਨ ਦਾ ਹਵਾਲਾ ਦਿਤਾ ਹੈ, ਇਸ ਨੂੰ ਅਸੀਂ ਪੜ੍ਹਿਆ ਹੋਇਆ ਹੈ। ਇਥੇ ਗਲ ਕਾਨਸਟੀਚਿਊਸ਼ਨ ਦੇ ਲੈਟਰ ਦੀ ਨਹੀਂ, ਸਪਿਰਟ ਦੀ ਹੈ,। ਚੀਫ ਮਨਿਸਟਰ ਸਾਹਿਬ ਨੇ ਇਸ ਗਲ ਨੂੰ ਤਾਂ ਮੰਨ ਲਿਆ ਹੈ ਅਤੇ ਸਹਿਮਤੀ ਪਰਗਟ ਕੀਤੀ ਹੈ ਕਿ ਇਸ ਵਿਚ ਪਰੋਪਰਾਇਟੀ ਦਾ ਸਵਾਲ ਇਨਵਾਲਵਡ ਹੈ ਅਤੇ ਇਸ ਪਰੋਪਰਾਇਟੀ ਨੂੰ ਮਦੇਨਜ਼ਰ ਰਖ ਕੇ ਉਨ੍ਹਾਂ ਨੇ ਦੋਹਾਂ ਨੂੰ ਸ਼੍ਰੀ ਕ੍ਰਿਸ਼ਨ ਲਾਲ ਅਤੇ ਜਥੇਦਾਰ ਉਮਰਾਨੰਗਲ ਨੂੰ ਚਿਠੀ ਲਿਖੀ ਕਿ ਤੁਹਾਡੀ ਕੀ ਨੀਅਤ ਹੈ, ਕੀ ਤੁਸੀਂ ਇਲੈਕਸ਼ਨ ਲੜ ਕੇ ਆਉਣਾ ਚਾਹੁੰਦੇ ਹੋ ਕਿ ਨਹੀਂ ? ਸ਼੍ਰੀ ਕ੍ਰਿਸ਼ਨ ਲਾਲ ਜੀ ਨੇ ਤਾਂ ਜਵਾਬ ਹੀ ਨਹੀਂ ਦਿਤਾ ਅਤੇ ਅਸਤੀਫਾ ਭੇਜ ਦਿਤਾ ; ਪਰ ਕੀ ਇਹ ਠੀਕ ਨਹੀਂ ਕਿ ਸ਼੍ਰੀ ਕ੍ਰਿਸ਼ਨ ਲਾਲ ਜੀ ਨੇ ਸੀ. ਐਮ. ਸਾਹਿਬ ਨੂੰ ਇਹ ਕਿਹਾ ਕਿ ਮੇਰੇ ਵਕਾਰ ਦਾ ਸਵਾਲ ਹੈ ਇਸ ਲਈ ਅਸਤੀਫਾ ਮੇਰੇ ਪਾਸੋਂ ਲੈ ਲਉ ਅਤੇ ਆਪਣੇ ਪਾਸ ਰਖ ਲਉ ਤੇ ਮੈਨੂੰ ਬਜਟ ਪੇਸ਼ ਕਰ ਲੈਣ ਦਿਉ। ਅਤੇ ਮੇਰਾ ਅਤੇ ਜਥੇਦਾਰ ਉਮਰਾਨੰਗਲ ਦਾ ਅਸਤੀਫਾ ਦੋਹਾਂ ਦਾ ਇਕਠਾ ਮਨਜ਼ੂਰ ਕਰਨਾ ਪਰ ਦੂਜੇ ਪਾਸੇ ਜਥੇਦਾਰ ਉਮਰਾਨੰਗਲ ਨੇ ਚਿਠੀ ਦਾ ਨਾਂ ਤਾਂ ਕੋਈ ਜਵਾਬ ਅਜ ਤਕ ਦਿਤਾ ਹੈ ਅਤੇ ਨਾ ਹੀ ਅਸਤੀਫਾ ਚੀਫ ਮਨਿਸਟਰ ਸਾਹਿਬ ਨੂੰ ਭੇਜਿਆ ਹੈ। ਪਤਾ ਨਹੀਂ ਕਦੋਂ ਉਹ ਜਵਾਬ ਦੇਣਗੇ ਜਦ 6 ਮਹੀਨੇ ਲੰਘ ਜਾਣਗੇ ਤੇ ਜੇਕਰ ਜਵਾਬ ਹੀ ਉਦੋਂ ਆਣਾ ਹੈ ਤਾਂ ਫਿਰ ਪਰੋਪਰਾਇਟੀ ਕਿਥੇ ਰਹਿ ਗਈ ਹੈ। ਕੈਬਨਟ ਦੇ ਇਕ ਕੁਲੀਗ ਨਾਲ ਇਕ ਤਰ੍ਹਾਂ ਦਾ ਸਲੂਕ ਕੀਤਾ ਜਾਵੇ ਅਤੇ ਦੂਜੇ ਨਾਲ ਦੂਜੀ ਤਰ੍ਹਾਂ ਦਾ, ਇਹ ਕਿਥੋਂ ਦੀ ਪਰੋਪਰਾਇਟੀ ਹੈ। ਇਕ ਨੇ ਅਸਤੀਫਾ ਦੇ ਦਿਤਾ ਅਤੇ ਸਰਕਾਰ ਨੇ ਮਨਜ਼ੂਰ ਕਰ ਲਿਆ ਦੂਜੇ ਉਸ ਦੇ ਕਾਊਂਟਰ ਪਾਰਟ ਨੇ ਤਿੰਨ ਮਹੀਨੇ ਤਕ ਜਵਾਬ ਨਹੀਂ ਦਿਤਾ ਤਾਂ ਇਸ ਦੇ ਬਾਰੇ ਵਿਚ ਕਿਸ ਤਰ੍ਹਾਂ ਡੀਲ ਕਰਨਗੇ। ਚੀਫ ਮਨਿਸਟਰ ਸਾਹਿਬ ਸਫਾਈ ਦੇਣ। (ਵਿਘਨ)

ਇਕ ਚੀਜ਼ ਕਾਨਸਟੀਚਿਊਸ਼ਨ ਦੀ ਇਨਟਰਪਰਟੇਸ਼ਨ ਦੀ ਹੈ। ਇਸ ਦੇ ਬਾਰੇ ਸੀ.ਐਮ. ਸਾਹਿਬ ਨੇ ਖੁਦ ਮੰਨਿਆ ਹੈ ਕਿ ਪਰੋਪਰਾਇਟੀ ਦਾ ਸਵਾਲ ਹੈ। ਅਤੇ ਉਹ ਆਪ ਕਾਨਸਟੀਚੂਊਸ਼ਨ ਦੀ ਇਜ਼ਤ ਕਰਦੇ ਨੇ ਪਰ ਕੋਈ ਉਨ੍ਹਾਂ ਦਾ ਕੁਲੀਗ ਤਿੰਨ ਮਹੀਨੇ ਤਕ ਜਵਾਬ ਨਾ ਦੇਵੇ ਅਤੇ ਅਸਤੀਫਾ ਵੀ ਨਹੀਂ ਦਿੰਦਾ ਤਾਂ ਕਿਉਂ ਨਹੀਂ ਪਰੋਪਰਾਇਟੀ ਨੂੰ ਸਾਹਮਣੇ ਰਖ ਕੇ ਉਸ ਨੂੰ ਡਿਸਮਿਸ ਕਰ ਦਿਤਾ ਜਾਂਦਾ।

**ਮੁੱਖ ਮੰਤਰੀ:** ਸਪੀਕਰ ਸਾਹਿਬ, ਕੁਝ ਗੱਲਾਂ ਡਾਂਗ ਸਾਹਿਬ ਨੇ ਫੈਕਟਸ ਦੀਆਂ ਕਹੀਆਂ ਹਨ ਜਿਹੜੀਆਂ ਕਿ ਗਲਤ ਹਨ। ਇਕ ਤਾਂ ਇਹ ਕਿ ਸ਼੍ਰੀ ਕ੍ਰਿਸ਼ਨ ਲਾਲ ਜੀ ਨੇ ਸੀ.ਐਮ ਨੂੰ ਕਿਹਾ

ਕਿ ਮੈਨੂੰ ਬਜਟ ਪੇਸ਼ ਕਰ ਲੈਣ ਦਿਉ ਇਹ ਮੇਰੇ ਵਕਾਰ ਦਾ ਸਵਾਲ ਹੈ। ਇਹੋ ਜਿਹੀ ਕੋਈ ਗੱਲ ਨਹੀਂ ਹੋਈ, ਇਹ ਗਲਤ ਹੈ।

ਦੂਜਾ ਇਨ੍ਹਾਂ ਇਹ ਕਿਹਾ ਹੈ ਕਿ ਤਿੰਨ ਮਹੀਨੇ ਹੋ ਗਏ ਨੇ ਜਵਾਬ ਨਹੀਂ ਆਇਆ। ਇਸ ਦੇ ਬਾਰੇ ਵੀ ਫੈਕਟਸ ਹੋਰ ਹਨ। 7 ਜਨਵਰੀ, 1970 ਨੂੰ ਤਾਂ ਨੋਟੀਫਿਕੇਸ਼ਨ ਜਾਰੀ ਹੋਇਆ ਹੈ ਕੌਂਸਲ ਦੇ ਅਬਾਲਿਸ਼ ਹੋਣ ਦਾ ਅਜੇ ਤਾਂ ਦੋ ਮਹੀਨੇ ਵੀ ਨਹੀਂ ਹੋਏ। ਕੁਝ ਵਕਤ ਮੈਨੂੰ ਲਗਿਆ ਚਿਠੀ ਲਿਖਣ ਨੂੰ। (ਵਿਘਨ)

**ਸਰਦਾਰ ਉਮਰਾਓ ਸਿੰਘ** : ਆਨ ਏ ਪੁਆਇੰਟ ਆਫ ਆਰਡਰ...... (ਵਿਘਨ)

**ਸ੍ਰੀ ਸਪੀਕਰ** : ਇਸ ਵਿਸ਼ੇ ਤੇ ਕਾਫੀ ਬਹਿਸ ਹੋ ਚੁਕੀ ਹੈ। ਫਰਦਰ ਬਹਿਸ ਨਹੀਂ ਹੋਣੀ ਚਾਹੀਦੀ। (Enough discussion has taken place on this matter. There should be no more discussion about it now.)

**ਸਰਦਾਰ ਉਮਰਾਓ ਸਿੰਘ**: ਮੇਰਾ ਤਾਂ ਸਪੀਕਰ ਸਾਹਿਬ, ਪੁਆਇੰਟ ਆਫ ਆਰਡਰ ਆਰਟੀਕਲ 164 ਦੀ ਇਨਟਰਪਰੇਟੇਸ਼ਨ ਬਾਰੇ ਹੈ ਜਿਸ ਵਿਚ ਚੀਫ ਮਨਿਸਟਰ ਸਾਹਿਬ ਨੇ ਪੜ੍ਹਿਆ ਅਤੇ ਜਿਸ ਦਾ ਉਨ੍ਹਾਂ ਨੇ ਰਿਪਲਾਈ ਕੀਤਾ ਹੈ। (ਵਿਘਨ) ਮੈਂ ਪਰੀਵਲਾਇਟੀ ਦੀ ਗੱਲ ਬਾਰੇ ਅਰਜ਼ ਕਰਦਾ ਹਾਂ। ਇਸ ਵਿਚ ਸਰਟਨ ਪੁਆਇੰਟਸ ਹਨ ਜਿਨ੍ਹਾਂ ਵਲ ਚੀਫ ਮਨਿਸਟਰ ਨੇ ਧਿਆਨ ਨਹੀਂ ਦਿਤਾ। (ਵਿਘਨ) I have a right to raise a constitutional point now. 164 ਆਰਟੀਕਲ ਵਿਚ ਇਹ ਗੱਲ ਕਲੀਅਰ ਕਰ ਦਿਤੀ ਗਈ ਹੈ ਕਿ This Article pertains to the appointment of Chief Minister and other Ministers. ਇਹ ਆਰਟੀਕਲ ਕਾਨਟੀਨਿਯੂਅੰਸ ਦੇ ਬਾਰੇ ਵਿਚ ਨਹੀਂ ਅਪਵਾਇੰਟਮੈਂਟ ਦੇ ਬਾਰੇ ਵਿਚ ਹੈ। ਇਸ ਵਿਚ ਇਹ ਲਿਖਿਆ ਹੈ ਕਿ :—

> The Chief Minister shall be appointed by the Governor and other Ministers shall be appointed by the Governor on the advice of the Chief Minister.

ਜਨਾਬ ਸਪੀਕਰ ਸਾਹਿਬ, ਇਸ ਐਪੁਆਇੰਟਮੈਂਟ ਦੇ ਮੁਤੱਲਿਕ ਮੈਂ ਇਸ ਦੀ ਕਲਾਜ਼ 3 ਪੜ੍ਹ ਦੇਣੀ ਚਾਹੁੰਦਾ ਹਾਂ:—

> "Before a Minister enters upon his office, the Governor shall administer to him the oaths of office and of secrecy according to the forms set out for the purpose in the Third Schedule"

Further it has been stated—

> "A Minister who for any period of six consecutive months is not a member of the Legislature of the State shall at the expiration of that period cease to be a Minister"

This clause relates only to the appointment of a Minister who is not Member of the House.

ਸ੍ਰੀ **ਸਪੀਕਰ** : ਮੈਂ ਇਹ ਪੁਛਦਾ ਹਾਂ ਕਿ ਦਸੋ ਉਮਰਾਨੰਗਲ ਜਦੋਂ ਮਨਿਸਟਰ ਐਪੁਆਇੰਟ ਹੋਏ ਤਾਂ ਉਹ ਠੀਕ ਐਪੁਆਇੰਟ ਹੋਏ ਜਾਂ ਨਹੀਂ ? (I would ask the hon. member to let the House know whether Sardar Umranangal at the time of his appointment was duly appointed or not.)

**ਸਰਦਾਰ ਉਮਰਾਓ ਸਿੰਘ** : ਇਹੋ ਗਲ ਮੈਂ ਕਹਿ ਰਿਹਾ ਸੀ, ਤੁਸੀਂ ਖੁਦ ਹੀ ਮੇਰਾ ਪੁਆਇੰਟ ਲੈ ਲਿਆ ਹੈ। ਉਹ ਗਲ ਇਹ ਹੈ ਕਿ He entered as a Minister and not as a Member. Jathedar Umranangal became Minister as a Member of the Upper House which now stands abolished. So this clause is not applicable to him.

ਜਦੋਂ ਵੀ ਮਨਿਸਟਰ ਐਪੁਆਇੰਟ ਹੁੰਦਾ ਹੈ ਤਾਂ ਇਹ ਸਾਰੀ ਦੀ ਸਾਰੀ ਕਲਾਜ਼ ਉਸ ਤੇ ਲਾਗੂ ਹੁੰਦੀ ਹੈ। ਜਦੋਂ ਵੀ ਕੋਈ ਮਨਿਸਟਰ ਜਾਂ ਚੀਫ ਮਨਿਸਟਰ ਸੀਕਿਰੇਸੀ ਦੀ ਓਥ ਲੈਂਦਾ ਹੈ, ਇਸ ਕਲਾਜ਼ ਦੀ ਸਪਿਰਟ ਐਪਲਾਈ ਕਰਦੀ ਹੈ। ਇਸ ਸਪਿਰਟ ਦੀ ਉਨ੍ਹਾਂ ਨੂੰ ਕਿਸੇ ਤਰ੍ਹਾਂ ਵੀ ਗ਼ਲਤ ਇੰਟਰਪਰੈਟੇਸ਼ਨ ਲੈਣੀ ਨਹੀਂ ਚਾਹੀਦੀ। ਜਦੋਂ ਬਾਸੀ ਸਾਹਿਬ ਮਨਿਸਟਰ ਸਨ ਉਸ ਵੇਲੇ ਕਿਸੇ ਨੇ ਕੋਈ ਇਤਰਾਜ਼ ਨਹੀਂ ਸੀ ਕੀਤਾ। ਪਰ ਜਦੋਂ ਕੋਈ ਮਨਿਸਟਰ ਹੋ ਜਾਵੇ ਉਹ ਇਸ ਦੇ ਦਾਇਰੇ ਦੇ ਅੰਦਰ ਐਂਟਰ ਹੋ ਜਾਂਦਾ ਹੈ। ਇਕ ਮੈਂਬਰ ਤੇ ਇਹ ਐਪਲੀਕੇਬਲ ਨਹੀਂ।

ਸ੍ਰੀ **ਸਪੀਕਰ** : ਮੈਂ ਆਨਰੇਬਲ ਮੈਂਬਰ ਨੂੰ ਕਹਾਂਗਾ ਕਿ ਇਸੇ ਦੀ ਕਲਾਜ਼ ਵਨ ਨੂੰ ਜ਼ਰਾ ਪੜ੍ਹਨ। ਇਥੇ ਲਿਖਿਆ ਹੋਇਆ ਹੈ :—

> Shall hold office during the pleasure of the Governor.

ਇਸ ਤੋਂ ਅਗੇ ਆਰਟੀਕਲ 164 ਦੀ ਕਲਾਜ਼ (4) ਹੈ ਉਹ ਵੀ ਇਸ ਬਾਰੇ ਸਾਫ ਹੈ।

(I would request the hon. member to read clause 1 of this Article. It says:

> "Shall hold office during the pleasure of the Governor".

Further clause (4) of Article 164 is very clear about this matter)

Article 164 (4) reads—

> "A Minister who for any period of six consecutive months is not a member of the Legislature of the State shall at the expiration of that period cease to be a Minister."

**ਸਰਦਾਰ ਕਿਰਪਾਲ ਸਿੰਘ** : ਇਹ ਐਪੁਆਇੰਟਮੈਂਟ 6 ਮਹੀਨੇ ਵਾਸਤੇ ਜਿਹੜੀ ਹੈ ......... (ਵਿਘਨ)

**Mr. Speaker** : I am quite clear in my mind that under Article 164 (4) Jathedar Jiwan Singh Umranangal can continue as a Minister for a period of six months without being a Member of the House.

**ਸਰਦਾਰ ਕਿਰਪਾਲ ਸਿੰਘ** : ਮੇਰਾ ਇਕ ਪੁਆਇੰਟ ਆਫ ਆਰਡਰ ਸੀ, ਮੈਂ ਉਸ ਤੇ ਜਨਾਬ ਦੀ ਰੂਲਿੰਗ ਚਾਹੁੰਦਾ ਹਾਂ।

ਸ੍ਰੀ **ਸਪੀਕਰ**: ਮੈਂ ਰੂਲਿੰਗ ਦੇ ਦਿੱਤੀ ਹੈ । (I have given my ruling)

**ਸਰਦਾਰ ਕਿਰਪਾਲ ਸਿੰਘ** : ਮੇਰਾ ਪੁਆਇੰਟ ਆਫ ਆਰਡਰ ਇਹ ਸੀ ਕਿ ਜੇਕਰ ਕੋਈ ਨਾਨ-ਮੈਂਬਰ ਵਜ਼ੀਰ ਬਣਕੇ ਆ ਜਾਵੇ ਤਾਂ ਉਹ ਰਹਿ ਸਕਦਾ ਹੈ ਜਾਂ ਨਹੀਂ ? ਜੇ ਰਹਿ ਸਕਦਾ ਹੈ ਤਾਂ ਕਿਤਨੀ ਦੇਰ। (ਵਿਘਨ)

(ਚੇਅਰ ਵਲੋਂ ਕੋਈ ਜਵਾਬ ਨਹੀਂ ਦਿੱਤਾ ਗਿਆ)

**ਚੌਧਰੀ ਰਾਮ ਸਿੰਘ** **** **** ** ****

**ਸ਼੍ਰੀ ਸਪੀਕਰ**: ਇਹ ਰੀਕਾਰਡ ਨਾ ਕੀਤਾ ਜਾਵੇ। ਕਾਲ ਅਟੈਨਸ਼ਨ ਨੰ: 76

(This may not be recorded. Now I take up Call Attention No. 76.)

## CALL ATTENTION NOTICES

ਨਿਯਮ 73 ਅਧੀਨ ਧਿਆਨ ਦਿਵਾਊ ਨੋਟਸ

(ਕ੍ਰਮ ਨੰ: 76)

**ਕਾਮਰੇਡ ਦਰਸ਼ਨ ਸਿੰਘ ਝਬਾਲ**: ਮੈਂ ਸਰਕਾਰ ਦਾ ਧਿਆਨ ਲੋਕ ਮਹੱਤਤਾ ਦੇ ਇਕ ਜ਼ਰੂਰੀ ਮਾਮਲੇ ਵਲ ਦਿਵਾਉਂਦਾ ਹਾਂ, ਅਰਥਾਤ, ਕਿ ਭੱਠਾ ਮਜ਼ਦੂਰ ਯੂਨੀਅਨ ਨਾਲ 1967 ਵਿਚ ਲਿਖਤੀ ਸਮਝੌਤਾ ਹੋਇਆ ਸੀ ਕਿ ਘੱਟ ਤੋਂ ਘੱਟ ਉਜਰਤ ਮੁਕਰਰ ਕੀਤੀ ਜਾਵੇਗੀ ਅਤੇ ਫੈਕਟਰੀ ਐਕਟ ਲਾਗੂ ਕੀਤਾ ਜਾਵੇਗਾ। ਪਰ ਅਜੇ ਤਕ ਸਰਕਾਰ ਨੇ ਇਸ ਸਮਝੌਤੇ ਉਤੇ ਕੋਈ ਅਮਲ ਨਹੀਂ ਕੀਤਾ। ਇਸ ਤੋਂ ਸਰਕਾਰ ਦੀ ਭੱਠਾ ਮਾਲਕਾਂ ਨਾਲ ਮਿਲੀ ਭਗਤ ਹੋਣਾ ਜ਼ਾਹਰ ਹੁੰਦਾ ਹੈ। ਭੱਠਾ ਮਜ਼ਦੂਰਾਂ ਵਿਚ ਬੜੀ ਸਖਤ ਬੇਚੈਨੀ ਪੈਦਾ ਹੋ ਰਹੀ ਹੈ। ਸੰਬਧਤ ਵਜ਼ੀਰ ਜਵਾਬ ਦੇਣ ਦੀ ਕਿਰਪਾਲਤਾ ਕਰਨ।

**ਸ਼੍ਰੀ ਸਪੀਕਰ**: ਇਹ ਪ੍ਰਵਾਨ ਕੀਤੀ ਜਾਂਦੀ ਹੈ। ਸਬੰਧਤ ਵਜ਼ੀਰ ਸਾਹਿਬ ਬਿਆਨ ਦੇਣ ਦੀ ਕਿਰਪਾਲਤਾ ਕਰਨ।

(Admitted. Minister concerned may please make a statement)

---

(Serial No. 80)

**Captain Rattan Singh**: I beg to draw the attention of the Government towards an urgent matter of public importance, namely, harassing of Shrimati Charan Kaur, wife of Dr. Sadhu Ram, M.L.A. by the police while making, a raid on 27th February, 1970 in village Madhopur, tehsil Phagwara. district Jullundur; calling her from her house by the S.H.O. Phagwara, through a constable to a well situated at about three furlongs from her house and making her sit there for an hour for the purpose of witnessing on the spot cutting of 10 bharis of 'Sinji' which the police did and loaded on the truck. This act of harassment of a lady, who is the wife of an honourable member of the opposition of this august House, is most undesirable and uncalled for. The Minister concerned is requested to make a statement on the floor of the House regarding this matter.

**ਸ਼੍ਰੀ ਸਪੀਕਰ**: ਪ੍ਰਵਾਨ ਕੀਤਾ ਜਾਂਦਾ ਹੈ, ਸਬੰਧਤ ਵਜ਼ੀਰ ਸਾਹਿਬ, ਬਿਆਨ ਦੇਣ ਦੀ ਕ੍ਰਿਪਾਲਤਾ ਕਰਨ।

ਇਸ ਤੇ ਮੈਂ ਚੀਫ ਮਨਿਸਟਰ ਸਾਹਿਬ ਨੂੰ ਬੇਨਤੀ ਕਰਾਂਗਾ ਕਿ ਉਹ ਜ਼ਾਤੀ ਤੌਰ ਤੇ ਤਵਜੋ ਦੇਣ ਦੀ ਖੇਚਲ ਕਰਨ।

(Admittned. The Minister concerned to please make a statement. I would request the hon. Chief Minister to pay personal attention to it.)

---

*Not recorded as ordered by the Chair.

ਮੁੱਖ ਮੰਤਰੀ : ਸਰਟਨਲੀ ਸਰ, ਜੇਕਰ ਕੋਈ ਐਸੀ ਗੱਲ ਹੋਈ ਤਾਂ ਜ਼ਰੂਰ ਉਸ ਦੇ ਖਿਲਾਫ ਐਕਸ਼ਨ ਲਵਾਂਗੇ।

**Voices** : Thank you, Sir.

(Serial No. 81)

**Comrade Satya Pal Dang** : I beg to draw the attention of the Government towards an urgent matter of public importance, namely, on 1st /2nd, March, 1970 the hired goondas of the management of Oswal Spinning Mills, Ludhiana with the open connivance and even active co-operation of the police attacked the Camp of workers of unit No. 2, beat up those inside the camp including the Union Cashier Shri Khushal Singh, and burnt the tent. Police also lathicharged the workers. Further, instead of apprehending those who made the attack, the police arrested a large number of workers including Khushal Singh. The police thus acted virtually as a private force of the management and this has led to widespread resentment in the working class throughout the State. In view of the obvious and urgent importance of the matter, the Government may please be asked to make a statement in the House.

ਸ਼੍ਰੀ ਸਪੀਕਰ : ਪ੍ਰਵਾਨ ਕੀਤਾ ਜਾਂਦਾ ਹੈ, ਸਬੰਧਤ ਵਜ਼ੀਰ ਸਾਹਿਬ, ਬਿਆਨ ਦੇਣ ਦੀ ਕਿਰਪਾਲਤਾ ਕਰਨ । (Admitted, the Minister concerned to please make a statement.)

(Serial No. 82)

**Comrade Babu Singh Master**: I beg to draw the attention of the Government towards an urgent matter of public importance, namely, widespread discontentment and resentment amongst the people of Punjab at the composition of the recently constituted Advisory Committee for Chandigarh. This Advisory Committee is to a great extent full of persons who had actively opposed Chandigarh going to Punjab.

People of Punjab are anxious to know as to whether the Punjab Government has or has not taken any steps to ensure that till such time as Chandigarh is merged with Punjab its administration is not run in a manner prejudicial to Punjab.

ਸ਼੍ਰੀ ਸਪੀਕਰ : ਪ੍ਰਵਾਨ ਕੀਤਾ ਜਾਂਦਾ ਹੈ, ਸਬੰਧਤ ਵਜ਼ੀਰ ਸਾਹਿਬ ਬਿਆਨ ਦੇਣ ਦੀ ਕਿਰਪਾਲਤਾ ਕਰਨ । (Admitted; the Minister concerned to please make a statement.) Call Attention No. 84.

ਸ਼੍ਰੀ ਜੋਗਿੰਦਰ ਪਾਲ ਪਾਂਡੇ : ਸਪੀਕਰ ਸਾਹਿਬ, 83 ਨੰਬਰ ਤਾਂ ਰਹਿ ਗਈ ਹੈ।

ਸ਼੍ਰੀ ਸਪੀਕਰ : ਇਹ ਡਿਸਅਲਾਉ ਹੋ ਗਈ ਹੈ। (This has been disallowed.)

ਸ਼੍ਰੀ ਜੋਗਿੰਦਰ ਪਾਲ ਪਾਂਡੇ : ਇਹ ਕੀ ਕਾਰਨ ਹੈ, ਇਸ ਵਿਚ ਤਾਂ ਕੋਈ ਐਸੀ ਗਲ ਨਹੀਂ ਸੀ ਨਾ ਮੰਨਣ ਵਾਲੀ.........

ਸ਼੍ਰੀ ਸਪੀਕਰ : ਤੁਸੀਂ ਜਿਹੜੀਆਂ ਵੀ ਐਲੀਗੇਸ਼ਨਜ਼ ਲਾਈਆਂ ਸਨ, ਉਹ ਵੇਗ ਸਨ, ਤੁਸੀਂ ਕਿਸੇ ਵਕਤ ਵੀ ਆਕੇ ਮੇਰੇ ਨਾਲ ਕਲੀਅਰ ਕਰ ਲਉ, ਕਨਸਿਡਰ ਕਰ ਲਵਾਂਗੇ।

(The allegations made by the hon. Member were vague. He may clarify the position to me in my Chamber at any time. We will consider the matter).

---

(ਕ੍ਰਮ ਨੰ: 84)

**ਵੈਦ ਕਰਤਾਰ ਸਿੰਘ :** ਮੈਂ ਸਰਕਾਰ ਦਾ ਧਿਆਨ ਲੋਕ ਮਹੱਤਤਾ ਦੇ ਇਕ ਜ਼ਰੂਰੀ ਮਾਮਲੇ ਵਲ ਦਿਆਉਂਦਾ ਹਾਂ, ਅਰਥਾਤ, ਕਿ ਪੰਜਾਬ ਸਰਕਾਰ ਦੇ ਲੇਬਰ ਵਿਭਾਗ ਵਿਚ ਦੋ ਕਰਮਚਾਰੀਆਂ ਨੂੰ ਅਸਿਸਟੈਂਟ ਦੀ ਅਸਾਮੀ ਤੇ ਤਰੱਕੀਆਂ ਦਿਤੀਆਂ ਗਈਆਂ ਪਰ ਉਨ੍ਹਾਂ ਕਰਮਚਾਰੀਆਂ ਨੇ ਅਸਿਸਟੈਂਟ ਦੀ ਤਰੱਕੀ ਲੈਣ ਤੋਂ ਨਾਂਹ ਕਰ ਦਿਤੀ। ਪਰ ਸਾਡੇ ਪਿਛਲੇ ਕਿਰਤ ਮੰਤਰੀ ਸਾਹਿਬ ਉਨ੍ਹਾਂ ਨੂੰ ਜਾਂਦੇ ਜਾਂਦੇ ਸ਼ਾਪ ਇਨਸਪੈਕਟਰ ਪ੍ਰਮੋਟ ਕਰ ਗਏ। ਇਸ ਤਰ੍ਹਾਂ ਕਰਨ ਨਾਲ ਹਰੀਜਨ ਕਰਮਚਾਰੀਆਂ ਦਾ ਜਿਨ੍ਹਾਂ ਦਾ ਸ਼ਾਪ ਇਨਸਪੈਕਟਰ ਦਾ ਹੱਕ ਬਣਦਾ ਸੀ ਉਨ੍ਹਾਂ ਦਾ ਹੱਕ ਮਾਰਿਆ ਗਿਆ ਹੈ। ਇਸ ਨਾਲ ਸਾਰੀ ਹਰੀਜਨ ਜ਼ਾਤੀ ਵਿਚ ਬਹੁਤ ਬੇਚੈਨੀ ਪਾਈ ਜਾਂਦੀ ਹੈ। ਸਰਕਾਰ ਇਸ ਮਾਮਲੇ ਦੀ ਪੜਤਾਲ ਕਰਵਾਕੇ ਹਾਊਸ ਨੂੰ ਜਾਣੂ ਕਰਵਾਏ।

**ਸ੍ਰੀ ਸਪੀਕਰ :** ਸਵੀਕਾਰ ਕੀਤੀ ਜਾਂਦੀ ਹੈ। ਵਜ਼ੀਰ ਸਾਹਿਬ ਬਿਆਨ ਦੇਣ ਦੀ ਕਿਰਪਾਲਤਾ ਕਰਨ। (It is admitted. The Minister concerned may please make a statement.)

**Captain Rattan Singh:** I rise on a Point of Order, Mr Speaker. Some of the hon. Members are having Sub-committee meeting in the House. Can they do so when the proceedings of the House are going on?

**Mr. Speaker :** Raja Sahib, please take your seat.

(*At this stage Sardar Narinder Singh went to his seat*)

---

(क्रम नं: 91)

**चौधरी केवल कृष्ण :** मैं सरकार का ध्यान अत्यन्त सार्वजनिक हित के महत्वपूर्ण मामले की ओर दिलाना चाहता हूं कि केन्द्र के चण्डीगढ़ के बारे फैसले की घोषणा के पश्चात हिमाचल प्रदेश के साथ लगने वाले तलवाड़ा ब्लाक में बन रही प्लैन रोड जो तलवाड़ा से मुबारकपुर तक बन रही थी का काम सरकार ने बन्द कर दिया और सभी काम कर रहे रोलर दसूहा हलका में ले जाए गए। सभी गेंगों को भी वहां से हटा लिया गया। इस क्षेत्र के लोग सरकार के ऐसा करने से ऐसा अनुभव कर रहे हैं कि हिमाचल से लगने वाले इस पहाड़ी क्षेत्र का जानबूझ कर बहिषकार किया जा रहा है। सरकार की इस नीति पर नुक्ता-चीनी हो रही है कि सरकार इस क्षेत्र को पंजाब से निकालना चाहती है। सरकार इस सम्बन्ध में सदन में अपनी नीति स्पष्ट करे।

**ਸ੍ਰੀ ਸਪੀਕਰ :** ਸਵੀਕਾਰ ਕੀਤੀ ਜਾਂਦੀ ਹੈ। ਸਬੰਧਤ ਵਜ਼ੀਰ ਸਾਹਿਬ ਬਿਆਨ ਦੇਣ ਦੀ ਕ੍ਰਿਪਾਲਤਾ ਕਰਨ। (It is admitted. The Minister concerned may please make a statement.)

---

(ਕ੍ਰਮ ਨੰ: 93)

**ਸਰਦਾਰ ਪਰੀਤਮ ਸਿੰਘ ਸਮਾਨਾ :** ਮੈਂ ਸਰਕਾਰ ਦਾ ਧਿਆਨ ਲੋਕ ਮਹੱਤਤਾ ਦੇ ਇਕ ਜ਼ਰੂਰੀ ਮਾਮਲੇ ਵਲ ਦਿਵਾਉਂਦਾ ਹਾਂ, ਅਰਥਾਤ, ਘੱਗਰ ਦਰਿਆ, ਜ਼ਿਲ੍ਹਾ ਪਟਿਆਲਾ ਵਿਚੋਂ ਲੰਘਦਾ ਹੈ।

[ਸਰਦਾਰ ਪਰੀਤਮ ਸਿੰਘ ਸਮਾਨਾ]

ਘੱਗਰ ਦਰਿਆ ਦਾ ਇਕ ਕਿਨਾਰਾ ਪੰਜਾਬ ਵਿਚ ਹੈ ਅਤੇ ਦੂਜਾ ਕਿਨਾਰਾ ਹਰਿਆਣਾ ਵਿਚ ਹੈ, ਹਰਿਆਣਾ ਸਰਕਾਰ ਨੇ ਆਪਣੀ ਹਦੂਦ ਅੰਦਰ ਘੱਗਰ ਦੇ ਕਿਨਾਰੇ ਤੇ ਤਕਰੀਬਨ 5 ਫੁਟ ਉਚਾ ਬੰਨ੍ਹ ਲਗਵਾ ਦਿਤਾ ਹੈ ਜਿਸ ਦੇ ਕਾਰਨ ਘੱਗਰ ਦੇ ਫਲੱਡ ਆਉਣ ਨਾਲ ਸਾਰੇ ਦਾ ਸਾਰਾ ਪਾਣੀ ਸਾਡੇ ਪੰਜਾਬ ਦੇ ਪਿੰਡਾਂ ਦੀਆਂ ਸਾਉਣੀ ਦੀਆਂ ਫਸਲਾਂ ਬਰਬਾਦ ਕਰੇਗਾ ਜਿਸ ਦੀ ਹਦੂਦ ਦੇ ਵਿਚ ਸਾਡੇ ਇਹ ਪਿੰਡ ਆਉਂਦੇ ਹਨ, ਕਮਾਸਪੁਰ, ਬਦਨਪੁਰ, ਸਪਰਹੇੜੀ, ਰਤਨ ਹੇੜੀ ਮਰਦਾਹੇੜੀ, ਮਰੌੜੀ, ਮਾਦਸ਼ਾਹਪੁਰ, ਅਤੇ ਸਿਉਣਾ ਜਲਾਲਪੁਰ, ਸੁਧਾਰਨਪੁਰ ਮੋਮੀਆਂ, ਰਸੋਲੀ, ਸੁਤਰਾਨਾ, ਨਾਈਵਾਲਾ, ਵਗੈਰਾ। ਇਸ ਲਈ ਘੱਗਰ ਦੇ ਪਾਣੀ ਨੂੰ ਰੋਕਣ ਲਈ ਸਰਕਾਰ ਨੂੰ ਬਹੁਤ ਜਲਦੀ ਕੋਈ ਯੋਗ ਕਦਮ ਉਠਾਣਾ ਚਾਹੀਦਾ ਹੈ ਤਾਕਿ ਸਾਉਣੀ ਦੀ ਫਸਲਾਂ ਨੂੰ ਬਰਬਾਦ ਹੋਣ ਤੋਂ ਬਚਾਇਆ ਜਾਵੇ, ਕਿਰਪਾ ਕਰਕੇ ਸਰਕਾਰ ਇਸ ਬਾਰੇ ਜਲਦੀ ਕਦਮ ਚੁਕੇ ਅਤੇ ਅਸੈਂਬਲੀ ਵਿਚ ਬਿਆਨ ਦੇਵੇ।

**ਸ੍ਰੀ ਸਪੀਕਰ**: ਸਵੀਕਾਰ ਕੀਤੀ ਜਾਂਦੀ ਹੈ। ਸਬੰਧਤ ਵਜ਼ੀਰ ਸਾਹਿਬ ਬਿਆਨ ਦੇਣ ਦੀ ਕਿਰਪਾਲਤਾ ਕਰਨ। (It is admitted. The Minister concerned may please make a statement.)

---

(Serial No. 94)

**Comrade Babu Singh Master** : I beg to draw the attention of the Government towards an urgent matter of public importance, namely, the widespread discontentment and resentment amongst the people of District Bhatinda because of the long delay on the part of the Government in implementing the promise to make Phul, a Sub-Division and Jaitu, Budhladha and Talwandi Sabo as Sub-Tehsils in District Bhatinda.

The resentment is particularly great because of the fact that in some other cases new Sub-Tehsils and Sub-Divisions have been created. This has led to a feeling amongst the people of Phul and District Bhatinda that they are given discriminatory treatment.

In view of the urgency of the matter the Government may please make a statement.

**ਸ੍ਰੀ ਸਪੀਕਰ** : ਸਵੀਕਾਰ ਕੀਤੀ ਜਾਂਦੀ ਹੈ। ਸਬੰਧਤ ਵਜ਼ੀਰ ਸਾਹਿਬ ਬਿਆਨ ਦੇਣ ਦੀ ਕਿਰਪਾਲਤਾ ਕਰਨ। (It is admitted. The Minister concerned may please make a statement.)

---

## STATEMENTS IN REPLY TO CALL ATTENTION NOTICES LAID ON THE TABLE

**Chief Parliamentary Secretary**: Sir, I beg to lay on the Table of the House replies to Call Attention Notices Numbers 12, 14, 20, 26, 29, 38, 39, 45, 49, 50 and 55.

(ਕ੍ਰਮ ਨੰ: 12)

**ਸਰਦਾਰ ਗੁਰਬਤਾ ਸਿੰਘ** : ਮੈਂ ਸਰਕਾਰ ਦਾ ਧਿਆਨ ਲੋਕ ਮਹੱਤਤਾ ਦੇ ਇਕ ਜ਼ਰੂਰੀ ਮਾਮਲੇ ਵਲ, ਅਰਥਾਤ, ਕਿ ਸੂਬੇ ਵਿਚ ਸ਼ਿਡੀਊਲਡ ਕਾਸਟ ਅਤੇ ਪਛੜੀਆਂ ਜ਼ਾਤੀਆਂ ਦੇ

ਵਿਦਿਆਰਥੀਆਂ ਨੂੰ ਸਾਲ 1969-70 ਦੇ ਅਜੇ ਤਕ ਵਜ਼ੀਫੇ ਨਹੀਂ ਮਿਲੇ। ਬਹੁਤ ਸਾਰਿਆਂ ਵਿਦਿਆਰਥੀਆਂ ਨੂੰ ਤਾਂ ਸਾਲ 1968-69 ਦੇ ਵੀ ਨਹੀਂ ਦਿਤੇ ਗਏ। ਇਨ੍ਹਾਂ ਜ਼ਾਤੀਆਂ ਦੇ ਵਿਦਿਆਰਥੀ ਕੇਵਲ ਇਨ੍ਹਾਂ ਵਜ਼ੀਫਿਆਂ ਨਾਲ ਹੀ ਆਪਣੀ ਪੜ੍ਹਾਈ ਜਾਰੀ ਰਖ ਸਕਦੇ ਹਨ ਜੋ ਸਰਕਾਰ ਨੂੰ ਕਈ ਵਾਰ ਯਾਦ ਦਿਹਾਨੀ ਕਰਾਉਣ ਪਰ ਵੀ ਹਾਸਲ ਨਹੀਂ ਹੋ ਸਕੇ। ਸਰਕਾਰ ਦੀ ਇਸ ਅਣਗਹਿਲੀ ਨਾਲ ਪੰਜਾਬ ਦੀਆਂ ਇਨ੍ਹਾਂ ਬਰਾਦਰੀਆਂ ਦੇ ਲੋਕਾਂ ਤੇ ਖਾਸ ਕਰ ਵਿਦਿਆਰਥੀਆਂ ਵਿਚ ਬੜੀ ਘਬਰਾਹਟ ਤੇ ਬੇਚੈਨੀ ਪਾਈ ਜਾਂਦੀ ਹੈ। ਇਸ ਲਈ ਮੰਤਰੀ ਛੇਤੀ ਹੀ ਵਿਧਾਨ ਸਭਾ ਵਿਚ ਬਿਆਨ ਦੇਣ ਕਿ ਉਪਰ ਲਿਖੇ ਵਜ਼ੀਫੇ ਇਨ੍ਹਾਂ ਜ਼ਾਤੀਆਂ ਦੇ ਗਰੀਬ ਵਿਦਿਆਰਥੀਆਂ ਨੂੰ ਅਜੇ ਤਕ ਕਿਉਂ ਨਹੀਂ ਮਿਲੇ ਅਤੇ ਕਦ ਤਕ ਮਿਲ ਜਾਣਗੇ ?

**ਸਰਦਾਰ ਸੁਰਜੀਤ ਸਿੰਘ** (ਸਿਖਿਆ ਮੰਤਰੀ) : ਪੋਸਟ ਮੈਟ੍ਰਿਕ ਸਕਾਲਰਸ਼ਿਪ ਸਕੀਮ ਸਾਲ 1959-60 ਤੋਂ ਚਲ ਰਹੀ ਹੈ। ਇਸ ਸਕੀਮ ਦਾ ਸਾਰਾ ਖਰਚ ਭਾਰਤ ਸਰਕਾਰ ਦਿੰਦੀ ਰਹੀ ਹੈ। ਵਿਤੀ ਸਾਲ 1969-70 ਤੋਂ ਭਾਰਤ ਸਰਕਾਰ ਨੇ, ਸਾਲ 1968-69 ਦੇ ਖਰਚੇ ਦੇ ਪੱਧਰ ਦੀ ਲਾਇਬਿਲਟੀ ਹੁਣ ਰਾਜ ਸਰਕਾਰਾਂ ਉਤੇ ਪਾ ਦਿਤੀ ਹੈ। ਸਾਲ 1968-69 ਵਿਚ ਇਹ ਸਕੀਮ ਦੇ ਅਧੀਨ 23,00,000 ਰੁਪਏ ਖਰਚ ਕੀਤੇ ਗਏ ਸਨ। ਰਾਜ ਸਰਕਾਰ ਲਈ ਇਸ ਵੱਡੇ ਖਰਚ ਨੂੰ ਸਟੇਟ ਬਜਟ ਵਿਚੋਂ ਮੀਟ ਕਰਨਾਂ ਬਹੁਤ ਮੁਸ਼ਕਲ ਸੀ ਫਿਰ ਭੀ ਅਨੁਸੂਚਿਤ ਅਤੇ ਪਛੜੀਆਂ ਸ਼੍ਰੇਣੀਆਂ ਦੇ ਵਿਦਿਆਰਥੀਆਂ ਦੀ ਤਕਲੀਫਾਂ ਨੂੰ ਮੁਖ ਰਖਦਿਆਂ ਹੋਇਆ, ਰਾਜ ਸਰਕਾਰ ਨੇ 21,36,500 ਰੁਪਏ ਇਸ ਵਿਤੀ ਸਾਲ ਵਿਚ ਖਰਚ ਕਰਨ ਦੀ ਮਨਜ਼ੂਰੀ ਦੇ ਦਿਤੀ ਹੈ। ਇਸ ਰਕਮ ਵਿਚੋਂ 10,23,300 ਰੁਪਏ ਖਰਚ ਕਰਨ ਦੀ ਮਨਜ਼ੂਰੀ ਮਿਤੀ 31 ਦਸੰਬਰ, 1969 ਨੂੰ ਜਾਰੀ ਕੀਤੀ ਗਈ, ਜਿਹੜੀ ਵਿਦਿਅਕ ਸੰਸਥਾਵਾਂ ਨੂੰ 2670 ਵਿਦਿਆਰਥੀਆਂ ਨੂੰ ਵਜ਼ੀਫੇ ਦੇਣ ਲਈ ਭੇਜ ਦਿਤੀ ਗਈ ਹੈ। ਬਾਕੀ ਵਿਦਿਆਰਥੀਆਂ ਨੂੰ ਵਰਤਮਾਨ ਵਿਤੀ ਸਾਲ ਵਿਚ ਵਜ਼ੀਫੇ ਦੇਣ ਲਈ ਮਿਤੀ 18 ਫਰਵਰੀ, 1970 ਨੂੰ 11, 13,200 ਰੁਪਏ ਦੀ ਮਨਜ਼ੂਰੀ ਦੇ ਦਿਤੀ ਗਈ ਸੀ। ਇਸ ਵਿੱਤੀ ਸਾਲ ਵਿਚ ਸਾਰੇ ਵਿਦਿਆਰਥੀਆਂ ਨੂੰ ਸਕਾਲਰਸ਼ਿਪ ਦੇ ਦਿਤੇ ਜਾਣਗੇ। ਸਰਕਾਰ ਸਕਾਲਰਸ਼ਿਪ ਦੇਣ ਦੇ ਤਰੀਕੇ ਨੂੰ ਸਰਲ ਕਰਨ ਬਾਰੇ ਵੀ ਸੋਚ ਰਹੀ ਹੈ।

---

(Serial No. 14)

**Shri Gian Chand Kharbanda** : I beg to draw the attention of the Government towards an urgent matter of public importance namely, the failure of the State Government to take action against the persons who were responsible for insulting and burning the National Flag on 26th and 28th January at Amritsar and damaging the statue of Rashtrapita Mahatma Gandhi at Amritsar on 28th January, 1970. This has caused great discontentment in the public. Government should make a statement on it.

**Sardar Gurnam Singh** (Chief Minister) : Enquiries have revealed that the local police have registered the following cases in regard to the incidents alleged in the above. Call Attention Notice.

| | |
|---|---|
| 1. Incident on 26.1.70 | Case FIR No. 19, dated 26th January, 1790 under section 427/379/148/149 IPC, Police Station Kotwali Amritsar. However, it is reported to be a party flag and not the National Flag. |
| 2. Incident of damage of Mahatma Gandhi's statue and the National flag on 28-1-70 | Case FIR No. 29 , dated 28th January, 1970 u/s 379/427/148/149 IPC, P. S. Civil Lines, Amritsar. |

As both the cases are subjudice being under investigation, it will not be appropriate for me to make a more detailed statement regarding these incidents on the floor of the House.

(Serial No. 20)

**Comrade Satya Pal Dang** : I beg to draw the attention of the Government towards an urgent matter of public importance, namely, the failure of the Government to intervene and to get settled nearly 100 days old strike of more than 3000 workers of Jagatjit Cotton Textile Mills, Ltd., Phagwara.

The demands of the workers are universally recognised as just and reasonable. Both the wages and the rates of D.A. are the lowest in the Cotton Textile industry in Northern region. The Mill has been making huge profits and there is no reason why the demands of the workers for increase in wages and for enhancing the rate at which D.A. is linked with the cost of living index should not be accepted by the Mill. Other demands including the removal from this Mill of the Work Manager who is notorious for his role in the Bomb Kand of 1966 are equally just. The Labour Ministry led by the Labour Minister himself instead of throwing their weight on the side of the workers have been actually helping and encouraging the management and are directly responsible for the latter's adamant attitude.

The district police authorities too, have been siding with the management. Police have been posted outside the Mills from the very beginning without any rhyme or reason. A special force of the PAP has been at the disposal of the management. While a number of false cases have been registered against the workers, police and the PAP have been actively helping the anti-social elements hired by the management in assaulting the workers. So much so that Com. Madan Lal Didi, General Secretary of the Punjab Trade Union Congress was not spared and was assaulted and injured in connivance with the PAP. Culprits have not yet been arrested.

The management seems to be so powerful being one of the big monopoly houses in the country that the orders of the Chief Minister for removing the Police from the Mill gates issued twice have not been implemented till today.

In view of the obvious and urgent importance of the matter Government may please be asked to make a statement in the House.

**Sardar Gurnam Singh**(Chief Minister): The Jagatjit Cotton Textile Mills, Phagwara, is functioning for the last about 18 years. The total sanctioned strength in the Mill is 3,766. Of this, the number of workmen who are getting more wages than the textile mills at Bhiwani is 3,259. The number of workers in the Phagwara Mill getting less wages than prevalent in Bhiwani is 211 and the number of workmen who are getting minimum wages is 296. The workers have organised the mselves into various unions as detailed below :—

(1) Jagatjit Kapra Mill Trade Union Congress (INTUC)

(2) Jagatjit Cotton Textile Mills, Mazdoor Sangh (BMS);

(3) Jagatjit Kapra Mill, Mazdoor Union (AITUC).

These Unions have been putting up various demands of the workers before the management from time to time. The INTUC and BMS Unions arrived at certain agreements with the management to the mutual satisfaction of both the parties. Thus so far as the Wage Board is concerned the managements have given an *adhoc* increase of Rs 9/- in the basic wage and Rs. 1/- in the D.A. Other demands had been referred to the industrial Tribunal for adjudication, The Jagatjit Kapra Mills Mazdoor Union was not satisfied with this step taken by the management to meet their demands and launched an indefinite strike on 15-11-1969 which is continuing since then. The Government is quite alive to the situation created by the strike. Secretary Labour called a meeting of the representatives of the employers and the workmen in order to explore the possibilities of settlement. This meeting did not prove fruitful because there was no meeting ground between the parties. It is also incorrect that the Department of Labour or the Labour Minister have thrown their weight on the side of the management.

The workers in the Mill are divided into two camps—loyal workers co-operating with the Mill and the striking workers who are affiliated to the AITUC. The latter are alleged to have resorted to obstruction and assaults on loyal workers resulting in some tension at the Mill. The Police force was posted outside the Mill only for averting clashes between the loyal workers and striking workers at the time of the change of

shifts. The Police have not sided with the management but have concerned themselves with maintaining law and order. The PAP were sent to Phagwara mainly for helping the District Police in tracing the culprits involved in the two shooting cases (i) Case FIR. No. 362, dated 2nd November, 1969 under section 302/307/34 I.P.C., P.S. Phagwara in which two persons were killed and (ii) Case F.I.R. No. 343, dated 10th October, 1969 under section 307 IPC, P.S. Phagwara. It was deployed for Nakabandi and patrolling in areas where the suspects in these two cases were reported to be hiding but part of it was used at the discretion of local officers for dealing with the disturbed conditions in Phagwara. It was later withdrawn from there. PAP was again deputed to Phagwara for arrangements in connection with the funeral procession of Com. Bakhtawar Singh, who had died due to heart failure while on 72-hour token hunger strike outside the Secretariat, Chandigarh on the night of 21/22-2-70. These Platoons went back after the funeral procession of Com. Bakhtawar Singh.

Com. Madan Lal Didi, General Secretary, P.T.U.C. is reported to have received minor injuries in an incident outside the Mill and the PAP had no hand in it.

(ਕ੍ਰਮ ਨੰ: 26)

**ਵੈਦ ਕਰਤਾਰ ਸਿੰਘ** : ਮੈਂ ਸਰਕਾਰ ਦਾ ਧਿਆਨ ਲੋਕ ਮਹੱਤਤਾ ਦੇ ਇਕ ਜ਼ਰੂਰੀ ਮਾਮਲੇ ਵਲ ਦਿਵਾਉਂਦਾ ਹਾਂ, ਅਰਥਾਤ, ਸ੍ਰੀ ਦੇਸ ਰਾਜ ਸਬ-ਇੰਸਪੈਕਟਰ ਪੁਲੀਸ, ਐਸ. ਪੀ. ਗੁਰਦਾਸਪੁਰ ਦਾ ਹੈਡਕਲੱਰਕ 1 ਨਵੰਬਰ, 1966 ਨੂੰ ਪੰਜਾਬ ਵਿਚ ਬਦਲ ਕੇ ਹਰਿਆਣੇ ਐਸ. ਪੀ., ਰੋਹਤਕ ਦਾ ਹੈਡਕਲੱਰਕ ਦੁਬਾਰਾ ਬਣਾ ਦਿਤਾ। ਜਦ ਕਿ ਦੇਸ ਰਾਜ ਨੇ ਆਪਣੀ ਮਰਜ਼ੀ ਨਾਲ ਰੋਹਤਕ ਦੀ ਬਦਲੀ ਕਰਵਾਈ ਸੀ। 1 ਨਵੰਬਰ, 1968 ਨੂੰ ਮੁੜ ਕੇ ਰੋਹਤਕ ਤੋਂ 2 ਸਾਲ ਬਾਅਦ ਐਸ. ਪੀ. ਗੁਰਦਾਸਪੁਰ ਦਾ ਹੈਡਕਲੱਰਕ ਲਗਾਇਆ ਗਿਆ। ਰੋਹਤਕ ਤੋਂ ਆਈ.ਜੀ. ਪੰਜਾਬ ਨੇ ਸ੍ਰੀ ਦੇਸ ਰਾਜ ਨੂੰ ਇਸ ਵਾਸਤੇ ਲਿਆਂਦਾ ਕਿ ਹਰਿਆਣੇ ਵਿਚ ਐਸ. ਪੀ. ਦਾ ਹੈਡਕੱਲਰਕ ਇੰਸਪੈਕਟਰ ਨਹੀਂ ਬਣ ਸਕਦਾ। 19 ਜੁਲਾਈ, 1969 ਨੂੰ ਸ੍ਰੀ ਦੇਸ ਰਾਜ ਨੂੰ ਇੰਸਪੈਕਟਰ ਬਣਾਇਆ ਗਿਆ। ਸ੍ਰੀ ਦੇਸ ਰਾਜ ਦੇ ਇੰਸਪੈਕਟਰ ਬਣਨ ਨਾਲ ਪੰਜਾਬ ਦੇ ਇਕ ਬੰਦੇ ਨੂੰ ਇੰਸ-ਪੈਕਟਰੀ ਤੋਂ ਲਾਹ ਕੇ ਸਬ-ਇੰਸਪੈਕਟਰ ਬਣਾਇਆ ਗਿਆ। ਐਸਾ ਕਰਕੇ ਆਈ.ਜੀ. ਪੰਜਾਬ ਨੇ ਕਾਨੂੰਨ ਨੂੰ ਆਪਣੇ ਹੱਥ ਵਿਚ ਲਿਆ ਅਤੇ ਮੁਲਾਜ਼ਮਾਂ ਵਿਚ ਬੜੀ ਬੇਚੈਨੀ ਫੈਲੀ ਹੋਈ ਹੈ। ਇਹ ਮਾਮਲਾ ਬੜਾ ਗੰਭੀਰ ਹੈ ਇਸ ਵਲ ਜਲਦੀ ਤੋਂ ਜਲਦੀ ਮੁੱਖ ਮੰਤਰੀ, ਪੰਜਾਬ ਧਿਆਨ ਦੇਣ। ਆਈ. ਜੀ., ਪੁਲਿਸ, ਪੰਜਾਬ ਦੇ ਖਿਲਾਫ ਮੁਨਾਸਬ ਕਾਰਵਾਈ ਕਰਨ ਅਤੇ ਮੁੱਖ ਮੰਤਰੀ ਹਾਊਸ ਵਿਚ ਬਿਆਨ ਦੇਣ ਦੀ ਕ੍ਰਿਪਾਲਤਾ ਕਰਨ ਅਤੇ ਸ੍ਰੀ ਦੇਸ ਰਾਜ ਨੂੰ ਜੋ ਹੁਣ ਇੰਸਪੈਕਟਰ ਹੈ ਉਸਨੂੰ ਵਾਪਸ ਹਰਿਆਣੇ ਭੇਜਿਆ ਜਾਵੇ।

**ਸਰਦਾਰ ਗੁਰਨਾਮ ਸਿੰਘ** (ਮੁੱਖ ਮੰਤਰੀ) : ਪੰਜਾਬ ਰਾਜ ਦੇ ਪੁਨਰ-ਸੰਗਠਨ ਤੋਂ ਪਹਿਲਾਂ ਪੰਜਾਬ ਰਾਜ ਦੇ ਦੋ ਜ਼ਿਲ੍ਹਿਆਂ ਐਸ. ਐਸ. ਪੀ./ਫਿਰੋਜ਼ਪੁਰ ਅਤੇ ਅੰਮ੍ਰਿਤਸਰ ਅਤੇ ਡੀ.ਆਈ.ਜੀ./ਪੀ.ਏ. ਪੀ., ਜਲੰਧਰ ਦੇ ਦਫਤਰਾਂ ਵਿਚ ਹੈਡ ਕਲੱਰਕ ਇੰਸਪੈਕਟਰ ਦੇ ਰੈਂਕ ਦੇ ਅਤੇ ਬਾਕੀ ਦੇ ਜ਼ਿਲ੍ਹਿਆਂ ਦੇ ਐਸ. ਪੀ. ਦਫਤਰਾਂ ਵਿਚ ਹੈਡ ਕਲੱਰਕ ਐਸ. ਆਈ. ਰੈਂਕ ਦੇ ਤੈਨਾਤ ਸਨ। ਪੁਨਰ ਸੰਗਠਨ ਤੋਂ ਉਪਰੰਤ ਭੀ ਇਸੇ ਤਰ੍ਹਾਂ ਇਹ ਚਲੇ ਆਉਂਦੇ ਹਨ। ਇੰਸਪੈਕਟਰ (ਹੈਡ ਕਲੱਰਕ) ਦੀਆਂ ਅਸਾਮੀਆਂ ਤੇ ਐਸ. ਆਈ. (ਹੈਡ ਕਲੱਰਕ) ਜਿਨ੍ਹਾਂ ਦੇ ਨਾਂ ਤਰੱਕੀ ਲਿਸਟ "ਐਫ" ਤੇ ਹੁੰਦੇ ਹਨ, ਉਨ੍ਹਾਂ ਨੂੰ ਸਿਨਿਆਰਤਾ ਦੇ ਅਧਾਰ ਤੇ ਤਰੱਕੀਯਾਬ ਕੀਤਾ ਜਾਂਦਾ ਹੈ। ਪੁਨਰ ਸੰਗਠਨ ਵੇਲੇ ਸ੍ਰੀ ਦੇਸ ਰਾਜ ਬਤੌਰ ਐਸ. ਆਈ. (ਹੈਡ ਕਲੱਰਕ) ਟਾਈਮ ਸਕੇਲ ਸਾਰੇ ਜਲੰਧਰ ਰੇਂਜ ਦੇ ਹੈਡ ਕਲਰਕਾਂ ਨਾਲੋਂ ਸੀਨੀਅਰ ਸਨ ਤੇ ਐਸ. ਪੀ. ਦੇ ਦਫਤਰ ਜ਼ਿਲ੍ਹਾ ਗੁਰਦਾਸਪੁਰ ਵਿਚ ਤੈਨਾਤ ਸਨ।

[ਮੁੱਖ ਮੰਤਰੀ]

2. ਪੰਜਾਬ ਰਾਜ ਦੇ ਪੁਨਰ ਸੰਗਠਨ ਵੇਲੇ ਸ਼੍ਰੀ ਦੇਸ ਰਾਜ, ਐਸ. ਆਈ. (ਹੈਡਕਲਰਕ) ਹਰਿਆਣਾ ਨੂੰ 1 ਨਵੰਬਰ, 1966 ਤੋਂ ਆਰਜ਼ੀ ਤੌਰ ਤੇ ਐਲੋਕੇਟ ਹੋਇਆ ਸੀ ਤੇ ਉਹ ਹਰਿਆਣਾ ਨੂੰ ਚਲੇ ਗਏ।

3. ਸ਼੍ਰੀ ਦੇਸ ਰਾਜ ਦੇ ਹਰਿਆਣਾ ਜਾਣ ਤੋਂ ਉਪਰੰਤ ਪੰਜਾਬ ਵਿੱਚ ਮਾਰਚ 1967 ਵਿੱਚ ਤਰੱਕੀ ਲਿਸਟ "ਐਫ" (ਕਲੈਰੀਕਲ) ਬਣੀ ਜਿਸ ਵਿਚ ਦੋ ਐਸ. ਆਈ. (ਹੈਡ ਕਲੱਰਕ) ਸਰਵ ਸ਼੍ਰੀ ਰਾਮ ਸਰੂਪ ਅਤੇ ਤਾਰਾ ਚੰਦ ਦੇ ਨਾਂ ਇਸ ਤਰੱਕੀ ਲਿਸਟ "ਐਫ" (ਕਲੈਰੀਕਲ) ਵਿਚ 28 ਮਾਰਚ, 1967 ਤੋਂ ਲਿਆਂਦੇ ਗਏ ਅਤੇ ਇਹ ਦੋਵੇਂ ਇਨਸਪੈਕਟਰ (ਹੈਡ ਕਲੱਰਕ) ਦੀ ਤਰੱਕੀ ਲਈ ਯੋਗ ਹੋ ਗਏ। ਇਕ ਇਨਸਪੈਕਟਰ (ਹੈਡ ਕਲੱਰਕ) ਦੀ ਆਸਾਮੀ ਖਾਲੀ ਹੋਣ ਤੇ ਸ਼੍ਰੀ ਰਾਮ ਸਰੂਪ 22 ਜੁਲਾਈ, 1968 ਤੋਂ ਇਨਸਪੈਕਟਰ (ਹੈਡਕਲਰਕ) ਤਰੱਕੀਯਾਬ ਹੋ ਗਿਆ।

4. ਪੰਜਾਬ ਰਾਜ ਦੇ ਪੁਨਰ ਸੰਗਠਨ ਤੋਂ ਬਾਅਦ ਸ਼੍ਰੀ ਦੇਸ ਰਾਜ ਨੇ ਹਰਿਆਣਾ ਵਿਚ ਜਾ ਕੇ ਆਪਣੀ ਆਰਜ਼ੀ ਵੰਡ ਦੇ ਵਿਰੁੱਧ ਸਰਕਾਰ ਪੁਨਰ ਸੰਗਠਨ ਐਕਟ ਦੇ ਅਧੀਨ ਆਪਣੀ ਪ੍ਰਤੀ ਬੇਨਤੀ ਦਿੱਤੀ ਕਿ ਉਸ ਦੀ ਵੰਡ ਹਰਿਆਣਾ ਨੂੰ ਨਹੀਂ ਹੋਣੀ ਚਾਹੀਦੀ ਅਤੇ ਉਸ ਦੀ ਪੱਕੀ ਐਲੋਕੇਸ਼ਨ ਪੰਜਾਬ ਰਾਜ ਵਿੱਚ ਕੀਤੀ ਜਾਵੇ। ਭਾਰਤ ਸਰਕਾਰ ਨੇ ਇਸ ਕਰਮਚਾਰੀ ਦੀ ਪ੍ਰਤੀ ਬੇਨਤੀ ਨੂੰ ਮੁੱਖ ਰਖਦਿਆਂ ਪੰਜਾਬ ਰਾਜ ਪੁਨਰ ਸੰਗਠਨ ਐਕਟ ਦੇ ਸਬ-ਸੈਕਸ਼ਨ (2) ਸੈਕਸ਼ਨ 82, 1966 ਦੇ ਅਧੀਨ ਸ਼੍ਰੀ ਦੇਸ ਰਾਜ ਦੀ ਪੱਕੀ ਤੇ ਆਖਰੀ ਐਲੋਕੇਸ਼ਨ 1 ਨਵੰਬਰ, 1966 ਤੋਂ ਪੰਜਾਬ ਰਾਜ ਨੂੰ ਕਰ ਦਿੱਤੀ। ਮੁਤਾਬਕ ਉਨ੍ਹਾਂ ਦੇ ਆਰਡਰ (ਨੋਟੀਫੀਕੇਸ਼ਨ) ਨੰ: 22-28/68 ਐਸ. ਆਰ (ਐਸ) (3) ਮਿਤੀ 31 ਮਈ, 1968। ਇਨ੍ਹਾਂ ਆਰਡਰਾਂ ਮੁਤਾਬਕ ਸ਼੍ਰੀ ਦੇਸ ਰਾਜ ਜੁਲਾਈ, 1968 ਨੂੰ ਪੰਜਾਬ ਵਾਪਸ ਆ ਗਏ।

5. ਇਨ੍ਹਾਂ ਆਉਂਦਿਆਂ ਹੀ ਆਪਣੀ ਪ੍ਰਤੀ ਬੇਨਤੀ ਅਤੇ ਇਕ ਦਫਾ 80 ਦਾ ਨੋਟਿਸ ਆਪਣੀ ਯੋਗ ਸਿਨਿਆਰਤਾ ਤੇ ਇਨਸਪੈਕਟਰ (ਹੈਡਕਲੱਰਕ) ਦੀ ਤਰੱਕੀ ਸ਼੍ਰੀ ਰਾਮ ਸਰੂਪ ਦੇ ਉਪਰ ਮੰਗੀ। ਸ਼੍ਰੀ ਦੇਸ ਰਾਜ ਦੀ ਪ੍ਰਤੀ ਬੇਨਤੀ ਤੇ ਵਿਚਾਰ ਕੀਤਾ ਗਿਆ। ਸ਼੍ਰੀ ਦੇਸ ਰਾਜ ਪਹਿਲੇ ਆਰਜ਼ੀ ਤੌਰ ਤੇ 1 ਨਵੰਬਰ, 1966 ਨੂੰ ਹਰਿਆਣਾ ਨੂੰ ਐਲੋਕੇਟ ਹੋ ਗਿਆ ਸੀ। "ਐਫ" ਲਿਸਟ (ਕਲੈਰੀਕਲ) ਦਾ ਕੇਸ ਇਨ੍ਹਾਂ ਦੀ ਆਰਜ਼ੀ ਐਲੋਕੇਸ਼ਨ ਬਾਅਦ ਮਾਰਚ, 1967 ਵਿੱਚ ਵਾਚਿਆ ਗਿਆ ਸੀ ਤੇ ਸਰਵ ਸ਼੍ਰੀ ਰਾਮ ਸਰੂਪ ਤੇ ਤਾਰਾ ਚੰਦ ਦੇ ਨਾਂ ਇਸ ਤਰੱਕੀ ਲਿਸਟ ਤੇ ਲੈ ਆਂਦੇ ਹਨ। ਭਾਂਵੇਂ ਇਨ੍ਹਾਂ ਦੋਹਾਂ ਐਸ. ਆਈਆਂ ਨਾਲੋਂ ਸ਼੍ਰੀ ਦੇਸ ਰਾਜ ਸੀਨੀਅਰ ਸੀ ਪਰ ਇਸ ਦੇ ਕੇਸ ਤੇ ਗੌਰ ਨਾ ਕੀਤਾ ਗਿਆ ਕਿਉਂਕਿ ਇਹ ਹਰਿਆਣਾ ਵਿਚ ਕੰਮ ਕਰਦਾ ਸੀ। ਇਸ ਦਾ ਰੀਕਾਰਡ ਵਾਚਿਆ ਗਿਆ, ਇਹ ਉਪ੍ਰੋਕਤ ਦੋਹਾਂ ਯੂਨੀਅਰ ਐਸ. ਆਈਆਂ (ਹੈਡਕਲੱਰਕਾਂ) ਨਾਲ ਮਿਲਦਾ ਜੁਲਦਾ ਸੀ। ਇਸ ਵਿੱਚ ਕੋਈ ਸ਼ੱਕ ਨਹੀਂ ਸੀ ਕਿ ਜੇਕਰ ਸ਼੍ਰੀ ਦੇਸ ਰਾਜ ਹਰਿਆਣਾ ਵਿੱਚ ਨਾ ਹੁੰਦੇ ਤਾਂ ਇਸ ਦਾ ਨਾਂ ਭੀ "ਐਫ" ਲਿਸਟ ਤੇ ਮਾਰਚ, 1967 ਵਿਚ ਲਿਆਂਦਾ ਜਾਂਦਾ ਅਤੇ ਇਹ ਸਰਵ ਸ਼੍ਰੀ ਰਾਮ ਸਰੂਪ ਤੇ ਤਾਰਾ ਚੰਦ ਨਾਲੋਂ ਉਪਰ ਹੁੰਦਾ। ਉਪਰ ਦੇ ਹਾਲਾਤ ਤੇ ਇਸ ਦੇ ਰੀਕਾਰਡ ਅਤੇ ਸਿਨਿਆਰਤਾ ਨੂੰ ਮੁੱਖ ਰਖਦਿਆਂ ਆਈ. ਜੀ. ਸਾਹਿਬ ਨੇ ਇਸ ਦਾ ਨਾਂ ਭੀ ਤਰੱਕੀ ਲਿਸਟ "ਐਫ" ਤੇ 28 ਮਾਰਚ, 1967 ਤੋਂ ਲੈ ਆਂਦਾ ਅਤੇ ਇਸ ਨੂੰ ਭੀ ਚੌਥਾ ਐਸ. ਆਈ. ਸਲੈਕਸ਼ਨ ਗਰੇਡ ਪੱਕਾ 1 ਮਈ, 1966 ਤੋਂ ਮਿਥਿਆ ਗਿਆ ਜਿਸ ਦਿਨ ਤੋਂ ਸ਼੍ਰੀ ਰਾਮ ਸਰੂਪ ਪੱਕਾ ਸਲੈਕਸ਼ਨ ਗਰੇਡ ਐਸ. ਆਈ. ਹੋਇਆ ਸੀ। ਇਸ ਤੋਂ ਬਾਅਦ ਸ਼੍ਰੀ ਦੇਸ ਰਾਜ ਨੂੰ ਉਸ ਦਾ ਹੱਕ ਅਨੁਸਾਰ ਕਾਇਮ ਮੁਕਾਮ ਇਨਸਪੈਕਟਰ (ਹੈਡਕਲੱਰਕ) ਤਰੱਕੀਯਾਬ ਕਰਕੇ ਜ਼ਿਲ੍ਹਾ ਅੰਮ੍ਰਿਤਸਰ ਲਾ ਦਿੱਤਾ ਤੇ ਇਸ ਦੇ ਯੂਨੀਅਰ ਸ਼੍ਰੀ ਰਾਮ ਸਰੂਪ ਨੂੰ ਉਸਦੇ ਅਸਲੀ ਰੈਂਕ ਐਸ. ਆਈ. (ਹੈਡਕਲੱਰਕ) ਵਿਚ ਤਨੱਜ਼ਲ ਕਰ ਦਿੱਤਾ। ਆਈ. ਜੀ. ਪੁਲਿਸ, ਪੰਜਾਬ

ਨੇ ਕੋਈ ਐਸੀ ਗੈਰ ਕਾਨੂੰਨੀ ਕਾਰਵਾਈ ਨਹੀਂ ਕੀਤੀ । ਸ੍ਰੀ ਦੇਸ ਰਾਜ ਭਾਰਤ ਸਰਕਾਰ ਦੇ ਹੁਕਮ ਨਾਲ ਪੱਕੇ ਤੌਰ ਤੇ ਪੰਜਾਬ ਨੂੰ 1 ਨਵੰਬਰ, 1966 ਤੋਂ ਐਲੋਕੇਟ ਕੀਤਾ ਸੀ । ਮੁਲਾਜ਼ਮਾਂ ਵਿਚ ਇਸ ਨਾਲ ਕੋਈ ਬੇਚੈਨੀ ਨਹੀਂ ਫੈਲੀ । ਸ੍ਰੀ ਦੇਸ ਰਾਜ ਦੀ ਐਲੋਕੇਸ਼ਨ ਭਾਰਤ ਸਰਕਾਰ ਨੇ ਪੱਕੇ ਤੌਰ ਤੇ ਪੰਜਾਬ ਵਿਚ ਕੀਤੀ । ਇਸ ਦਾ ਮੁੜ ਹਰਿਆਣਾ ਵਿੱਚ ਜਾਣ ਦਾ ਸਵਾਲ ਹੀ ਪੈਦਾ ਨਹੀਂ ਹੁੰਦਾ ।

---

(Serial No. 29)

1. **Chaudhri Tulsi Ram Chauhan**
2. **Shri Gian Chand Kharbanda**
3. **Shri Sardari Lal Kapur**
4. **Dr. Sadhu Ram,**

: To draw the attention of the Government towards an urgent matter of public importance, namely, non-implementation of the assurance given by the Chief Minister regarding maintenance of status-quo of the position of land under dispute between the Akalis and the Mandir Committee at Kapurthala The Government is requested to make a detailed statement on the matter. The people are very much agitated over the matter and law-abiding people are feeling much perturbed.

**Sardar Gurnam Singh (Chief Minister)** : On 29th January, 1970, some local people belonging to the Sikh Community were reported to have occupied a 'Gumbad' situated in the District Courts compound, near the Mandir, Later, they pitched Nishan Sahib and started Akhand Path there. The local Hindus, taking it as a provocation, formed an Action Committee to get the status-quo ante restored. They also met the Deputy Commissioner and the Superintendent of Police, Kapurthala on 1st February, 1970 to press their point of view, on which a case F.I.R. No. 39, dated 1-2-1970 under section 452 IPC registered at Police Station Kotwali Kapurthala for forcible occupation of the 'Gumbad' and some arrests were made. As communal tension was growing over this incident in Kapurthala town, a Minister of the State Governmen visited Kapurthala and tried to resolve the dispute to the mutual satisfaction of both the parties. It was decided that Deputy Commissioner, Kapurthala would hear the parties, see the Revenue Records and decide the issue early. The Hindus, however, did not agree to this. They took out a procession on 3rd February, 1970 and raised slogans which resulted in a clash. A few cases of looting and arson took place and the Police had to use tear gas to control the situation. 8 Civilians and 5 Police personnel were injured, in which connection case FIR No. 40, dated 3rd February, 1970 u/s 307/436/392/148/149 IPC was registered at P.S. Kotwali Kapurthala and 18 accused were arrested. The situation having become tense, Section 144 Cr. P.C. was also promulgated in Kapurthala town, which was defined by the Hindus and some arrests were affected. The Hindus also observed Hartal.

The Chief Minister assured the public in a press statement issued on 10th February that the Government would decide the issue on the basis of revenue records and appealed to citizens of Kapurthala to call off the hartal and processions so that the Government may be able to create conditions which existed before the 28th January, 1970 within a week. The Hindus responded and called off the hartal and defiance of Section 144 Cr. P.C. But while revenue records were being checked, some of the local Sikhs filed a writ in the High Court and obtained a stay order till 2nd March, 1970. The Government will wait for the decision of the High Court before deciding on the next course of action.

---

(Serial No. 38)

"**Chaudhri Kewal Krishan** : I beg to draw the attention of the Government towards an urgent matter of public importance namely the Sales Tax Department has set a check Barrier at Talwara for sales tax purposes since the last about a month. It is about nine miles from Himachal Pradesh Border on one side and about one and a half or two miles on the other side. Police men are also posted there. Even the residents of Punjab are feeling much perturbed due to this barrier. Innocent travellers of the backward hilly area are harassed and looted in broad day light. There is much resentment prevailing in the hilly areas due to this barrier. Shri Krishan Lal, Finance Minister visited Talwara

[Chaudhri Kewal Krishan]

and assured public there that this barrier would be shifted to the border but it is still there. Government may clarify their policy for setting up a barrier in Punjab and allow officials to loot the public.

**Sardar Gurnam Singh (Chief Minister):** Nine Sales Check Barriers were sanctioned on the borders of Himachal Pradesh to saf guard the revenue interest of the State,—*vide* Punjab Government Excise and Taxation Department Notification No. S.O./P-A.46/48/S.14-B/70, dated the 22nd January, 1970. The old Talwara Road Barrier is one of them,—*vide* notification No. S.O./C.A.74/56/S.8/70, dated the 22nd January, 1970, the State Government also reduced the rate of Sales Tax from 3 percent to one per cent under the Central Sales Tax Act, 1956, on various goods exported to Himachal Pradesh and placed a condition therein that a certificate of exports containing the description of goods, quantity or weight of the goods, value of goods, etc. etc. should be issued by the Officer-in-charge of the Sales Tax Check barrier set up at the point of exit from Punjab to the territory of Himachal Pradesh to the effect that the goods have passed through the Check Barrier. These check barriers have started functioning in the above districts from the 2nd week of this month only. Even the staff at these barriers has not fully been posted. The old Talwara Road Barrier is functioning with only a skelton staff. The Officer Incharge of the Barrier has been posted during the third week of this month. It is almost impossible to adjudge the working of the barrier within such a short time. Further, allegations of harassment and loot of the backward hilly areas of Talwara by the Staff of the barrier are not specific and unless some particular incident is reported against a particular official, the condemnation of the barrier staff in general would be rather unreasonable.

2. Regarding the commitment made by the Finance Minister, Punjab, to the public of Talwara, it is stated that the matter has been investigated. The factual position is that the existing barrier is at the junction of Talwara Dam Road and the Talwara Daulatpur Road. The border of the Punjab Territory on the Talwara Dam Road is hardly 2 K.M. while on the Daulat Pur Road, the Punjab border is about 9 miles. There is no suitable place for shifting the barrier further towards the Dam as the land on both sides of the road is not even and is in the occupation of the Beas Dam Project. If this Sales Tax Check Barrier is shifted towards Daulatpur, it would be necessary to establish another barrier on the Talwara Dam Road which would entail extra expenditure. Even then it would not serve the purpose as another road,, "Do Sarka" near the old Talwara Village would remain un-protected. In view of the difficulties explained above and the financial implication involved, it would not be desirable to shift the barrier to any other place. However, the staff posted at the Talwara Check Barrier would be directed to handle the affairs tactfully.

---

(ਕ੍ਰਮ ਨੰ: 39)

**ਸਰਦਾਰ ਦਲੀਪ ਸਿਘ ਪਾਂਧੀ** : ਮੈਂ ਸਰਕਾਰ ਦਾ ਧਿਆਨ ਲੋਕ ਮਹੱਤਤਾ ਦੇ ਇਕ ਮਹੱਤਵ ਪੂਰਨ ਵਿਸ਼ੇ ਵਲ ਦਿਵਾਉਂਦਾ ਹਾਂ, ਅਰਥਾਤ ਪਿੰਡ ਤਲਵੰਡੀ ਤਹਿਸੀਲ ਸਮਾਣਾ 'ਚ ਪਿੰਡ ਦੇ ਗੈਰ ਹਰੀਜਨਾਂ ਨੇ ਦੋ ਹਰੀਜਨ ਇਸਤਰੀਆਂ ਚਾਚੀ ਭਤੀਜੀ ਤੇ ਮੁਜਰਮਾਨਾ ਹਮਲਾ ਕੀਤਾ ਤੇ ਭਤੀਜੀ ਦੇ ਕਪੜੇ ਲਹੂ ਲੁਹਾਨ ਕੀਤੇ। ਇਹ ਮਾਮਲਾ ਅਖਬਾਰਾਂ 'ਚ ਵੀ ਆਇਆ। ਅਜੇ ਤਕ ਦੋਸ਼ੀ ਅਤੇ ਉਨ੍ਹਾਂ ਦੇ ਹਮਾਇਤੀ ਹਰੀਜਨ ਪਰੀਵਾਰ ਨੂੰ ਨਜਾਇਜ਼ ਧਮਕੀਆਂ ਦਿੰਦੇ ਹਨ ਤੇ ਉਨ੍ਹਾਂ ਦਾ ਜੀਊਣਾ ਦੂਬਰ ਕੀਤਾ ਹੋਇਆ ਹੈ। ਇਨ੍ਹਾਂ ਹਮਲਾਵਰ ਦੋਸ਼ੀਆਂ ਦੀ ਪੁਲੀਸ ਵੀ ਮਦਦ ਕਰ ਰਹੀ ਹੈ ਅਤੇ ਹਰੀਜਨਾਂ ਤੇ ਰੋਹਬ ਪਾ ਕੇ ਗੁਆਹਾਂ ਨੂੰ ਮੁਕਰਾ ਕੇ ਹਰੀਜਨਾਂ ਦੇ ਜ਼ੁਲਮ ਭਰੇ ਕੇਸ ਨੂੰ ਖਤਮ ਕਰਨ ਦਾ ਯਤਨ ਕੀਤਾ ਜਾ ਰਿਹਾ ਹੈ। ਇਸ ਅੰਧੇਰ ਗਰਦੀ ਕਰਕੇ ਇਲਾਕੇ ਦੇ ਹਰੀਜਨਾਂ 'ਚ' ਖਾਸ ਕਰਕੇ ਅਤੇ ਲੋਕਾਂ 'ਚ ਆਮ ਕਰਕੇ ਬੜੀ ਬੇਚੈਨੀ ਹੈ। ਸਰਕਾਰ ਇਸ ਪਾਸੇ ਸ਼ੀਘਰ ਧਿਆਨ ਦੇਵੇ।

**ਸਰਦਾਰ ਗੁਰਨਾਮ ਸਿਘ (ਮੁੱਖ ਮੰਤਰੀ)** : ਇਹ ਮਾਮਲਾ ਮੁਕਦਮਾ ਨੰ: 13 ਮਿਤੀ 30 ਜਨਵਰੀ, 1970 ਅ/ਧ 376 ਆਈ. ਪੀ. ਸੀ. ਥਾਣਾ ਸਮਾਨਾ, ਜ਼ਿਲ੍ਹਾ ਪਟਿਆਲਾ ਨਾਲ ਸਬੰਧਤ ਹੈ। ਜੋ ਸ੍ਰੀ ਸੰਤ ਰਾਮ ਪੁੱਤਰ ਧਿਆਨੂੰ ਰਾਮ ਰਾਮਦਾਸੀਆ ਵਾਸੀ ਤਲਵੰਡੀ ਮਲਕ ਦੀ ਰਪੋਰਟ ਤੇ ਦਰਜ ਹੋਇਆ ਸੀ। ਸੰਖੇਪ ਹਾਲਾਤ ਇਹ ਹਨ ਕਿ ਮਿਤੀ 29 ਜਨਵਰੀ, 1970 ਨੂੰ ਉਸ ਦੀ ਪਤਨੀ ਜੀਊਣੀ ਅਤੇ ਉਸਦੇ ਨਾਲ ਉਸਦੀ ਭਤੀਜੀ ਬਲਵੀਰੋ, ਦੇਹ ਦੇ ਬਾਹਰ ਲਕੜੀਆਂ ਚੁਗ ਰਹੀਆਂ ਸਨ। ਉਥੇ

ਈਦਗਾਹ ਦੇ ਪਾਸ ਦੋਸ਼ੀਆਨ ਹਜ਼ਾਰਾ ਸਿੰਘ ਪੁੱਤਰ ਲਾਭ ਸਿੰਘ ਜੱਟ ਨੇ ਮੁਸਮਾਤ ਜਿਉਣੀ ਨਾਲ ਤੇ ਕੁਲਮਿੰਦਰ ਸਿੰਘ ਪੁੱਤਰ ਅੰਨੁਖ ਸਿੰਘ ਜੱਟ ਵਾਸੀ ਦੇਹ ਨੇ ਮੁਸਮਾਤ ਬਲਵੀਰੋ ਨਾਲ, ਜਬਰ ਜਨਾਹ ਕੀਤਾ। ਹਰ ਦੋ ਦੋਸ਼ੀਆਂ ਨੂੰ ਮਿਤੀ 2 ਫਰਵਰੀ, 1970 ਨੂੰ ਗਿਰਫਤਾਰ ਕੀਤਾ ਗਿਆ। ਤਫਤੀਸ਼ ਦੇ ਦੌਰਾਨ ਦੋਸ਼ੀਆਂ ਨੇ ਆਪਣਾ ਕਸੂਰ ਮੰਨਿਆ। ਦੋਸ਼ੀਆਂ ਵਿਰੁਧ ਚਲਾਨ ਮਿਤੀ 19 ਫਰਵਰੀ, 1970 ਨੂੰ ਅਦਾਲਤ ਸੀ.ਜੇ.ਐਮ. ਪਟਿਆਲਾ ਪੇਸ਼ ਕੀਤਾ ਜਾ ਚੁਕਾ ਹੈ। ਅਗਲੀ ਪੇਸ਼ੀ ਮਿਤੀ 2 ਮਾਰਚ, 1970 ਗਵਾਹਾਂ ਦੇ ਬਿਆਨਾਂ ਲਈ ਨੀਅਤ ਹੋ ਚੁਕੀ ਹੈ।

---

(ਕ੍ਰਮ ਨੰ: 45)

**ਕਾਮਰੇਡ ਦਰਸ਼ਨ ਸਿੰਘ ਝਬਾਲ** : ਮੈਂ ਸਰਕਾਰ ਦਾ ਧਿਆਨ ਲੋਕ ਮਹੱਤਤਾ ਦੇ ਇਕ ਜ਼ਰੂਰੀ ਮਾਮਲੇ ਵਲ ਦਿਵਾਉਂਦਾ, ਹਾਂ ਅਰਥਾਤ, ਕਿ ਅੰਮ੍ਰਿਤਸਰ ਜ਼ਿਲ੍ਹੇ ਵਿਚ ਲੰਮੇ ਸਮੇਂ ਲਈ ਨਹਿਰਾਂ ਬੰਦ ਰਹੀਆਂ ਹਨ ਜਿਸ ਦੇ ਕਾਰਨ ਹਾੜੀ ਦੀ ਫਸਲ ਦੀ ਬਿਜਾਈ ਘੱਟ ਹੋਈ ਅਤੇ ਜਿਹੜੀ ਬਿਜਾਈ ਹੋਈ ਹੈ ਉਸ ਨੂੰ ਵੀ ਬੜਾ ਨੁਕਸਾਨ ਹੋਇਆ ਹੈ ਇਸ ਦੇ ਨਾਲ ਕਿਸਾਨਾਂ ਵਿਚ ਬੜੀ ਸਖਤ ਬੇਚੈਨੀ ਪੈਦਾ ਹੋ ਗਈ ਹੈ। ਇਸ ਬਾਰੇ ਸਬੰਧਤ ਵਜ਼ੀਰ, ਕਿਸਾਨਾਂ ਨੂੰ ਸਹਾਇਤਾ ਦੇਣ ਬਾਰੇ ਜਵਾਬ ਦੇਣ ਦੀ ਕਿਰਪਾਲਤਾ ਕਰਨ।

**ਸਰਦਾਰ ਸੋਹਨ ਸਿੰਘ ਬਾਸੀ ( ਸਿੰਚਾਈ ਅਤੇ ਬਿਜਲੀ ਮੰਤਰੀ)** : ਅੰਮ੍ਰਿਤਸਰ ਜ਼ਿਲ੍ਹੇ ਵਿਚ ਸਿੰਜਾਈ, ਅੱਪਰ ਬਾਰੀ ਦੁੱਆਬ ਨਹਿਰ ਦੁਆਰਾ ਹੁੰਦੀ ਹੈ ਜਿਹੜੀ ਕਿ ਦਰਿਆ ਰਾਵੀ ਵਿਚੋਂ ਮਾਧੋਪੁਰ ਹੈਡ ਵਰਕਸ ਤੋਂ ਨਿਕਲਦੀ ਹੈ । ਦਰਿਆ ਰਾਵੀ ਤੇ ਕੋਈ ਸਟੋਰੇਜ ਡੈਮ ਨਾ ਹੋਣ ਕਰਕੇ ਨਹਿਰ ਦੇ ਵਿਚ ਪਾਣੀ ਦੀ ਸਪਲਾਈ ਦਰਿਆ ਵਿਚ ਚਲ ਰਹੇ ਪਾਣੀ ਦੀ ਸਪਲਾਈ ਤਕ ਹੀ ਸੀਮਤ ਰਹਿੰਦੀ ਹੈ। ਦਰਿਆ ਰਾਵੀ ਵਿਚ ਰਬੀ ਸੀਜ਼ਨ ਵਿਚ ਪਾਣੀ ਪ੍ਰਾਪਤ ਸਪਲਾਈ ਲੋੜ ਨਾਲੋਂ ਬਹੁਤ ਘੱਟ ਹੁੰਦੀ ਹੈ। ਰਬੀ ਵਿਚ ਅਪਰ ਬਾਰੀ ਦੁਆਬ ਨਹਿਰ ਦਾ ਮਿਥਿਆ ਡਿਸਚਾਰਜ, 5770 ਕਿਊਸਕ ਹੈ ਜਦ ਕਿ ਦਰਿਆ ਵਿਚ ਪ੍ਰਾਪਤ ਪਾਣੀ ਦੀ ਵਾਸਤਵਿਕ ਸਪਲਾਈ ਨਵੰਬਰ, 1969 ਤੋਂ ਜਨਵਰੀ, 1970 ਤਕ ਦੇ ਸਮੇਂ ਵਿਚ 1400 ਕਿਊਸਕ ਤੋਂ 2300 ਕਿਊਸਕ ਤਕ ਰਹੀ। ਪਾਣੀ ਪੂਰਾ ਨਾ ਮਿਲਣ ਕਾਰਨ ਅਪਰ ਬਾਰੀ ਦੁਆਬ ਨਹਿਰ ਵਿਚੋਂ ਨਿਕਲਦੀਆਂ ਸ਼ਾਖਾਂ ਨੂੰ ਵਾਰੀ ਵਾਰੀ ਚਲਾਉਣਾ ਪੈਂਦਾ ਹੈ। ਅਤੇ ਇਸ ਲਈ ਰਬੀ ਦੇ ਸਮੇਂ ਵਿਚ ਬੰਦੀਆਂ ਕਰਨੀਆਂ ਪੈਂਦੀਆਂ ਹਨ , ਜਿਹੜੀਆਂ ਕਿ ਟਾਲੀਆਂ ਨਹੀਂ ਜਾ ਸਕਦੀਆਂ। ਜਿਨ੍ਹਾਂ ਕੁ ਪਾਣੀ ਦਰਿਆ ਰਾਵੀ ਵਿਚ ਹੁੰਦਾ ਹੈ ਉਸ ਦੀ ਪੂਰੀ ਵਰਤੋਂ ਕੀਤੀ ਜਾ ਰਹੀ ਹੈ ਅਤੇ ਪ੍ਰਾਪਤ ਪਾਣੀ ਦੀ ਵੰਡ ਵਖੋ ਵਖ ਸ਼ਾਖਾਂ ਵਿਚ ਸਾਵੀਂ ਅਤੇ ਯੋਗ ਢੰਗ ਨਾਲ ਕੀਤੀ ਜਾ ਰਹੀ ਹੈ। ਪਾਣੀ ਦੀ ਘਾਟ ਦਾ ਅਸਲੀ ਹੱਲ ਉਦੋਂ ਹੀ ਹੋਵੇਗਾ ਜਦ ਕਿ ਦਰਿਆ ਰਾਵੀ ਤੇ ਥੀਨ ਡੈਮ ਬਣ ਜਾਵੇਗਾ ਜਿਸ ਰਾਹੀਂ ਬਰਸਾਤ ਦੇ ਮੌਸਮ ਵਿਚ ਫਾਲਤੂ ਪਾਣੀ ਨੂੰ ਸਟੋਰ ਕਰਕੇ ਰਬੀ ਸੀਜ਼ਨ ਵਿਚ ਵਰਤਿਆ ਜਾ ਸਕੇਗਾ।

[Amritsar District is fed by Upper Bari Doab Canal which takes its supplies from river Ravi at Madhopur Head works. There being no storage Dam on River Ravi, the supplies in the canal are restricted to the free flow-discharge in the river. The available supplies in the river during Rabi period are far less than the requirements. The Rabi full supply discharge of Upper Bari Doab Canal is 5,770 Cusecs, while actually the supplies available from November, 1969 to January, 1970 varied from 1,400 Cusecs to 2,300 Cusecs Consequently, the channels on Upper Bari Doab Canal have to be run in rotation and closures are unavoidable. The supplies available

[ਸਿੰਚਾਈ ਅਤੇ ਬਿਜਲੀ ਮੰਤਰੀ]

in the river Ravi are being utilized completely to feed upper Bari Doab Canal and the available waters are distributed as equitably and efficiently as possible. The situation will improve only when Thein Dam is constructed on River Ravi to store surplus waters during flood season for utilisation during Rabi period.)

---

(Serial No. 49)

**Shri Gurdial Saini** : I beg to draw the attention of the Government towards an urgent matter of public importance, namely failure of the Government to construct bye pass to Ramdas Kot and way from power house to Punjab State Electricity Board to Mohalla Bashirpura in Jullundur, despite the assurance of the Government given in the last budget session that the work would be taken in hand shortly by the P.W.D. This has resulted in great resentment among the public of the mohalla concerned and they have given a seven days notice to the Deputy Commissioner Jullundur to start a Dharna campaign, if the work is not started within this period. The Minister is requested to make a detailed statement on the subject in view of the proposed agitation of the Public.

**Sardar Sohan Singh Bassi** (Irrigation and Power Minister) : There was a katcha track from Jullundur to Village Ramdas Kot crossing the approaches to the over bridge on the Jullundur bye-pass. This was a katha track all through and now this katcha track has been diverted along the road and crosses the G.T. road bye-pass at the foot of the over-bridge. There has been no obstruction to traffic because of this bye-pass, because the route was Katcha already and it is katcha still. Only the traffic has to go along a short de-tour. The possibility of providing a pacca road to this village has been considered and it is not possible to include it in the Village Road Construction Programme, and, therefore, this road will stay as it is and there is no obstruction to traffic.

---

(Serial No. 50)

**Chaudhri Balbir Singh** : I beg to draw the attention of the Government towards an urgent matter of public importance, namely, that the Civil Hospital, Hoshiarpur has become a slaughter house. The District Enquiry Committee had sent a resolution duly passed unanimously to the Punjab Government in the month of December in this connection, but no fruitful purpose has been served so far. The members of the Press have also written unitedly to Deputy Commissioner, Hoshiarpur about the state of affairs of the hospital. There has been a fresh incident. Shri Daya Singh of N.D.S. Sanatan Dharam High School met with an accident and reached the hospital. No Doctor was present on duty. The Gas Cylinder was empty and the poor youngman became a victim of criminal negligence of the management of the hospital. This matter was brought to the notice of the State Minister who assured immediate action in the matter. But no action has so far been taken for holding any enquiry in the said case. The Government should take immediate steps in this respect and make a statement in the House in regard to the action taken so far. The meeting of the District Hospital Visiting Committee has never been held.

**ਸਰਦਾਰ ਰਵੇਲ ਸਿੰਘ** : (ਰਾਜ ਮੰਤਰੀ, ਸਿਹਤ ਅਤੇ ਪਰਵਾਰ ਨਿਯੋਜਨ) : (1) ਹਸਪਤਾਲਾਂ ਵਿਚ ਆਉਣ ਵਾਲੇ ਮਰੀਜ਼ਾਂ ਦਾ ਫ਼ੌਰੀ ਇਲਾਜ ਕੀਤਾ ਜਾਂਦਾ ਹੈ ।

(2) ਸ੍ਰੀ ਦਿਯਾ ਸਿੰਘ 2 ਫਰਵਰੀ, 1970 ਨੂੰ ਸਵੇਰੇ 10 ਬਜੇ ਟਰਕ ਦੀ ਟਕਰ ਕਾਰਨ ਜ਼ਖਮੀ ਅਤੇ ਬਹੁਤ ਖ਼ਰਾਬ ਹਾਲਤ ਵਿਚ ਹਸਪਤਾਲ ਵਿਚ ਲਿਆਂਦਾ ਗਿਆ । ਉਸ ਵੇਲੇ ਉਸ ਦੀ ਨਬਜ਼ ਵੀ ਬੰਦ ਸੀ। ਡਾਕਟਰ ਰਾਜਾ ਸਿੰਘ ਪੀ. ਸੀ. ਐਮ. ਐਸ, II ਨੇ ਉਸ ਨੂੰ ਫ਼ੌਰਨ ਹੀ ਵੇਖਿਆ ਅਤੇ Pathadin coramine and Mophontin ਦੇ ਟੀਕੇ ਲਾਏ। ਉਸ ਨੂੰ ਆਕਸੀਜਨ ਗੈਸ ਵੀ ਦਿਤੀ। ਡਾਕਟਰ ਹਰੀ ਸਿੰਘ ਐਮ. ਐਸ. ਨੇ ਵੀ ਮਰੀਜ਼ ਨੂੰ ਵੇਖਿਆ ਅਤੇ ਡਾਕਟਰ

ਗੰਡਾ ਸਿੰਘ ਨੂੰ ਵੀ ਵਾਰਡ ਤੋਂ ਬੁਲਾਇਆ ਗਿਆ ਸੀ। ਉਸ ਦਿਨ ਹੀ ਮਰੀਜ਼ ਸਵੇਰੇ 10 ਬਜੇ ਸੁਰਗਵਾਸ ਹੋ ਗਿਆ ਅਤੇ ਬਹੁਤ ਕੋਸ਼ਿਸ਼ ਕਰਨ ਤੇ ਵੀ ਉਸ ਨੂੰ ਨਾ ਬਚਾਇਆ ਜਾ ਸਕਿਆ।

(3) ਗੈਸ ਸਲੰਡਰ ਖ਼ਾਲੀ ਨਹੀਂ ਸਨ। ਅਤੇ ਮਰੀਜ਼ ਨੂੰ ਫ਼ੌਰਨ ਹੀ ਆਕਸੀਜਨ ਦਿਤੀ ਗਈ ਸੀ। ਜਦੋਂ ਸ੍ਰੀ ਦਿਯਾ ਸਿੰਘ ਨੂੰ ਡਾਕਟਰੀ ਸਹਾਇਤਾ ਦਿਤੀ ਜਾ ਰਹੀ ਸੀ ਤਾਂ ਚੌਧਰੀ ਬਲ-ਬੀਰ ਸਿੰਘ ਐਮ. ਐਲ. ਏ, ਹਸਪਤਾਲ ਵਿਚ ਗਏ ਅਤੇ ਉਹਨਾਂ ਨੇ ਡਾਕਟਰ ਰਾਜਾ ਸਿੰਘ ਨੂੰ ਅਯੋਗ ਸ਼ਬਦ ਕਹੇ।

(4) ਫਿਰ ਵੀ ਇਸ ਸਾਰੇ ਮੁਆਮਲੇ ਸਬੰਧੀ ਡਿਪਟੀ ਕਮਿਸ਼ਨਰ ਹੋਸ਼ਿਆਰਪੁਰ ਨੂੰ ਪੜਤਾਲ ਕਰਨ ਲਈ ਹੁਕਮ ਦਿਤਾ ਹੋਇਆ ਹੈ ਅਤੇ ਪੜਤਾਲੀਆ ਰੀਪੋਰਟ ਪੁਜਣ ਉਪਰੰਤ ਯੋਗ ਕਾਰਵਾਈ ਕੀਤੀ ਜਾਵੇਗੀ।

---

(Serial No. 55)

**Chaudhri Balbir Singh :** I beg to draw the attention of the Government towards an urgent matter of public importance, namely, that the Government in their reply to a Call Attention Notice submitted during the Budget Session last year had stated that the water in Gokal Nagar, Hoshiarpur is not worth drinking because the dirty water of Pine Oil Factory had spoiled the whole water of that area. The Government had assured at that time that early arrangements for pure drinking water would be made. But it is a matter for regret that the people are still drinking the same dirty water. The Government should make a statement in the House as to when the pure drinking water is likely to be made available to them.

**Shri Manmohan Kalia** (Local Government Minister) : : To make provision for the drinking water-supply in Gokal Nagar area is the responsibility of the Municipal Committee, Hoshiarpur. Certain area for the installation of tube-well has been surveyed by the Public Health Department and site has been selected for this purpose. Resolution to acquire this land has already been passed by the Municipal Committee and a copy of the same has been sent to the Public Health Department, as desired by them. Estimates for the water-supply scheme are still awaited from that Department and on receipt of the same the Committee will make necessary funds available to them. It cannot, however, at present, be said with certainty as to how much time it will take to provide pure drinking water to the residents of this locality. However, efforts are being made to sort out the matter soon with the Public Health Department.

(ਗੋਕਲਨਗਰ ਵਿਚ ਪੀਣ ਦੇ ਪਾਣੀ ਦਾ ਪ੍ਰਬੰਧ ਕਰਨਾ ਨਗਰ ਪਾਲਕਾ, ਹੋਸ਼ਿਆਰਪੁਰ ਦੀ ਜ਼ਿਮੇਵਾਰੀ ਹੈ। ਜਨ ਸਿਹਤ ਵਿਭਾਗ ਨੇ ਟਿਊਬਵੈਲ ਲਾਉਣ ਲਈ ਕੁਝ ਇਲਾਕੇ ਦਾ ਸਰਵੇਖਣ ਕਰ ਲਿਆ ਹੈ ਅਤੇ ਉਸ ਲਈ ਜਗ੍ਹਾ ਚੁਣ ਲਈ ਹੈ। ਨਗਰ ਪਾਲਕਾ ਨੇ ਇਹ ਜ਼ਮੀਨ ਐਕੁਆਇਰ ਕਰਨ ਦਾ ਮਤਾ ਪਾਸ ਕਰ ਦਿਤਾ ਹੋਇਆ ਹੈ ਅਤੇ ਇਸ ਦੀ ਇਕ ਨਕਲ ਜਨ ਸਿਹਤ ਵਿਭਾਗ ਨੂੰ ਉਹਨਾਂ ਦੇ ਕਹਿਣ ਅਨੁਸਾਰ ਭੇਜ ਦਿਤੀ ਹੋਈ ਹੈ। ਇਸ ਵਿਭਾਗ ਤੋਂ ਵਾਟਰ ਸਪਲਾਈ ਸਕੀਮ ਦੇ ਤਖਮੀਨੇ ਦੀ ਇੰਤਜ਼ਾਰ ਹੈ ਅਤੇ ਇਸ ਦੇ ਆਉਣ ਤੇ ਕਮੇਟੀ ਲੋੜੀਂਦੇ ਪੈਸੇ ਇਸ ਵਿਭਾਗ ਨੂੰ ਦੇਵੇਗੀ। ਪਰ ਇਸ ਵੇਲੇ ਇਹ ਪੱਕੀ ਤਰ੍ਹਾਂ ਨਹੀਂ ਕਿਹਾ ਜਾ ਸਕਦਾ ਕਿ ਇਸ ਇਲਾਕੇ ਦੀ ਵਸੋਂ ਨੂੰ ਪੀਣ ਦਾ ਸ਼ੁਧ ਪਾਣੀ ਕਿੰਨੇ ਸਮੇਂ ਵਿਚ ਦਿਤਾ ਜਾਵੇਗਾ, ਜਨ ਸਿਹਤ ਵਿਭਾਗ ਨਾਲ ਇਸ ਮਾਮਲੇ ਨੂੰ ਜਲਦੀ ਸੁਲਝਾਣ ਦੀ ਕੋਸ਼ਿਸ਼ ਕੀਤੀ ਜਾ ਰਹੀ ਹੈ)

---

## LEGISLATIVE BUSINESS

### The Punjab Industrial Employees' Payment of Gratuity Bill,

**Comrade Satya Pal Dang :** Sir, I beg leave to introduce the Punjab Industrial Employees' Payment of Gratuity Bill, 1970.

**Mr. Speaker :** Motion moved—

**Tahat leave be granted to introduce the Punjab Industrial Employees' Payment of Gratuity Bill, 1970.**

**ਵਿੱਤ ਮੰਤਰੀ** : ਮੈਂ ਇਸ ਬਿਲ ਨੂੰ ਅਪੋਜ਼ ਕਰਦਾ ਹਾਂ।

**ਕਾਮਰੇਡ ਸੱਤਪਾਲ ਡਾਂਗ** (ਅੰਮ੍ਰਿਤਸਰ, ਪਛਮੀ) : ਸਪੀਕਰ ਸਾਹਿਬ, ਮੈਨੂੰ ਇਸ ਗਲ ਦੀ ਹੈਰਾਨਗੀ ਹੋਈ ਹੈ ਕਿ ਜਿਹੜੀ ਸਰਕਾਰ ਇਹ ਦਾਵਾ ਕਰਦੀ ਹੈ ਕਿ ਉਹ ਲੇਬਰ ਲਈ ਬਾਕੀ ਸਾਰੇ ਹਿੰਦੁਸਤਾਨ ਨਾਲੋਂ ਸਭ ਤੋਂ ਜ਼ਿਆਦਾ ਕੰਮ ਕਰ ਰਹੀ ਹੈ, ਉਹ ਇਕ ਐਸੇ ਬਿਲ ਦੇ ਮੁਖਾਲਫਤ ਕਰ ਰਹੀ ਹੈ ਜਿਸ ਤੇ ਸਰਕਾਰ ਦਾ ਇਕ ਵੀ ਪੈਸਾ ਨਹੀਂ ਖਰਚ ਹੋਣਾ;

(ਇਸ ਵੇਲੇ ਮੁੱਖ ਮੰਤਰੀ ਕੁਝ ਕਹਿਣ ਨੂੰ ਉਠੇ)

I don't give way.

**ਸ਼੍ਰੀ ਸਪੀਕਰ** : ਸ਼ਾਇਦ ਉਹ ਕੋਈ ਸੁਜੈਸ਼ਨ ਦੇਣਾ ਚਾਹੁੰਦੇ ਹਨ। (He may like to give some suggestion)

**ਕਾਮਰੇਡ ਸੱਤਪਾਲ ਡਾਂਗ** : ਉਹ ਬਾਅਦ ਵਿਚ ਦੇ ਲੈਣ। ਮੈਂ ਅਰਜ਼ ਕਰ ਰਿਹਾ ਸੀ ਕਿ ਇਸ ਬਿਲ ਦਾ ਮਕਸਦ ਇਹ ਹੈ ਕਿ ਜਦੋਂ ਕੋਈ ਮੁਲਾਜ਼ਮ ਜਾਂ ਮਜ਼ਦੂਰ ਕਿਸੇ ਅਦਾਰੇ ਦੀ ਸਰਵਿਸ ਤੋਂ ਬਾਅਦ ਰਿਟਾਇਰ ਹੋਵੇ ਤਾਂ ਉਸ ਨੂੰ ਕੋਈ ਰਿਟਾਇਰਮੈਂਟ ਬੈਨੀਫ਼ਿਟ ਮਿਲੇ। ਇਸ ਵੇਲੇ ਪ੍ਰਾਵੀਡੈਂਟ ਫੰਡ ਦੀ ਸਕੀਮ ਹੈ। ਇਹ ਕੰਟਰੀਬਿਊਟਰੀ ਸਕੀਮ ਹੈ। ਪਰ ਇਹ ਵੀ ਹਰ ਥਾਂ ਤੇ ਲਾਗੂ ਨਹੀਂ ਸਗੋਂ ਕਿਸੇ ਕਿਸੇ ਅਦਾਰੇ ਵਿਚ ਜਿਹੜਾ ਕਿ ਇਕ ਖਾਸ ਸਮੇਂ ਤੋਂ ਚਲ ਰਿਹਾ ਹੋਵੇ ਉਥੇ ਲਾਗੂ ਹੈ। ਹਿੰਦੁਸਤਾਨ ਵਿਚ ਇਸ ਗਲ ਤੇ ਕਾਫੀ ਬਹਿਸ ਮੁਬਾਹਸਾ ਹੋਇਆ ਹੈ ਅਤੇ ਅਜ ਇਹ ਗਲ ਬਿਲਕੁਲ ਸਾਫ਼ ਹੋ ਗਈ ਹੈ ਕਿ ਪ੍ਰਾਵੀਡੈਂਟ ਫੰਡ ਤੋਂ ਇਲਾਵਾ ਗਰੈਚੂਟੀ ਹਰ ਮਜ਼ਦੂਰ ਨੂੰ ਮਿਲਣੀ ਚਾਹੀਦੀ ਹੈ। ਖਾਸ ਕਰਕੇ ਉਨ੍ਹਾਂ ਮਜ਼ਦੂਰਾਂ ਲਈ ਅਤੇ ਮੁਲਾਜ਼ਮਾਂ ਦੇ ਲਈ ਤਾਂ ਇਹ ਬਹੁਤ ਜ਼ਰੂਰੀ ਹੈ ਜਿਨ੍ਹਾਂ ਨੂੰ ਪੈਨਸ਼ਨ ਦਾ ਬੈਨੀਫਿਟ ਨਹੀਂ ਮਿਲਦਾ। ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਸਰਕਾਰ ਨੂੰ ਇਹ ਬੇਨਤੀ ਕਰਦਾ ਹਾਂ ਕਿ ਇਹ ਬਿਲ ਤਾਂ ਪ੍ਰਾਈਵੇਟ ਅਦਾਰਿਆਂ ਦੇ ਵਾਸਤੇ ਹੈ, ਸਰਕਾਰੀ ਅਦਾਰਿਆਂ ਦੇ ਵਾਸਤੇ ਨਹੀਂ ਹੈ। ਇਸ ਬਿਲ ਦੇ ਪਾਸ ਹੋਣ ਦੇ ਨਾਲ ਜਦੋਂ ਇਹ ਕਾਨੂੰਨ ਬਣ ਜਾਵੇਗਾ ਤਾਂ ਪ੍ਰਾਈਵੇਟ ਅਦਾਰਿਆਂ ਵਿਚ ਕੰਮ ਕਰਨ ਵਾਲੇ ਵਰਕਰਾਂ ਅਤੇ ਸ਼ਾਪ ਅਸਟੈਬਲਿਸ਼ਮੈਂਟ ਦੇ ਅੰਦਰ ਆਉਂਦੇ ਵਰਕਰਾਂ ਨੂੰ ਫਾਇਦਾ ਹੋਵੇਗਾ। ਅਜ ਕਿਧਰੇ ਝਗੜਾ ਕਰਕੇ ਜਾਂ ਹੜਤਾਲ ਕਰਕੇ ਜਾਂ ਕਿਸੇ ਲੇਬਰ ਟ੍ਰਿਬਿਊਨਲ ਦੇ ਫੈਸਲੇ ਕਰਕੇ ਕਿਸੇ ਕਿਸੇ ਅਦਾਰੇ ਦੇ ਵਿਚ ਗਰੈਚੂਟੀ ਦੀ ਸਕੀਮ ਲਾਗੂ ਹੁੰਦੀ ਹੈ। ਉਹ ਵੀ ਕੁਝ ਖਾਸ ਹਾਲਤਾਂ ਦੇ ਵਿਚ ਹੀ ਲਾਗੂ ਹੁੰਦੀ ਹੈ। ਜੇ ਕਿਸੇ ਵਰਕਰ ਦੀ ਕੰਮ ਦੇ ਮੌਕੇ ਤੇ ਮੌਤ ਹੋ ਜਾਵੇ ਅਤੇ ਜਾਂ ਉਹ ਕਿਸੇ ਐਕਸੀਡੈਂਟ ਦਾ ਸ਼ਿਕਾਰ ਹੋ ਕੇ ਨਕਾਰਾ ਹੋ ਜਾਵੇ, ਜਸਮਾਨੀ ਤੌਰ ਤੇ ਜਾਂ ਦਿਮਾਗੀ ਤੌਰ ਤੇ ਕੰਮ ਦੇ ਕਾਬਲ ਨਾ ਰਹੇ ਜਾਂ ਜਿਸ ਦੀ ਸਰਵਿਸ 5 ਸਾਲ ਤੋਂ ਵਧ ਹੋ ਜਾਵੇ ਤਾਂ ਉਸ ਨੂੰ ਇਸ ਸਕੀਮ ਦਾ ਬੈਨੀਫਿਟ ਮਿਲਣਾ ਚਾਹੀਦਾ ਹੈ। ਇਹ ਬੈਨੀਫਿਟ ਇਕ ਸਾਲ ਵਿਚ 15 ਦਿਨਾਂ ਦੀ ਤਨਖਾਹ ਦੇ ਬਰਾਬਰ ਹੋਣਾ ਚਾਹੀਦਾ ਹੈ। ਵਧ ਤੋਂ ਵਧ ਇਹ ਬੈਨੀਫਿਟ ਕਿਤਨਾ ਹੋਣਾ ਚਾਹੀਦਾ ਹੈ ਇਸ ਦੇ ਬਾਰੇ

ਵਿਚ ਸੁਪਰੀਮ ਕੋਰਟ ਦਾ ਫੈਸਲਾ ਹੈ। ਮੈਂ ਇਸ ਬਿਲ ਦੇ ਰਾਹੀਂ ਇਹ ਸੁਜੇਸ਼ਨ ਦਿਤੀ ਹੈ ਕਿ ਮੌਤ ਦੀ ਹਾਲਤ ਵਿਚ ਜਾਂ ਕਿਸੇ ਐਕਸੀਡੈਂਟ ਦੇ ਕਾਰਨ ਜਿਸਮਾਨੀ ਤੌਰ ਤੇ ਅਤੇ ਦਿਮਾਗੀ ਤੌਰ ਤੇ ਨਕਾਰਾ ਹੋ ਜਾਣ ਦੀ ਸੂਰਤ ਵਿਚ ਇਸ ਦੀ ਕੋਈ ਹਦ ਨਹੀਂ ਬੰਨ੍ਹੀ ਜਾਣੀ ਚਾਹੀਦੀ। ਪਰ ਜੇ ਕੋਈ ਅਸਤੀਫ਼ਾ ਦੇ ਜਾਂਦਾ ਹੈ, ਛਾਂਟੀ ਦੇ ਵਿਚ ਆ ਜਾਂਦਾ ਹੈ ਅਤੇ ਜੇ ਉਸ ਨੇ ਆਪਣੀ ਸਰਵਿਸ ਦੇ 5 ਸਾਲ ਮੁਕੰਮਲ ਕਰ ਲਏ ਹਨ ਤਾਂ ਹਰ ਇਕ ਮੁਕੰਮਲ ਸਾਲ ਦੇ ਪਿਛੇ ਉਸ ਨੂੰ 15 ਦਿਨਾਂ ਦੀ ਤਨਖਾਹ ਦੇ ਬਰਾਬਰ ਗਰੈਚੂਟੀ ਮਿਲਣੀ ਚਾਹੀਦੀ ਹੈ। ਅਤੇ ਇਹ ਗਰੈਚੂਟੀ 15 ਮਹੀਨੇ ਦੀ ਤਨਖਾਹ ਤੋਂ ਵਧ ਨਹੀਂ ਹੋਣੀ ਚਾਹੀਦੀ। ਜੇ ਸਰਕਾਰ ਇਸ ਬਿਲ ਨੂੰ ਮੰਨ ਲਵੇ ਅਤੇ ਇਹ ਕਾਨੂੰਨ ਬਣ ਜਾਵੇ ਤਾਂ ਇਸ ਦੇ ਵਿਚ ਹਰ ਇਕ ਅਦਾਰਾ ਜਿਹੜਾ ਕਿ ਕਮਰਸ਼ੀਅਲ ਐਕਟ ਅਤੇ ਸ਼ਾਪ ਐਂਡ ਅਸ਼ਟੈਬਲਿਸ਼ਮੈਂਟ ਐਕਟ ਦੇ ਅਧੀਨ ਆਉਂਦਾ ਹੈ, ਆ ਜਾਂਦਾ ਹੈ। ਸਪੀਕਰ ਸਾਹਿਬ, ਮੈਂ ਤਾਂ ਇਹ ਮਹਿਸੂਸ ਕਰਦਾ ਹਾਂ ਕਿ ਦੂਰ ਦੀ ਸੋਚਣ ਵਾਲਾ ਹਰ ਇੰਮਪਲਾਇਰ ਇਸ ਨੂੰ ਬੜੀ ਖੁਸ਼ੀ ਦੇ ਨਾਲ ਲਾਗੂ ਕਰੇਗਾ। ਕਿਉਂਕਿ ਗਰੈਚੂਟੀ ਦੇ ਕਾਰਣ ਹਰ ਇਕ ਮਜ਼ਦੂਰ ਦਾ ਉਥੇ ਇੰਟਰੈਸਟ ਹੋਵੇਗਾ ਅਤੇ ਉਹ ਛੇਤੀ ਕਰਕੇ ਨੌਕਰੀ ਨਹੀਂ ਛੱਡ ਕੇ ਜਾਵੇਗਾ। ਇਸ ਤਰ੍ਹਾਂ ਇੰਪਲਾਇਰ ਦਾ ਵੀ ਭਲਾ ਹੋਵੇਗਾ। ਹੁਣ ਤਾਂ ਮਜ਼ਦੂਰ ਕੇਵਲ ਇੰਪਲਾਇਰ ਦੀਆਂ ਜੇਬਾਂ ਹੀ ਭਰਦਾ ਹੈ, ਫਿਰ ਉਸ ਦਾ ਆਪਣਾ ਇੰਟਰੈਸਟ ਹੋ ਜਾਵੇਗਾ, ਇਹ ਚੀਜ਼ ਇਸ ਦੇਸ਼ ਵਿਚ ਨਵੀਂ ਨਹੀਂ। ਇਹ ਨਵੇਂ ਮਨਿਸਟਰ ਆਏ ਹਨ ਇਹ ਬੜੇ ਪਰੋਗਰੈਸਿਵ ਲੇਬਰ ਮਨਿਸਟਰ ਦਸੇ ਜਾਂਦੇ ਹਨ। ਇਨ੍ਹਾਂ ਨੂੰ ਇਹੋ ਜਿਹੇ ਕਦਮ ਚੁਕਣੇ ਚਾਹੀਦੇ ਹਨ, ਜਿਸ ਤੋਂ ਇਹ ਦਾਵਾ ਕਰ ਸਕਣ ਕਿ ਇਨ੍ਹਾਂ ਨੇ ਪਹਿਲ ਕਦਮੀ ਕੀਤੀ ਹੈ। ਉਨ੍ਹਾਂ ਦੀ ਇਨਫਰਮੇਸ਼ਨ ਲਈ ਇਹ ਦਸਿਆ ਜਾਂਦਾ ਹੈ ਕਿ ਇਸ ਕਿਸਮ ਦਾ ਬਿਲ ਕੇਰਲ ਸਰਕਾਰ ਨੇ ਪਹਿਲਾਂ ਆਰਡੀਨੈਂਸ ਰਾਹੀਂ ਲਿਆਂਦਾ ਅਤੇ ਬਾਅਦ ਵਿਚ ਅਸੰਬਲੀ ਵਿਚ ਬਿਲ ਲਿਆਕੇ ਇਸ ਨੂੰ ਕਾਨੂੰਨ ਦੀ ਸ਼ਕਲ ਦੇ ਦਿਤੀ। ਇਸੇ ਤਰ੍ਹਾਂ ਬੰਗਾਲ ਸਰਕਾਰ ਨੇ ਵੀ ਇਹ ਬਿਲ ਇਸੇ ਸੈਸ਼ਨ ਵਿਚ ਲਿਆਉਣ ਦਾ ਇਲਾਨ ਕਰ ਦਿਤਾ ਹੈ। ਇਹ ਜਿਹੜਾ ਕਹਿੰਦੇ ਹੋ ਕਿ ਬਹੁਤ ਕੁਝ ਕੀਤਾ ਹੈ ਮਨਿਸਟਰ ਸਾਹਿਬ ਨੇ ਬਜਟ ਵਿਚ। ਹਾਊਸਿੰਗ ਸਕੀਮ ਅਧੀਨ 2700 ਕੁਆਰਟਰ ਬਣਾਏ ਸੀ ਅਜ ਤੋਂ ਦਸ ਸਾਲ ਪਹਿਲਾਂ ਅਤੇ ਹੁਣ ਉਸ ਕੁਆਰਟਰ ਦਾ ਮੁਲ 3700 ਰੁਪਇਆ ਰਖ ਦਿਤਾ ਹੈ। (ਵਿਘਨ)

**ਸ੍ਰੀ ਸਪੀਕਰ** : ਬਿਲ ਨਾਲ ਸਬੰਧਤ ਰਹੋ। **(Please be relevant to the Bill.)**

**ਕਾਮਰੇਡ ਸੱਤਪਾਲ ਡਾਂਗ** : ਮੇਰੀ ਬੇਨਤੀ ਇਹ ਹੈ ਕਿ ਮੇਰੇ ਮੋਹਤਰਮ ਦੋਸਤ ਸਰਦਾਰ ਕਪੂਰ ਸਿੰਘ ਨੇ ਪੁਛਿਆ ਸੀ ਕਿ ਉਹ ਇਸ ਦੀ ਵਿਰੋਧਤਾ ਕਿਉਂ ਕਰਦੇ ਹਨ। ਇਹ ਵਿਰੋਧਤਾ ਇਸ ਕਰਕੇ ਕਰਦੇ ਹਨ ਕਿ ਇਹ ਬੋਗਸ ਜ਼ਬਾਨੀ ਵਾਇਦੇ ਕਰਦੇ ਹਨ ਕਿ ਅਸੀਂ ਲੇਬਰ ਲਈ ਬਹੁਤ ਕੁਝ ਕਰਦੇ ਹਾਂ। ਮੈਨੂੰ ਹੁਣੇ ਚੀਫ ਮਨਿਸਟਰ ਸਾਹਿਬ ਨੇ ਇੰਟਰਵੀਨ ਕਰਨਾ ਚਾਹਿਆ ਕਿ ਸਰਕਾਰ ਇਸ ਸੈਸ਼ਨ ਵਿਚ ਬਿਲ ਲਿਆਵੇਗੀ। ਮੈਂ ਉਸ ਨੂੰ ਮਨਜ਼ੂਰ ਕਰਨ ਨੂੰ ਤਿਆਰ ਹਾਂ। ਜੇ ਇਹ ਕੀਤਾ ਜਾਵੇ ਕਿ ਕਮੇਟੀ ਬਣਾਈ ਹੈ, ਇਹ ਇਸ ਬਾਰੇ ਕਾਇਦੇ ਕਾਨੂੰਨ ਦੇਖੇਗੀ ਅਤੇ ਇਸ ਮਾਮਲੇ ਤੇ ਸੋਚੇ ਵਿਚਾਰੇ-ਗੀ ਔਰ ਇਸ ਗਲ ਉਤੇ ਸਾਲਾਂ ਭਰ ਲਗਾ ਦੇਵੇਗੀ, ਤਾਂ ਇਹ ਗਲ ਮੰਨਣ ਯੋਗ ਨਹੀਂ ਹੈ। ਮੈਂ ਹੁਣ ਵੀ ਸਰਕਾਰ ਕੋਲ ਬੇਨਤੀ ਕਰਾਂਗਾ ਕਿ ਜੇ ਉਹ ਵਾਕਿਆ ਹੀ ਪਰੋਗਰੈਸਿਵ ਲੇਬਰ ਪਾਲਿਸੀ ਪਰਸੂ ਕਰਨਾ ਚਾਹੁੰਦੀ ਹੈ, ਜੇ ਨਵੇਂ ਮਨਿਸਟਰ ਸਾਹਿਬ ਵਾਕਿਆ ਹੀ ਪਰੋਗਰੈਸਿਵ ਹਨ, ਜੇ ਉਹ ਗਲੀਂ ਬਾਤੀਂ ਇਸ ਨੂੰ ਟਾਲਨਾ ਨਹੀਂ ਚਾਹੁੰਦੇ, ਜੇ ਉਹ ਜਨ ਸੰਘ ਦੀ ਐਂਟੀ ਲੇਬਰ ਪਾਲਿਸੀ ਨੂੰ ਕੰਟੀਨਿਊ ਨਹੀਂ ਕਰਨਾ ਚਾਹੁੰਦੇ, ਤਾਂ ਇਸ ਬਾਰੇ ਸਿਲੈਕਟ ਕਮੇਟੀ ਦੀ ਰਿਪੋਰਟ 15 ਦਿਨਾਂ ਵਿਚ ਆਉਣੀ ਚਾਹੀਦੀ ਹੈ ਅਤੇ ਇਸੇ ਸੈਸ਼ਨ ਵਿਚ ਉਸ ਨੂੰ ਲਿਆਕੇ ਪਾਸ ਕਰਾਉਣਾ ਚਾਹੀਦਾ ਹੈ।

[ਕਾਮਰੇਡ ਸੱਤਪਾਲ ਡਾਂਗ]

(At this stage Finance, Food and Supplies Minister, Sardar Balwant Singh, rose to speak).

**Comrade Satya Pal Dang :** We should speak according to the Rules.

**Sardar Umrao Singh :** Sir, the Finance Minister has no right to reply to the debate now.

**Mr. Speaker :** If a motion for leave to introduce a Bill is opposed, the Speaker after permitting, if he thinks fit, a brief explanatory statement from the member who moves and from the member who opposes the motion, may put the question without further debate.

**ਵਿੱਤ ਮੰਤਰੀ** (ਸਰਦਾਰ ਬਲਵੰਤ ਸਿੰਘ) : ਸਰ, ਮੈਂ ਇਹ ਅਰਜ਼ ਕਰਨੀ ਚਾਹੁੰਦਾ ਹਾਂ ਕਿ ਜਿਸ ਤਰ੍ਹਾਂ ਡਾਂਗ ਸਾਹਿਬ ਨੇ ਕਿਹਾ ਹੈ, ਪਰੈਜ਼ੈਂਟ ਗੌਰਮੈਂਟ ਨਾਂ ਸਿਰਫ ਲੇਬਰ ਦੇ ਸਿਲਸਿਲੇ ਵਿਚ ਬਲਕਿ ਹੋਰ ਵੀ ਸਾਰੇ ਪਾਸੇ ਪਰੋਗਰੈਸਿਵ ਪਾਲਿਸੀ ਪਰਸੂ ਕਰ ਰਹੀ ਹੈ। ਇਸ ਬਿਲ ਦੇ ਸਿਲਸਿਲੇ ਵਿਚ ਮੈਂ ਅਰਜ਼ ਕਰ ਦੇਣੀ ਚਾਹੁੰਦਾ ਹਾਂ ਕਿ ਅਸੀਂ ਪੰਜਾਬ ਦੀ ਲੇਬਰ ਸਮਸਿਆ ਨੂੰ ਸਟੱਡੀ ਕਰੀਏ। ਪੰਜਾਬ ਇਕ ਐਸਾ ਸੂਬਾ ਹੈ ਜਿਸ ਵਿਚ ਲੇਬਰ ਸਭ ਤੋਂ ਜ਼ਿਆਦਾ ਸੈਟਿਸਫਾਈਡ ਹੈ। ਜੇ ਕੋਈ ਇਸ ਬਾਰੇ ਪਰਾਬਲਮ ਹੋਵੇ ਤਾਂ ਸਰਕਾਰ ਇਸ ਵਲ ਹਾਈਲੀ ਰਿਸਪਾਂਸਿਵ ਹੈ। (ਸ਼ੋਰ) (ਵਿਘਨ) ਪੰਜਾਬ ਸਰਕਾਰ ਲੇਬਰ ਨੂੰ ਜ਼ਿਆਦਾ ਤੋਂ ਜ਼ਿਆਦਾ ਪੈਸੇ ਦੇਣ ਦੇ ਹੱਕ ਵਿਚ ਹੈ ਅਤੇ ਇਹ ਚਾਹੁੰਦੀ ਹੈ ਕਿ ਲੇਬਰ ਅਤੇ ਇੰਡਸਟ੍ਰੀਲਿਸਟਸ ਮਿਲ ਕੇ ਕੰਮ ਕਰਨ ਤਾਂ ਕਿ ਪਰੋਡਕਸ਼ਨ ਜ਼ਿਆਦਾ ਹੋਵੇ। ਜਿਥੋਂ ਤਕ ਇਸ ਬਿਲ ਦਾ ਤਅੱਲੁਕ ਹੈ, ਮੈਂ ਇਹ ਮਹਿਸੂਸ ਕਰਦਾ ਹਾਂ ਕਿ ਲੇਬਰਰਜ਼ ਨੂੰ ਸਿਕਿਉਰਿਟੀ ਆਫ ਸਰਵਿਸ ਮਿਲਣੀ ਚਾਹੀਦੀ ਹੈ। ਐਸਾ ਨਹੀਂ ਹੋਣਾ ਚਾਹੀਦਾ ਕਿ ਜਦੋਂ ਮਰਜ਼ੀ ਹੋਵੇ ਕਢ ਦਿਤਾ ਜਾਵੇ। ਉਸ ਨੂੰ ਕਿਸੇ ਕਿਸਮ ਦੀ ਸਿਕਿਉਰਿਟੀ ਹੋਣੀ ਚਾਹੀਦੀ ਹੈ, ਐਸਟੈਬਲਿਸ਼ਮੈਂਟ ਵਿਚ ਫੈਕਟਰੀਜ਼ ਵਿਚ। ਜਿਸ ਤਰ੍ਹਾਂ ਕਿ ਜੇ ਕੋਈ ਦੁਕਾਨਦਾਰ ਕਿਸੇ ਮੁਨੀਮ ਨੂੰ ਅਗਲੇ ਦਿਨ ਕਢ ਦੇਵੇ, ਉਸ ਕੋਲ ਕੋਈ ਪੈਸੇ ਵੀ ਨਹੀਂ ਹੋਣਗੇ, ਤਾਂ ਉਸ ਵਿਚਾਰੇ ਲਈ ਬਹੁਤ ਮੁਸ਼ਕਿਲ ਹੋ ਜਾਵੇਗੀ।

ਪਰੈਜ਼ੈਂਟ ਬਿਲ ਵਿਚ ਕੁਝ ਪਹਿਲੂਆਂ ਤੇ ਕਾਫੀ ਡਿਫੀਕਲਟੀਜ਼ ਹਨ। ਅਸੀਂ ਪੰਜਾਬ ਵਿਚ ਸਾਰੇ ਲੇਬਰ ਲਾਜ਼ ਨੂੰ ਨਵੇਂ ਸਿਰ ਤੋਂ ਵਿਚਾਰ ਕਰਨ ਵਾਸਤੇ ਇਕ ਟਰੀ-ਪਾਰਟਾਇਟ ਕਮੇਟੀ ਨਿਯਤ ਕੀਤੀ ਹੈ। ਇਸ ਵਿਚ ਲੇਬਰ/ਸਰਕਾਰ/ਐਂਪਲਾਇਰਜ਼ ਦੇ ਨੁਮਾਇੰਦੇ ਹੋਣਗੇ। ਇਹ ਇਕ ਐਸੀ ਕਮੇਟੀ ਹੈ ਜਿਸ ਵਿਚ ਲੇਬਰ ਦੇ ਨੁਮਾਇੰਦੇ ਉਹ ਹੋਣਗੇ ਜਿਹੜੇ ਕਿ ਲੇਬਰ ਯੂਨੀਅਨਾਂ ਦੇ ਹੈਡਜ਼ ਜਾਂ ਪਰੈਜ਼ੀਡੈਂਟ ਹਨ। ਇਸੇ ਤਰ੍ਹਾਂ ਐਂਪਲਾਇਰਜ਼ ਸਾਈਡ ਤੇ ਵੀ ਜਿਸ ਤਰ੍ਹਾਂ ਕਿ ਚੈਂਬਰ ਆਫ ਕਮਰਸ ਹੈ ਅਤੇ ਗੌਰਮੈਂਟ ਸਾਈਡ ਤੇ ਲੀਗਲ ਰਿਮੈਂਬਰੈਂਸਰ, ਸੈਕਟਰੀ ਲੇਬਰ ਆਦਿ ਇਨ੍ਹਾਂ ਸਜਨਾਂ ਨੂੰ ਇਸ ਕਮੇਟੀ ਵਿਚ ਰਖਿਆ ਹੈ। ਮੈਂ ਇਹ ਬੇਨਤੀ ਕਰਾਂਗਾ ਤੁਹਾਡੇ ਰਾਹੀਂ ਡਾਂਗ ਸਾਹਿਬ ਨੂੰ ਕਿ ਕਮੇਟੀ ਵਿਚ ਇਸ ਬਿਲ ਉਤੇ ਬੜੀ ਛਾਨ ਬੀਨ ਅਤੇ ਪੜਚੋਲ ਕਰਾਂਗੇ। ਫੇਰ ਐਪਰੋਪਰੀ-ਏਟ ਟਾਈਮ ਤੇ ਇਸ ਨੂੰ ਹਾਊਸ ਵਿਚ ਲੈਜਿਸਲੇਸ਼ਨ ਲਈ ਲਿਆਵਾਂਗੇ। ਇਨ੍ਹਾਂ ਚੀਜ਼ਾਂ ਨੂੰ ਮੁਖ ਰਖਦੇ ਹੋਏ ਕਿ ਮੌਜੂਦਾ ਸਰਕਾਰ ਲੇਬਰਰਜ਼ ਦੇ ਪਰਾਬਲਮਜ਼ ਵਲ ਬੜੀ ਰਿਸਪਾਨਸਿਵ ਹੈ, ਇੰਡਸਟ੍ਰੀ-ਲਿਸਟਸ ਅਤੇ ਲੇਬਰਰਜ਼ ਦੇ ਤਅੱਲੁਕਾਤ ਅੱਛੇ ਹੋਣੇ ਚਾਹੀਦੇ ਹਨ ਤਾਂ ਕਿ ਪਰੋਡਕਸ਼ਨ ਅੱਛੀ ਹੋਵੇ, ਅਤੇ ਕਮੇਟੀ ਵਲੋਂ ਇਸ ਬਿਲ ਤੇ ਵਿਚਾਰ ਕਰਨ ਉਪਰੰਤ ਐਪਰੋਪਰੀਏਟ ਟਾਈਮ ਤੇ ਇਸ ਨੂੰ ਹਾਊਸ ਵਿਚ ਲਿਆਂਦਾ ਜਾਵੇ, ਮੈਂ ਡਾਂਗ ਸਾਹਿਬ ਨੂੰ ਬੇਨਤੀ ਕਰਾਂਗਾ ਕਿ ਉਹ ਇਸ ਬਿਲ ਨੂੰ ਵਾਪਸ ਲੈ ਲੈਣ।

## Discussion on the Non-official Resolution moved by Comrade Kulwant Singh on 26th February, 1970 regarding approaching the Government of India to so amend the Constitution of India as to exclude the right of property as a fundamental right (Resumption)

**Mr. Speaker :** Question is—

> That the leave be granted to introduce the Punjab Industrial Employees' Payment of Gratuity Bill.

*After ascertaining the votes of the Members by voices, Mr. Speaker said, "I think the Noes have it". This opinion was challenged and division was claimed. Mr. Speaker after calling upon those Members who were for "No" and those who were for "Aye", respectively, to rise in their places and on a count having been taken, declared that the motion was lost.*

*The motion was lost and the leave was refused*

## DISCUSSION ON THE NON-OFFICIAL RESOLUTION MOVED BY COMRADE KULWANT SINGH ON 26TH FEBRUARY, 1970 REGARDING APPROACHING THE GOVERNMENT OF INDIA TO SO AMEND THE CONSTITUTION OF INDIA AS TO EXCLUDE THE RIGHT OF PROPERTY AS A FUNDAMENTAL RIGHT (RESUMPTION)

**Mr. Speaker :** Comrade Kulwant Singh.
*(The hon. Member was not present in his seat).*

**Mr. Speaker :** Motion moved—

> This House recommends to the Government to approach the Government of India to so amend the Constitution of India as to exclude the right to property as a Fundamental Right.

**Sardar Umrao Singh (Barapind) :** Sir, I beg to move.

> In line 3 between the words 'property' and 'as', the following words be inserted :—

> "above the ceiling to be determined by law by the Parliament or State Legislature as the case may be".

ਸਪੀਕਰ ਸਾਹਿਬ, ਜੋ ਸਰਦਾਰ ਕੁਲਵੰਤ ਸਿੰਘ ਨੇ ਰੈਜ਼ੋਲਿਊਸ਼ਨ ਮੂਵ ਕੀਤਾ ਹੈ, ਉਸ ਦੇ ਵਿਚ ਮੈਂ ਇਕ ਅਮੈਂਡਮੈਂਟ ਦਿਤੀ ਹੈ ਕਿ ਸਾਡੀ ਜੋ ਪਾਲਿਸੀ ਹੈ ਕਿ ਸ਼ਹਿਰੀ ਪ੍ਰਾਪਰਟੀ ਤੇ ਵੀ ਸੀਲਿੰਗ ਹੋਵੇ ਅਤੇ ਸਭ ਪਾਰਟੀਆਂ ਨੇ ਉਸ ਨੂੰ ਮੰਨਿਆਂ ਹੈ ਅਤੇ ਕਿਸੇ ਪਾਰਟੀ ਨੇ ਵੀ ਉਸ ਦਾ ਵਿਰੋਧ ਨਹੀਂ ਕੀਤਾ। ਜਿਸ ਤਰ੍ਹਾਂ ਐਗਰੀਕਲਚਰਲ ਜ਼ਮੀਨ ਤੇ ਸੀਲਿੰਗ ਲਗਾਈ ਗਈ ਹੈ, ਉਸੇ ਅਨੁਸਾਰ ਅਰਬਨ ਪ੍ਰਾਪਰਟੀ ਤੇ ਵੀ ਸੀਲਿੰਗ ਹੋਣੀ ਚਾਹੀਦੀ ਹੈ ਜਾਂ ਜਿਹੜੀ ਇਮਮੂਵੇਬਲ ਪ੍ਰਾਪਰਟੀ ਸ਼ਹਿਰਾਂ ਵਿਚ ਹੈ, ਉਸ ਨੂੰ ਉਸ ਸੀਲਿੰਗ ਦੇ ਅੰਦਰ ਅੰਦਰ ਪ੍ਰੋਟੈਕਸ਼ਨ ਹੋਵੇ ਅਤੇ ਉਸ ਤੋਂ ਉਪਰ ਕੰਸਟੀਚਿਊਸ਼ਨ ਦੀ ਤਰਮੀਮ ਲਾਗੂ ਹੋਵੇ। ਮੈਂ ਅਰਜ਼ ਕਰਦਾ ਹਾਂ ਕਿ ਇਹ ਜੋ ਰੈਜ਼ੋ-ਲਿਊਸ਼ਨ ਹੈ, ਇਹ ਕਿਉਂ ਲਿਆਉਣ ਦੀ ਲੋੜ ਪਈ । ਇਸ ਦਾ ਕਾਰਨ ਇਹ ਹੈ ਕਿ 1967 ਵਿਚ ਸੁਪਰੀਮ ਕੋਰਟ ਨੇ ਇਕ ਡੀਸੀਜ਼ਨ ਕੀਤਾ ਸੀ ਸ੍ਰੀ ਗੋਲਕ ਨਾਥ ਵਰਸਿਜ਼ ਪੰਜਾਬ ਸਟੇਟ ਦੇ ਕੇਸ ਵਿਚ ਕਿ ਕੰਸਟੀਚਿਊਸ਼ਨ ਵਿਚ ਜੋ ਫੰਡਾਮੈਂਟਲ ਰਾਈਟਸ ਹਨ ਉਹ ਅਨਚੇਂਜੇਬਲ ਹਨ, ਉਹ ਚੇਂਜ ਨਹੀਂ ਹੋ ਸਕਦੇ ਇਸੇ ਤਰ੍ਹਾਂ ਦੂਸਰਾ ਹੁਣ ਇਕ ਕੇਸ ਬੈਂਕਾਂ ਦੀ ਨੈਸ਼ਨੇਲਾਈਜ਼ੇਸ਼ਨ ਦਾ ਹੈ । ਇਹ

[ਸਰਦਾਰ ਉਮਰਾਓ ਸਿੰਘ]

ਦੋਵੇਂ ਡੀਸੀਜ਼ਨ ਐਸੇ ਹਨ, ਜਿਸ ਦੇ ਬਾਅਦ ਹਿੰਦੁਸਤਾਨ ਦੇ ਲੋਕਾਂ ਦਾ ਧਿਆਨ ਇਸ ਪਾਸੇ ਹੋ ਗਿਆ ਹੈ ਕਿ ਪਰਾਪਰਟੀ ਨੂੰ ਰੱਖਣ ਦਾ ਹੱਕ ਹੋਣਾ ਚਾਹੀਦਾ ਹੈ, ਜਿਸ ਤਰ੍ਹਾਂ ਕਿ ਆਰਟੀਕਲ 39 ਵਿਚ ਜ਼ਿਕਰ ਕੀਤਾ ਗਿਆ ਹੈ। ਅਸੀਂ ਇਸ ਦੇਸ਼ ਵਿਚ ਸੋਸ਼ਲਿਜ਼ਿਮ ਲਿਆਉਣਾ ਹੈ ਔਰ ਸੋਸਾਇਟੀ ਦੀ ਗਰੋਥ ਇਸ ਤਰ੍ਹਾਂ ਦੀ ਲਿਆਉਣੀ ਹੈ ਕਿ ਸਾਡੀ ਡੈਮੋਕਰੇਸੀ ਵਿਚ ਗਰੀਬਾਂ ਦੀ ਹਾਲਤ ਉਚੀ ਕੀਤੀ ਜਾਵੇ। ਜੇ ਅਸੀਂ ਇਸ ਵਕਤ ਸੁਪਰੀਮ ਕੋਰਟ ਨੇ ਜੋ ਡੀਸੀਜ਼ਨ ਕੀਤਾ ਹੈ ਜੋ ਕੰਸਟੀਚਿਊਸ਼ਨ ਦਾ ਫੰਡਾਮੈਂਟਲ ਰਾਈਟ ਹੈ ਜੇ ਚੇਂਜ ਕੀਤਾ ਜਾਵੇ ਜਾਂ ਸਾਰੇ ਦਾ ਸਾਰਾ ਜੋ ਰਾਈਟ ਹੈ ਉਸ ਨੂੰ ਕਢ ਲਿਆ ਜਾਵੇ ਤਾਂ ਮੇਰੀ ਤਰਮੀਮ ਦਾ ਇਹ ਭਾਵ ਹੈ ਕਿ ਸ਼ਹਿਰੀ ਜਾਇਦਾਦ ਤੇ ਟੈਕਸ ਲਾ ਕੇ ਬਾਕੀ ਦੀ ਜਾਇਦਾਦ ਲੋਕਾਂ ਵਿਚ ਇਨ ਦੀ ਇਨਟਰੈਸਟ ਆਫ ਦੀ ਸਟੇਟ ਵੰਡ ਦਿੱਤੀ ਜਾਵੇ। ਹੁਣ ਸਵਾਲ ਇਹ ਆਉਂਦਾ ਹੈ ਕਿ ਉਪਰਲੀ ਜਾਇਦਾਦ ਵਿਚ ਕੀ ਕੰਪੈਨਸੇਸ਼ਨ ਹੋਣਾ ਚਾਹੀਦਾ ਹੈ। ਮੈਂ ਦੱਸਦਾ ਹਾਂ ਕਿ ਬੈਂਕ ਨੈਸ਼ਨੇਲਾਈਜ਼ੇਸ਼ਨ ਕੇਸ ਵਿਚ ਉਨ੍ਹਾਂ ਨੇ ਕਿਹਾ ਹੈ ਕਿ ਜਸਟ ਅਤੇ ਰੀਜ਼ਨੇਬਲ ਕੰਪੈਨਸੇਸ਼ਨ ਹੋਣਾ ਚਾਹੀਦਾ ਹੈ। 67 ਕਰੋੜ ਰੁਪਿਆ ਕੰਪੈਨਸੇਸ਼ਨ ਦੇ ਤੌਰ ਤੇ ਸਰਕਾਰ ਨੂੰ ਬੈਂਕਾਂ ਨੂੰ ਦੇਣਾ ਪਿਆ ਹੈ। ਸੋ ਜੇ ਦੇਸ਼ ਵਿਚ ਸੋਸ਼ਲਿਜ਼ਮ ਲਿਆਉਣਾ ਹੈ ਤਾਂ ਬਿਰਲੇ ਅਤੇ ਟਾਟਿਆਂ ਦੀ ਜਾਇਦਾਦ ਤੇ ਸੀਲਿੰਗ ਲਾ ਕੇ ਬਾਕੀ ਦੀ ਜਾਇਦਾਦ ਲੋਕਾਂ ਦੇ ਭਲੇ ਵਾਸਤੇ ਤਕਸੀਮ ਕੀਤੀ ਜਾਵੇ। ਜੇ ਉਨ੍ਹਾਂ ਨੂੰ ਐਗਜ਼ੈਂਪਸ਼ਨ ਦੇਣੀ ਹੈ ਤਾਂ ਇਸ ਤਰ੍ਹਾਂ ਦੇਸ਼ ਵਿਚ ਸੋਸ਼ਲਿਜ਼ਮ ਨਹੀਂ ਆ ਸਕਦਾ। ਜੇ ਸੋਸ਼ਲਿਜ਼ਮ ਦੇਸ਼ ਵਿਚ ਲਿਆਉਣਾ ਹੈ ਤਾਂ ਇਸ ਰੈਜ਼ੋਲਿਊਸ਼ਨ ਨੂੰ ਨਹੀਂ ਛੱਡਿਆ ਜਾਣਾ ਚਾਹੀਦਾ। ਇਸ ਲਈ ਯਕੀਨੀ ਤੌਰ ਤੇ ਸਾਫ ਹੋ ਕੇ ਸਾਨੂੰ ਇਸ ਬਾਰੇ ਸਟੈਂਡ ਲੈਣਾ ਪਵੇਗਾ । ਇਹ ਜਿਹੜਾ ਫੰਡਾਮੈਂਟਲ ਰਾਈਟਸ ਹੈ, ਇਸ ਨੂੰ ਪਾਰਲੀਮੈਂਟ ਨੂੰ ਅਮੈਂਡਮੈਂਟ ਕਰਨ ਲਈ ਹੱਕ ਹੋਣਾ ਚਾਹੀਦਾ ਹੈ, ਪਾਰਲੀਮੈਂਟ ਨੂੰ ਅਤੇ ਸਟੇਟ ਲੈਜਿਸਲੇਟਰਾਂ ਨੂੰ ਲਾਅ ਬਣਾਉਣ ਦਾ ਹੱਕ ਹੋਣਾ ਚਾਹੀਦਾ ਹੈ ਅਤੇ ਦੂਸਰਾ ਇਹ ਕਿ ਅਰਬਨ ਪਰਾਪਰਟੀ ਤੇ ਸੀਲਿੰਗ ਲਗਾ ਕੇ ਬਾਕੀ ਦੀ ਨੂੰ ਲੋਕਾਂ ਵਿਚ ਤਕਸੀਮ ਕੀਤਾ ਜਾਵੇ। ਮੈਂ ਇਨ੍ਹਾਂ ਆਪਣੇ ਸਾਥੀਆਂ ਨੂੰ, ਜਿਨ੍ਹਾਂ ਨੇ ਉਸ ਦਿਨ ਵੀ ਇਤਰਾਜ਼ ਕੀਤਾ ਸੀ, ਇਨ੍ਹਾਂ ਦੀ ਵਾਕਫੀਅਤ ਲਈ ਦੱਸਣਾ ਚਾਹੁੰਦਾ ਹਾਂ ਕਿ ਸੁਪਰੀਮ ਕੋਰਟ ਦੇ ਫੈਸਲੇ ਦੇ ਮੁਤਾਬਿਕ ਜੋ ਕੁਝ ਉਥੇ ਅਮੈਂਡਮੈਂਟਸ ਹੋਈਆਂ, ਮੈਂ ਦੱਸਦਾ ਹਾਂ ਕਿ ਫਸਟ ਕੰਸਟੀਚਿਊਸ਼ਨ ਅਮੈਂਡਮੈਂਟ ਐਕਟ, 1951 ਵਿਚ ਅਮੈਂਡਮੈਂਟਸ ਹੋਈਆਂ ਉਸ ਤੋਂ ਬਾਅਦ ਕੰਸਟੀਚਿਊਸ਼ਨ ਫੋਰਥ ਅਮੈਂਡਮੈਂਟ ਐਕਟ ਅਤੇ ਉਸ ਦੇ ਬਾਅਦ ਕੰਸਟੀਚਿਊਸ਼ਨ ਸੈਵੰਥ ਅਮੈਂਡਮੈਂਟ ਐਕਟ ਰਾਹੀਂ ਕੰਸਟੀਚਿਊਸ਼ਨ ਵਿਚ ਅਮੈਂਡਮੈਂਟਸ ਕੀਤੀਆਂ ਗਈਆਂ ਹਨ। ਇਸ ਤਰ੍ਹਾਂ 3 ਅਮੈਂਡਮੈਂਟਸ ਹੋਈਆਂ। 31 ਸੈਕਸ਼ਨ, 19 ਸੈਕਸ਼ਨ ਅਤੇ 31 ਏ ਅਤੇ ਬੀ ਦੀਆਂ ਕੰਸਟੀਚਿਊਸ਼ਨ ਦੀਆਂ ਅਮੈਂਡਮੈਂਟਸ ਹੋਈਆਂ। ਮੈਂ ਦੱਸਦਾ ਹਾਂ ਕਿ ਅਮੈਂਡ-ਮੈਂਟਸ ਕਰਨ ਦੀ ਬੈਕਗਰਾਊਂਡ ਕੀ ਸੀ ? ਉਹ ਇਹ ਸੀ ਕਿ ਇਸ ਦੇਸ਼ ਵਿਚ ਜੋ ਸਾਡੀ ਗੌਰ-ਮਿੰਟ ਹੈ, ਸਾਡੀ ਅਸੈਂਬਲੀਜ਼ ਜੋ ਹਨ, ਸਾਡੀ ਪਾਰਲੀਮੈਂਟ ਜੋ ਹੈ, ਅਗਰ ਕੋਈ ਐਗਰੇਰੀਅਨ ਰੀਫਾਰਮਜ਼ ਦਾ ਮਸਲਾ ਹੋਵੇ ਜਾਂ ਮੁਜ਼ਾਰਿਆਂ ਦੇ ਹੱਕਾਂ ਨੂੰ ਬਿਸਵੇਦਾਰਾਂ ਤੋਂ ਬਚਾਉਣਾ ਹੋਵੇ ਜਾਂ ਬਿਸਵੇਦਾਰਾਂ ਨੂੰ ਖਤਮ ਕਰਨ ਵਾਸਤੇ ਰੂਲਜ਼ ਬਨਾਉਣਾ ਚਾਹੁੰਦੇ ਹਨ ਤਾਂ ਬਣਾ ਸਕਦੇ ਹਨ । ਸੁਪਰੀਮ ਕੋਰਟ ਨੇ ਕਿਹਾ ਹੈ ਕਿ ਜੋ ਕਾਨੂੰਨ ਬਣ ਗਏ, ਠੀਕ ਹਨ ਔਰ ਅੱਗੇ ਕੋਈ ਅਮੈਂਡ-ਮੈਂਟਸ ਨਹੀਂ ਹੋ ਸਕਦੀਆਂ । ਮੈਂ ਸਮਝਦਾ ਹਾਂ ਕਿ ਇਹ ਕਹਿਣਾ ਕਿ ਪਿਛੇ ਜੋ ਅਮੈਂਡਮੈਂਟਸ ਹੋ ਗਈਆਂ ਉਹ ਠੀਕ ਹਨ ਅਤੇ ਅੱਗੇ ਵਾਸਤੇ ਨਹੀਂ ਤਾਂ ਮੈਂ ਸਮਝਦਾ ਹਾਂ ਕਿ ਇਹ ਠੀਕ ਨਹੀਂ ਹੈ ਕਿਉਂਕਿ ਇਸ ਦਾ ਅਰਬਨ ਪਰਾਪਰਟੀ ਤੇ ਅਸਰ ਹੋਵੇਗਾ । ਇਥੇ ਇਹ ਕਹਿਣਾ ਕਿ ਅਸੀਂ ਇਸ ਗੱਲ ਨੂੰ ਕਨਸਿਡਰ ਨਹੀਂ ਕਰ ਸਕਦੇ, ਇਹ ਠੀਕ ਨਹੀਂ ਹੈ। ਇਥੇ ਅਸੈਂਬਲੀ ਵਿਚ ਬੈਠ ਕੇ, ਪਾਰਲੀਮੈਂਟ ਵਿਚ ਬੈਠ ਕੇ, ਲੋਕਾਂ ਦੇ ਨੁਮਾਇੰਦੇ ਹੋਣ ਦੇ ਨਾਤੇ ਸਾਨੂੰ ਇਹ ਸੋਚਣਾ ਪਵੇਗਾ ਕਿ ਇਹ

ਇਕ ਸੈਕਟਰ ਵਿਚ ਤਾਂ ਵਰਤਿਆ ਗਿਆ ਹੈ ਤਾਂ ਦੂਸਰੇ ਸੈਕਟਰ ਤੇ ਕਿਉਂ ਨਹੀਂ ? ਇਸ ਲਈ ਮੈਂ ਕਹਿੰਦਾ ਹਾਂ ਕਿ ਅਰਬਨ ਸੈਕਟਰ ਤੇ ਵੀ ਇਹ ਲਾਗੂ ਹੋਣਾ ਚਾਹੀਦਾ ਹੈ । ਅਤੇ ਸੀਲਿੰਗ ਤੋਂ ਬਾਅਦ ਜਿਹੜੀ ਪਰਾਪਰਟੀ ਬਚੇ, ਉਸ ਦੀ ਡਿਸਟਰੀਬਿਊਸ਼ਨ ਹੋਣੀ ਚਾਹੀਦੀ ਹੈ । (ਵਿਘਨ) ਸਪੀਕਰ ਸਾਹਿਬ, ਸਾਡਾ ਜੋ ਵਿਧਾਨ ਹੈ, ਉਹ ਕੀ ਕਹਿੰਦਾ ਹੈ ? ਵਿਧਾਨ ਦੀ ਆਰਟੀਕਲ 13 ਜੋ ਹੈ, ਉਸ ਵਿਚ ਲਿਖਿਆ ਹੈ ਕਿ :

> "All laws in force in the territory of India immediately before the commencement of this Constitution in so far as they are inconsistent with the provisions of this Part, shall, to the extent of such inconsistency, be void."

ਜੋ ਇਸ ਫੰਡਾਮੈਂਟਲ ਰਾਈਟਸ ਵਿਚ ਹੱਕ ਦਿਤੇ ਗਏ ਹਨ ਉਨ੍ਹਾਂ ਦੇ ਉਲਟ ਕੋਈ ਲਾ ਜੋ ਬਣਦਾ ਹੈ, ਉਹ ਵਾਇਡ ਹੋਵੇਗਾ । ਇਸ ਸੈਕਸ਼ਨ 13 ਦੇ ਕੋਲੋਂ ਅਖਤਿਆਰ ਲੈ ਕੇ ਸੁਪਰੀਮ ਕੋਰਟ ਨੇ ਫੈਸਲਾ ਦਿੱਤਾ ਕਿ ਜੋ ਕੰਸਟੀਚਿਊਸ਼ਨ ਦੀ ਅਮੈਂਡਮੈਂਟ ਹੈ, ਉਹ ਵੀ ਕਾਨੂੰਨ ਹੈ। ਇਸ ਲਈ 13 ਸੈਕਸ਼ਨ ਬਿਲਕੁਲ ਕਲੀਅਰ ਹੈ। ਫੰਡਾਮੈਂਟਲ ਰਾਈਟਸ ਦੇ ਖਿਲਾਫ ਕੋਈ ਕਾਨੂੰਨ ਨਹੀਂ ਬਣ ਸਕਦਾ ਕਿਉਂਕਿ ਇਹ 13 ਆਰਟੀਕਲ ਨੂੰ ਕੰਟਰਾਵੀਨ ਕਰਦੀ ਹੈ। ਇਸ ਲਈ ਸਪੀਕਰ ਸਾਹਿਬ, ਇਸ ਦੇ ਵਿਚ ਬਿਲਕੁਲ ਕਲੀਅਰ ਲਿਖਿਆ ਹੋਇਆ ਹੈ। ਸੁਪਰੀਮ ਕੋਰਟ ਨੇ ਸ਼ੰਕਰ ਪ੍ਰਸ਼ਾਦ ਅਤੇ ਸੱਜਣ ਸਿੰਘ. ਵਰਸਿਜ਼ ਸਟੇਟ ਰਾਜਿਸਥਾਨ ਦੇ ਕੇਸ ਵਿਚ ਫੈਸਲਾ ਕੀਤਾ, ਇਸ ਕੇਸ ਵਿਚ 7 ਜੱਜਾਂ ਨੇ ਫੈਸਲਾ ਕੀਤਾ। ਜੋ ਅਮੈਂਡਮੈਂਟਸ ਕੰਸਟੀਚਿਊਸ਼ਨ ਦੀ ਹੋਈਆਂ ਚਾਹੇ ਉਹ ਫਸਟ ਕੰਸਟੀਚਿਊਸ਼ਨ ਅਮੈਂਡਮੈਂਟ ਐਕਟ ਹੈ, ਫੋਰਥ ਹੈ ਜਾਂ ਸੈਵੰਥ ਹੈ, ਉਹ ਵੈਲਿਡ ਹੈ ਔਰ ਵੈਲਿਡ ਹੋਣ ਦੇ ਨਾਤੇ ਜੋ ਪੈਟੀਸ਼ਨਾਂ ਕੀਤੀਆਂ ਗਈਆਂ, ਉਹ ਖਾਰਜ ਕੀਤੀਆਂ ਗਈਆਂ। ਉਨ੍ਹਾਂ ਨੇ ਇਹ ਕਿਹਾ ਕਿ..........

(ਇਸ ਸਮੇਂ ਹਾਊਸ ਵਿਚੋਂ ਲਾਈਟ ਚਲੀ ਗਈ ।)

ਸਪੀਕਰ ਸਾਹਿਬ, ਲਾਈਟ ਚਲੀ ਜਾਣ ਕਰਕੇ ਸਪੀਕਰ ਬੰਦ ਹੋ ਗਏ ਹਨ ਇਸ ਲਈ ਮੈਨੂੰ ਹੁਣ ਉਚੀ ਬੋਲਣਾ ਪਵੇਗਾ । ਇਸ ਲਈ ਜੇ ਤੁਸੀਂ ਹੁਕਮ ਦਿੰਦੇ ਹੋ ਤਾਂ ਮੈਂ ਬੋਲਾਂ ਨਹੀਂ ਤਾਂ ਨਾ ਬੋਲਾਂ।

(ਮਾਈਕ ਬੰਦ ਹੋਣ ਕਰਕੇ ਅਵਾਜ਼ ਅੱਛੀ ਤਰ੍ਹਾਂ ਸੁਣਾਈ ਨਹੀਂ ਸੀ ਦੇ ਰਹੀ।)

**ਸ੍ਰੀ ਸਪੀਕਰ** : ਤੁਸੀਂ ਬੋਲੀ ਚਲੋ । (Please carry on with your speech)

**ਸਰਦਾਰ ਉਮਰਾਓ ਸਿੰਘ** : ਸਪੀਕਰ ਸਾਹਿਬ, ਕੰਸਟੀਚਿਊਸ਼ਨ ਦਾ ਜਿਹੜਾ ਆਰਟੀਕਲ 19 ਹੈ, ਜਿਹੜਾ ਕਿ ਪਰਾਪਰਟੀ ਨੂੰ ਪਰੋਟੈਕਸ਼ਨ ਦਿੰਦਾ ਹੈ, ਉਸ ਦੀ ਧਾਰਾ 'ਐਫ' ਵਿਚ ਲਿਖਿਆ ਹੈ ਕਿ :

(ਇਸ ਸਮੇਂ ਸਰਦਾਰ ਸ਼ਸ਼ਪਾਲ ਸਿੰਘ, ਪੈਨਲ ਆਫ ਚੇਅਰਮੈਨ ਦੇ ਇਕ ਮੈਂਬਰ ਨੇ ਕੁਰਸੀ ਸੰਭਾਲੀ)

> "All the citizens shall have the right to acquire, hold and dispose of property."

Now I read clause (5) of Article 19:—

> "Nothing in sub-clauses (d), (e) and (f) of the said clause shall affect the operation of any existing law in so far as it imposes or prevents the State from making any law imposing, reasonable restrictions on the exercise of any of the rights conferred by the said sub-clauses either in the interests of the general public or for the protection of the interests of any Scheduled Tribe."

[ਸਰਦਾਰ ਉਮਰਾਓ ਸਿੰਘ]

ਸੋ ਚੇਅਰਮੈਨ ਸਾਹਿਬ, ਇਸ ਵਿਚ ਇਹ ਕਲੀਅਰ ਦਸਿਆ ਹੋਇਆ ਹੈ ਕਿ ਜੇ ਕੋਈ ਰਾਈਟ ਟੂ ਹੋਲਡ ਪਰਾਪਰਟੀ, ਐਕਵਾਇਰ ਐਂਡ ਡਿਸਪੋਜ਼ ਆਫ਼ ਪਰਾਪਰਟੀ ਦਾ ਜਿਹੜਾ ਰਾਈਟ ਹੈ ਉਹ ਪ੍ਰੋਟੈਕਟ ਕੀਤਾ ਗਿਆ ਹੈ। ਇਕ ਚੀਜ਼ ਕਲੀਅਰ ਹੈ ਕਿ ਪਬਲਿਕ ਪਰਪਜ਼ ਵਾਸਤੇ ਜਿਹੜੀ ਪਰਾਪਰਟੀ ਹੈ ਉਸ ਨੂੰ ਐਕਵਾਇਅਰ ਕੀਤਾ ਜਾ ਸਕਦਾ ਹੈ, ਲਿਆ ਜਾ ਸਕਦਾ ਹੈ। ਇਸ ਤੋਂ ਇਲਾਵਾ ਚੇਅਰਮੈਨ ਸਾਹਿਬ, ਰਾਈਟ ਟੂ ਪ੍ਰਾਪਰਟੀ ਲਈ ਆਰਟੀਕਲ 31 (1) ਹੈ:—

"31(1). No person shall be deprived of his property save by authority of law.

(2) No property shall be compulsorily acquired or requisitioned save for a public purpose and save by authority of a law which provides for compensation for the property so acquired or requisitioned and either fixes the amount of compensation or specifies the principle on which, and the manner in which, the compensation is to be determined and given ; and no such law shall be called in question in any court on the ground that the compensation provided by that law is not adequate."

(ਇਸ ਵਕਤ ਹਾਊਸ ਵਿਚ ਬਿਜਲੀ ਆ ਗਈ)

ਚੇਅਰਮੈਨ ਸਹਿਬ, ਇਸ ਵਿਚ ਰਿਸਟ੍ਰਿਕਸ਼ਨ ਇਹ ਲਾ ਦਿੱਤੀ ਹੈ ਕਿ 31(2) ਅਧੀਨ ਪ੍ਰਾਪਰਟੀ ਲਈ ਜਾ ਸਕਦੀ ਹੈ ਪਰ ਕਿਸ ਤਰ੍ਹਾਂ ਲਈ ਜਾ ਸਕਦੀ ਹੈ, ਉਸ ਦੇ ਲੈਣ ਵਾਸਤੇ ਕਮਪੈਨਸੇਸ਼ਨ ਦੇਣੀ ਪਵੇਗੀ। ਉਹ ਕਮਪੈਨਸੇਸ਼ਨ ਕੀ ਦੇਣੀ ਪਵੇਗੀ ਉਸ ਬਾਰੇ ਬੈਂਕ ਨੈਸ਼ਨੇਲਾਈਜ਼ੇਸ਼ਨ ਕੇਸ ਵਿਚ ਦਸਿਆ ਹੈ, ਉਹ ਮੈਂ ਅਗੇ ਜਾ ਕੇ ਦਸਾਂਗਾ। ਇਥੇ ਰਿਸਟ੍ਰਿਕਸ਼ਨ ਇਹ ਹੈ ਕਿ ਪਰਾਪਰਟੀ ਉਨੀ ਦੇਰ ਤਕ ਨਹੀਂ ਲਈ ਜਾ ਸਕਦੀ ਜਿਤਨੀ ਦੇਰ ਕਿ ਕਮਪੈਨਸੇਸ਼ਨ ਨਾ ਦਿੱਤੀ ਜਾਵੇ। ਇਸ ਦੇ ਵਿਚ ਇਹ ਵੀ ਦਰਜ ਹੈ ਕਿ ਕਮਪੈਨਸ਼ੇਸ਼ਨ ਕੀ ਹੋਵੇ, ਇਸ ਆਰਟੀਕਲ ਵਿਚ ਕਲੀਅਰ ਦਰਜ ਹੈ ਕਿ ਉਹ ਕਮਪੈਨਸੇਸ਼ਨ ਉਹ ਹੋਵੇ ਜੋ ਪਾਰਲੀਮੈਂਟ ਜਾਂ ਲੈਜਿਸਲੇਚਰ ਫਿਕਸ ਕਰਦੀ ਹੈ। ਪਰ ਚੇਅਰਮੈਨ ਸਾਹਿਬ, ਸੁਪਰੀਮ ਕੋਰਟ ਦੇ ਡਿਸੀਜ਼ਨ ਵਿਚ ਇਹ ਵਾਜ਼ੇ ਹੋ ਗਿਆ ਹੈ ਕਿ ਇਹ ਕਲਾਜ਼ ਜਿਹੜੀ ਹੈ ਉਹ ਰੀਡੰਡੈਂਟ ਹੋ ਗਈ ਹੈ। (ਵਿਘਨ) ਸੋ ਚੇਅਰਮੈਨ ਸਾਹਿਬ, ਜਿਤਨੀ ਦੇਰ ਤਕ ਕਮਪੈਨਸੇਸ਼ਨ ਜਸਟ ਨਹੀਂ ਹੋਵੇਗੀ ਉਤਨੀ ਦੇਰ ਤਕ ਇਸ ਕਲਾਜ਼ ਦਾ ਪ੍ਰੋਵੀਜ਼ਨ ਐਕਸ਼ਨ ਵਿਚ ਨਹੀਂ ਆਉਂਦਾ। (ਵਿਘਨ)।

**ਸਰਦਾਰ ਦਰਸ਼ਨ ਸਿੰਘ** ਕੇ. ਪੀ.: ਆਨ ਏ ਪੁਆਇੰਟ ਆਫ਼ ਆਰਡਰ, ਸਰ। ਚੇਅਰਮੈਨ ਸਾਹਿਬ, ਕੋਈ ਮਨਿਸਟਰ ਸਾਹਿਬ ਇਥੇ ਨਹੀਂ ਬੈਠਾ।

**ਸ੍ਰੀ ਸਭਾਪਤੀ**: ਜਥੇਦਾਰ ਜੀਵਨ ਸਿੰਘ ਉਮਰਾਨੰਗਲ ਜੀ ਹਨ। (ਵਿਘਨ)

(Jathedar Jeewan Singh Umranangal Jee is present in the House)

**ਸਰਦਾਰ ਦਰਸ਼ਨ ਸਿੰਘ ਕੇ. ਪੀ.**: ਜਨਾਬ, ਇਹ ਸਟੇਟ ਮਨਿਸਟਰ ਹਨ, ਕੈਬੀਨਟ ਮਨਿਸਟਰ ਨਹੀਂ ਹਨ। (ਵਿਘਨ) ਜਿਤਨੀ ਦੇਰ ਕੈਬੀਨਟ ਮਨਿਸਟਰ ਸਾਹਿਬ ਨਹੀਂ ਆਉਂਦੇ ਹਾਊਸ ਦੀ ਕਾਰ-ਵਾਈ ਨਹੀਂ ਚਲਣੀ ਚਾਹੀਦੀ।

**ਸ੍ਰੀ ਸਭਾਪਤੀ** : ਦੋ ਸਟੇਟ ਮਨਿਸਟਰ ਸਾਹਿਬਾਨ ਬੈਠੇ ਹਨ (ਵਿਘਨ) । (Two State Ministers are sitting in the House) (*Interruptions*)

**चौधरी बलबीर सिंह** : चेयरमैन साहिब, आप ने इसी सदन में एक दिन पहले रूलिंग दी थी और स्पीकर साहब ने भी रूलिंग दी थी कि एक कैबिनिट मिनिस्टर हाउस में ज़रूर होना चाहिए। खरबन्दा जी जब एक दिन चेयर पर थे तो उन्होंने भी यही रूलिंग दी थी । उस हिसाब से दो स्टेट मिनिस्टरज़ मिल कर एक कैबिनिट मिनिस्टर नहीं

बन सकते । (विघन) एक कैबिनिट मिनिस्टर के ज़रूरी यहां होने के लिये कहना चाहिए (विघ्न)——

**ਸ੍ਰੀ ਗਿਆਨ ਚੰਦ ਖਰਬੰਦਾ**: ਆਨ ਏ ਪੁਆਇੰਟ ਆਫ਼ ਆਰਡਰ, ਸਰ। ਚੇਅਰਮੈਨ ਸਾਹਿਬ, ਕਾਲ ਅਟੈਨਸ਼ਨ ਦੇ ਜਵਾਬ ਦਿਤੇ ਗਏ ਹਨ, ਰੂਲਜ਼ ਦੇ ਮੁਤਾਬਕ ਮੈਨੂੰ ਜਵਾਬ ਬਾਰੇ ਇਕ ਸਵਾਲ ਕਰਨ ਦਾ ਹੱਕ ਹੈ। ਚੇਅਰਮੈਨ ਸਾਹਿਬ, ਜੋ ਜਵਾਬ ਦਿਤਾ ਹੈ ਕੌਮੀ ਝੰਡੇ ਦੇ ਮੁਤਅੱਲਿਕ ਉਸ ਵਿਚ ਗਲਤ ਬਿਆਨੀ ਕੀਤੀ ਗਈ ਹੈ। (ਵਿਘਨ)

**ਸ੍ਰੀ ਸਭਾਪਤੀ** : ਨੈਕਸਟ ਡੇ ਦੇਖ ਲਵਾਂਗੇ। (ਵਿਘਨ) (The matter will be looked into on the next sitting.)

**ਸ੍ਰੀ ਗਿਆਨ ਚੰਦ ਖਰਬੰਦਾ** : ਪੂਰਾ ਟਾਇਮ ਫਿਕਸ ਕੀਤਾ ਜਾਵੇ, ਜਨਾਬ (ਵਿਘਨ)

**ਸ੍ਰੀ ਸਰਦਾਰੀ ਲਾਲ ਕਪੂਰ**: ਚੇਅਰਮੈਨ ਸਾਹਿਬ, ਇਹ ਗੱਲ ਰਿਕਾਰਡ ਤੇ ਲਿਆਉਣੀ ਚਾਹੀਦੀ ਹੈ ਕਿ ਇਸ ਮੌਕੇ ਤੇ ਮਨਿਸਟਰਜ਼ ਨੂੰ ਬਾਹਰ ਸੈਰ ਨਹੀਂ ਕਰਨੀ ਚਾਹੀਦੀ। ਇਕ ਮਨਿਸਟਰ ਇਥੇ ਹਾਜ਼ਰ ਰਹਿਣਾ ਚਾਹੀਦਾ ਹੈ। (ਵਿਘਨ)

**ਸ੍ਰੀ ਸਭਾਪਤੀ** : ਹੁਣ ਮਨਿਸਟਰ ਸਾਹਿਬ ਆ ਗਏ ਹਨ, ਕੋਈ ਜ਼ਿਆਦਾ ਵਕਤ ਨਹੀਂ ਲਗਿਆ। (ਵਿਘਨ) (Now the hon, Minister has come. The House was not without a Minister for long.)

**ਸ੍ਰੀ ਸਰਦਾਰੀ ਲਾਲ ਕਪੂਰ**: ਜਨਾਬ, ਇਹ ਰਿਕਾਰਡ ਵਿਚ ਗੱਲ ਲਿਆਉ ਕਿ ਅਗੇ ਨੂੰ ਇਸ ਤਰ੍ਹਾਂ ਨਾ ਹੋਵੇ (ਵਿਘਨ)।

**ਸ੍ਰੀ ਸਭਾਪਤੀ** : ਇਥੇ ਇਕ ਮਨਿਸਟਰ ਸਾਹਿਬ ਜ਼ਰੂਰ ਰਿਹਾ ਕਰਨ। (I would request that one Minister should remain present in the House during its sitting.)

**ਸਰਦਾਰ ਉਮਰਾਓ ਸਿੰਘ**: ਸੋ ਚੇਅਰਮੈਨ ਸਾਹਿਬ, ਮੈਂ ਅਰਜ਼ ਕਰ ਰਿਹਾ ਸੀ ਕਿ 31(1) ਜਿਹੜਾ ਹੈ ਉਹ ਕਲੀਅਰਲੀ ਦਸਦਾ ਹੈ ਕਿ ਕਿਸੇ ਆਦਮੀ ਦੀ ਜਾਇਦਾਦ ਨਹੀਂ ਲਈ ਜਾ ਸਕਦੀ। ਉਹ ਤਾਂ ਲਈ ਜਾ ਸਕਦੀ ਹੈ ਜੇ ਉਹ ਪਬਲਿਕ ਪਰਪਜ਼ ਵਾਸਤੇ ਹੀ ਹੋਵੇ, ਕਾਨੂੰਨ ਦੇ ਮੁਤਾਬਕ ਹੋਵੇ, ਔਰ ਉਸ ਦੇ ਲਈ ਐਡੀਕੁਏਟ ਕਮਪੈਨਸੇਸ਼ਨ ਹੋਵੇ। ਐਡੀਕੁਏਟ ਕਮਪੈਨਸੇਸ਼ਨ ਕੀ ਹੋਵੇ......It is the responsibility of the Legislature or Parliament, as the case may be. ਚੇਅਰਮੈਨ ਸਾਹਿਬ, ਹੁਣ ਮੇਰੀ ਅਰਜ਼ ਹੈ ਕਿ ਜੋ ਕੇਸ ਬੈਂਕ ਨੈਸ਼ਨੇਲਾਈਜ਼ ਕਰਨ ਦਾ ਸੀ ਉਹ ਸੁਪਰੀਮ ਕੋਰਟ ਨੇ ਹੋਲਡ ਕੀਤਾ। ਉਸ ਦੇ ਲਈ ਪਾਰਲੀਮੈਂਟ ਨੇ 26 ਕਰੋੜ ਰੁਪਏ ਕਮਪਨਸੇਟ ਕੀਤੇ, ਸੁਪਰੀਮ ਕੋਰਟ ਨੇ ਕਿਹਾ ਕਿ ਇਹ 26 ਕਰੋੜ ਰੁਪਿਆ ਥੋੜ੍ਹਾ ਹੈ। ਇਕ ਕਲਾਜ਼ ਦੇ ਅਧੀਨ ਫਿਰ ਸੁਪਰੀਮ ਕੋਰਟ ਨੇ ਕਿਹਾ ਹੈ। (ਵਿਘਨ) ਇਹ ਇਨਟਰਪਰੇਟੇਸ਼ਨ ਜੋ ਹੈ ਉਸ ਵਿਚ ਟਾਟਾ, ਬਿਰਲੇ ਦੀ ਹੀ ਦੇਖ ਭਾਲ ਕਰਨ ਦੀ ਕੋਸ਼ਿਸ਼ ਕੀਤੀ ਹੈ ਲੋਕਾਂ ਦੇ ਇਨਟਰੱਸਟ ਨੂੰ ਨਹੀਂ। (ਵਿਘਨ) ਰੂਲ ਵਿਚ ਲਿਖਿਆ ਹੈ "ਫਾਰ ਪਬਲਿਕ ਪਰਪਜ਼ ਐਂਡ ਇਨ ਦੀ ਇਨਟਰੱਸਟ ਆਫ਼ ਦੀ ਸਟੇਟ"। ਜੇ ਚੇਅਰਮੈਨ ਸਾਹਿਬ, ਇਹ ਇਨ ਦੀ ਇਨਟਰੈਸਟ ਆਫ ਦੀ ਸਟੇਟ ਹੈ ਔਰ ਪਬਲਿਕ ਪਰਾਪਰਟੀ

[ਸਰਦਾਰ ਉਮਰਾਓ ਸਿੰਘ]

ਲਈ ਕਮਪੈਨਸੇਸ਼ਨ ਪੂਰਾ ਦੇਣਾ ਹੈ ਤਾਂ ਉਸ ਪਰਾਪਰਟੀ ਲੈਣ ਦਾ ਕੋਈ ਫਾਇਦਾ ਨਹੀਂ। ਕਿਉਂਕਿ ਪਰਾਪਰਟੀ ਲੈ ਕੇ ਲੋਕਾਂ ਨੂੰ ਦੇਣੀ ਹੈ ਜੇ ਸਟੇਟ ਨੇ ਪੂਰੇ ਪੈਸੇ ਪਰਾਪਰਟੀ ਲਈ ਦੇਣੇ ਹਨ ਤਾਂ ਉਹ ਲੋਕਾਂ ਨੂੰ ਪਰਾਪਰਟੀ ਲੈ ਕੇ ਦੇਣ ਦੀ ਬਜਾਏ ਪੈਸੇ ਦੇ ਸਕਦੀ ਹੈ। ਇਸ ਲਈ ਚੇਅਰਮੈਨ ਸਾਹਿਬ, ਜੋ ਜਜਮੈਂਟ ਹੈ ਉਹ ਕਨਸਟੀਚਿਊਸ਼ਨ ਦੇ ਖਿਲਾਫ ਹੈ। (ਵਿਘਨ)

(ਇਸ ਵਕਤ ਹਾਊਸ ਵਿਚੋਂ ਥੋੜ੍ਹੇ ਸਮੇਂ ਲਈ ਬਿਜਲੀ ਚਲੀ ਗਈ)

ਚੇਅਰਮੈਨ ਸਾਹਿਬ, ਇਸ ਕੇਸ ਨੇ ਸਾਨੂੰ ਸੋਚਣ ਲਈ ਮਜ਼ਬੂਰ ਕਰ ਦਿੱਤਾ ਹੈ ਕਿ ਅਸੀਂ ਸੋਸ਼ਲਿਜ਼ਮ ਕਿਸ ਤਰ੍ਹਾਂ ਲਿਆਉਣਾ ਹੈ? ਜੇ ਸੋਸ਼ਲਿਜ਼ਮ ਲਿਆਉਣਾ ਹੈ ਤਾਂ ਉਸ ਦੇ ਲਈ ਜੇ ਪਰਾ-ਪਰਟੀ ਸਟੇਟ ਨੇ ਲੈਣੀ ਹੈ ਤਾਂ ਉਸ ਦੇ ਲਈ ਕਮਪਨਸੇਸ਼ਨ ਦਿਤੀ ਜਾਵੇਗੀ ਔਰ ਉਹ ਕਮਪੈਨ-ਸੇਸ਼ਨ ਕੀ ਰਖਣੀ ਹੈ ਇਹ ਅਖਤਿਆਰ ਕੋਰਟ ਨੂੰ ਹੋਣਾ ਹੈ। (ਵਿਘਨ) ਇਸ ਤੋਂ ਇਲਾਵਾ ਚੇਅਰਮੈਨ ਸਾਹਿਬ, ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਆਰਟੀਕਲ 31 'ਏ' ਇਸ ਦੇ ਬਾਰੇ ਕਲੀਅਰ ਹੈ। ਮੈਂ ਇਸ ਤੇ ਡਿਸਕਸ਼ਨ ਕਰਨੀ ਚਾਹੁੰਦਾ ਹਾਂ। ਆਰਟੀਕਲ 31 'ਏ' ਕਹਿੰਦਾ ਹੈ ਕਿ ਕੋਈ ਵੀ ਪ੍ਰਾਪਰਟੀ 'ਪਬਲਿਕ ਪਰਪਜ਼ ਜਾਂ ਇਨ ਦੀ ਇਨਟਰੈਸਟ ਆਫ ਦੀ ਸਟੇਟ' ਲਈ ਜਾ ਸਕਦੀ ਹੈ।

ਇਸ ਤੋਂ ਇਲਾਵਾ ਕਿਸੇ ਹੋਰ ਪਰਪਜ਼ ਲਈ ਕੋਈ ਪ੍ਰਾਪਰਟੀ ਨਹੀਂ ਲੈ ਸਕਦਾ ਅਤੇ ਨਾ ਹੀ ਕੋਈ ਐਸਾ ਬਣ ਸਕਦਾ ਹੈ ਜਿਸ ਨਾਲ ਕਿਸੇ ਦੀ ਜ਼ਮੀਨ (ਵਿਘਨ) ਨੂੰ ਜਾਂ ਐਸਟੇਟ ਨੂੰ ਲਿਆ ਜਾ ਸਕਦਾ ਹੈ। ਉਸ ਦੇ ਰਾਈਟਸ ਐਕਸਟਿੰਗਿਉਸ਼ ਨਹੀਂ ਹੋ ਸਕਦੇ ਜਦ ਤਕ ਉਸ ਵਿਚ ਕਿਸੇ ਕਿਸਮ ਦੀ ਚੇਂਜ ਨਾ ਹੋ ਸਕੇ। ਜਿੰਨੀ ਦੇਰ ਤਕ ਉਹ ਇਨਕੰਨਸਿਸਟੈਂਟ ਹੋਣਗੇ ਕਿਸੇ ਨਾਲ ਉਨੀਂ ਦੇਰ ਤਕ ਮਾਲਕ ਨੂੰ ਉਸ ਦੀ ਪ੍ਰਾਪਰਟੀ ਦੀ ਵੈਲਿਊ ਦਿੱਤੀ ਜਾਏਗੀ।

ਚੇਅਰਮੈਨ ਸਾਹਿਬ, ਮੈਂ ਦਸਣਾ ਚਾਹੁੰਦਾ ਹਾਂ ਕਿ ਜਿਥੋਂ ਤਕ ਲੈਂਡ ਦਾ ਤਅੱਲੁਕ ਹੈ, ਅਸਟੇਟ ਦਾ ਤਅੱਲੁਕ ਹੈ ਉਸ ਬਾਰੇ ਕੰਸਟੀਚਿਊਸ਼ਨ ਵਿਚ ਲਿਖਿਆ ਹੋਇਆ ਹੈ ਕਿ ਜੇਕਰ ਉਹ ਸੀਲਿੰਗ ਤੋਂ ਬਾਹਰ ਹੈ ਤਾਂ ਉਸ ਦੀ ਜਿੰਨੀ ਮਰਜ਼ੀ ਆਏ ਪ੍ਰਾਈਸ ਦਿਤੀ ਜਾਏ, ਲੇਕਿਨ ਜਿਹੜੀ ਸੀਲਿੰਗ ਦੇ ਅੰਦਰ ਹੈ ਉਸ ਨੂੰ ਅਗਰ ਲੈਣਾ ਹੋਵੇ ਤਾਂ ਉਸ ਦੇ ਮਾਲਕ ਨੂੰ ਮਾਰਕਿਟ ਵੈਲਿਊ ਦਿੱਤੀ ਜਾਏਗੀ। ਆਰਟੀਕਲ 31 ਵਿਚ ਕਲੀਅਰਲੀ ਲਿਖਿਆ ਹੋਇਆ ਹੈ ਕਿ ਜੇਕਰ ਲੈਂਡ ਲਾਰਡਜ਼ ਨੂੰ ਖ਼ਤਮ ਕਰਨਾ ਹੋਵੇ, ਬਿਸਵੇਦਾਰੀਆਂ ਨੂੰ ਖ਼ਤਮ ਕਰਨ ਵਾਸਤੇ ਜਿਹੜੀ ਜ਼ਮੀਨ ਸੀਲਿੰਗ ਤੋਂ ਉਤੇ ਹੈ ਉਹ ਲਈ ਜਾ ਸਕਦੀ ਹੈ ਅਤੇ ਥੋੜ੍ਹਾ ਕੰਪਨਸੇਸ਼ਨ ਦੇ ਕੇ। ਇਹ ਚੀਜ਼ ਪਹਿਲਾਂ ਓਰਿਜਨਲ ਕੰਸਟੀਚਿਊਸ਼ਨ ਵਿਚ ਨਹੀਂ ਸੀ, ਇਹ 1951 ਅਤੇ ਫਿਰ ਉਸ ਤੋਂ ਬਾਅਦ 1955 ਵਿਚ ਪਹਿਲੀ ਅਤੇ ਫੌਰਥ ਅਮੈਂਡ-ਮੈਂਟ ਨਾਲ ਆਈ ਸੀ ਅਤੇ ਇਹ ਅਮੈਂਡਮੈਂਟਸ ਅਲਟਰਾਵਾਇਰਜ਼ ਕਰਾਰ ਦਿੱਤੀਆਂ ਗਈਆਂ ਹਨ ਅਤੇ ਜਿਹੜਾ ਐਕਸ਼ਨ ਉਨ੍ਹਾਂ ਦੇ ਥਲੇ ਹੋਇਆ ਹੈ ਉਹ ਤਾਂ ਠੀਕ ਹੈ ਅਤੇ ਜੋ ਐਕਸ਼ਨ ਅਗੇ ਨੂੰ ਲੈਣਾ ਹੈ (ਵਿਘਨ) ਉਹ ਠੀਕ ਨਹੀਂ ਹੋਵੇਗਾ। ਇਹ ਸ਼ਾਇਦ ਇਸ ਲਈ ਕੀਤਾ ਗਿਆ ਹੈ ਤਾਂ ਕਿ ਕਿਤੇ ਮੁਲਕ ਵਿਚ ਕੋਈ ਅਫ਼ਰਾ ਤਫ਼ਰੀ ਨਾ ਮਚ ਜਾਏ (ਵਿਘਨ)।

ਚੇਅਰਮੈਨ ਸਾਹਿਬ, ਮੈਂ ਸੁਪਰੀਮ ਕੋਰਟ ਦੀ ਜੱਜਮੈਂਟ ਦੇ ਮੁਤਅੱਲਿਕ ਕੋਈ ਗੱਲ ਨਹੀਂ ਕਰਨੀ। ਮੈਂ ਤਾਂ ਸਿਰਫ ਇਹ ਦਸਣਾ ਚਾਹੁੰਦਾ ਹਾਂ ਕਿ ਅਜ ਕੰਸਟੀਚਿਊਸ਼ਨ ਵਿਚ ਕਿਸ ਤਰ੍ਹਾਂ ਦੀ ਤਬਦੀਲੀ ਆ ਗਈ ਹੈ।

## DISCUSSION ON THE NON-OFFICIAL RESOLUTION MOVED BY COMRADE KULWANT SINGH ON 26TH FEBRUARY, 1970 REGARDING APPROACHING THE GOVERNMENT OF INDIA TO SO AMEND THE CONSTITUTION OF INDIA AS TO EXCLUDE THE RIGHT OF PROPERTY AS A FUNDAMENTAL RIGHT (RESUMPTION)

ਮੈਂ ਦਸਣਾ ਚਾਹੁੰਦਾ ਹਾਂ ਕਿ ਜਿਥੋਂ ਤਕ ਐਗਰੇਰੀਅਨ ਰਿਫਾਰਮਜ਼ ਦਾ ਤਅੱਲੁਕ ਹੈ, ਉਸ ਦੇ ਵਿਚ ਇਹ ਹੈ ਕਿ ਜੇਕਰ ਕਿਸੇ ਦੀ ਕੋਈ ਐਸਟੇਟ ਜਾਂ ਜ਼ਮੀਨ ਸੀਲਿੰਗ ਤੋਂ ਉਪਰ ਹੈ ਤਾਂ ਉਸ ਨੂੰ ਕੋਈ ਵੀ ਪ੍ਰਾਈਸ ਦਿੱਤੀ ਜਾ ਸਕਦੀ ਹੈ ਅਤੇ ਦੂਸਰੀ ਪਰਾਪਰਟੀ ਜਿਹੜੀ ਸੀਲਿੰਗ ਦੇ ਥਲੇ ਹੋਵੇ ਉਸ ਲਈ ਜ਼ਿਆਦਾ ਕੰਪਨਸੇਸ਼ਨ ਦਿੱਤਾ ਜਾਏਗਾ । ਮੈਂ ਸਮਝਦਾ ਹਾਂ ਕਿ ਇਹ ਕੰਸਟੀ-ਚਿਊਸ਼ਨ ਵਿਚ ਬੜੀ ਭਾਰੀ ਚੇਂਜ ਹੈ ਅਤੇ ਇਸ ਲਈ ਆਰਟੀਕਲ 31 ਨੂੰ ਅਮੈਂਡ ਕੀਤਾ ਜਾਏ।

ਮੈਂ ਆਪਣੇ ਸਾਥੀਆਂ ਨੂੰ ਅਤੇ ਖ਼ਾਸ ਕਰਕੇ ਸਰਦਾਰ ਆਤਮਾ ਸਿੰਘ ਜੀ ਨੂੰ, ਜਿਹੜੇ ਮਾਲ ਮੰਤਰੀ ਹਨ, ਦਸਣਾ ਚਾਹੁੰਦਾ ਹਾਂ ਕਿ ਅਗਰ ਉਨ੍ਹਾਂ ਨੇ ਇਸ ਗੱਲ ਦੇ ਮੁਤੱਅਲਕ ਕੋਈ ਮਨ ਬਨਾਉਣਾ ਹੈ ਤਾਂ ਮੇਰੀ ਗੱਲ ਨੂੰ ਬੜੇ ਧਿਆਨ ਨਾਲ ਸੁਣਨ। ਉਹ ਆਪਣੀ ਪਾਰਟੀ ਨੂੰ ਬੜੀ ਪ੍ਰੋਗਰੈਸਿਵ ਅਤੇ ਸੋਸ਼ਲਇਜ਼ਮ ਵਿਚ ਅਗੇ ਵਧੂ ਕਹਿੰਦੇ ਹਨ। ਜਿਥੋਂ ਤਕ ਇਸ ਪਾਰਟੀ ਦਾ ਤਅੱਲੁਕ ਹੈ ਜਿਹੜੀ ਜ਼ਿਮੀਂਦਾਰਾਂ ਦੀ ਹਾਮੀ ਭਰਦੇ ਹਨ ਮੈਂ ਉਨ੍ਹਾਂ ਨੂੰ ਦਸਣਾ ਚਾਹੁੰਦਾ ਹਾਂ ਕਿ ਜਿਥੋਂ ਤਕ ਜ਼ਿਮੀਂਦਾਰੀ ਦੇ ਖ਼ਤਮ ਕਰਨ ਦਾ ਤਅੱਲੁਕ ਹੈ ਅਤੇ ਜਿਥੋਂ ਤਕ ਮੁਜ਼ਾਰਿਆਂ ਨੂੰ ਖ਼ਤਮ ਕਰਨ ਦਾ ਤਅੱਲੁਕ ਹੈ ਉਨ੍ਹਾਂ ਲਈ ਤਾਂ ਇਹ ਕਾਨੂੰਨ ਵੈਲਿਡ ਰਹਿਣਗੇ ਅਤੇ ਹੁਣ ਅਗੇ ਨੂੰ ਜਦੋਂ ਅਰਬਨ ਪ੍ਰਾਪਰਟੀ ਦੀ ਸੀਲਿੰਗ ਦਾ ਸੁਆਲ ਆਇਆ ਹੈ ਤਾਂ ਇਹ ਨਾ ਕੋਈ ਕਾਨੂੰਨ ਬਣਾ ਸਕਦੇ ਹਨ ਅਤੇ ਨਾ ਹੀ ਕੋਈ ਸੀਲਿੰਗ ਲਾ ਸਕਦੇ ਹਨ ਅਤੇ ਨਾ ਹੀ ਬਗੈਰ ਕੰਪੈਨਸੇਸ਼ਨ ਦੇ ਕੋਈ ਪਰਾਪਰਟੀ ਲੈ ਸਕਦੇ ਹਨ, ਅਗਰ ਇਨ੍ਹਾਂ ਦਾ ਸੋਸ਼ਲਿਜ਼ਮ ਇਹ ਹੈ, ਅਗਰ ਇਨ੍ਹਾਂ ਦੀ ਪ੍ਰੋਗਰੈਸਿਵ ਪਾਲੀਸੀ ਇਹ ਹੈ ਤਾਂ ਤੇ ਇਹ ਡਾਂਗ ਸਾਹਿਬ ਦੇ ਰੈਜ਼ੋਲਿਊਸ਼ਨ ਦੀ ਵਿਰੋਧਤਾ ਕਰਨ, ਨਹੀਂ ਤਾਂ ਜਿਸ ਤਰੀਕੇ ਨਾਲ ਦਿਹਾਤਾਂ ਵਿਚ ਲੈਂਡ ਰਿਫਾਰਮਜ਼ ਹੋਈਆਂ ਹਨ, ਉਸੇ ਤਰੀਕੇ ਨਾਲ ਅਰਬਨ ਏਰੀਏ ਵਿਚ ਵੀ ਹੋਣਾ ਚਾਹੀਦਾ ਹੈ। ਇਹ ਅਰਬਨ ਪ੍ਰਾਪਰਟੀ ਤੇ ਸੀਲਿੰਗ ਲਾ ਕੇ ਅਤੇ ਥੋੜ੍ਹਾ ਕੰਪਨਸੇਸ਼ਨ ਦੇ ਕੇ ਲੈਣ ਤਾਕਿ ਉਹ ਗ਼ਰੀਬ ਲੋਕਾਂ ਨੂੰ ਦਿੱਤੀ ਜਾਏ। ਇਹ ਮੇਰੀ ਅਮੈਂਡਮੈਂਟ ਨਾਲ ਸਹਿਮਤ ਹੋ ਕੇ ਉਸ ਨੂੰ ਪਾਸ ਕਰਨ ਦੇ ਯਤਨ ਕਰਨ। ਸੋ ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਮੈਂ ਜੋ ਬੇਨਤੀ ਕੀਤੀ ਹੈ ਉਹ ਜਿਹੜੀ ਜਜਮੈਂਟ ਹੈ ਉਸ ਨੂੰ ਪੜ੍ਹ ਕੇ ਸਬਸਟੈਨਸ਼ੀਏਟ ਕਰਨ। ਸੁਪਰੀਮ ਕੋਰਟ ਨੇ ਗੋਲਕ ਨਾਥ ਦੇ ਕੇਸ ਵਿਚ ਜਿਹੜਾ ਫੈਸਲਾ ਦਿੱਤਾ ਹੈ ਮੈਂ ਉਸ ਵਲ ਆਪਦਾ ਧਿਆਨ ਦਿਵਾਉਣਾ ਚਾਹੁੰਦਾ ਹਾਂ। ਮੈਂ ਅਰਜ਼ ਕਰਾਂ ਕਿ ਏ. ਆਈ. ਆਰ. 97 ਦਾ ਜਿਹੜਾ ਨਵਾਂ ਐਡੀਸ਼ਨ ਹੈ ਉਸ ਵਿਚ ਹੈ......

> "It is declared that the Parliament will have no power in future, i.e., from the date of this decision (27-2-67) to amend any of the provisions of Part III of the Constitution so as to take away or abridge the fundamental rights enshrined therein. Any further inroad into these rights as they exist today will be illegal and unconstitutional unless it complies with Part III in general and Art. 13(2) in particular."

ਇਹ ਫਾਈਂਡਿੰਗਜ਼ ਹਨ ਜਿਸ ਦੇ ਨਾਲ ਉਨ੍ਹਾਂ ਨੇ ਕਲੀਅਰਲੀ ਇਸ ਨੂੰ ਐਲਟਰਾਵਾਇਰਜ਼ ਡਿਕਲੇਯਰ ਕੀਤਾ ਹੈ। ਜਿਹੜਾ ਸੁਪਰੀਮ ਕੋਰਟ ਦਾ ਕਨਕਲੂਯਨ ਹੈ ਉਹ ਇਸ ਤਰ੍ਹਾਂ ਹੈ :—

> The Constitution (First Amendment) Act 1951, Constitution (Fourth Amendment) Act, 1955 and the Constitution (Seventeenth Amendment) Act, 1964 abridge the scope of fundamental rights. But on the basis of earlier decisions of the Supreme Court they were valid............

ਅਤੇ ਨਾਲ ਹੀ ਇਹ ਹੋਲਡ ਕੀਤਾ ਹੈ ਕਿ ਇਹ ਐਕਟਸ ਫੰਡਾਮੈਂਟਲ ਰਾਈਟਸ ਨੂੰ ਐਬਿਜ਼ ਕਰਦੇ ਹਨ ਪਰ ਪਹਿਲੇ ਐਕਟਸ ਨੂੰ ਵੈਲਿਡ ਦਸਿਆ ਹੈ :

On the application of the doctrine of 'prospective over ruling', as explained by us

[ਸਰਦਾਰ ਉਮਰਾਓ ਸਿੰਘ]

earlier, our decision will have only prospective operation and, therefore, the said amendments will continue to be valid.

We declare that the Parliament will have no power from the date of this decision to amend any of the provisions of Part III of the Constitution so as to take away or abridge the fundamental rights enshrined therein.

ਇਥੇ ਚੇਅਰਮੈਨ ਸਾਹਿਬ, ਕਲੀਅਰਲੀ ਇਨ੍ਹਾਂ ਨੇ ਲੇ ਡਾਊਨ ਕਰ ਦਿਤਾ ਹੈ ਕਿ ਜਿਹੜੀ ਅਮੈਂਡਮੈਂਟ ਆਰਟੀਕਲ 19 ਵਿਚ ਹੋਈ ਹੈ, ਜਿਹੜੀ ਅਮੈਂਡਮੈਂਟ ਆਰਟੀਕਲ 31 ਅਤੇ 31 (ਏ) ਵਿਚ ਹੋਈ ਹੈ ਉਹ ਕੰਸਟੀਚਿਊਸ਼ਨਲ ਹੈ । ਹੁਣ ਇਹ ਕਿਹਾ ਗਿਆ ਹੈ ਕਿ ਜਿਹੜੀਆਂ ਅਮੈਂਡ-ਮੈਂਟਸ ਹੋ ਚੁੱਕੀਆਂ ਹਨ, ਉਹ ਤਾਂ ਵੈਲਿਡ ਹਨ ਅਤੇ ਅਗੇ ਨੂੰ ਕੋਈ ਅਮੈਂਡਮੈਂਟ ਫੰਡਾਮੈਂਟਲ ਰਾਈਟਸ ਵਿਚ ਨਹੀਂ ਹੋ ਸਕੇਗੀ। ਮੈਂ ਅਰਜ਼ ਕਰਾਂ ਕਿ ਜਿਹੜੀਆਂ ਅਮੈਂਡਮੈਂਟਸ ਅਗਰੇਰੀਅਨ ਰਿਫਾਰਮਜ਼ ਵਾਸਤੇ ਹੋਈਆਂ ਹਨ ਉਹੀ ਅਰਬਨ ਵਾਸਤੇ ਹੋਣ ।

ਹੁਣ ਚੇਅਰਮੈਨ ਸਾਹਿਬ, ਮੈਂ ਤੁਹਾਡਾ ਧਿਆਨ ਕੁਝ ਹੋਰ ਆਬਜ਼ਰਵੇਸ਼ਨਜ਼ ਵਲ ਦਿਵਾਉਣਾ ਚਾਹੁੰਦਾ ਹਾਂ ਤਾਂ ਕਿ ਇਹ ਹਾਊਸ ਇਸ ਬਾਰੇ ਆਪਣਾ ਪੂਰਾ ਮਨ ਬਣਾ ਸਕੇ।

"While ordinarily the Supreme Court will be reluctant to reverse its previous decision, it is its duty in the constitutional field to correct itself as early as possible, or otherwise the future progress of the country and the happiness of the people will be at stake."

ਇਸ ਵਿਚ ਇਹ ਲਿਖਿਆ ਹੈ ਕਿ ਜਿਹੜੀਆਂ ਪਿਛਲੀਆਂ ਸੁਪਰੀਮ ਕੋਰਟ ਦੀਆਂ ਫਾਈਂਡਿੰਗਜ਼ ਹਨ, ਜੇਕਰ ਅਸੀਂ ਉਨ੍ਹਾਂ ਨੂੰ ਕੁਰੈਕਟ ਨਹੀਂ ਕਰਾਂਗੇ ਤਾਂ ਲੋਕਾਂ ਦੀ ਜਿਹੜੀ ਪ੍ਰੋਗਰੈਸ ਹੈ ਉਹ ਰੁਕ ਜਾਏਗੀ । ਅਗੇ ਦੋ ਜੱਜਮੈਂਟਸ ਸੁਪਰੀਮ ਕੋਰਟ ਦੀਆਂ ਹਨ ਇਕ ਸ਼ੰਕਰੀ ਪ੍ਰਸਾਦ ਦੇ ਕੇਸ ਵਿਚ ਅਤੇ ਦੂਜੀ ਸਜਨ ਸਿੰਘ ਦੇ ਕੇਸ ਵਿਚ। ਜਿਹੜਾ ਸਜਨ ਸਿੰਘ ਦਾ ਕੇਸ ਸੀ ਉਸ ਵਿਚ 7 ਜੱਜਾਂ ਨੇ ਫੈਸਲਾ ਕੀਤਾ ਸੀ ਅਤੇ ਜਿਹੜੀਆਂ 3 ਅਮੈਂਡਮੈਂਟਾਂ ਹੋਈਆਂ ਸਨ, ਉਨ੍ਹਾਂ ਨੂੰ ਵੈਲਿਡ ਕਰਾਰ ਦਿਤਾ ਸੀ। ਹੁਣ ਇਸ ਕੇਸ ਵਿਚ 11 ਜੱਜਾਂ ਦਾ ਬੈਂਚ ਸੀ ਅਤੇ ਉਨ੍ਹਾਂ ਵਿਚੋਂ 6 ਇਕ ਵਿਊ ਦੇ ਸਨ ਅਤੇ 5 ਇਕ ਵਿਊ ਦੇ। ਉਨ੍ਹਾਂ ਛੇ ਦਾ ਫੈਸਲਾ ਮੰਨਿਆ ਗਿਆ। ਉਨ੍ਹਾਂ ਨੇ ਕਿਹਾ ਕਿ ਜਿਹੜਾ ਸੱਤਾਂ ਦਾ ਫੈਸਲਾ ਸੀ ਉਹ ਗ਼ਲਤ ਸੀ ਅਤੇ ਜਿਹੜੇ ਅਸੀਂ 6 ਕਹਿੰਦੇ ਹਾਂ ਉਹ ਠੀਕ ਹੈ (ਵਿਘਨ)।

**ਸ੍ਰੀ ਚੇਅਰਮੈਨ**: ਸਰਦਾਰ ਉਮਰਾਓ ਸਿੰਘ ਜੀ, ਤੁਸੀਂ ਤਾਂ ਕ੍ਰਿਟੀਸਾਈਜ਼ ਕਰਨ ਲਗ ਪਏ ਹੋ। (*Addressing Sardar Umrao Singh* : The hon. Member has begun to criticise the judgement of the Supreme Court.)

**ਸਰਦਾਰ ਉਮਰਾਓ ਸਿੰਘ** : ਚੇਅਰਮੈਨ ਸਾਹਿਬ, ਮੈਂ ਪੂਰੀ ਤਰ੍ਹਾਂ ਵਿਜੀਲੈਂਟ ਹਾਂ, ਮੈਂ ਕੋਈ ਕ੍ਰਿਟੀਸਿਜ਼ਮ ਨਹੀਂ ਕਰਨਾ ਚਾਹੁੰਦਾ ਅਤੇ ਨਾ ਕਰਦਾ ਹਾਂ। ਸੋ ਚੇਅਰਮੈਨ ਸਾਹਿਬ, ਅਰਜ਼ ਕਰ ਰਿਹਾ ਸੀ ਕਿ ਜਿਹੜਾ ਕਲੀਅਰ ਫੈਸਲਾ 7 ਜੱਜਾਂ ਨੇ ਕੀਤਾ ਸੀ ਉਨ੍ਹਾਂ ਨੇ ਕਿਹਾ ਸੀ ਕਿ ਉਹ ਠੀਕ ਹਨ। ਉਸ ਤੋਂ ਬਾਅਦ ਜਿਹੜਾ ਗੋਲਕ ਨਾਥ ਦੇ ਕੇਸ ਵਿਚ 11 ਜੱਜਾਂ ਵਿਚੋਂ ਪੰਜ ਇਕ ਵਿਊ ਦੇ ਹਨ ਅਤੇ 6 ਦੂਜੇ ਵਿਊ ਦੇ ...... (ਵਿਘਨ) ......

**Mr. Chairman :** You are discussing the judgement of the Supreme Court.

**ਸਰਦਾਰ ਉਮਰਾਓ ਸਿੰਘ** : ਚੇਅਰਮੈਨ ਸਾਹਿਬ, ਮੈਂ ਉਨ੍ਹਾਂ ਦੇ ਡੀਸੀਜ਼ਨ ਨੂੰ ਐਨਾਲਾਈਜ਼ ਕਰ ਰਿਹਾ ਹਾਂ, ਮੈਂ ਇਹ ਨਹੀਂ ਕਹਿ ਰਿਹਾ ਕਿ ਉਨ੍ਹਾਂ ਨੂੰ ਹੱਕ ਨਹੀਂ ਸੀ, ਮੈਂ ਇਹ ਕਹਿੰਦਾ ਹਾਂ ਕਿ

ਜੱਜਾਂ ਦਾ ਇਹ ਫੈਸਲਾ ਸੀ, 6 ਜੱਜਾਂ ਦਾ ਇਹ ਫੈਸਲਾ ਸੀ ਅਤੇ 5 ਜੱਜਾਂ ਦਾ ਇਹ ਡਿਸੈਂਟਿੰਗ ਨੋਟ ਸੀ......

**ਸ੍ਰੀ ਸਭਾਪਤੀ** : ਜੋ ਡਿਸੀਯਨ ਦਾ ਇਫੈਕਟ ਹੈ ਉਸ ਨੂੰ ਡਿਸਕਸ ਕਰੋ। (Please discuss the effect of the decision)

**ਸਰਦਾਰ ਉਮਰਾਓ ਸਿੰਘ** : ਪੰਜ ਜੱਜ ਕਹਿੰਦੇ ਹਨ ਕਿ ਪਹਿਲਾ ਫੈਸਲਾ ਠੀਕ ਹੈ, 6 ਜੱਜ ਕਹਿੰਦੇ ਹਨ ਕਿ ਗਲਤ ਹੈ। ਇਸ ਤਰ੍ਹਾਂ ਉਹ 6 ਜੱਜਾਂ ਦਾ ਫੈਸਲਾ ਸਾਡੇ ਲਈ ਕਾਨੂੰਨ ਹੈ। 7 ਜੱਜਾਂ ਦਾ ਫੈਸਲਾ ਬਦਲ ਗਿਆ ਹੈ। ਇਸ ਲਈ ਸਾਨੂੰ ਇਹ ਰੈਜ਼ੋਲਿਊਸ਼ਨ ਲਿਆਉਣ ਦੀ ਲੋੜ ਪਈ। ਲੇਟੈਸਟ ਫੈਸਲੇ ਨਾਲ ਕਨਸਟੀਚਿਊਸ਼ਨ ਦੀ ਫਰਦਰ ਅਮੈਂਡਮੈਂਟ ਰੁਕ ਗਈ ਹੈ। ਮੈਂ ਅਰਜ਼ ਕਰਾਂ ਕਿ ਇਕ ਜੱਜਮੈਂਟ ਵਿਚ ਚੀਫ ਜਸਟਿਸ ਸੁਬਾ ਰਾਓ ਨੇ ਲਿਖਿਆ ਹੈ :

> "Fundamental rights are given a transcendental position under our Constitution and are kept beyond the reach of Parliament."

ਉਨ੍ਹਾਂ ਨੇ ਕਿਹਾ ਕਿ ਪਾਰਲੀਮੈਂਟ ਫੰਡਾਮੈਂਟਲ ਰਾਈਟਸ ਨੂੰ ਟਚ ਨਹੀਂ ਕਰ ਸਕਦੀ। ਇਹ ਬਦਲੇ ਨਹੀਂ ਜਾ ਸਕਦੇ। ਇਸ ਬਾਰੇ ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਐਸੀ ਕੋਈ ਜਗ੍ਹਾ ਨਹੀਂ ਜਿਥੇ ਕਿਸੇ ਮੁਲਕ ਦੀ ਕਨਸਟੀਚਿਊਸ਼ਨ ਨੂੰ ਉਸ ਮੁਲਕ ਦੇ ਲੋਕ ਨਹੀਂ ਬਦਲ ਸਕਦੇ।

**ਸਥਾਨਕ ਸ਼ਾਸਨ ਮੰਤਰੀ**: ਆਨ ਏ ਪੁਆਇੰਟ ਆਫ ਆਰਡਰ, ਸਰ। ਚੇਅਰਮੈਨ ਸਾਹਿਬ, ਗੋਲਕ ਨਾਥ ਦੇ ਕੇਸ ਵਿਚ ਦੋ ਗਲਾਂ ਹਨ: ਪ੍ਰੋਸੀਜਰ ਫਾਰ ਦੀ ਅਮੈਂਡਮੈਂਟ ਆਫ ਦੀ ਕਨਸਟੀਚਿਊਸ਼ਨ ਅਤੇ ਰਾਈਟ ਟੂ ਅਮੈਂਡ ਦਾ ਫੰਡੇਮੈਂਟਲ ਰਾਈਟਸ। ਇਹ ਜੋ ਰੈਜ਼ੋਲਿਊਸ਼ਨ ਹੈ ਇਸ ਵਿਚ ਇਹ ਹੈ :

> "This House recommends to the Government to approach the Government of India to so amend the Constitution of India as to exclude the right to property as a Fundamental Right."

ਜੋ ਚੀਜ਼ ਗੋਲਕ ਨਾਥ ਦੇ ਕੇਸ ਵਿਚੋਂ ਅਰਾਈਜ਼ ਹੁੰਦੀ ਹੈ ਉਹ ਇਸ ਰੈਜ਼ੋਲਿਊਸ਼ਨ ਦੇ ਪਰਵਿਯੂ ਤੋਂ ਬਾਹਰ ਹੈ। ਰੈਜ਼ੋਲਿਊਸ਼ਨ ਇਹ ਮੰਗ ਕਰਦਾ ਹੈ ਕਿ ਸਿਰਫ ਫੰਡਾਮੈਂਟਲ ਰਾਈਟ ਟੂ ਪ੍ਰਾਪਰਟੀ ਨੂੰ ਅਬਾਲਸ਼ ਕਰਨ ਲਈ ਕਨਸਟੀਚਿਊਸ਼ਨ ਨੂੰ ਅਮੈਂਡ ਕੀਤਾ ਜਾਵੇ। ਦੂਜਾ ਜੋ ਪਾਰਟ ਹੈ ਉਸ ਦਾ ਯਾਨੀ ਪ੍ਰੋਸੀਜਰ ਟੂ ਅਮੈਂਡ ਦੀ ਕਨਸਟੀਚਿਊਸ਼ਨ, ਆਇਆ ਲੋਕ ਉਸ ਨੂੰ ਅਮੈਂਡ ਕਰ ਸਕਦੇ ਹਨ ਜਾਂ ਨਹੀਂ, ਉਸ ਦੇ ਲਈ ਵੀ ਕਨਸਟੀਚਿਊਸ਼ਨ ਦੀ ਅਮੈਂਡਮੈਂਟ ਦੀ ਲੋੜ ਹੈ। ਇਸ ਲਈ ਇਹ ਇਸ ਹਿਸੇ ਤੇ ਹੀ ਬੋਲਣ ਕਿ ਕਿਉਂ ਉਸ ਵਿਚ ਅਮੈਂਡਮੈਂਟ ਦੀ ਲੋੜ ਹੈ।

**ਸਰਦਾਰ ਉਮਰਾਓ ਸਿੰਘ** : ਮੈਂ ਵੀ ਤਾਂ ਇਹੀ ਕਹਿ ਰਿਹਾ ਹਾਂ ਕਿ ਕਿਉਂ ਅਮੈਂਡ ਕਰਨ ਦੀ ਲੋੜ ਪਈ ਹੈ। ਇਹ ਗੱਲ ਕਿਵੇਂ ਹੋਵੇਗੀ ਉਹ ਮੈਂ ਹਾਲੇ ਟੇਕ ਅਪ ਨਹੀਂ ਕੀਤੀ, ਪਰ ਇਹ ਗੱਲ ਵੀ ਆਵੇਗੀ ਕਿ ਅਗਰ ਕਨਸਟੀਚਿਊਸ਼ਨ ਨੂੰ ਅਮੈਂਡ ਕਰਨ ਦੀ ਲੋੜ ਹੈ ਤਾਂ ਉਹ ਹੋ ਕਿਵੇਂ ਸਕਦੀ ਹੈ। ਮੈਂ ਰੈਜ਼ੋਲਿਊਸ਼ਨ ਦੇ ਸਕੋਪ ਵਿਚ ਹੀ ਰਹਾਂਗਾ।

ਜੱਜਮੈਂਟ ਵਿਚ ਅਗੇ ਕਿਹਾ ਗਿਆ ਹੈ :—

> The Constitution has given by its scheme a place of permanence to the fundamental freedoms. In giving to themselves the Constitution, the people have reserved the fundamental freedoms to themselves. Article 13 merely

[ਸਰਦਾਰ ਉਮਰਾਓ ਸਿੰਘ]

incorporates that reservation. That Article is, however, not the source of the protection of fundamental rights but the expression of the reservation.

ਉਨ੍ਹਾਂ ਨੇ ਕਿਹਾ ਹੈ ਕਿ ਫੰਡਾਮੈਂਟਲ ਰਾਈਟਸ ਨੂੰ ਪਰੀਜ਼ਰਵ ਕਰ ਦਿੱਤਾ ਗਿਆ ਹੈ ਹਮੇਸ਼ਾ ਲਈ ਅਤੇ ਇਸ ਨੂੰ ਚੇਂਜ ਨਹੀਂ ਕੀਤਾ ਜਾ ਸਕਦਾ। ਫਿਰ ਉਨ੍ਹਾਂ ਨੇ ਹਲ ਵੀ ਦਸਿਆ ਹੈ। ਉਹ ਕਹਿੰਦੇ ਹਨ ਕਿ ਪਾਰਲੀਮੈਂਟ ਨੂੰ ਹੱਕ ਨਹੀਂ ਹੈ ਚੇਂਜ ਕਰਨ ਦਾ ਪਰ ਇਸ ਦਾ ਕੋਈ ਹੋਰ ਢੰਗ ਕੱਢੋ। ਇਹ ਉਨ੍ਹਾਂ ਨੇ ਜੱਜਮੈਂਟ ਵਿਚ ਲਿਖਿਆ ਹੈ। ਉਹ ਇਹ ਨਹੀਂ ਕਹਿੰਦੇ ਕਿ ਇਹ ਚੇਂਜ ਬਿਲਕਲ ਹੋ ਹੀ ਨਹੀਂ ਸਕਦੀ ਮਗਰ ਇਸ ਮੌਜੂਦਾ ਫਰੇਮਵਰਕ ਵਿਚ ਨਹੀਂ ਹੋ ਸਕਦੀ, ਇਸ ਦਾ ਹਲ ਲਭੋ। ਅਸੀਂ ਵੀ ਇਹੀ ਕਹਿੰਦੇ ਹਾਂ ਕਿ ਅਸੀਂ ਇਸ ਕਨਸਟੀਚਿਊਸ਼ਨ ਨੂੰ ਇਸ ਤਰ੍ਹਾਂ ਅਮੈਂਡ ਕਰੀਏ ਕਿ ਇਸ ਗੱਲ ਨੂੰ ਹਲ ਕਰ ਸਕੀਏ, ਜ਼ਰੂਰੀ ਚੇਂਜ ਲਿਆ ਸਕੀਏ।

ਇਸ ਤੋਂ ਇਲਾਵਾ ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਇਸ ਨੂੰ ਅਮੈਂਡ ਕਰਨ ਦੀ ਲੋੜ ਹੈ। ਮੇਰੇ ਦੋਸਤ ਇਸ ਗੱਲ ਨਾਲ ਐਗਰੀ ਕਰਨਗੇ ਕਿ ਜਦ ਤਕ ਸਟੇਟ ਨੂੰ ਇਨ ਦੀ ਇਨ-ਟਰੈਸਟ ਆਫ ਸੋਸ਼ਲ ਜਸਟਿਸ ਐਂਡ ਸੋਸ਼ਲ ਆਰਡਰ ਕਿਸੇ ਦੀ ਪ੍ਰਾਪਰਟੀ ਲੈਣ ਦਾ ਹੱਕ ਨਾ ਹੋਵੇ, ਤਦ ਤਕ ਸੋਸ਼ਲ ਜਸਟਿਸ ਕਾਇਮ ਨਹੀਂ ਰਹਿ ਸਕਦਾ। ਮੈਂ ਸਮਝਦਾ ਹਾਂ ਕਿ ਕੋਈ ਦੋਸਤ ਜੋ ਮੁਲਕ ਵਿਚ ਸੋਸ਼ਲਿਜ਼ਮ ਲਿਆਉਣਾ ਚਾਹੁੰਦਾ ਹੈ, ਇਸ ਦਾ ਵਿਰੋਧ ਨਹੀਂ ਕਰੇਗਾ। ਸਾਡੀ ਕਨਸਟੀ-ਚਿਊਸ਼ਨ ਵਿਚ ਦਿੱਤੇ ਹੋਏ ਰਾਈਟ ਟੂ ਪ੍ਰਾਪਰਟੀ ਅਤੇ ਰਾਈਟ ਟੂ ਫਰੀਡਮ ਆਫ ਸਪੀਚ ਵਾਲੇ ਆਰਟੀਕਲ ਦੀ ਇਨਟਰਪ੍ਰੀਟੇਸ਼ਨ ਕਈ ਫੈਸਲਿਆਂ ਵਿਚ ਹੋਈ ਹੈ। ਇਸ ਆਰਟੀਕਲ ਦੇ ਮੁਤ-ਅਲਿਕ ਮਿਸਟਰ ਗੋਪਾਲਨ ਦੇ ਮਸ਼ਹੂਰ ਕੇਸ ਵਿਚ ਸੁਪਰੀਮ ਕੋਰਟ ਨੇ ਕਿਹਾ ਹੈ :

"Mr. Justice Patanjali Shastri negatived his claims of liberty on the ground that "if a person's property could be taken away by legislative action, his right to life or personal liberty need not enjoy greater immunity.........."

"The citizen is at a loss to understand if zamindari could be abolished on payment of compensation fixed by the state legislatures, why a higher compensation far in excess of the market value of their shares should at all be necessary under the same Constitution for the bankers, and the traders. The Supreme Court has so interpreted the Constitution that the Constitution can now be characterised as a citadel of Birlas and Tatas and in short all the monopolists and Big Business Houses.

ਇਸ ਲਈ ਚੇਅਰਮੈਨ ਸਾਹਿਬ ਮੈਂ ਅਰਜ਼ ਕਰਾਂਗਾ..............................

**ਸ੍ਰੀ ਸਭਾਪਤੀ** : ਆਪ ਆਪਣੀਆਂ ਆਰਗੂਮੈਂਟਸ ਅਮੈਂਡਮੈਂਟ ਤਕ ਹੀ ਕਨਫਾਈਨ ਕਰੋ। ਅਮੈਂਡਮੈਂਟ ਆਫ ਦੀ ਰੈਜ਼ੋਲਿਊਸ਼ਨ ਤਕ ਹੀ........................................। (Please confine your arguments to the amendment of the resolution .......................)

**ਸਰਦਾਰ ਉਮਰਾਓ ਸਿੰਘ** : ਮੈਂ ਇਸੇ ਦੇ ਮੁਤਾਲਿਕ ਕਹਿ ਰਿਹਾ ਹਾਂ। ਅਗਰ ਅਸੀਂ ਅਮੈਂਡ-ਮੈਂਟ ਨਹੀਂ ਕਰਾਂਗੇ ..................................................(ਵਿਘਨ) ਅਗਰ ਅਸੀਂ ਕਨ-ਸਟੀਚਿਊਸ਼ਨ ਦੀ ਅਮੈਂਡਮੈਂਟ ਨਹੀਂ ਪਾਸ ਕਰਦੇ ਤਾਂ ਅਸੀਂ ਬਿਰਲਿਆਂ ਅਤੇ ਟਾਟਿਆਂ ਦੇ ਡੀਫੈਂਡਰ ਹੋਵਾਂਗੇ।

**ਸ੍ਰੀ ਸਭਾਪਤੀ** : ਜੋ ਰੈਜ਼ੋਲਿਊਸ਼ਨ ਹਾਊਸ ਦੇ ਸਾਹਮਣੇ ਹੈ ਉਸ ਦੀ ਅਮੈਂਡਮੈਂਟ ਤਕ ਆਪਣੀਆਂ ਆਰਗੂਮੈਂਟਸ ਨੂੰ ਕਨਫਾਈਨ ਕਰੋ। (Please confine your argu-

ments to the amendment of the resolution before the House)

**ਸਰਦਾਰ ਉਮਰਾਓ ਸਿੰਘ :** ਚੇਅਰਮੈਨ ਸਾਹਿਬ, ਮੈਂ ਇਸੇ ਤਰ੍ਹਾਂ ਦੇ ਅਮਰੀਕਾ ਦੇ ਇਕ ਕੇਸ ਵਿਚ ਜੋ ਲਫਜ਼ ਰੂਜ਼ਵੈਲਟ ਨੇ ਇਸਤੇਮਾਲ ਕੀਤੇ ਉਹ ਮੈਂ ਆਪ ਨੂੰ ਦਸਦਾ ਹਾਂ । ਜਦੋਂ ਨਿਊ-ਡੀਲ ਦਾ ਰੈਜ਼ੋਲਿਊਸ਼ਨ ਅਮਰੀਕਾ ਵਿਚ ਸਾਹਮਣੇ ਆਇਆ ਤਾਂ ਉਸ ਨੂੰ ਸੁਪਰੀਮ ਕੋਰਟ ਨੇ ਖਤਮ ਕਰ ਦਿੱਤਾ ਤਾਂ ਉਸ ਤੇ ਉਨ੍ਹਾਂ ਦੇ ਇਹ ਰੀਮਾਰਕਸ ਸਨ :

"The Supreme Court of the United States has been promoting social control of capitalism ....where it desired, it checked the forces opposed to capitalist expansion..it has had economic affiliation and has been creative more than submissive.

The Court in addition to the proper use of its judicial function has improperly set itself up as a third House of Congress a super-legislature as one of the justices has called it......"

ਉਨ੍ਹਾਂ ਨੇ ਕਿਹਾ ਕਿ ਅਗਰ ਸੁਪਰੀਮ ਕੋਰਟ ਦਾ ਫੈਸਲਾ ਮੰਨ ਲਿਆ ਜਾਵੇ ਕਿ ਪਾਰਲੀਮੈਂਟ ਨੂੰ ਜਾਂ ਕਾਂਗਰਸ ਨੂੰ ਕਿਸੇ ਕਿਸਮ ਦਾ ਹੱਕ ਨਹੀਂ ਹੈ, ਤਾਂ ਫਿਰ ਉਹ ਕੋਰਟ ਨਹੀਂ ਹੋਵੇਗੀ, ਉਹ ਤਾਂ ਥਰਡ ਲੈਜਿਸਲੇਚਰ ਹੋਵੇਗੀ। ਇਹੀ ਗੱਲ ਇਥੇ ਵੀ ਲਾਗੂ ਹੁੰਦੀ ਹੈ। ਜਿਥੋਂ ਤਕ ਪਾਰਲੀਮੈਂਟਰੀ ਡੈਮੋਕਰੇਸੀ ਦਾ ਤਅਲੁੱਕ ਹੈ :—

This Legislature is supreme. Supremacy and sovereignty of the Legislature is admitted and it has been accepted throughout the world in all democratic Constitutions.

**ਸ੍ਰੀ ਸਭਾਪਤੀ :** ਟਾਈਮ ਜ਼ਿਆਦਾ ਹੋ ਗਿਆ ਹੈ, ਕਿਰਪਾ ਕਰਕੇ ਖਤਮ ਕਰੋ । (Please wind up; you have taken much time).

**ਸਰਦਾਰ ਉਮਰਾਓ ਸਿੰਘ :** ਮੈਂ ਜਲਦੀ ਹੀ ਖਤਮ ਕਰ ਦਿੰਦਾ ਹਾਂ। ਇਸ ਲਈ ਮੈਂ ਕਹਿਣਾ ਚਾਹੁੰਦਾ ਹਾਂ ਕਿ ਕਨਸਟੀਚਿਊਸ਼ਨ ਅਮੈਂਡ ਹੋਣੀ ਚਾਹੀਦੀ ਹੈ। ਬਾਕੀ ਕੀ ਅਮੈਂਡਮੈਂਟ ਹੋਣੀ ਚਾਹੀਦੀ ਹੈ ਇਸ ਬਾਰੇ ਇੰਨਾਂ ਹੀ ਕਹਿਣਾ ਚਾਹੁੰਦਾ ਹਾਂ.......................................

**ਡਾਕਟਰ ਸਾਧੂ ਰਾਮ :** ਆਨ ਏ ਪੁਆਇੰਟ ਆਫ ਆਰਡਰ ਸਰ। ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਸੀਨੀਅਰ ਮਨਿਸਟਰਾਂ ਦੇ ਬੈਂਚ ਖਾਲੀ ਹਨ, ਉਨ੍ਹਾਂ ਨੂੰ ਲਿਆਕੇ ਬਿਠਾਇਆ ਜਾਵੇ, ਇਹ ਤਾਂ ਜੂਨੀਅਰ ਹਨ। (ਵਿਘਨ)

**ਸਰਦਾਰ ਉਮਰਾਓ ਸਿੰਘ :** ਮੈਂ ਇਹ ਅਰਜ਼ ਕਰਦਾ ਹਾਂ ਕਿ ਇਸ ਜੱਜਮੈਂਟ ਵਿਚ ਸਾਰੇ ਵਰਲਡ ਦੀ ਕਨਸਟੀਚਿਊਸ਼ਨ ਦਾ ਜ਼ਿਕਰ ਕੀਤਾ ਗਿਆ ਹੈ ਅਤੇ ਉਨ੍ਹਾਂ ਦਾ ਜ਼ਿਕਰ ਕਰਦਿਆਂ ਇਹ ਕਿਹਾ ਗਿਆ ਹੈ ਕਿ ਕਿਤੇ ਵੀ ਕੋਈ ਕਨਸਟੀਚਿਊਸ਼ਨ ਅਜਿਹੀ ਨਹੀਂ ਕਿ ਜਿਥੇ ਰਾਈਟ ਆਫ ਪਰਾਪਰਟੀ ਅਮੈਂਡ ਨਾ ਹੋ ਸਕੇ । (ਵਿਘਨ) ਕਿਤੇ ਆਰ-ਡੇਨਰੀ ਲੈਜਿਸਲੇਸ਼ਨ ਨਾਲ ਕਿਤੇ ਕਿਸੇ ਹੋਰ ਤਰੀਕੇ ਨਾਲ (ਵਿਘਨ)।

12.00 noon

**ਸ੍ਰੀ ਸਭਾਪਤੀ :** ਮੇਰਾ ਖਿਆਲ ਹੈ ਤੁਸੀਂ ਬੀਯਾਂਡ ਦੀ ਸਕੋਪ ਆਫ ਦੀ ਰੈਜ਼ੋਲਿਊਸ਼ਨ ਜਾ ਰਹੇ ਹੋ। ਤੁਹਾਡਾ ਆਰਗੂਮੈਂਟ ਰੈਜ਼ੋਲਿਊਸ਼ਨ ਬੀਫੋਰ ਦੀ ਹਾਊਸ ਦੇ ਬਾਰੇ ਵਿਚ ਹੋਣਾ ਚਾਹੀਦਾ ਹੈ ਕਿ ਕਿਸ ਸ਼ਕਲ ਵਿਚ ਤੁਸੀਂ ਇਸ ਵਿਚ ਤਰਮੀਮ ਕਰਨੀ ਚਾਹੁੰਦੇ ਹੋ । ਤੁਸੀਂ ਆਪਣੇ ਆਪ ਨੂੰ ਇਸ ਰੈਜ਼ੋਲਿਊਸ਼ਨ ਅਤੇ ਆਪਣੀ ਅਮੈਂਡਮੈਂਟ ਤਕ ਹੀ ਸੀਮਤ ਰਖੋ। (I think the hon. Member is going beyond the scope of the Resolution.

[ਸ੍ਰੀ ਸਭਾਪਤੀ]

His argument should relate to the Resolution before the House and in respect of the amendment he wants to move in it. I would request him to confine himself to the resolution and his amendment.)

**ਸਰਦਾਰ ਉਮਰਾਓ ਸਿੰਘ:** ਮੈਂ ਤਾਂ ਸਭਾਪਤੀ ਸਾਹਿਬ, ਰੈਜ਼ੋਲਿਊਸ਼ਨ ਤੇ ਹੀ ਬੋਲ ਰਿਹਾ ਹਾਂ ਅਤੇ ਇਸ ਸਬੰਧ ਵਿਚ ਇਹ ਦਸਣਾ ਚਾਹੁੰਦਾ ਹਾਂ ਕਿ ਆਇਰਲੈਂਡ ਅਤੇ ਬਾਕੀ ਦੇ ਦੇਸਾਂ ਦੀਆਂ ਕਨਸਟੀਚਿਊਸ਼ਨਾਂ ਵਿਚ ਹਰ ਥਾਂ ਇਸ ਗਲ ਦਾ ਪ੍ਰਬੰਧ ਹੈ ਕਿ ਉਨ੍ਹਾਂ ਨੂੰ ਅਮੈਂਡ ਕੀਤਾ ਜਾ ਸਕਦਾ ਹੈ ਕਿਤੇ ਕਨਵੈਨਸ਼ਨਾਂ ਰਾਹੀਂ ਅਤੇ ਕਿਤੇ ਰੈਫਰੈਂਡਮ ਰਾਹੀਂ। ਇਸ ਜਜਮੈਂਟ ਵਿਚ ਸਾਰੇ ਜੱਜਾਂ ਨੇ ਮੰਨਿਆ ਹੈ ਕਿ :—

There is no article in any of the Constitutions of the world referred to us, similar to Article 13(2).

ਸਾਰੀ ਦੁਨੀਆਂ ਵਿਚ ਕਿਤੇ ਵੀ ਕੋਈ ਮਿਸਾਲ ਨਹੀਂ ਕਿ ਰਾਈਟ ਟੂ ਪਰਾਪਰਟੀ ਚੇਂਜ ਨਾ ਕੀਤਾ ਜਾ ਸਕੇ। ਇਕ ਸਿਰਫ ਸਾਡੀ ਹੀ ਕਨਸਟਿਚਿਊਸ਼ਨ ਹੈ ਜਿਸ ਨੂੰ ਬਨਾਣ ਲਗਿਆਂ ਰਾਈਟ ਟੂ ਪਰਾਪਰਟੀ ਨੂੰ ਚੇਂਜ ਨਾ ਕਰਨ ਬਾਰੇ ਜ਼ਿਕਰ ਹੈ। ਅਤੇ ਜਿਸ ਦੇ ਬਾਰੇ ਵਿਚ ਇਤਰਾਜ਼ ਕੀਤਾ ਜਾਂਦਾ ਹੈ ਅਤੇ ਕਿਹਾ ਜਾਂਦਾ ਹੈ ਕਿ ਇਹ ਰੈਜ਼ੋਲਿਊਸ਼ਨ ਆ ਹੀ ਨਹੀਂ ਸਕਦਾ। ਜੇਕਰ ਅਸਾਡੀ ਕਨਸਟੀਚਿਊਸ਼ਨ ਦੇ ਫਰੇਮਰਜ਼ ਨੇ ਇਹ ਗਲ ਸਾਹਮਣੇ ਰਖੀ ਹੋਵੇ ਕਿ ਇਸ ਨੂੰ ਅਮੈਂਡ ਹੀ ਨਹੀਂ ਕੀਤਾ ਜਾ ਸਕਦਾ ਤਾਂ ਅਸਾਨੂੰ ਬਦਲੇ ਹੋਏ ਹਾਲਾਤ ਵਿਚ ਇਸ ਨੂੰ ਅਮੈਂਡ ਕਰਨ ਦੇ ਸਾਧਨ ਲਭਣੇ ਚਾਹੀਦੇ ਹਨ। ਕਿਉਂਕਿ ਜਦ ਕਾਨਸਟੀਚਿਊਸ਼ਨ ਬਣਿਆ ਤਾਂ ਉਸ ਤੋਂ 20 ਸਾਲ ਬਾਅਦ ਦੇ ਹਾਲਾਤ ਹੋਰ ਹੋ ਸਕਦੇ ਸਨ ਇਸ ਲਈ ਇਸ ਤਰ੍ਹਾਂ ਦੀ ਅਮੈਂਡਮੈਂਟ ਕਰਨੀ ਚਾਹੀਦੀ ਹੈ ਕਿ ਅਗਾਂਹ 20 ਸਾਲ ਤਕ ਵੀ ਉਸ ਤੇ ਅਮਲ ਕੀਤਾ ਜਾ ਸਕੇ। (ਵਿਘਨ)

**ਸ੍ਰੀ ਸਭਾਪਤੀ:** ਤੁਸੀਂ ਕਾਨਸਟੀਚਿਊਸ਼ਨ ਦੀ ਅਮੈਂਡਮੈਂਟ ਪਾਰਲੀਮੈਂਟ ਦੇ ਹੱਥ ਛੱਡੋ। (I would request the hon Member to leave the right to amend the Constitution with the Parliament) (*interruptions*)

**ਸਰਦਾਰ ਉਮਰਾਓ ਸਿੰਘ:** ਚੇਅਰਮੈਨ ਸਾਹਿਬ, ਜੇਕਰ ਇਸ ਕਾਨਸਟੀਚਿਊਸ਼ਨ ਨੂੰ ਅਸੀਂ ਅਮੈਂਡ ਨਹੀਂ ਕਰ ਸਕਦੇ ਅਤੇ ਇਹ ਇਕ ਅਨਅਮੈਂਡੇਬਲ ਕਾਨਸਟੀਚਿਊਸ਼ਨ ਹੈ ਤਾਂ ਇਸ ਦੇ ਬਾਰੇ ਵਿਚ ਥਾਮਸ ਨੇ ਇਹ ਲਿਖਿਆ ਹੈ ਕਿ —

"The dead shall not rule the living from the grave."

ਜੇਕਰ ਅਸੀਂ ਇਸ ਕਾਨਸੀਟਚਿਊਸ਼ਨ ਨੂੰ ਅਮੈਂਡ ਨਹੀਂ ਕਰ ਸਕਦੇ ਤਾਂ ਜਿਹੜੇ ਕਬਰਾਂ ਵਿਚ ਚਲੇ ਗਏ ਨੇ ਜਿਨ੍ਹਾਂ ਨੇ ਕਨਸਟੀਚਿਊਸ਼ਨ ਬਣਾਈ ਸੀ ਉਹ ਲਿਵਿੰਗ ਤੇ ਰੂਲ ਕਰਨਗੇ। ਇਸ ਲਈ ਇਹ ਹੋ ਨਹੀਂ ਸਕਦਾ ਕਿ ਆਉਣ ਵਾਲੀਆਂ ਜੈਨਰੇਸ਼ਨਜ਼ ਨੂੰ ਬਾਇੰਡ ਕਰ ਦਿਤਾ ਜਾਵੇ। ਅਤੇ ਅਨਫੋਰਸੀਨ ਹਾਲਤ ਨੂੰ ਸਾਹਮਣੇ ਨਾਂ ਰਖਿਆ ਜਾਵੇ। ਜੇਕਰ ਹਾਲਾਤ ਨੂੰ ਨਾ ਵੇਖਿਆ ਜਾਵੇ ਜੋ ਕਿ ਬਦਲਦੇ ਜਾ ਰਹੇ ਹਨ ਤਾਂ ਹਾਲਤ ਇਹ ਹੋਵੇਗੀ—

That all successive generations coming after those who made the Constitution are second class or inferior citizens.

ਅਤੇ ਇਸ ਗਲ ਤੇ ਮੋਹਰ ਲਾ ਦੇਣੀ ਆਉਣ ਵਾਲੀਆਂ ਜੈਨਰੇਸ਼ਨਜ਼ ਨਾਲ ਧਕਾ ਹੋਵੇਗਾ। ਇਸ ਲਈ ਮੇਰੀ ਬੇਨਤੀ ਇਹ ਹੈ ਕਿ ਕਾਨਸਟੀਚਿਊਸ਼ਨ ਅਮੈਂਡ ਹੋਣੀ ਚਾਹੀਦੀ ਹੈ। (ਘੰਟੀ) ਮੈਂ ਦੋ ਤਿੰਨ ਮਿੰਟਾਂ ਵਿਚ ਹੀ ਇਹ ਗਲ ਆਪ ਦੇ ਪੇਸ਼ ਕਰ ਦੇਵਾਂਗਾ। ਮੇਰੇ ਪਾਸ ਸੋਸ਼ਲਿਸਟ ਰੀਪਬਲਿਕ ਆਫ ਚਾਈਨਾ, ਸੋਵੀਅਤ ਰੂਸ ਅਤੇ ਯੂਗੋਸਲਾ-ਵੀਆ ਦੀਆਂ ਕਾਨਸਟੀਚਿਊਸ਼ਨਾਂ ਹਨ। ਇਨ੍ਹਾਂ ਵਿਚ ਰਾਈਟ ਟੂ ਪਰਾਪਰਟੀ ਦਾ ਜ਼ਿਕਰ ਹੈ। ਚੀਨ ਵਿਚ ਤਾਂ ਰਾਈਟ ਟੂ ਪਰਾਪਰਟੀ ਰਿਕਾਗਨਾਈਜ਼ਡ ਹੈ, ਰੂਸ ਵਿਚ ਟੂ ਏ ਲਿਮਿਟਿਡ ਐਕਸਟੈਂਟ ਹੈ ਅਤੇ ਯੂਗੋਸਲਾਵੀਆ ਵਿਚ ਵੀ ਸਰਟਨ ਐਕਸਟੈਂਟ ਤਕ ਹੈ। ਇਨ੍ਹਾਂ ਸਾਰੀਆਂ ਗਲਾਂ ਨੂੰ ਸਾਹਮਣੇ ਰਖ ਕੇ ਹੀ ਮੈਂ ਆਪਣੀ ਤਰਮੀਮ ਵਿਚ ਸੀਲਿੰਗ ਦਾ ਲਫਜ਼ ਰਖਿਆ ਹੈ। ਅਜ ਦੇ ਮਾਹੌਲ ਵਿਚ ਜਿਹੜੀ ਚੀਜ਼ ਰੂਸ ਵਿਚ ਨਹੀਂ, ਚੀਨ ਵਿਚ ਨਹੀਂ ਉਸ ਨੂੰ ਅਸਾਡੇ ਦੇਸ ਵਿਚ ਰਖਣ ਵਾਸਤੇ ਮੇਰਾ ਖਿਆਲ ਹੈ ਡਾਂਗ ਸਾਹਿਬ ਇਨਸਿਸਟ ਨਹੀਂ ਕਰਨਗੇ ਅਤੇ ਜਿਹੜਾ ਮੈਂ ਸੀਲਿੰਗ ਦਾ ਲਫਜ਼ ਲਿਖਿਆ ਹੈ ਇਸ ਨੂੰ ਮਨ ਲੈਣਗੇ। ਦੂਜਾ ਇਸ ਤਰਮੀਮ ਵਿਚ ਕੰਪੈਨਸੇਸ਼ਨ ਦਾ ਜ਼ਿਕਰ ਕੀਤਾ ਗਿਆ ਹੈ। ਇਹ ਜਿਹੜਾ ਕੰਪੈਨਸੇਸ਼ਨ ਹੈ ਇਹ ਪਾਰਲੀਮੈਂਟ ਜਾਂ ਸਟੇਟ ਲੈਜਿਸਲੇਚਰ ਫਿਕਸ ਕਰ ਸਕਦੀ ਹੈ।

ਇਸ ਲਈ ਮੇਰੀ ਬੇਨਤੀ ਹੈ ਕਿ ਆਰਟੀਕਲ 368 ਰਾਹੀਂ ਇਸ ਕਾਨਸਟੀਚਿਊਸ਼ਨ ਨੂੰ ਅੰਮੈਂਡ ਕਰਨਾ ਚਾਹੀਦਾ ਹੈ, ਤਰੀਕਾ ਭਾਵੇਂ ਕੋਈ ਵੀ ਇਸਤੇਮਾਲ ਕਰ ਲਿਆ ਜਾਵੇ। ਕਾਨਸਟੀਚਿਊਅੰਟ ਅਸੈਂਬਲੀ ਬਣਾ ਕੇ ਜਾਂ ਨਾਥ ਪਾਈ ਦੇ ਰੈਜ਼ੋਲਿਊਸ਼ਨ ਨੂੰ ਲੈ ਕੇ ਜਾਂ ਰੈਫਰੈਂਡਮ ਕਰਵਾ ਕੇ ਇਸ ਕਾਨਸਟੀਚਿਊਸ਼ਨ ਨੂੰ ਅਮੈਂਡ ਕੀਤਾ ਜਾਣਾ ਚਾਹੀਦਾ ਹੈ। ਅਤੇ ਜੇਕਰ ਇਸ ਤਰ੍ਹਾਂ ਨਹੀਂ ਕੀਤਾ ਜਾਂਦਾ ਤਾਂ ਜਿਹੜਾ ਇਸ ਦਾ ਪਰੀਐਂਬਲ ਦਿੱਤਾ ਹੋਇਆ ਹੈ ਸੋਸ਼ਲਿਸਟਿਕ ਪੈਟਰਨ ਦਾ ਉਹ ਨਹੀਂ ਲਿਆਂਦਾ ਜਾ ਸਕੇਗਾ ਅਤੇ ਉਸ ਦੀ ਪਰੋਗਰੈਸ ਰੀਟਾਰਡ ਹੋ ਜਾਵੇਗੀ। ਇਸ ਲਈ ਮੈਨੂੰ ਆਸ ਹੈ ਕਿ ਇਹ ਤਰਮੀਮ ਮਨ ਲਈ ਜਾਵੇਗੀ।

**Mr. Chairman** : Motion moved—

In line three between the words 'property' and 'as' the following words be inserted—

"above the ceiling, to be determined by law by the Parliament or State Legislature as the case may be."

**चौधरी बलबीर सिंह** (होशियारपुर) : सभापति महोदय, यह जो रेजोल्यूशन हाउस के सामने पेश है मैंने भी इस में एक संशोधन पेश किया है कि प्रापरटी के हक जो हैं उस में सीलिंग 5 लाख तक लगा दी जाए। यहां पर कहा गया है कि इस के बारे में कानून, स्टेट या पार्लियामेंट नहीं बना सकती जब तक कि कानस्टीच्यूशन को अमेंड न किया जाए। और जायदाद का हक मौजूदा कानस्टीच्यूशन के अनुसार छीना नहीं जा सकता। इस सिलसिले में मैं यह कहूंगा कि यह वैसटिड इन्ट्रेस्टस की तरफ से प्रचार किया जाता है। मैंने इसी लिए यह संशोधन दिया है कि 5 लाख की जायदाद का सीलिंग फिक्स कर दिया जाए और अगर इस से ज़्यादा की जायदाद हो तो उस के बारे में उस का कम्पनसेशन जो स्टेट लैजिसलेचर या पार्लियामैंट फिक्स करे, दिया जाए। यह सीधा सा मसला है और इस पर किसी को एतराज़ नहीं होना चाहिए। सुप्रीम कोर्ट की ताज़ा जजमैंट हमारे सामने है। और आर्टिकल 368 के अंदर कान्सटीच्यूशन को अमेंड किया जा सकता है। सभापति

[चौधरी बलबीर सिंह]

महोदय, यह जो 368 आर्टीकल है इस के अन्दर लिखा हुआ है कि :—

"*Article* 368. Procedure for amendment of the Constitution—An amendment of the Constitution may be initiated only by the introduction of a Bill for the purpose in either House of Parliament, and when the Bill is passed in each House by a majority of the total membership of that House and by a majority of not less than two-thirds of the members of that House present and voting, it shall be presented to the President for his assent and upon such assent being given to the Bill, the Constitution shall stand amended in accordance with the terms of the Bill :

Provided that if such amendment seeks to make any change in —

(a) article 54, article, 55, article 73, article 162 or article 241, or

(b) Chapter IV of part V, Chapter V of Part VI, or Chapter 1 of Part XI, or

(c) any of the lists in the Seventh Schedule, or

(d) the representation of States in Parliament, or

(e) the provisions of this article,

the amendment shall also require to be ratified by the Legislature of not less than one-half of the States by resolutions to that effect passed by those Legislatures before the Bill making provision for such amendment is presented to the President for assent."

जिस वक्त हमारा कांस्टीच्यूशन बना था तो उस वक्त भी इस बात को सामने रखा गया था कि इस की अमेंडमेंट की जा सकती है और उनका मंशा उस वक्त भी यह कभी न था कि फंडामेंटल राईट्स को चेंज नहीं किया जा सकता क्योंकि बदलते हालात के मुताबिक कान्स्टीच्यूशन में तबदीली की जा सकती है। फंडामेंटल राईटस के बारे में आर्टीकल 368 हमें डिबार कर सकता था कि हम इन्हें चेंज नहीं कर सकते । अगर यही आर्टीकल हमें कान्स्टीच्यूशन को अमेंड करने की सुविधा न देता और उस हालत में और उपाय करने पड़ते । सुप्रीम कोर्ट ने जो जजमेंट दी है उस से हमारे सारे डेमोक्रैटिक ढांचे को हिलाने की कोशिश की गई है । उन्होंने कहा है कि रैफरंडम हो सकता है। रैफरंडम का क्या मतलब है ? कुछ लोगों को बाकी लोगों ने अपनी नुमायन्दगी करने के लिए चुना और चुनते समय अपना वोट उन्हें दिया और वह यहां पर असैंबली में और पालियामेंट, में आ गए तो अगर असैंबली किसी बात को चाहे और रैज़ोल्यूशन पास कर दे तो रैफरंडम तो खुद-बखुद हो गया। सारे लोगों ने अपने नुमायन्दों को भेज दिया और जो कान्सटीच्यूशन बनाने वालों ने बनाया उस को बदलते हालात के मुताबिक अगर ज़रूरत पड़े और उस में अमेंडमेंट करनी पड़े तो वह कर सकें ।

यह जो लिखा हुआ है यह महज़ फंडामेंटल राईटस को एमेंड करने के लिये ही लिखा हुआ है । सैक्शन 14, 19 और 31 जो हैं, यह इनइफैक्टिव हैं। वह आर्टीकल 368 को कवर नहीं करते मगर इस के साथ ही इन का कहना है कि दो तिहाई मेजारिटी से कान्स्टीच्यूशन अमेंड भी हो सकता है । मगर बदकिस्मती की बात है कि इस मुल्क की सुप्रीम कोर्ट बदलते हुये हालात में भी कान्स्टीच्यूशन की धाराओं को भी अपने ही ढंग में इन्टरप्रैट करती है । विधान को बदलने की पावर रखते हुये भी मुल्क की सब

से बड़ी अदालत इसके रास्ता में रुकावट बनी हुई है । यह तो खूनी इनकलाब है जो जजिज़ लाना चाहते हैं । हम इस के ज़रिये इस मुल्क का तखता बदल सकते हैं । मिसाल के तौर पर हमने डैमोक्रैटिक ढंग अपनाया और इसको और अच्छी तरह से चलाने के लिये हम ने इलैक्शन्ज़ फाईट कीं और इस हाउस के मेंबर तक बने मगर यहां पर भी आ कर हम ने मुल्क के कान्स्टीच्यूशन की वफादारी की शपथ ली। अगर सुप्रीम कोर्ट हमारे रास्ते में किसी तरह से हायल होती है तो हमारे सब किये किराये पर पानी फिर जाता है, सारा कुछ वेस्ट हो जाता है। ऐसे हालात में दो–तिहाई मेजारिटी से कान्स्टीच्यूशन में अमेंडमेंट लाने का हमारा हक है। सैक्शन 19 में 7 किस्म की आज़ादियां बताई गई हैं। वह हैं :—

(a) Freedom of speech and expression ;

(b) To assemble peaceably and without arms ;

(c) To form associations or unions ;

(d) To move freely throughout the territory of India;

(e) To reside and settle in any part of the territory of India;

इस धारा का जो पार्ट (f) है जिस पर कि सुप्रीम कोर्ट ने अपना जजमेंट दिया है वह है :-

(f) To acquire hold and dispose of property ;

आज हमारे फंडामेंटल राईटस के अन्दर हमको आजादी है, फरीडम आफ स्पीच की, ऐक्सप्रेशन की आज़ादी है, मगर प्रीवेंण्टिव डीटैंशन ऐक्ट के ज़रिये यह आज़ादी हम से छीनी जाती है । ऐसे हालात में अगर कोई केस सुप्रीम कोर्ट में चला जाता है तो इसमें सुप्रीम कोर्ट या उच्च-न्यायालय कहे कि इस का आदेश अमुक है । यह वह मानते हैं कि ऐक्सप्रैशन आफ़ स्पीच का एक फंडामेंटल राईट है । अगर इस पर कोई पाबन्दी लग जाती है तो जैसे, राईट आफ प्रापर्टी पर से पाबन्दी हटाने के लिये कान्स्टीच्यूशन अमेंड करना पड़ रहा है, इसी तरह से फरीडम आफ स्पीच के बारे में भी ऐसा करना होगा । इस तरह से तो सुप्रीम कोर्ट इस हाउस के एक एक शब्द को अपनी तशरीह के मुताबिक आब–जैक्ट कर सकती है । यह ठीक है कि सुप्रीम कोर्ट की जजमैंट को चैलेंज नहीं किया जा सकता मगर हमारी सरकार अपनी राये तो दे सकती है । सैन्ट्रल गवर्नमेंट के वज़ीर कानून श्री गोविंदा मैनन ने पालियामेंट में अपनी राय दी कि इन हालात में जो सुप्रीम कोर्ट की तरफ से बैंकों के नैशनलाइज़ेशन के मुताल्लिक वरडिक्ट आया है वह ठीक नहीं है । हमें इस आईन को ठीक करने के लिये इसमें अमैंडमेंट लानी होगी । सरदार कुलवन्त सिंह ने जो फंडामेंटल राईटस को अमैंड करने का रैजोल्यूशन जो यहां पेश किया है बहुत अच्छा कदम उठाया है । हमें इसको रिकमेंड करके भेजना चाहिए । पालियामेंट को अमेंडमेंट करने का इख्तयार है मगर सुप्रीम कोर्ट का फैसला इस से भी ऊपर समझा जाये तो यह मुनासिब बात नहीं होगी । वरना इस कानून को अमैंड करने के लिये हमें खूनी इन्कलाब के लिये तैयारी करनी होगी वरना चन्द आदमियों की मनापली सारे हिन्दु-

[चौधरी बलबीर सिंह]
स्तान में कायम हो जायेगी जिसका बुरा असर इस मुल्क पर पड़ेगा । पंजाब के लोगों को यह रैज़ोल्यूशन पार्लियामेंट के मेम्बरों की बहुसम्मति हासिल करके पास करवाना चाहिए जब बैंकिन्ग इण्डस्ट्री को हासिल करने का सवाल आया तो चंद मनाप्लिस्टों ने सुप्रीम कोर्ट के जजों तक से हिमायत ली, यही बात जब किसी और इण्डस्ट्री को लेने का सवाल उठे तो रिपीट हो सकती है । जिन हालात में यह विधान बना वह सारे हिस्दुस्तान के लोगों को एक चुनौती थे । उस वक्त उनकी यह राये थी, अगर कोई आदमी संविधान को गलत इन्टरप्रेट करे तो यह हमारा फर्ज़ है कि हम सावधान रहें । जिन लोगों ने हम को चुन कर भेजा है उन्होंने इस विधान के आर्टीकल 368 के अन्दर हमें इस को अमेंड करने की पावर भी दी है । मैं तो यहां तक भी कहूंगा कि 5 लाख से ज़्यादा लोगों की जिस मुआमला में कोई राये हो और संविधान में अगर वह प्रोवाईड न हो तो इसको संशोधन करने का अधिकार दिया जाना चाहिए ।

**Mr. Chairman** (Sardar Shashpal Singh): Motion moved—

In line three after the word 'property' add the following words :—

"of the value exceeding five lakh rupees".

**ਚੀਫ਼ ਪਾਰਲੀਮੈਂਟਰੀ ਸੈਕਟਰੀ** ਸਰਦਾਰ ਗੁਰਮੀਤ ਸਿੰਘ): ਚੇਅਰਮੈਨ ਸਾਹਿਬ, ਇਸ ਵੇਲੇ ਹਿੰਦੁਸਤਾਨ ਦੇ ਵਿਧਾਨ ਨੂੰ ਅਮੈਂਡ ਕਰਨ ਦੇ ਸਬੰਧ ਵਿਚ ਜੋ ਮਤਾ ਇਸ ਹਾਊਸ ਦੇ ਸਾਹਮਣੇ ਪੇਸ਼ ਹੈ ਉਸ ਤੇ ਆਪਣੇ ਜਜ਼ਬਾਤ ਅਤੇ ਖਿਆਲਾਤ ਆਪਣੀ ਪਾਰਟੀ ਦੇ ਪੱਖ ਤੋਂ ਅਤੇ ਪੰਜਾਬ ਦੇ ਨੁਕਤਾਨਿਗਾਹ ਦੇ ਪਖ ਤੋਂ ਅਰਜ਼ ਕਰਨ ਲਈ ਮੈਂ ਆਪ ਤੋਂ ਆਗਿਆ ਮੰਗੀ ਹੈ ।

ਸਭ ਤੋਂ ਪਹਿਲਾਂ ਮੈਂ ਅਰਜ਼ ਕਰਦਾ ਹਾਂ ਕਿ ਦਿੱਲੀ ਦੀ ਜੋ ਸਰਕਾਰ ਅਤੇ ਦਿੱਲੀ ਵਿਚ ਜੋ ਪਲੈਨਿੰਗ ਕਮਿਸ਼ਨ ਹੈ ਉਹ ਪੰਜਾਬ ਹੀ ਨਹੀਂ ਸਗੋਂ ਹਿੰਦੁਸਤਾਨ ਦੇ ਦਿਹਾਤੀਆਂ ਦੇ ਨਾਲ ਸ਼ੁਰੂ ਤੋਂ ਹੀ ਵਿਤਕਰਾ ਕਰ ਰਹੇ ਹਨ। ਦਿੱਲੀ ਦੀ ਸਰਕਾਰ ਦੀਆਂ ਜੋ ਪਾਲੀਸੀਆਂ ਹਨ ਅਤੇ ਕਮਿਸ਼ਨ ਦੀਆਂ ਜੋ ਪਾਲੀਸੀਆਂ ਹਨ, ਜਿਥੇ ਐਗਰੀਕਲਚਰ ਅਤੇ ਇੰਡਸਟਰੀ ਦਾ ਸਵਾਲ ਹੈ ਉਥੇ ਇੰਡਸਟਰੀ ਓਰੀਐਂਟੇਟਿਡ ਹਨ ਅਤੇ ਜਿਥੇ ਦਿਹਾਤੀ ਜਾਂ ਸ਼ਹਿਰੀ ਜਾਂ ਪ੍ਰੋਡਊਸਰ ਅਤੇ ਕਨਜ਼ਿਊਮਰ ਦਾ ਸਵਾਲ ਹੈ ਉਥੇ ਸ਼ਹਿਰੀ ਅਤੇ ਕਨਜ਼ਿਊਮਰ ਓਰੀਐਂਟੇਟਿਡ ਹਨ। ਉਹ ਨਾ ਤਾਂ ਪ੍ਰੋਡਿਊਸਰ ਨੂੰ ਉਸ ਦੀ ਫਸਲ ਦੀ ਪੂਰੀ ਕੀਮਤ ਹੀ ਦਿੰਦੇ ਹਨ, ਨਾ ਕੀਮਤਾਂ ਪਹਿਲਾਂ ਫਿਕਸ ਹੀ ਕਰਦੇ ਹਨ ਅਤੇ ਨਾ ਹੀ ਬੀਜ ਬੀਜਣ ਤੋਂ ਪਾਲੀਸੀ ਦਾ ਇਲਾਨ ਹੀ ਕਰਦੇ ਹਨ ਅਤੇ ਨਾ ਹੀ ਉਹ ਟਰੈਕਟਰ ਜਾਂ ਟਿਊਬ-ਵੈਲਾਂ ਵਿਚ ਵਰਤਣ ਲਈ ਡੀਜ਼ਲ ਦੀ ਰਿਆਇਤ ਹੀ ਕਰਦੇ ਹਨ ਅਤੇ ਨਾ ਹੀ ਐਨਰਜਾਈਜ਼ਡ ਕਰਨ ਲਈ ਪੰਜਾਬ ਵਿਚ, ਜੋ ਕਿ ਉਨ੍ਹਾਂ ਦੇ ਪੂਲ ਦੀ ਅਧੀ ਕਣਕ ਇੱਕਲਾ ਹੀ ਦਿੰਦਾ ਹੈ, ਕੋਈ ਨਿਊਕਲੀਅਰ ਪਾਵਰ ਹਾਊਸ ਹੀ ਦਿੰਦੇ ਹਨ ਅਤੇ ਨਾ ਹੀ ਥਾਈਂ ਡੈਮ ਵਰਗਾ ਕੋਈ ਡੈਮ ਹੀ ਉਸਾਰ ਕੇ ਦਿੰਦੇ ਹਨ ਜਿਸ ਦੇ ਨਾਲ ਕਿ ਪੰਜਾਬ ਵਿਚ ਕਣਕ ਦੀ ਪੈਦਾਵਾਰ ਵਧ ਸਕੇ। ਮੈਂ ਸਮਝਦਾ ਹਾਂ ਕਿ ਸੈਂਟਰ ਦੀ ਸਰਕਾਰ ਦਾ ਇਹ ਐਟੀਚਿਊਡ ਐਂਟੀ ਪ੍ਰੋਡਿਊਸਰ ਹੈ, ਐਂਟੀ ਮਾਲਕ ਹੈ, ਐਂਟੀ ਐਗਰੀਕਲਚਰ ਹੈ। (ਥੰਪਿੰਗ) 70,80 ਫੀ ਸਦੀ ਲੋਕ ਦਿਹਾਤਾਂ ਵਿਚ ਰਹਿੰਦੇ ਹਨ ਪਰ ਉਨ੍ਹਾਂ ਨੂੰ ਸਰਵਿਸ ਵਿਚ 20—30 ਫ਼ੀ ਸਦੀ ਹਿੱਸਾ ਹੀ ਮਿਲਦਾ ਹੈ। ਇਸ ਲਈ ਇਸ ਹਾਊਸ

ਨੇ ਸਚਰ ਸਾਹਿਬ ਦੇ ਵੇਲੇ ਅਤੇ ਸਰਦਾਰ ਪ੍ਰਤਾਪ ਸਿੰਘ ਦੇ ਵੇਲੇ ਦੋ ਰੈਜ਼ੋਲਿਊਸ਼ਨ ਪਾਸ ਕਰਕੇ ਦਿੱਲੀ ਦੀ ਸਰਕਾਰ ਨੂੰ ਭੇਜੇ ਸਨ ਕਿ ਸਾਨੂੰ ਦਿਹਾਤੀਆਂ ਨੂੰ ਸਰਵਿਸ ਵਿਚ ਰਾਖਵੀਆਂ ਸੀਟਾਂ ਦਿੱਤੀਆਂ ਜਾਣ, ਪਰ ਸਾਨੂੰ ਕੋਈ ਇਨਸਾਫ਼ ਨਾ ਮਿਲਿਆ।

ਇਸ ਸਬੰਧ ਵਿਚ, ਚੇਅਰਮੈਨ ਸਾਹਿਬ, ਜਿਹੜਾ ਧਕਾ ਹੋਇਆ ਉਹ ਤੁਸੀਂ ਜਾਣਦੇ ਹੀ ਹੋ। ਹਿੰਦੁਸਤਾਨ ਦੀ ਪਾਰਲੀਮੈਂਟ ਨੇ ਇਕ ਅਜਿਹਾ ਲੈਜਿਸਲੇਸ਼ਨ ਪਾਸ ਕੀਤਾ ਕਿ ਦਿਹਾਤੀਆਂ ਦੀ ਜਾਇਦਾਦ ਤੇ ਸੀਲਿੰਗ ਲਾਉਣ ਲਈ ਸਟੇਟ ਸਰਕਾਰਾਂ ਨੂੰ ਕਿਹਾ ਗਿਆ। ਇਹ ਇਕ ਕਾਨੂੰਨ ਬਣਾਇਆ ਗਿਆ। 15 ਅਪਰੈਲ, 1953 ਨੂੰ ਪੰਜਾਬ ਵਿਚ ਇਸ ਮਤਲਬ ਦਾ ਕਾਨੂੰਨ ਬਣਾਇਆ ਗਿਆ ਕਿ ਦਿਹਾਤਾਂ ਵਿਚ 30 ਏਕੜ ਤੋਂ ਵਧ ਜ਼ਮੀਨ ਤੇ ਸੀਲਿੰਗ ਲਗਾ ਦਿੱਤੀ ਜਾਵੇ ਭਾਵੇਂ ਕਿਸੇ ਕਿਸਾਨ ਦੇ 10 ਪੁਤਰ ਅਤੇ ਅਗੇ 10 ਪੋਤਰੇ ਹੋਣ ਪਰ ਜ਼ਮੀਨ ਉਸ ਦੇ ਕੋਲ 30 ਏਕੜ ਤੋਂ ਵਧ ਨਾ ਰਹਿਣ ਦਿੱਤੀ ਜਾਵੇ। ਸਰਦਾਰ ਪਰਤਾਪ ਸਿੰਘ ਦੇ ਵੇਲੇ ਅਸੀਂ ਇਸ ਅਸੈਂਬਲੀ ਦੇ ਵਿਚੋਂ ਇਕ ਮੱਤਾ ਪਾਸ ਕਰਕੇ ਦਿੱਲੀ ਦੀ ਸਰਕਾਰ ਪਾਸ ਭੇਜਿਆ ਕਿ ਜਿਸ ਤਰ੍ਹਾਂ ਦਿਹਾਤ ਦੀ ਜਾਇਦਾਦ ਤੇ ਇਹ ਸੀਲਿੰਗ ਲਗਾਈ ਹੈ, ਇਸੇ ਤਰ੍ਹਾਂ ਸ਼ਹਿਰਾਂ ਵਿਚ ਵੀ ਇਕ ਮਕਾਨ ਅਤੇ ਇਕ ਦੁਕਾਨ ਤੋਂ ਬਿਨਾਂ ਸੀਲਿੰਗ ਲਗਾ ਦਿੱਤੀ ਜਾਵੇ। ਪਰ, ਚੇਅਰਮੈਨ ਸਾਹਿਬ, ਤੁਸੀਂ ਇਹ ਸੁਣ ਕੇ ਹੈਰਾਨ ਹੋਵੋਗੇ ਕਿ ਉਸ ਵੇਲੇ ਦੇ ਸੈਕਟਰੀ ਕਾਨੂੰਨ ਦਾ ਇਹ ਜਵਾਬ ਆਇਆ ਕਿ ਜਿਸ ਤਰ੍ਹਾਂ ਦਿਹਾਤੀ ਮੁਜ਼ਾਰਿਆਂ ਨੂੰ ਜ਼ਮੀਨ ਖਰੀਦਣ ਦਾ ਹੱਕ ਦਿਤਾ ਗਿਆ ਹੈ ਕਿ ਉਹ 12 ਆਨੇ ਦੇ ਵਿਚ ਇਕ ਰੁਪਏ ਦੀ ਜ਼ਮੀਨ ਖਰੀਦ ਸਕਦਾ ਹੈ, ਇਹ ਹਕ ਅਸੀਂ ਸ਼ਹਿਰ ਦੇ ਮਜ਼ਦੂਰਾਂ ਨੂੰ ਨਹੀਂ ਦੇ ਸਕਦੇ ਅਤੇ ਸ਼ਹਿਰੀ ਜਾਇਦਾਦ ਤੇ ਸੀਲਿੰਗ ਨਹੀਂ ਲਗ ਸਕਦੀ। ਇਨ੍ਹਾਂ ਦੋਹਾਂ ਨੂੰ ਐਟ ਪਾਰ ਟਰੀਟ ਨਹੀਂ ਕੀਤਾ ਜਾ ਸਕਦਾ। ਇਹ ਚਿਠੀ ਅਜ ਵੀ ਸਰਕਾਰ ਦੇ ਦਫ਼ਤਰ ਦੇ ਵਿਚ ਪਈ ਹੈ। ਇਹ ਜਿਹੜਾ ਵਿਤਕਰਾ ਪੇਂਡੂ ਅਤੇ ਸ਼ਹਿਰੀਆਂ ਵਿਚ ਕੀਤਾ ਗਿਆ ਹੈ ਇਹ ਬੜਾ ਹੀ ਅਫ਼ਸੋਸਨਾਕ ਹੈ। ਪਿੰਡਾਂ ਵਿਚ ਜ਼ਮੀਨ ਮਾਲਕਾਂ ਤੋਂ ਲੈ ਲਈ ਗਈ ਜੁਮਲਾ ਮਾਲਕਾਂ ਤੋਂ ਜ਼ਮੀਨ ਲੈ ਲਈ ਗਈ। ਉਨ੍ਹਾਂ ਨੇ, ਚੇਅਰਮੈਨ ਸਾਹਿਬ, ਇਹ ਗਲ ਸੀਨੇ ਤੇ ਪਥਰ ਰਖ ਕੇ ਜਰ ਲਈ ਕਿ ਇਹ ਜ਼ਮੀਨ ਹੁਣ ਸਭ ਲੋਕਾਂ ਦੀ ਭਲਾਈ ਦੇ ਲਈ ਵਰਤੀ ਜਾਵੇਗੀ ਅਤੇ ਇਹ ਜ਼ਮੀਨ ਹੁਣ ਗਰੀਬ ਹਰੀਜਨਾਂ ਨੂੰ 5-5 ਏਕੜ ਕਰਕੇ ਵੰਡੀ ਜਾਵੇਗੀ। ਇਸ ਲਈ ਉਸ ਨੇ ਇਹ ਗਲ ਕਰ ਲਈ। ਪਰ ਇਸ ਸਰਕਾਰ ਦੇ ਦੋਹਰੇ ਦੰਦ ਹਨ। ਖਾਣ ਦੇ ਹੋਰ ਅਤੇ ਵਿਖਾਣ ਦੇ ਹੋਰ। ਇਨ੍ਹਾਂ ਨੂੰ ਚਾਹੀਦਾ ਸੀ ਕਿ ਜਿਸ ਤਰ੍ਹਾਂ ਪਿੰਡਾਂ ਦੇ ਹਰੀਜਨਾਂ ਨੂੰ ਮਾਲਕਾਂ ਤੋਂ ਖੋਹ ਕੇ 5-5 ਏਕੜ ਜ਼ਮੀਨ ਦੇਣ ਦਾ ਫੈਸਲਾ ਕੀਤਾ ਸੀ, ਉਸੇ ਤਰ੍ਹਾਂ ਹੀ ਸ਼ਹਿਰਾਂ ਦੇ ਵਿਚ ਜੇ ਵਧ ਨਹੀਂ ਤਾਂ 2-2 ਮਰਲੇ ਤਾਂ ਜ਼ਮੀਨ ਜ਼ਰੂਰ ਦੇਣੀ ਚਾਹੀਦੀ ਸੀ। ਜੇ ਕਿਸੇ ਦੇ 4 ਮਕਾਨ ਹਨ ਤਾਂ ਉਨ੍ਹਾਂ ਦੇ ਵਿਚੋਂ ਇਕ ਖੋਹ ਕੇ ਗਰੀਬ ਹਰੀਜਨ ਨੂੰ ਦੇ ਦੇਣਾ ਚਾਹੀਦਾ ਸੀ। ਤਾਂ ਤੇ ਕੋਈ ਸੋਸ਼ਲਿਜ਼ਮ ਦੀ ਗਲ ਹੁੰਦੀ। ਪਰ ਇਸ ਦੋਹਰੇ ਦੰਦਾਂ ਵਾਲੀ ਸਰਕਾਰ ਨੇ ਇਸ ਤਰ੍ਹਾਂ ਨਹੀਂ ਕੀਤਾ। ਫਿਰ, ਚੇਅਰਮੈਨ ਸਾਹਿਬ, ਜੇ ਪਿੰਡਾਂ ਦੇ ਵਿਚ ਕੋਈ ਸੜਕ ਬਣਾਉਣੀ ਹੋਵੇ ਤਾਂ ਉਥੇ ਦੇ ਲੋਕ ਚੌਥਾ ਹਿਸਾ ਵੀ ਦੇਣ ਅਤੇ ਟੋਕਰੀ ਸਿਰ ਤੇ ਚੁਕ ਕੇ ਮਿਟੀ ਵੀ ਪਾਉਣ ਪਰ ਜੇ ਸ਼ਹਿਰਾਂ ਦੇ ਵਿਚ ਕੋਈ ਸੜਕ ਬਣਾਉਣੀ ਹੋਵੇ ਤਾਂ ਕਿਸੇ ਦੇ ਕੰਨ ਤੇ ਜੂੰ ਵੀ ਨਹੀਂ ਰੇਂਗਦੀ। ਇਸੇ ਤਰ੍ਹਾਂ ਹੀ ਜੇ ਪਿੰਡ ਦੇ ਵਿਚ ਕੋਈ ਸਕੂਲ ਬਣਾਉਣਾ ਹੋਵੇ ਤਾਂ ਉਥੇ ਦੇ ਲੋਕ ਪਹਿਲਾਂ ਤਾਂ 80 ਹਜ਼ਾਰ ਰੁਪਿਆ ਖਰਚ ਕਰਨ ਅਤੇ ਫਿਰ ਪਿੰਡ ਦੇ ਆਵਰਜ਼ ਦੇਣ ਅਤੇ ਜਦੋਂ ਸਕੂਲ ਬਣ ਜਾਵੇ ਤਾਂ ਉਸ ਤੇ ਲਿਖ ਦਿੱਤਾ ਜਾਂਦਾ ਹੈ ਗੌਰਮਿੰਟ ਸਕੂਲ। ਪਰ

[ਚੀਫ਼ ਪਾਰਲੀਮੈਂਟਰੀ ਸੈਕਟਰੀ]

ਸ਼ਹਿਰਾਂ ਵਿਚ ਸਕੂਲ, ਸੜਕਾਂ ਅਤੇ ਲਾਈਟ ਫਰੀ ਆਫ਼ ਕਾਸਟ ਦਿਤੀ ਜਾਂਦੀ ਹੈ। ਫਿਰ, ਚੇਅਰਮੈਨ ਸਾਹਿਬ, ਇਸ ਵੇਲੇ ਜੋ ਬਜਟ ਬੀਬੀ ਇੰਦਰਾ ਨੇ ਪੇਸ਼ ਕੀਤਾ ਹੈ, ਉਸ ਵਿਚ ਵੈਲਥ ਤੇ ਟੈਕਸ ਲਾਇਆ ਗਿਆ ਹੈ। ਪਰ ਵੇਖਣ ਵਾਲੀ ਗਲ ਇਹ ਹੈ ਕਿ ਜਿਥੇ ਸ਼ਹਿਰਾਂ ਦੇ ਵਿਚ 5 ਲਖ ਦੀ ਵੈਲਥ ਨੂੰ ਟੈਕਸ ਲਗਾ ਹੈ ਉਥੇ ਪਿੰਡਾਂ ਵਿਚ ਜੇ ਕਿਸੇ ਦੀ ਡੇਢ ਲਖ ਦੀ ਜਾਇਦਾਦ ਹੈ ਤਾਂ ਉਸ. ਤੇ ਵੀ ਟੈਕਸ ਲੱਗਾ ਹੈ। ਇਹ ਵਿਤਕਰਾ ਵੀ ਬਹੁਤ ਅਫ਼ਸੋਸਨਾਕ ਹੈ। ਬੀਬੀ ਇੰਦਰਾ ਇਹ ਦਾਹਵਾ ਕਰਦੀ ਹੈ ਕਿ ਉਸ ਦੀਆਂ ਨੀਤੀਆਂ ਪ੍ਰੋਗ੍ਰੈਸਿਵ ਹਨ ਅਤੇ ਉਹ ਲੈਫ਼ਟ ਵਿੰਗ ਵਲ ਖਿਆਲ ਰਖਦੀ ਹੋਈ ਇਸ ਪ੍ਰਕਾਰ ਦੀ ਲੈਜਿਸਲੇਸ਼ਨ ਬਣਾਏਗੀ ਕਿ ਜਿਸ ਦੇ ਨਾਲ ਗਰੀਬ ਤਬਕੇ ਦਾ ਭਲਾ ਹੋਵੇ। ਇਕ ਪਾਸੇ ਤਾਂ ਕਮਿਊਨਿਸਟ ਮੈਂਬਰ ਇਹ ਮੰਗ ਕਰਦੇ ਹਨ ਕਿ ਵਿਧਾਨ ਵਿਚੋਂ ਫੰਡਾਮੈਂਟਲ ਰਾਈਟਸ ਦੇ ਚੈਪਟਰ ਵਿਚੋਂ ਪ੍ਰਾਈਵੇਟ ਜਾਇਦਾਦ ਦਾ ਸ਼ਬਦ ਕਟ ਦਿਤਾ ਜਾਵੇ ਪਰ ਦੂਜੇ ਪਾਸੇ ਬੀਬੀ ਇੰਦਰਾ ਹੈ, ਜੋ ਸ਼ਹਿਰੀ ਅਤੇ ਪੇਂਡੂ ਅਤੇ ਪ੍ਰੋਡਿਊਸਰ ਅਤੇ ਕਨਜ਼ਊਮਰ ਦਾ ਵਿਤਕਰਾ ਪਾ ਰਹੀ ਹੈ। ਇਹ ਠੀਕ ਨਹੀਂ ਹੋ ਰਿਹਾ। ਇਸ ਵਿਤਕਰੇ ਨੂੰ ਖਤਮ ਕਰ ਦੇਣਾ ਚਾਹੀਦਾ ਹੈ।

ਚੇਅਰਮੈਨ ਸਾਹਿਬ, ਇਹ ਮਤਾ ਜੋ ਹਾਊਸ ਵਿਚ ਪੇਸ਼ ਹੈ ਇਹ ਇਸ ਹਾਊਸ ਦੇ ਰੂਲਜ਼ ਅਤੇ ਪ੍ਰੋਸੀਜਰ ਮੁਤਾਬਿਕ ਇਥੇ ਐਡਮਿਟ ਨਹੀਂ ਸੀ ਹੋ ਸਕਦਾ। ਅਸੀਂ ਇਸ ਤੇ ਔਬਜੈਕਸ਼ਨ ਵੀ ਕੀਤਾ ਸੀ ਪਰ ਸਪੀਕਰ ਸਾਹਿਬ ਦੀ ਰੂਲਿੰਗ ਆ ਗਈ ਅਤੇ ਇਸ ਤੇ ਬਹਿਸ ਸ਼ੁਰੂ ਹੋ ਗਈ। ਮੈਂ ਮਤਾ ਪੇਸ਼ ਕਰਨ ਵਾਲੇ ਮੈਂਬਰ ਸਾਹਿਬ ਨੂੰ ਇਹ ਅਰਜ਼ ਕਰਨੀ ਚਾਹੁੰਦਾ ਹਾਂ ਕਿ ਜਿਸ ਕਿਸਮ ਦਾ ਕਮਿਊਨਿਜ਼ਮ ਇਹ ਲਿਆਉਣਾ ਚਾਹੁੰਦੇ ਹਨ ਉਹ ਸਾਡੇ ਦੇਸ਼ ਦੇ ਵਾਸਤੇ ਠੀਕ ਨਹੀਂ ਹੈ। ਇਥੇ ਤਾਂ ਉਹ ਆਪਣਾ ਦੇਸੀ ਸਿਸਟਮ ਹੀ ਠੀਕ ਹੈ ਜੋ ਕਿ ਸਾਡੇ ਪੁਰਾਣੇ ਬਜ਼ੁਰਗਾਂ ਨੇ ਚਲਾਇਆ ਸੀ। ਚੇਅਰਮੈਨ ਸਾਹਿਬ, ਤੁਸੀਂ ਜਾਣਦੇ ਹੋ ਕਿ ਇਸ ਪੰਜਾਬ ਦੀ ਧਰਤੀ ਤੇ ਜਿਥੇ ਗੁਰੂ ਸਾਹਿਬਾਨ ਹੋਏ, ਇਥੇ ਬੰਦੇ ਨੇ ਰਾਜ ਕੀਤਾ ਅਤੇ ਇਥੇ ਜਾਗੀਰਦਾਰੀ ਅਤੇ ਬਿਸਵੇਦਾਰੀ ਦਾ ਅੰਤ ਕੀਤਾ। ਸਰਦਾਰ ਗੁਰਬਖਸ਼ ਸਿੰਘ ਪ੍ਰੀਤਲੜੀ ਵਾਲੇ ਨੇ ਜੋ ਕਿ ਇਨਾਂ ਕਮਿਊਨਿਸਟਾਂ ਦੇ ਬੜੇ ਹਮਦਰਦ ਨੇ ਆਪਣੇ ਮੈਗਜ਼ੀਨ ਦੇ ਵਿਚ ਪਿਛੇ ਜਿਹੇ ਇਕ ਸਵਾਲ ਦਾ ਜਵਾਬ ਦਿੰਦੇ ਹੋਏ ਲਿਖਿਆ ਸੀ ਕਿ ਬੰਦੇ ਨੇ ਆਪਣੇ 8 ਸਾਲ ਦੇ ਰਾਜ ਵਿਚ ਪੰਜਾਬ ਦੇ ਵਿਚੋਂ ਜਾਗੀਰਦਾਰੀ ਅਤੇ ਬਿਸਵੇਦਾਰੀ ਨੂੰ ਖਤਮ ਕਰ ਦਿਤਾ ਸੀ। ਇਸੇ ਲਈ ਅਜ ਪੰਜਾਬ ਵਿਚ ਜਾਗੀਰਦਾਰੀ ਅਤੇ ਬਿਸਵੇਦਾਰੀ ਬਹੁਤ ਘਟ ਹੈ। ਗੁਰੂ ਸਾਹਿਬ ਨੇ ਇਸ ਸਬੰਧ ਵਿਚ ਜੋ ਰਸਤਾ ਸਾਨੂੰ ਦੱਸਿਆ ਹੈ ਅਜ ਸ਼ਰੋਮਣੀ ਅਕਾਲੀ ਦਲ ਦੀ ਸਰਕਾਰ ਅਤੇ ਇਹ ਫਰੰਟ ਦੀ ਸਰਕਾਰ ਉਸ ਰਸਤੇ ਤੇ ਚਲਣ ਦੀ ਕੋਸ਼ਿਸ਼ ਕਰ ਰਹੀ ਹੈ। ਉਨ੍ਹਾਂ ਨੇ ਕਿਹਾ ਸੀ:

"ਜਿਸੁ ਗ੍ਰਿਹਿ ਬਹੁਤੁ ਤਿਸੈ ਗ੍ਰਿਹਿ ਚਿੰਤਾ।
ਜਿਸੁ ਗ੍ਰਿਹਿ ਥੋਰੀ ਸੁ ਫਿਰੈ ਭ੍ਰਮੰਤਾ
ਦੁਹੂ ਬਿਵਸਥਾ ਤੇ ਜੋ ਮੁਕਤਾ ਸੋਈ ਸੁਹੇਲਾ ਭਾਲੀਐ।"

ਇਹ ਏਮ ਹੈ ਇਸ ਸਰਕਾਰ ਦਾ ਅਤੇ ਅਕਾਲੀ ਪਾਰਟੀ ਦਾ ਕਿ ਕਿਸੇ ਕੋਲ ਨਾ ਬਹੁਤਾ ਹੋਵੇ ਨਾ ਕਿਸੇ ਕੋਲ ਥੋੜਾ ਹੋਵੇ ਸਗੋਂ ਦੋਹਾਂ ਵਿਵਸਥਾਵਾਂ ਤੋਂ ਮੁਕਤ ਹੋਵੇ। ਇਸ ਕਰਕੇ ਹੀ ਅਕਾਲੀ ਦਲ ਦਾ ਏਮ ਹੈ ਕਿ ਜਿਸ ਤਰ੍ਹਾਂ ਦਿਹਾਤੀ ਜ਼ਮੀਨਾਂ ਤੇ ਸੀਲਿੰਗ ਲਗੀ ਹੈ, ਉਸੇ ਤਰ੍ਹਾਂ ਹੀ ਸ਼ਹਿਰ ਦੇ ਵਿਚ ਵੀ ਇਕ ਮਕਾਨ ਅਤੇ ਇਕ ਦੁਕਾਨ ਤੋਂ ਵਧ ਜਾਇਦਾਦ ਤੇ ਸੀਲਿੰਗ ਲਗੇ। ਮੈਂ ਅਰਜ਼ ਕਰਦਾ ਹਾਂ ਕਿ ਸੈਂਟਰ ਵਿਚ ਚੌਧਰੀ ਸੁੰਦਰ ਸਿੰਘ ਦੀ ਪਾਰਟੀ ਦੀ ਸਰਕਾਰ ਹੈ, ਸਰਦਾਰ ਉਮਰਾਓ ਸਿੰਘ ਦੀ ਪਾਰਟੀ ਦੀ ਸਰਕਾਰ ਹੈ, ਇਨ੍ਹਾਂ ਨੂੰ ਇਹ ਉਦਮ ਕਰਨਾ ਚਾਹੀਦਾ ਹੈ ਕਿ ਉਸ

ਸਰਕਾਰ ਤੋਂ ਐਸਾ ਲੈਜਿਸਲੇਸ਼ਨ ਜ਼ਰੂਰ ਪਾਸ ਕਰਾਉਣ ਜਿਹੜਾ ਕਿ ਦੋ ਮੂੰਹੀ ਸੋਸ਼ਲਿਜ਼ਮ ਨੂੰ ਖਤਮ ਕਰੇ। ਇਹ ਨਾ ਹੋਵੇ ਕਿ ਪਿੰਡਾਂ ਵਿਚ ਤਾਂ ਹਰੀਜਨਾਂ ਨਾਲ ਗਰੀਬਾਂ ਨਾਲ ਹੋਰ ਤਰ੍ਹਾਂ ਦਾ ਸਲੂਕ ਹੋਵੇ, ਉਹ ਬੇ ਦਖਲ ਨਾ ਹੋ ਸਕਣ ਅਤੇ ਸ਼ਹਿਰਾਂ ਵਿਚ ਉਹ ਮਕਾਨ ਕਿਸ਼ਤਾਂ ਤੇ ਨਾ ਖਰੀਦ ਸਕਣ। ਇਹ ਦੋ ਤਰ੍ਹਾਂ ਦਾ ਸੋਸ਼ਲਿਜ਼ਮ ਇੰਦਰਾ ਸਰਕਾਰ ਦਾ, ਇਸ ਵਿਤਕਰੇ ਨੂੰ ਖਤਮ ਕਰਨ ਦੀ ਕੋਸ਼ਿਸ਼ ਕਰਨੀ ਚਾਹੀਦੀ ਹੈ। ਇਸ ਨਾਲ ਅਸੀਂ ਵੀ ਤੁਹਾਡੇ ਨਾਲ ਸਹਾਈ ਹੋਵਾਂਗੇ।

ਚੇਅਰਮੈਨ ਸਾਹਿਬ, ਮੈਂ ਅਰਜ਼ ਕਰਨਾ ਚਾਹੁੰਦਾ ਹਾਂ ਕਿ ਜਿਥੇ ਪੰਜਾਬ ਸਰਕਾਰ ਫੈਕਟਰੀਆਂ ਵਿਚ ਕੰਮ ਕਰ ਰਹੇ ਲੇਬਰਰਜ਼ ਦੀ ਦੇਖ ਭਾਲ ਕਰ ਰਹੀ ਹੈ, ਉਥੇ ਸਿਆਸੀ ਪਾਰਟੀਆਂ ਵੀ ਉਦਮ ਕਰ ਰਹੀਆਂ ਹਨ ਕਿ ਇਨ੍ਹਾਂ ਲੇਬਰਰਜ਼ ਨੂੰ ਸਹੂਲਤਾਂ ਮਿਲਣ। ਇਥੇ ਫੋਰਥ ਕਲਾਸ ਦੇ ਐਂਪਲਾਈਜ਼ ਦੀਆਂ ਤਨਖਾਹਾਂ ਇਸ ਵੇਲੇ ਸਾਰੇ ਦੇਸ਼ ਵਿਚੋਂ ਵਧ ਹਨ। ਅਸੀਂ ਚਾਹੁੰਦੇ ਹਾਂ ਕਿ ਬਾਕੀ ਦੇ ਛੋਟੇ ਮੁਲਾਜ਼ਮਾਂ ਦੀ ਵੀ ਭਲਾਈ ਹੋਵੇ। ਛੋਟੇ ਟੀਚਰ ਨੂੰ ਤਨਖਾਹ ਵਧ ਮਿਲੇ। ਇਸ ਬਾਰੇ 45,000 ਮੁਲਾਜ਼ਮਾਂ ਦੀ ਗਲ ਮੰਨ ਲਈ ਗਈ ਹੈ ਅਤੇ ਬਾਕੀ ਰਹਿੰਦੇ ਦੂਜੇ ਮੁਲਾਜ਼ਮਾਂ ਦੀ ਗੱਲ ਮਈ ਤਕ ਮੰਨੇ ਜਾਣ ਦਾ ਇਲਾਨ ਸਰਕਾਰ ਵਲੋਂ ਹੋ ਚੁਕਾ ਹੈ।

ਇਸ ਤੋਂ ਇਲਾਵਾ ਇਹ ਮੇਰੇ ਜ਼ਾਤੀ ਵਿਚਾਰ ਹਨ ਕਿ ਫੈਕਟਰੀਆਂ ਦਾ ਪਰਬੰਧ ਅਛਾ ਹੋਵੇ ਅਤੇ ਲੇਬਰਰਜ਼ ਨੂੰ ਹੋਰ ਸਹੂਲਤਾਂ ਦਿਤੀਆਂ ਜਾਣ, ਉਨ੍ਹਾਂ ਨੂੰ ਬੋਨਸ ਦਿਤਾ ਜਾਵੇ। ਇਸ ਤਰ੍ਹਾਂ ਅਗੇ ਵਧੂ ਖਿਆਲਾਂ ਦੇ ਸਜਣਾਂ ਨੂੰ ਪਾਰਟੀ ਇਹ ਕਹਿਣੋਂ ਰੋਕ ਨਹੀਂ ਸਕਦੀ। ਜਦੋਂ ਇਹ ਹੋਵੇ ਕਿ ਫੰਡਾਮੈਂਟਲ ਰਾਈਟ ਵਿਚੋਂ ਪਰਾਪਰਟੀ ਦਾ ਸ਼ਬਦ ਉੜਾ ਦਿਤਾ ਜਾਵੇ, ਇਹ ਗਲ ਇਥੇ ਹੀ ਖਤਮ ਨਹੀਂ ਹੋਣੀ, ਫੇਰ ਇਨ੍ਹਾਂ ਨੇ ਕਹਿਣਾ ਹੈ ਕਿ ਤਹਿਰੀਰ ਔਰ ਤਕਰੀਰ ਦੀ ਆਜ਼ਾਦੀ ਖਤਮ ਕੀਤੀ ਜਾਵੇ ਅਤੇ ਫਿਰ ਸਵਾਲ ਪੈਦਾ ਹੋਣਾ ਹੈ ਕਿ ਧਰਮ ਔਰ ਮਜ਼੍ਹਬ ਦੀ ਆਜ਼ਾਦੀ ਖਤਮ ਕੀਤੀ ਜਾਵੇ। ਫਿਰ ਗਲ ਆਉਣੀ ਹੈ ਕਿ ਨਾਸਤਿਕਤਾ ਦਾ ਪਰਚਾਰ ਕੀਤਾ ਜਾਵੇ। ਬੋਲਣ ਦਾ ਕਿਸੇ ਨੂੰ ਇਖ-ਤਿਆਰ ਨਾ ਹੋਵੇ। ਇਹੋ ਜਿਹੇ ਮਤੇ ਲਿਆਉਣ ਦਾ ਜਿਹੜਾ ਟਰੈਂਡ ਪੈਦਾ ਕੀਤਾ ਜਾ ਰਿਹਾ ਹੈ ਕਿ ਹਿਊਮਨ ਰਾਈਟਸ ਦੇ ਚੈਪਟਰ ਵਿਚ ਇਹ ਚੀਜ਼ਾਂ ਖਤਮ ਕੀਤੀਆਂ ਜਾਣ, ਇਹ ਅਛਾ ਨਹੀਂ ਹੈ। ਅਜ ਆਇਆ ਹੈ ਕਿ ਪਰਾਪਰਟੀ ਦਾ ਸ਼ਬਦ ਉੜਾ ਦਿਤਾ ਜਾਵੇ। ਕਲ ਨੂੰ ਆਵੇਗਾ ਕਿ ਤਹਿਰੀਰ ਅਤੇ ਤਕਰੀਰ ਦੀ ਆਜ਼ਾਦੀ ਖਤਮ ਕਰ ਦਿਤੀ ਜਾਵੇ, ਫਿਰ ਮਤਾ ਲੈ ਆਉਣਗੇ ਕਿ ਮਜ਼੍ਹਬ ਔਰ ਧਰਮ ਦੀ ਆਜ਼ਾਦੀ ਖਤਮ ਹੋ ਜਾਵੇ। ਇਹ ਫੰਡਾਮੈਂਟਲ ਰਾਈਟਸ ਦਾ ਇਕ ਪੈਕੇਜ ਚੈਪਟਰ ਹੈ ਜਿਸ ਵਿਚ ਸ਼ਖਸੀ ਆਜ਼ਾਦੀ ਨੂੰ ਪਰੋਟੈਕਟ ਕੀਤਾ ਹੋਇਆ ਹੈ। ਹਿੰਦੁਸਤਾਨ ਦੇ ਮਹਾਨ ਕਾਨੂੰਨੀ ਪੰਡਿਤ ਡਾਕਟਰ ਅੰਬੇਦਕਰ, ਜੋ ਕਿ ਹਰੀਜਨ ਜ਼ਾਤੀ ਨਾਲ ਸਬੰਧ ਰਖਦੇ ਸੀ, ਇਹ ਆਈਨ ਉਨ੍ਹਾਂ ਦਾ ਬਣਾਇਆ ਹੋਇਆ ਹੈ। ਇਹ ਸਾਰਾ ਲੀਗਲ ਢਾਂਚਾ ਉਨ੍ਹਾਂ ਨੇ ਬਣਾਇਆ ਸੀ। ਇਧਰ ਉਧਰ ਦੀ ਵਿਚਾਰ ਧਾਰਾ ਨਾਲ ਅਗਰ ਉਸ ਦੇ ਬਣਾਏ ਹੋਏ ਫੰਡਾਮੈਂਟਲ ਰਾਈਟਸ ਦੇ ਚੈਪਟਰ ਨੂੰ ਇਸ ਤਰ੍ਹਾਂ ਚੇਂਜ ਕੀਤਾ ਜਾਵੇ ਤਾਂ ਮੈਂ ਸਮਝਦਾ ਹਾਂ ਕਿ ਹਿੰਦੁਸਤਾਨ ਨੂੰ ਰਿਪਬਲਕ ਬਨਾਉਣ ਦਾ ਕੋਈ ਫਾਇਦਾ ਨਹੀਂ ਹੋਵੇਗਾ। ਇਹ ਡਿਕਟੇਟਰਾਨਾ ਰੁਝਾਨ ਪੈਦਾ ਕਰਨਾ, ਠੀਕ ਗਲ ਨਹੀਂ ਹੋਵੇਗੀ। ਦਸਵੀਂ ਪਾਤਿਸ਼ਾਹੀ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਨੇ ਪੰਜ ਪਿਆਰੇ ਸਾਜੇ, ਉਨ੍ਹਾਂ ਨੂੰ ਅੰਮ੍ਰਿਤ ਛਕਾਇਆ ਅਤੇ ਆਪਣੇ ਸਾਹਿਬਜ਼ਾਦਿਆਂ ਨੂੰ ਦੀਵਾਰ ਵਿਚ ਚਿਨਵਾਉਣੋਂ ਨਾਂਹ ਤਕ ਨਹੀਂ ਕੀਤੀ। ਇਸੇ ਤਰ੍ਹਾਂ ਇਨਾਂ ਗੁਰੂਆਂ ਤੋਂ ਮਹਾਤਮਾਂ ਗਾਂਧੀ ਨੇ ਅਗਵਾਈ ਲਈ

[ਚੀਫ ਪਾਰਲੀਮੈਂਟਰੀ ਸੈਕਰੇਟਰੀ]

ਅਤੇ ਚੰਗੇ ਕੰਮ ਕੀਤੇ। ਫਿਰ ਇਨ੍ਹਾਂ ਗੁਰੂਆਂ ਅਤੇ ਮਹਾਤਮਾਂ ਗਾਂਧੀ ਦੇ ਨਕਸ਼ੇ ਕਦਮ ਤੇ ਚਲਦੇ ਹੋਏ ਡਾਕਟਰ ਅੰਬੇਦਕਰ ਨੇ ਇਹ ਕਾਂਸਟੀਚਿਊਸ਼ਨ ਬਣਾਕੇ ਹਿੰਦੁਸਤਾਨ ਨੂੰ ਇਹ ਜਮਹੂਰੀਅਤ ਦੀ ਦੇਣ ਦਿਤੀ। ਇਹ ਇਕ ਪਵਿਤਰ ਚੀਜ਼ ਹੈ। ਹਿੰਦੁਸਤਾਨ ਦਾ ਆਈਨ, ਜੋ ਕਿ ਡਾਕਟਰ ਅੰਬੇਦਕਰ ਦੀ ਦੇਣ ਹੈ, ਉਸ ਕਾਨੂੰਨੀ ਪੰਡਿਤ ਦੀ ਦੇਣ ਜਿਸ ਨੇ ਕਿ ਗਰੀਬ ਜ਼ਾਤੀਆਂ ਨੂੰ ਹੋਰ ਇਨਸਾਨਾਂ ਨਾਲ ਬਰਾਬਰੀ ਦਾ ਦਰਜਾ ਦੇਣ ਲਈ ਇਸ ਵਿਚ ਪਰੋਵੀਜ਼ਨ ਕੀਤੀ ਹੈ, ਇਹ ਪਵਿਤਰ ਗਰੰਥ ਜੋ ਹਿੰਦੁਸਤਾਨ ਦਾ ਆਈਨ ਹੈ, ਇਸ ਦੇ ਵਾਰੀ ਵਾਰੀ ਵਰਕੇ ਬਦਲਣੇ, ਓਵਰ ਰਾਈਟਿੰਗ ਕਰਨੀ, ਉਹ ਅਧਿਕਾਰ ਜੋ ਗਰੀਬਾਂ ਨੂੰ ਬਰਾਬਰੀ ਦੇ ਦਿਤੇ ਹਨ ਉਨ੍ਹਾਂ ਨੂੰ ਖਤਮ ਕਰਨਾ, ਇਹ ਕਦੇ ਵੀ ਇਸ ਤਰ੍ਹਾਂ ਦੇ ਕੰਮ ਕਰਨ ਦੀ ਆਗਿਆ ਨਹੀਂ ਦਿਤੀ ਜਾਣੀ ਚਾਹੀਦੀ।

ਚੇਅਰਮੈਨ ਸਾਹਿਬ, ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਇਸ ਤਰ੍ਹਾਂ ਨਹੀਂ ਹੋਣਾ ਚਾਹੀਦਾ ਕਿ ਲੋਕਾਂ ਦੇ ਮਚ ਹੀ ਮਰ ਜਾਣ। (ਵਿਘਨ) ਇਹ ਲੋਕ ਜਿਹੜੇ ਚਾਹੁੰਦੇ ਹਨ ਕਿ ਇਥੇ ਰਿਲੀਜਸ ਫਰੀਡਮ ਖਤਮ ਹੋ ਜਾਵੇ, ਇਥੇ ਕਮਿਊਨਿਜ਼ਮ ਆ ਜਾਵੇ, ਮੈਂ ਇਨ੍ਹਾਂ ਲੋਕਾਂ ਨੂੰ ਵੀ ਦਸਣਾ ਚਾਹੁੰਦਾ ਹਾਂ ਕਿ ਰਸ਼ੀਆ ਵਿਚ ਵੀ ਇਹ ਰੀ-ਕੰਨਸਿਡਰ ਕਰਕੇ ਸਨ 1936/40 ਵਿਚ ਇਸ ਚੀਜ਼ ਦੀ ਤਰ-ਮੀਮ ਪਾਸ ਹੋਈ ਸੀ ਕਿ ਪਰਾਈਵੇਟ ਪਰਾਪਰਟੀ ਰਖਣ ਦਾ ਰਾਈਟ ਦਿਤਾ ਜਾਵੇ। ਉਥੇ ਵੀ ਆਪਣੇ ਆਰਚਰਡ/ਸਬਜ਼ੀ ਦੇ ਗਾਰਡਨ/ਮਝਾਂ, ਸੂਰਾਂ, ਗਾਈਆਂ ਦੇ ਮਾਲਕ ਬਣਨ ਦੇ ਰਾਈਟ ਦਿਤੇ ਗਏ ਸੀ। (ਵਿਘਨ) ਪਰਾਪਰਟੀ ਦਾ ਰਾਈਟ ਨਾ ਦੇਣ ਨਾਲ ਇਨਸਾਨ ਦੀਆਂ ਫੀਲਿੰਗਜ਼ ਮਰਦੀਆਂ ਹਨ। ਇਹ ਜੋ ਪਰਾਈਵੇਟ ਪਰਾਪਰਟੀ ਰਖਣ ਦਾ ਹਕ ਹੈ, ਇਹ ਵਿਧਾਨ ਵਿਚੋਂ ਨਹੀਂ ਮਿਟਣਾ ਚਾਹੀਦਾ ਇਹ ਜੋ ਪਿੰਡਾਂ ਅਤੇ ਸ਼ਹਿਰਾਂ ਦਾ ਵਿਤਕਰਾ ਹੈ ਇਹ ਖਤਮ ਹੋਣਾ ਚਾਹੀਦਾ ਹੈ। ਜੋ ਸੀਲਿੰਗ ਪਰਾਪਰਟੀ ਤੇ ਲਾਉਣੀ ਹੈ, ਚਾਰ, ਪੰਜ, ਛੇ, ਸੱਤ ਲੱਖ ਪਰਾਪਰਟੀ ਤੇ ਜੋ ਕੁਛ ਵੀ ਇਸ ਪਾਸੇ ਕਰਨਾ ਹੈ ਉਹ ਮੁਨਾਸਿਬ ਢੰਗ ਨਾਲ ਕੀਤਾ ਜਾਵੇ। ਪਰਾਪਰਟੀ ਵਾਲਿਆਂ ਨੂੰ ਉਸ ਦੀ ਮੁਨਾਸਿਬ ਕੀਮਤ ਮਿਲਣੀ ਚਾਹੀਦੀ ਹੈ। ਇਸ ਕੰਮ ਦਾ ਸਾਰੀਆਂ ਪਾਰਟੀਆਂ ਖੈਰ ਮਕਦਮ ਕਰਨਗੀਆਂ। ਚੌਧਰੀ ਸਾਹਿਬ ਨੇ ਕਿਹਾ ਹੈ ਕਿ 5 ਲੱਖ ਦੀ ਪਰਾਪਰਟੀ ਤੇ ਸੀਲਿੰਗ ਹੋਣੀ ਚਾਹੀਦੀ ਹੈ। ਇਸੇ ਤਰ੍ਹਾਂ ਸਰਦਾਰ ਉਮਰਾਓ ਸਿੰਘ ਨੇ 30 ਏਕੜ ਦੀ ਗਲ ਕੀਤੀ ਹੈ। (ਵਿਘਨ) ਅਤੇ ਜੇ ਇਹ ਕਹਿ ਦਿਤਾ ਜਾਵੇ ਕਿ ਹਰ ਪਰਾਪਰਟੀ ਤੇ ਭਾਵੇਂ ਉਹ ਸਾਈਕਲ ਹੋਵੇ, ਘਰ ਹੋਵੇ, ਜ਼ਮੀਨ ਹੋਵੇ, ਚਾਰ-ਪਾਈ ਹੋਵੇ, ਜੇ ਇਹ ਸਾਰੀਆਂ ਚੀਜ਼ਾਂ ਤੇ ਪਾਬੰਦੀ ਲਗਾਉਣੀ ਹੈ ਤਾਂ ਕੋਈ ਵੀ ਸਜਣ ਇਸ ਗਲ ਦੇ ਹੱਕ ਵਿਚ ਨਹੀਂ ਹੋਵੇਗਾ। ਅਗਰ ਇਸ ਤੇ ਕੋਈ ਰੀਜ਼ਨੇਬਲ ਪਾਬੰਦੀ ਲਗਾਉਣੀ ਹੈ ਤਾਂ ਮੈਂ ਇਹ ਸਮਝਦਾ ਹਾਂ ਕਿ ਪਹਿਲਾਂ ਤਾਂ ਉਨ੍ਹਾਂ ਨੂੰ ਇਹ ਮੱਤਾ ਵਾਪਸ ਲੈਣਾ ਚਾਹੀਦਾ ਹੈ, ਉਨ੍ਹਾਂ ਨੂੰ ਇਹ ਤਰਮੀਮ ਵਾਪਸ ਲੈਣੀ ਚਾਹੀਦੀ ਹੈ ਅਤੇ ਹਾਊਸ ਵਲੋਂ ਇਸ ਤੇ ਵਿਚਾਰ ਕਰਕੇ ਇਕ ਸਾਂਝਾ ਅਤੇ ਇਕ ਐਗਰੀਡ ਮਤਾ ਲਿਆਉਣਾ ਚਾਹੀਦਾ ਹੈ ਜਿਸ ਨਾਲ ਮੁਨਾਸਿਬ ਢੰਗ ਨਾਲ ਦਿਲੀ ਦੀ ਸਰਕਾਰ ਨੂੰ ਅਸੀਂ ਗਾਈਡੈਂਸ ਦੇ ਸਕੀਏ। ਇਸ ਲਈ ਮੈਂ ਉਨ੍ਹਾਂ ਨੂੰ ਅਪੀਲ ਕਰਦਾ ਹਾਂ ਕਿ ਉਹ ਇਸ ਮਤੇ ਨੂੰ, ਇਸ ਅਮੈਂਡਮੈਂਟ ਨੂੰ ਵਿਦਡਰਾ ਕਰਨ। ਫੇਰ ਸਾਰੀਆਂ ਪਾਰਟੀਆਂ ਇਸ ਬਾਰੇ ਵਿਚਾਰ ਵਟਾਂਦਰਾ ਕਰਕੇ ਇਕ ਐਗਰੀਡ ਮਤਾ ਲਿਆਉਣ। ਇਹ ਜੋ ਫੰਡਾਮੈਂਟਲ ਰਾਈਟਸ ਦੀ ਦੇਣ ਡਾਕਟਰ ਐਂਬੇਦਕਰ ਨੇ ਦਿਤੀ ਹੈ ਇਨ੍ਹਾਂ ਨੂੰ ਖਤਮ ਨਾ ਕੀਤਾ ਜਾਵੇ। ਇਹ ਗੁਲਦਸਤੇ ਦੀ ਸਜਾਵਟ ਕਿਸੇ ਹੋਰ ਸੁਚੱਜੇ ਢੰਗ ਨਾਲ ਕਰ ਲਈ ਜਾਵੇ। ਪਰਾਪਰਟੀ ਤੇ ਸੀਲਿੰਗ ਮੁਨਾਸਿਬ ਢੰਗ ਨਾਲ ਮੁਨਾਸਿਬ ਹੱਦ ਤਕ ਇਕ ਐਗਰੀਡ ਮੱਤਾ ਲਿਆ ਕੇ ਕੀਤੀ ਜਾਣੀ ਚਾਹੀਦੀ ਹੈ। ਇਹ ਸ਼ਬਦ ਕਹਿ ਕੇ ਮੈਂ ਫਿਰ ਇਨ੍ਹਾਂ ਨੂੰ ਅਪੀਲ ਕਰਾਂਗਾ ਕਿ ਇਸ ਮਤੇ ਨੂੰ ਵਾਪਸ ਲੈਣਾ ਚਾਹੀਦਾ ਹੈ।

DISCUSSION ON THE NON-OFFICIAL RESOLUTION MOVED BY COMRADE KULWANT SINGH ON 26TH FEBRUARY, 1970 REGARDING APPROACHING THE GOVERNMENT OF INDIA TO SO AMEND THE CONSTITUTION OF INDIA AS TO EXCLUDE THE RIGHT OF PROPERTY AS A FUNDAMENTAL RIGHT (RESUMPTION) 

**ਸਰਦਾਰ ਨਰਿੰਦਰ ਸਿੰਘ (ਨਾਭਾ)**: ਚੇਅਰਮੈਨ ਸਾਹਿਬ, ਹਾਊਸ ਦੇ ਸਾਹਮਣੇ ਜਿਹੜਾ ਰੈਜ਼ੋਲਿਊਸ਼ਨ ਕਾਮਰੇਡ ਕੁਲਵੰਤ ਸਿੰਘ ਨੇ ਲਿਆਂਦਾ ਹੈ ਕਿ ਕਾਂਸਟੀਚਿਊਸ਼ਨ ਦੀ ਧਾਰਾ 31 ਨੂੰ ਬਿਲਕੁਲ ਕਢ ਦਿਤਾ ਜਾਵੇ, ਇਸ ਦਾ ਮਤਲਬ ਮੈਂ ਇਹ ਸਮਝਦਾ ਹਾਂ ਕਿ ਉਹ ਆਪਣੇ ਖਿਆਲਾਂ ਦੁਆਰਾ ਹਾਊਸ ਨੂੰ ਦਸ ਨਹੀਂ ਸਕੇ ਉਹ ਕੀ ਚਾਹੁੰਦੇ ਹਨ। ਜੇ ਤਾਂ ਉਹ ਇਹ ਕਹਿੰਦੇ ਹਨ ਕਿ ਜਿਸ ਤਰ੍ਹਾਂ ਰਸ਼ੀਆ ਅਤੇ ਚੀਨ ਵਿਚ ਹੈ, ਉਸ ਤਰ੍ਹਾਂ ਇਥੇ ਕੀਤਾ ਜਾਵੇ, ਤਾਂ ਤੇ ਕੁਛ ਸਮਝ ਵਿਚ ਆਉਂਦਾ। ਜੇ ਉਹ ਕਹਿੰਦੇ ਕਿ ਅਮੈਂਡਮੈਂਟ ਕਰਕੇ ਕੋਈ ਸੀਲਿੰਗ ਫਿਕਸ ਕੀਤਾ ਜਾਵੇ, ਤਾਂ ਵੀ ਇਸ ਦਾ ਮਤਲਬ ਕੁਛ ਸਮਝ ਵਿਚ ਆਉਂਦਾ। ਪਰ ਉਨ੍ਹਾਂ ਨੇ ਧਾਰਾ ਦੀ ਗਲ ਕੀਤੀ ਹੈ, ਜਿਸ ਦਾ ਮਤਲਬ ਤਾਂ ਕੁਝ ਸਮਝ ਵਿਚ ਆਇਆ ਨਹੀਂ। ਇਹ ਤਾਂ ਉਹ ਗਲ ਹੋਈ ਕਿ ਕਿਸੇ ਦੇ ਨਕ ਤੇ ਮੱਖੀ ਬੈਠੀ। ਉਸ ਨੇ ਪੁਛਿਆ ਕਿ ਇਸ ਨੂੰ ਉਡਾਨ ਦਾ ਤਰੀਕਾ ਕੀ ਹੈ। ਉਸ ਨੂੰ ਦਸਿਆ ਗਿਆ ਕਿ ਨਕ ਵਢਾ ਦਿਉ, ਮੱਖੀ ਆਪੇ ਹੀ ਨਹੀਂ ਬੈਠੇਗੀ। ਜੇ ਪ੍ਰਾਪਰਟੀ ਦਾ ਹੱਕ ਗਵਾ ਦੇਣਾ ਹੈ ਤਾਂ ਫਿਰ ਇਸ ਕੰਸਟੀਚਿਊਸ਼ਨ ਦਾ ਕੁਝ ਨਹੀਂ ਰਹਿੰਦਾ। ਇਹ ਕੰਸਟੀਚਿਊਸ਼ਨ ਬੇਸਡ ਹੈ ਫੰਡਾਮੈਂਟਲ ਰਾਈਟਸ ਤੇ। ਇਸ ਲਈ ਮੈਂ ਕਹਿੰਦਾ ਹਾਂ ਕਿ ਜੇ ਕਿਸੇ ਮੰਜ਼ਲ ਦੀ ਹੇਠਲੀ ਇੱਟ ਹੀ ਕੱਢ ਲਈ ਜਾਵੇ ਤਾਂ ਉਹ ਕਿਸ ਤਰ੍ਹਾਂ ਖੜੀ ਰਹਿ ਸਕਦੀ ਹੈ। ਔਰ ਇਸੇ ਤਰ੍ਹਾਂ ਹੀ ਇਹ ਡੈਮੋਕਰੇਸੀ ਹੈ। ਜੇ ਡੈਮੋਕਰੇਸੀ ਦਾ ਢਾਂਚਾ ਹੀ ਹਿੱਲ ਜਾਵੇਗਾ ਤਾਂ ਸਾਡਾ ਸਾਰਾ ਢਾਂਚਾ ਖਰਾਬ ਹੋ ਜਾਵੇਗਾ। ਵੈਸੇ ਇਸ ਦੀ ਵਿਰੋਧਤਾ ਦੋਨਾਂ ਬੈਂਚਿਜ਼ ਤੋਂ ਹੋਈ ਹੈ। (ਵਿਘਨ) ਮੈਂ ਕਹਿੰਦਾ ਹਾਂ ਕਿ ਇਕ ਸੱਟ ਤਾਂ ਪਹਿਲਾਂ ਪੰਜਾਬ ਦੀ ਇਕਾਨੋਮੀ ਤੇ ਇਨ੍ਹਾਂ ਕਮਿਊਨਿਸਟ ਵੀਰਾਂ ਨੇ ਮਾਰੀ ਹੈ। ਪਹਿਲੇ ਇਨ੍ਹਾਂ ਨੇ 30 ਸਟੈਂਡਰਡ ਏਕੜ ਦੀ ਸੀਲਿੰਗ ਕਰਵਾਈ ਅਤੇ ਫਿਰ ਇਨ੍ਹਾਂ ਨੇ 20 ਸਟੈਂਡਰਡ ਏਕੜ ਦਾ ਰੈਜ਼ੋਲਿਊਸ਼ਨ ਲਿਆਂਦਾ। ਮੈਂ ਕਹਿੰਦਾ ਹਾਂ ਕਿ ਇਹ ਸਟੇਟ ਨੂੰ ਇਨਸਿਕਿਉਰਿਟੀ ਵਿਚ ਰੱਖਣਾ ਚਾਹੁੰਦੇ ਹਨ। ਔਰ ਇਹ ਕਹਿੰਦੇ ਹਨ ਕਿ ਇਸ ਦਾ ਕਿਸੇ ਪਾਰਟੀ ਨੂੰ ਪਤਾ ਨਾ ਲੱਗੇ। (ਵਿਘਨ) ਮੈਂ ਬੇਨਤੀ ਕਰਾਂਗਾ ਕਿ ਇਸ ਮੁਲਕ ਵਿਚ, ਇਸ ਸੰਸਾਰ ਵਿਚ ਹਮੇਸ਼ਾ, ਵਡੀ ਬੁੱਧੀ ਵਾਲਾ ਛੋਟੀ ਬੁੱਧੀ ਵਾਲੇ ਨੂੰ ਐਕਸਪਲਾਇਟ ਕਰਦਾ ਹੈ। ਇਹ ਬੜੇ ਦਾਨਾ ਬਣਦੇ ਹਨ। ਇਹ ਕਹਿੰਦੇ ਹਨ ਕਿ ਕੈਪੀਟਲਿਸਟ ਲੋਕਾਂ ਨੂੰ ਐਕਸਪਲਾਇਟ ਕਰਦੇ ਹਨ। ਮੈਂ ਕਹਿੰਦਾ ਹਾਂ ਕਿ ਇਹ ਵੀ ਐਕਸ-ਪਲਾਇਟ ਕਰਦੇ ਹਨ ਇਨ੍ਹਾਂ ਦਾ ਤਾਂ ਮਦਾਰੀ ਵਾਲਾ ਖੇਲ੍ਹ ਹੈ। (ਵਿਘਨ) ਜਿਸ ਤਰ੍ਹਾਂ ਇਥੇ ਸਰਦਾਰ ਗੁਰਮੀਤ ਸਿੰਘ ਨੇ ਜ਼ਿਕਰ ਕੀਤਾ ਹੈ ਕਿ ਸਾਰੀਆਂ ਪਾਰਟੀਆਂ ਦੇ ਨੁਮਾਇੰਦੇ ਇਕੱਠੇ ਕਰਕੇ ਇਕ ਕਮੇਟੀ ਬਣਾਈ ਜਾਵੇ ਅਤੇ ਇਕ ਅਜਿਹਾ ਰੈਜ਼ੋਲਿਊਸ਼ਨ ਲਿਆਂਦਾ ਜਾਵੇ ਜਿਹੜਾ ਕਿ ਸਭ ਨੂੰ ਅਕਸੈਪਟੇਬਲ ਹੋਵੇ, ਮੈਂ ਉਸ ਦੇ ਹੱਕ ਵਿਚ ਹਾਂ। ਮੈਂ ਅੱਜ ਉਸ ਪਾਰਟੀ ਨੂੰ ਬੀਲਾਂਗ ਕਰਦਾ ਹਾਂ ਜਿਸ ਦੇ ਬਾਨੀ ਗੁਰੂ ਗੋਬਿੰਦ ਸਿੰਘ ਜੀ ਸਨ, ਜਿਨ੍ਹਾਂ ਨੇ ਪੰਚਾਇਤੀ ਰਾਜ ਸ਼ੁਰੂ ਕੀਤਾ। ਦਰ-ਅਸਲ ਉਹ ਡੈਮੋਕਰੇਸੀ ਦੇ ਬਾਨੀ ਸਨ। ਗੁਰੂ ਗੋਬਿੰਦ ਸਿੰਘ ਜੀ ਨੇ ਪਹਿਲਾਂ ਪੰਜਾ ਪਿਆਰਿਆਂ ਨੂੰ ਸਾਜਿਆ, ਉਨ੍ਹਾਂ ਨੂੰ ਅੰਮ੍ਰਿਤ ਛਕਾਇਆ ਅਤੇ ਫਿਰ ਉਨ੍ਹਾਂ ਕੋਲੋਂ ਅੰਮ੍ਰਿਤ ਛਕਿਆ। ਮੇਰੇ ਕਹਿਣ ਦਾ ਭਾਵ ਹੈ ਕਿ ਉਨ੍ਹਾਂ ਨੇ ਹੀ ਡੈਮੋਕਰੇਸੀ ਦੀ ਨੀਂਹ ਰੱਖੀ। (ਵਿਘਨ) ਜੇ ਇਨ੍ਹਾਂ ਵੀਰਾਂ ਨੂੰ ਕਿਹਾ ਗਿਆ ਕਿ ਇਹ ਵਾਪਿਸ ਲੈ ਲਵੋ ਇਹ ਮੰਨੇ ਨਹੀਂ। (ਵਿਘਨ) ਇਹ ਧਾਰਾ ਕੱਢਣ ਨਾਲ ਸਾਡੇ ਤੇ ਸੱਟ ਵਜਦੀ ਹੈ ਹਾਲਾਂ ਕਿ ਉਨ੍ਹਾਂ ਨੇ ਇਸ ਨਾਲ ਸੈਕਸ਼ਨ ਪ੍ਰੋਵਾਈਡ ਕਰ ਦਿਤੀ ਹੈ। ਉਨ੍ਹਾਂ ਨੇ ਸੈਕਸ਼ਨ ਪ੍ਰੋਵਾਈਡ ਕਰ ਦਿਤੀ ਹੈ ਕਿ 368 ਸੈਕਸ਼ਨ ਹੇਠ ਤੁਸੀਂ ਅਮੈਂਡਮੈਂਟ ਕਰ ਸਕਦੇ ਹੋ, ਇਹ ਨਹੀਂ ਕਿਹਾ ਗਿਆ ਕਿ ਤੁਸੀਂ ਇਸ ਸੈਕਸ਼ਨ ਨੂੰ ਬਾਹਿਰ ਕੱਢ ਸਕਦੇ ਹੋ। ਇਹ ਅਧਿਕਾਰ

[ ਸਰਦਾਰ ਨਰਿੰਦਰ ਸਿੰਘ ]

ਨਹੀਂ ਦਿਤਾ। ਸੋ ਮੈਂ ਕਹਿੰਦਾ ਹਾਂ ਕਿ ਇਸ ਤਰ੍ਹਾਂ ਦੇ ਰੈਜ਼ੋਲਿਊਸ਼ਨ ਲਿਆ ਕੇ ਕਾਂਸਟੀਚਿਊਸ਼ਨ ਦੇ ਮਹਿਲ, ਕਾਂਸਟੀਚਿਊਸ਼ਨ ਦੀ ਨੀਂਹ ਨੂੰ ਹਿਲਾਉਣਾ ਠੀਕ ਨਹੀਂ। (ਸਰਕਾਰੀ ਬੈਂਚਿਜ਼ ਵੱਲੋਂ ਤਾੜੀਆਂ) ਅਗਰ ਸੈਕਸ਼ਨ 31 ਨੂੰ ਵਿਚੋਂ ਕੱਢ ਦਿਤਾ ਜਾਵੇ .........................(ਵਿਘਨ) ਮੈਂ ਅਰਜ਼ ਕਰਨ ਲੱਗਾ ਸੀ ਅਤੇ ਕਰਦਾ ਹਾਂ ਕਿ ਦਿੱਲੀ ਦੀ ਸਰਕਾਰ ਨੇ ਪੰਜਾਬ ਦੀ ਇਕਾਨੌਮੀ ਤੇ ਇਕ ਵੱਡੀ ਸੱਟ ਮਾਰੀ ਹੈ। ਪਹਿਲਾਂ ਉਨ੍ਹਾਂ ਨੇ ਐਗਰੀਕਲਚਰ ਤੇ ਸੱਟ ਮਾਰੀ ਹੈ। 30 ਸਟੈਂ-ਡਰਡ ਏਕੜ ਬਿਲਕੁਲ ਅਨਇਕਨਾਮੀਕਲ ਯੂਨਿਟ ਹੈ। (ਵਿਘਨ) ਜੇ ਨਹੀਂ ਤਾਂ ਮੈਂ ਅੰਕੜੇ ਕੱਢ ਕੇ ਦੱਸ ਸਕਦਾ ਹਾਂ। ਚੇਅਰਮੈਨ ਸਾਹਿਬ, ਤੁਸੀਂ ਵੀ ਪੰਜਾਬ ਦੇ ਵਿਚ ਰਹਿੰਦੇ ਹੋ, ਮੈਂ ਤੁਹਾਨੂੰ ਦੱਸਦਾ ਹਾਂ ਕਿ ਅੱਜ ਜਲੰਧਰ ਦੇ ਵਿਚ ਇਕ ਕਿੱਲੇ ਦਾ ਮੁੱਲ 30-35 ਹਜ਼ਾਰ ਰੁਪਿਆ ਹੈ। ਦੇਖਣਾ ਇਹ ਹੈ ਕਿ ਕੀ ਉਸ ਨੂੰ ਇਕ ਸਾਲ ਦੇ ਵਿਚ 30 ਹਜ਼ਾਰ ਦੀ ਉਪਜ ਹੁੰਦੀ ਹੈ ? ਨਹੀਂ ਹੁੰਦੀ। ਪਰ ਜੇ ਇੰਡਸਟਰੀਅਲਿਸਟ ਐਨਾ ਰੁਪਿਆ ਲਾ ਦੇਵੇ ਤਾਂ ਉਹ ਉਸ ਤੋਂ ਦੁੱਗਣਾ ਕਰ ਲੈਂਦਾ ਹੈ। 7 ਫੀ ਸਦੀ ਰੀਟਰਨ ਹੈ। ਕੋਈ ਵਪਾਰੀ 7 ਫੀ ਸਦੀ ਤੇ ਨਹੀਂ ਖੇਡਦਾ। ਇਥੇ ਕਹਿ ਦਿੰਦੇ ਹਨ ਕਿ ਤੂੰ ਬਿਸਵੇਦਾਰ ਹੈਂ, ਮੈਂ ਕਹਿੰਦਾ ਹਾਂ ਕਿ ਬਿਸਵੇਦਾਰ ਦੀ ਪੂਛ ਤਾਂ ਲਾ ਦਿਤੀ ਮਗਰ ਹੱਥ ਪੱਲੇ ਭਾਵੇਂ ਕੁਝ ਵੀ ਨਾ ਹੋਵੇ। ਮਗਰ ਇਸ ਦੇ ਉਲਟ ਕਈ ਗ਼ਰੀਬ ਐਸੇ ਵੀ ਹਨ, ਕਿ ਜਿਨ੍ਹਾਂ ਦੀ ਬੂਟਾਂ ਦੀ ਦੁਕਾਨ ਹੁੰਦੀ ਹੈ। ਉਸ ਦੇ ਖਾਣ ਪੀਣ ਲਈ ਰੈਫਰੀਜੀਰੇਟਰ ਵਿਚ ਚੀਜ਼ਾਂ ਵੀ ਰੱਖੀਆਂ ਹੁੰਦੀਆਂ ਹਨ, ਹੋਰ ਵੀ ਬਹੁਤ ਸਾਰਾ ਸਾਮਾਨ ਹੁੰਦਾ ਹੈ। ਸੋ ਮੇਰੇ ਕਹਿਣ ਦਾ ਭਾਵ ਹੈ ਕਿ ਹੁਣ ਤੁਸੀਂ ਇਹ ਜਿਹੜੀ ਦੂਜੀ ਸੱਟ ਮਾਰਨ ਲੱਗੇ ਹੋ ਕਿ ਸਭ ਕੁਝ ਹੀ ਹੇਠੋਂ ਹਿਲਾ ਦਿਓ, ਇਹ ਠੀਕ ਨਹੀਂ ਹੈ। ਮੈਂ ਕਹਿੰਦਾ ਹਾਂ ਕਿ ਜਿਹੜਾ ਅੱਜ ਦੇਸ਼ ਦਾ ਸਰਮਾਇਆ 14/15 ਆਦਮੀਆਂ ਦੇ ਹੱਥ ਵਿਚ ਹੈ, ਇਹ ਬੇਬੁਨਿਆਦ ਹੈ (ਤਾੜੀਆਂ) ਪਰ ਜੇ ਉਨ੍ਹਾਂ ਨੂੰ ਨੱਥ ਨਾ ਪਾਉਗੇ ਤਾਂ ਇਹ ਤਰੀਕਾ ਠੀਕ ਨਹੀਂ ਹੈ। ਜਿਸ ਤਰ੍ਹਾਂ ਇਨ੍ਹਾਂ ਨੇ 30 ਸਟੈਂਡਰਡ ਏਕੜ ਜਲਦਬਾਜ਼ੀ ਵਿਚ ਫਿਕਸ ਕਰਾ ਲਈ ਹੈ, ਇਸੇ ਤਰ੍ਹਾਂ ਇਹ ਜਿਹੜਾ ਕਰ ਰਹੇ ਹਨ, ਇਹ ਠੀਕ ਨਹੀਂ ਹੈ। ਮੈਂ ਕਹਿੰਦਾ ਹਾਂ ਕਿ ਅਮਰੀਕਾ ਤੇ ਹੋਰ ਦੂਸਰੇ ਦੇਸ਼ਾਂ ਦੀਆਂ ਇਥੇ ਟੀਮਾਂ ਆਈਆਂ ਸਨ, ਪਰ ਇਹ ਜਿਹੜੀ 30 ਸਟੈਂਡਰਡ ਏਕੜ ਦੀ ਹੱਦ ਰਖੀ ਹੈ ਇਸ ਬਾਰੇ ਕਿਸੇ ਦੀ ਕੋਈ ਰਾਏ ਨਹੀਂ ਲਈ ਗਈ, ਕਿਉਂਕਿ ਸੈਂਟਰਲ ਗੌਰਮਿੰਟ ਦਾ ਡੰਡਾ ਤੇਜ਼ ਸੀ। ਇਸ ਵਾਸਤੇ ਉਸ ਅੱਗੇ ਕੋਈ ਕੁਸਕ ਨਹੀਂ ਸਕਿਆ। ਉਦੋਂ ਪੰਡਿਤ ਨਹਿਰੂ ਜੀ ਹੁੰਦੇ ਸਨ। ਉਹ ਡਿਕਟੇਟਰ ਸਨ। ਉਸ ਵੇਲੇ ਤਾਂ ਨਹੀਂ, ਪਰ ਅੱਜ ਲੋਕਾਂ ਨੇ ਆਪਣਾ ਹੱਕ ਮੰਗਣਾ ਸਿਖਿਆ ਹੈ ਚਾਹੇ ਉਹ ਕਿਸੇ ਦੇ ਰਾਹੀਂ ਹੀ ਮੰਗਦੇ ਹਨ। ਇਸ ਨੂੰ ਮੈਂ ਜੀ ਆਇਆਂ ਕਹਿੰਦਾ ਹਾਂ। ਲੇਕਿਨ ਮੈਂ ਕਹਿੰਦਾ ਹਾਂ ਕਿ ਹੱਕ ਉਤਨਾ ਮੰਗਣਾ ਚਾਹੀਦਾ ਹੈ ਜਿੰਨਾ ਮੁਨਾਸਿਬ ਹੋਵੇ। ਇਸ ਲਈ ਇਹ ਜੋ ਕਹਿੰਦੇ ਹਨ ਕਿ ਇਹ ਧਾਰਾ ਕੱਟ ਦਿਓ ਇਹ ਗ਼ਲਤ ਹੈ। ਮੈਂ ਸਰਦਾਰ ਗੁਰਮੀਤ ਸਿੰਘ ਨਾਲ ਸਹਿਮਤ ਹਾਂ ਜਿਨ੍ਹਾਂ ਨੇ ਕਿਹਾ ਹੈ ਕਿ ਹਾਊਸ ਦੀ ਇਕ ਕਮੇਟੀ ਬਣੇ ਅਤੇ ਸਾਰੀਆਂ ਪਾਰਟੀਆਂ ਦੇ ਮੈਂਬਰ ਬੈਠ ਕੇ ਡਿਸਕਸ ਕਰਨ ਕਿ ਜੇ ਕਰਬ ਲਾਉਣੀ ਹੈ ਤਾਂ ਕਿਸ ਤਰ੍ਹਾਂ ਲਾਉਣੀ ਹੈ। ਅੱਜ ਇਸ ਮੁਲਕ ਵਿਚ ਜਸਟਿਸ ਲੈਣਾ ਬਹੁਤ ਮਹਿੰਗਾ ਹੈ। ਜੱਟ ਨੇ ਹਾਈਕੋਰਟ ਦਾ ਦਰਵਾਜ਼ਾ ਕੀ ਖੜਕਾਉਣਾ ਹੈ। ਅੱਜ ਜਦੋਂ ਬਿਰਲੇ ਅਤੇ ਟਾਟੇ ਦੇ ਨੱਥ ਪਾਈ ਹੈ ਤਾਂ ਸੁਪਰੀਮ ਕੋਰਟ ਅਤੇ ਹਾਈ ਕੋਰਟ ਬੋਲੀ ਹੈ। (ਵਿਘਨ) ਚੇਅਰਮੈਨ ਸਾਹਿਬ, ਮੈਂ ਕੋਏ ਸੁਪਰੀਮ ਕੋਰਟ ਤੇ ਐਸਪਰਸ਼ਨ ਨਹੀਂ ਕਰ ਰਿਹਾ। ਲੇਕਿਨ ਐਨੀ ਗੱਲ ਜ਼ਰੂਰ ਕਹਿੰਦਾ ਹਾਂ ਕਿ ਜੇ ਉਨ੍ਹਾਂ ਕੋਲ ਕੋਰਟ ਵਿਚ ਜਾਣ ਜੋਗੀ ਤਾਕਤ ਹੁੰਦੀ ਤਾਂ ਅਸੀਂ ਉਨ੍ਹਾਂ ਕੋਲੋਂ ਸ਼ਾਇਦ ਇਨਸਾਫ ਲੈ ਲੈਂਦੇ। ਇਸ ਲਈ ਮੈਂ ਸਰਦਾਰ ਗੁਰਮੀਤ ਸਿੰਘ ਨਾਲ ਸਹਿਮਤ ਹਾਂ ਕਿ ਸਾਰੀਆਂ ਪਾਰਟੀਆਂ

ਬੈਠ ਕੇ ਫੈਸਲਾ ਕਰਨ ਕਿ ਕਰਬ ਲਗਾਉਣੀ ਚਾਹੀਦੀ ਹੈ ਔਰ ਜ਼ਰੂਰ ਲਗਾਉਣੀ ਚਾਹੀਦੀ ਹੈ। ਫਿਰ ਅਸੀਂ ਵੀ ਕਮਿਊਨਿਸਟਾਂ ਦੇ ਨਾਲ ਹੋਵਾਂਗੇ ਬਲਕਿ ਇਕ ਕਦਮ ਉਨ੍ਹਾਂ ਨਾਲੋਂ ਅੱਗੇ ਰੱਖਾਂਗੇ। ਲੇਕਿਨ ਇਹ ਸੁਝਾਉ ਚੰਗੇ ਦੇਣ। ਮੈਂ ਕਹਿੰਦਾ ਹਾਂ ਕਿ ਇਨ੍ਹਾਂ ਵਿਚ ਇੰਟੇਲੈਕਚੂਅਲ ਇਨਟੈਲੀਜੈਂਸ਼ੀਆ ਹੈ। ਇਸ ਲਈ ਇਹ ਦੱਸਣ ਕਿ ਕਰਬ ਕਿਸ ਤਰ੍ਹਾਂ ਦੀ ਲਾਉਣੀ ਹੈ ਅਤੇ ਇਸ ਤਰ੍ਹਾਂ ਇਹ ਕਲਾਬਾਜ਼ੀਆਂ ਨਾ ਲਾਉਣ। (ਵਿਘਨ) ਇਤਨਾ ਕੁਝ ਕਹਿ ਕੇ ਮੈਂ ਬੈਠਦਾ ਹਾਂ। (ਤਾੜੀਆਂ)

**ਚੌਧਰੀ ਸੁੰਦਰ ਸਿੰਘ** (ਨਰੋਟ ਮਹਿਰਾ): ਚੇਅਰਮੈਨ ਸਾਹਿਬ, ਸਰਦਾਰ ਕੁਲਵੰਤ ਸਿੰਘ ਨੇ ਜਿਹੜਾ ਰੈਜ਼ੋਲਿਊਸ਼ਨ ਲਿਆਂਦਾ ਹੈ, ਮੈਂ ਇਸ ਦਾ ਸ਼ੁਕਰੀਆ ਅਦਾ ਕਰਦਾ ਹਾਂ ਔਰ ਇਸ ਕਰਕੇ ਵੀ ਕਿ ਇਹ ਦਰਜ ਹੋ ਗਿਆ ਹੈ ਔਰ ਦੂਜੇ ਮੈਂ ਚੇਅਰਮੈਨ ਸਾਹਿਬ, ਤੁਹਾਡਾ ਸ਼ੁਕਰੀਆ ਕਰਦਾ ਹਾਂ ਕਿ ਜਿਨ੍ਹਾਂ ਨੇ ਮੈਨੂੰ ਬੋਲਣ ਦੀ ਇਜਾਜ਼ਤ ਦਿਤੀ ਹੈ।

ਸਭ ਤੋਂ ਪਹਿਲਾਂ ਮੈਂ ਕਹਿਣਾ ਚਾਹੁੰਦਾ ਹਾਂ ਕਿ ਇਥੇ ਸਰਦਾਰ ਗੁਰਮੀਤ ਸਿੰਘ ਨੇ 30 ਏਕੜ ਦਾ ਜ਼ਿਕਰ ਕੀਤਾ ਹੈ। ਚੇਅਰਮੈਨ ਸਾਹਿਬ, 30 ਹਜ਼ਾਰ ਰੁਪਏ ਇਕ ਏਕੜ ਦੀ ਕੀਮਤ ਹੈ। ਹਿਸਾਬ ਲਗਾਉ 30 ਏਕੜ ਦੇ ਕਿੰਨੇ ਪੈਸੇ ਬਣ ਗਏ। (ਵਿਘਨ) ਸਰਦਾਰ ਗੁਰਮੀਤ ਸਿੰਘ ਜੀ, ਮੈਂ ਤੁਹਾਨੂੰ ਜਾਣਦਾ ਹਾਂ। ਚੇਅਰਮੈਨ ਸਾਹਿਬ, ਮੈਂ ਦਸਣਾ ਚਾਹੁੰਦਾ ਹਾਂ ਕਿ 30 ਸਟੈਂਡਰਡ ਏਕੜ ਸੀਲਿੰਗ ਤੋਂ ਬਾਕੀ ਜਿਹੜੀ ਸਾਰੀ ਜ਼ਮੀਨ ਹੈ ਇਨ੍ਹਾਂ ਨੇ ਲੁਕਾ ਲਈ ਹੈ, ਕਿਧਰੇ ਵੀ ਹਰੀਜਨਾਂ ਨੂੰ ਨਹੀਂ ਦਿਤੀ। ਤੁਸੀਂ ਹੁਣ ਸ਼ਹਿਰੀ ਅਤੇ ਦਿਹਾਤੀ ਹਰੀਜਨਾਂ ਦਾ ਸਵਾਲ ਪੈਦਾ ਕਰ ਦਿਤਾ ਹੈ। ਚੇਅਰਮੈਨ ਸਾਹਿਬ, ਜਦੋਂ ਹਿੰਦੁਸਤਾਨ ਤੇ ਪਾਕਿਸਤਾਨ ਬਣਿਆ ਤਾਂ ਸਾਡੀ 18 ਕਰੋੜ ਹਰੀਜਨਾਂ ਦੀ ਆਬਾਦੀ ਨੇ ਇਨ੍ਹਾਂ ਦਾ ਸਾਥ ਦਿਤਾ ਪਰ ਤੁਸੀਂ ਇਨ੍ਹਾਂ ਨੂੰ ਕਿਧਰੇ ਕੋਈ ਜ਼ਮੀਨ ਨਹੀਂ ਦਿਤੀ। ਸਾਡੇ ਹਰੀਜਨਾਂ ਵਿਚਾਰਿਆਂ ਕੋਲ ਕੁਝ ਨਹੀਂ। ਨਾ ਕੋਈ ਜ਼ਮੀਨ ਹੈ, ਨਾ ਇਨ੍ਹਾਂ ਨੂੰ ਕੋਈ ਰਹਿਣ ਲਈ ਜਗ੍ਹਾ ਦਿਤੀ ਹੈ। ਬਸ ਅਸੀਂ ਭਾਰਤ ਮਾਤਾ ਜ਼ਿੰਦਾਬਾਦ ਦੇ ਨਾਹਰੇ ਹੀ ਲਗਾ ਰਹੇ ਹਾਂ (ਹਾਸਾ)। 18 ਕਰੋੜ ਆਬਾਦੀ ਜੋ ਹਰੀਜਨਾਂ ਦੀ ਹੈ, ਇਸ ਨੇ ਇਨ੍ਹਾਂ ਦਾ ਸਾਥ ਦਿਤਾ। ਉਨ੍ਹਾਂ ਨੇ ਡਾਕਟਰ ਅੰਬਦੇਕਾਰ ਨੂੰ ਛੱਡ ਦਿਤਾ ਅਤੇ ਉਸ ਦੀ ਕੋਈ ਪਰਵਾਹ ਨਹੀਂ ਕੀਤੀ ਪਰ ਤੁਹਾਡਾ ਸਾਥ ਦਿਤਾ ਔਰ ਤੁਹਾਡੀ ਮਦਦ ਕੀਤੀ ਪਰ ਇਹ ਸਾਥ ਦੇ ਕੇ ਅਸੀਂ ਕੀ ਖੱਟਿਆ। ਜੇ ਅਸੀਂ ਉਸ ਵੇਲੇ ਸਿਆਣੇ ਹੁੰਦੇ ਤਾਂ ਅਸੀਂ ਆਪਣਾ ਸਭ ਕੁਝ ਕਰ ਸਕਦੇ ਸੀ। ਆਪਣੀ ਜ਼ਮੀਨ, ਮਕਾਨ ਔਰ ਦੁਕਾਨ ਆਦਿ ਸਭ ਕੁਝ ਬਣਾ ਸਕਦੇ ਸੀ ਪਰ ਅਸੀਂ ਕੁਝ ਨਹੀਂ ਕੀਤਾ ਤੇ ਤੁਹਾਡਾ ਸਾਥ ਦਿਤਾ ਸੀ ਪਰ ਅੱਜ ਤੁਸੀਂ ਜ਼ਮੀਨ, ਪਰਾਪਰਟੀ, ਮਕਾਨ ਦੁਕਾਨਾਂ ਸਭ ਕੁਝ ਸਾਂਭ ਕੇ ਬਹਿ ਗਏ ਹੋ। (ਵਿਘਨ) ਗ਼ਲਤੀ ਤਾਂ ਕੀਤੀ ਹੀ ਸੀ ਤਾਂ ਹੀ ਤੁਹਾਡੇ ਮਗਰ ਅਸੀਂ ਭੱਜੇ ਨੱਠੇ ਫਿਰਦੇ ਹਾਂ। ਸਰਦਾਰ ਗੁਰਮੀਤ ਸਿੰਘ ਜੀ ਹੁਣ ਅਸੀਂ ਐਕਸ-ਪਲਾਇਟ ਨਹੀਂ ਹੋ ਸਕਦੇ। ਹੁਣ ਹਰੀਜਨ ਐਕਸਪਲਾਇਟ ਨਹੀਂ ਹੋ ਸਕਦੇ, ਹੁਣ ਉਹ ਸਮਝ ਗਏ ਹਨ, ਇਕ ਵੱਡੇ ਆਦਮੀ ਦਾ ਅਖਾਣ ਹੈ:

I prefer to be cheated by others than to cheat others.

ਅਗਰ ਤੁਸੀਂ ਗੁਰੂ ਗੋਬਿੰਦ ਸਿੰਘ ਨੂੰ ਮੰਨਦੇ ਹੋ ਤਾਂ ਦੱਸੋ ਗੁਰੂ ਗੋਬਿੰਦ ਸਿੰਘ ਕੌਣ ਸੀ? ਗੁਰੂ ਗੋਬਿੰਦ ਸਿੰਘ ਸਾਰਿਆਂ ਦਾ ਸਾਂਝਾ ਹੈ।

All expansion is life, all contraction is death; all love is expansion, all selfishness is contraction. Love is the only law of life. He who loves lives. He who is selfish is dying. Therefore, love for life's sake because it is the only law of life.

ਤੁਸੀਂ ਇਨ੍ਹਾਂ ਪਰਾਪਰਟੀਆਂ ਲਈ ਹੀ ਹਿੰਦੁਸਤਾਨ ਵਿਚ ਡਿਸਪੈਰਿਟੀ ਰਖੀ ਹੋਈ ਹੈ। ਉਹ ਵਕਤ ਹੁਣ

[ਚੌਧਰੀ ਸੁੰਦਰ ਸਿੰਘ]

ਲੰਘ ਗਿਆ ਹੈ। ਹੁਣ ਗੁਰੂ ਗੋਬਿੰਦ ਸਿੰਘ ਨੂੰ ਕਿਥੋਂ ਲਭੋਗੇ।

Where should you seek God. Are not the poor, miserable, down-trodden Gods? Worship them first. I do not believe in a God or religion who cannot wipe off the tears from the widow's eyes and bring a morsel of food to the orphans's mouth.

ਅੱਜ ਤਕ ਤੁਸੀਂ ਸਾਨੂੰ ਕੋਈ ਚੀਜ਼ ਨਹੀਂ ਦਿਤੀ। ਤੁਸੀਂ ਮਨਿਸਟਰੀਆਂ ਵਿਚ ਆ ਕੇ ਇਸ ਤਰ੍ਹਾਂ ਦੀਆਂ ਗਲਾਂ ਕਰਦੇ ਹੋ। ਇਹ ਤੁਹਾਡਾ ਕੀ ਧਰਮ ਹੈ। ਅੱਜ ਤੁਸੀਂ ਉਨ੍ਹਾਂ ਦੀਆਂ ਬਰਸੀਆਂ ਤੇ ਜਨਮ ਦਿਨ ਤਾਂ ਮਨਾਉਂਦੇ ਹੋ ਪਰ ਗਰੀਬਾਂ ਨੂੰ ਤੁਸੀਂ ਪਰੇ ਸੁਟਦੇ ਹੋ ਜਿਨ੍ਹਾਂ ਨੂੰ ਉਨ੍ਹਾਂ ਨੇ ਹਿੱਕ ਨਾਲ ਲਾਇਆ ਸੀ। ਮੈਂ ਕਹਿੰਦਾ ਹਾਂ ਕਿ ਗੁਰੂ ਜੀ ਹੀ ਤੁਹਾਨੂੰ ਮਾਰਨਗੇ। ਗੁਰਦਵਾਰਿਆਂ ਤੇ ਤੁਸੀਂ ਕਬਜ਼ਾ ਨਹੀਂ ਛੱਡਦੇ, ਮੰਦਰਾਂ ਤੇ ਤੁਸੀਂ ਕਬਜ਼ਾ ਨਹੀਂ ਛਡਦੇ ਤਾਂ ਜ਼ਮੀਨਾਂ ਤੇ ਤੁਸੀਂ ਸਾਡੇ ਲਈ ਕਿਸ ਤਰ੍ਹਾਂ ਕਬਜ਼ਾ ਛੱਡੋਗੇ। ਮੈਂ ਕਹਿੰਦਾ ਹਾਂ ਕਿ ਗੁਰੂ ਗੋਬਿੰਦ ਸਿੰਘ ਹੀ ਤੁਹਾਡਾ ਫੈਸਲਾ ਕਰੇਗਾ। (ਵਿਘਨ) (ਹਾਸਾ) ਤੁਸੀਂ ਦਸੋ ਪਰਮਾਤਮਾਂ ਕੋਲੋਂ ਤੁਹਾਨੂੰ ਸਾਰੀਆਂ ਚੀਜ਼ਾਂ ਮਿਲੀਆਂ ਹਨ, ਪਰ ਸੁਸਾਇਟੀ ਨੂੰ ਤੁਸੀਂ ਕੀ ਦਿਤਾ ਹੈ। ਜੇ ਤੁਸੀਂ ਸਾਡੇ ਗਰੀਬਾਂ ਨੂੰ ਕੁਝ ਨਹੀਂ ਦਿੰਦੇ ਔਰ ਆਪਣੇ ਕੋਲ ਹੀ ਸਭ ਕੁਝ ਰਖਦੇ ਹੋ ਤਾਂ ਗਰੀਬਾਂ ਨੂੰ ਇਸ ਦਾ ਕੀ ਫਾਇਦਾ। ਗੁਰੂ ਤੁਹਾਨੂੰ ਮਾਫ਼ ਨਹੀਂ ਕਰੇਗਾ ਔਰ ਤੁਹਾਡੇ ਨਾਲ ਉਹੀ ਫੈਸਲਾ ਕਰਨਗੇ। (ਹਾਸਾ) ਅਸੀਂ ਟੱਟੀਆਂ ਸਾਫ ਕਰਕੇ ਔਰ ਮਾੜੇ ਤੋਂ ਮਾੜੇ ਕੰਮ ਕਰਕੇ ਆਪਣੇ ਪੇਟ ਪਾਲਦੇ ਹਾਂ। ਤੁਹਾਨੂੰ ਸ਼ਰਮ ਆਉਣੀ ਚਾਹੀਦੀ ਹੈ। (ਹਾਸਾ) ਤੁਸੀਂ ਸਾਨੂੰ ਜ਼ਮੀਨਾਂ ਤੋਂ ਵਾਂਝੇ ਰਖਦੇ ਹੋ, ਵਾਹੀ ਕਰਨ ਤੋਂ ਦੂਰ ਰਖਦੇ ਹੋ ਔਰ ਆਪ ਇਤਨਾਂ ਧਨ ਇਕਠਾ ਕਰਕੇ ਜਾਇਦਾਦ ਤੇ ਮਰਨ ਲਗੇ ਹੋ। ਮੈਂ ਤੁਹਾਨੂੰ ਦੱਸਾਂ ਕਿ ਤੁਸੀਂ ਮਰਨਾ ਹੀ ਹੈ। (ਵਿਘਨ) (ਹਾਸਾ) ਤੁਸੀਂ ਸਾਡੇ ਲਈ ਕੀ ਕੀਤਾ ਹੈ......

**ਸ੍ਰੀ ਸਭਾਪਤੀ** : ਚੌਧਰੀ ਸਾਹਿਬ, ਚੇਅਰ ਨੂੰ ਅਡਰੈਸ ਕਰੋ। (ਵਿਘਨ) (Chaudhri Sahib, please address the Chair.)

**ਚੌਧਰੀ ਸੁੰਦਰ ਸਿੰਘ** : ਚੇਅਰਮੈਨ ਸਾਹਿਬ, ਮੈਂ ਤੁਹਾਡੇ ਰਾਹੀਂ ਹੀ ਸਭ ਕੁਝ ਕਹਿ ਰਿਹਾ ਹਾਂ। (ਹਾਸਾ) ਚੇਅਰਮੈਨ ਸਾਹਿਬ, ਜਿਹੜਾ ਕੋਈ ਨਾਜਇਜ਼ ਕਬਜ਼ਾ ਰਖਦਾ ਹੈ, ਉਸਨੇ ਮਰਨਾ ਹੀ ਹੈ (ਵਿਘਨ) ਜਿਹੜਾ ਆਪਣੇ ਹੱਥੀਂ ਅੰਨ ਕਮਾਉਂਦਾ ਹੈ, ਕਿਰਤ ਕਮਾਈ ਕਰਦਾ ਹੈ ਉਹੀ ਆਦਮੀ ਦਾ ਬਚਾ ਬਣ ਸਕਦਾ ਹੈ। (ਹਾਸਾ) ਇਸ ਲਈ ਚੇਅਰਮੈਨ ਸਾਹਿਬ, ਜੋ ਮਰਜ਼ੀ ਕਨਸਟੀਚੂਸ਼ਨ ਬਣਾਉ, (ਵਿਘਨ) ਇਹ ਕਹਿੰਦੇ ਹਨ ਕਿ ਡਾਕਟਰ ਅੰਬੇਦਕਰ ਹਰੀਜਨ ਸੀ ਅਤੇ ਉਸ ਨੇ ਕਾਨੂੰਨ ਬਣਾਇਆ ਹੈ। ਠੀਕ ਹੈ ਉਸਨੇ ਕਾਨੂੰਨ ਬਣਾਇਆ ਹੈ ਪਰ ਉਸ ਨੇ ਇਕਲਿਆਂ ਨਹੀਂ ਸਾਰਿਆਂ ਨਾਲ ਮਿਲ ਕੇ ਸਲਾਹ ਨਾਲ ਕਾਨੂੰਨ ਬਣਾਇਆ ਹੈ। ਇਸ ਲਈ ਮੈਂ ਦਸਣਾ ਚਾਹੁੰਦਾ ਹਾਂ ਕਿ ਇਧਰ ਉਧਰ ਦੀਆਂ ਚੀਜ਼ਾਂ ਨੂੰ ਨਹੀਂ ਲੈਣਾ ਚਾਹੀਦਾ। ਮੈਂ ਸਿਰਫ ਇਹ ਕਹਿੰਦਾ ਹਾਂ ਕਿ ਅਸੀਂ 18 ਕਰੋੜ ਹਰੀਜਨਾਂ ਦੀ ਆਬਾਦੀ ਨੇ ਤੁਹਾਡਾ ਸਾਥ ਦਿਤਾ ਤਾਂ ਜਾ ਕੇ ਤੁਹਾਨੂੰ ਇਹ ਗੁਰਦੁਆਰੇ ਤੇ ਪੰਜਾਬੀ ਸੂਬਾ ਮਿਲਿਆ। ਜੇ ਉਸ ਵੇਲੇ ਸਾਨੂੰ ਸਮਝ ਹੁੰਦੀ ਜਾਂ ਅਸੀਂ ਕੋਈ ਗੱਦਾਰੀ ਕਰਦੇ ਤਾਂ ਉਸ ਵੇਲੇ ਅਸੀਂ ਸਭ ਕੁਝ ਆਪਣਾ ਬਣਾ ਸਕਦੇ ਸੀ। ਆਪਣਾ ਹਿਸਾ ਵੰਡਾ ਸਕਦੇ ਸੀ। ਜੇ ਹੋਰ ਨਹੀਂ ਤਾਂ ਰਾਜਿਸਥਾਨ ਦਾ ਇਲਾਕਾ ਲੈ ਲੈਂਦੇ ਤਾਂ ਵੀ ਚੰਗੇ ਰਹਿੰਦੇ।

"ਆਗ ਲਗੀ ਇਸ ਬ੍ਰਿਕਸ਼ ਨੂੰ, ਉਡ ਕੇ ਕਿਤ ਵਲ ਜਾਂ,
ਮੇਵਾ ਖਾਧਾ ਇਸ ਬ੍ਰਿਕਸ਼ ਦਾ, ਮਾਣੀ ਠੰਡੜੀ ਛਾਂ।

ਅਸੀਂ ਤੁਹਾਡੇ ਨਾਲ ਰਹੇ ਹਾਂ ਤੁਹਾਡਾ ਸਾਥ ਦਿਤਾ ਔਰ ਤੁਹਾਨੂੰ ਛਡ ਕੇ ਨਹੀਂ ਸੀ ਜਾਣਾ ਚਾਹੁੰਦੇ। (ਵਿਘਨ) (ਘੰਟੀ)

ਸੋ, ਚੇਅਰਮੈਨ ਸਾਹਿਬ, ਮੇਰੀ ਅਰਜ਼ ਹੈ ਕਿ ਇਹ ਰੈਜ਼ੋਲਿਉਸ਼ਨ ਬੜਾ ਸ਼ਾਨਦਾਰ ਹੈ। ਇਸ ਨੂੰ ਪਾਸ ਕਰਨਾ ਚਾਹੀਦਾ ਹੈ। ਮੈਂ ਕਹਿੰਦਾ ਹਾਂ ਕਿ ਤੁਸੀਂ ਗੁਰੂ ਗੋਬਿੰਦ ਸਿੰਘ ਨੂੰ ਨਹੀਂ ਮੰਨਦੇ। ਗੁਰੂ ਗੋਬਿੰਦ ਸਿੰਘ ਕੋਲ ਕੀ ਸੀ ? ਗੁਰੂ ਗੋਬਿੰਦ ਸਿੰਘ ਕੋਲ ਕੁਝ ਵੀ ਨਹੀਂ ਸੀ।......

ਇਸ ਵਾਸਤੇ ਮੈਂ ਦਸਣਾ ਚਾਹੁੰਦਾ ਹਾਂ ਕਿ ਤੁਸੀਂ ਸਾਡੀ ਬੜੀ ਬੇਇਜ਼ਤੀ ਕਰ ਰਹੇ ਹੋ। ਜਿੰਨੇ ਹਰੀਜਨ ਹਨ ਉਨ੍ਹਾਂ ਵਿਚ ਤੁਸੀਂ ਡਿਸਯੂਨਿਟੀ ਕਾਇਮ ਕਰ ਰਹੇ ਹੋ। ਤੁਸੀ ਸਾਨੂੰ ਕਹਿੰਦੇ ਸੀ ਕਿ ਅਸੀਂ ਤੁਹਾਨੂੰ ਸਭ ਕੁਝ ਦਿਆਂਗੇ। (ਵਿਘਨ) ਸੋ ਮੈਂ ਦਸਣਾ ਚਾਹੁੰਦਾ ਹਾਂ ਕਿ ਜਿਸ ਦੀ ਚੀਜ਼ ਹੈ ਉਹ ਉਸ ਨੂੰ ਮਿਲ ਜਾਂਦੀ ਹੈ।

ਜਿਹੜੇ ਦੋਸਤ 20 ਸਾਲਾਂ ਤੋਂ ਇਹ ਕਹਿੰਦੇ ਆ ਰਹੇ ਹਨ ਕਿ ਉਹ ਪ੍ਰੋਗਰੈਸਿਵ ਹਨ, ਮੈਂ ਕਹਿੰਦਾ ਹਾਂ ਕਿ ਉਹ ਬਿਲਕੁਲ ਪ੍ਰੋਗਰੈਸਿਵ ਨਹੀਂ ਹਨ। ਮੈਂ ਕਹਿੰਦਾ ਹਾਂ ਕਿ ਇਹ ਜਿਹੜਾ 30 ਸਟੈਂਡਰਡ ਏਕੜ ਦਾ ਫੈਸਲਾ ਹੋਇਆ ਸੀ ਕੀ ਇਹ ਕਿਸੇ ਨੇ ਮੰਨਿਆ ਹੈ? ਤੁਸੀਂ ਤਾਂ ਬਿਲਕੁਲ ਹੀ ਨਹੀਂ ਮੰਨਦੇ। ਤੁਸੀਂ ਤਾਂ ਮੁਜ਼ਾਰਿਆਂ ਨੂੰ ਕਢਣ ਮਗਰ ਹੀ ਪਏ ਹੋਏ ਹੋ। ਤੁਸੀਂ ਕੱਢੀ ਜਾਉ, ਆਪੇ ਹੀ ਮਰੋਗੇ। ਅਸੀਂ ਸਰਦਾਰ ਪ੍ਰਤਾਪ ਸਿੰਘ ਨਾਲ ਜਿਹੜੀ ਲੜਾਈ ਲੜ ਕੇ ਥੋੜੀ ਬਹੁਤ ਜ਼ਮੀਨ ਲਈ ਸੀ ਤੁਸੀਂ ਤਾਂ ਉਸ ਤੇ ਵੀ ਕਬਜ਼ੇ ਕਰੀ ਤੁਰੇ ਜਾਂਦੇ ਹੋ। ਕਰੀ ਜਾਉ, ਤੁਸੀਂ ਆਪੇ ਹੀ ਆਪਸ ਵਿਚ ਇਸ ਗਲ ਤੋਂ ਲੜ ਕੇ ਆਪਣਾ ਅੰਤ ਕਰ ਬੈਠੋਗੇ। (ਵਿਘਨ) ਜਿਹੜੀ ਇਥੇ ਹੈਵਜ਼ ਅਤੇ ਹੈਵ ਨਾਟਸ ਦੀ ਲੜਾਈ ਹੋ ਰਹੀ ਹੈ, ਤੁਸੀਂ ਵੇਖਣਾ ਕਿ ਉਸ ਦੇ ਆਧਾਰ ਤੇ 20 ਸਾਲਾਂ ਵਿਚ ਸਾਰੇ ਕਮਿਊਨਿਸਟ ਬਣ ਜਾਣਗੇ। ਜਿਹੜੇ ਇਹ ਕਹਿੰਦੇ ਹਨ ਕਿ ਅਸੀਂ ਬਹੁਤ ਸੂਝ ਬੂਝ ਰਖਦੇ ਹਾਂ, ਇਹ ਗਲਤ ਕਹਿੰਦੇ ਹਨ, ਮੈਂ ਕਹਿੰਦਾ ਹਾਂ ਕਿ ਹਰ ਇਕ ਸਮਝਦਾਰ ਆਦਮੀ ਕਾਂਗਰਸੀ ਹੈ। Every sensible person is Congressman.

ਮੈਂ ਤਾਂ ਇਹ ਕਹਿੰਦਾ ਹਾਂ ਕਿ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਕੈਮਿਊਨਿਸਟ ਸੀ, ਉਨ੍ਹਾਂ ਪਾਸ ਇੰਡੀਵਿਜੁਅਲ ਤੌਰ ਤੇ ਕੁਝ ਵੀ ਨਹੀਂ ਸੀ। ਜਿਹੜਾ ਕੁਝ ਉਹ ਕਰਦੇ ਸਨ ਉਹ ਲੋਕਾਂ ਵਾਸਤੇ ਕਰਦੇ ਸਨ, ਗ਼ਰੀਬਾਂ ਵਾਸਤੇ ਕਰਦੇ ਸਨ। ਮੈਂ ਕਹਿੰਦਾ ਹਾਂ ਕਿ ਕੈਮਿਊਨਿਸਟ ਉਹ ਹੈ ਜਿਸ ਦੇ ਪਾਸ ਕੁਝ ਨਹੀਂ। ਕੈਮਿਊਨਿਸਟ ਉਹ ਹੈ ਜਿਹੜਾ ਗ਼ਰੀਬਾਂ ਦੀ ਮਦਦ ਕਰੇ ਅਤੇ ਗ਼ਰੀਬਾਂ ਦੇ ਦੁਖ ਸੁਖ ਦਾ ਧਿਆਨ ਰਖੇ। ਇਹ ਨਹੀਂ ਕਿ ਗੁਰਦੁਆਰਿਆਂ ਮੰਦਰਾਂ ਵਿਚ ਪਹੁੰਚੋ ਤੇ ਮਥਾ ਟੇਕੀ ਤੁਰੇ ਜਾਉ, ਭਾਵੇਂ ਖਾਣ ਨੂੰ ਕੁਝ ਵੀ ਨਾ ਲਭੇ। ਮੈਂ ਕਹਿੰਦਾ ਹਾਂ ਕਿ ਤੁਸੀਂ ਇਹ ਚਲਾਕਪਣਾ ਖਤਮ ਕਰ ਦਿਉ। ਇਨ੍ਹਾਂ ਚਲਾਕੀਆਂ ਨਾਲ ਕੰਮ ਨਹੀਂ ਚਲਣਾ ਤੁਹਾਡੇ ਵਿਚ ਕੋਈ ਵੀ ਨੈਸ਼ਨੈਲਿੱਟੀ ਦਾ ਮਾਦਾ ਨਹੀਂ ਹੈ। ਜੇ ਤੁਹਾਡੇ ਵਿਚ ਨੈਸ਼ਨੈਲਿਟੀ ਹੋਵੇ ਤਾਂ ਸਾਡੇ ਮੁਲਕ ਵਿਚ ਇਹ ਹਾਲਾਤ ਹੀ ਕਿਉਂ ਹੋਣ। ਇਕ ਤਾਂ ਰੋਟੀ ਤੋਂ ਭੁਖਾ ਬੈਠਾ ਹੈ ਅਤੇ ਦੂਜਾ ਇਸ ਤਰ੍ਹਾਂ ਤੌਂਦ ਵਧਾਈ ਤੁਰਿਆ ਜਾਂਦਾ ਹੈ। ਕਦੇ ਕਿਸੇ ਗ਼ਰੀਬ ਦਾ ਹਾਲ ਵੀ ਪੁਛਿਆ ਹੈ ਤੁਸੀਂ ਕਿ ਦਸ ਭਾਈ ਤੈਨੂੰ ਰੋਟੀ ਕਪੜਾ ਮਿਲਦਾ ਹੈ ਜਾਂ ਨਹੀਂ। (ਵਿਘਨ) ਇਸ ਵਾਸਤੇ ਮੈਂ ਕਹਾਂਗਾ ਕਿ ਜਿਹੜੇ ਆਦਮੀ ਥੋੜੀ ਚੀਜ਼ ਨਾਲ ਗੁਜ਼ਾਰਾ ਕਰਦੇ ਹਨ, ਉਹੀ ਸਚੇ ਦੇਸ਼ ਭਗਤ ਹਨ ਅਤੇ ਉਹੀ ਇਸ ਦੇਸ਼ ਦੀ ਸੇਵਾ ਕਰਦੇ ਹਨ। (ਵਿਘਨ) ਜਿਸ ਤਰੀਕੇ ਨਾਲ ਸਰਦਾਰ ਭਗਤ ਸਿੰਘ ਹੋਰੀਂ ਕੰਮ ਕਰ ਰਹੇ ਹਨ, ਮੈਂ ਕਹਾਂਗਾ ਕਿ ਉਹ ਸਾਰਿਆਂ ਨਾਲੋਂ ਇਮਾਨਦਾਰ ਹਨ ਅਤੇ ਮੈਂ ਉਨ੍ਹਾਂ ਦੇ ਚੰਗੇ ਕਿਰਦਾਰਾਂ ਕਰਕੇ ਉਨ੍ਹਾਂ ਨੂੰ ਵਧਾਈ ਦਿੰਦਾ ਹਾਂ, ਕਿਉਂਕਿ ਉਹ ਹਰੀਜਨ ਵਾਸਤੇ ਅਤੇ ਉਨ੍ਹਾਂ ਦੇ ਹੱਕਾਂ ਵਾਸਤੇ ਪੂਰੀ ਲੜਾਈ ਕਰਦੇ ਹਨ। ਮੈਂ ਕਹਿਣਾ ਚਾਹੁੰਦਾ ਹਾਂ ਕਿ ਜਿਹੜੇ ਦਸ ਹਰੀਜਨ ਹਨ, ਤੁਹਾਡੇ ਵਿਚ ਉਨ੍ਹਾਂ ਸਾਰਿਆਂ ਨੂੰ ਅਗੇ ਲਾਉਣਾ ਚਾਹੀਦਾ ਹੈ ਫਿਰ ਵੇਖੋ ਕਿ ਕਿਸ ਤਰ੍ਹਾਂ ਨਾਲ ਐਡਮਨਿਸਟਰੇਸ਼ਨ ਚਲਦੀ ਹੈ। (ਘੰਟੀ) (ਵਿਘਨ) ਇਸ ਵਾਸਤੇ ਮੈਂ ਕਹਿੰਦਾ ਹਾਂ ਕਿ ਤੁਸੀਂ ਸਾਨੂੰ ਐਕਸਪਲਾਇਟ ਨਾ ਕਰੋ। ਮੈਂ ਕਹਿਣਾ ਚਾਹੁੰਦਾ ਹਾਂ ਕਿ ਅਗਰ ਤੁਸੀਂ ਫੰਡੇਮੈਂਟਲ ਰਾਈਟਸ ਦੇ ਰੈਜ਼ੂਲਿਊਸ਼ਨ ਨੂੰ ਨਹੀਂ ਮੰਨਦੇ ਤਾਂ ਨਾ ਮੰਨੋ, ਤੁਸੀਂ (ਵਿਘਨ) ਰੈਫਰੈਂਡਮ ਕਰਾ ਲਵੋ। (ਘੰਟੀ) (ਵਿਘਨ) ਅਛਾ ਜੀ ਮੈਂ ਬੈਠ ਜਾਂਦਾ ਹਾਂ। ਧੰਨਵਾਦ।

**ਸਥਾਨਕ ਸਰਕਾਰ ਮੰਤਰੀ** (ਸ਼੍ਰੀ ਮਨਮੋਹਨ ਕਾਲੀਆ) : ਚੇਅਰਮੈਨ ਸਾਹਿਬ, ਇਹ ਜਿਹੜਾ ਰੈਜ਼ੋਲਿਊਸ਼ਨ ਫੰਡਾਮੈਂਟਲ ਰਾਈਟਸ ਦੇ ਬਾਰੇ ਹਾਊਸ ਵਿਚ ਪੇਸ਼ ਹੋਇਆ ਹੈ, ਮੈਂ ਉਸ ਤੇ ਆਪਣੇ ਵਿਚਾਰ ਪ੍ਰਗਟ ਕਰਨ ਲਈ ਖੜਾ ਹੋਇਆ ਹਾਂ। ਚੇਅਰਮੈਨ ਸਾਹਿਬ, ਮੇਰੇ ਤੋਂ ਪਹਿਲਾਂ ਇਥੇ ਜਿਹੜੇ ਸਜਨ ਬੋਲੇ ਹਨ, ਉਨ੍ਹਾਂ ਵਿਚੋਂ ਕੁਝ ਸਾਥੀਆਂ ਨੇ ਕਈ ਚੀਜ਼ਾਂ ਦਾ ਜ਼ਿਕਰ ਕੀਤਾ ਹੈ ਅਤੇ ਹਰੀਜਨਾਂ ਦੀ ਸਮਸਿਆ ਬਾਰੇ ਖ਼ਾਸ ਕਰਕੇ ਜ਼ਿਕਰ ਕੀਤਾ ਹੈ। ਮੈਂ ਇਸ ਬਾਰੇ ਅਰਜ਼ ਕਰਾਂ ਕਿ ਇਸ ਵਿਚ ਕੋਈ ਦੋ ਰਾਵਾਂ ਨਹੀਂ ਹਨ ਕਿ ਹਰੀਜਨਾਂ ਨੂੰ ਅਜ ਤਕ ਹਰ ਖੇਤਰ ਦੇ ਵਿਚ ਇਗਨੋਰ ਕੀਤਾ ਗਿਆ ਹੈ। ਪਿਛਲੇ 20 ਸਾਲਾਂ ਦੇ ਅਰਸੇ ਵਿਚ ਜਦੋਂ ਕਾਂਗਰਸ ਰਾਜ ਸੀ ਤਾਂ ਉਨ੍ਹਾਂ ਨੇ ਜੋ ਵਾਇਦੇ ਹਰੀ-ਜਨ ਭਰਾਵਾਂ ਨਾਲ ਕੀਤੇ ਸੀ ਕਿ ਅਸੀਂ ਇਹ ਦਿਆਂਗੇ ਅਤੇ ਉਹ ਦਿਆਂਗੇ, ਦਿਤਾ ਕੁਝ ਵੀ ਨਹੀਂ ਅਤੇ ਪ੍ਰਾਬਲਮ ਉਸੇ ਤਰ੍ਹਾਂ ਖੜੀ ਹੈ। ਹੁਣ ਸੁਆਲ ਇਹ ਪੈਦਾ ਹੁੰਦਾ ਹੈ ਕਿ ਕੀ ਉਨ੍ਹਾਂ ਨੂੰ ਬਰਾਬਰ ਲਿਆਉਣ ਲਈ ਕਾਂਸਟੀਚਿਊਸ਼ਨ ਵਿਚ ਕੋਈ ਅਮੈਂਡਮੈਂਟ ਕਰਨ ਦੀ ਲੋੜ ਹੈ ਜਾਂ ਕੰਸਟੀਚਿਊਸ਼ਨ ਨੂੰ ਬਗੈਰ ਅਮੈਂਡ ਕੀਤੇ ਹੀ ਉਨ੍ਹਾਂ ਨੂੰ ਉਪਰ ਚੁਕਿਆ ਜਾ ਸਕਦਾ ਹੈ ? ਜਿਥੋਂ ਤਕ ਮੇਰਾ ਆਪਣਾ ਅਤੇ ਮੇਰੀ ਪਾਰਟੀ ਦਾ ਤੁਅਲੱਕ ਹੈ ਅਸੀਂ ਹਰੀਜਨ ਭਰਾਵਾਂ ਦੀ ਸਮਸਿਆ, ਜਿਹੜੀ ਅਜੇ ਤਕ ਕਾਂਗਰਸ ਸਰਕਾਰ ਨਹੀਂ ਕਰ ਸਕੀ, ਨੂੰ ਸੋਲਵ ਕਰਨ ਲਈ ਪੂਰੇ ਯਤਨ ਕਰਾਂਗੇ। ਜਿਥੋਂ ਤਕ ਐਕਨਾਮਿਕ ਅਪਲਿਫ਼ਟ ਅਤੇ ਡਿਸਪੈਰਿਟੀ ਦਾ ਤਅੱਲੁਕ ਹੈ ਅਸੀਂ ਚਾਹੁੰਦੇ ਹਾਂ ਕਿ ਇਹ ਦੂਰ ਹੋਵੇ, ਅਸੀਂ ਇਸ ਦੇ ਲਈ ਪੂਰੇ ਯਤਨ ਕਰਾਂਗੇ। ਸਾਡੇ ਸਾਹਮਣੇ ਇਕ ਬੇਸਿਕ ਸੁਆਲ ਆਉਂਦਾ ਹੈ ਕਿ ਕੀ ਫੰਡਾਮੈਂਟਲ ਰਾਈਟਸ ਨੂੰ ਅਮੈਂਡ ਕਰਣਾ ਚਾਹੀਦਾ ਹੈ ਜਾਂ ਨਹੀਂ ? ਫੰਡਾਮੈਂਟਲ ਰਾਈਟਸ ਦੇ ਬਾਰੇ ਵਿਚ ਲੋਕਾਂ ਵਿਚ ਇਕ ਫੀਲਿੰਗ ਹੈ ਕਿ ਇਹ ਅਮੈਂਡ ਨਹੀਂ ਕੀਤੇ ਜਾ ਸਕਦੇ । ਕੰਸਟੀਚਿਊਸ਼ਨ ਨੂੰ ਅਮੈਂਡ ਕਰਨ ਦੀ ਪਾਵਰ ਪਾਰਲੀਮੈਂਟ ਨੂੰ ਹੈ ਅਤੇ ਕੀ ਉਹ ਪਾਵਰ ਲੋਕਾਂ ਦੇ ਫੰਡੇਮੈਂਟਲ ਰਾਈਟਸ ਨੂੰ ਅਮੈਂਡ ਕਰਨ ਦੀ ਹੈ। ਅਗਰ ਇਹ ਪਾਵਰ ਨਹੀਂ ਤਾਂ ਕੀ ਇਸ ਬਿਨਾ ਤੇ ਕੰਸਟੀਚਿਊਸ਼ਨ ਨੂੰ ਅਮੈਂਡ ਕਰਨ ਦੀ ਲੋੜ ਹੈ ਤਾਕਿ ਫੰਡੇਮੈਂਟਲ ਰਾਈਟਸ ਅਮੈਂਡ ਕੀਤੇ ਜਾ ਸਕਣ। ਕੰਸਟੀਚਿਊਸ਼ਨ ਨੂੰ ਸਭ ਤੋਂ ਪਹਿਲਾਂ ਅਮੈਂਡ ਕਰਨ ਦੀ ਲੋੜ ਹੁੰਦੀ ਹੈ ਅਤੇ ਫਿਰ ਫੰਡੇਮੈਂਟਲ ਰਾਈਟਸ ਨੂੰ ਅਮੈਂਡ ਕੀਤਾ ਜਾ ਸਕਦਾ ਹੈ। ਅਸੀਂ ਇਹ ਵੀ ਵੇਖਣਾ ਹੈ ਕਿ ਆਇਆ ਅਜ ਇਸ ਗਲ ਦੀ ਲੋੜ ਹੈ ਜਾਂ ਨਹੀਂ । ਫਿਰ ਜੇਕਰ ਕਨਸਟੀਚਿਊਸ਼ਨ ਅਮੈਂਡ ਕਰ ਦਿਤਾ ਜਾਵੇ ਤਾਂ ਇਹ ਸੁਆਲ ਆਵੇਗਾ ਕਿ ਫੰਡਾਮੈਂਟਲ ਰਾਈਟਸ ਵਿਚੋਂ ਕਿਹੜੇ ਰਾਈਟ ਨੂੰ ਅਮੈਂਡ ਕੀਤਾ ਜਾਵੇ ਅਤੇ ਉਸ ਲਈ ਕੀ ਪਰਸੀਜਰ ਅਡਾਪਟ ਕੀਤਾ ਜਾਵੇ। ਜਦੋਂ ਕੰਸਟੀਚਿਊਸ਼ਨ ਨੂੰ ਸਟੇਟ ਵਿਚ ਲਾਗੂ ਕੀਤਾ ਗਿਆ, ਮੇਰਾ ਖ਼ਿਆਲ ਹੈ ਕਿ ਡਾਕਟਰ ਰਾਜਿੰਦਰ ਪ੍ਰਸ਼ਾਦ ਜੀ ਕਾਂਸਟੀਚਿਊਸ਼ਨ ਅਸੈਂਬਲੀ ਦੇ ਚੇਅਰਮੈਨ ਸਨ ਅਤੇ ਉਨ੍ਹਾਂ ਨੇ ਇਹ ਕਿਹਾ ਸੀ ਕਿ ਇਸ ਕਾਂਸਟੀਚਿਊਸ਼ਨ ਨੂੰ ਜਮਹੂਰੀਅਤ ਦੇ ਢੰਗ ਅਤੇ ਰਿਵਾਇਤ ਨੂੰ ਮੁੱਖ ਰਖ ਕੇ ਤਿਆਰ ਕੀਤਾ ਗਿਆ ਹੈ, ਲੇਕਿਨ ਫਿਰ ਭੀ ਆਉਣ ਵਾਲੀਆਂ ਸਰਕਾਰਾਂ ਨੂੰ ਹੈਲਦੀ ਟਰੈਡੀਸ਼ਨਜ਼ ਕਾਇਮ ਕਰਣ ਦੀ ਲੋੜ ਹੈ। ਅਤੇ ਜਿਥੇ ਕਿਤੇ ਕੋਈ ਖਾਮੀ ਆਉਣ ਵਾਲੇ ਸਮੇਂ ਵਿਚ ਮਹਿਸੂਸ ਕੀਤੀ ਜਾਵੇ ਉਥੇ ਕੰਸਟੀਚਿਊਸ਼ਨ ਦੇ ਲੈਟਰ ਦੀ ਥਾਂ ਉਸ ਦੀ ਸਪਿਰਿਟ ਨੂੰ ਸਾਹਮਣੇ ਰਖ ਕੇ ਉਨ੍ਹਾਂ ਖਾਮੀਆਂ ਨੂੰ ਦੂਰ ਕੀਤਾ ਜਾਵੇ । ਤਾਕਿ ਇਕ ਸੋਸ਼ਲ ਵੈਲਫੇਅਰ ਸਟੇਟ ਕਾਇਮ ਹੋ ਸਕੇ। ਹੁਣ ਵੇਖਣਾ ਇਹ ਹੈ ਕਿ ਜਦ ਦਾ ਭਾਰਤ ਦਾ ਕੰਸਟੀਚਿਊਸ਼ਨ ਲਾਗੂ ਹੋਇਆ ਹੈ ਇਨ੍ਹਾਂ ਨੇ ਕਿਹੜੀਆਂ ਕਿਹੜੀਆਂ ਟਰੈਡੀਸ਼ਨਜ਼ ਨੂੰ ਦੂਰ ਕੀਤਾ ਹੈ, ਉਹ ਟਰੈਡੀਸ਼ਨਜ਼ ਜਿਹੜੀਆਂ ਸੋਸ਼ਲਿਸਟਿਕ ਪੈਟਰਨ ਆਫ਼ ਸੋਸਾਇਟੀ ਕਾਇਮ ਕਰਨ ਵਿਚ ਰੁਕਾਵਟ ਸਨ । ਕਾਂਗਰਸ ਦੇ ਰਾਜ ਵਿਚ ਜਿਹੜੀਆਂ ਟਰੈਡੀਸ਼ਨਜ਼ ਦੂਰ ਕੀਤੀਆਂ ਗਈਆਂ ਹਨ, ਉਹ ਸਾਡੇ ਸਾਰਿਆਂ ਦੇ ਸਾਹਮਣੇ ਹਨ। ਦੇਸ਼ ਦੀ ਪਾਰਟੀਸ਼ਨ ਤੋਂ ਪਹਿਲਾਂ 2, 4 ਹੀ ਬਿਰਲੇ ਟਾਟੇ ਡਾਲਮੀਆ ਆਦਿ ਨਜ਼ਰ ਆਉਂਦੇ ਸਨ ਪਰ ਅਜ ਹਰ ਸੂਬੇ ਵਿਚ ਪਤਾ

ਨਹੀਂ ਕਿੰਨੇ ਬਿਰਲੇ ਟਾਟੇ ਪੈਦਾ ਹੋ ਗਏ ਹਨ ਅਤੇ ਪਤਾ ਨਹੀਂ ਕਿੰਨੇ ਸਰਮਾਇਆਦਾਰ ਪੈਦਾ ਹੋ ਗਏ ਹਨ ? ਹੁਣ ਜਿਹੜੀ ਚੀਜ਼ ਸਾਨੂੰ ਵੇਖਣ ਨੂੰ ਮਿਲਦੀ ਹੈ ਉਹ ਇਹ ਹੈ ਕਿ ਸਾਰੇ ਦੇਸ਼ ਦੀ ਵੈਲਥ ਕੁਝ ਹੀ ਹੱਥਾਂ ਵਿਚ ਐਕੋਮੋਲੇਟ ਹੋ ਰਹੀ ਹੈ। ਇਸ ਹਾਲਤ ਨੂੰ ਸੁਧਾਰਣ ਲਈ ਅਜ ਕੰਸਟੀ-ਚਿਊਸ਼ਨ ਨੂੰ ਅਮੈਂਡ ਕਰਨ ਦੀ ਲੋੜ ਹੈ ਜਾਂ ਨਹੀਂ ? ਪਰ ਇਸ ਸਬੰਧ ਵਿਚ ਪਹਿਲਾਂ ਹੀ ਕੰਸਟੀ-ਚਿਊਸ਼ਨ ਵਿਚ ਕੁਝ ਪ੍ਰੋਵੀਜ਼ਨਜ਼ ਕੀਤੇ ਹੋਏ ਹਨ ਅਤੇ ਵੈਲਥ ਟੈਕਸ ਅਤੇ ਹੋਰ ਹੈਵੀ ਟੈਕਸੇਸ਼ਨ ਦਾ ਪਹਿਲਾਂ ਹੀ ਪ੍ਰਬੰਧ ਕੀਤਾ ਹੋਇਆ ਹੈ ਅਤੇ ਇਨ੍ਹਾਂ ਬਾਰੇ ਜੋ ਅਮੈਂਡਮੈਂਟ ਕੰਸਟੀਚਿਊਸ਼ਨ ਵਿਚ ਕੀਤੀ ਗਈ ਉਸਨੂੰ ਸੁਪਰੀਮ ਕੋਰਟ ਨੇ ਅਪ ਹੋਲਡ ਕੀਤਾ ਹੋਇਆ ਹੈ। ਬਾਕੀ ਜਿਹੜੇ ਸਟੈਪਸ ਲਏ ਗਏ ਹਨ ਉਨ੍ਹਾਂ ਲਈ ਕੰਸਟੀਚਿਊਸ਼ਨ ਨੂੰ ਅਮੈਂਡ ਕਰਨ ਦੀ ਲੋੜ ਨਹੀਂ ਸੀ ਅਤੇ ਉਹ ਬਿਨਾਂ ਕਿਸੇ ਅਮੈਂਡਮੈਂਟ ਦੇ ਆ ਸਕਦੇ ਸਨ। ਜੇ ਕਰ ਕੰਸਟੀਚਿਊਸ਼ਨ ਦੀ ਸਪਿਰਿਟ ਨੂੰ ਸਾਹਮਣੇ ਰਖ ਕੇ ਉਸ ਤੇ ਅਮਲ ਕੀਤਾ ਜਾਂਦਾ, ਪਰ ਹੈਰਾਨੀ ਵਾਲੀ ਗਲ ਇਹ ਹੈ ਕਿ ਇਸ ਪਖ ਵਿਚ ਕੋਈ ਕਾਰਵਾਈ ਨਹੀਂ ਕੀਤੀ ਗਈ। ਕੋਟਾ ਰਾਜ, ਪ੍ਰਮਿਟ ਰਾਜ ਆਦਿ ਕੰਸਟੀਚਿਊਸ਼ਨ ਨੂੰ ਅਮੈਂਡ ਕਰਨ ਤੋਂ ਬਿਨਾਂ ਹੀ ਲਾਗੂ ਕਰ ਦਿਤੇ ਗਏ। ਫਿਰ ਜਿਹੜੀ ਐਕਸਪੋਰਟ ਪਾਲੀਸੀ ਕਾਂਗਰੇਸ ਸਰਕਾਰ ਨੇ ਅਪਨਾਈ ਉਹ ਇਤਨੀ ਨਾਕਸ ਸੀ ਕਿ ਵੈਲਥ ਜਾਣ ਬੁਝ ਕੇ ਕੁਝ ਹੀ ਹੱਥਾਂ ਵਿਚ ਕੰਨਸੈਂਟਰੇਟ ਕਰ ਦਿਤੀ ਗਈ ਅਤੇ ਐਕੋਮੋਲੇਟ ਹੋ ਗਈ। ਨਤੀਜਾ ਇਹ ਨਿਕਲਿਆ ਕਿ ਐਕਨਾਮਿਕ ਡਿਸਪੈਰਿਟੀ ਵਧ ਗਈ। ਅਮੀਰ ਬਹੁਤ ਅਮੀਰ ਹੋ ਗਏ ਅਤੇ ਗਰੀਬ ਬਹੁਤ ਗਰੀਬ ਹੋ ਗਏ। ਹੁਣ ਵੇਖਣਾ ਇਹ ਹੈ ਕਿ ਇਸ ਸਾਰੇ ਸਮੇਂ ਵਿਚ ਐਕਨੌਮਿਕ ਡਿਸਪੈਰਿਟੀ ਨੂੰ ਦੂਰ ਕਰਨ ਲਈ ਐਸੀ ਕੀ ਕਾਰਵਾਈ ਕੀਤੀ ਹੈ ਅਤੇ ਕੀ ਠੋਸ ਕਦਮ ਚੁਕੇ ਗਏ ਹਨ ? ਕਿਉਂਕਿ ਫੰਡਾਮੈਂਟਲ ਰਾਈਟਸ ਲਾ ਅਨੁਸਾਰ ਅਸਟੈਬਲਿਸ਼ ਸਨ ਇਸ ਲਈ ਬਦਲਿਆ ਨਹੀਂ ਸੀ ਜਾ ਸਕਦਾ ਅਤੇ ਨਾ ਹੀ ਕੋਈ ਅਜਿਹੇ ਕਾਨੂੰਨ ਬਣਾਏ ਜਾ ਸਕੇ ਜਿਨ੍ਹਾਂ ਨਾਲ ਇਸ ਡਿਸਪੈਰਿਟੀ ਨੂੰ ਦੂਰ ਕੀਤਾ ਜਾਵੇ ਅਤੇ ਇਸ ਲਈ ਅਸੀਂ ਸੋਸ਼ਲ ਡਿਸਪੈਰਿਟੀ ਨੂੰ ਰਿਮੂਵ ਨਹੀਂ ਕਰ ਸਕੇ। ਹੁਣ ਇਹ ਕਿਹਾ ਜਾਵੇ ਕਿ ਫੰਡੇਮੈਂਟਲ ਰਾਈਟਸ ਨੂੰ ਅਬੌਲਿਸ਼ ਕਰ ਦਿਤਾ ਜਾਵੇ। ਇਹ ਇਕ ਗੰਭੀਰ ਮਸਲਾ ਹੈ ਜਿਸ ਤੇ ਸਾਨੂੰ ਕੂਲ ਮਾਈਂਡ ਨਾਲ ਸੋਚਣਾ ਚਾਹੀਦੀ ਹੈ ਅਤੇ ਇਹ ਕਿਵੇਂ ਕੀਤਾ ਜਾ ਸਕਦਾ ਹੈ। ਜਿਥੋਂ ਤਕ ਗੋਲਕ ਨਾਥ ਦੇ ਕੇਸ ਵਿਚ ਜੱਜਮੈਂਟ ਦਾ ਸਬੰਧ ਹੈ, ਮੈਂ ਉਸ ਦੀਆਂ ਡਿਟੇਲਜ਼ ਵਿਚ ਤਾਂ ਨਹੀਂ ਗਿਆ ਲੇਕਿਨ ਇਕ ਦੋ ਚੀਜ਼ਾਂ ਸਾਡੇ ਸਾਹਮਣੇ ਆਈਆਂ ਹਨ। ਇਕ ਤਾਂ ਇਹ ਹੈ ਕਿ ਆਰਟੀ-ਕਲ 368 ਵਿਚ ਕਾਂਸਟੀਚਿਊਸ਼ਨ ਨੂੰ ਅਮੈਂਡ ਕਰਨ ਦਾ ਪ੍ਰੋਸੀਜਰ ਦਿਤਾ ਹੋਇਆ ਹੈ ਅਤੇ ਦੂਜੀ ਚੀਜ਼ ਇਹ ਵੇਖਣ ਵਾਲੀ ਹੈ ਕਿ ਫੰਡੇਮੈਂਟਲ ਰਾਈਟਸ ਨੂੰ ਐਬ੍ਰਿਜ ਕਰਨ ਦੀ ਪਾਵਰ ਕੰਸਟੀਚਿਊਸ਼ਨ ਦਿੰਦਾ ਹੈ ਜਾਂ ਨਹੀਂ। ਸੁਪਰੀਮ ਕੋਰਟ ਨੇ ਇਸ ਦੇ ਬਾਰੇ ਵਿਚ ਇਹ ਕਿਹਾ ਹੈ ਕਿ ਨਹੀਂ ਦਿੰਦਾ। ਕੰਸਟੀਚਿਊਸ਼ਨ ਇਕ ਆਰਡੀਨਰੀ ਲਾ ਨਹੀਂ ਜਿਸ ਨੂੰ ਸਹਿਜੇ ਹੀ ਬਦਲਿਆ ਜਾ ਸਕਦਾ ਹੈ।

ਕੰਸਟੀਚਿਊਸ਼ਨ ਉਹ ਨਹੀਂ ਜਿਸ ਦੇ ਬਾਰੇ ਵਿਚ ਸਰਦਾਰ ਉਮਰਾਉ ਸਿੰਘ ਨੇ ਕਿਹਾ ਹੈ ਕਿ ਜੇ ਕਰ ਕੰਸਟੀਚਿਊਸ਼ਨ ਨੂੰ ਫਰੇਮ ਕਰਨ ਵਾਲੇ ਮਰ ਜਾਣ ਤਾਂ ਉਸ ਕੰਸਟੀਚਿਊਸ਼ਨ ਨੂੰ ਬਦਲ ਦੇਣਾ ਚਾਹੀਦਾ ਹੈ ਜਾਂ ਹਰ 10 ਸਾਲਾਂ ਦੇ ਬਾਅਦ ਇਨ੍ਹਾਂ ਦੇ ਕਹਿਣ ਤੇ ਮੁਤਾਬਕ ਹਾਲਾਤ ਚੂੰਕਿ ਬਦਲ ਜਾਂਦੇ ਹਨ ਇਸ ਲਈ ਕੰਸਟੀਚਿਊਸ਼ਨ ਨੂੰ ਹੀ ਅਮੈਂਡ ਕਰ ਦੇਣਾ ਚਾਹੀਦਾ ਹੈ। ਮੈਂ ਕਹਿੰਦਾ ਹਾਂ ਕਿ ਕੰਸਟੀਚਿਊਸ਼ਨ ਇਕ ਫ਼ਿਕਸਡ ਪ੍ਰਿੰਸੀਪਲ ਹੈ ਜਿਹੜਾ ਆਉਣ ਵਾਲੀ ਕੌਮ ਦਾ ਪਥ ਪ੍ਰਦਰਸ਼ਕ ਹੁੰਦਾ ਹੈ। ਉਸ ਦੇ ਮੁਤਾਬਕ ਲਾਜ਼ ਅਤੇ ਦੇਸ਼ ਦਾ ਢਾਂਚਾ ਬਣਨਾ ਚਾਹੀਦਾ ਹੈ। ਅਗਰ ਲਾਜ਼ ਕਨਸਟੀ-ਚੂਸ਼ਨ ਦੇ ਅਗੇਨਸਟ ਬਣਦੇ ਹਨ ਜਾਂ ਤਾਂ ਉਹ ਨਲ ਐਂਡ ਵਾਇਡ ਸਮਝੇ ਜਾਣਗੇ। ਅਗਰ

[ਸਥਾਨਕ ਸਰਕਾਰ ਮੰਤਰੀ]

ਫੰਡੇਮੈਂਟਲ ਰਾਈਟਸ ਨੂੰ ਖਤਮ ਕਰਨ ਜਾਂ ਅਮੈਂਡ ਕਰਨ ਦੀ ਪਾਵਰ ਕਨਸਟੀਚਿਊਸ਼ਨ ਲੈ ਲੈਂਦੀ ਹੈ ਤਾਂ ਉਹ ਫੰਡੇਮੈਂਟਲ ਰਾਈਟ ਹੀ ਨਹੀਂ ਰਹਿੰਦਾ। ਆਰਟੀਕਲ 14 ਵੀ ਇਸ ਵਿਚ ਆਉਂਦਾ ਹੈ। ਇਸ ਵਿਚ ਕਾਸਟ ਐਂਡ ਕਰੀਡ ਦੀ ਡਿਸਟਿੰਕਸ਼ਨ, ਜ਼ਾਤਪਾਤ, ਛੂਆ ਛੂਤ ਦੀ ਡਿਸਟਿੰਕਸ਼ਨ ਰੀਮੂਵ ਕੀਤੀ ਗਈ ਹੈ। ਅਗਰ ਅਜ ਇਕ ਫੰਡਾਮੈਂਟਲ ਰਾਈਟ ਰੀਮੂਵ ਕੀਤਾ ਜਾਂਦਾ ਹੈ ਤਾਂ ਕੀ ਗਰੰਟੀ ਹੈ ਕਿ ਕਲ ਨੂੰ ਹੋਰ ਆ ਕੇ ਕਹੇ ਇਸ ਦੂਜੇ ਰਾਈਟ ਨੂੰ ਵੀ ਰੀਮੂਵ ਕਰੋ। ਫਿਰ ਅਰਟੀਕਲ 19 ਹੈ, ਰਾਈਟ ਨੂੰ ਮੂਵ, ਪ੍ਰੋਫੈਸ਼ਨ, ਫਰੀਡਮ ਆਫ ਸਪੀਚ। ਅਗਰ ਕਿਸੇ ਸੂਰਤ ਵਿਚ ਇਹ ਫੰਡਾਮੈਂਟਲ ਰਾਈਟ ਵੀ ਚਲਾ ਜਾਂਦਾ ਹੈ ਤਾਂ ਸਟੇਟ ਵਿਚ ਪੂਰੀ ਤਰ੍ਹਾਂ ਟੋਟਲੀ ਟੇਰੀਅਨਿਜ਼ਮ ਆ ਜਾਵੇਗਾ। ਵਿਦੇਸ਼ੀ ਹਕੂਮਤ ਦੇ ਕਿ ਖਿਲਾਫ ਆਵਾਜ਼ ਬੁਲੰਦ ਕਰਨ ਦਾ ਰਾਈਟ ਵੀ ਇਸੇ ਤਰਾਂ ਖਤਮ ਕੀਤਾ ਜਾ ਸਕਦਾ ਹੈ।

**ਸਰਦਾਰ ਉਮਰਾਓ ਸਿੰਘ:** ਆਨ ਏ ਪੁਆਇੰਟ ਆਫ ਆਰਡਰ ਸਰ। ਕਾਲੀਆ ਸਾਹਿਬ ਪਰਸਨਲ ਫਰੀਡਮਜ਼ ਨੂੰ ਡੀਫੈਂਡ ਕਰ ਰਹੇ ਹਨ। ਇਨ੍ਹਾਂ ਨੇ ਮੇਰੇ ਤੇ ਇਤਰਾਜ਼ ਕੀਤਾ ਸੀ ਜੋ ਕਿ ਬਿਲਕੁਲ ਇਰੈਲੇਵੇਂਟ ਹੈ। ਰਾਈਟ ਟੂ ਪਰਾਪਰਟੀ ਨੂੰ ਅਮੈਂਡ ਕਰਨ ਦੇ ਇਖਤਿਆਰ ਬਾਰੇ ਮਤਾ ਹੈ।

**Mr. Chairman** This is no point of order.

**ਸਥਾਨਕ ਸਰਕਾਰ ਮੰਤਰੀ:** ਚੇਅਰਮੈਨ ਸਾਹਿਬ, ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਰੈਜ਼ੋਲਿਯੂਸ਼ਨ ਮੀਨਿੰਗਲੈਸ ਹੈ। ਇਹ ਕਹਿੰਦੇ ਹਨ ਕਿ ਰਾਈਟ ਟੂ ਪਰਾਪਰਟੀ ਐਬਾਲਿਸ਼ ਕਰ ਦਿਉ। ਪਰ ਪਰਾਪਰਟੀ ਵੀ ਦੋ ਕਿਸਮ ਦੀ ਹੈ, ਮੂਵੇਬਲ ਐਂਡ ਇੰਮੂਵੇਬਲ ਫਿਰ ਅਜ ਉਹ ਸਟੇਟਸ ਜਿਨ੍ਹਾਂ ਨੇ ਪਰਾਪਰਟੀ ਦਾ ਰਾਈਟ ਬਿਲਕੁਲ ਐਬਾਲਿਸ਼ ਕਰ ਦਿਤਾ ਸੀ ਮੁੜਕੇ ਪਰਾਈਵੇਟ ਪਰਾਪਰਟੀ ਦਾ ਰਾਈਟ ਦੇ ਰਹੀਆਂ ਹਨ ਕਿਉਂਕਿ ਇਸ ਦੇ ਬਗੈਰ ਇਨਸੈਂਟਿਵ ਖਤਮ ਹੋ ਜਾਂਦਾ ਹੈ। ਹਿੰਦੁਸਤਾਨ ਡਿਮਾਕਰੇਸੀ ਦੀ ਤਰਫ ਜਾਣਾ ਚਾਹੁੰਦਾ ਹੈ ਅਤੇ ਟੋਟਲੀਟੇਰੀਅਨਿਜ਼ਮ ਵਲ ਨਹੀਂ ਜਾਣਾ ਚਾਹੁੰਦਾ। ਅਗਰ ਡਿਮਾਕਰੇਸੀ ਦੇ ਰਸਤੇ ਵਿਚ ਕੋਈ ਰੁਕਾਵਟ ਆਉਂਦੀ ਹੈ ਅਤੇ ਲੋਕਾਂ ਵਿਚ ਡਿਸਪੈਰਿਟੀ ਖਤਮ ਨਹੀਂ ਹੁੰਦੀ ਤਾਂ ਰੀਜ਼ਨੇਬਲ ਹਦਾਂ ਦੇ ਅੰਦਰ ਇਸ ਰਾਈਟ ਦੀ ਕਰਟੇਲਮੈਂਟ ਬੇਸ਼ਕ ਕਰ ਦਿਤੀ ਜਾਵੇ, ਮਗਰ ਜਿਥੇ ਤਕ ਫੰਡੇਮੈਂਟਲ ਰਾਈਟ ਟੂ ਪਰਾਪਰਟੀ ਨੂੰ ਖਤਮ ਕਰਨ ਜਾਂ ਅਬਾਲਿਸ਼ ਕਰਨ ਦਾ ਸਵਾਲ ਹੈ, ਮੈਂ ਉਸ ਨਾਲ ਸਹਿਮਤ ਨਹੀਂ ਹਾਂ।

**ਚੌਧਰੀ ਕੇਵਲ ਕ੍ਰਿਸ਼ਨ** (ਮੁਕੇਰੀਆਂ) ਚੇਅਰਮੈਨ ਸਾਹਿਬ, ਸਾਡੇ ਜੋ ਸਾਥੀ ਇਹ ਰੈਜ਼ੋਲਿਯੂਸ਼ਨ ਲਿਆਏ ਹਨ ਕਿ ਰਾਈਟ ਟੂ ਪਰਾਪਰਟੀ ਖਤਮ ਹੋਣਾ ਚਾਹੀਦਾ ਹੈ ਇਸ ਬਾਰੇ ਮੈਂ ਕੁਝ ਅਰਜ਼ ਕਰਨਾ ਚਾਹੁੰਦਾ ਹਾਂ। ਇਨਸਾਨ ਨੇ ਇਸ ਦੁਨੀਆਂ ਵਿਚ ਆਕੇ ਇਥੇ ਦੇ ਮਾਹੌਲ ਮੁਤਾਬਕ ਕੁਝ ਚੀਜ਼ਾਂ ਹਾਸਲ ਕੀਤੀਆਂ। ਇਨਸਾਨ ਨੇ ਤਰੱਕੀ ਵੀ ਕੀਤੀ ਅਤੇ ਉਸ ਵਿਚ ਬੁਰਾਈਆਂ ਵੀ ਆਈਆਂ। ਮੈਂ ਮਹਿਸੂਸ ਕਰਦਾ ਹਾਂ ਕਿ ਅਜ ਦੀਆਂ ਬਹੁਤ ਸਾਰੀਆਂ ਬੁਰਾਈਆਂ ਦੀ ਜੜ ਦੌਲਤ ਅਤੇ ਸਰਮਾਇਆ-ਦਾਰੀ ਹੈ। ਬਹੁਤ ਸਾਰੀ ਪਰਾਪਰਟੀ ਨੂੰ ਕਬਜ਼ੇ ਵਿਚ ਕਰਨ ਦੇ ਨਤੀਜੇ ਦੇ ਤੌਰ ਤੇ ਬੁਰਾਈਆਂ ਹਨ। ਹਿੰਦੁਸਤਾਨ ਆਜ਼ਾਦ ਹੋਇਆ ਤਾਂ ਉਸ ਨੇ ਮਹਿਸੂਸ ਕੀਤਾ ਕਿ ਇਥੇ ਲੋਕਾਂ ਵਿਚ ਬਹੁਤ ਜ਼ਿਆਦਾ ਡਿਸ-ਪੈਰੇਟੀਜ਼ ਹਨ। ਇਥੇ ਕੋਈ ਸਾਢੇ ਪੰਜ ਸੌ ਰਾਜੇ ਮਹਾਰਾਜੇ ਸਨ ਜੋ ਲੋਕਾਂ ਨੂੰ ਗੁਲਾਮ ਬਣਾ ਕੇ ਰਖਦੇ ਸਨ, ਉਨ੍ਹਾਂ ਦੀ ਮਿਹਨਤ ਦੀ ਕਮਾਈ ਖਾਂਦੇ ਸਨ ਅਤੇ ਉਨ੍ਹਾਂ ਨੂੰ ਦੁਖ ਦਿੰਦੇ ਸਨ। ਕਾਂਗਰਸ ਸਰਕਾਰ ਨੇ ਸਭ ਤੋਂ ਪਹਿਲਾਂ ਰਾਜਿਆਂ ਮਹਾਰਾਜਿਆਂ ਦੀ ਲਾਨ੍ਹਤ ਨੂੰ ਖਤਮ ਕੀਤਾ। (ਵਿਘਨ) ਲੋਕਾਂ ਵਿਚ ਦੇ

ਫਰਕ ਨੂੰ ਦੂਰ ਕਰਨ ਦੀ ਕੋਸ਼ਿਸ਼ ਕੀਤੀ। ਫਿਰ ਸੀਲਿੰਗ ਆਨ ਲੈਂਡ ਲਾਈ। ਵਡੇ ਵਡੇ ਲੈਂਡ ਲਾਰਡ ਦੂਜੇ ਲੋਕਾਂ ਨੂੰ ਕੁਝ ਨਹੀਂ ਸਮਝਦੇ ਸਨ, ਉਨ੍ਹਾਂ ਦਾ ਖ਼ੂਨ ਚੂਸਦੇ ਸਨ ਅਤੇ ਉਨ੍ਹਾਂ ਦੀ ਕਮਾਈ ਖਾਂਦੇ ਸਨ ਅਤੇ ਉਨ੍ਹਾਂ ਨਾਲ ਨਫਰਤ ਵੀ ਕਰਦੇ ਸਨ। ਲੈਂਡ ਲਾਰਡਜ਼ ਨੂੰ ਵੀ ਕਾਂਗਰਸ ਸਰਕਾਰ ਨੇ ਖਤਮ ਕੀਤਾ। 30 ਸਟੈਂਡਰਡ ਏਕੜ ਦੀ ਹੱਦ ਮੁਕਰਰ ਕਰ ਦਿਤੀ। ਪਰ ਇਸ ਕਾਨੂੰਨ ਦੀਆਂ ਖਾਮੀਆਂ ਕਰਕੇ ਕੁਝ ਬੁਰਾਈਆਂ ਵੀ ਹੋਈਆਂ ਹਨ। ਵਡੇ ਵਡੇ ਲੈਂਡਲਾਰਡਜ਼ ਨੇ ਇਨ੍ਹਾਂ ਕਮੀਆਂ ਦਾ ਨਾਜਾਇਜ਼ ਫਾਇਦਾ ਉਠਾ ਕੇ ਜ਼ਮੀਨ ਆਪਣੇ ਬਚਿਆਂ ਅਤੇ ਰਿਸ਼ਤੇਦਾਰਾਂ ਵਿਚ ਵੰਡ ਦਿਤੀ ਜਾਂ ਬਾਗਾਂ ਦੀ ਸ਼ਕਲ ਵਿਚ ਰਖ ਲਈ। ਇਸ ਤਰ੍ਹਾਂ ਕਾਨੂੰਨ ਦਾ ਅਸਲ ਮਕਸਦ ਪੂਰੀ ਤਰ੍ਹਾਂ ਪੂਰਾ ਨਾ ਹੋ ਸਕਿਆ। ਪਰ ਇਸ ਤੋਂ ਵੀ ਇਨਕਾਰ ਨਹੀਂ ਕੀਤਾ ਜਾ ਸਕਦਾ ਕਿ ਉਸ ਦਾ ਕੁਝ ਲੋਕਾਂ ਨੂੰ ਫਾਇਦਾ ਵੀ ਹੋਇਆ ਅਤੇ ਉਨ੍ਹਾਂ ਵਿਚ ਜ਼ਮੀਨ ਵੰਡੀ ਗਈ। ਇਨ੍ਹਾਂ ਲੋਕਾਂ ਨੇ ਸੁਖ ਦਾ ਸਾਹ ਲਿਆ। ਅਜ ਅਸੀਂ ਦੇਖਦੇ ਹਾਂ ਕਿ ਹਿੰਦੁਸਤਾਨ ਵਿਚ ਦੌਲਤ ਬਿਰਲਿਆਂ ਅਤੇ ਟਾਟਿਆਂ ਪਾਸ ਹੈ ਜੋ ਗਰੀਬਾਂ ਦਾ ਖ਼ੂਨ ਚੂਸਦੇ ਹਨ। ਮਜ਼ਦੂਰ ਦਿਨ ਰਾਤ ਮਿਹਨਤ ਕਰਦਾ ਹੈ ਪਰ ਉਸ ਨੂੰ ਮਜ਼ਦੂਰੀ ਵੀ ਠੀਕ ਨਹੀਂ ਮਿਲਦੀ। ਮਜ਼ਦੂਰ ਮਜ਼ਦੂਰੀ ਵਧਾਉਣ ਦੀ ਮੰਗ ਕਰਦਾ ਹੈ ਤਾਂ ਮਾਲਕ ਇਨਕਾਰ ਕਰ ਦਿੰਦਾ ਹੈ ਜਿਸ ਕਰਕੇ ਹੜਤਾਲਾਂ ਹੁੰਦੀਆਂ ਹਨ। ਅਜ ਬੰਬਈ ਵਿਚ 18,18 ਮੰਜ਼ਲਾਂ ਦੀਆਂ ਇਮਾਰਤਾਂ ਖੜੀਆਂ ਹਨ ਪਰ ਇਨ੍ਹਾਂ ਮਜ਼ਦੂਰਾਂ ਦੇ ਨੰਗੇ ਸਰੀਰਾਂ ਵਾਲੇ ਬਚੇ ਗਰਾਂਉਂਡ ਵਿਚ ਸੌਂਦੇ ਹਨ ਅਤੇ ਉਨ੍ਹਾਂ ਇਮਾਰਤਾਂ ਦੀ ਉਚਾਈ ਨੂੰ ਰੋਂਦੇ ਹਨ। ਉਪਰ ਰਹਿਣ ਵਾਲੇ ਸ਼ਰਾਬਾਂ ਅਤੇ ਵਿਸਕੀਆਂ ਪੀਕੇ ਐਸ਼ ਕਰਦੇ ਹਨ ਮਗਰ ਉਨ੍ਹਾਂ ਦੇ ਹੀ ਹੇਠਾਂ ਵਸਦੇ ਬੱਚੇ ਨੂੰ ਤਨ ਤੇ ਕਪੜਾ ਅਤੇ ਖਾਣ ਨੂੰ ਰੋਟੀ ਨਸੀਬ ਨਹੀਂ ਹੁੰਦੀ। ਮੈਂ ਮਹਿਸੂਸ ਕਰਦਾ ਹਾਂ ਕਿ ਇਹ ਡਿਸਪੈਰਿਟੀ ਮੁਲਕ ਤੇ ਸਲਰ ਹੈ, ਪਾਪ ਹੈ। ਹਿੰਦੁਸਤਾਨ ਜਦੋਂ ਆਜ਼ਾਦ ਹੋਇਆ ਤਾਂ ਸਾਰੇ ਇਨਸਾਨ ਇਕੋ ਜਿਹੇ ਹੋ ਗਏ। ਇਸ ਲਈ ਇਹ ਡਿਸਪੈਰਿਟੀ ਖਤਮ ਹੋਣੀ ਚਾਹੀਦੀ ਹੈ। ਰਾਜਿਆਂ ਦੇ ਪ੍ਰਿਵੀ ਪਰਸਿਜ਼ ਬੰਦ ਕਰਨ ਲਈ ਗਲ ਬਾਤ ਚਲ ਰਹੀ ਹੈ। ਇਸੇ ਤਰ੍ਹਾਂ ਮੁਲਕ ਦੀ ਦੌਲਤ ਜੋ ਚੰਦ ਘਰਾਂ ਵਿਚ ਹੈ ਉਹ ਮੁਲਕ ਪਾਸ ਹੋਣੀ ਚਾਹੀਦੀ ਹੈ। ਬੈਂਕ ਨੈਸ਼ਨਲਾਈਜ਼ ਹੋਏ, ਹਜ਼ਾਰਾਂ ਲੋਕਾਂ ਨੂੰ ਫਾਇਦਾ ਹੋਇਆ। ਸੁਪਰੀਮ ਕੋਰਟ ਨੇ ਇਸ ਦੇ ਖਿਲਾਫ ਫੈਸਲਾ ਦਿਤਾ ਸੀ ਪਰ ਉਹ ਪੋਜ਼ੀਸ਼ਨ ਫਿਰ ਆਰਡੀਨੈਂਸ ਰਾਹੀਂ ਬਹਾਲ ਕਰ ਦਿਤੀ ਗਈ। ਅਜ ਰਿਕਸ਼ਾ ਵਾਲਾ, ਛੋਟਾ ਦੁਕਾਨਦਾਰ, ਕਿਸਾਨ ਆਦਿ ਨੂੰ ਕਰਜ਼ ਦੀ ਸਹੂਲਤ ਹੈ। ਮੈਂ ਸਮਝਦਾ ਹਾਂ ਕਿ ਅਜ ਜੋ ਇਖਲਾਕ ਖਰਾਬ ਹੋਇਆ ਹੈ ਇਸ ਵਿਚ ਦੌਲਤ ਦੀ ਝਲਕ ਨਜ਼ਰ ਆਉਂਦੀ ਹੈ। ਆਮ ਤੌਰ ਤੇ ਗ਼ਰੀਬ ਬਹੁਤ ਘਟ ਬਦਇਖਲਾਕ ਹੁੰਦੇ ਹਨ ਜਦ ਕਿ ਵੱਡੀ ਵੱਡੀ ਪਰਾਪਰਟੀ ਵਾਲੇ ਬੁਰਾਈਆਂ ਵਿਚ ਫਸੇ ਹੋਏ ਨਜ਼ਰ ਆਉਂਦੇ ਹਨ। ਵੱਡਾ ਲੈਂਡਲਾਰਡ ਪੈਸੇ ਦੇ ਸਹਾਰੇ ਇਜ਼ਤ ਕਮਾ ਲੈਂਦਾ ਹੈ। ਇਲੈਕਸ਼ਨ ਲੜ ਕੇ ਪੋਲੀਟੀਕਲ ਪਾਵਰ ਵੀ ਹਾਸਲ ਕਰ ਲੈਂਦਾ ਹੈ। ਮਗਰ ਗਰੀਬ ਭਾਵੇਂ ਕਿੰਨਾਂ ਹੀ ਲਾਇਕ ਹੋਵੇ ਉਸ ਨੂੰ ਤਰੱਕੀ ਕਰਨ ਦਾ ਮੌਕਾ ਨਹੀਂ ਮਿਲਦਾ। ਫੰਡੇਮੈਂਟਲ ਰਾਈਟਸ ਵਿਚ ਹੈ ਕਿ ਹਰ ਇਕ ਨੂੰ ਮੌਕਾ ਮਿਲਣਾ ਚਾਹੀਦਾ ਹੈ ਪਰ ਪਰਾਪਰਟੀ ਜਾਂ ਦੌਲਤ ਇਸ ਦੇ ਰਸਤੇ ਵਿਚ ਰੁਕਾਵਟ ਹੈ। ਹਰ ਇਕ ਨੂੰ ਇਕੋ ਜਿਹਾ ਮੌਕਾ ਨਹੀਂ ਮਿਲਣ ਦਿੰਦੀ। ਜਿਨੀ ਦੇਰ ਇਹ ਡਿਸਪੈਰਿਟੀ ਦੂਰ ਨਹੀਂ ਹੋਵੇਗੀ ਹਿੰਦੁਸਤਾਨ ਤਰੱਕੀ ਨਹੀਂ ਕਰ ਸਕਦਾ। ਅਜ ਹਿੰਦੁਸਤਾਨ ਵਿਚ ਦੋ ਕਰੋੜ ਅਤੇ ਪੰਜਾਬ ਵਿਚ ਸਵਾ ਦੋ ਲਖ ਲੋਕ ਬੇਕਾਰ ਹਨ ਅਤੇ ਇਹ ਮਸਲਾ ਇੰਨਾ ਜ਼ਬਰਦਸਤ ਹੈ ਕਿ ਇਸ ਮੁਲਕ ਦੇ ਅਮਨ ਨੂੰ ਖਤਰਾ ਹੋ ਸਕਦਾ ਹੈ। ਲਿਖੇ ਪੜ੍ਹੇ ਬੇਕਾਰ ਨੌਜਵਾਨ ਨਕਸਲਾਈਟ ਬਣ ਜਾਂਦੇ ਹਨ। ਜੁਰਮ ਵਲ ਚਲੇ ਜਾਂਦੇ ਹਨ। ਅਗਰ ਬੇਕਾਰਾਂ ਨੂੰ ਕੁਝ ਅਲਾਉਂਸ ਦਿਤਾ ਜਾਵੇ

**[ਚੌਧਰੀ ਕੇਵਲ ਕ੍ਰਿਸ਼ਨ]**

ਤਾਂ ਇਹ ਸਮੱਸਿਆ ਕੁਝ ਸੁਲਝ ਸਕਦੀ ਹੈ ਪਰ ਇਹ ਤਾਂ ਹੀ ਹੋ ਸਕਦਾ ਹੈ ਅਗਰ ਦੌਲਤ ਕਿਸੇ ਇਕ ਜਗ੍ਹਾ ਇਕਠੀ ਨਾ ਹੋਵੇ।

ਜੇਕਰ ਹਿੰਦ ਸਰਕਾਰ ਪਾਸ ਇਹ ਗਲ ਕਰਨ ਦੇ ਰਸਤੇ ਵਿਚ ਕੋਈ ਰੁਕਾਵਟ ਹੈ ਤਾਂ ਉਸ ਨੂੰ ਦੂਰ ਕੀਤਾ ਜਾਣਾ ਚਾਹੀਦਾ ਹੈ। ਮੈਂ ਤਾਂ ਇਹ ਸਮਝਦਾ ਹਾਂ ਕਿ ਇਸ ਕੰਮ ਵਿਚ ਰਾਈਟਟੂ ਪਰਾਪਰਟੀ ਇਕ ਭਾਰੀ ਰੁਕਾਵਟ ਹੈ ਜਿਸ ਨੂੰ ਖਤਮ ਕਰਨ ਲਈ ਇਹ ਮਤਾ ਪੇਸ਼ ਕੀਤਾ ਗਿਆ ਹੈ। ਕੋਈ ਆਦਮੀ ਧੋਖਾ ਕਰਕੇ ਬੇਇਮਾਨੀ ਕਰਕੇ ਜਾਂ ਛਲ ਫਰੇਬ ਕਰਕੇ 10 ਮਿਲਾਂ ਦਾ ਮਾਲਕ ਬਣ ਜਾਂਦਾ ਹੈ ਜਾਂ 10 ਕੋਠੀਆਂ ਦਾ ਮਾਲਕ ਹੋ ਜਾਂਦਾ ਹੈ ਤਾਂ ਉਸ ਦਾ ਦਿਮਾਗ਼ ਵਿਗੜ ਜਾਂਦਾ ਹੈ ਅਤੇ ਉਹ ਆਪਣੇ ਆਪ ਨੂੰ ਆਮ ਸਮਾਜ ਨਾਲੋਂ ਉੱਚਾ ਸਮਝਦਾ ਹੈ ਅਤੇ ਫਿਰ ਉਹ ਹੋਰ ਕਈ ਤਰ੍ਹਾਂ ਦੇ ਪਾਪ ਕਰਦਾ ਹੈ ਭੈੜੇ ਕੰਮ ਕਰਦਾ ਹੈ ਅਤੇ ਇਸ ਲਈ ਇਸ ਬੁਰਾਈ ਦੀ ਜੜ੍ਹ ਨੂੰ ਖਤਮ ਕਰਨ ਲਈ ਇਹ ਜ਼ਰੂਰੀ ਹੈ ਕਿ ਪਰਾਪਰਟੀ ਦੇ ਰਾਈਟ ਨੂੰ ਖਤਮ ਕਰ ਦਿਤਾ ਜਾਵੇ। ਇਸ ਨਾਲ ਸਮਾਜ ਸੁਖ ਦਾ ਸਾਹ ਲਏਗਾ। ਰੂਸ ਅਤੇ ਚੀਨ ਵਿਚ ਪਰਾਪਰਟੀ ਦਾ ਰਾਈਟ ਖਤਮ ਹੈ ਪਰ ਉਨ੍ਹਾਂ ਦਾ ਢੰਗ ਠੀਕ ਨਹੀਂ। ਇਸ ਲਈ ਇਸ ਬਾਰੇ ਵਿਚ ਆਸਾਨੂੰ ਡੈਮੋਕਰੇਟਿਕ ਢੰਗ ਅਪਣਾਣਾ ਚਾਹੀਦਾ ਹੈ। ਇਸ ਵਿਚ ਕੋਈ ਕਾਹਲ ਕਰਨ ਦੀ ਲੋੜ ਨਹੀਂ। ਹੇਸਟ ਮੇਕਸ ਵੇਸਟ। ਬਲਕਿ ਕਈ ਵੇਰ ਕਾਹਲ ਨੁਕਸਾਨ ਵੀ ਕਰਦੀ ਹੈ। ਇਸ ਲਈ ਮੇਰੀ ਬੇਨਤੀ ਇਹ ਹੈ ਕਿ ਪਰਾਪਰਟੀ ਦੇ ਰਾਈਟ ਨੂੰ ਇਸ ਦੇਸ਼ ਵਿਚ ਆਹਿਸਤਾ ਆਹਿਸਤਾ ਖਤਮ ਕਰਨਾ ਚਾਹੀਦਾ ਹੈ, ਆਲ ਐਟਵੰਸ ਨਹੀਂ। ਇਸ ਲਈ ਇਹ ਜਿਹੜੀ ਤਰਮੀਮ ਦਿਤੀ ਗਈ ਹੈ ਕਿ ਸੀਲਿੰਗ ਲਗਾ ਦਿਤੀ ਜਾਵੇ ਇਸ ਨੂੰ ਜ਼ਰੂਰ ਮੰਨ ਲੈਣਾ ਚਾਹੀਦਾ ਹੈ। ਇਨ੍ਹਾਂ ਅਖਰਾਂ ਨਾਲ ਮੈਂ ਇਸ ਰੈਜ਼ੋਲਿਊਸ਼ਨ ਦੀ ਹਮਾਇਤ ਕਰਦਾ ਹਾਂ।

**ਕਾਮਰੇਡ ਦਰਸ਼ਨ ਸਿੰਘ ਝਬਾਲ** (ਅਟਾਰੀ): ਮਾਨਯੋਗ ਪਰਧਾਨ ਜੀ, ਮੈਂ ਇਸ ਮਤੇ ਦੀ ਹਮਾਇਤ ਕਰਨ ਲਈ ਖੜਾ ਹੋਇਆ ਹਾਂ। ਮੇਰੇ ਤੋਂ ਪਹਿਲਾਂ ਇਸ ਮਤੇ ਤੇ ਸਰਦਾਰ ਗੁਰਮੀਤ ਸਿੰਘ ਅਤੇ ਰਾਜਾ ਨਰਿੰਦਰ ਸਿੰਘ ਹੋਰੀਂ ਬੋਲੇ ਹਨ ਅਤੇ ਉਨ੍ਹਾਂ ਨੇ ਆਪਣੇ ਵਿਚਾਰ ਸਦਨ ਸਾਹਮਣੇ ਰਖੇ ਹਨ ਅਤੇ ਆਪਣੇ ਮਨ ਵਿਚ ਜੋ ਉਨ੍ਹਾਂ ਸਮਝਿਆ ਸੀ ਇਥੇ ਪੇਸ਼ ਕੀਤਾ ਹੈ। ਸਵਾਲ ਇਹ ਹੈ ਕਿ ਇਸ ਰੈਜ਼ੋਲਿਊਸ਼ਨ ਦੀ ਲੋੜ ਕਿਉਂ ਪਈ। ਇਸ ਦੀ ਲੋੜ ਇਸ ਕਰਕੇ ਪਈ ਕਿ ਜਦ ਹਿੰਦੁਸਤਾਨ ਵਿਚ ਇਹ ਕਦਮ ਚੁਕਿਆ ਗਿਆ ਕਿ ਬੈਂਕਾਂ ਦਾ ਕੌਮੀਕਰਨ ਕਰ ਦਿਤਾ ਜਾਵੇ ਅਤੇ ਇਨਾਂ 14 ਬੈਂਕਾਂ ਦਾ ਕੌਮੀਕਰਨ ਕਰ ਦਿਤਾ ਗਿਆ ਤਾਂ ਲੋਕਾਂ ਦੀ ਭਾਵਨਾ ਦਾ ਪਤਾ ਲਗਾ। ਭਾਵੇਂ ਫੰਡੇਮੈਂਟਲ ਰਾਈਟਸ ਵਿਚ ਹਕ ਹੈ ਜਾਇਦਾਦ ਰਖਣ ਦਾ ਪਰ ਵੋਟਾਂ ਦੇਣ ਵਾਲੇ ਲੋਕਾਂ ਦੀ ਭਾਵਨਾ ਕੀ ਸੀ। ਉਸ ਭਾਵਨਾ ਦੀ ਕਦਰ ਕੀਤੀ ਗਈ ਅਤੇ ਬੈਂਕਾਂ ਦਾ ਕੌਮੀਕਰਨ ਕੀਤਾ ਗਿਆ। ਇਸ ਨਾਲ ਭਾਵੇਂ ਬਹੁਤ ਥੋੜੇ ਲੋਕਾਂ ਦਾ ਸਬੰਧ ਸੀ ਪਰ ਛੋਟੇ ਤਬਕੇ ਨੇ ਇਸ ਤਰ੍ਹਾਂ ਦੇ ਕਦਮ ਚੁਕਣ ਤੇ ਖੁਸ਼ੀ ਮਨਾਈ ਸੀ। ਅਤੇ ਗ਼ਰੀਬ ਨੇ ਇਹ ਆਵਾਜ਼ ਉਠਾਈ ਸੀ ਕਿ ਇਹ ਇਕ ਚੰਗਾ ਕਦਮ ਚੁਕਿਆ ਗਿਆ ਹੈ। ਇਸ ਲਈ ਲੋਕਾਂ ਦੀ ਭਾਵਨਾ ਨੂੰ ਸਮਝਣਾ ਚਾਹੀਦਾ ਸੀ ਅਤੇ ਇਸ ਦੀ ਵਿਰੋਧਤਾ ਸਰਕਾਰ ਵਲੋਂ ਨਹੀਂ ਸੀ ਕਰਨੀ ਚਾਹੀਦੀ। ਪਰ ਇਥੇ ਜਾਤੀ ਲਾਭਾਂ ਦੀ ਗੱਲ ਪੈਦਾ ਕਰ ਦਿਤੀ ਗਈ।

ਚੇਅਰਮੈਨ ਸਾਹਿਬ, ਇਹ ਰੈਜ਼ੋਲਿਊਸ਼ਨ ਅਜ ਨਹੀਂ ਪਹਿਲਾਂ ਵੀ ਕਈ ਵੇਰ ਲਿਆਣ ਦਾ ਯਤਨ ਕੀਤਾ ਗਿਆ ਸੀ ਕਿ ਵਿਧਾਨ ਵਿਚ ਇਸ ਤਰ੍ਹਾਂ ਦੀ ਤਰਮੀਮ ਕੀਤੀ ਜਾਣੀ ਚਾਹੀਦੀ ਹੈ। ਇਥੇ ਫੰਡੇਮੈਂਟਲ ਰਾਈਟਸ ਦੇ ਬਾਰੇ ਵਿਚ ਹਵਾਲਾ ਦਿਤਾ ਗਿਆ ਕਿ ਅਸੀਂ ਚੇਂਜ ਨਹੀਂ ਕਰ ਸਕਦੇ ਅਤੇ ਇਸ ਬਾਰੇ ਵਿਚ ਜੋ ਤਕਰੀਰਾਂ ਇਸ ਹਾਊਸ ਵਿਚ ਕੀਤੀਆਂ ਗਈਆਂ ਹਨ ਉਨ੍ਹਾਂ ਤੋਂ ਆਪ ਚੰਗੀ ਤਰ੍ਹਾਂ

ਅੰਦਾਜ਼ਾ ਲਗਾ ਸਕਦੇ ਹੋ ਕਿ ਇਹ ਕੀ ਚਾਹੁੰਦੇ ਹਨ। ਇਹ ਤਾਂ ਇਸ ਗੱਲ ਨੂੰ ਫੰਡੇਮੈਂਟਲ ਰਾਈਟ ਸਮਝਦੇ ਹਨ ਕਿ ਜਾਇਦਾਦ ਦਾ ਇਨ੍ਹਾਂ ਨੂੰ ਹੱਕ ਹੈ ਅਤੇ ਇਹ ਕਿ ਅਮੀਰ ਨੂੰ ਅਮੀਰ ਰਹਿਣ ਦਾ ਹੱਕ ਹੈ ਅਤੇ ਗਰੀਬ ਨੂੰ ਭੁਖੇ ਮਰਨ ਦਾ ਹੱਕ ਹੈ (ਪ੍ਰਸੰਸਾ)। ਇਹ ਇਸ ਤਰ੍ਹਾਂ ਵਿਧਾਨ ਨੂੰ ਚਾਹੁੰਦੇ ਹਨ। ਇਸ ਮਤੇ ਰਾਹੀਂ ਇਹ ਹਾਊਸ ਇਸ ਗੱਲ ਦੀ ਪਾਰਲੀਮੈਂਟ ਨੂੰ ਸਿਫਾਰਸ਼ ਕਰਦਾ ਹੈ ਕਿ ਭਾਰਤ ਦੇ ਸੰਵਿਧਾਨ ਵਿਚ ਇਸ ਪਖ ਵਿਚ ਲੋੜੀਂਦੀ ਤਰਮੀਮ ਕਰ ਦਿਤੀ ਜਾਵੇ। ਇਸ ਦੀ ਲੋੜ ਇਸ ਕਰਕੇ ਹੈ ਅਤੇ ਇਹ ਇਸ ਕਰਕੇ ਜ਼ਰੂਰੀ ਹੋ ਗਿਆ ਹੈ ਕਿ ਸਾਡਾ ਦੇਸ਼ ਇਕ ਭਾਰੀ ਆਰਥਕ ਸੰਕਟ ਵਿਚ ਫਸਿਆ ਹੋਇਆ ਹੈ। ਅਜ ਹਾਲਤ ਇਹ ਹੈ ਕਿ ਸਾਨੂੰ ਅਰਬਾਂ ਰੁਪਏ ਦਾ ਅਨਾਜ ਬਾਹਰਲੇ ਦੇਸਾਂ ਤੋਂ ਮੰਗਵਾਨਾ ਪੈਂਦਾ ਹੈ ਅਤੇ ਆਪਣੇ ਦੇਸ਼ ਦੇ ਅਨਾਜ ਦੇ ਘਾਟੇ ਨੂੰ ਪਰਾ ਕਰਨਾ ਪੈਂਦਾ ਹੈ। ਫਿਰ ਸਾਡੇ ਸਿਰ ਤੇ 50 ਅਰਬ ਦਾ ਕਰਜ਼ਾ ਹੈ। ਚੇਅਰਮੈਨ ਸਾਹਿਬ, ਸਾਡੀ ਅਵਸਥਾ ਇਹ ਕਿਉਂ ਹੈ। ਇਸ ਬਾਰੇ ਵਿਚ ਬੁਨਿਆਦੀ ਗੱਲਾਂ ਨੂੰ ਸਾਹਮਣੇ ਰਖਣ ਦੀ ਲੋੜ ਹੈ। ਅਤੇ ਇਹ ਗੱਲਾਂ ਦੇਸ਼ ਦੀ ਤਰਕੀ ਦੇ ਰਾਹ ਵਿਚ ਆ ਖੜੀਆਂ ਹੋਈਆਂ ਹਨ। ਅਤੇ ਇਸ ਅਵਸਥਾ ਵਿਚੋਂ ਨਿਕਲਣ ਦੀ ਸੰਵਿਧਾਨ ਸਾਨੂੰ ਇਜਾਜ਼ਤ ਨਹੀਂ ਦਿੰਦਾ। ਰਾਜਾ ਸਾਹਿਬ ਤਾਂ ਕਹਿ ਸਕਦੇ ਹਨ ਕਿ 30 ਸਟੈਂਡਰਡ ਏਕੜ ਦੀ ਹੱਦ ਅਨਇਕਨਾਮਿਕ ਹੈ ਪਰ ਇਹ ਗ਼ਲਤ ਗੱਲ ਹੈ। ਅਤੇ ਅਜ ਇਸ ਪੱਖ ਵਿਚ ਕੀ ਹਾਲਤ ਹੈ ਕਿ ਇਸ ਹੱਦ ਦੀ ਕੋਈ ਪਰਵਾਹ ਨਹੀਂ ਕੀਤੀ ਗਈ ਅਤੇ ਬਾਰਾਂ ਬਾਗਾਂ ਥਲੇ ਹਜ਼ਾਰਾਂ ਏਕੜ ਜ਼ਮੀਨ ਜਗੀਰਦਾਰ ਪਾਸ ਪਤਾ ਨਹੀਂ ਕਿਸ ਤਰ੍ਹਾਂ ਪਈ ਹੈ ਅਤੇ ਹਰ ਰੋਜ਼ ਮੁਜ਼ਾਰਿਆਂ ਨੂੰ ਬੇਦਖਲ ਕੀਤਾ ਜਾਂਦਾ ਹੈ ਅਤੇ ਜਗੀਰਦਾਰ ਆਪ ਵਾਹ ਰਹੇ ਹਨ ਜ਼ਮੀਨ ਨੂੰ। ਫਿਰ ਮੈਂ ਪੁਛਦਾ ਹਾਂ ਕਿ ਫੰਡੇਮੈਂਟਲ ਰਾਈਟਸ ਕਿਹੜੇ ਹਨ ਜਿਨ੍ਹਾਂ ਤੇ ਜਨਤਾ ਨੂੰ ਖੜਾ ਕੀਤਾ ਗਿਆ ਹੈ।

ਚੇਅਰਮੈਨ ਸਾਹਿਬ, ਮੈਂ ਇਹ ਦਸਣਾ ਚਾਹੁੰਦਾ ਹਾਂ ਕਿ ਮੈਂ ਹੀ ਨਹੀਂ ਸਾਡੀ ਪਾਰਟੀ ਨੇ ਕਈ ਸੁਝਾਵ ਉਸ ਵੇਲੇ ਵੀ ਦਿਤੇ ਸੀ ਅਤੇ ਉਸ ਵੇਲੇ ਵੀ ਕਿਹਾ ਕਿ ਜੇਕਰ ਸੰਵਿਧਾਨ ਇਸ ਤਰ੍ਹਾਂ ਦੇ ਕੰਮ ਵਿਚ ਕੋਈ ਰੁਕਾਵਟ ਪਾਉਂਦਾ ਹੈ ਤਾਂ ਉਸ ਵਿਚ ਉਚਿਤ ਤਰਮੀਮ ਕਰਨੀ ਚਾਹੀਦੀ ਹੈ। ਸਾਡੇ ਪਾਰਟੀ ਲੀਡਰਾਂ ਨੇ ਕਿਹਾ ਕਿ ਸੰਵਿਧਾਨ ਵਿਚ ਤਰਮੀਮ ਕਰਨੀ ਚਾਹੀਦੀ ਹੈ। ਜਿਸ ਨਾਲ ਦੇਸ਼ ਨੂੰ ਤਰੱਕੀ ਦੇ ਰਾਹ ਵਲ ਖੜਿਆ ਜਾ ਸਕੇ। ਸਾਰੀਆਂ ਪਾਰਟੀਆਂ ਨੇ ਵਾਵੇਲਾ ਕੀਤਾ ਜਦ ਕਿ ਜ਼ਮੀਨ ਦੀ ਸੀਲਿੰਗ ਦੀ ਹੱਦ ਮੁਕਰਰ ਕਰਨ ਦੀ ਗੱਲ ਸਾਹਮਣੇ ਆਈ ਸੀ ਤਾਂ ਉਸ ਵੇਲੇ ਕਿਹਾ ਗਿਆ ਕਿ ਇਕ ਪਾਸੇ ਤਾਂ ਇਨ੍ਹਾਂ ਦੀਆਂ ਆਪਣੀਆਂ ਸਰਕਾਰਾਂ ਕੇਰਲਾ ਅਤੇ ਬੰਗਾਲ ਵਿਚ ਉਸ ਸੰਵਿਧਾਨ ਦੇ ਅਧੀਨ ਚਲ ਰਹੀਆਂ ਹਨ ਅਤੇ ਦੂਜੇ ਪਾਸੇ ਇਹ ਤਰਮੀਮ ਕਰਾਨ ਲਈ ਕਹਿੰਦੇ ਹਨ। ਸਾਡੇ ਤੇ ਇਹ ਦੋਸ਼ ਲਗਾਇਆ ਗਿਆ ਕਿ ਸਾਨੂੰ ਭਾਰਤ ਦੇ ਸੰਵਿਧਾਨ ਵਿਚ ਯਕੀਨ ਨਹੀਂ। ਅਤੇ ਇਹ ਕਿਹਾ ਗਿਆ ਕਿ ਸਾਡੇ ਤੇ ਪਾਬੰਦੀ ਲਗਾ ਦੇਣੀ ਚਾਹੀਦੀ ਹੈ। ਏਥੋਂ ਤਕ ਕਿ ਮਤਾ ਪੇਸ਼ ਕਰਨ ਵਾਲੇ ਲੀਡਰ ਡਾਂਗ ਜੀ ਨੇ ਕਿਹਾ ਹੈ ਕਿ ਅਸੀਂ ਭਾਰਤ ਦੇ ਸੰਵਿਧਾਨ ਨੂੰ ਨਹੀਂ ਮੰਨਦੇ। ਪਰ ਅਜ ਹਾਲਾਤ ਇਥੇ ਤਕ ਚਲੇ ਗਏ ਕਿ ਇਨਾਂ ਨੂੰ ਵੀ ਆਪ ਹੀ ਇਹ ਗਲ ਮੰਨਣੀ ਪਈ ਕਿ ਸੰਵਿਧਾਨ ਵਿਚ ਤਰਮੀਮ ਕਰਨੀ ਚਾਹੀਦੀ ਹੈ। ਜਜਮੈਂਟ ਸਾਰਿਆਂ ਦੇ ਸਾਹਮਣੇ ਆ ਗਈ ਹੈ ਅਤੇ ਲੋਕਾਂ ਨੇ ਹੋਰ ਤਰ੍ਹਾਂ ਸੋਚਣਾ ਸ਼ੁਰੂ ਕਰ ਦਿਤਾ ਹੈ। ਮੈਂ ਇਹ ਨਹੀਂ ਕਹਿੰਦਾ ਕਿ ਕੇਵਲ ਸਾਡੇ ਲੀਡਰਾਂ ਨੇ ਹੀ ਇਸ ਗਲ ਤੇ ਜ਼ੋਰ ਦਿਤਾ ਹੈ ਕਿ ਸੰਵਿਧਾਨ ਵਿਚ ਬਦਲਦੇ ਹਾਲਾਤ ਅਨੁਸਾਰ ਤਬਦੀਲੀ ਦੀ ਲੋੜ ਹੈ ਸਗੋਂ ਇਨ੍ਹਾਂ ਦੀ ਆਪਣੀ ਰੂਲਿਗ ਕਾਂਗਰਸ ਦੇ ਆਦਮੀ ਕਹਿੰਦੇ ਹਨ। ਅਜੇ ਬਹੁਤ ਦੇਰ ਨਹੀਂ ਹੋਈ 8 ਫਰਵਰੀ ਦੀ ਹੀ ਗਲ ਹੈ ਕਿ ਕੇਂਦਰ ਦੇ ਖੁਰਾਕ ਮੰਤਰੀ ਅਤੇ ਆਲ ਇੰਡੀਆ ਕਾਂਗਰਸ ਕਮੇਟੀ (ਰੂਲਿਗ)

[ਕਾਮਰੇਡ ਦਰਸ਼ਨ ਸਿੰਘ ਝਬਾਲ]

ਦੇ ਪਰਧਾਨ ਨੇ ਇਹ ਗਲ ਕਹੀ ਹੈ ਕਿ ਭਾਰਤ ਦਾ ਸੰਵਿਧਾਨ ਸਮਾਜਵਾਦੀ ਕਦਮ ਵਿਚ ਰੁਕਾਵਟ ਹੈ। ਇਹ ਗੱਲ ਉਨਾਂ ਨੇ 8 ਫਰਵਰੀ ਨੂੰ ਅਲਾਹਾਬਾਦ ਵਿਚ ਤਕਰੀਰ ਕਰਦਿਆਂ ਕਹੀ। ਅਤੇ ਇਹ ਵੀ ਕਿਹਾ ਕਿ ਅਸੀਂ ਇਸ ਨੂੰ ਬਦਲਣ ਲਈ ਜ਼ਰੂਰੀ ਕਦਮ ਨਹੀਂ ਚੁਕ ਸਕਦੇ ਕਿਉਂਕਿ ਸੰਵਿਧਾਨ ਸਾਡੀ ਪਾਲਿਸੀ ਵਿਚ ਰੁਕਾਵਟ ਹੈ। ਨਾ ਕੇਵਲ ਕੇਂਦਰ ਦੇ ਖੁਰਾਕ ਮੰਤਰੀ ਨੇ ਹੀ ਇਹ ਕਿਹਾ ਹੈ ਸਗੋਂ ਸਾਰੀਆਂ ਪਾਰਟੀਆਂ ਦੇ ਲੀਡਰਾਂ ਨੇ ਵੀ ਇਸ ਗੱਲ ਨੂੰ ਕਿਹਾ ਹੈ ਅਤੇ ਮੰਨਿਆ ਹੈ ਕਿ ਸੰਵਿਧਾਨ ਵਿਚ ਤਬਦੀਲੀ ਦੀ ਲੋੜ ਹੈ। ਸੁਪਰੀਮ ਕੋਰਟ ਨੇ ਜੋ ਬੈਂਕਾਂ ਦੇ ਨੈਸ਼ਨਲਾਈਜ਼ੇਸ਼ਨ ਨੂੰ ਰਦ ਕਰਨ ਦਾ ਫੈਸਲਾ ਦਿਤਾ ਤਾਂ ਪਰਾਈਮ ਮਨਿਸਟਰ ਸਾਹਿਬਾ ਨੇ ਵੀ ਕਿਹਾ ਕਿ ਕਈ ਗੱਲਾਂ ਅਸੀਂ ਕਰਨਾ ਚਾਹੁੰਦੇ ਹਾਂ ਪਰ ਸੰਵਿਧਾਨ ਇਜਾਜ਼ਤ ਨਹੀਂ ਦਿੰਦਾ। ਇਹ ਗੱਲ ਉਨ੍ਹਾਂ ਨੇ ਕਹੀ। ਇਸ ਲਈ ਇਹ ਗੱਲ ਅਸੀਂ ਹੀ ਨਹੀਂ ਕਹਿੰਦੇ ਕਿ ਸੰਵਿਧਾਨ ਵਿਚ ਤਬਦੀਲੀ ਦੀ ਲੋੜ ਹੈ ਸਗੋਂ ਸੈਂਟਰ ਦੇ ਮੰਤਰੀ ਅਤੇ ਸਾਰੀਆਂ ਪਾਰਟੀਆਂ ਦੇ ਆਗੂ ਕਹਿੰਦੇ ਹਨ ਤੇ ਜੇਕਰ ਇਸ ਤਰ੍ਹਾਂ ਹੈ ਤਾਂ ਫਿਰ ਇਸ ਮਤੇ ਦੀ ਵਿਰੋਧਤਾ ਕਿਉਂ ਕੀਤੀ ਜਾਵੇ। ਸਰਦਾਰ ਗੁਰਮੀਤ ਸਿੰਘ ਨੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਹਵਾਲਾ ਦਿਤਾ, ਪਰ ਉਨ੍ਹਾਂ ਦਾ ਤਾਂ ਸਟੇਟ ਤੇ ਕਬਜ਼ਾ ਨਹੀਂ ਸੀ ਅਤੇ ਉਨ੍ਹਾਂ ਦੀ ਭਾਵਨਾ ਨੂੰ ਸ਼ਾਇਦ ਮੇਰੇ ਮਿਤਰ ਸਰਦਾਰ ਗੁਰਮੀਤ ਸਿੰਘ ਹੋਰਾਂ ਨਹੀਂ ਸਮਝਿਆ ਅਤੇ ਨਾ ਹੀ ਕਦਰ ਕੀਤੀ ਹੈ। ਗੁਰੂ ਸਾਹਿਬ ਦੇ ਵੇਲੇ ਦੀ ਭਾਵਨਾ ਨੂੰ ਜੇਕਰ ਇਹ ਲੈਣ ਤਾਂ ਅਜ ਹਜ਼ਾਰ ਹਜ਼ਾਰ ਏਕੜ ਤੋਂ ਵਧ ਜ਼ਮੀਨ ਦੇ ਮਾਲਕ ਨਾ ਰਹਿਣ ਅਤੇ ਨਾ ਹੀ ਇਹ ਰਹਿ ਸਕਦੇ ਸਨ (ਪ੍ਰਸ਼ੰਸਾ)। ਜਿਹੜੀਆਂ ਇਨਾਂ ਨੇ ਅਜ ਹਜ਼ਾਰਾਂ ਏਕੜਾਂ ਦੀਆਂ ਜਗੀਰਾਂ ਕਾਇਮ ਕੀਤੀਆਂ ਹੋਈਆਂ ਹਨ ਤਾਂ ਕੀ ਇਹ ਗੁਰੂ ਸਾਹਿਬਾਨ ਦੀਆਂ ਭਾਵਨਾਵਾਂ ਤੇ ਚਲ ਰਹੇ ਹਨ ? ਇਹ ਉਨ੍ਹਾਂ ਦੀਆਂ ਭਾਵਨਾਵਾਂ ਤੇ ਨਹੀਂ ਚਲ ਰਹੇ ਸਗੋਂ ਉਲਟ ਕਾਰਵਾਈ ਕਰ ਰਹੇ ਹਨ। (ਵਿਘਨ)

**ਸ੍ਰੀ ਸਭਾਪਤੀ** : ਹਾਊਸ ਸੋਮਵਾਰ 9 ਮਾਰਚ, 1970 ਦੋ ਵਜ ਦੁਪਹਿਰ ਤਕ ਸਥਗਤ ਕੀਤਾ ਜਾਂਦਾ ਹੈ। (The House stands adjourned till 2-00 p.m, on Monday, the 9th March, 1970.

Comrade Darshan Singh Jhabal will continue his speech on that day.

*(The Sabha then adjourned till 2 p.m on Monday the 9th March 1970)*

1.30

# APPENDIX

To

# PUNJAB VIDHAN SABHA DEBATE
DATED THE 5TH MARCH, 1970.

Vol. I—No. 10.

---

## ABSORPTION OF EMPLOYEES INITIALLY ALLOCATED TO HARYANA AND HIMACHAL PRADESH RE-ALLOCATED TO PUNJAB ON APPEAL

**524. Shri Gian Chand Kharbanda**: Will the Chief Minister be pleased to —

(a) lay on the Table of the House, the list of those Government employees who were at the time of reorganisation of Punjab allocated to Haryana and Himachal Pradesh and filed appeals against these allocation orders and whose appeals have been accepted but they have not been given any post in the Punjab yet ;

(b) the time by which the Government propose to absorb such persons in Punjab ?

**Sardar Parkash Singh Badal** : (a) There is no such employee.

(b) Question does not arise.

---

17317 PVS—Govt. Press, Chd.

# Punjab Vidhan Sabha Debates

*9th March, 1970*

Vol. I, No. 11

OFFICIAL REPORT

CONTENTS

**Monday, the 9th March, 1970**



**Price Rs. [illegible] Paise.**

## *ERRATA*

TO

PUNJAB VIDHAN SABHA DEBATES, DATED THE 9TH MARCH, 1970

VOL. I—No. 11

| *Read* | *For* | *Page* | *Line* |
|---|---|---|---|
| ऐडज्यूडिकेशन | ऐडमडीकेशन | (11)8 | 6 |
| ਦਿਆਂਗਾ | ਦਿਗਾ | (11)13 | 10 |
| ਦਿਤੀ | ਕੀਤੀ | (11)16 | 7th from below |
| said | sad | (11)29 | 2 |
| April, 1967 | April, 1970 | (11)34 | 1 |
| responsible | responsidble | (11)39 | 15 |
| whether | wherher | (11)55 | 2nd from below |
| on the Table of the House | on the House | (11)57 | 7 |
| 1970 | 197 | (11)58 | Head line |
| Legislative | Legisltive | (11)58 | 17th from below |
| ਟੈਕਸੇਸ਼ਨ | ਟੈਕਟੇਸ਼ਨ | (11)59 | 19 |
| Sirdar Kapur Singh | Sardar Kapur Singh | (11)60 | 23 |
| ਵਰਲਡ | ਵਰਡ | (11)69 | 8 |
| ਜਿੰਨਾ | ਜਿਨ੍ਹਾਂ | (11)69 | 5th from below |
| ਦੇ | ਦਾ | (11)71 | 11th from below |
| ਪੁਆਇੰਟ | ਪੁਆਂਇਟ | (11)72 | 10th from below |
| ਗਵਰਨਰ ਸਾਹਿਬ | ਗਰਵਰਨਰ ਸਾਹਿਬ | (11)72 | 2nd from below |
| ਸਿਰਦਾਰ ਕਪੂਰ ਸਿੰਘ | ਸਰਦਾਰ ਕਪੂਰ ਸਿੰਘ | (11)73 | 11th from below |

| *Read* | *For* | *Page* | *Line* |
|---|---|---|---|
| ਸਿਰਦਾਰ ਕਪੂਰ ਸਿੰਘ | ਸਰਦਾਰ ਕਪੂਰ ਸਿੰਘ | (11)74 | Head line |
| ਜਿਹੜਾ | ਜਿਹੜੇ | (11)75 | 15th from below |
| ਜੋ | ਜੇ | (11)76 | 12th from below |
| ਤੇ | ਦਾ | (11)76 | 2nd from below |
| ਵਸੂਲ | ਵਸਲ | (11)78 | 14th from below |
| minute | moment | (11)81 | 20 |
| ਪਰ | ਰਪ | (11)82 | 2 |
| ਨੇ | ਨੇ। ਹੈ | (11)89 | last |
| ਵਿਚ | ਫਿਰ | (11)90 | last |
| ਦੀ | ਨੂੰ | (11)92 | 5 |
| ਪੰਜਾਬ ਸਰਕਾਰ | ਪੰਚਾਬ ਸਰਕਾਰ | (11)92 | 12 |
| ਵਿਜੀਲੈਂਸ ਕਮਿਸ਼ਨ | ਵਿਜੀਲੈਸ | (11)103 | 25, 26 |
| ਇੰਡਸਟਰੀਅਲ ਕਾਰਪੋਰੇਸ਼ਨ | ਇੰਡਸਟਰੀ ਕਾਰਪੋਰੇਸ਼ਨ | (11)105 | 12 |
| ਸਪੈਸ਼ਲ | ਸਪੈਸ਼ਲੀ | (11)106 | 12 |
| ਰੁਪਏ | ਰੁਪਦੇ | (11)106 | 13 |
| ਹੀ | ਕਿ | (11)107 | 10 |
| ਕਰਨ | ਕਰ | (11)107 | 7th from below |
| your | you | (11)113 | 3rd from below |
| Singh | Sinoh | lvi | 30, 40 |
| son | on | lxi | 9 |

# PUNJAB VIDHAN SABHA

**Monday, the 9th March, 1970**

*The Vidhan Sabha met in the Hall of Vidhan Bhavan, Sector 1, Chandigarh at 2.00 p.m. of the Clock. Mr. Speaker (Sardar Darbara Singh) in the Chair.*

SUPPLEMENTARIES TO STARRED QUESTION NO. 1221*

**ਸ੍ਰੀ ਸਪੀਕਰ**: ਅਗਰ ਕਿਸੇ ਮੈਂਬਰ ਸਾਹਿਬ ਨੇ ਸਟਾਰਡ ਕਵੈਸਚਨ ਨੰ: 1221 ਤੇ ਸਪਲੀ-ਮੈਂਟਰੀਜ਼ ਕਰਨੇ ਹਨ ਤਾਂ ਕਰ ਲੈਣ। (Any hon. Member may put supplementary question to starred question No. 1221.)

(ਕੋਈ ਮੈਂਬਰ ਅਨੁਪੂਰਕ ਪ੍ਰਸ਼ਨ ਪੁਛਣ ਲਈ ਖੜਾ ਨਹੀਂ ਹੋਇਆ)

---

## POSTPONED STARRED QUESTIONS AND ANSWERS

### Closure Notice put up By M/S Sacco Rubber Industries (Private) Ltd., Verka, Amritsar

***1026. Comrade Satya Pal Dang**: Will the Minister for Finance be pleased to state—

(a) whether the Government is aware of the fact that M/S Sacco Rubber Industries (Private) Ltd., Verka, Amritsar put up a closure notice in August, 1969 ; if so, a copy of the same be laid on the Table of the House :

(b) whether Government is aware that a notice was served on the Management by any Union of the workmen in September, 1969 ; if so, a copy of the same be laid on the Table of the House ;

(c) whether any of the demands contained in the said notice of demands has been referred for adjudication ; if so, the details of such demands ;

(d) whether the demands in case of which adjudication has been refused were not referred to the competent authorities ; if so, the reasons therefor ;

(e) the date on which the Mill resumed working after the closure mentioned in part (a) above ;

(f) whether any representation was received by the Government/authorities concerned from any Legislator in December, 1969 for referring the disputes for adjudication ; if so, the action taken thereon ;

(g) the number of workers who were re-employed when the said Mill resumed work after the closure together with the number of workmen who were refused re-employment ?

**ਸਰਦਾਰ ਬਲਵੰਤ ਸਿੰਘ**: (ਏ) ਹਾਂ ਜੀ। ਕਲੋਜ਼ਰ ਨੋਟਿਸ ਦੀ ਇਕ ਕਾਪੀ ਨਾਲ ਨੱਥੀ ਹੈ।

(ਬੀ) ਹਾਂ ਜੀ। ਨੋਟਿਸ ਦੀ ਇਕ ਕਾਪੀ ਨਾਲ ਨੱਥੀ ਹੈ।

(ਸੀ) ਹਾਂ ਜੀ। ਡਿਮਾਂਡ ਨੰ: 1, ਜਿਹੜੀ ਕਿ ਮੈਨੇਜਮੈਂਟ ਵਲੋਂ ਕਲੋਜ਼ਰ ਨੋਟਿਸ ਮਿਤੀ 26 ਅਗਸਤ, 1969 ਨੂੰ ਵਾਪਸ ਲੈਣ ਸਬੰਧੀ ਡਿਮਾਂਡ ਨੋਟਿਸ ਮਿਤੀ 6 ਸਤੰਬਰ, 1969 ਵਿਚ ਸ਼ਾਮਲ ਹੈ, ਲੇਬਰ ਕੋਰਟ ਨੂੰ ਨਿਆਂ ਨਿਰਣੇ ਲਈ ਰੈਫ਼ਰ ਕੀਤੀ ਗਈ ਹੈ।

---

*Starred Question No. 1221 and reply thereto appear in Punjab Vidhan Sabha Debate dated 5th March, 1970

[ ਵਿੱਤ ਮੰਤਰੀ ]

(ਡੀ) ਡਿਮਾਂਡ ਨੋਟਿਸ ਮਿਤੀ 6 ਸਤੰਬਰ, 1969, 18 ਸਤੰਬਰ, 1969 ਅਤੇ 2 ਅਕਤੂਬਰ, 1969, ਵਿਚ ਦਿੱਤੀਆਂ ਸਾਰੀਆਂ ਡੀਮਾਂਡਾਂ ਪੂਰੀ ਤਰ੍ਹਾਂ ਸਮਰਥ ਅਧਿਕਾਰੀਆਂ ਵਲੋਂ ਵਿਚਾਰੀਆਂ ਗਈਆਂ ਹਨ। ਕੇਵਲ ਇਕ ਡੀਮਾਂਡ ਨਿਆਂ ਨਿਰਣੇ ਲਈ ਰੈਫਰ ਕੀਤੀ ਗਈ ਹੈ।

(ਈ) 19 ਨਵੰਬਰ, 1969 ।

(ਐਫ) ਹਾਂ ਜੀ। ਜਿਵੇਂ ਕਿ ਉਪਰੋਕਤ ਆਈਟਮ (ਸੀ) ਦੇ ਅਗੇ ਉਤਰ ਦਿੱਤਾ ਹੈ।

(ਜੀ) ਨੌਕਰੀ ਵਿਚੋਂ ਕੱਢੇ ਗਏ ਕਰਮਚਾਰੀਆਂ ਵਿਚੋਂ ਜਿਸ ਕਿਸੇ ਨੇ ਫੈਕਟਰੀ ਦੇ ਮੁੜ ਚਾਲੂ ਹੋਣ ਉਪਰੰਤ ਦੁਬਾਰਾ ਨੌਕਰੀ ਵਾਸਤੇ ਪੇਸ਼ਕਸ਼ ਕੀਤੀ, ਉਸ ਨੂੰ ਅਦਾਰੇ ਵਲੋਂ ਰੱਖ ਲਿਆ ਗਿਆ ਅਤੇ 19 ਜਨਵਰੀ, 1970 ਤੱਕ 119 ਕਾਮੇਂ ਮੁੜ ਲਗਾਏ ਗਏ ਹਨ। ਮੈਨੇਜਮੈਂਟ ਵਲੋਂ ਕਿਸੇ ਵੀ ਕਾਮੇਂ ਨੂੰ ਜਿਸ ਨੇ ਨੌਕਰੀ ਲਈ ਪੇਸ਼ਕਸ਼ ਕੀਤੀ, ਇਨਕਾਰ ਨਹੀਂ ਕੀਤਾ ਗਿਆ।

OFFICE OF MESSRS SACO RUBBERS PRIVATE LIMITED, VERKA (DISTRICT AMRITSAR)

**Total Closure Notice under section 25 FFF of Industrial Disputes Act, 1947**

The management regrets to notify that they have decided to close down totally their concern with effect from 26th September, 1969. This notice may be considered as one month's notice as laid down under the statutory provisions. The workmen, whose services are less than one year's continue service in our concern are not entitled for retrenchment compensation. All the effected persons can collect their legal dues from the management on the expiry of the notice period.

For Saco Rubbers (P) Ltd.,
(Sd.) . . .,
Managing Director.

Amritsar, the 26th August, 1969.

Copies forwarded for favour of information and needful action to :—

(1) The Secretary for Government, Punjab, Labour Department, Chandigarh.

(2) The Labour Commissioner, Punjab, Chandigarh.

(3) The Conciliation Officer, Circle Batala, Gurunanakpura, Batala.

(4) All effected persons individually.

(5) The Labour Inspector, Circle III, Putlighar, Gali No. 2, Amritsar.

(6) Exhibited on the Notice Board at the main entrance of the Factory;.

(7) The Regional Provident Commissioner, Punjab, Chandigarh.

(8) The Regional Director, Employees, State Insurance, Chandigarh.

**ਨੋਟਿਸ**

ਨੋਟਿਸ ਬਨਾਮ:—ਮੈਨੇਜਿੰਗ ਡਾਇਰੈਕਟਰ ਸਾਕੋ ਰਬੜਜ਼ ਪਰਾਈਵੇਟ ਲਿਮਿਟਿਡ, ਵੇਰਕਾ, ਜ਼ਿਲ੍ਹਾ ਅੰਮ੍ਰਿਤਸਰ।

ਅਜ਼ਾਂ:—ਵਰਕਰਾਨ ਸਾਕੋ ਰਬੜਜ਼ ਪ੍ਰਾਈਵੇਟ ਲਿਮਿਟਿਡ, ਵੇਰਕਾ ਵ ਰਬੜ ਵਰਕਰਜ਼ ਯੂਨੀਅਨ ਰਜਿਸਟਰਡ (ਏਕਤਾ ਭਵਨ), ਪੁਤਲੀ ਘਰ, ਅੰਮ੍ਰਿਤਸਰ, ਮਵਰਖਾ 6 ਸਤੰਬਰ, 1969

ਨਕਲ—ਕਨਸੀਲੀਏਸ਼ਨ ਆਫੀਸਰ, ਬਟਾਲਾ ਰੋਡ ਅੰਮ੍ਰਿਤਸਰ।

ਸ੍ਰੀਮਾਨ ਜੀ ਆਪ ਅਪਨੇ ਵਰਕਰਾਨ ਕੀ ਮੰਦਰਜਾ ਜ਼ੈਲ ਮਾਂਗੇ ਪੰਦਰਾਂ ਦਿਨ ਕੇ ਅੰਦਰ ਅੰਦਰ ਮਨਜ਼ੂਰ ਕਰ ਲੇਂ ਵਰਨਾ ਵਰਕਰਜ਼ ਔਰ ਯੂਨੀਅਨ ਜੋ ਭੀ ਕਦਮ ਉਠਾਏਂਗੇ ਇਸ ਕੀ ਤਮਾਮ ਤਰ ਜ਼ਿਮੇਂਵਾਰੀ ਆਪ ਪਰ ਹੋਗੀ।

ਆਪ ਨੇ ਅਪਨੇ ਵਰਕਰੋਂ ਕੋ ਹਾਜ਼ਰੀ ਕਾਰਡ ਵ ਲੀਵ ਕਾਰਡ ਨਹੀਂ ਦੇ ਰਖੇ ਥੇ ਤਾਂ ਕਿ ਵਰਕਰੋਂ ਕੋ ਯੇਹ ਮਾਲੂਮ ਨਾ ਹੋ ਕਿ ਉਨਕੀ ਕਿਤਨੀ ਸਰਵਿਸ ਹੈ ਔਰ ਯੇਹ ਭੀ ਮਾਲੂਮ ਨਾ ਹੋ ਸਕੇ ਕਿ ਉਨਕੀ ਹਾਜ਼ਰੀ ਲਗਤੀ ਹੈ ਯਾ ਨਹੀਂ। ਆਪ ਉਨਕੀ ਹਾਜ਼ਰੀ ਭੀ ਕਭੀ (ਆਧੇ ਕੇ ਕਰੀਬ ਵਰਕਰੋਂ ਕੀ) ਰਜਿਸਟਰੋਂ ਪਰ ਕਭੀ ਸ਼ੀਟੋਂ ਪਰ ਲਗਾਈ ਜਾਤੀ ਹੈ। ਕਈ ਵਾਰ ਵਰਕਰੋਂ ਸੇ ਆਪ ਨੇ ਸ਼ੀਟੋਂ ਪਰ ਭੀ ਵਰਕਰੋਂ ਔਰ ਔਰਤੋਂ ਕੇ ਦਸਤਖਤ ਅੰਗੂਠੇ ਲਗਵਾਏ ਤਾਂਕਿ ਉਨ ਕੀ ਨਾਮ ਨਿਹਾਦ ਤਸਲੀ ਹੋ ਸਕੇ ਕਿ ਉਨਕੀ ਹਾਜ਼ਰੀ ਆਪ ਹਾਜ਼ਰੀ ਲਗਾ ਰਹੇ ਹੈਂ। ਇਸ ਤਰ੍ਹਾਂ ਕਾਫੀ ਤਾਦਾਦ ਮੇਂ ਵਰਕਰੋਂ ਕੀ ਹਾਜ਼ਰੀਆਂ ਸ਼ੀਟੋਂ ਪਰ ਲਗਾ ਕਰ ਉਨਕੋ ਸ਼ੀਟੋਂ ਪਰ ਹੀ ਤਨਖਾਹ ਦੇਤੇ ਰਹੇ। ਔਰ ਕਾਨੂੰਨ ਕੀ ਸਰੀਹਨ ਖਿਲਾਫ ਵਰਜ਼ੀ ਕਰਤੇ ਰਹੇ ਔਰ ਆਪ ਨੇ ਯੇਹ ਸਭ ਕੁਛ ਮੈਲਾਫੀਈਡ ਨੀਅਤ ਸੇ ਕਰਤੇ ਰਹੇ ਔਰ ਟਾਈਮ ਆਪ ਡਬਲ ਕੀ ਬਜਾਏ ਸਿੰਗਲ ਸੇ ਭੀ ਕਮ ਦੇਤੇ ਰਹੇ। ਵਰਕਰੋਂ ਨੇ ਕਈ ਬਾਰ ਸ਼ਿਕਾਇਤ ਕੋ ਦੂਰ ਕਰਵਾਨੇ ਕੀ ਗੁਜ਼ਾਰਸ਼ ਕੀ ਮਗਰ ਬੇ ਸੂਦ। ਵਰਕਰੋਂ ਨੇ ਇਸ ਸੂਰਤੇ ਹਾਲਾਤ ਕੋ ਬਦਲਨੇ ਕੇ ਲਿਏ ਮੁਤਹਿਦਾ ਹੋ ਕਰ ਸ਼ੁਰੂ ਕੀਆ ਤੋਂ ਆਪ ਨੇ ਮੈਲਾਫੀਈਡ ਨੀਅਤ ਸੇ ਤਮਾਮ ਵਰਕਰੋਂ ਕੋ ਮਵਰਖਾ 1 ਜੁਲਾਈ, 1969 ਸੇ 16 ਜੁਲਾਈ, 1969 ਤਕ ਲੇ ਆਫ ਕਰ ਦੀਆ। ਆਧੇ ਕੇ ਕਰੀਬ ਵਰਕਰੋਂ ਕੋ ਆਪ ਨੇ ਲੇ ਆਫ ਕਾ ਮੁਆਵਜ਼ਾ ਦੇ ਦੀਆ ਬਾਕੀ ਵਰਕਰੋਂ ਕੋ ਆਪ ਨੇ ਲੇ ਆਫ ਕਾ ਮੁਆਵਜ਼ਾ ਦੇਨੇ ਸੇ ਇਨਕਾਰ ਕਰ ਦੀਆ। ਹਾਲਾਂਕਿ ਆਪ ਕੇ ਕਾਰਖਾਨਾ ਮੇਂ ਕੋਈ? ਵਰਕਰ ਨਹੀਂ ਥਾ ਜਿਸ ਕੀ ਸਰਵਿਸ ਏਕ ਸਾਲ ਸੇ ਕਮ ਹੋ। ਚੰਦ ਵਰਕਰੋਂ ਕੋ ਛੋੜ ਕਰ ਜਿਨ ਕੀ ਸਰਵਿਸ ਏਕ ਸਾਲ ਤਾ ਦੋ ਸਾਲ ਹੋ ਬਾਕੀ ਤਮਾਮ ਵਰਕਰ 3 ਸਾਲ, 4 ਸਾਲ, 5 ਸਾਲ ਸੇ ਭੀ ਉਪਰ ਅਰਸਾ ਕੇ ਲਗਾਤਾਰ ਕਾਮ ਕਰਨੇ ਵਾਲੇ ਆ ਰਹੇ ਹੈਂ। ਮੁਆਵਜ਼ਾ ਨਾ ਦੇਨੇ ਪਰ ਮਿਲ ਕਮੇਟੀ ਕੇ ਲੀਡਰੋਂ ਵੀ. ਕੇ. ਮੂਰਤੀ, ਸ਼ਿੰਗਾਰਾ ਸਿੰਘ, ਹੀਰਾ ਸਿੰਘ, ਮੁਹੰਮਦ ਅਮੀਨ ਔਰ ਦੂਸਰੇ ਲੀਡਰੋਂ ਨੇ ਆਪ ਕੋ ਦਰਖਾਸਤ ਕੀ। ਬਾਕੀ ਮਾਂਦਾ ਵਰਕਰੋਂ ਕੋ ਭੀ ਲੈ ਆਫ ਕਾ ਮੁਆਵਜ਼ਾ ਦੇਂ। ਨੀਜ਼ ਜਿਨ ਕਾ 1967-68 ਕਾ ਬੋਨਸ ਨਹੀਂ ਦਿਆ ਹੈ ਵੋਹ ਭੀ ਦੀਆ ਜਾਵੇ। ਤੋ ਆਪ ਨੇ 9 ਅਗਸਤ, 1969 ਕੋ ਬਿਲਾ ਨੋਟਿਸ ਬਗ਼ੈਰ ਚਾਰਜ ਸ਼ੀਟ ਕੇ ਨਾਜਾਇਜ਼ ਤੌਰ ਪਰ 50—40 ਔਰਤੋਂ ਔਰ ਲੜਕੋਂ ਕੋ ਕਾਮ ਸੇ ਜਵਾਬ ਦੇ ਦੀਆ। ਬਾਵਜੂਦ ਇਸਕੇ ਕਿ ਇਨਕੋ ਮਾਲਕਾਨ ਨੇ ਛੁਟੀਓਂ ਕੇ ਪੈਸੇ ਦੇਨੇ ਕੇ ਬਹਾਨੇ ਬੁਲਾਇਆ ਉਨ ਸੇ ਤਨਖਾਹੋਂ ਕੀ ਸ਼ੀਟੋਂ ਪਰ ਦਸਤਖਤ ਕਰਵਾ ਕਰ ਕਾਮ ਸੇ ਨਿਕਾਲ ਦੀਆ। 5-4 ਔਰਤੋਂ ਨੇ ਐਸਾ ਇਤਰਾਜ਼ ਕਿਆ ਤੋ ਉਨੇਂਹ ਭੀ ਕਾਮ ਸੇ ਨਿਕਾਲ ਦੀਆ। ਇਸ ਤਰੇਹ ਇਨ੍ਹੇ ਨਾਜਾਇਜ਼ ਤੌਰ ਪਰ ਕਾਮ ਸੇ ਜਵਾਬ ਦੇ ਦੀਆ ਗਿਆ। ਮਿਲ ਕਮੇਟੀ ਕੇ ਔਰ ਵਰਕਰੋਂ ਨੇ ਸ਼ਾਮ ਕੀ ਮੀਟਿੰਗ ਮੇਂ ਪਰੋਟੈਸਟ ਕੀਆ ਤੋਂ ਮਵਰਖਾ 10 ਅਗਸਤ, 1969 ਮੁਹਮਦ ਅਮੀਨ, ਹੀਰਾ ਸਿੰਘ ਔਰ ਸ਼ਿੰਗਾਰਾ ਸਿੰਘ ਨੀਜ਼ ਚਾਨਣ ਲਾਲ ਕੋ ਬਿਲਾ ਨੋਟਿਸ ਖਾਰ ਬਾਜ਼ੀ ਕੀ ਬਿਨਾ ਪਰ ਕਾਮ ਸੇ ਜਵਾਬ ਦੇ ਦੀਆ ਗਿਆ। ਲੇਬਰ ਇਨਸਪੈਕਟਰ ਕੇ ਦਰਖਾਸਤ ਦੇਨੇ ਪਰ ਚਾਨਣ ਲਾਲ ਕੋ ਮਵਰਖਾ 14 ਅਗਸਤ, 1969 ਕੋ ਬਹਾਲ ਕਰ ਲੀਆ ਗਿਆ। ਮਗਰ ਦੂਸਰੇ ਤੀਨ ਵਰਕਰੋਂ ਕੋ ਨਾਜਾਇਜ਼ ਤੌਰ ਪਰ ਮੁਅੱਤਲ ਕਰ ਦੀਆ ਜੋ ਕਿ ਬਿਲਕੁਲ ਨਾਜਾਇਜ਼ ਹੈ ਔਰ ਅਭੀ ਤਕ ਉਨਕੋ ਮੁਅਤਲ ਰਖਾ ਹੂਆ ਹੈ ਜੋ ਕਿ ਵਰਕਰੋਂ ਕੀ ਨੌਕਰੀ ਕੇ ਸ਼ਰਾਇਤ ਕੇ ਖਿਲਾਫ ਹੈ। ਔਰ ਅਭੀ ਤੱਕ ਕੋਈ ਇਨਕੁਆਇਰੀ ਭੀ ਨਹੀਂ ਕੀ ਇਸ ਤਰਾਹ ਸੇ ਮੈਲਾਫਾਈਡ ਨੌਈਅਤ ਸੇ ਨੀਜ਼ ਟਰੇਡ ਯੂਨੀਅਨ ਸਰਗਰਮੀਓਂ ਕੀ ਬਿਨਾ ਪਰ ਮਿਲ ਕਮੇਟੀ ਕੇ ਲੀਡਰੋਂ ਕੋ ਇੰਤਜ਼ਾਮੀਆਂ ਕਾਰਵਾਈਓਂ ਦਾ ਸ਼ਿਕਾਰ ਬਨਾਨਾ ਚਾਹਤੇ ਹੈਂ। ਉਨ ਪਰ ਦਬਾਓ ਡਾਲ ਕਰ ਉਨ੍ਹੇਂ ਮਜਬੂਰ ਕਰਨਾ ਚਾਹਤੇ ਹੈ ਕਿ ਵੋਹ ਵਰਕਰੋਂ ਕੀ ਮਾਂਗੋਂ ਕੀ ਪੈਰਵੀਂ ਕਰਨਾ ਛੋੜ ਦੇਂ। ਕਿਉਂਕਿ ਨਾ ਸਿਰਫ ਵਰਕਰੋਂ ਕੋ ਕਾਮ ਸੇ ਜਵਾਬ ਦੇ ਰਖਾ ਹੈ ਤੀਨ ਲੀਡਰੋਂ ਕੋ ਮੁਅਤਲ ਕਰ ਰਖਾ ਹੈ, ਕਈ ਵਰਕਰੋਂ ਕੋ 1967-68 ਕਾ ਬੋਨਸ

[ਵਿੱਤ ਮੰਤਰੀ]

ਨਹੀਂ ਦੀਆ। ਦੂਸਰੇ ਵਰਕਰੋਂ ਕੋ ਜੋ ਬੋਨਸ ਦਿਆ ਭੀ ਵੋਹ ਭੀ ਕਮ ਥਾ। ਜ਼ਿਆਦਾ ਤਰ ਵਰਕਰੋਂ ਕੋ ਆਪ 40 ਰੁਪਏ ਤਾ 55 ਰੁਪਏ ਮਾਹਵਾਰ ਤਨਖਾਹੇਂ ਦੇ ਰਹੇ ਹੈਂ ਸਕਿਲਡ ਵਰਕਰੋਂ ਕੋ ਭੀ ਤਨਖਾਹੇਂ ਉਨ ਕੇ ਹੁਨਰ ਕੇ ਮੁਤਾਬਿਕ ਨਹੀਂ ਬਲਕਿ ਕਮ ਤਨਖਾਹੇਂ ਦੇ ਰਹੇ ਹੈਂ। ਨੀਜ਼ ਆਪ ਨੇ 1968-69 ਕਾ ਬੋਨਸ ਭੀ ਅਭੀ ਤਕ ਨਹੀਂ ਦਿਆ। 15 ਅਗਸਤ ਕੋ ਆਪ ਨੇ ਵਰਕਰੋਂ ਕੇ ਸਾਥ ਫੈਸਲਾ ਕਰਕੇ 1968-69 ਕਾ ਬੋਨਸ ਭੀ ਤਕਸੀਮ ਨਹੀਂ ਕੀਆ 18 ਅਗਸਤ, 1969 ਕੋ ਰਬੜ ਯੂਨੀਅਨ ਕੀ ਤੱਰਫ਼ ਸੇ, ਮਾਂਗੇ ਮਨਜ਼ੂਰ ਕਰਨੇ ਕਾ ਆਪ ਕੋ ਨੋਟਿਸ ਦੀਆ ਹੈ। ਨਾ ਤੋਂ ਆਪ ਨੇ ਮਿਲ ਕਮੇਟੀ ਸੇ ਔਰ ਨਾ ਹੀ ਯੂਨੀਅਨ ਕੇ ਸਾਥ ਬਾਤ ਚੀਤ ਕਰਕੇ ਫੈਸਲਾ ਕਰਨੇ ਕੀ ਕੋਸ਼ਿਸ਼ ਕੀ। ਵਰਕਰੋਂ ਨੇ ਯਹ ਭੀ ਬਤਾਇਆ ਕਿ ਮਵਰਖਾ 23 ਅਗਸਤ, 1969 ਕੋ ਕਨਸੀਲੇਸ਼ਨ ਆਫੀਸਰ ਬਟਾਲਾ ਨੇ ਆਪ ਕੋ ਵਰਕਰੋਂ ਕੋ ਕਾਮ ਪਰ ਰਖਨੇ ਕੇ ਲੀਏ ਕਹਾ ਤੋ ਆਪ ਮਾਨ ਗਏ ਮਗਰ 23 ਅਗਸਤ, 1969 ਕੋ ਨਿਕਾਲੇ ਗਏ ਵਰਕਰੋਂ ਕੋ ਕਾਮ ਸੇ ਲਗਾਨੇ ਸੇ ਇਨਕਾਰ ਕਰ ਦਿਆ ਹਾਲਾਂਕਿ ਵੋਹ ਕਾਮ ਕੇ ਲੀਏ ਹਾਜ਼ਰ ਹੋ ਗਏ ਅਨਵਰ ਹਮਨ ਵਰਕਰ ਕੋ ਪੀਟਾ ਗਿਆ। ਔਰ ਵਰ-ਕਰੋਂ ਕੋ ਮੁਸਤਕਿਲ ਕਰਨੇ ਕੀ ਕੋਸ਼ਿਸ਼ ਕੀ ਗਈ ਇਸ ਤਰਹ ਆਪ ਨੇ ਸਨਤੀ ਅਮਨ ਕੋ ਖਰਾਬ ਕਰਨੇ ਕੀ ਕੋਸ਼ਸ਼ ਕੀ ਨੀਜ਼ ਪੁਰਾਨੇ ਵਰਕਰੋਂ ਕੋ ਨਿਕਾਲਨੇ ਕੀ ਮੁਨਜ਼ਮ ਸਾਜ਼ਸੋਂ ਕੇ ਤਹਿਤ ਨਏਂ ਵਰਕਰੋਂ ਕੀ ਭਰਤੀ ਸ਼ੁਰੂ ਕਰ ਦੀ ਔਰ ਮਿਲ ਕਮੇਟੀ ਕੇ ਲੀਡਰੋਂ ਕੋ ਜੋ ਕਿ ਇਮਾਨਦਾਰੀ ਸੇ ਔਰ ਤਨਦੇਹੀ ਸੇ ਡੀਊਟੀ ਔਰ ਵਰਕਰੀ ਡੀਊਟੀਆਂ ਨਿਭਾ ਰਹੇ ਥੇ ਉਨਕੋ ਹਟਾ ਕਰ ਉਨਕੀ ਜਗਾਹ ਨਏ ਵਰਕਰੋਂ ਕੋ ਦੇ ਦੀ। ਇਸ ਪਰ ਭੀ ਵਰਕਰੋਂ ਨੇ ਮਾਂਗੇ ਛੋੜਨੇ ਸੇ ਇਨਕਾਰ ਕਰ ਦਿਆ। ਔਰ ਯੂਨੀਅਨ ਤੋੜਨੇ ਸੇ ਇਨਕਾਰ ਕਰ ਦਿਆ ਔਰ ਆਪ ਪਰ ਜ਼ੋਰ ਦਿਆ ਕਿ ਆਪ ਵਰਕਰੋਂ ਕੋ ਕਾਨੂੰਨੀ ਸਹੂਲੀਆਤ ਦੇਂ। ਇਨਕੀ ਤਨਖਾਹੇਂ ਠੀਕ ਕਰੇਂ। ਨੀਜ਼ ਮਵਰਖਾ 18 ਅਗਸਤ, 1969 ਕੀ ਮਾਂਗੋਂ ਕੀ ਚਿਠੀ (ਨੋਟਿਸ) ਕੇ ਆਧਾਰ ਪਰ ਫੈਸਲਾ ਕਰੇਂ ਤੋ ਆਪ ਨੇ ਮੈਲਾਫਾਈਡ ਨੀਅਤ ਸੇ ਨਾਜਾਇਜ਼ ਤੌਰ ਪਰ ਵਰਕਰੋਂ ਕੋ ਵਿਕਿਅਨਾਈਜ਼ ਕਰਨੇ ਕੇ ਲੀਏ 26 ਅਗਸਤ, 1969 ਕੋ ਟੋਟਲ ਮਿਲ ਬੰਦੀ ਕਾ ਨੋਟਸ ਲਗਾ ਦਿਆ ਜੋ ਕਿ ਸਰੀਹਨ ਨਾਜਾਇਜ਼ ਹੈ ਔਰ ਗ਼ੈਰ ਕਾਨੂੰਨੀ ਹੈ। ਅਸਲ ਮੇਂ ਆਪ ਪੁਰਾਨੇ ਵਰਕਰੋਂ ਕੀ ਮਾਂਗੇਂ ਪੂਰੀ ਕਰਨੇ ਕੀ ਬਜਾਏ ਉਨਕੋ ਨਿਕਾਲ ਕਰ ਨਏ ਵਰਕਰੋਂ ਕੋ ਕਮ ਤਨਖਾਹੋਂ ਔਰ ਕਮ ਸਹੂਲੀਅਤ ਪਰ ਰਖਨਾ ਚਾਹਤੇ ਹੈਂ।

ਆਪ ਨੇ ਕਾਰਖਾਨਾ ਕੇ ਰਾਜ਼ਦਾਰ ਵਰਕਰੋਂ ਕਾ ਕਾਮ ਕਰਨਾ ਦੁਭਰ ਬਨਾ ਰਖਾ ਹੈ। ਵਰਕਰ ਪੁਰ ਅਮਨ ਤੌਰ ਪਰ ਬਾਹਮੀ ਬਾਤ ਚੀਤ ਸੇ ਮੁਆਮਲਾ ਕੋ ਸੁਲਝਾਨਾ ਚਾਹਤੇ ਹੈਂ। ਲੇਕਨ ਆਪ ਉਨ ਕੋ ਕਾਮ ਕਰਤੇ ਰਹਿਨੇ ਕੀ ਬਜਾਏ ਬਾਤੋਂ ਮੇਂ ਉਲਝਾਤੇ ਰਹਿਤੇ ਹੈਂ ਕਭੀ ਵਰਕਰੋਂ ਕੋ ਦਫਤਰ ਮੇਂ ਬਾਤ ਚੀਤ ਕਰਨੇ ਕੇ ਲੀਏ ਕਹਿਤੇ ਰਹਿਤੇ ਹੈਂ। ਮਗਰ ਐਸ਼ਾ ਕਰਤੇ ਨਹੀਂ। ਕਭੀਂ ਇਨ੍ਹੋਂ ਯੇਹ ਕਹਿਤੇ ਹੈਂ ਕਿ ਬਾਤਚੀਤ ਸ਼ਹਿਰ ਕੇ ਦਫਤਰ ਮੇਂ ਯਾਨੀ ਕੋਠੀ ਮੇਂ ਕਰੇਂਗੇ। ਵਰਕਰੋਂ ਨੇ ਕਈ ਬਾਰ ਆਪ ਪਰ ਵਾਜ਼ਾ ਕਿਆ ਹੈ ਕਿ ਜ਼ਿਆਦਾ ਤਰ ਹਮਾਰੀ ਬਾਤੇਂ ਕਾਨੂੰਨੀ ਹੈਂ ਔਰ ਆਪ ਬਗ਼ੈਰ ਬਾਤ ਚੀਤ ਕੀਏ ਭੀ ਆਪ ਕਾਨੂੰਨ ਲਾਗੂ ਕਰ ਸਕਤੇ ਹੈਂ। ਜਿਨ ਬਾਤੋਂ ਕਾ ਝਗੜਾ ਬਾਕੀ ਰਹਿ ਜਾਏਗਾ ਵੋਹ ਲੇਬਰ ਡੀਪਾਰਟਮੈਂਟ ਕੇ ਜ਼ਰੀਏ ਬੈਠ ਕਰ ਫੈਸਲਾ ਕਰ ਲੀਆ ਜਾਏਗਾ। ਮੁਵਰਖਾ 3 ਸਤੰਬਰ, 1969 ਕੋ ਭੀ ਦੁਪਹਿਰ ਕੀ ਛੁਟੀ ਕੇ ਵਕਤ ਆਪ ਨੇ ਸ਼ਹਿ ਦੇ ਕਰ ਐਸੇ ਆਦਮੀਓਂ ਕੋ ਆਗੇ ਕਰਕੇ ਵਰਕਰੋਂ ਕੇ ਸਾਥ ਝਗੜਾ ਕਰਾਨੇ ਕੀ ਕੋਸ਼ਿਸ਼ ਕੀ ਔਰ ਫਿਰ ਕਾਰਖਾਨਾ ਮੇਂ ਤਾਲਾਬੰਦੀ ਕਰਦੀ ਜੋ ਕਿ ਬਾਅਦ ਮੇਂ ਸਰਕਾਰੀ ਅਫਸਰਾਨ ਕੀ ਮੁਦਾਖਲਤ ਪਰ ਖੋਲ੍ਹ ਦੀ। ਸਨਅਤੀ ਅਮਨ ਖਰਾਬ ਕਰਨੇ ਕੀ ਕੋਸ਼ਿਸ਼ ਕੀ। ਯੂਨੀਅਨ ਕੇ ਵਰਕਰਜ਼ ਆਪ ਸੇ ਸਾਫ ਤੌਰ ਪਰ ਅਰਜ਼ ਕਰ ਦੇਨਾ ਚਾਹਤੇ

ਹੈਂ ਕਿ ਵੋਹ ਕਾਰਖਾਨਾ ਚਲਤਾ ਦੇਖਨਾ ਚਾਹਤੇ ਹੈਂ ਔਰ ਅਪਨੀ ਮਾਂਗੇਂ ਪੁਰ ਅਮਨ ਤੌਰ ਪਰ ਜਦੋ ਜਹਿਦ ਕਰਕੇ ਹਾਸਲ ਕਰਨਾ ਚਾਹਤੇ ਹੈਂ ਇਸ ਲੀਏ ਆਪ ਸੇ ਅਰਜ਼ ਕਰਨਾ ਚਾਹਤੇ ਹੈਂ ਕਿ ਮਾ-ਹੌਲ ਕੋ ਖੁਸ਼ਗਵਾਰ ਬਨਾਇਆ ਜਾਏ। ਇਨ ਹਾਲਾਤ ਮੇਂ ਆਪ ਸੇ ਮੁਤਾਲਬਾ ਕੀਆ ਜਾਤਾ ਹੈ ਕਿ ਵਰਕਰੋਂ ਕੀ ਹਸਬ ਜ਼ੈਲ ਮਾਂਗੇ ਫੌਰਨ ਮਨਜ਼ੂਰ ਕੀ ਜਾਵੇਂ ਤਾਕਿ ਸਨਅਤੀ-ਅਮਨ ਬਹਾਲ ਰਹੇ ਵਰਨਾ ਤਮਾਮ ਤਰ ਹਾਲਾਤ ਕੀ ਜ਼ਿਮੇਂਵਾਰੀ ਆਪ ਪਰ ਹੋਗੀ।

ਡੀਮਾਂਡ ਨੰ: 1 : ਮਵਰਖਾ 26 ਅਗਸਤ, 1969 ਕਾ ਮੈਲਾਫਾਈਡ ਨੀਅਤ ਸੇ ਨੀਜ਼ ਵਰਕਰੋਂ ਕੋ ਇੰਤਜ਼ਾਮੀਆ ਕਾਰਕੁਨੀ ਕਾ ਸ਼ਿਕਾਰ ਬਨਾਨੇ ਕੇ ਲੀਏ ਦੀਆ ਗਿਆ ਨੋਟਿਸ ਵਾਪਸ ਲਿਆ ਜਾਵੇ। ਦੂਸਰੀ ਸੂਰਤ ਮੇਂ ਵਰਕਰੋਂ ਕੋ 26 ਸਤੰਬਰ, 1969 ਸੇ ਟੂਟੇ ਦਿਨੋਂ ਕਾ ਮੁਆਵਜ਼ਾ ਦੇ ਕਰ ਕਾਮ ਪਰ ਬਹਾਲ ਕਿਆ ਜਾਏ ਨੀਜ਼ ਨੋਟਿਸ ਕੇ ਦੌਰਾਨ ਵਰਕਰੋਂ ਕੀ ਪੂਰੀ ਤਨਖੁਆਹ ਦੀ ਜਾਏ ਨੀਜ਼ ਵਰਕਰੋਂ ਕੀ ਯੂਨੀਅਨ ਰਬੜ ਵਰਕਰ ਯੂਨੀਅਨ ਕੋ ਤਮਾਮ ਛਾਂਟੀ ਸ਼ੁਦਾ ਵਰਕਰੋਂ ਕੀ ਲਿਸਟ ਦੀ ਜਾਏ।

ਡੀਮਾਂਡ ਨੰ: 2 : ਤਮਾਮ ਵਰਕਰੋਂ ਕੋ ਲੀਵ ਕਾਰਡ ਦੀਏ ਜਾਏਂ। ਵਰਕਰੋਂ ਕੋ ਹਾਜ਼ਰੀ ਕਾਰਡ ਭੀ ਦੀਏ ਜਾਏਂ।

ਡੀਮਾਂਡ ਨੰ: 3 : ਜਿਨ ਵਰਕਰੋਂ ਕੋ ਮੁਵਰਖਾ 1 ਜੁਲਾਈ 1969 ਸੇ 16 ਜੁਲਾਈ, 1969 ਤਕ ਕਾ ਲੇ-ਆਫ ਕਾ ਮੁਆਵਜ਼ਾ ਨਹੀਂ ਦੀਆ ਗਿਆ ਇਨ੍ਹੇਂ ਫੌਰਨ ਮੁਆਵਜ਼ਾ ਦੀਆ ਜਾਏ। ਲਿਸਟ ਕਨ-ਸੀਲੀਏਸ਼ਨ ਕੇ ਦੌਰਾਨ ਦੀ ਜਾਏਗੀ।

ਡੀਮਾਂਡ ਨੰ: 4: ਜਿਨ ਵਰਕਰੋਂ (ਔਰਤੋਂ) ਔਰ ਲੜਕੋਂ ਕੋ ਮਵਰਖਾ 8 ਅਗਸਤ, 1969 ਕੋ ਬਿਲਾ ਨੋਟਿਸ ਬਗ਼ੈਰ ਚਾਰਜ ਸ਼ੀਟ ਕੇ ਕਾਮ ਸੇ ਜਵਾਬ ਦੇ ਰਖਾ ਹੈ ਇਨ੍ਹੇਂ ਫੌਰਨ ਟੂਟੇ ਦਿਨੋਂ ਕਾ ਮੁਆਵਜ਼ਾ ਦੇ ਕਰ ਕਾਮ ਪਰ ਬਹਾਲ ਕਿਆ ਜਾਏ ਨੀਜ਼ ਜਿਨ ਕੋ ਅਭੀ ਤਕ ਤਨਖਾਹੇਂ ਭੀ ਨਹੀਂ ਦੀ ਹੈਂ ਇਨ੍ਹੇਂ ਤਨਖਾਹੇਂ ਦੀ ਜਾਏਂ। ਲਿਸਟ ਕਨਸੀਲੀਏਸ਼ਨ ਕੇ ਦੌਰਾਨ ਦੀ ਜਾਏਗੀ।

ਡੀਮਾਂਡ ਨੰ: 5: ਨਵਾਬ ਖਾਂ, ਵੀ. ਕੇ. ਮੂਰਤੀ, ਜੀ ਗਰਾਮੇਗੀ ਔਰ ਜਲਾਲ ਕੋ ਆਪ ਨੇ ਟਰੇਡ ਯੂਨੀਅਨ ਕੀ ਸਰਗਰਮੀਓਂ ਕੀ ਬਿਨਾ ਪਰ ਇੰਤਜ਼ਾਮੀਆ ਕਾਰਵਾਈ ਕੇ ਤਹਿਤ ਦੂਸਰੀ ਪੋਸਟੋਂ ਪਰ ਲਗਾ ਦੀਆ ਹੂਆ ਹੈ, ਇਨ੍ਹੇ ਇਨ ਕੀ ਸੁਪਰਵਾਈਜ਼ਰੀ ਪੋਸਟ ਪਰ ਲਗਾਇਆ ਜਾਏ।

ਡੀਮਾਂਡ ਨੰ: 6 : ਟਰੇਡ ਯੂਨੀਅਨ ਸਰਗਰਮੀਓਂ ਕੀ ਬਿਨਾ ਪਰ ਮਿਲ ਕਮੇਟੀ ਕੇ ਲੀਡਰੋਂ ਮੁਹਮਦ ਅਮੀਨ, ਸ਼ਿੰਗਾਰਾ ਸਿੰਘ ਔਰ ਹੀਰਾ ਸਿੰਘ ਕੋ ਦੀਆ ਗਿਆ ਮਅੱਤਲੀਂ ਕਾ ਨੋਟਿਸ ਵਾਪਸ ਲੀਆ ਜਾਏ। ਇੰਤਜ਼ਾਮੀਆ ਕਾਰਵਾਈ ਕੇ ਤਹਿਤ ਦੀ ਗਈ ਚਾਰਜ ਸ਼ੀਟ ਵਾਪਸ ਲੀ ਜਾਏ। ਇਨ੍ਹੇਂ 10 ਅਗਸਤ, 1969 ਸੇ 11 ਅਪਰੈਲ, 1970 ਕਾ ਮੁਆਵਜ਼ਾ ਦੇ ਕਰ ਕਾਮ ਪਰ ਬਹਾਲ ਕੀਆ ਜਾਏ।

ਚਾਨਣ ਲਾਲ ਕੋ ਮਵਰਖਾ 10 ਅਗਸਤ, 1969 ਸੇ 13 ਅਗਸਤ, 1969 ਤੱਕ ਕੇ ਟੂਟੇ ਦਿਨੋਂ ਕਾ ਮੁਆਵਜ਼ਾ ਦਿਆ ਜਾਏ। ਕਿਉਂ ਕਿ ਆਪ ਨੇ ਉਸੇ ਬਿਨਾ ਨੋਟਿਸ ਕਾਮ ਸੇ ਨਿਕਾਲਾ ਬਾਅਦ ਮੇਂ ਲੇਬਰ ਇਨਸਪੈਕਟਰ ਕੀ ਮੁਦਾਖਲਤ ਪਰ ਕਾਮ ਪਰ ਲਗਾਇਆ।

ਡੀਮਾਂਡ ਨੰ: 7: ਸ਼ੀਟੋਂ ਪਰ ਹਾਜ਼ਰੀ ਲਗਾਨੇ ਕੀ ਬਜਾਏ ਤਮਾਮ ਕੀ ਹਾਜ਼ਰੀ ਰਜਿਸਟਰੋਂ ਪਰ ਲਗਾਈ ਜਾਏ। ਜਿਨ ਵਰਕਰੋਂ ਔਰਤੋਂ ਲੜਕੋਂ ਕੀ ਹਾਜ਼ਰੀ ਸ਼ੀਟੋਂ ਪਰ ਲਗਾਤੇ ਰਹੇ ਹੈਂ ਉਨ ਕੀ ਪੁਰਾਨੀ ਸਰਵਿਸ ਭੀ ਸ਼ੁਮਾਰ ਕੀ ਜਾਏ। ਲਿਸਟ ਕਨਸੀਲੀਏਸ਼ਨ ਕੇ ਦੌਰਾਨ ਦੀ ਜਾਏਗੀ।

ਡੀਮਡ ਨੰ: 8: ਤਮਾਮ ਵਰਕਰੋਂ ਕੋ 1967-68, 1968-69 ਕਾ ਬੋਨਸ 20 ਫੀ ਸਦੀ ਕੇ ਹਿਸਾਬ ਸੇ ਫੀ ਸਾਲ ਕੇ ਹਿਸਾਬ ਸੇ ਦਿਆ ਜਾਏ। 1967-68 ਕਾ ਬੋਨਸ ਬਹੁਤ ਕਮ ਦੀਆ ਥਾ

[ਵਿੱਤ ਮੰਤਰੀ]

ਔਰ ਕਈ ਵਰਕਰੋਂ ਕੋ ਉਤਨਾ ਭੀ ਨਹੀਂ ਦੀਆ ਜਿਨ ਵਰਕਰੋਂ ਕਾ 1967-68 ਕਾ ਬੋਨਸ ਕਮ ਦੀਏ ਗਏ ਬੋਨਸ ਕੇ ਬਰਾਬਰ ਨਹੀਂ ਦੀਆ ਗਿਆ ਵੋਹ ਫੌਰਨ ਦੀਆ ਜਾਏ। ਜ਼ਰੂਰਤ ਹੋਗੀ ਲਿਸਟ ਕਨਸੀਲੀਏਸ਼ਨ ਮੇਂ ਦੇ ਦੀ ਜਾਏਗੀ ।

ਡੀਮਾਂਡ ਨੰ: 9: ਮਵਰਖਾ 22 ਅਗਸਤ 1968 ਕੋ ਨੋਟੀਫੀਕੇਸ਼ਨ ਨੰ: ਐਸ. ਓ. ਸੀ. ਏ /11/48/8/68/ਪਰ ਅਮਲ ਕੀਆ ਜਾਏ ਔਰ ਤਾਰੀਖ ਨੋਟੀਫੀਕੇਸ਼ਨ ਸੇ ਤਮਾਮ ਵਰਕਰੋਂ ਕੇ ਬਕਾਏ ਜਾਤ ਦੀਏ ਜਾਏਂ।

ਮਵਰਖਾ 6 ਸਤੰਬਰ, 1969

ਦਸਤਖਤ ਵਰਕਰਾਨ

ਦਸਤਖਤ ਦੇਸ ਰਾਜ,
ਜਰਨਲ ਸੈਕਟਰੀ, ਲੇਬਰ ਯੂਨੀਅਨ ।

ਕਾਪੀ

ਮੈਨੇਜਿੰਗ ਡਾਇਰੈਕਟਰ ਸਾਹਿਬ
ਨੋਟਿਸ ਬਨਾਮ ਸਾਕੋ ਰਬੜਜ਼ ਪਰਾਈਵੇਟ ਲਿਮਿਟਿਡ ਵੇਰਕਾ, ਜ਼ਿਲ੍ਹਾ ਅੰਮ੍ਰਿਤਸਰ ।
ਅਜ਼ਾਂ ਰਬੜ ਵਰਕਰਜ਼ ਯੂਨੀਅਨ ਰਜਿਸਟਰਡ (ਏਕਤਾ ਭਵਨ) ਪੁਤਲੀਘਰ, ਅੰਮ੍ਰਿਤਸਰ । ਨਕਲ ਕਨਸੀਲੀਏਸ਼ਨ ਅਫਸਰ ਬਟਾਲਾ, ਰੋਡ, ਬਟਾਲਾ ।

ਮਵਰਖਾ 20 ਅਕਤੂਬਰ, 1969 ਡੀਮਾਂਡ ਨੋਟਿਸ

ਸ੍ਰੀ ਮਾਨ ਜੀ ਆਪ ਅਪਨੇ ਵਰਕਰੋਂ ਕੀ ਮੰਦਰਜਾ ਜ਼ੈਲ ਮਾਂਗੇਂ ਪੰਦਰਾ ਦਿਨ ਕੇ ਅੰਦਰ ਅੰਦਰ ਪੂਰੀ ਕਰੇਂ ਵਰਨਾ ਵਰਕਰ ਯੂਨੀਅਨ ਜੋ ਭੀ ਕਦਮ ਉਠਾਏਗੀ ਉਸਕੀ ਤਮਾਮ ਜ਼ਿਮੇਂਵਾਰੀ ਆਪ ਪਰ ਹੋਗੀ। ਆਪ ਨੇ ਮਵਰਖਾ 9 ਅਗਸਤ, 1969 ਕੋ ਨਿਕਾਲੇ ਗਏ ਵਰਕਰ ਔਰ ਔਰਤ ਵਰ-ਕਰੋਂ ਕੋ ਜਿਨਕੀ ਤਾਦਾਦ 21 ਥੀ ਮਵਰਖਾ 20 ਸਤੰਬਰ, 1969 ਕੋ ਕਾਮ ਪਰ ਲਗਾ ਦੀਆ। ਨੀਜ਼ ਮਿਲ ਕਮੇਟੀ ਕੇ ਲੀਡਰੋਂ ਪਰ ਨਾਜਾਇਜ਼ ਦਬਾਉ ਡਾਲਤੇ ਰਹੇ ਕਿ ਵੋਹ ਆਪਕੀ ਨਾਜਾਇਜ਼ ਸ਼ਿਕਾਇਤ ਪਰ ਫੈਸਲਾ ਕਰ ਲੇਂ ਉਨਕੇ ਇਨਕਾਰ ਕਰਨੇ ਪਰ ਮਵਰਖਾ 21 ਸਤੰਬਰ, 1969 ਕੋ ਆਪ ਨੇ ਫਿਰ ਉਨਕੋ ਕਾਮ ਪਰ ਲਗਾਨੇ ਸੇ ਇਨਕਾਰ ਕਰ ਦਿਆ ਨੀਜ਼ ਦਬਾਓ ਡਾਲਨੇ ਕੇ ਲੀਏ ਔਰਤੋਂ ਕੀ ਲੀਡਰ ਸੋਮਾ ਔਰ ਉਨਕੀ ਲੜਕੀ ਲਾਜਵੰਤੀ ਕੋ ਭੀ ਕਾਮ ਸੇ ਜਵਾਬ ਦਿਆ ਗਿਆ। ਜਬ ਮਿਲ ਕਮੇਟੀ ਕੇ ਲੀਡਰੋਂ ਨੇ ਜ਼ਬਾਨੀ ਤੌਰ ਪਰ ਇਸ ਨਾਜਾਇਜ਼ ਕਾਰਵਾਈ ਕੇ ਖਿਲਾਫ ਪਰੋਟੈਸਟ ਕੀਆ ਤੋ ਮੈਲਾਫਾਈਡ ਨੀਅਤ ਸੇ ਵਰਕਰੋਂ ਕੋ ਕਾਮ ਮੁਹਈਆ ਕਰਨੇ ਸੇ ਇਨਕਾਰ ਕਰ ਦੀਆ। ਵਰਕਰ ਹਾਫ ਟਾਈਮ ਤੱਕ ਕਾਮ ਕਾਰਖਾਨੇ ਕੇ ਅੰਦਰ ਕਾਮ ਦੇਨੇ ਕਾ ਮੁਤਾਲਬਾ ਕਰਤੇ ਰਹੇ ਮਗਰ ਆਪ ਨੇ ਯੇਹ ਕਹਿ ਕਰ ਇਨਕਾਰ ਕਰ ਦੀਆ ਕਿ ਪਹਿਲੇ ਤਮਾਮ ਸ਼ਰਾਇਤ ਪਰ ਫੈਸਲਾ ਕਰੋ ਔਰ ਯੂਨੀਅਨ ਸੇ ਤਆਲੁਕ ਤੋੜੋ ਫਿਰ ਕਾਮ ਦੀਆ ਜਾਏਗਾ। ਵਰਕਰੋਂ ਕੇ ਇਨਕਾਰ ਕਰਨੇ ਪਰ ਆਪ ਨੇ ਖਾਰਬਾਜ਼ੀ ਮੈਲਾਫਾਈਡੀ ਨੀਅਤ ਸੇ ਨਾਜਾਇਜ਼ ਤੌਰ ਪਰ ਗ਼ੈਰ ਕਾਨੂੰਨੀ ਤੌਰ ਪਰ ਮਵਰਖਾ 21 ਸਤੰਬਰ, 1969 ਹਾਫ ਟਾਈਮ ਕੇ ਬਾਅਦ ਤਮਾਮ ਵਰਕਰੋਂ ਕੋ ਤਾਲਾ ਬੰਦੀ ਕਰਕੇ ਬਾਹਰ ਬਠਾ ਦੀਆ। 22 ਸਤੰਬਰ, 1969 ਕੋ ਕਾਰਖਾਨਾ ਮੇਂ ਛੁਟੀ ਥੀ। 23 ਸਤੰਬਰ, 1969 ਕੋ ਤਮਾਮ ਵਰਕਰ ਡਿਊਟੀ ਪਰ ਹਾਜ਼ਰ ਹੁਏ ਲੇਬਰ ਇੰਸਪੈਕਟਰ ਸਰਕਲ 3 ਔਰ ਕਨਸੀਲੀਏਸ਼ਨ ਆਫੀਸਰ ਬਟਾਲਾ ਭੀ ਮੌਕਾ ਪਰ ਥੇ। ਮਗਰ ਆਪ ਨੇ ਤਮਾਮ ਵਰਕਰੋਂ ਕੋ ਕਾਮ ਪਰ ਲਗਾਨੇ ਸੇ ਸਾਫ

ਤੌਰ ਪਰ ਇਨਕਾਰ ਕਰ ਦਿਆ ਔਰ ਕਾਰਖਾਨੇ ਕੇ ਬਾਹਰ ਮੈਲਾਫਾਈਡ ਨੋਟਿਸ ਲਗਾ ਦਿਆ ਇਨ ਹਾਲਾਤ ਮੇਂ ਆਪ ਸੇ ਮੁਤਾਲਬਾ ਕਿਆ ਜਾਤਾ ਹੈ ਕਿ ਤਮਾਮ ਵਰਕਰੋਂ ਕੋ 21 ਸਤੰਬਰ, 1969 ਹਾਫ ਟਾਈਮ ਕੇ ਬਾਅਦ ਸੇ 25 ਸਤੰਬਰ, 1969 ਤਕ ਕੀ ਨਾਜਾਇਜ਼ ਮੈਲਾਫਾਈਡ ਨੀਅਤ ਸੇ ਕੀ ਗਈ ਤਾਲਾਬੰਦੀ ਕਾ ਪੂਰਾ ਪੂਰਾ ਮੁਆਵਜ਼ਾ ਦਿਆ ਜਾਵੇ।

ਨੰ: 2: ਸੋਮਾ ਔਰ ਲਾਜਵੰਤੀ ਕੋ 21 ਸਤੰਬਰ, 1969 ਤੱਕ ਔਰ 21 ਲੜਕੇ ਔਰ ਔਰਤੋਂ ਕੋ 20 ਸਤੰਬਰ, 1969 ਕੀ ਪੂਰੀ ਪੂਰੀ ਤਨਖਾਹ ਬਤੌਰ ਮੁਆਵਜ਼ਾ ਦੀ ਜਾਏ।

ਦਸਤਖਤ ਵਰਕਰਾਨ

ਡੀਮਾਂਡ ਨੋਟਿਸ ਬਨਾਮ

ਬਨਾਮ ਸਾਕੋ ਰਬੜ ਪ੍ਰਾਈਵੇਟ ਲਿਮਿਟਿਡ ਵੇਰਕਾ।

ਦਸਤਖਤ ਦੇਸ ਰਾਜ
ਜਰਨਲ ਸੈਕਟਰੀ
ਮੁਹਰ ਯੂਨੀਅਨ।

ਜਿਨ ਵਰਕਰੋਂ ਕੋ 20-9-69 ਕੋ ਲਗਾ ਕਰ 29-9-69 ਕੋ
ਨਕਾਲ ਦਿਆ 21 ਵਰੰਕਰ

ਕਾਪੀ

ਅਮੈਂਡਮੈਂਟ ਆਫ ਨੋਟਸ ਆਫ ਮਵਰਖਾ 6 ਸਤੰਬਰ, 1969

ਨੋਟਿਸ ਬਨਾਮ ਮੈਨੇਜਿੰਗ ਡਾਇਰੈਕਟਰ, ਸਾਕੋ ਰਬੜ ਪ੍ਰਾਈਵੇਟ ਲਿਮਿਟਿਡ, ਵੇਰਕਾ, ਜ਼ਿਲ੍ਹਾ ਅੰਮ੍ਰਿਤਸਰ। ਅਜ਼ਾਂ ਵਰਕਰਾਨ ਸਾਕੋ ਰਬੜ ਪ੍ਰਾਈਵੇਟ ਲਿਮਿਟਿਡ; ਵੇਰਕਾ ਵ ਰਬੜ ਵਰਕਰਜ਼ ਯੂਨੀਅਨ ਰਜਿਸ-ਟਰਡ, ਪੁਤਲੀਘਰ (ਏਕਤਾ ਭਵਨ), ਅੰਮ੍ਰਿਤਸਰ।

ਮਵਰਖਾ 18 ਸਤੰਬਰ, 1969

ਨਕਲ ਕਨਸੀਲੀਏਸ਼ਨ ਅਫਸਰ, ਸਰਕਲ ਬਟਾਲਾ ਰੋਡ, ਬਟਾਲਾ।

ਸ੍ਰੀਮਾਨ ਜੀ। ਆਪਕੀ ਖਿਦਮਤ ਮੇਂ ਅਰਜ਼ ਹੈ ਕਿ ਨੋਟਿਸ ਮਵਰਖਾ 6 ਸਤੰਬਰ, 1969 ਮੇਂ ਏਕ ਡੀਮਾਂਡ ਗ਼ਲਤੀ ਸੇ ਲਿਖਨੀ ਰਹਿ ਗਈ ਹੈ ਇਸ ਲੀਏ ਡੀਮਾਂਡ ਨੰ: 9 ਕੇ ਆਗੇ ਡੀਮਾਂਡ ਨੰ: 10 ਹਸਬ ਜ਼ੈਲ ਤਸਵਰ ਕੀ ਜਾਵੇ ਔਰ ਮਵਰਖਾ 6 ਸਤੰਬਰ, 1969 ਕੇ ਡੀਮਾਂਡਜ਼ ਨੋਟਿਸ ਮੇਂ ਦਰਜ ਤਸਵਰ ਕੀ ਜਾਵੇ।

ਤਮਾਮ ਵਰਕਰੋਂ ਕੋ 25 ਮਾਹਵਾਰ ਬਤੌਰ ਮਹਿੰਗਾਈ ਅਲਾਊਂਸ ਅਗਸਤ 1969 ਸੇ ਮੁਕਰਰ ਕੀਆ ਜਾਵੇ ਔਰ ਬਕਾਇਆ ਜਾਤ ਦੀਏ ਜਾਵੇਂ।

ਦਸਤਖਤ ਦੇਸਰਾਜ,
ਜਨਰਲ ਸੈਕਟਰੀ, ਮੁਹਰ ਯੂਨੀਅਨ।

-----

**ਕਾਮਰੇਡ ਸੱਤਪਾਲ ਡਾਂਗ**: ਕੀ ਮਨਿਸਟਰ ਸਾਹਿਬ ਇਹ ਦਸਣ ਦੀ ਖੇਚਲ ਕਰਨਗੇ ਕਿ ਜਿਹੜੀ ਮੰਗ ਵਾਸਤੇ ਐਡਜੂਡੀਕੇਸ਼ਨ ਰੀਫੀਊਜ਼ ਕੀਤੀ ਗਈ ਸੀ, ਇਹ ਕਲੋਜ਼ਰ ਤੋਂ ਬਾਅਦ ਰੈਫਰ ਹੋਈ ਜਾਂ ਪਹਿਲਾਂ ਹੋਈ ?

**ਮੰਤਰੀ** : ਝਗੜਾ ਇਹ ਪੈ ਗਿਆ ਕਿ ਜਦੋਂ ਮਿਲ ਵਾਲਿਆਂ ਨੇ ਕਲੋਜ਼ਰ ਦਾ ਨੋਟਿਸ ਦਿਤਾ ਤਾਂ ਐਡਜੂਡੀਕੇਸ਼ਨ ਵਾਸਤੇ ਬਾਈ ਲਾਜ਼ ਦਾ ਸਵਾਲ ਪੈਦਾ ਹੋ ਗਿਆ।

**ਕਾਮਰੇਡ ਸੱਤਪਾਲ ਡਾਂਗ**: ਜਦੋਂ ਬਾਈ ਲਾਜ਼ ਦੇ ਵਿਚ ਐਡਜੂਡੀਕੇਟਿੰਗ ਬਾਰੇ ਸਾਫ ਲਿਖਿਆ ਹੋਇਆ ਹੈ ਤਾਂ ਜਦੋਂ ਦੂਸਰੀਆਂ ਰੇਫਰੈਂਸ ਭੇਜੀਆਂ ਗਈਆਂ ਸਨ ਤਾਂ ਬੋਨਸ ਬਾਰੇ, ਕਿਉਂ ਰੈਫਰ ਨਹੀਂ ਕੀਤਾ ਗਿਆ, ਉਸ ਵਕਤ ਤੱਕ ਵੀ ਜਦੋਂ ਕਿ ਮਿਲ ਦੁਬਾਰਾ ਚਾਲੂ ਹੋ ਚੁਕੀ ਹੈ?

**ਮੰਤਰੀ**: ਇਹ ਠੀਕ ਹੈ ਕਿ ਮਿਲ ਹੁਣ ਮੁੜ ਕੇ ਚਾਲੂ ਹੋ ਗਈ ਹੈ। ਹੁਣ ਜਿਹੜੀਆਂ ਵੀ ਨਵੀਆਂ ਮੰਗਾਂ ਹੋਣਗੀਆਂ ਉਨ੍ਹਾਂ ਨੂੰ ਕਨਸਿਡਰ ਕਰਨ ਵਾਸਤੇ ਗਵਰਮੈਂਟ ਤਿਆਰ ਹੈ।

**चौधरी बलबीर सिंह** : अगर मिल चालू हो गया था तो जो ऐडजूडीकेशन के लिये रैफर करने का मसला था वह नल एन्ड वायड हो गया था। बाकी रैफरैंस भी मिल चालू होने के बाद भेजने चाहिये थे।

**ਮੰਤਰੀ**: ਮੈਂ ਪਹਿਲਾਂ ਹੀ ਕਹਿ ਚੁਕਿਆ ਹਾਂ ਕਿ ਜੇ ਕੋਈ ਐਸੀਆਂ ਮੰਗਾਂ ਹੋਣਗੀਆਂ ਤਾਂ ਅਸੀਂ ਜ਼ਰੂਰ ਕਨਸਿਡਰ ਕਰਾਂਗੇ।

**ਕਾਮਰੇਡ ਸੱਤਪਾਲ ਡਾਂਗ**: ਮਨਿਸਟਰ ਸਾਹਿਬ ਦੇ ਵੱਲੋਂ ਜਵਾਬ ਦੇ ਵਿਚ ਲਿਖਿਆ ਹੈ ਕਿ 119 ਕਾਮੇ ਮੁੜ ਲਾਏ ਗਏ ਹਨ। ਮੈਂ ਵਜ਼ੀਰ ਸਾਹਿਬ ਨੂੰ ਪੁਛਣਾ ਚਾਹੁੰਦਾ ਹਾਂ ਕਿ ਮਿਲ ਬੰਦ ਹੋਣ ਤੋਂ ਬਾਅਦ ਜਦੋਂ ਮਿਲ ਦੁਬਾਰਾ ਚਾਲੂ ਕੀਤਾ ਗਿਆ ਤਾਂ ਜਿਹੜੇ ਵੀ ਕਾਮੇ ਮਿਲ-ਮਾਲਕਾਂ ਦੇ ਕੋਲ ਕੰਮ ਤੇ ਲਗਣ ਵਾਸਤੇ ਗਏ ਉਨ੍ਹਾਂ ਨੂੰ ਲਿਖਤੀ ਰੂਪ ਵਿਚ ਜਵਾਬ ਦਿੱਤਾ ਗਿਆ। ਜੋ ਰਿਪੋਰਟ ਮਨਿਸਟਰ ਸਾਹਿਬ ਨੂੰ ਲੇਬਰ ਡਿਪਾਰਮੈਂਟ ਨੇ ਦਿੱਤੀ ਹੈ ਕੀ ਇਸ ਦੀ ਇਨਕੁਆਇਰੀ ਕੀਤੀ ਜਾਵੇਗੀ ?

**ਮੰਤਰੀ**: ਮੇਰੀ ਇਨਫਰਮੇਸ਼ਨ ਤਾਂ ਇਹੋ ਹੈ ਕਿ ਜਿਸ ਕਿਸੇ ਨੇ ਵੀ ਆਪਣੇ ਆਪ ਨੂੰ ਨੌਕਰੀ ਦੇ ਵਾਸਤੇ ਪੇਸ਼ ਕੀਤਾ ਉਸ ਨੂੰ, ਜਦੋਂ ਦੁਬਾਰਾ ਮਿਲ ਚਾਲੂ ਕੀਤਾ, ਰਖ ਲਿਆ ਗਿਆ। ਇਸ ਤੋਂ ਇਲਾਵਾ ਜੇ ਡਾਂਗ ਸਾਹਿਬ ਪਾਸ ਕੋਈ ਇਨਫਰਮੇਸ਼ਨ ਹੋਵੇ ਉਹ ਦਸ ਦੇਣ ਅਸੀਂ ਉਸ ਤੇ ਮੁਕੰਮਲ ਤੌਰ ਤੇ ਜਾਂਚ ਪੜਤਾਲ ਕਰਾ ਲਵਾਂਗੇ।

**चौधरी बलबीर सिंह** : अगर यह बात मंत्री महोदय के नोटिस में लाई जाये कि लोगों ने जा कर काम मांगा और मिल वालों ने जवाब दे दिया, क्या आप उनके खिलाफ कोई ऐक्शन लेंगे ?

**ਮੰਤਰੀ**: Under the law ਜੋ ਐਕਸ਼ਨ ਹੈ ਉਹ ਜ਼ਰੂਰ ਲਿਆ ਜਾਵੇਗਾ।

---

## STARRED QUESTIONS AND ANSWERS

### Hydel Projects

***1134. Chaudhri Ram Singh** : Will the Minister for Irrigation and Power be pleased to state —

(a) the probable dates of completion of 4 Hydel Projects under the Malakpur Hydel Project Scheme ;

(b) the total expenditure to be incurred on the said Projects scheme-wise ;

(c) the power production capactiy under each of the said Schemes ?

**ਸਰਦਾਰ ਸੋਹਣ ਸਿੰਘ ਬਾਸੀ** : (ੳ) ਮਲਕਪੁਰ ਹਾਈਡਲ ਪ੍ਰਾਜੈਕਟ ਦੇ ਨਾਮ ਦੀ ਕੋਈ ਸਕੀਮ ਨਹੀਂ ਅਤੇ ਨਾ ਹੀ ਮਲਕਪੁਰ ਹਾਈਡਲ ਪ੍ਰਾਜੈਕਟ ਸਕੀਮ ਦੇ ਅਧੀਨ ਕੋਈ ਹਾਈਡਲ ਪ੍ਰਾਜੈਕਟ ਹੈ । ਪ੍ਰੰਤੂ ਮਲਕਪੁਰ ਦੇ ਨੇੜੇ ਅਪਰ ਬਾਰੀ ਦੁਆਬ ਨਹਿਰ ਹਾਈਡਰੋ ਇਲੈਕਟ੍ਰਿਕ ਸਕੀਮ ਸਟੇਜ-1 ਦੀ ਉਸਾਰੀ ਹੋ ਰਹੀ ਹੈ । ਇਸ ਸਕੀਮ ਅਨੁਸਾਰ ਤਿੰਨ ਬਿਜਲੀ ਘਰਾਂ ਦੇ ਚਾਲੂ ਹੋਣ ਦੇ ਟੀਚੇ ਇਹ ਹਨ :—

| | | |
|---|---|---|
| (1) ਬਿਜਲੀ ਘਰ ਨੰ :1 | .. | 30 ਨਵੰਬਰ, 1970 |
| (2) ਬਿਜਲੀ ਘਰ ਨੰ : 2 | .. | 31 ਮਾਰਚ, 1971 |
| (3) ਬਿਜਲੀ ਘਰ ਨੰ : 3 | .. | 30 ਸਤੰਬਰ, 1971 |

(ਅ) ਅਪਰ ਬਾਰੀ ਦੁਆਬ ਹਾਈਡਰੋ ਇਲੈਕਟ੍ਰਿਕ ਸਕੀਮ ਸਟੇਜ-1 ਦਾ ਅਨੁਮਾਨ 1362.86 ਲੱਖ ਰੁਪਏ ਦਾ ਹੈ ।

(ੲ) ਹਰ ਇਕ ਬਿਜਲੀ ਘਰ ਵਿਚ 15 ਮੈਗਾਵਾਟ ਦਾ ਇਕ ਇਕ ਯੂਨਿਟ ਲਗਣਾ ਹੈ ਅਤੇ ਇਸ ਸਕੀਮ ਨਾਲ ਕੁਲ 47 ਮੈਗਾਵਾਟ ਬਿਜਲੀ 60 ਫ਼ੀ ਸਦੀ ਲੋਡ ਫੈਕਟਰ ਤੇ ਪੈਦਾ ਹੋਵੇਗੀ ।

[(a) There is no Malakpur Hydel Project scheme nor any Hydel Project under Malakpur Hydel Project scheme. However, UBDC Hydro-electric scheme Stage-I is under construction near Malakpur. The scheme envisages construction of three Power Houses with commissioning targets as :

| | | |
|---|---|---|
| (1) Power House No. I | .. | 30-11-70 |
| (2) Power House No. II | .. | 31-3-71 |
| (3) Power House No. III | .. | 30-9-71 |

(b) The estimated cost of U.B.D.C. Hydro-electric scheme stage-I is Rs, 1,362.86 lacs.

(c) The installed capacity of each Power House is 15 M.W. and the total power potential of the scheme will be 47 M.W. at 60 per cent load factor.]

**ਚੌਧਰੀ ਰਾਮ ਸਿੰਘ** : ਕੀ ਮੰਤਰੀ ਜੀ ਇਹ ਦਸਣ ਦੀ ਖੇਚਲ ਕਰਨਗੇ ਕਿ ਜਦੋਂ ਤੱਕ ਇਹ ਹਾਈਡਲ ਪ੍ਰਾਜੈਕਟ ਮੁਕੰਮਲ ਹੋ ਜਾਣਗੇ, ਕੀ ਸਰਕਾਰ ਪਠਾਨਕੋਟ ਦੀ ਤਹਿਸੀਲ ਨੂੰ ਪਾਵਰ ਦੇਣ ਵਿਚ ਪ੍ਰਾਇਰਟੀ ਦੇਵੇਗੀ?

**ਮੰਤਰੀ**: ਇਸ ਵਿਚ ਪ੍ਰਾਇਰਟੀ ਦਾ ਕੋਈ ਸਵਾਲ ਨਹੀਂ। ਜੇ ਬਿਜਲੀ ਆਉਣੀ ਹੈ ਤਾਂ ਉਹ ਸਾਰੇ ਇਲਾਕੇ ਨੂੰ ਹੀ ਮਿਲਣੀ ਹੈ।

**चौधरी बलबीर सिंह** : इन स्कीमों के मुकम्मल होने में कितना अर्सा लगेगा ?

**ਮੰਤਰੀ**: ਮੈਂ ਜੋ ਜਵਾਬ ਦਿੱਤਾ ਹੈ, ਇਸ ਵਿਚ ਵਖੋ ਵਖ ਪਾਵਰ ਹਾਊਸਿਜ਼ ਦੀਆਂ ਤਾਰੀਖਾਂ ਦਿੱਤੀਆਂ ਹੋਈਆਂ ਹਨ, ਉਹ ਵੇਖ ਸਕਦੇ ਹਨ।

---

**Thein Dam Project**

*1135. **Chaudhri Ram Singh** : Will the Minister for Irrigation and Power be pleased to state the time by which the Government propose to start the construction of the Thein Dam Project ?

**Sardar Sohan Singh Bassi** : As soon as Government of India gives clearance to the project. [ਭਾਰਤ ਸਰਕਾਰ ਦੀ ਸਹਿਮਤੀ ਆਉਣ ਤੇ]

**ਚੌਧਰੀ ਰਾਮ ਸਿੰਘ** : ਪਿਛੇ ਜੇਹੇ ਵਜ਼ੀਰ ਸਾਹਿਬ ਨੇ ਇਕ ਬਿਆਨ ਦਿੱਤਾ ਸੀ ਕਿ ਥੇਈਂ ਡੈਮ ਬਹੁਤ ਜਲਦੀ ਬਨਣਾ ਹੈ, ਪਰ ਹੁਣ ਇਸ ਦੀ ਬਜਾਏ ਸਰਕਾਰ ਦਾ ਧਿਆਨ ਦੂਸਰੇ ਬਿਆਸ ਡੈਮ ਵਲ ਹੋ ਗਿਆ ਹੈ, ਕੀ ਸਰਕਾਰ ਇਸ ਮਸਲੇ ਨੂੰ ਇਕ ਜੁਆਇੰਟ ਇਸ਼ੂ ਬਣਾਕੇ, ਸਾਰੀਆਂ ਪਾਰਟੀਆਂ ਦੇ ਨੁਮਾਇੰਦੇ ਲੈ ਕੇ, ਸੈਂਟਰ ਦੀ ਸਰਕਾਰ ਨੂੰ ਪ੍ਰੈਸ ਕਰਨ ਦਾ ਕੋਈ ਯਤਨ ਕਰੇਗੀ ਤਾਂ ਜੋ ਥੇਈਂ ਡੈਮ ਦੇ ਕੰਮ ਵਿਚ ਹੋਰ ਡੀਲੇ ਨਾ ਹੋਵੇ? ਕੀ ਇਸੇ ਮੁਆਮਲੇ ਤੇ ਦੋ ਘੰਟੇ ਦੀ ਬਹਿਸ ਦੀ ਇਜਾਜ਼ਤ ਦਿੱਤੀ ਜਾਵੇਗੀ ?

**ਮੰਤਰੀ** : ਜਿੱਥੋਂ ਤੱਕ ਦੋ ਘੰਟੇ ਦੀ ਬਹਿਸ ਦਾ ਸਵਾਲ ਹੈ, ਇਹ ਤਾਂ ਮੈਂ ਕੁਝ ਨਹੀਂ ਕਹਿ ਸਕਦਾ, ਸਪੀਕਰ ਸਾਹਿਬ, ਹੀ ਇਜਾਜ਼ਤ ਦੇ ਸਕਦੇ ਹਨ। ਪਰ ਜਿੱਥੋਂ ਤੱਕ ਗਵਰਮੈਂਟ ਦੀਆਂ ਐਫਰਟਸ ਦਾ ਸਵਾਲ ਹੈ, ਇਹ ਸਾਰੇ ਪੰਜਾਬ ਦੇ ਲਈ ਇਕ ਅਹਿਮ ਸਵਾਲ ਹੈ। ਇਸ ਦੇ ਲਈ ਚਾਰ ਦਫਾ ਮੈਂ ਖੁਦ ਦਿੱਲੀ ਹੋ ਆਇਆ ਹਾਂ, ਇਸ ਬਾਰੇ ਪੰਜਾਬ ਦੇ 13 ਦੇ 13 ਐਮ. ਪੀਜ਼, ਨੂੰ ਨਾਲ ਲੈ ਕੇ ਮੇਰੀਆਂ ਸੈਂਟਰ ਦੇ ਨੁਮਾਇੰਦਿਆਂ ਨਾਲ ਮੀਟਿੰਗਾਂ ਹੋਈਆਂ ਹਨ, ਜਿਤਨੇ ਵੀ ਉਪਰਾਲੇ ਇਸ ਸਕੀਮ ਨੂੰ ਕਾਮਿਆਬ ਬਨਾਉਣ ਦੇ ਵਾਸਤੇ ਅਸੀਂ ਕਰ ਸਕਦੇ ਹਾਂ, ਉਹ ਕਰ ਰਹੇ ਹਾਂ।

**ਕਾਮਰੇਡ ਸੱਤਪਾਲ ਡਾਂਗ** : ਮੈਂ ਇਹ ਗਲ ਜਾਨਣੀ ਚਾਹੁੰਦਾ ਹਾਂ ਕਿ ਜੇ ਸੈਂਟਰ ਵੱਲੋਂ ਵਕਤ ਮੁਕੱਰਰ ਤੱਕ ਇਮਦਾਦ ਨਾ ਮਿਲੇ ਤਾਂ ਪੰਜਾਬ ਦਾ ਕਿਤਨਾ ਨੁਕਸਾਨ ਹੋਵੇਗਾ, ਜਿਹੜਾ ਪਾਣੀ ਕਿ ਪਾਕਿਸਤਾਨ ਨੂੰ ਜਾਵੇਗਾ ?

**ਮੰਤਰੀ** : ਹਰ ਸਾਲ 8 ਕਰੋੜ ਰੁਪਿਆ, ਬਤੌਰ ਸੂਦ ਦੇ ਸਾਡਾ ਜਾਂਦਾ ਹੈ, ਇਸ ਤੋਂ ਇਲਾਵਾ 30—35 ਕਰੋੜ ਰੁਪਏ ਦਾ ਸਾਨੂੰ ਹਰ ਸਾਲ ਨੁਕਸਾਨ ਹੁੰਦਾ ਹੈ।

**ਸਿਰਦਾਰ ਕਪੂਰ ਸਿੰਘ** : ਕੀ ਇਹ ਗੱਲ ਠੀਕ ਹੈ ਕਿ ਦਿੱਲੀ ਦੀ ਸਰਕਾਰ ਨੇ ਪੰਜਾਬ ਦੀ ਸਰਕਾਰ ਨੂੰ ਇਹ ਗਲ ਆਖੀ ਹੈ ਕਿ ਪਹਿਲਾਂ ਕੋਈ ਹੋਰ ਡੈਮ ਬਨਣਾ ਹੈ ਫੇਰ ਇਹ ਥੀਨ ਡੈਮ ਬਨਾਉਣ ਦੀ ਆਗਿਆ ਦੇਣਗੇ ?

**ਮੰਤਰੀ** : ਇਹ ਠੀਕ ਹੈ ਕਿ ਉਨ੍ਹਾਂ ਨੇ ਇਹ ਗਲ ਕਹੀ ਸੀ ਕਿ ਪਹਿਲਾਂ ਬਿਆਸ ਡੈਮ ਨੂੰ ਪ੍ਰਾਇਰਟੀ ਦਿੱਤੀ ਜਾਵੇ, ਫੇਰ ਥੀਨ ਡੈਮ ਬਣਾਇਆ ਜਾਵੇ। ਅਸੀਂ ਉਨ੍ਹਾਂ ਨੂੰ ਡੇਢ ਦੋ ਸਾਲ ਤੋਂ ਕਹਿ ਰਹੇ ਹਾਂ ਕਿ ਸਾਨੂੰ 10 ਕਰੋੜ ਰੁਪਿਆ ਇਸ ਦੇ ਲਈ ਦਿਓ ਪਰ ਅਜੇ ਤੱਕ ਅਪਰੂਵਲ ਨਹੀਂ ਹੋਈ। ਅਸੀਂ ਕੋਈ ਇਸ ਅਰਸੇ ਵਿਚ 100 ਕਰੋੜ ਰੁਪਏ ਦਾ ਨੁਕਸਾਨ ਪਿਛਲੇ ਤਿੰਨਾਂ ਸਾਲਾਂ ਵਿਚ ਉਠਾ ਚੁਕੇ ਹਾਂ।

**ਸਰਦਾਰ ਸੁਰਜੀਤ ਸਿੰਘ ਅਟਵਾਲ** : ਕੀ ਇਹ ਗਲ ਠੀਕ ਹੈ ਕਿ ਪਿਛੇ ਜੇਹੇ ਜਦ ਮੰਤਰੀ ਜੀ ਥੇਈਂ ਡੈਮ ਦੇ ਬਨਾਉਣ ਵਾਸਤੇ, ਦਿਲੀ ਗਏ ਸਨ, ਤਾਂ ਸੈਂਟਰ ਦੀ ਸਰਕਾਰ ਨੇ ਕਿਹਾ ਸੀ ਕਿ ਜਲਦੀ ਤੋਂ ਜਲਦੀ ਇਮਦਾਦ ਦੇਵਾਂਗੇ ਪਰ ਪ੍ਰਿਲਿਮੀਨਰੀ ਖਰਚਾ ਜਿਹੜਾ ਪੰਜਾਬ ਦੀ ਸਰਕਾਰ ਨੇ ਕਰਨਾ ਹੈ, ਉਹ ਤਾਂ ਕਰੇ। ਕੀ ਇਨ੍ਹਾਂ ਨੇ ਕੁਝ ਖਰਚ ਕੀਤਾ?

**ਮੰਤਰੀ** : ਅਸੀਂ ਤਾਂ ਉਨ੍ਹਾਂ ਨੂੰ ਕਿਹਾ ਹੈ, ਟੈਕਨੀਕਲ ਖਰਚੇ ਗਵਰਮੈਂਟ ਪਾਸ ਕਰ ਦੇਵੇ ਤਾਂ ਜੋ ਅਸੀਂ ਕੰਮ ਸ਼ੁਰੂ ਤਾਂ ਕਰਾ ਸਕੀਏ, ਪਰ ਸੈਂਟਰ ਦੀ ਸਰਕਾਰ ਤਾਂ ਇਸ ਤਰ੍ਹਾਂ ਹੈ ਜਿਵੇਂ—"ਅਕਨੂੰ ਤੇਰੇ ਪੰਜ ਦਿਹਾੜੇ, ਫਰਦਾ ਤੇਰਾ ਸਾਲ, ਜਿਨੂੰ ਆਖੇਂ ਪਸ ਫਰਦਾ, ਉਹਦਾ ਫਿਰ ਕੀ ਹਾਲ"। ਅਸੀਂ ਜ਼ੋਰ ਤਾਂ ਬੜਾ ਲਾਉਂਦੇ ਹਾਂ ਪਰ ਅਸੀਂ ਕੀ ਕਰ ਸਕਦੇ ਹਾਂ ਜਦੋਂ ਸੈਂਟਰ ਦੀ ਸਰਕਾਰ ਮੰਨਦੀ ਹੀ ਨਹੀਂ।

**ਸਰਦਾਰ ਸੁਰਜੀਤ ਸਿੰਘ ਅਟਵਾਲ**: ਮੈਂ ਵਜ਼ੀਰ ਸਾਹਿਬ ਤੋਂ ਇਹ ਗਲ ਜਾਨਣੀ ਚਾਹੁੰਦਾ ਹਾਂ ਕਿ ਜਦੋਂ ਇਨ੍ਹਾਂ ਨੇ ਇਕ ਸਟੇਟਮੈਂਟ ਦਿੱਤੀ ਸੀ ਕਿ ਸੈਂਟਰ ਦੀ ਸਰਕਾਰ ਨੇ ਇਮਦਾਦ ਦੇਣ ਲਈ ਇਕਰਾਰ ਕੀਤਾ ਹੈ, ਉਹ ਆਪਣੇ ਬਿਆਨ ਦੀ ਪਾਲਣਾ ਕਰਨ..............

**ਸ਼੍ਰੀ ਸਪੀਕਰ**: ਇਹ ਠੀਕ ਹੈ ਕਿ ਉਹ ਤਾਂ ਇਕਰਾਰ ਕਰਨਾ ਚਾਹੁੰਦੇ ਹਨ ਪਰ ਅਟਵਾਲ ਸਾਹਿਬ, ਉਨ੍ਹਾਂ ਨੂੰ ਮੁਕਰਾ ਆਉਂਦੇ ਹਨ, ਉਹ ਕਿਵੇਂ ਕਰਨ। (ਹਾਸਾ) (No doubt the Central Government is willing to honour their words, but Mr. Atwal pulls the chain to the other side.) (*laughter*)

**ਸਰਦਾਰ ਕਿਰਪਾਲ ਸਿੰਘ** (ਅੰਮ੍ਰਿਤਸਰ) : ਕੀ ਵਜ਼ੀਰ ਸਾਹਿਬ ਦਸਣ ਦੀ ਕਿਰਪਾ ਕਰਨਗੇ ਕਿ ਸਰਕਾਰ ਆਪਣੇ ਵਲੋਂ ਕੋਈ ਅਜਿਹਾ ਟੈਂਪਰੇਰੀ ਅਰੇਂਜਮੈਂਟ ਕਰ ਰਹੀ ਹੈ ਜਿਸ ਨਾਲ ਕਿ ਪਾਣੀ ਦਾ ਨੁਕਸਾਨ ਨਾ ਹੋਵੇ?

**ਮੰਤਰੀ** : ਹਾਂ ਜੀ, ਪੰਜਾਬ ਸਰਕਾਰ ਇਸ ਤੇ ਬਹੁਤ ਕੁਝ ਖਰਚ ਕਰ ਰਹੀ ਹੈ। ਪਿਛਲੇ ਸਾਲ ਅਸੀਂ ਇਸ ਤੇ ਸਰਵੇ ਕਰਨ ਤੇ 5 ਲੱਖ ਰੁਪਏ ਖਰਚ ਕੀਤੇ ਅਤੇ ਇਸ ਸਾਲ 10 ਲਖ ਖਰਚ ਕਰ ਰਹੇ ਹਾਂ। ਇਸ ਤੋਂ ਇਲਾਵਾ ਬਾਰਸ਼ਾਂ ਦਾ ਪਾਣੀ ਜੋ ਪਾਕਿਸਤਾਨ ਨੂੰ 29 ਸੌ ਕਿਊਸਕਸ ਜਾਂਦਾ ਹੈ ਉਹ ਵੀ ਅਸੀਂ ਆਪਣੀਆਂ ਨਹਿਰਾਂ ਦੀ ਰੀਮਾਡਲਿੰਗ ਕਰਕੇ ਉਨ੍ਹਾਂ ਦੇ ਵਿਚ ਪਾ ਦਿਆਂਗੇ।

**ਕਾਮਰੇਡ ਬਾਬੂ ਸਿੰਘ ਮਾਸਟਰ**: ਕੀ ਵਜ਼ੀਰ ਸਾਹਿਬ ਦਸਣਗੇ ਕਿ ਉਨ੍ਹਾਂ ਨੇ ਸੈਂਟਰ ਦੀ ਸਰਕਾਰ ਦੀ ਸਹਿਮਤੀ ਲੈਣ ਲਈ ਕੀ ਕੀ ਉਦਮ ਕੀਤੇ?

**ਮੰਤਰੀ**: 37 ਵਾਰ ਤਾਂ ਮੈਂ ਆਪ ਹੀ ਗਿਆ ਹਾਂ (ਹਾਸਾ) ਮੈਂ ਤਾਂ ਇਸੇ ਕੰਮ ਦੇ ਕਾਰਣ ਜ਼ਿਆਦਾ ਦਿ ੱ ਹੀ ਰਹਿੰਦਾ ਹਾਂ। (ਵਿਘਨ)

**चौधरी बलबीर सिंह** : क्या मंत्री महोदय बताएंगे कि सैंटर की सरकार जो इजाज़त नहीं दे रही इसके पीछे कोई सयासी बात है या कि पैसे की कमी का सवाल है ?

**ਮੰਤਰੀ**: ਮੈਂ ਤਾਂ ਇਸ ਦੇ ਬਾਰੇ ਕੁਝ ਨਹੀਂ ਕਹਿ ਸਕਦਾ ਇਸ ਬਾਰੇ ਤਾਂ ਸੈਂਟਰਲ ਸਰਕਾਰ ਹੀ ਦਸ ਸਕਦੀ ਹੈ।

**ਕੈਪਟਨ ਰਤਨ ਸਿੰਘ**: ਕੀ ਵਜ਼ੀਰ ਸਹਿਬ ਦਸਣਗੇ ਕਿ ਇਨ੍ਹਾਂ ਨੇ ਕਿਹਾ ਹੈ ਕਿ ਅਸੀਂ ਥੀਨ ਡੈਮ ਤੇ 5 ਲਖ ਰੁਪਏ ਖਰਚ ਕੀਤੇ, 10 ਲਖ ਕਰ ਰਹੇ ਹਾਂ, ਕੀ ਇਹ ਰੁਪਿਆ ਇਨ੍ਹਾਂ ਨੇ ਆਪਣੇ ਕੋਲੋਂ ਖਰਚ ਕੀਤਾ ਜਾਂ ਕਿ ਸੈਂਟਰ ਦੀ ਸਰਕਾਰ ਨੇ ਖਰਚ ਕੀਤਾ? (ਹਾਸਾ)

**ਮੰਤਰੀ**: ਇਸ ਵੇਲੇ ਮੈਂ ਇਥੇ ਪੰਜਾਬ ਸਰਕਾਰ ਦੇ ਬੀਹਾਫ਼ ਤੇ ਬੋਲ ਰਿਹਾ ਹਾਂ।

**ਸਾਥੀ ਰੂਪ ਲਾਲ** : ਕੀ ਵਜ਼ੀਰ ਸਾਹਿਬ ਦਸਣਗੇ ਕਿ ਇਸ ਡੈਮ ਦੀ ਮਹੱਤਤਾ ਚੰਡੀਗੜ੍ਹ ਦੇ ਮਸਲੇ ਤੋਂ ਕਿਸੇ ਤਰ੍ਹਾਂ ਵੀ ਘਟ ਨਹੀਂ ਅਤੇ ਜੇ ਕਰ ਇਸ ਮਸਲੇ ਤੇ ਜ਼ੋਰ ਪਾਉਣ ਲਈ ਕੋਈ ਆਵਾਮੀ ਤਹਿਰੀਕ ਚਲਾਈ ਜਾਵੇ ਤਾਂ ਕੀ ਸਰਕਾਰ ਉਸ ਦੀ ਮਦਦ ਕਰੇਗੀ?

**ਮੰਤਰੀ**: ਇਹ ਮਸਲਾ ਤਾਂ ਸਾਰੀਆਂ ਪਾਰਟੀਆਂ ਨਾਲ ਵਿਚਾਰ ਕੇ ਹੀ ਕੋਈ ਫੈਸਲਾ ਕੀਤਾ ਜਾ ਸਕਦਾ ਹੈ। (ਵਿਘਨ)

**ਇਕ ਮਾਨਯੋਗ ਮੈਂਬਰ**: ਤੁਸੀਂ ਹੀ ਵਰਤ ਰਖ ਲਓ। (ਹਾਸਾ)

**ਸਾਥੀ ਰੂਪ ਲਾਲ**: ਜੇ ਤੁਸੀਂ ਮਦਦ ਕਰੋ ਤਾਂ ਮੈਂ ਵਰਤ ਰੱਖ ਲੈਂਦਾ ਹਾਂ। (ਹਾਸਾ)

———

## Revision of Wages of Work Charged Staff

***1459. Sardar Raja Singh** : Will the Minister for Irrigation and power be pleased to state :—

(a) whether any Minimum Wages Committee was constituted by the Government to revise the pay scales of work-charged employees in the P.W.D. ; if so, the decision taken by it ;

(b) whether the Government have received any report of the Direction Committee of the Chief Engineers about the revision of pay scales of work charged staff; if so, when and the details of the action taken thereon be laid on the Table of the House?

**ਸਰਦਾਰ ਸੋਹਣ ਸਿੰਘ ਬਾਸੀ**: (ਏ) ਹਾਂ ਜੀ, ਉਸ ਨੇ ਡਰੈਕਸ਼ਨ ਕਮੇਟੀ ਬਣਾਕੇ ਉਸ ਨੂੰ ਰਵੀਜ਼ਨ ਆਫ ਕਾਮਨ ਸ਼ਡੂਲ ਆਫ ਰੇਟਸ 20 ਸਤੰਬਰ, 1969 ਤੀਕ ਮੁਕੰਮਲ ਕਰਨ ਲਈ ਕਿਹਾ ਸੀ।

(ਬੀ) ਹਾਂ ਜੀ, ਮਹੀਨਾ ਜੁਲਾਈ, 1969 ਵਿਚ ਇਹ ਰਿਪੋਰਟ ਪ੍ਰਾਪਤ ਕੀਤੀ ਸੀ। ਇਸ ਸਬੰਧ ਵਿਚ ਸਰਕਾਰ ਨੇ ਜੋ ਫੈਸਲੇ ਲੀਤੇ ਹਨ ਉਹ ਅਨੁਲਗ (ੳ) ਰਾਹੀਂ ਸਭਾ ਦੀ ਮੇਜ਼ ਤੇ ਰਖੇ ਜਾਂਦੇ ਹਨ।

ਅਨੁਲਗ "ੳ"

(1) ਵਰਕ ਚਾਰਜ ਸਟਾਫ ਦੀਆਂ ਤਨਖਾਹਾਂ ਅਤੇ ਗਰੇਡ ਡਾਰੈਕਸ਼ਨ ਕਮੇਟੀ ਦੀ, ਸਿਫਾਰਸ਼ ਅਨੁਸਾਰ ਰੈਗੂਲਰ ਕਰਮਚਾਰੀਆਂ ਦੇ ਗਰੇਡ ਅਤੇ ਤਨਖਾਹ ਦੇ ਬਰਾਬਰ ਕਰ ਦਿੱਤੇ ਜਾਣ, ਬੇਸ਼ਰਤਿ ਕਿ ਇਹ ਕਰਮਚਾਰੀ ਰੈਗੂਲਰ ਆਸਾਮੀਆਂ ਲਈ ਬਣੇ ਨਿਯਮਾਂ ਅਨੁਸਾਰ ਲੋੜੀਂਦੀ ਵਿਦਯਕ ਅਤੇ ਦੂਜੀ ਯੋਗਤਾਵਾਂ ਰਖਦੇ ਹੋਣ।

(2) ਉਹ ਵਰਕਚਾਰਜ ਅਸਾਮੀਆਂ ਜਿਨ੍ਹਾਂ ਦੇ ਗਰੇਡ/ਤਨਖਾਹ ਰੈਗੂਲਰ ਆਸਾਮੀਆਂ ਨਾਲੋਂ ਪਹਿਲੋਂ ਹੀ ਵੱਧ ਹਨ, ਦੇ ਗਰੇਡ/ਤਨਖਾਹ ਘਟਾ ਕੇ ਰੈਗੂਲਰ ਆਸਾਮੀਆਂ ਦੇ ਬਰਾਬਰ ਕਰ ਦਿੱਤੇ ਜਾਣ।

(3) ਉਹ ਵਰਕਚਾਰਜ ਆਸਾਮੀਆਂ ਜਿਨ੍ਹਾਂ ਦੇ ਗਰੇਡ/ਤਨਖਾਹ ਰੈਗੂਲਰ ਆਸਾਮੀਆਂ ਦੇ ਬਰਾਬਰ ਨਹੀਂ ਹਨ, ਬਾਰੇ ਮੁੱਖ ਇੰਜੀਨੀਅਰ ਸਾਹਿਬਾਨ ਤੋਂ ਤਜ਼ਵੀਜ਼ ਮੰਗੀ ਗਈ ਹੈ ਕਿ ਉਹ ਕਿਵੇਂ ਬਰਾਬਰ ਕੀਤੇ ਜਾ ਸਕਦੇ ਹਨ।

(4) ਆਸਾਮੀਆਂ/ਕਰਮਚਾਰੀਆਂ ਜਿਨ੍ਹਾਂ ਦੇ ਗਰੇਡ ਅਤੇ ਤਨਖਾਹਾਂ ਵਿਚ ਉਪਰ ਦੱਸੀ ਸੋਧ ਕੀਤੀ ਗਈ ਬਾਰੇ ਗਿਣਤੀ/ਅੰਕੜੇ ਇਕੱਠੇ ਕੀਤੇ ਜਾ ਰਹੇ ਹਨ।

**ਸਰਦਾਰ ਰਾਜਾ ਸਿੰਘ**: ਵਜ਼ੀਰ ਸਾਹਿਬ ਨੇ ਕਿਹਾ ਹੈ ਕਿ ਡਰੈਕਸ਼ਨ ਕਮੇਟੀ ਦੀਆਂ ਸਿਫਾਰਸ਼ਾਂ 20 ਸਤੰਬਰ, 1969 ਨੂੰ ਮੰਗੀਆਂ ਗਈਆਂ ਸਨ। ਇਹ ਜੋ 6 ਮਹੀਨੇ ਦੀ ਦੇਰ ਹੋਈ ਹੈ ਇਸ ਵਾਸਤੇ ਜੋ ਅਫ਼ਸਰ ਜ਼ਿੰਮੇਦਾਰ ਹਨ ਕੀ ਉਨ੍ਹਾਂ ਦੇ ਵਿਰੁਧ ਕੋਈ ਐਕਸ਼ਨ ਲਿਆ ਜਾਵੇਗਾ?

**ਮੰਤਰੀ**: ਉਨ੍ਹਾਂ ਨੇ ਕੋਈ 250 ਅਸਾਮੀਆਂ ਦਾ ਫੈਸਲਾ ਕਰਨਾ ਸੀ ਅਤੇ ਉਹ ਸਾਰੀਆਂ ਅਸਾਮੀਆਂ ਵਖਰੇ ਵਖਰੇ ਡਿਪਾਰਟਮੈਂਟਸ ਦੀਆਂ ਸਨ ਅਤੇ ਵਖ ਵਖ ਕਲਾਸਾਂ ਦੀਆਂ ਸਨ। ਇਸ ਲਈ ਉਨ੍ਹਾਂ ਨੇ ਬਹੁਤ ਕੰਮ ਕਰਨਾ ਸੀ ਅਤੇ ਮੈਂ ਸਮਝਦਾ ਹਾਂ ਕਿ ਇਹ ਕੰਮ ਇਤਨਾ ਜ਼ਿਆਦਾ ਸੀ ਕਿ 6 ਮਹੀਨੇ ਦੀ ਦੇਰ ਕੋਈ ਇਤਨੀ ਜ਼ਿਆਦਾ ਦੇਰ ਨਹੀਂ ਹੈ, ਜਿਸ ਲਈ ਉਨ੍ਹਾਂ ਅਫ਼ਸਰਾਂ ਦੇ ਵਿਰੁਧ ਕੋਈ ਐਕਸ਼ਨ ਲਿਆ ਜਾਵੇ।

**ਸਰਦਾਰ ਦਲੀਪ ਸਿੰਘ ਪਾਂਧੀ**: ਕੀ ਵਜ਼ੀਰ ਸਾਹਿਬ ਉਹ ਠੀਕ ਤਰੀਕ ਦਸਣਗੇ ਜਿਸ ਨੂੰ ਕਿ ਇਸ ਕਮੇਟੀ ਦੀਆਂ ਸਿਫਾਰਸ਼ਾਂ ਲਾਗੂ ਕਰ ਦਿਤੀਆਂ ਜਾਣਗੀਆਂ ਅਤੇ ਕਈ ਅਫ਼ਸਰ ਜਿਵੇਂ ਕਿ ਚੀਫ

ਇੰਜੀਨੀਅਰ ਆਦਿ ਜਿਹੜੇ ਕਿ ਇਨ੍ਹਾਂ ਸਿਫਾਰਸ਼ਾਂ ਨੂੰ ਲਾਗੂ ਨਹੀਂ ਹੋਣ ਦਿੰਦੇ ਕੀ ਉਨ੍ਹਾਂ ਦੇ ਖਿਲਾਫ਼ ਕੋਈ ਐਕਸ਼ਨ ਵੀ ਲਿਆ ਜਾਵੇਗਾ ?

**ਮੰਤਰੀ**: ਮੈਂ ਆਨਰੇਬਲ ਮੈਂਬਰ ਨੂੰ ਦਸ ਦਿਆਂ ਕਿ ਤਕਰੀਬਨ 80 ਕੈਟੇਗਰੀਆਂ ਦਾ ਫੈਸਲਾ ਹੋ ਚੁਕਾ ਹੈ ਅਤੇ 150 ਦੇ ਕਰੀਬ ਰਹਿੰਦੀਆਂ ਹਨ ਉਨ੍ਹਾਂ ਦੇ ਬਾਰੇ ਵੀ ਛੇਤੀ ਹੀ ਵੈਰੀਫੀਕੇਸ਼ਨ ਕਰਕੇ ਇਹ ਫੈਸਲਾ ਉਨ੍ਹਾਂ ਲਈ ਵੀ ਲਾਗੂ ਕਰ ਦਿਤਾ ਜਾਵੇਗਾ।

**ਕਾਮਰੇਡ ਸੱਤਪਾਲ ਡਾਂਗ** : ਕੀ ਵਜ਼ੀਰ ਸਾਹਿਬ ਦਸਣਗੇ ਕਿ ਵਰਕਚਾਰਜਾਂ ਦੇ ਬਾਰੇ ਜਿਹੜਾ ਦੂਸਰਾ ਫੈਸਲਾ ਹੈ ਇਹ 1 ਫਰਵਰੀ, 1968 ਤੋਂ ਲਾਗੂ ਹੋਵੇਗਾ ਜਿਸ ਦਿਨ ਤੋਂ ਕਿ ਰੈਗੂਲਰ ਸਟਾਫ਼ ਲਈ ਪੇ ਕਮਿਸ਼ਨ ਦੀਆਂ ਸਿਫਾਰਸ਼ਾਂ ਲਾਗੂ ਹੋਈਆਂ ਸਨ ?

**ਮੰਤਰੀ**: ਇਸ ਵੇਲੇ ਤਾਂ ਇਹ ਇਨਫਰਮੇਸ਼ਨ ਮੇਰੇ ਕੋਲ ਨਹੀਂ ਹੈ। ਮੈਂਬਰ ਸਾਹਿਬ ਨੋਟਿਸ ਦੇ ਦੇਣ ਮੈਂ ਪਤਾ ਕਰਕੇ ਦਸ ਦਿਗਾ।

**चौधरी बलबीर सिंह** : क्या वज़ीर साहिब बताएंगे कि इस बारे में पालीसी सरकार बनाएगी या कोई और बनाएगा ?

**ਮੰਤਰੀ** : ਸਰਕਾਰ ਮਜ਼ਦੂਰਾਂ ਦੀਆਂ ਯੂਨੀਅਨਾਂ ਅਤੇ ਸਾਰੀਆਂ ਪਾਰਟੀਆਂ ਨਾਲ ਗਲ ਬਾਤ ਕਰ ਕੇ ਕੋਈ ਫੈਸਲਾ ਕਰੇਗੀ।

**ਸਰਦਾਰ ਕਿਰਪਾਲ ਸਿੰਘ** : ਕੀ ਵਜ਼ੀਰ ਸਾਹਿਬ ਦਸਣ ਦੀ ਕਿਰਪਾ ਕਰਨਗੇ ਕਿ ਕੀ ਟੈਂਪਰੇਰੀ ਵਰਕਚਾਰਜਾਂ ਦੀ ਅਤੇ ਪਰਮਾਨੈਂਟ ਸਟਾਫ਼ ਦੀ ਤਨਖਾਹ ਦੇ ਵਿਚ ਕੋਈ ਫਰਕ ਹੈ?

ਮੰਤਰੀ: ਬਹੁਤ ਸਾਰਾ ਫਰਕ ਹੋ ਜਾਂਦਾ ਹੈ। ਜਿਹੜੇ ਟੈਂਪਰੇਰੀ ਹੁੰਦੇ ਹਨ ਉਨ੍ਹਾਂ ਨੂੰ ਘਟ ਤਨਖਾਹ ਮਿਲਦੀ ਹੈ ਅਤੇ ਜਦੋਂ ਉਹ ਪਰਮਾਨੈਂਟ ਹੋ ਜਾਣ ਤਾਂ ਉਨ੍ਹਾਂ ਦੀ ਤਨਖਾਹ ਬਰਾਬਰ ਹੋ ਜਾਂਦੀ ਹੈ।

**ਡਾਕਟਰ ਸਾਧੂ ਰਾਮ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਵਜ਼ੀਰ ਸਾਹਿਬ ਤੋਂ ਪੁਛਣਾ ਚਾਹੁੰਦਾ ਹਾਂ ਕਿ ਕੀ ਜਿਹੜੇ ਟੈਂਪਰੇਰੀ ਵਰਕ ਚਾਰਜ ਹਨ ਕੀ ਉਨ੍ਹਾਂ ਨੂੰ 2,3 ਸਾਲ ਦੇ ਬਾਦ ਪਕਾ ਕਰ ਦਿਤਾ ਜਾਂਦਾ ਹੈ?

**ਮੰਤਰੀ** : ਮੈਂ ਮਾਨਯੋਗ ਮਨਿਸਟਰ ਸਾਹਿਬ ਨੂੰ (ਹਾਸਾ) ਮੈਂਬਰ ਸਾਹਿਬ ਨੂੰ ਦਸ ਦੇਣਾ ਚਾਹੁੰਦਾ ਹਾਂ ਕਿ ਪਹਿਲਾਂ ਇਹ ਸੀ ਕਿ 10 ਸਾਲ ਦੀ ਸਰਵਿਸ ਤੋਂ ਮਗਰੋਂ ਸਿਰਫ਼ 5 ਪ੍ਰਤੀਸ਼ਤ ਹੀ ਮਜ਼ਦੂਰ ਪੱਕੇ ਹੁੰਦੇ ਸੀ ਪਰ ਹੁਣ ਅਸੀਂ ਇਹ ਕਰ ਦਿਤਾ ਹੈ ਕਿ 3 ਸਾਲ ਦੀ ਸਰਵਿਸ ਤੋਂ ਬਾਦ 50 ਪ੍ਰਤੀਸ਼ਤ ਪਕੇ ਕਰ ਦਿੰਦੇ ਹਾਂ ਕਿਉਂਕਿ ਗੌਰਮਿੰਟ ਆਫ਼ ਇੰਡੀਆ ਦੀਆਂ ਹੁਣੇ ਹੀ ਇਨਸਟਰਕਸ਼ਨਜ਼ ਆਈਆਂ ਹਨ. . . .

**ਡਾਕਟਰ ਸਾਧੂ ਰਾਮ** : ਚੇਅਰ ਨੂੰ ਐਡਰੈਸ ਕਰਕੇ ਗਲ ਕਰੋ। (ਹਾਸਾ)

**ਸ਼੍ਰੀ ਸਪੀਕਰ** : ਚੇਅਰ ਨੂੰ ਐਡਰੈਸ ਕਰੋ। (Please address the Chair.)

ਮੰਤਰੀ: ਸਪੀਕਰ ਸਾਹਿਬ, ਇਨ੍ਹਾਂ ਨੂੰ ਤਾਂ ਮੈਂ ਅਖਾਂ ਮੀਚ ਕੇ ਜਵਾਬ ਦੇ ਸਕਦਾ ਹਾਂ। (ਹਾਸਾ)। ਤੋਂ ਮੈਂ ਅਰਜ਼ ਕਰ ਰਿਹਾ ਹਾਂ ਕਿ ਹੁਣ 3 ਸਾਲ ਦੀ ਸਰਵਿਸ ਤੋਂ ਬਾਦ 50 ਪ੍ਰਤੀਸ਼ਤ ਬੰਦੇ ਪਕੇ ਕਰ ਦਿੰਦੇ ਹਾਂ।

---

## Sub-Divisions For Maintenance of Municipal Roads

*1133. **Chaudhri Ram Singh** : Will the Minister for Irrigation and Power be pleased to state whether the Government is considering any proposal for the creation of a Sub-Division in each district for the maintenance of Municipal roads in the respective districts ?

**ਸਰਦਾਰ ਸੋਹਣ ਸਿੰਘ ਬਾਸੀ** : ਨਹੀਂ ਜੀ । ਇਹੋ ਜਿਹੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਨਹੀਂ ਹੈ ।

[No. There is no such proposal under consideration of Government.]

**ਚੌਧਰੀ ਰਾਮ ਸਿੰਘ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਵਜ਼ੀਰ ਸਾਹਿਬ ਨੂੰ ਇਹ ਪੁਛਣਾ ਚਾਹੁੰਦਾ ਹਾਂ ਕਿ ਜੇ ਇਹ ਤਜਵੀਜ਼ ਇਨ੍ਹਾਂ ਨੂੰ ਮੈਂ ਦਿਆਂ ਕਿ ਇਹੋ ਜਿਹੀ ਇਕ ਸਬ ਡਿਵੀਜ਼ਨ ਹਰ ਇਕ ਜ਼ਿਲ੍ਹੇ ਵਿਚ ਬਣਾਉਣ ਤਾਂ ਕਿ ਮਿਊਨਿਸਪਲ ਕਮੇਟੀਆਂ ਦੀਆਂ ਰੋਡਜ਼ ਦੀ ਮੁਰੰਮਤ ਵਗੈਰਾ ਹੋ ਸਕੇ ਤਾਂ ਕੀ ਮਨਿਸਟਰ ਸਾਹਿਬ ਇਸ ਤੇ ਵਿਚਾਰ ਕਰਨਗੇ ?

**ਮੰਤਰੀ** : ਸਪੀਕਰ ਸਾਹਿਬ, ਮੈਨੂੰ ਤਾਂ ਇਹ ਸਮਝ ਨਹੀਂ ਆਇਆ ਕਿ ਮੈਂਬਰ ਸਾਹਿਬ ਨੇ ਕੋਈ ਸੈਪਲੀਮੈਂਟਰੀ ਪੁਛਿਆ ਹੈ ਜਾਂ ਕਿ ਮੈਨੂੰ ਐਡਵਾਈਸ ਦਿਤੀ ਹੈ। (ਹਾਸਾ)

**ਸਰਦਾਰ ਦਲੀਪ ਸਿੰਘ ਪਾਂਧੀ** : ਕੀ ਵਜ਼ੀਰ ਸਾਹਿਬ ਦਸਣ ਦੀ ਕਿਰਪਾ ਕਰਨਗੇ ਕਿ ਪਟਿਆਲੇ ਵਿਚ ਅਤੇ ਹੋਰ ਥਾਵਾਂ ਤੇ ਵੀ ਮਿਊਨਿਸਪਲ ਕਮੇਟੀ ਦੀਆਂ ਸੜਕਾਂ ਦੀ ਹਾਲਤ ਬਹੁਤ ਖਰਾਬ ਹੈ ਅਤੇ ਉਨ੍ਹਾਂ ਦੀ ਮੁਰੰਮਤ ਆਦਿ ਦਾ ਕੋਈ ਪ੍ਰਬੰਧ ਨਹੀਂ ਹੈ ਇਸ ਲਈ ਕੀ ਸਰਕਾਰ ਉਨ੍ਹਾਂ ਦੀ ਮੁਰੰਮਤ ਆਦਿ ਵਲ ਕੋਈ ਧਿਆਨ ਦਵੇਗੀ ?

**ਮੰਤਰੀ** : ਮੈਂ ਆਨਰੇਬਲ ਮੈਂਬਰ ਨੂੰ ਸਪੀਕਰ ਸਾਹਿਬ ਤੁਹਾਡੇ ਰਾਹੀਂ ਦਸ ਦਿਆਂ ਕਿ ਉਨ੍ਹਾਂ ਸੜਕਾਂ ਦੀ ਮੁਰੰਮਤ ਕਰਨੀ ਪੀ. ਡਬਲਿਊ. ਡੀ. ਦੀ ਜ਼ਿੰਮੇਦਾਰੀ ਨਹੀਂ ਹੈ ਸਗੋਂ ਮਿਊਨਿਸਪਲ ਕਮੇਟੀਆਂ ਦੀ ਜ਼ਿੰਮੇਦਾਰੀ ਹੈ।

**ਕਾਮਰੇਡ ਸੱਤ ਪਾਲ ਡਾਂਗ**: ਕੀ ਮਨਿਸਟਰ ਸਾਹਿਬ ਨੂੰ ਇਸ ਗਲ ਦਾ ਇਲਮ ਹੈ ਕਿ ਬਹੁਤ ਸਾਰੀਆਂ ਮਿਉਂਸਪੈਲਟੀਆਂ ਜੋ ਕਿ ਕਈ ਵਰਕਸ ਆਪ ਨਹੀਂ ਬਣਾ ਸਕਦੀਆਂ ਉਨ੍ਹਾਂ ਨੇ ਪੀ. ਡਬਲੀਊ. ਡੀ. ਕੋਲ ਪੈਸੇ ਜਮ੍ਹਾਂ ਕਰਾਏ ਹੋਏ ਹਨ ਅਤੇ ਦੋ ਤਿੰਨ ਸਾਲ ਹੋ ਗਏ ਹਨ ਪਰ ਪੀ. ਡਬਲੀਊ. ਡੀ. ਨੇ ਹਾਲੇ ਤਕ ਉਥੇ ਕੰਮ ਸ਼ੁਰੂ ਨਹੀਂ ਕੀਤਾ ਹੈ। ਕੀ ਇਸ ਦੀ ਰੋਸ਼ਨੀ ਵਿਚ ਇਹ ਵਖਰੇ ਵਖਰੇ ਸਬਡਵੀਜ਼ਨ ਕਰੀਏਟ ਕਰਨ ਲਈ ਸੋਚਣਗੇ ?

**ਮੰਤਰੀ**: ਜੋ ਮਿਊਂਸਪਲ ਕਮੇਟੀਆਂ ਪੈਸੇ ਜਮ੍ਹਾਂ ਕਰਾ ਦਿੰਦੀਆਂ ਹਨ, ਇਸ ਸਿਸਟਮ ਨੂੰ ਅਸੀਂ ਡਿਪਾਜ਼ਿਟ ਵਰਕ ਕਹਿੰਦੇ ਹਾਂ। ਇਹੋ ਜਿਹਾ ਕੇਸ ਤਾਂ ਮੇਰੇ ਨੋਟਿਸ ਵਿਚ ਕੋਈ ਨਹੀਂ ਹੈ ਕਿ ਜਿਥੇ ਪੈਸੇ ਜਮ੍ਹਾ ਕਰਾ ਦਿਤੇ ਹੋਣ ਅਤੇ ਕੰਮ ਨਾਂ ਹੋਇਆ ਹੋਵੇ। ਇਸ ਲਈ ਮੈਂ ਆਨਰੇਬਲ ਮੈਂਬਰ ਨੂੰ ਤੁਹਾਡੇ ਰਾਹੀਂ ਅਰਜ਼ ਕਰਦਾ ਹਾਂ ਕਿ ਜੇ ਇਹੋ ਜਿਹਾ ਕੋਈ ਕੇਸ ਹੈ ਤਾਂ ਉਹ ਮੈਨੂੰ ਦਸਿਆ ਜਾਵੇ, ਉਸ ਤੇ ਮੈਂ ਵਿਚਾਰ ਕਰਕੇ ਦਸਾਂਗਾ।

**ਸਰਦਾਰ ਸਰੂਪ ਸਿੰਘ**. ਜਿਹੜੀਆਂ ਪੀ. ਡਬਲੀਊ. ਡੀ. ਦੀਆਂ ਸੜਕਾਂ ਮਿਊਂਸਪਲ ਏਰੀਆ ਵਿਚ ਹਨ, ਕੀ ਮਨਿਸਟਰ ਸਾਹਿਬ ਦਸਣਗੇ ਕਿ ਇਨ੍ਹਾਂ ਸੜਕਾਂ ਵਾਸਤੇ ਕੀ ਸਬਡਵੀਜ਼ਨ ਬਣਾਏ ਜਾਣਗੇ ?

**ਮੰਤਰੀ**: ਮਿਉਂਸਪਲ ਏਰੀਆ ਵਿਚ ਮੇਨ ਰੋਡਜ਼ ਸ਼ਾਮਿਲ ਹੋ ਸਕਦੀਆਂ ਹਨ। ਹੋਰ ਕੋਈ ਸ਼ਾਮਿਲ ਨਹੀਂ ਹੋ ਸਕਦੀਆਂ ਹਨ ।

**ਸਰਦਾਰ ਦਲੀਪ ਸਿੰਘ ਪਾਂਧੀ**: ਵਜ਼ੀਰ ਸਾਹਿਬ ਨੇ ਹੁਣੇ ਦਸਿਆ ਹੈ ਕਿ ਜੇ ਪੈਸੇ ਜਮ੍ਹਾ ਕਰਾਉ ਤਾਂ ਪੀ. ਡਬਲੀਊ ਡੀ. ਕੰਮ ਕਰ ਤੀ ਹੈ। ਇਸ ਸਿਲਸਿਲੇ ਵਿਚ ਮੈਂ ਅਰਜ਼ ਕਰਦਾ ਹਾਂ ਕਿ ਮੰਡੀ ਗੋਬਿੰਦ ਗੜ੍ਹ ਵੱਲੋਂ 92 ਹਜ਼ਾਰ ਰੁਪਿਆ ਜਮ੍ਹਾ ਕਰਾਇਆ ਗਿਆ ਸੀ। ਪਰ ਉਹਦੇ ਹਾਲੇ ਤਕ ਐਸਟੀਮੇਟ ਵੀ ਸੈਂਕਸ਼ਨ ਨਹੀਂ ਕੀਤੇ ਗਏ। ਕੀ ਮਨਿਸਟਰ ਸਾਹਿਬ ਇਸ ਪਾਸੇ ਧਿਆਨ ਦੇਣ ਦੀ ਕਿਰਪਾਲਤਾ ਕਰਨਗੇ।

**ਮੰਤਰੀ**: ਇਸ ਬਾਰੇ ਲਿਖ ਕੇ ਭੇਜ ਦਿਉ, ਕਾਰਵਾਈ ਕੀਤੀ ਜਾਵੇਗੀ।

**ਸ਼੍ਰੀ ਗਿਆਨ ਚੰਦ ਖਰਬੰਦਾ**: ਅੰਮ੍ਰਿਤਸਰ ਮਿਊਂਸਪਲਿਟੀ ਨੇ ਇਸ ਸਬੰਧ ਵਿਚ ਰੁਪਏ ਦੀ ਐਡਜਸਟਮੈਂਟ ਹੋਣ ਲਈ ਜੋ ਕਿਹਾ ਸੀ, ਉਸ ਸਬੰਧ ਵਿਚ ਕੀ ਸੋਚ ਰਹੇ ਹੋ ?

**ਮੰਤਰੀ**: ਮੇਰੇ ਖਿਆਲ ਵਿਚ 24 ਲਖ ਰੁਪਿਆ ਲੈ ਕੇ ਉਥੇ ਜੀ. ਟੀ. ਰੋਡ ਦਾ ਕੰਮ ਹੋ ਰਿਹਾ ਹੈ।

**ਸਾਥੀ ਰੂਪ ਲਾਲ**: ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਨਿਸਟਰ ਸਾਹਿਬ ਨੂੰ ਪੁਛਣਾ ਚਾਹੁੰਦਾ ਹਾਂ ਕਿ ਉਨ੍ਹਾਂ ਨੇ ਹੁਣੇ ਹੀ ਕਿਹਾ ਹੈ ਜਿਨ੍ਹਾਂ ਨੇ ਰਕਮਾਂ ਜਮ੍ਹਾਂ ਕਰਾਈਆਂ ਹਨ, ਉਹ ਉਨ੍ਹਾਂ ਦੇ ਨੋਟਿਸ ਵਿਚ ਲਿਆਂਦਾ ਜਾਵੇ। ਮੈਂ ਬੜੀ ਜ਼ੁਮੇਂਵਾਰੀ ਨਾਲ ਕਹਿ ਸਕਦਾ ਹਾਂ ਕਿ ਮੋਗਾ ਮਿਊਂਸਪਲ ਕਮੇਟੀ ਨੂੰ ਦੋ ਸਾਲ ਹੋ ਗਏ ਹਨ ਜਦੋਂ ਕਿ ਉਨ੍ਹਾਂ ਨੇ ਸੀਵਰੇਜ ਸਕੀਮ ਵਾਸਤੇ ਪੈਸੇ ਜਮ੍ਹਾਂ ਕਰਾਏ ਸੀ। (ਵਿਘਨ)

**ਸ਼੍ਰੀ ਸਪੀਕਰ**: ਇਹ ਸੀਵਰੇਜ ਸਕੀਮ ਦਾ ਸਵਾਲ ਨਹੀਂ ਹੈ, ਇਹ ਰੋਡਜ਼ ਦਾ ਸਵਾਲ ਹੈ।

(This question does not relate to sewerage but it pertains to Municipal Roads.)

**ਸਾਥੀ ਰੂਪ ਲਾਲ**: ਮੇਰੀ ਅਰਜ਼ ਹੈ ਕਿ (ਵਿਘਨ)

**Mr. Speaker** : Please resume your seat.

**ਕੈਪਟਨ ਰਤਨ ਸਿੰਘ**: ਜਿਹੜਾ ਜੀ. ਟੀ. ਰੋਡ ਦਾ ਹੁਣੇ ਜ਼ਿਕਰ ਆਇਆ ਸੀ ਉਸ ਦੇ ਮੁਤ-ਲਕ ਮੈਂ ਅਰਜ਼ ਕਰਦਾ ਹਾਂ ਕਿ ਜੀ. ਟੀ. ਰੋਡ ਇਕ ਨੈਸ਼ਨਲ ਹਾਈ ਵੇ ਆ ਜਾਂਦੀ ਹੈ। ਇਸ ਉਤੇ ਖਰਚ ਸੈਂਟਰਲ ਸਰਕਾਰ ਕਰਦੀ ਹੈ ਜਾਂ ਪੰਜਾਬ ਸਰਕਾਰ ਖਰਚ ਕਰਦੀ ਹੈ ਜਾਂ ਮਿਊਂਸਪਲ ਕਮੇਟੀ ਖਰਚ ਕਰਦੀ ਹੈ, ਇਸ ਬਾਰੇ ਦਸਿਆ ਜਾਵੇ। ?

**ਮੰਤਰੀ**: ਰੁਪਿਆ ਸੈਂਟਰਲ ਸਰਕਾਰ ਦਿੰਦੀ ਹੈ ਅਤੇ ਖਰਚ ਪੰਜਾਬ ਸਰਕਾਰ ਕਰਦੀ ਹੈ।

---

**Issuing of Pass Books to the Land-owners in the State**

***1096. Comrade Satya Pal Dang** : Will the Minister for Revenue and Rehabilitation with reference to reply to the Starred Question No. 970 (converted into Unstarred) included in the Supplementary list of Unstarred Questions for 7th March, 1968 be pleased to state :—

(a) whether, the new proposed system of issuing Pass Books for land owners and tenants in the State has actually been introduced in all the ten tehsils specified in the said reply ; if not, the reasons therefor ;

(b) whether the new proposed system has been introduced in any sub-tehsil of the State ; if so, their names and the dates from which this system has been introduced ;

(c) whether the new system is proposed to be introduced throughout the State; if so, when ?

---

ਸਰਦਾਰ ਆਤਮਾ ਸਿੰਘ : (ਏ) ਨਹੀਂ ਜੀ। ਇਹ ਸਕੀਮ ਅਜੇ ਇਨ੍ਹਾਂ 10 ਤਹਿਸੀਲਾਂ ਵਿਚੋਂ ਕੇਵਲ 2 ਤਹਿਸੀਲਾਂ, ਨਾਭਾ ਅਤੇ ਬਟਾਲਾ, ਵਿਚ ਹੀ ਤਜਰਬੇ ਵਜੋਂ ਲਾਗੂ ਕੀਤੀ ਗਈ ਹੈ।

(ਬੀ) ਨਹੀਂ ਜੀ।

(ਸੀ) ਇਹ ਸਵਾਲ ਅਜੇ ਸਰਕਾਰ ਦੇ ਵਿਚਾਰ ਅਧੀਨ ਹੈ।

**ਕਾਮਰੇਡ ਸੱਤ ਪਾਲ ਡਾਂਗ**: ਇਸ ਗੱਲ ਦੀ ਰੋਸ਼ਨੀ ਵਿਚ ਕਿ ਇਸ ਬਜਟ ਵਿਚ 50 ਲੱਖ ਰੁਪਿਆ ਇਸ ਗੱਲ ਲਈ ਪਰੋਵਾਈਡ ਕੀਤਾ ਗਿਆ ਹੈ ਕਿ ਸਾਰੇ ਪੰਜਾਬ ਵਿਚ ਪਾਸ ਬੁਕਾਂ ਪਰੋਵਾਈਡ ਕਰ ਦੇਣੀਆਂ ਹਨ, ਕੀ ਮਨਿਸਟਰ ਸਾਹਿਬ ਇਹ ਦੱਸਣ ਦੀ ਖੇਚਲ ਕਰਨਗੇ ਕਿ 1970-71 ਦੇ ਦਰਮਿਆਨ ਕਦੋਂ ਤੱਕ ਇਹ ਪਾਸ ਬੁਕਾਂ ਸਾਰੇ ਪੰਜਾਬ ਵਿਚ ਸਪਲਾਈ ਕਰ ਦੇਣਗੇ ?

**ਮੰਤਰੀ** : ਹਾਲੇ ਦੋ ਜਗ੍ਹਾ ਤੇ ਇਹ ਤਜਰਬਾ ਕੀਤਾ ਜਾ ਰਿਹਾ ਹੈ । ਨਵੇਂ ਸਾਲ ਅਪਰੈਲ ਤੋਂ ਬਾਕੀ ਜ਼ਿਲ੍ਹਿਆਂ ਵਿਚ ਇਹ ਸਿਸਟਮ ਲਾਗੂ ਕਰਾਂਗੇ ।

**ਕੈਪਟਨ ਰਤਨ ਸਿੰਘ** : ਜਿਹੜੀ ਪਾਸ ਬੁਕਾਂ ਦੀ ਆਮਦਨੀ ਬਜਟ ਵਿਚ ਫਾਈਨੈਂਸ ਮਨਿਸਟਰ ਸਾਹਿਬ ਨੇ ਸ਼ੋ ਕੀਤੀ ਹੋਈ ਹੈ ਸਾਰੇ ਪੰਜਾਬ ਦੀ, ਕੀ ਉਸ ਨੂੰ ਮੱਦੇ ਨਜ਼ਰ ਰੱਖਦੇ ਹੋਏ ਮਨਿਸਟਰ ਸਾਹਿਬ ਨੇ ਜੋ ਜਵਾਬ ਵਿਚ ਕਿਹਾ ਹੈ, ਉਹ ਠੀਕ ਹੈ ?

**ਸ਼੍ਰੀ ਸਪੀਕਰ** : ਉਨ੍ਹਾਂ ਨੇ ਜਵਾਬ ਦਿਤਾ ਹੈ ਕਿ ਪਹਿਲੀ ਅਪਰੈਲ, 1970 ਤੋਂ ਸ਼ੁਰੂ ਕਰ ਦੇਵਾਂਗੇ । (The Minister has stated that this work will commence from 1st April, 1970.)

**ਕਾਮਰੇਡ ਸੱਤਪਾਲ ਡਾਂਗ** : ਉਹ ਪਾਸ ਬੁਕਾਂ, ਜਿਹੜੀਆਂ ਕਿ ਕਿਸਾਨਾਂ, ਮੁਜ਼ਾਰਿਆਂ ਨੂੰ ਦੇਣੀਆਂ ਹਨ, ਉਨ੍ਹਾਂ ਦੀ ਕੀ ਕੀਮਤ ਰੱਖੀ ਹੈ ?

**ਮੰਤਰੀ** : ਇਸ ਬਾਰੇ ਨੋਟਿਸ ਦੇ ਦਿਓ ।

**ਸਰਦਾਰ ਦਲੀਪ ਸਿੰਘ ਪਾਂਧੀ** : ਜਿਹੜਾ ਦੋ ਤਹਿਸੀਲਾਂ ਵਿਚ ਪਾਸ ਬੁਕਾਂ ਦਾ ਸਿਸਟਮ ਜਾਰੀ ਕੀਤਾ ਹੈ ਉਹ ਕਦੋਂ ਤੱਕ ਕੰਪਲੀਟ ਹੋ ਜਾਵੇਗਾ ?

**ਮੰਤਰੀ** : ਮਾਰਚ ਤੱਕ ਕੰਮਲੀਟ ਕਰ ਦਿਆਂਗੇ ।

**ਕਾਮਰੇਡ ਬਾਬੂ ਸਿੰਘ ਮਾਸਟਰ** : ਜਿਹੜੀਆਂ ਪਾਸ ਬੁਕਾਂ ਜਾਰੀ ਕੀਤੀਆਂ ਜਾ ਚੁਕੀਆਂ ਹਨ ਕੀ ਇਹ ਰਿਕਾਰਡ ਰਜਿਸਟਰੀਆਂ ਵਾਸਤੇ ਵੀ ਵੈਲਿਡ ਸਮਝਿਆ ਜਾਵੇਗਾ ?

**ਮੰਤਰੀ** : ਰੂਲਜ਼ ਵਿਚ ਤਰਮੀਮ ਕੀਤੀ ਜਾ ਰਹੀ ਹੈ ।

**ਸਰਦਾਰ ਕਿਰਪਾਲ ਸਿੰਘ** : ਪਾਸ ਬੁਕਾਂ ਵਾਸਤੇ ਬਜਟ ਵਿਚ ਖਰਚ ਵਾਸਤੇ ਵੱਖਰੀ ਰਕਮ ਰੱਖੀ ਗਈ ਹੈ ਅਤੇ ਆਮਦਨੀ ਵਾਸਤੇ ਵੱਖਰੀ ਦੱਸੀ ਗਈ ਹੈ । ਉਸ ਨੂੰ ਵੇਖਣ ਤੋਂ ਇਹ ਪਤਾ ਲਗਦਾ ਹੈ ਕਿ ਆਮਦਨ ਘਟੀ ਹੈ ਅਤੇ ਖਰਚ ਜ਼ਿਆਦਾ ਹੈ । ਕੀ ਪਾਸ ਬੁਕਾਂ ਦੀ ਕੀਮਤ, ਜਿੰਨਾ ਉਨ੍ਹਾਂ ਤੇ ਖਰਚ ਹੋਣਾ ਹੈ ਉਸ ਦੇ ਮੁਤਾਬਿਕ ਨਹੀਂ ਰੱਖੀ ਜਾਂਦੀ ?

**ਮੰਤਰੀ** : ਇਸ ਬਾਰੇ ਨੋਟਿਸ ਦੇ ਦਿਉ ।

**ਸਰਦਾਰ ਸੁਰਜੀਤ ਸਿੰਘ ਅਟਵਾਲ** : ਮਨਿਸਟਰ ਸਾਹਿਬ ਨੇ ਕਿਹਾ ਹੈ ਕਿ ਦੋ ਤਹਿਸੀਲਾਂ ਵਿਚ ਤਜਰਬਾ ਕਰ ਰਹੇ ਹਾਂ । ਕੀ ਇਸ ਤਜਰਬੇ ਦੀ ਬਿਨਾਂ ਤੇ ਇਹ ਪਾਸ ਬੁਕਾਂ ਹੋਰ ਥਾਵਾਂ ਤੇ ਵੀ ਦੇ ਦਿਤੀਆਂ ਜਾਣਗੀਆਂ ਜਾਂ ਇਹ ਸਕੀਮ ਬੰਦ ਕਰ ਕੀਤੀ ਜਾਵੇਗੀ ?

**ਮੰਤਰੀ** : ਹਾਲੇ ਤਜਰਬਾ ਹੋ ਰਿਹਾ ਹੈ । ਸਿੱਟਾ ਨਿਕਲਣ ਤੇ ਵਿਚਾਰ ਕਰਾਂਗੇ ।

**ਸਰਦਾਰ ਰਾਜਾ ਸਿੰਘ** : ਜਿਹੜੀਆਂ ਪਾਸ ਬੁਕਾਂ ਦਾ ਸਦਨ ਵਿਚ ਜ਼ਿਕਰ ਕੀਤਾ ਗਿਆ ਹੈ ਉਨ੍ਹਾਂ ਵਿਚ ਜੋ ਰੈਵਨਿਊ ਮਹਿਕਮੇ ਦੇ ਸਬੰਧਤ ਅਫਸਰ ਜਿਹੜੇ ਨਵੇਂ ਅੰਦਰਾਜ ਕਰਨਗੇ, ਉਨ੍ਹਾਂ ਨੂੰ ਇਸ ਕੰਮ ਲਈ ਕੀ ਕੋਈ ਅਲਾਊਂਸ ਦਿਤਾ ਜਾਵੇਗਾ ?

**ਮੰਤਰੀ** : ਇਸ ਸਬੰਧ ਵਿਚ ਰੂਲਜ਼ ਬਣਾਏ ਜਾ ਰਹੇ ਹਨ ਅਤੇ ਅਜੇ ਕੁਝ ਨਹੀਂ ਕਿਹਾ ਜਾ ਸਕਦਾ ।

**ਮੇਜਰ ਹਰਿੰਦਰ ਸਿੰਘ** : ਕੀ ਅਜੇ ਤੱਕ ਪਾਸ ਬੁਕ ਕਿਸੇ ਕੋਲ ਪਹੁੰਚ ਵੀ ਗਈ ਹੈ ਜਾਂ ਕਿ ਇਹ ਸਕੀਮ ਹਾਲੇ ਕੰਪਲੀਸ਼ਨ ਸਟੇਜ ਜਾਂ ਪ੍ਰੋਸੈਸਿੰਗ ਸਟੇਜ ਤੇ ਹੈ ?

**ਮੰਤਰੀ** : ਅਜੇ ਤਾਂ ਮੁਕੰਮਲ ਕੀਤੀਆਂ ਜਾ ਰਹੀਆਂ ਹਨ ।

**चौधरी बलबीर सिंह** : नाभा और बटाला में किस तारीख को यह पास बुकें इशू की गईं ?

**ਮਾਲ ਮੰਤਰੀ** : 1-10-69 ਤੋਂ ਪਾਸ ਬੁਕਾਂ ਭਰਨੀਆ ਤੇ ਮੁਕੰਮਲ ਕਰਨੀਆਂ ਸ਼ੁਰੂ ਕੀਤੀਆਂ ਗਈਆਂ ਹਨ।

**चौधरी बलबीर सिंह** : पहली अक्तूबर को जारी की गई हैं और अभी तक किसी को मिली नहीं हैं ?

**ਸ੍ਰੀ ਸਪੀਕਰ** : ਇਹ ਕਹਿੰਦੇ ਹਨ ਕਿ ਹਾਲੇ ਮੁਕੰਮਲ ਕੀਤੀਆਂ ਜਾ ਰਹੀਆਂ ਹਨ ਅਤੇ ਹਾਲੇ ਇਸ਼ੂ ਨਹੀਂ ਹੋਈਆਂ। (The hon. Minister has said that the Pass Books are being completed and these have not been issued so far.)

---

**Relief for Industrial Workers of Amritsar**

***1110. Comrade Satya Pal Dang:** Will the Minister for Finance be pleased to state whether there is any proposal under the considertion of the Government to give any relief to the industrial workers of Amritsar, who suffered loss of employment and financial loss due to the failure of supply of electricity in Amritsar from 20th October, 1969 to 8th November, 1969 ?

**ਸਰਦਾਰ ਬਲਵੰਤ ਸਿੰਘ** : ਕੋਈ ਅਜਿਹੀ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਨਹੀਂ ਹੈ ।

**ਕਾਮਰੇਡ ਸੱਤਪਾਲ ਡਾਂਗ** : 20 ਅਕਤੂਬਰ ਤੋਂ 8 ਨਵੰਬਰ ਤੱਕ ਵੇਰਕੇ ਦਾ ਪਾਵਰ ਹਾਊਸ ਬੰਦ ਰਿਹਾ ਇਸ ਵਿਚ ਵਰਕਰਜ਼ ਦਾ ਕੋਈ ਕਸੂਰ ਨਹੀਂ । 50 ਤੋਂ ਘੱਟ ਵਰਕਰਜ਼ ਉਥੇ ਕੰਮ ਕਰਦੇ ਹਨ, ਉਨ੍ਹਾਂ ਨੂੰ ਮਾਲਕਾਂ ਨੇ ਕੋਈ ਕੰਪਨਸੇਸ਼ਨ ਨਹੀਂ ਦੇਣਾ ਹੈ, ਕੀ ਉਸ ਗੱਲ ਨੂੰ ਮੁਖ ਰੱਖਦੇ ਹੋਏ ਸਰਕਾਰ ਇਨ੍ਹਾਂ ਲੋਕਾਂ ਨੂੰ ਗਰਾਂਟਸ ਅਤੇ ਲੋਨਜ਼ ਦੇਣਾ ਕਨਸਿਡਰ ਕਰਨ ਲਈ ਤਿਆਰ ਹੈ ?

**ਮੰਤਰੀ** : ਇਸ ਕਿਸਮ ਦਾ ਵਰਕਰਜ਼ ਵੱਲੋਂ ਕੋਈ ਰਿਪਰੈਜੈਂਟੇਸ਼ਨ ਨਹੀਂ ਹੈ ।

**ਮੇਜਰ ਹਰਿੰਦਰ ਸਿੰਘ** : ਕੀ ਮਨਿਸਟਰ ਸਾਹਿਬ ਦੱਸਣਗੇ, ਜਿਸ ਤਰ੍ਹਾਂ ਕਿ ਮਨਿਸਟਰ ਸਾਹਿਬ ਨੇ ਫਰਮਾਇਆ ਹੈ ਕਿ ਮਾਮਲਾ ਅੰਡਰ ਕਨਸਿਡਰੇਸ਼ਨ ਹੈ । (ਵਿਘਨ)

**ਸ੍ਰੀ ਸਪੀਕਰ** : ਕੋਈ ਅਜਿਹੀ ਤਜਵੀਜ਼ ਸਰਕਾਰ ਦੇ ਜ਼ੇਰੇ ਅਧੀਨ ਨਹੀਂ ਹੈ। (No such proposal is under consideration of the Govt.)

**ਮੇਜਰ ਹਰਿੰਦਰ ਸਿੰਘ** : ਆਈ ਐਮ ਸਾਰੀ ਪਲੀਜ਼ । ਅਗਰ ਰੀਪਰੈਜੈਂਟੇਸ਼ਨ ਨਹੀਂ ਹੈ ਪਰ ਜੇ ਐਸਾ ਰੀਪਰੈਜੈਂਟੇਸ਼ਨ ਆਵੇ ਕਿ ਬਿਜਲੀ ਦੇ ਬੰਦ ਹੋਣ ਕਾਰਨ ਉਨ੍ਹਾਂ ਦਾ ਨੁਕਸਾਨ ਹੋਇਆ ਤਾਂ ਕੀ ਸਰਕਾਰ ਉਸ ਰੀਪਰੈਜੈਂਟੇਸ਼ਨ ਤੇ ਵਿਚਾਰ ਕਰਨ ਨੂੰ ਤਿਆਰ ਹੈ ?

**ਮੰਤਰੀ** : ਇਲੈਕਟਰੀਸਿਟੀ ਡਿਪਾਰਟਮੈਂਟ ਦੇ ਅਜਿਹੇ ਕੋਈ ਰੂਲਜ਼ ਨਹੀਂ ਹਨ ਕਿ ਜੇ ਬਿਜਲੀ ਫੇਲ੍ਹ ਹੋ ਜਾਵੇ ਤਾਂ ਕੰਪਨਸੇਟ ਕੀਤਾ ਜਾਵੇ। ਜੇ ਰੀਪਰੀਜ਼ੈਂਟੇਸ਼ਨ ਹੋਵੇਗਾ ਤਾਂ ਸਰਕਾਰ ਉਸ ਦੇ ਹਰ ਐਸਪੈਕਟ ਤੇ ਜ਼ਰੂਰ ਗੌਰ ਕਰੇਗੀ ।

**ਸ੍ਰੀ ਗਿਆਨ ਚੰਦ ਖਰਬੰਦਾ** : ਮੇਰੀ ਇਤਲਾਹ ਦੇ ਮੁਤਾਬਿਕ ਰਿਪਰੈਜੰਟੇਸ਼ਨ ਉਥੇ ਦੇ ਮਾਲਕਾਂ ਨੂੰ ਭੇਜੇ ਗਏ ਹਨ । (ਵਿਘਨ)। ਤੁਸੀਂ ਕਹਿੰਦੇ ਹੋ ਕਿ ਤੁਹਾਡੇ ਕੋਲ ਨਹੀਂ ਪਹੁੰਚੇ । ਕੀ ਇਸ ਬਾਰੇ ਵਿਚਾਰ ਕੀਤਾ ਜਾਵੇਗਾ ?

**ਮੰਤਰੀ** : ਜੋ ਡਿਪਾਰਟਮੈਂਟ ਵੱਲੋਂ ਜਵਾਬ ਆਇਆ ਹੈ ਉਸ ਵਿਚ ਕਿਹਾ ਗਿਆ ਹੈ ਕਿ ਕੋਈ ਰੀਪਰੈਜ਼ੈਂਟੇਸ਼ਨ ਨਹੀਂ ਆਇਆ । ਇੰਡੋ-ਪਾਕ ਕੰਨਫਲਿਕਟ 1965 ਵੇਲੇ ਇੰਟਰੈਸਟ-ਫਰੀ ਲੋਨਜ਼ ਦਿਤੇ ਗਏ ਸੀ । ਉਸ ਬੇਸਿਜ਼ ਉਤੇ ਇਨ੍ਹਾਂ ਨੂੰ ਵੀ ਕਨਸਿਡਰ ਕੀਤਾ ਜਾ ਸਕਦਾ ਹੈ ।

---

**Starred Questions Nos. 1379 and 1380**

**ਸ੍ਰੀ ਸਪੀਕਰ** : ਸਟਾਰਡ ਸਵਾਲ ਨੰ: 1380 ਅਤੇ 1379 ਅੱਗੇ ਪਾਉਣ ਲਈ ਕਹੇ ਗਏ ਹਨ । (Extension has been asked for in respect of Starred Questions Nos. 1379 and 1380.)

ਅ : ਸ: ਨੰ : 1108-5 ਸਭ-70,
ਭਲਾਈ ਮੰਤਰੀ, ਪੰਜਾਬ ।
ਮਿਤੀ ਚੰਡੀਗੜ੍ਹ 1970

ਵਿਸ਼ਾ:—ਪੰਜਾਬ ਵਿਧਾਨ ਸਭਾ ਦੇ ਸਟਾਰਡ ਸਵਾਲ ਨੰ: 1380-ਜਵਾਬ ਦੀ ਮਿਤੀ ਵਿਚ ਵਾਧਾ ਕਰਨ ਲਈ ।

ਪਿਆਰੇ

ਪੰਜਾਬ ਵਿਧਾਨ ਸਭਾ ਦੇ ਸਟਾਰਡ ਸਵਾਲ ਨੰ: 1380 ਜੋ ਮਿਤੀ 9 ਮਾਰਚ, 1970 ਲਈ ਸਵਾਲਾਂ ਦੀ ਸੂਚੀ ਵਿਚ ਚੌਧਰੀ ਕੇਵਲ ਕ੍ਰਿਸ਼ਨ, ਐਮ. ਐਲ. ਏ. ਦੇ ਨਾਂ ਹੇਠ ਦਰਜ ਹੈ, ਦਾ ਜਵਾਬ ਅਜੇ ਤਿਆਰ ਨਹੀਂ ਹੋਇਆ ਹੈ । ਲੋੜੀਂਦੀ ਸੂਚਨਾ ਫੀਲਡ ਵਿਚੋਂ ਇਕੱਠੀ ਕੀਤੀ ਜਾ ਰਹੀ ਹੈ। ਇਸ ਲਈ ਬੇਨਤੀ ਕੀਤੀ ਜਾਂਦੀ ਹੈ ਕਿ ਇਸ ਸਵਾਲ ਦੇ ਜਵਾਬ ਦੇਣ ਦੀ ਮਿਆਦ ਵਿਚ 20 ਦਿਨਾਂ ਦਾ ਵਾਧਾ ਕਰਨ ਅਤੇ 30 ਮਾਰਚ, 1970 ਤੋਂ ਪਿਛੋਂ ਦੀ ਕਿਸੇ ਮਿਤੀ ਲਈ ਸੁਆਲਾਂ ਦੀ ਸੂਚੀ ਵਿਚ ਸ਼ਾਮਲ ਕਰਨ ਦੀ ਕ੍ਰਿਪਾ ਕੀਤੀ ਜਾਵੇ ।

ਹਿਤੂ,
ਸਹੀ . . . . .
(ਡਾ : ਭਗਤ ਸਿੰਘ) ।

ਸ: ਦਰਬਾਰਾ ਸਿੰਘ,
ਸਪੀਕਰ, ਪੰਜਾਬ ਵਿਧਾਨ ਸਭਾ ।

**चौधरी बलबीर सिंह** : सपीकर साहिब, सवाल नम्बर 1380 में कोई ऐसी चीज़ नहीं है । सारी इनफ़रमेशन यहां ही अवेलेबल है। कोई बाहर से नहीं आनी थी । (विघ्न)

**ਸ੍ਰੀ ਸਪੀਕਰ** : ਇਹ ਤਾਂ ਬੜੀ ਲੰਮੀ ਚੌੜੀ ਡੀਟੇਲ ਹੈ (ਵਿਘਨ) (But in this question detailed information has been asked for.)

---

*Starred Question No. 1379 and reply thereto appear in the Punjab Vidhan Sabha debates dated 25th March, 1970.

**ਕੈਪਟਨ ਰਤਨ ਸਿੰਘ :** ਬੇਸ਼ਕ ਜਨਾਬ ਲੰਮੀ ਚੌੜੀ ਡੀਟੇਲ ਹੈ ਪਰ ਸਾਰੀ ਇਨਫਰਮੇਸ਼ਨ ਚੰਡੀਗੜ੍ਹ ਵਿਚ ਹੀ ਮਿਲ ਸਕਦੀ ਹੈ । (ਵਿਘਨ)

---

**Temporary/Permanent Posts of Classical and Vernacular Cadre of Teachers**

***1468. Sardar Dalip Singh Pandhi :** Will the Minister for Education be pleased to state—

(a) the district wise details of temporary/permanent posts of Classical and Vernacular Cadre of teachers in the State as on Ist November, 1966 ;

(b) the details of the posts out of those referred to in part (a) above, which have since been filled ;

(c) whether some of the said posts have been transferred to some other cadres ; if so, the number thereof and the reasons therefor ; if not, the time by which these remaining posts are likely to be filled ;

(d) whether 30 per cent selection grades proposed to be given in all districts with effect from Ist February, 1968, have been given ; if not, the reasons therefor ?

**ਸਰਦਾਰ ਸੁਰਜੀਤ ਸਿੰਘ :** (ੲ) ਲਿਸਟ ਹਾਊਸ ਦੀ ਟੇਬਲ ਤੇ ਰੱਖੀ ਜਾਂਦੀ ਹੈ ।

(ਬੀ) ਸਾਰੀਆਂ ਭਰੀਆਂ ਹੋਈਆਂ ਹਨ ਜੀ ।

(ਸੀ) ਨਹੀਂ ਜੀ ।

(ਡੀ) ਨਹੀਂ ਜੀ । ਤਿੰਨ ਜ਼ਿਲ੍ਹਿਆਂ ਵਿਚ ਰਹਿੰਦਾ ਹੈ ਕਿਉਂਕਿ ਪ੍ਰਸਨਲ ਰਿਕਾਰਡ ਆਦਿ ਮੁਕੰਮਲ ਹੋਣ ਵਾਲਾ ਸੀ ।

---

ਕਲਾਸੀਕਲ ਅਤੇ ਵਰਨੈਕੂਲਰ ਟੀਚਰਜ਼ ਦੀਆਂ ਕੱਚੀਆਂ/ਪੱਕੀਆਂ ਪੋਸਟਾਂ ਜਿਵੇਂ 1 ਨਵੰਬਰ, 1966 ਨੂੰ ਸਨ

| | | ਕੱਚੀਆਂ | ਪੱਕੀਆਂ |
|---|---|---|---|
| 1. ਜਲੰਧਰ | ... | 293 | 339 |
| 2. ਅੰਮ੍ਰਿਤਸਰ | ... | 500 | 271 |
| 3. ਗੁਰਦਾਸਪੁਰ | ... | 351 | 266 |
| 4. ਕਪੂਰਥਲਾ | ... | 192 | 57 |
| 5. ਫਿਰੋਜ਼ਪੁਰ | ... | 569 | 292 |
| 6. ਹੁਸ਼ਿਆਰਪੁਰ | ... | 435 | 321 |

[ਸਿਖਿਆ ਮੰਤਰੀ]

| | | ਕੱਚੀਆਂ | ਪੱਕੀਆਂ |
|---|---|---|---|
| 7. ਲੁਧਿਆਣਾ | ... | 492 | 262 |
| 8. ਪਟਿਆਲਾ | ... | 506 | 269 |
| 9. ਸੰਗਰੂਰ | ... | 442 | 112 |
| 10. ਬਠਿੰਡਾ | ... | 427 | 217 |
| 11. ਰੋਪੜ | ... | 135 | 65 |

**ਸਰਦਾਰ ਦਲੀਪ ਸਿੰਘ ਪਾਂਧੀ** : ਸਪੀਕਰ ਸਾਹਿਬ, 'ਡੀ' ਪਾਰਟ ਵਿਚ ਇਨ੍ਹਾਂ ਨੇ ਦੱਸਿਆ ਹੈ ਕਿ ਤਿੰਨ ਜ਼ਿਲ੍ਹਿਆਂ ਵਿਚ ਕੰਮ ਰਹਿੰਦਾ ਹੈ ਕਿਉਂਕਿ ਪਰਸਨਲ ਰੀਕਾਰਡ ਆਦਿ ਮੁਕੰਮਲ ਹੋਣ ਵਾਲਾ ਸੀ । ਕੀ ਮਨਿਸਟਰ ਸਾਹਿਬ ਇਹ ਦੱਸਣ ਦੀ ਖੇਚਲ ਕਰਨਗੇ ਕਿ ਇਹ ਤਿੰਨ ਜ਼ਿਲ੍ਹੇ ਕਿਹੜੇ ਕਿਹੜੇ ਹਨ ਔਰ ਕਦੋਂ ਤੱਕ ਇਹ ਪਰਸਨਲ ਰਿਕਾਰਡ ਪੂਰਾ ਹੋ ਜਾਵੇਗਾ ?

**ਮੰਤਰੀ** : ਸਪੀਕਰ ਸਾਹਿਬ, ਇਹ ਤਿੰਨ ਜ਼ਿਲ੍ਹੇ ਫਿਰੋਜ਼ਪੁਰ, ਅੰਮ੍ਰਿਤਸਰ ਅਤੇ ਪਟਿਆਲਾ ਹਨ ਔਰ ਇਨ੍ਹਾਂ ਜ਼ਿਲ੍ਹਿਆਂ ਦੇ ਟੀਚਰਜ਼ ਦਾ ਪਰਸਨਲ ਰਿਕਾਰਡ ਮੁਕੰਮਲ ਕਰਨ ਵਾਸਤੇ ਇਸੇ ਹਫਤੇ ਹੀ ਡੀ. ਈ. ਓਜ਼ ਨੂੰ ਮੈਂ ਬੁਲਾਇਆ ਸੀ ਔਰ ਉਨ੍ਹਾਂ ਨੂੰ ਹਦਾਇਤ ਕੀਤੀ ਹੈ ਕਿ 20 ਦਿਨ ਦੇ ਅੰਦਰ ਅੰਦਰ ਇਹ ਪੂਰਾ ਕਰਨ ।

**ਕਾਮਰੇਡ ਬਾਬੂ ਸਿੰਘ ਮਾਸਟਰ** : ਕੀ ਮਨਿਸਟਰ ਸਾਹਿਬ ਦੱਸਣ ਦੀ ਖੇਚਲ ਕਰਨਗੇ ਕਿ ਪਹਿਲਾਂ ਐਸ. ਐਸ. ਬੋਰਡ ਨੇ ਕੁਝ ਕਲਾਸੀਕਲ ਅਤੇ ਵਰਨੈਕੁਲਰ ਟੀਚਰਾਂ ਦੀ ਇੰਟਰਵਿਊ ਲਈ ਸੀ ਔਰ ਹੁਣ ਜੇ. ਬੀ. ਟੀ. ਦੀ ਇੰਟਰਵਿਊ ਹੈ, ਇਸ ਬਾਰੇ ਗੌਰਮਿੰਟ ਦੀ ਪਾਲਿਸੀ ਕੋਈ ਕਲੀਅਰ ਨਹੀਂ ਕਿ ਇਹ ਇੰਟਰਵਿਊ ਡਿਪਾਰਟਮੈਂਟ ਲਏਗਾ ਜਾਂ ਕੋਈ ਹੋਰ ? (ਵਿਘਨ)

**ਮੰਤਰੀ** : ਇਸ ਦੇ ਬਾਰੇ ਨੋਟਿਸ ਦੇ ਦਿਉ ।

**ਸਰਦਾਰ ਦਲੀਪ ਸਿੰਘ ਪਾਂਧੀ** : ਕੀ ਮਨਿਸਟਰ ਸਾਹਿਬ ਦੱਸਣ ਦੀ ਖੇਚਲ ਕਰਨਗੇ ਕਿ ਜਦੋਂ ਜਨਤਾ ਪਾਰਟੀ ਦੇ ਰਾਜ ਵਿਚ ਐਸ. ਐਸ. ਬੋਰਡ ਬਣਿਆ ਸੀ, ਕੀ ਉਦੋਂ ਵੀ ਸੀ. ਐਂਡ ਵੀ. ਟੀਚਰਜ਼ ਦੀ ਇਨਟਰਵਿਊ ਹੋਈ ਸੀ ਜਾਂ ਨਹੀਂ ?

**ਮੰਤਰੀ** : ਸਪੀਕਰ ਸਾਹਿਬ, ਇਹ ਇਸਦੇ ਬਾਰੇ ਨੋਟਿਸ ਦੇ ਦੇਣ ਰਿਪਲਾਈ ਅਸੀਂ ਦੇ ਦਿਆਂਗੇ।

**ਡਾਕਟਰ ਸਾਧੂ ਰਾਮ** : ਕੀ ਮਨਿਸਟਰ ਸਾਹਿਬ ਦੱਸਣ ਦੀ ਖੇਚਲ ਕਰਨਗੇ ਕਿ ਜਿਹੜੇ 1968-69 ਵਿਚ ਇਨਟਰਵਿਊ ਹੋਏ ਸਨ, ਉਨ੍ਹਾਂ ਵਿਚੋਂ ਹੀ ਟੀਚਰਜ਼ ਨੂੰ ਰੱਖਿਆ ਜਾਵੇਗਾ ਜਾਂ ਉਨ੍ਹਾਂ ਦੀ ਦੁਬਾਰਾ ਇਨਟਰਵਿਊ ਹੋਵੇਗੀ ?

**ਮੰਤਰੀ** : ਸਪੀਕਰ ਸਾਹਿਬ, 1968-69 ਵਿਚ ਕੋਈ ਇਨਟਰਵਿਊ ਨਹੀਂ ਹੋਈ ।

---

## Providing Street Light in Industrial Housing Colony, Chheharta (Amritsar)

***1047. Comrade Dana Ram** : Will the Minister for Local Government with reference to the reply to Starred Question No. 703 included in the

list of Starred Questions for 31st October, 1969 be pleased to state whether the internal streets of the Industrial Housing Colony in Chheharta constructed under the Industrial Housing Scheme have since been provided street lights; if not, reason for the delay ?

**ਸ਼੍ਰੀ ਮਨਮੋਹਨ ਕਾਲੀਆ** : ਇੰਡਸਟਰੀਅਲ ਹਾਊਸਿੰਗ ਕਾਲੋਨੀ ਛੇਹਰਟਾ ਦੀਆਂ ਵਿਚਕਾਰਲੀਆਂ ਗਲੀਆਂ ਵਿਚ ਬਿਜਲੀ ਲਗਾਉਣ ਦਾ ਕੰਮ ਚਾਲੂ ਕਰ ਦਿੱਤਾ ਗਿਆ ਹੈ ਅਤੇ ਲਭ ਭਗ 2 ਮਹੀਨਿਆਂ ਤੱਕ ਪੂਰਾ ਹੋ ਜਾਵੇਗਾ।

**ਕਾਮਰੇਡ ਸੱਤਪਾਲ ਡਾਂਗ** : ਸਪੀਕਰ ਸਾਹਿਬ, ਇਨ੍ਹਾਂ ਨੇ ਕਿਹਾ ਹੈ ਕਿ ਇੰਡਸਟਰੀਅਲ ਹਾਊਸਿੰਗ ਕਾਲੋਨੀ ਛੇਹਰਟਾ ਦੀਆਂ ਵਿਚਕਾਰਲੀਆਂ ਗਲੀਆਂ ਵਿਚ ਬਿਜਲੀ ਲਗਾਉਣ ਦਾ ਕੰਮ ਚਾਲੂ ਕਰ ਦਿਤਾ ਗਿਆ ਹੈ ਅਤੇ ਲੱਗ ਭਗ 2 ਮਹੀਨਿਆਂ ਤੱਕ ਪੂਰਾ ਹੋ ਜਾਵੇਗਾ । ਮੈਂ ਪੁਛਣਾ ਚਾਹੁੰਦਾ ਹਾਂ ਕਿ ਪੋਲ ਤਾਂ ਪੰਜ ਸਾਲਾਂ ਵਿਚ ਲੱਗੇ ਹਨ ਕੀ ਦੋ ਮਹੀਨਿਆਂ ਵਿਚ ਹੁਣ ਬਲਬ ਲਗ ਜਾਣਗੇ ਜਾਂ ਇਹ ਐਵੇਂ ਹੀ ਗੱਲ ਹੈ ?

**ਮੰਤਰੀ** : ਸਪੀਕਰ ਸਾਹਿਬ, ਜੇ ਇਹ ਦੋ ਮਹੀਨਿਆਂ ਦੀ ਥਾਂ ਜਲਦੀ ਪੂਰਾ ਕਰਨ ਲਈ ਕਹਾਉਣਾ ਚਾਹੁੰਦੇ ਹਨ ਤਾਂ ਮੈ ਉਹ ਕਹਿ ਦਿੰਦਾ ਹਾਂ । (ਵਿਘਨ) (ਹਾਸਾ)

**चौधरी बलबीर सिंह** : क्या मिनिस्टर साहिब वहां दिये जलाने का प्रोग्राम तो नहीं बना रहे ? (विघ्न)

**ਮੰਤਰੀ** : ਜੇ ਤੁਸੀਂ ਕਹਿੰਦੇ ਹੋ ਤਾਂ ਜ਼ਰੂਰ ਜਲਾ ਦਿਆਂਗੇ ।

**ਸ਼੍ਰੀ ਗੁਰਦਿਆਲ ਸੈਣੀ** : ਸਪੀਕਰ ਸਾਹਿਬ, ਮਨਿਸਟਰ ਸਾਹਿਬ ਨੇ ਬੱਤੀਆਂ ਦਾ ਕੰਮ ਦੋ ਮਹੀਨਿਆਂ ਵਿਚ ਪੂਰਾ ਕਰ ਦੇਣ ਦੀ ਗਲ ਕਹੀ ਹੈ । ਕੀ ਮਨਿਸਟਰ ਸਾਹਿਬ ਦੱਸਣਗੇ ਕਿ ਉਨ੍ਹਾਂ ਨੇ ਦੋ ਮਹੀਨੇ ਵਜਾਰਤ ਵਿਚ ਵੀ ਰਹਿਣਾ ਹੈ ? (ਵਿਘਨ)

---

### Quarters Constructed in Chheharta (Amritsar) Under The Industrial Housing Scheme

***1109. Comrade Satya Pal Dang** : Will the Minister for Local Government with reference to the reply to Unstarred Question No. 202 included in the list of Unstarred Questions for 21st October, 1969, be pleased to state—

(a) whether estimates for the proposed arrangements to be made to provide satisfactory outlet for the sullage water have been prepared ;

(b) whether the necessary administrative approval etc. has been obtained ; if so, the progress made so far in this regard and the present position of the case ?

---

**ਸ਼੍ਰੀ ਮਨਮੋਹਨ ਕਾਲੀਆ** : (ਏ) ਹਾਂ ਜੀ ।

(ਬੀ) ਨਹੀਂ ਜੀ । ਪ੍ਰਬੰਧਕੀ ਮਨਜ਼ੂਰੀ ਦੇਣ ਸਬੰਧੀ ਤਜਵੀਜ਼ ਤੇ ਵਿਚਾਰ ਕੀਤਾ ਜਾ ਰਿਹਾ ਹੈ ।

**ਕਾਮਰੇਡ ਸੱਤਪਾਲ ਡਾਂਗ** : ਇਸ ਗੱਲ ਦੇ ਪੇਸ਼ੇ ਨਜ਼ਰ ਕਿ ਪਿਛਲੇ ਸੈਸ਼ਨ ਵਿਚ ਇਹੀ ਜਵਾਬ ਸਰਕਾਰ ਨੇ ਦਿਤਾ ਸੀ ਕਿ ਐਡਮਨਿਸਟਰੇਟਿਵ ਐਪਰੂਵਲ ਵਾਸਤੇ ਵੇਟ ਕਰ ਰਹੇ ਹਾਂ ਔਰ

[ਸਿੰਜਾਈ ਅਤੇ ਬਿਜਲੀ ਮੰਤਰੀ]

ਸਬੰਧਤ ਸੂਚਨਾਂ ਇਕੱਤਰ ਹੋ ਜਾਣ ਤੇ ਜਵਾਬ ਤੁਰੰਤ ਭੇਜ ਦਿਤਾ ਜਾਵੇਗਾ।

(ਸਹੀ)

ਸਿੰਜਾਈ ਅਤੇ ਬਿਜਲੀ ਮੰਤਰੀ।

ਸਕੱਤਰ,

ਪੰਜਾਬ ਵਿਧਾਨ ਸਭਾ,

ਚੰਡੀਗੜ੍ਹ।

ਗੈ.ਸ. ਨੰ. 39 ਸਿੰ. ਬਿ. (2)-70 ਮਿਤੀ ਚੰਡੀਗੜ੍ਹ, 9 ਮਾਰਚ, 1970।

---

**Government owned tube-wells in Ghar area (upper side of Kurali-Ropar Road).**

**547. Comrade Satya Pal Dang :** Will the Minister for Irrigation and Power be pleased to state :—

(a) whether there are any Government sunk tube-wells in Ghar area (upper side of Kurali Ropar Road);

(b) if the reply to part (a) above be in the negative, whether the Government has any proposal under its consideration to sink its own tube-wells in the said area ;

(c) the details of other irrigation facilities available in the said area such as canal water ;

(d) whether in the month of May, 1969 and again in October/November, 1969 the Government received any representation in this connection from Sarvshri Sanaullah Khan (V. Majra) Joginder Singh Village Khera etc.; if so, the action taken thereon and the result therefor ?

**Sardar Sohan Singh Bassi** : (a) Ghar area is not shown on the Plans. There is, however, one State Tube-well in the North East of Kurali Rupar Road in village Chattauli.

(b) Exploratory bores have been proposed to be drilled in Sialba Majri and Rupar Blocks. Area North East of Kurali and Rupar road falls in these Blocks. Schemes for installing State tube-wells will be prepared if the results of Exploratory bores are promising.

(c) None.

(d) (i) Yes, in May, 1969 from Shri Sanaullah Khan etc., preliminary field investigations were made. (ii) As per (b) above.

[(ਏ) ਨਕਸ਼ਿਆਂ ਉਤੇ ਘਾਰ ਖੇਤਰ ਨਹੀਂ ਵਿਖਾਇਆ ਗਿਆ। ਪ੍ਰੰਤੂ ਪਿੰਡ ਚਟੌਲੀ ਵਿਚ ਜਿਹੜਾ ਕਿ ਕੁਰਾਲੀ ਰੋਪੜ ਸੜਕ ਦੇ ਉਤਰ ਪੂਰਬ ਦਿਸ਼ਾ ਤੇ ਹੈ ਇਕ ਸਰਕਾਰੀ ਟਿਊਬਵੈਲ ਲੱਗਾ ਹੋਇਆ ਹੈ।

(ਬੀ) ਰੋਪੜ ਅਤੇ ਸਿਆਲਬਾ ਮਾਜਰੀ ਬਲਾਕਾਂ ਵਿਚ ਅਜ਼ਮਾਇਸ਼ੀ ਬੋਰ ਲਗਾਉਣੇ ਤਜਵੀਜ਼ ਕੀਤੇ ਗਏ ਹਨ। ਕੁਰਾਲੀ ਰੋਪੜ ਸੜਕ ਦੇ ਉਤਰ ਪੂਰਬ ਦਾ ਖੇਤਰ ਇਨ੍ਹਾਂ ਬਲਾਕਾਂ ਵਿਚ ਪੈਂਦਾ ਹੈ। ਜੇਕਰ ਅਜ਼ਮਾਇਸ਼ੀ ਬੋਰਾਂ ਦੇ ਨਤੀਜੇ ਉਤਸ਼ਾਹ ਜਨਕ ਹੋਏ ਤਾਂ ਸਰਕਾਰੀ ਟਿਊਬਵੈਲ ਲਗਾਉਣ ਸਬੰਧੀ ਯੋਜਨਾਵਾਂ ਤਿਆਰ ਕੀਤੀਆਂ ਜਾਣਗੀਆਂ।

(ਸੀ) ਨਹੀਂ ਜੀ।

(ਡੀ) (1) ਹਾਂ ਜੀ। ਮਈ, 1969 ਵਿਚ ਸ੍ਰੀ ਸਨਾਉਲਾ ਖਾਂ ਆਦਿ ਵਲੋਂ, ਅਤੇ ਮੁਢਲੀ ਖੋਜ ਕੀਤੀ ਗਈ ਸੀ।

(2) ਉਪਰੋਕਤ (ਬੀ) ਦੇ ਅਨੁਸਾਰ।]

---

**Post of Statistical Assistant in the Employment Department.**

**548. Shri Gurdial Saini** : Will the Minister for Finance be pleased to state—

(a) whether the post of Statistical Assistant in the Department of Employment Punjab is a Ministerial post or a Technical one ;

(b) if the above post is a ministerial one, the reasons for which the other ministerial staff is not being promoted to the said post alongwith the reasons why the said post has not been declared as common category like other Ministerial posts ;

(c) whether the ratio for the promotion to the post of Assistant Employment Officer from the Assistant, Head Clerks and Statistical Assistant fixed by the department at 3 : 1 since 1956 has now been changed to 2 : 1, if so, the reasons therefor ?

**ਸਰਦਾਰ ਬਲਵੰਤ ਸਿੰਘ** : (ੲ) ਅੰਕੜਾ ਸਹਾਇਕ ਮਿਨਿਸਟੀਰੀਅਲ ਸਟਾਫ ਦੀ ਕੈਟੇਗਰੀ ਵਿਚ ਆਉਂਦੇ ਹਨ ।

(ਬੀ) ਅੰਕੜਾ ਸਹਾਇਕ ਦੀ ਅਸਾਮੀ ਤੇ ਦੂਜੇ ਮਿਨਸਟੀਰਿਅਲ ਸਟਾਫ ਨੂੰ ਨਿਯਮਾਂ ਅਨੁਸਾਰ ਤਰੱਕੀ ਦਿਤੀ ਜਾਂਦੀ ਹੈ । ਅੰਕੜਾ ਸਹਾਇਕ ਦੀ ਅਸਾਮੀ ਦੂਜੀਆਂ ਮਿਨਸਟੀਰਿਅਲ ਅਸਾਮੀਆਂ ਵਾਂਗ ਕੌਮਨ ਕੈਟੇਗਰੀ ਇਸ ਲਈ ਘੋਸ਼ਤ ਨਹੀਂ ਕੀਤੀ ਗਈ ਕਿਉਂਕਿ ਇਹ ਅਸਾਮੀ ਹਰ ਇਕ ਦਫਤਰ ਜਾਂ ਮਹਿਕਮੇ ਵਿਚ ਨਹੀਂ ਪਾਈ ਜਾਂਦੀ ।

(ਸੀ) 1965 ਵਿੱਚ (1956 ਵਿਚ ਨਹੀਂ) ਨੀਯਤ ਕੀਤੇ ਸਹਾਇਕਾਂ, ਹੈਡ ਕਲਰਕਾਂ ਅਤੇ ਅੰਕੜਾ ਸਹਾਇਕਾਂ ਦਾ 3 : 1 ਦਾ ਅਨੁਪਾਤ ਹੁਣ ਬਦਲ ਕੇ 2 : 1 ਇਨ੍ਹਾਂ ਕਾਡਰਾਂ ਦੀ ਗਿਣਤੀ ਨੂੰ ਮੁੱਖ ਰੱਖਦੇ ਹੋਏ ਕੀਤਾ ਗਿਆ ਹੈ ।

---

**Surcharge Levied by certain Municipal Committees on Octroi.**

**551. Shri Gian Chand Kharbanda** : Will the Minister for Local Government be pleased to state :—

(a) whether there is any move on behalf of the Government to ask the Municipal Committees of big cities such as Amritsar, Jullundur etc. to increase the rate of surcharge which has already been imposed by them on octroi ; if so, the reasons therefor ;

(b) whether the Government is aware of the fact that the Municipal Committee Amritsar has decided to reduce by 50 per cent the surcharge levied by it to remove genuine demands of the traders ?

**ਸ਼੍ਰੀ ਮਨਮੋਹਨ ਕਾਲੀਆ** : (ੲ) ਨਾ ਜੀ ;

(ਬੀ) ਸਰਕਾਰ ਕੋਲ ਇਕ ਰੈਜ਼ੋਲਿਊਸ਼ਨ ਸਰਚਾਰਜ ਨੂੰ $12\frac{1}{2}$ ਫ਼ੀ ਸਦੀ ਘਟਾਉਣ ਬਾਰੇ ਮਨਜ਼ੂਰੀ ਵਾਸਤੇ ਆਇਆ ਸੀ । ਕਿਉਂਕਿ ਇਹ ਤਜਵੀਜ਼ ਨਾ ਮੁਕੰਮਲ ਸੀ ਇਸ ਨਗਰ ਪਾਲਕਾ ਨੂੰ ਸੋਧੀ ਹੋਈ ਤਜਵੀਜ਼ ਭੇਜਣ ਵਾਸਤੇ ਕਿਹਾ ਗਿਆ ਸੀ । ਸੋਧੀ ਹੋਈ ਤਜਵੀਜ਼ ਦੀ ਹਾਲੇ ਤੱਕ ਉਡੀਕ ਕੀਤੀ ਜਾ ਰਹੀ ਹੈ ।

---

**Construction of Bridges on certain Nadis in District Ropar.**

**552. Comrade Satya Pal Dang** : Will the Minister for Irrigation and Power be pleased to state —

(a) whether it is a fact that there are no bridges on the Nadies running between villages Hoshiarpur-Parol-Sialba-Majri and near Kurali in district Ropar ;

(b) whether it is a fact that in the rainy season this area is totally cut off from other parts of the district and consequently the whole business is closed with other parts;

(c) whether the Government has any proposal under its consideration to provide bridges on the three major nadies in the area;

(d) whether in the month of May, 1969, and again in October, 1969 the Government received any representation in this connection from M/S Sanaullah Khan (V. Majra) Joginder Singh (V. Khera) etc, if so, the action taken by the Government in this connection and the result thereon?

**Sardar Sohan Singh Bassi**: (a) Yes.

(b) No.

(c) No

(d) No

[(ੳ) ਹਾਂ ਜੀ ।

(ਅ) ਨਾ ਜੀ ।

(ੲ) ਨਾ ਜੀ ।

(ਸ) ਨਾ ਜੀ ।]

---

**Punjab Roadways Buses plying on Kurali-Siswan-Chandigarh route**

**553. Comrade Satya Pal Dang**: Will the Chief Minister be pleased to state—

(a) whether any buses of Punjab Roadways ply on Kurali-Siswan-Chandigarh routes ;

(b) the morning and evening times of Punjab Roadways buses from Chandigarh to Kurali etc ;

(c) whether it is a fact that there is no morning service from Kurali-Siswan to Chandigarh ;

(d) whether the Government received any representation in this connection in the month of May, 1969 and again in the month of October, 1969 from M/s Sanaullah Khan (V.Majri) and Joginder Singh (V. Khera) and others; if so, the action taken by the Government in this connection and the result thereof ?

**Chief Minister** : (a) Yes, Sir.

(b) Morning 8.15 A.M. via Siswan.
Evening 17.15 hours via Siswan
17.30 hours via Kharar.

(c) No. A morning service leaves Kurali via Siswan for Chandigarh at 7.30 A.M.

(d) Yes. As a result of representations, morning service from Kurali and evening service from Chandigarh via Siswan were introduced.

[ (ੳ) ਹਾਂ ਜੀ ।

(ਬੀ) ਸਵੇਰੇ 8.15 ਤੇ ਬਰਾਸਤਾ ਸਿਸਵਾਂ

ਸਵੇਰੇ 5.15 ਤੇ ਬਰਾਸਤਾ ਸਿਸਵਾਂ

5.30 ਬਰਾਸਤਾ ਖਰੜ ।

(ਸੀ) ਨਹੀਂ ਜੀ । ਇਕ ਬੱਸ ਸਵੇਰੇ ਕੁਰਾਲੀ ਤੋਂ ਬਰਾਸਤਾ ਸਿਸਵਾਂ ਚੰਡੀਗੜ੍ਹ ਲਈ 7.30 ਤੇ ਚਲਦੀ ਹੈ ।

(ਡੀ) ਹਾਂ ਜੀ । ਪ੍ਰੰਤੂ ਬੇਨਤੀਆਂ ਦੇ ਸਿੱਟੇ ਤੇ ਸਵੇਰੇ ਕੁਰਾਲੀ ਤੋਂ ਅਤੇ ਸ਼ਾਮ ਨੂੰ ਚੰਡੀਗੜ੍ਹ ਤੋਂ ਬਰਾਸਤਾ ਸਿਸਵਾਂ ਬੱਸ ਸੇਵਾ ਚਾਲੂ ਕੀਤੀਆਂ ਗਈਆਂ ਹਨ।]

---

**Opening a College in Ghar area on Kurali-Ropar road.**

**554. Comrade Satya Pal Dang:** Will the Minister for Education be pleased to state —

(a) whether Government is aware of the fact that there is no College in Ghar Area (Upper-side of Kurali-Ropar) and further that the nearest college for the people of this area is situated at a distance of not less than 15 miles ;

(b) whether in the month of May, 1969 and again in October, 1969, the Government received a representation for opening a college near about Kurali; if so, action taken by the Government thereon ?

**ਸਰਦਾਰ ਸੁਰਜੀਤ ਸਿੰਘ** : (ੲ) ਹਾਂ ਜੀ ।

(ਬੀ) ਨਹੀਂ ਜੀ ।

---

**High Schools on Ghar Area (upper side of Kurali-Ropar road)**

**555. Comrade Satya Pal Dang:** Will the Minister for Education be pleased to state —

(a) The total number of High schools in Ghar Area (Upper side of Kurali-Ropar Road) ;

(b) whether it is a fact that there are three Government High Schools in this area namely at Mulanpur-Garibdas, Sialba and Khizarabad;

(e) whether Government is aware of the fact that Sialba and Khizarabad Schools are without any furniture and the students of even high classes have to sit on the ground;

(d) whether it is a fact that all the three schools are without proper accommodation ;

(e) whether in the month of May, 1969 and again in October, 1969 Government received any representation in this connection from M/S Sanaullah Khan (V. Majri) and Joginder Singh (V. Khera) and others; if so, the action by the Government on these representations and the results thereof ?

**ਸਰਦਾਰ ਸੁਰਜੀਤ ਸਿੰਘ** : (ੲ) ਚਾਰ (4) ।

(ਬੀ) ਹਾਂ ਜੀ, ਪਰੰਤੂ ਇਨ੍ਹਾਂ ਤੋਂ ਇਲਾਵਾ ਚੌਥਾ ਸਰਕਾਰੀ ਹਾਈ ਸਕੂਲ ਤਿਊੜ ਵੀ ਹੈ ।

(ਸੀ) ਸਕੂਲਾਂ ਵਿਚ ਫਰਨੀਚਰ ਹੈ ਪਰੰਤੂ ਲੋੜ ਤੋਂ ਘੱਟ । ਕੁਝ ਲੜਕੇ ਫਰਸ਼ ਤੇ ਬੈਠਦੇ ਹਨ।

(ਡੀ) ਹਾਂ ਜੀ । ਵਿਦਿਆਰਥੀਆਂ ਦੀ ਗਿਣਤੀ ਦੇ ਮੁਤਾਬਕ ਘੱਟ ਕਮਰੇ ਹਨ ।

(ਈ) ਮੈਸਰਜ਼ ਸਨਾਉਲਾ ਖਾਂ ਅਤੇ ਜੋਗਿੰਦਰ ਸਿੰਘ ਆਦਿ ਵਲੋਂ ਪ੍ਰਤੀ-ਬੇਨਤੀ ਸਿੱਧੀ ਜ਼ਿਲ੍ਹਾ ਸਿੱਖਿਆ ਅਫ਼ਸਰ, ਰੋਪੜ ਨੂੰ ਦਿਤੀ ਗਈ ਸੀ ਅਤੇ ਸਕੂਲਾਂ ਵਿਚ ਕਮਰਿਆਂ ਦੀ ਘਾਟ ਨੂੰ ਵਿਚਾਰਦੇ ਹੋਏ ਕੁਝ ਫੰਡਜ਼ ਮਨਜ਼ੂਰ ਕਰ ਦਿਤੇ ਹਨ ।

**Grain Market in Ghar area (Upper side of Kurali-Ropar Road)**

**556. Comrade Satya Pal Dang**: Will the Minister for Agriculture be pleased to state :

(a) whether it is a fact that there is only one grain market in the whole of Ghar Area (Upper side of Kurali-Ropar Road);

(b) whether it is a fact that the cultivators of a large number of villages in this area have to cross two to three Nadis for bringing their commodities to the market ;

(c) whether in the month of May, 1969 and again in October or November, 1969 the Government received a representation from M/s Sanaullah Khan (V. Majri), Shri Joginder Singh (V. Khera), Shri Kamar Chand (V. Marholi), Dr. Gurbachan Singh (V. Majri) etc., requesting that a grain market be set up at Sialba or Khizrabad; if so, the action or decision taken by the Government in this regard ?

**Sardar Balwant Singh** (Minister for Finance) : (a) There is no Market situated within the 'Ghar' area on the upper side of Kurali-Ropar Road. However, there is a grain Market at Kurali which is situated on the other side of the Nadi demarcating the 'Ghar' area.

(b) Yes.

(c) Only one representation from Shri Sanaullah Khan Village Majri was received in May, 1969 to establish a New grain market at Sialba or Khizrabad. The matter is under consideration of the Department.

[ (ੳ) ਆਬਾਦਕਾਰੀ ਵਿਭਾਗ ਨੇ ਘਾਰ ਦੇ ਇਲਾਕੇ (ਕੁਰਾਲੀ ਰੋਪੜ ਸੜਕ ਦੇ ਉਪਰਲੇ ਪਾਸੇ) ਵਿਚ ਕੋਈ ਅਨਾਜ ਮੰਡੀ ਨਹੀਂ ਸਥਾਪਤ ਕੀਤੀ ਹੈ । ਪਰੰਤੂ ਕੁਰਾਲੀ ਵਿਖੇ ਇਕ ਅਨਾਜ ਮੰਡੀ ਹੈ ਜਿਹੜੀ ਕਿ ਨਦੀ ਦੇ ਦੂਜੇ ਪਾਸੇ ਹੈ ਜੋ ਘਾਰ ਦੇ ਰਕਬੇ ਨੂੰ ਵੱਖਰਾ ਕਰਦੀ ਹੈ ।

(ਅ) ਹਾਂ ਜੀ ।

(ੲ) ਸਿਰਫ ਇਕ ਬਿਨੇ-ਪੱਤਰ ਸ੍ਰੀ ਸਨੌਲਾ ਖਾਨ, ਪਿੰਡ ਮਾਜਰੀ ਵੱਲੋਂ ਮਈ, 1969 ਵਿਚ ਸਿਆਲਬਾ ਜਾਂ ਖਿਜ਼ਰਾਬਾਦ ਵਿਖੇ ਮੰਡੀ ਸਥਾਪਤ ਕਰਨ ਬਾਰੇ ਆਇਆ ਸੀ । ਮਾਮਲਾ ਅਜੇ ਵਿਭਾਗ ਦੇ ਵਿਚਾਰ ਅਧੀਨ ਹੈ ।]

**Unstarred Question No. 557***

ਵਿਧਾਨ ਸਭਾ ਦੇ ਸਵਾਲ ਨੰ. 557 ਜੋ ਮਿਤੀ 9 ਮਾਰਚ, 1970 ਲਈ ਅਨਸਟਾਰਡ ਸਵਾਲਾਂ ਦੀ ਸੂਚੀ ਵਿਚ ਕਾਮਰੇਡ ਸੱਤ ਪਾਲ ਡਾਂਗ ਐਮ. ਐਲ. ਏ. ਦੇ ਵਲੋਂ ਦਰਜ ਹੈ, ਦਾ ਜਵਾਬ ਅਜੇ ਤਿਆਰ ਨਹੀਂ ਹੋਇਆ ਹੈ ;

ਸਬੰਧਤ ਸੂਚਨਾ ਇਕੱਤਰ ਹੋ ਜਾਣ ਤੇ ਜਵਾਬ ਤੁਰੰਤ ਭੇਜ ਦਿਤਾ ਜਾਵੇਗਾ ।

(ਸਹੀ) ਬਲਵੰਤ ਸਿੰਘ
ਵਾਸਤੇ ਮੁੱਖ ਮੰਤਰੀ, ਪੰਜਾਬ ।

ਸੇਵਾ ਵਿਖੇ

ਸਕੱਤਰ,
ਪੰਜਾਬ ਵਿਧਾਨ ਸਭਾ
ਚੰਡੀਗੜ੍ਹ ।

ਗ. ਸ. ਨੰ. 1683-ਸੀ(4)-70/1537, ਚੰਡੀਗੜ੍ਹ, ਮਿਤੀ 5 ਮਾਰਚ, 1970 ।

*Unstarred Question No. 557 and reply thereto appear in the Appendix to this Debate.

**Accommodation for Girls in the Hostel of Government College for Women, Amritsar.**

**558. Shri Gian Chand Kharbanda:** Will the Minister for Education be pleased to state —

(a) the total number of girl students at present studying in Government College for Women, Amritsar and the number of those amongst them who are staying in its Hostel ;

(b) whether there is any proposal under the consideration of the Government to construct more rooms in the said Hostel to accommodate more girls there; if so, the number of students for which additional accommodation is proposed to be provided;

(c) the time by which the construction work thereon is likely to be started ?

**ਸਰਦਾਰ ਸੁਰਜੀਤ ਸਿੰਘ** : (ੲ) 1286 ਅਤੇ 103 (83 ਹੋਸਟਲ ਬਿਲਡਿੰਗ ਵਿਚ ਅਤੇ 20 ਐਨ. ਸੀ. ਸੀ. ਬਲਾਕ ਵਿਚ)

(ਬੀ) ਵਿਭਾਗ ਦੇ ਚੌਥੇ ਪਲਾਨ ਦੇ ਬਿਲਡਿੰਗ ਪਰੋਗਰਾਮ ਵਿਚ ਸੀਮਤ ਫੰਡਜ਼ ਹੋਣ ਕਾਰਨ ਅਤੇ ਕਈ ਹੋਰ ਸਰਕਾਰੀ ਕਾਲਜਾਂ ਵਿਚ ਉਕਾ ਹੀ ਕੋਈ ਆਪਣੀ ਹੋਸਟਲ ਬਿਲਡਿੰਗ ਨਾ ਹੋਣ ਕਾਰਨ, ਇਸ ਕਾਲਜ ਦੀ ਵਰਤਮਾਨ ਹੋਸਟਲ ਬਿਲਡਿੰਗ ਵਿਚ ਹੋਰ ਵਿਦਿਆਰਥੀਆਂ ਲਈ ਹੋਰ ਵਾਧੂ ਉਸਾਰੀ ਕਰਵਾਉਣੀ ਸੰਭਵ ਨਹੀਂ ਹੈ ।

(ਸੀ) ਸਵਾਲ ਹੀ ਪੈਦਾ ਨਹੀਂ ਹੁੰਦਾ ।

**Additional ground for Government college for women, Amritsar.**

**559. Shri Gian Chand Kharbanda:** Will the Minister for Education be pleased to state whether this is a proposal under the consideration of the Government that a piece of land lying near Government College for Women, Amritsar be purchased by the Government and added to the College ground; if so, the time by which a decision in the matter is likely to be taken ?

**ਸਰਦਾਰ ਸੁਰਜੀਤ ਸਿੰਘ** : ਸਰਕਾਰੀ ਕਾਲਜ ਫਾਰ ਵਿਮੈਨ, ਅੰਮ੍ਰਿਤਸਰ ਲਈ ਵਾਧੂ ਜ਼ਮੀਨ ਖਰੀਦਣ ਦਾ ਮੁਆਮਲਾ ਸਰਕਾਰ ਦੇ ਵਿਚਾਰ ਅਧੀਨ ਹੈ ।

**Location of Government Offices in rented building in Amritsar City at one place.**

**560. Shri Gian Chand Kharbanda:** Will the Chief Minister be pleased to —

(a) state whether there is any proposal under the consideration of the Government to locate all Government offices in different rented buildings in Amritsar City at one place and to construct suitable buildings for this purpose ; if so, the place, if any, selected for the purpose ;

(b) state whether the Improvement Trust, Amritsar has been asked by the Government to suggest some big plot for this purpose ;

(c) lay on the Table of the House a list of Government offices which are located in rented buildings in Amritsar City ?

**ਸ੍ਰੀ ਮਨਮੋਹਨ ਕਾਲੀਆ** (ਸਥਾਨਕ ਸਰਕਾਰ ਮੰਤਰੀ) : (ੲ) ਹਾਂ ਜੀ । ਥਾਂ ਚੁਣਨ ਬਾਰੇ ਵਿਚਾਰ ਕੀਤੀ ਜਾ ਰਹੀ ਹੈ ।

(ਬੀ) ਨਹੀਂ ਜੀ ।

[ਸਥਾਨਕ ਸਰਕਾਰ ਮੰਤਰੀ]

(ਸੀ) ਅੰਮ੍ਰਿਤਸਰ ਵਿਖੇ ਸਰਕਾਰੀ ਦਫ਼ਤਰਾਂ ਦੀ ਸੂਚੀ, ਜੋ ਕਿ ਕਰਾਏ ਤੇ ਮਕਾਨ ਲੈ ਕੇ ਸਥਾਪਤ ਕੀਤੇ ਹੋਏ ਹਨ, ਸਭਾ ਦੀ ਮੇਜ਼ ਤੇ ਰੱਖੀ ਜਾਂਦੀ ਹੈ ।

**List of Government Offices at Amritsar which are located in rented buildings**

1. Divisional Town Planner.
2. Divisional Forest Office.
3. District Agriculture Office.
4. District Public Relations Office.
5. Excise and Taxation Office.
6. District Industries Officer.
7. District Sports Officer.
8. District Statistical Officer.
9. District Welfare Office.
10. District Language Officer.
11. Conciliation Officer, I and II.
12. District Food and Supply Controller.
13. Regional Employment Officer.
14. District Employment Exchange, Chheharta.
15. Additional Deputy Wool Controller.
16. District Organiser, S.S. Schee.
17. Sub-Divisional Engineer.
18. Provincial Sub-Division.
19. Executive Engineer, Public Health.
20. Executive Engineer Electricity.
21. District Education Officer.
22. Battalion Commander, Punjab Home Guard.
23. District Commissioner, Punjab Home Guard.
24. Superintendent, Quality Marketing Centre.
25. Executive Engineer, Construction Sub-Division.

---

**Establishment of well-equipped Research Laboratory to carry out Research regarding utilization of Agricultural Waste**

**561. Shri Gian Chand Kharbanda :** Will the Minister for Agriculture be pleased to state whether there is any scheme under the consideration of Government to establish a well-equipped Research Laboratory with a view to carrying out research about agricultural waste and to

suggest ways and means about its better use such as husk, on the pattern of the Central Research Institute, Hyderabad ; if so, the place where it is proposed to be established and the time by which the scheme is likely to be implemented ?

**Shri Radha Krishan :** No, Sir. Research work on agriculture has been assigned to the Punjab Agricultural University, Ludhiana and two schemes on the subject are already in existence since 1969-70.

[ਨਹੀਂ ਜੀ। ਖੇਤੀ ਬਾੜੀ ਦੀ ਖੋਜ ਦਾ ਕੰਮ ਪੰਜਾਬ ਖੇਤੀਬਾੜੀ ਯੂਨੀਵਰਸਿਟੀ, ਲੁਧਿਆਣਾ ਦੇ ਸਪੁਰਦ ਹੈ । ਇਸ ਵਿਸ਼ੇ ਤੇ ਸਾਲ 1969–70 ਤੋਂ ਉਥੇ ਦੋ ਸਕੀਮਾਂ ਕਦੇ ਦੀਆਂ ਚਲ ਰਹੀਆਂ ਹਨ ।]

---

**Amount incurred on Harike Bridge, etc.**

**562. Shri Gian Chand Kharbanda :** Will the Minister for Irrigation and Power be pleased to state—

(a) the total amount spent by the Govern ment on the construction of following bridges :—

(1) Harike Bridge on Sutlej River ;

(2) Ropar Bridge on Sutlej River ;

(3) Bridge on Sirsa River on the way to Nangal ;

(b) the total amount so far received by the Government by way of Toll Tax in respect of the said bridge ?

**Sardar Sohan Singh Bassi :** (a) and (b)—

| Name of Bridge | | Cost of the Bridge | Amount of Toll Tax collected upto February, 1970. |
|---|---|---|---|
| | | Rs. (in Lakhs) | Rs. |
| Harike Bridge on Sutlej River | .. | 40.00 | 20,76,382 |
| Ropar Bridge on Sutlej River | .. | 27.50 | 9,50,982 |
| Bridge on Sirsa River in the way to Nangal | .. | 10.00 | 22,72,158 |

***Unstarred Question No. 563 and 564**

---

**House-building Loans for persons belonging to the Scheduled Castes**

**565. Shri Gian Chand Kharbanda :** Will the Minister for Local Government be pleased to state wherher there are any instructions issued by the Government that out of funds for House building Loans placed at

*Unstarred Questions No. 563 and 564 and replies thereto appear in the Appendix to this debate.

[Shri Gian Chand Kharbanda]
the disposal of the Deputy Commissioners a specific percentage be reserved for Scheduled Castes (Hrijans) to enable them to construct their houses ; if so, the total amount reserved for the purpose in the current year district-wise ?

**Shri Manmohan Kalia :** (a) Yes. 22 per cent of the total amount of loan advanced to Deputy Commissioners under 'LIGH/MIGH Schemes are reserved for the applicants belonging to, Scheduled Castes and Backward Classes.

(b) Table showing the districtwise break up of amount allocated under 'LIGH/MIGH Schemes and share of Scheduled Castes/Backward Classes is placed on the Table of House. This reservation is subject to the availability/eligibility of sufficient number of applicants from Scheduled Castes/Backward Classes.

[ (ੳ) ਹਾਂ ਜੀ । ਅਨੁਸੂਚਿਤ ਜਾਤੀਆਂ ਤੇ ਕਬੀਲਿਆਂ ਅਤੇ ਪਛੜੀਆਂ ਸ਼੍ਰੇਣੀਆਂ ਲਈ ਲਾਈ ਮਾਈ ਸਕੀਮਾਂ ਅਧੀਨ ਕਰਜ਼ਿਆਂ ਦੀ ਕੁਲ 22 ਫ਼ੀ ਸਦੀ ਰਕਮ ਰੀਜ਼ਰਵ ਕੀਤੀ ਜਾਂਦੀ ਹੈ।

(ਅ) ਸਾਲ 1969-70 ਵਿਚ ਜ਼ਿਲ੍ਹਾਵਾਰ ਵੰਡੇ ਗਏ ਕੁਲ ਕਰਜ਼ੇ ਦੀ ਰਕਮ ਅਤੇ ਅਨੁਸੂਚਿਤ ਜਾਤੀਆਂ। ਕਬੀਲਿਆਂ ਅਤੇ ਪਛੜੀਆਂ ਜਾਤੀਆਂ ਲਈ ਰੀਜ਼ਰਵ ਕੀਤੀ ਗਈ ਰਕਮ ਦੀ ਸੂਚੀ ਸਭਾ ਦੀ ਮੇਜ਼ ਤੇ ਰੱਖੀ ਜਾਂਦੀ ਹੈ । ਇਹ ਰਕਮ ਇਸ ਸ਼ਰਤ ਤੇ ਅਧਾਰਿਤ ਹੈ ਕਿ ਲਾਭ-ਪਾਤਰਾਂ ਦੀ ਗਿਣਤੀ ਕਾਫੀ ਹੋਵੇ ਅਤੇ ਉਹ ਕਰਜ਼ਾ ਲੈਣ ਦੇ ਹੱਕਦਾਰ ਹੋਣ । ]

| Name of District | LIGH SCHEME | | MIGH SCHEME | |
|---|---|---|---|---|
| | Allocation | Share of S.C. and B.C. | Allocation | Share of S.C./B.C. |
| | Rs. (In lakhs) | Rs. | Rs. | Rs. (In lakhs) |
| Amritsar .. | 6.00 | 1,32,000 | 1.00 | 22,000 |
| Gurdaspur .. | 4.00 | 88,000 | 1.00 | 22,000 |
| Jullundur .. | 5.00 | 1,10,000 | 1.00 | 22,000 |
| Hoshiarpur .. | 2.00 | 44,000 | 0.50 | 11,000 |
| Kapurthala .. | 1.00 | 22,000 | 0.50 | 11,000 |
| Ferozepur .. | 4.00 | 88,000 | 0.50 | 11,000 |
| Ludhiana .. | 5.00 | 1,10,000 | 1.00 | 22,000 |
| Patiala .. | 2.00 | 44,000 | 1.00 | 22,000 |
| Bhatinda .. | 1.50 | 33,000 | 0.50 | 11,000 |
| Sangrur .. | 1.00 | 22,000 | 0.50 | 11,000 |
| Rupar .. | 4.00 | 88,000 | 1.00 | 22,000 |

## Remuneration of Textile Workers

**566. Chaudhri Kewal Krishan** : Will the Minister for Finance be pleased to state—

(a) whether it is a fact that the Government have fixed remunerations of labourers working in the Textile Mills in the State ;

(b) if the reply to part (a) above be in the affirmative, the details of the pay fixed for the persons working in the Textile Mills ?

**ਸਰਦਾਰ ਬਲਵੰਤ ਸਿੰਘ** : (ੳ) ਇਹ ਠੀਕ ਹੈ। ਸਰਕਾਰ ਨੇ ਟੈਕਸਟਾਈਲ ਉਦਯੋਗ ਵਿਚ ਲਗੇ ਕਾਮਿਆਂ ਦੀਆਂ ਅਲਪਤਮ ਮਜ਼ਦੂਰੀਆਂ ਨਿਸ਼ਚਿਤ ਕੀਤੀਆਂ ਹਨ।

(ਅ) ਵੱਖੋ ਵੱਖ ਸ਼ਰੇਣੀਆਂ ਦੀਆਂ ਦਰਾਂ ਨਿਮਨ ਪ੍ਰਕਾਰ ਹਨ :—

| | | | ਰੁਪਏ |
|---|---|---|---|
| (1) | ਅਨ-ਸਕਿਲਡ (ਜਨਰਲ) | .. | 100 |
| (2) | ਸੈਮੀ ਸਕਿਲਡ "ਏ" | .. | 110 |
| (3) | ਸੈਮੀ ਸਕਿਲਡ "ਬੀ" | .. | 120 |
| (4) | ਸਕਿਲਡ "ਏ" | .. | 130 |
| (5) | ਸਕਿਲਡ "ਬੀ" | .. | 140 |
| (6) | ਹਾਈਲੀ ਸਕਿਲਡ "ਏ" | .. | 190 |
| (7) | ਹਾਈਲੀ ਸਕਿਲਡ "ਬੀ" (ਗਰੇਡ 2) | .. | 175 |
| (8) | ਜਨਰਲ ਸਟਾਫ ਕਲਰਕ (ਅੰਡਰ ਮੈਟਰਿਕ) | .. | 120 |
| (9) | ਮੈਟ੍ਰਿਕ ਕਲਰਕ | .. | 135 |
| (10) | ਸੀਨੀਅਰ ਕਲਰਕ (ਗਰੈਜੂਏਟ) | .. | 160 |
| (11) | ਆਫਿਸ ਸੁਪਰਡੈਂਟ | .. | 185 |

---

## Regular Pay of 81 Categories of Work Charged Workers.

**567. Chaudhri Kewal Krishan** : Will the Minister for Irrigation and power be pleased to state whether it is a fact that the Government have regularised the pay of 81 categories of work charged workers in the P.W.D.; if so, the details of the regular pay of these categories be laid on the House ?

**ਸਰਦਾਰ ਸੋਹਣ ਸਿੰਘ ਬਾਸੀ** : ਹਾਂ ਜੀ। ਸਰਕਾਰ ਨੇ ਪੀ. ਡਬਲਯੂ. ਡੀ. ਦੇ ਵਰਕ ਚਾਰਜ ਕਰਮਚਾਰੀਆਂ ਦੀਆਂ ਤਨਖਾਹਾਂ/ਗਰੇਡ ਸੋਧਣ ਸਬੰਧੀ ਹੇਠ ਲਿਖੇ ਫੈਸਲੇ ਕੀਤੇ ਹਨ :—

(1) ਵਰਕ ਚਾਰਜ ਸਟਾਫ ਦੀਆਂ ਤਨਖਾਹਾਂ ਅਤੇ ਗਰੇਡ ਡਾਇਰੈਕਸ਼ਨ ਕਮੇਟੀ ਦੀ ਸਿਫਾਰਸ਼ ਅਨੁਸਾਰ ਰੈਗੂਲਰ ਕਰਮਚਾਰੀਆਂ ਦੇ ਗਰੇਡ ਅਤੇ ਤਨਖਾਹ ਦੇ ਬਰਾਬਰ ਕਰ ਦਿੱਤੇ ਜਾਣ, ਬੇਸ਼ਰਤਿ ਕਿ ਇਹ ਕਰਮਚਾਰੀ ਰੈਗੂਲਰ ਆਸਾਮੀਆਂ ਲਈ ਬਣੇ ਨਿਯਮਾਂ ਅਨੁਸਾਰ ਲੋੜੀਂਦੀ ਵਿਦਿਅਕ ਅਤੇ ਦੂਜੀਆਂ ਯੋਗਤਾਵਾਂ ਰੱਖਦੇ ਹੋਣ।

[ਸਿੰਜਾਈ ਅਤੇ ਬਿਜਲੀ ਮੰਤਰੀ]

(2) ਉਹ ਵਰਕਚਾਰਜ ਅਸਾਮੀਆਂ ਜਿਨ੍ਹਾਂ ਦੇ ਗਰੇਡ/ਤਨਖਾਹ ਰੈਗੂਲਰ ਅਸਾਮੀਆਂ ਨਾਲੋਂ ਪਹਿਲੇ ਹੀ ਵੱਧ ਹਨ ਦੇ ਗਰੇਡ/ਤਨਖਾਹ ਘਟਾ ਕੇ ਰੈਗੂਲਰ ਅਸਾਮੀਆਂ ਦੇ ਬਰਾਬਰ ਕਰ ਦਿਤੇ ਜਾਣ ।

(3) ਉਹ ਵਰਕਚਾਰਜ ਆਸਾਮੀਆਂ ਜਿਨ੍ਹਾਂ ਦੇ ਗਰੇਡ/ਤਨਖਾਹ ਰੈਗੂਲਰ ਅਸਾਮੀਆਂ ਦੇ ਬਰਾਬਰ ਨਹੀਂ ਹਨ, ਬਾਰੇ ਮੁੱਖ ਇੰਜੀਨੀਅਰ ਸਾਹਿਬਾਨ ਤੋਂ ਤਜਵੀਜ਼ ਮੰਗੀ ਗਈ ਹੈ ਕਿ ਉਹ ਕਿਵੇਂ ਬਰਾਬਰ ਕੀਤੇ ਜਾ ਸਕਦੇ ਹਨ ।

(4) ਆਸਾਮੀਆਂ/ਕਰਮਚਾਰੀਆਂ ਜਿਨ੍ਹਾਂ ਦੇ ਗਰੇਡ ਅਤੇ ਤਨਖਾਹਾਂ ਵਿਚ ਉਪਰ ਦੱਸੀ ਸੋਧ ਕੀਤੀ ਗਈ ਬਾਰੇ ਗਿਣਤੀ/ਅੰਕੜੇ ਇਕੱਠੇ ਕੀਤੇ ਜਾ ਰਹੇ ਹਨ ।

**Leasing out of Grave yards by Waqf Board**

**568. Comrade Satya Pal Dang :** Will the Chief Minister with reference to the reply to Call Attention Notice No. 4 of Autumn Session, 1969 be pleased to state whether any Legislator wrote to him on 5th December, 1969 pointing out the inaccuracies etc. in the reply to the said Call Attention Motion ; if so, the action taken thereon and with what result ?

**Sardar Gurnam Singh :** Yes. Reply in the matter has since been sent to the Hon'able Member with Punjab Government Memo. No. 805/5JJ-70/4995, dated 26th February, 1970.

[ਜੀ ਹਾਂ । ਮਾਮਲੇ ਤੇ ਲੋੜੀਂਦਾ ਜਵਾਬ ਆਨਰੇਬਲ ਮੈਂਬਰ ਨੂੰ ਪੰਜਾਬ ਸਰਕਾਰ ਦੀ ਚਿੱਠੀ ਨੰ: 805-5ਜੇਜੇ-70 4995, ਮਿਤੀ 26 ਫਰਵਰੀ, 1970 ਰਾਹੀਂ ਦਿਤਾ ਜਾ ਚੁਕਾ ਹੈ ।]

## ANNOUNCEMENT BY THE SPEAKER RE. BUSINESS ADVISORY COMMITTEE

**Mr. Speaker :** Under Rule 33(1) of the Rules of Procedure and Conduct of Business in the Punjab Legisltive Assembly I nominate the following Members to serve on the Business Advisory Committee :—

(1) Speaker, *Ex-officio* Chairman.
(2) Shri Balram Dass Tandon, Industries Minister.
(3) Sardar Balwant Singh, Finance and Food and Supply Minister.
(4) Sardar Atma Singh, Revenue Minister.
(5) Captain Rattan Singh.
(6) Comrade Satya Pal Dang.

## MESSAGE FROM THE GOVERNOR

**Mr. Speaker :** I have received a D.O. letter No. 1205, Gov—70, dated the 4th/5th March, 1970 from Dr. D.C. Pavate, Governor, Punjab, which reads as follows :—

"I am in receipt of your D. O. Letter No. 6-LA-70/5883, dated the 2nd March, 1970 together with a copy of the Motion of Thanks passed by the Punjab Vidhan Sabha on the 27th February, 1970 for the Address which I delivered to the House of the State Legislature on the 19th January, 1970.

"I am grateful to the Punjab Vidhan Sabha for the Motion of Thanks."

## QUESTIONS OF PRIVILEGE

**Mr. Speaker :** Chaudhri Balbir Singh has given notice of a Privilege Motion wherein he has stated that the Chief Minister in his speech at Dhapai has stated that with a view to meet the expenditure to be incurred on the Guru Nanak University, Land Revenue, Abiana and sales tax will be increased. I do not give my consent to the question of privilege being raised because no breach of privilege is involved if a statement on a matter of public interest is not made in the House. However, keeping in view the established convention and Propriety, I would request the Ministers to kindly make each statements in the House when the Sabha is in Session.

Another Privilege Motion on the same subject has been received from Sardar Umrao Singh. I do not give my consent to the question of privilege being raised for the reasons just now mentioned by me.

**ਸਰਦਾਰ ਉਮਰਾਓ ਸਿੰਘ :** ਸਪੀਕਰ ਸਾਹਿਬ, ਮੇਰੀ ਅਰਜ਼ ਇਹ ਹੈ ਕਿ ਪਿਛਲੇ ਬਜਟ ਸੈਸ਼ਨ ਵਿਚ ਵੀ ਇਸ ਤਰ੍ਹਾਂ ਦਾ ਪ੍ਰਿਵਿਲੇਜ ਦਾ ਪੁਆਇੰਟ ਰੇਜ਼ ਕੀਤਾ ਗਿਆ ਅਤੇ ਆਪ ਨੇ ਇਹ ਕਿਹਾ ਸੀ ਕਿ ਅਸੈਂਬਲੀ ਦਾ ਜਦ ਸੈਸ਼ਨ ਹੋ ਰਿਹਾ ਹੋਵੇ ਤਾਂ ਮੰਤਰੀਆਂ ਵੱਲੋਂ ਕੋਈ ਇਸ ਤਰ੍ਹਾਂ ਦੀ ਪਬਲਿਕ ਅਨਾਊਂਸਮੈਂਟ ਨਹੀਂ ਹੋਣੀ ਚਾਹੀਦੀ । ਪਰ ਇਥੇ ਇਸ ਗੱਲ ਨੂੰ ਰਪੀਟ ਕੀਤਾ ਗਿਆ ਹੈ ਅਤੇ ਨਿਊ ਟੈਕਟੇਸ਼ਨ ਪਾਲੇਸੀ ਦੇ ਬਾਰੇ ਵਿਚ ਪਬਲਿਕ ਨੂੰ ਦੱਸਿਆ ਗਿਆ ਹੈ । ਇਸ ਲਈ ਮੇਰੀ ਇਹ ਰਿਕਵੈਸਟ ਹੈ ਕਿ ਆਪ ਆਪਣੀ ਰੂਲਿੰਗ ਇਸ ਪ੍ਰਿਵੇਲੇਜ ਮੋਸ਼ਨ ਤੇ ਰੋਕ ਲਊ ਅਤੇ ਵਿਦਹੋਲਡ ਕਰ ਲਊ ਤਾਂ ਕਿ ਅਸੀਂ ਆਪ ਦੇ ਸਾਹਮਣੇ ਲੋਕ ਸਭਾ ਦਾ ਹਵਾਲਾ ਦੇ ਸਕੀਏ । ਲੋਕ ਸਭਾ ਵਿਚ ਇਸ ਤਰ੍ਹਾਂ ਦੇ ਪਰੈਸੀਡੈਂਟ ਹਨ ਕਿ ਜਿਥੇ ਇਸ ਤਰ੍ਹਾਂ ਕਿਸੇ ਮਨਿਸਟਰ ਨੇ ਕੋਈ ਪ੍ਰਪੋਜ਼ਲ ਅਨਾਊਂਸ ਕੀਤੀ ਹੋਵੇ ਤਾਂ ਪ੍ਰਿਵਿਲੇਜ ਮੋਸ਼ਨ ਐਡਮਿਟ ਹੋ ਜਾਂਦੀ ਹੈ । ਇਹ, ਸਪੀਕਰ ਸਾਹਿਬ, ਇਕ ਟੈਕਸੇਸ਼ਨ ਪਾਲੇਸੀ ਬਾਰੇ ਬਿਆਨ ਹੈ ਅਤੇ ਇਸ ਨੂੰ ਹਾਊਸ ਵਿਚ ਆਉਣਾ ਚਾਹੀਦਾ ਸੀ । ਇਸ ਇਲਾਨ ਤੋਂ ਤਿੰਨ ਦਿਨ ਪਹਿਲਾਂ ਫਿਨਾਂਸ ਮਨਿਸਟਰ ਨੇ ਹਾਊਸ ਵਿਚ ਸਾਡੇ ਸਾਹਮਣੇ ਬਜਟ ਪੇਸ਼ ਕੀਤਾ ਅਤੇ ਉਸ ਵਿਚ ਇਸ ਤਰ੍ਹਾਂ ਦਾ ਕੋਈ ਜ਼ਿਕਰ ਇਹ ਟੈਕਸ ਲਗਾਉਣ ਬਾਰੇ ਨਹੀਂ ਸੀ । Budget speech is a policy of the Government for the whole year. ਜੇਕਰ ਇਹ ਕਿਹਾ ਜਾਂਦਾ ਕਿ ਕਾਫੀ ਦਿਨ ਹੋ ਗਏ ਸਨ ਬਜਟ ਨੂੰ ਪੇਸ਼ ਕੀਤਿਆਂ ਅਤੇ ਸਰਕਾਰ ਦੀ ਪਾਲੇਸੀ ਬਦਲ ਦਿਤੀ ਗਈ ਹੈ, ਤਾਂ ਵਖਰੀ ਗਲ ਸੀ ਪਰ ਇਮੀਜੀਏਟਲੀ ਆਫਟਰ ਦੀ ਬਜਟ ਸਪੀਚ, ਇਸ ਤਰ੍ਹਾਂ ਦਾ ਇਲਾਨ ਕਰਨਾ ਇਕ ਪ੍ਰਿਵੇਲੇਜ ਬਣਦਾ ਹੈ । It shows that they want to by-pass the Assembly. ਇਸ ਲਈ ਮੈਂ ਅਰਜ਼ ਕਰਾਂਗਾ ਕਿ ਇਹ ਸਟੇਟਮੈਂਟ ਲੇਟ ਸਟੇਜ ਤੇ ਦਿਤੀ ਗਈ ਹੈ ਇਸ ਦੇ ਪਰਾਸ ਅਤੇ ਕਾਨਜ਼ ਸੋਚਣ ਦਾ ਮੌਕਾ ਦਿਤਾ ਜਾਵੇ । (ਵਿਘਨ)

(ਇਸ ਸਮੇਂ ਕਈ ਮਾਨਯੋਗ ਮੈਂਬਰ ਪੁਆਇੰਟ ਆਫ ਆਰਡਰ ਤੇ ਖੜੇ ਹੋ ਗਏ)

When the Budget Speech was delivered in the House on the 4th March, 1970, the Government and the Chief Minister with-held important information which the House was entitled to have.

**चौधरी बलबीर सिंह :** व्यवस्था का प्रश्न । अध्यक्ष महोदय, मेरा व्यवस्था का प्रश्न यह है कि बजट स्पीच यहां पर जो की गई उस पर तो अभी बहस भी शुरू नहीं की और टीका

[चौधरी बलबीर सिंह]
टिप्पणी भी नहीं की गई और इस तरह चीफ मिनिस्टर साहिब ने नए टैक्सों के बारे में ऐलान कर दिया। मैं आप को आप के चैंबर में भी मिला था और अगर आप कहते तो मैं लोक सभा की रवायतों को भी आप के सामने रख देता कि बजट सैशन के दौरान कोई मिनिस्टर नए टैक्सों के बारे में पब्लिक में स्पीच नहीं दे सकता। यहां पर आए साल इस व्यवस्था को भंग किया जाता है। लोक सभा में भी ऐसे विशेषाधिकार प्रस्ताव को स्वीकार किया गया है। और ऐसे कार्यों पर प्रिविलेज कमेटी ने गौर किया है। इस लिये मेरा यह निवेदन है कि आप इस पर अपना रूलिंग कल तक मुलतवी करदें और हमें अपने चैंबर में बुला लें ताकि हम आप को लोक सभा के हवाले पेश कर सकें और आप से इस बात को और डिसकस कर सकें। (विघ्न)

**ਕਾਮਰੇਡ ਸੱਤ ਪਾਲ ਡਾਂਗ** : ਸਪੀਕਰ ਸਾਹਿਬ, ਇਹ ਇਕ ਗੰਭੀਰ ਸਮੱਸਿਆ ਹੈ। ਜੇਕਰ ਇਕ ਵਾਰੀ ਕੋਈ ਗਲਤੀ ਕਰੇ ਤਾਂ ਕਿਹਾ ਜਾਂਦਾ ਹੈ ਕਿ ਇਹ ਮਾੜਾ ਕੀਤਾ ਗਿਆ ਹੈ ਅਤੇ ਇਹ ਕਸੂਰਵਾਰ ਹੈ ਅੱਗੇ ਤੋਂ ਧਿਆਨ ਦੇਵੇਗਾ ਪਰ ਜੇਕਰ ਇਕੋ ਹੀ ਗਲਤੀ ਨੂੰ ਇਕ ਵੇਰ ਨਹੀਂ ਦੋ ਵੇਰ, ਤਿਨ ਵੇਰ, ਚਾਰ ਵੇਰ ਕੀਤਾ ਜਾਵੇ ਤਾਂ ਉਸ ਨੂੰ ਮਾਫ ਨਹੀਂ ਕੀਤਾ ਜਾਣਾ ਚਾਹੀਦਾ। ਸਪੀਕਰ ਸਾਹਿਬ, ਤੁਸੀਂ ਆਪ ਹੁਕਮ ਦਿਤਾ ਹੈ ਕਿ ਇਸ ਵਿਚ ਪ੍ਰਿਵਲੇਜ ਦਾ ਸਵਾਲ ਨਹੀਂ ਪਰੋਪਰਾਇਟੀ ਦਾ ਸਵਾਲ ਹੈ। Propriety towards whom ? Propriety towards the House. It is a question of showing proper respect to the House. ਹਰ ਵਾਰ ਇਹੋ ਹੀ ਕਿਹਾ ਜਾਂਦਾ ਹੈ ਕਿ ਪ੍ਰਿਵਲੇਜ ਦਾ ਸਵਾਲ ਨਹੀਂ, ਪਰੋਪਰਾਇਟੀ ਦਾ ਸਵਾਲ ਹੈ। ਪਰ ਸਰਕਾਰ ਇਸ ਨੂੰ ਹਰ ਵੇਰ ਲਾਇਟਲੀ ਲੈਂਦੀ ਹੈ ਅਤੇ ਗੌਰਮਿੰਟ ਦਾ ਤੁਹਾਡੇ ਬਾਰ ਬਾਰ ਹੁਕਮ ਦੇਣ ਬਾਰੇ ਅਤੇ ਇਸ ਹਾਊਸ ਦੇ ਲਈ ਇਕ ਕਨਟੈਂਪਚੂਅਸ ਐਟੀਚੂਡ ਬਣ ਗਿਆ ਹੈ। ਇਸ ਲਈ ਇਹ ਜ਼ਰੂਰੀ ਸਵਾਲ ਪ੍ਰਿਵਲੇਜ ਦਾ ਬਣਦਾ ਹੈ। ਇਹ ਨਾ ਤਾਂ ਤੁਹਾਡੀ ਗੱਲ ਮੰਨਦੇ ਹਨ ਤੇ ਨਾ ਹੀ ਸਾਡੀ ਮੰਨਦੇ ਹਨ।

**Sardar Kapur Singh** : Mr. Speaker, you have given certain ruling on this point and we have to abide by it. But Sir, with your permission, if I may say so, on the basis of my experience in the Parliament of this country for five years and as a Member of the Privileges Committee of the same exalted House, I would like to point out that there are three types of statements which the Ministers might make outside the House. First, statement on urgent matter of public importance. That would not be a matter of privilege, though it will be a matter of discourtesy. It has been held in the Lok Sabha.

Second, a Minister might make a statement on a fundamental policy. That would either be a breach of privilege or a matter of gross contempt of the House depending upon the circumstances of the case. Third, a Minister might make a statement on material proposals relating to Budget. That would definitely be a breach of privilege, as far as my experience in the Lok Sabha goes. Thank you.

**ਮੇਜਰ ਹਰਿੰਦਰ ਸਿੰਘ** : ਸਪੀਕਰ ਸਾਹਿਬ, ਆਪ ਨੇ ਜੋ ਰੂਲਿੰਗ ਦਿਤਾ ਹੈ ਮੈਂ ਉਸ ਦੇ ਅਗੇ ਸਿਰ ਝੁਕਾਉਂਦਾ ਹਾਂ। ਪਰ ਇਸ ਦੇ ਨਾਲ ਹੀ ਇਕ ਗੱਲ ਇਹ ਵੀ ਕਹਾਂਗਾ ਕਿ ਸਾਰੀ ਗੱਲ ਨੂੰ ਜਾਣਦੇ ਹੋਏ ਆਪ ਨੇ ਦੋਨਾਂ ਪੱਖਾਂ ਨੂੰ ਰਾਜ਼ੀ ਕਰਨ ਦੀ ਕੋਸ਼ਿਸ਼ ਵੀ ਕੀਤੀ ਹੈ, ਪਰ ਅਸਲ ਗੱਲ ਇਹ ਨਹੀਂ। ਇਕ ਪਾਸੇ ਆਪ ਨੇ ਕਿਹਾ ਕਿ ਇਹ ਬ੍ਰੀਚ ਆਫ ਦੀ ਪ੍ਰਿਵਲੇਜ ਦਾ ਕੇਸ ਨਹੀਂ ਹੈ, ਦੂਸਰੇ ਪਾਸੇ ਇਹ ਕਿਹਾ ਕਿ

ਕਨਵੈਨਸ਼ਨਜ਼ ਐਸੀਆਂ ਹਨ । ਮੈਂ ਬੇਨਤੀ ਕਰਾਂਗਾ ਕਿ ਜੇਕਰ ਤੁਹਾਡੇ ਮਨ ਵਿਚ ਕਨਵੈਨਸ਼ਨ ਦੀ ਗੱਲ ਹੈ, ਉਹ ਕਲੀਅਰ ਕਰ ਲਉ ; ਜੇ ਪ੍ਰਿਵਲੇਜ ਵਾਲੀ ਗਲ ਹੈ ਉਹ ਕਲੀਅਰ ਕਰ ਲਉ । ਜਿਥੋਂ ਤੱਕ ਰਾਈਟਸ ਦੀ ਰਾਖੀ ਕਰਨ ਦਾ ਸਵਾਲ ਹੈ, ਸਾਡੇ ਰਾਈਟਸ ਦੀ ਰਾਖੀ ਵੀ ਤੁਸੀਂ ਹੀ ਕਰਨੀ ਹੈ। ਅਸੀਂ ਚਾਹੁੰਦੇ ਹਾਂ ਕਿ ਤੁਸੀਂ ਰੂਲਿੰਗ ਦਿਉ ਜਿਹੜੀ ਫੈਕਟਸ ਤੇ ਮਬਨੀ ਹੋਵੇ । ਇਹ ਨਹੀਂ ਸੀ ਹੋਣਾ ਚਾਹੀਦਾ ਕਿ ਇਕ ਗੱਲ ਆਖੋ ਠੀਕ ਹੈ ਦੂਸਰੇ ਪਾਸੇ ਇਹ ਵੀ ਕਹੋ ਇਹ ਨਹੀਂ ਸੀ ਹੋਣੀ ਚਾਹੀਦੀ ।

**ਕੈਪਟਨ ਰਤਨ ਸਿੰਘ** : ਸਪੀਕਰ ਸਾਹਿਬ, ਇਥੇ ਜਿਸ ਤਰ੍ਹਾਂ ਆਨਰੇਬਲ ਮੈਂਬਰਜ਼ ਨੇ ਇਮਪ੍ਰੋਰਾਈਟੀ ਅਤੇ ਪ੍ਰਿਵਲੇਜਿਜ਼ ਨੂੰ ਇਕੱਠਾ ਕੀਤਾ ਹੈ, ਮੈਂ ਦੁਬਾਰਾ ਕਹਿਣਾ ਨਹੀਂ ਸੀ ਚਾਹੁੰਦਾ, ਪਰ ਇਹ ਗੱਲ ਤੁਸੀਂ ਵੀ ਜਾਣਦੇ ਹੋ, ਅਸੀਂ ਵੀ ਜਾਣਦੇ ਹਾਂ ਖਾਸ ਤੌਰ ਤੇ ਚੀਫ ਮਨਿਸਟਰ ਸਾਹਿਬ ਤਾਂ ਸਾਰਿਆਂ ਨਾਲੋਂ ਵੱਧ ਜਾਣਦੇ ਹਨ । ਪਿਛਲੇ ਸਾਲ ਜਦੋਂ ਇਸ ਤਰ੍ਹਾਂ ਦੀ ਗਲਤੀ ਸ੍ਰੀ ਕ੍ਰਿਸ਼ਨ ਲਾਲ ਨੇ ਕੀਤੀ ਸੀ ਤਾਂ ਸਟਰੇਟ ਅਵੇ ਬਹਿਸ ਹੋਈ ਸੀ, ਉਸ ਨੇ ਆਪਣੀ ਗਲਤੀ ਰੀਆਲਾਈਜ਼ ਕੀਤੀ ਅਤੇ ਮੁਆਫੀ ਮੰਗ ਲਈ ਸੀ । ਪਰ ਚੀਫ ਮਨਿਸਟਰ ਸਾਹਿਬ ਨੇ ਇਹ ਰੀਅਲਾਈਜ਼ ਨਹੀਂ ਕੀਤਾ । ਉਹ ਕਹਿੰਦੇ ਹਨ ਕਿ ਗ਼ਲਤੀ ਕੋਈ ਹੋਈ ਹੀ ਨਹੀਂ । The purpose of the motion is that the person committing that mistake should realise it.

ਜਿਸ ਪੁਜ਼ੀਸ਼ਨ ਵਿਚ ਤੁਸੀਂ ਹੋ ਅਸੀਂ ਚਾਹੁੰਦੇ ਹਾਂ ਕਿ ਇਸ ਨੂੰ ਅਜੇ ਪੈਂਡਿੰਗ ਰੱਖ ਲਉ, ਸਾਰੀਆਂ ਪਾਰਟੀਜ਼ ਨੂੰ ਨਾਲ ਲੈ ਕੇ ਆਪਣੇ ਚੈਂਬਰ ਦੇ ਵਿਚ ਡਿਸਕਸ ਕਰ ਲਉ, ਤਾਂ ਜੋ ਇਕ ਗ਼ਲਤੀ, ਦੋ ਗ਼ਲਤੀਆਂ ਅਤੇ ਗ਼ਲਤੀ ਤੇ ਗਲਤੀ ਨਾ ਹੋਵੇ ।

**ਸ੍ਰੀ ਸਪੀਕਰ** : ਤੁਸੀਂ ਤਸ਼ਰੀਫ ਰੱਖੋ ਕੈਪਟਨ ਸਾਹਿਬ, ਮੈਨੂੰ ਇਮਪ੍ਰੋਰਾਇਟੀ ਦੇ ਮੁਆਮਲੇ ਤੇ ਕੋਈ ਕਨਫੀਊਜ਼ਨ ਨਹੀਂ ਹੈ । ਇਹਦੀ ਕਲੈਰੀਫੀਕੇਸ਼ਨ ਦੇ ਲਈ ਮੈਂ ਆਪ ਨੂੰ ਪਾਰਲੀਮੈਂਟਰੀ ਪ੍ਰੋਸੀਜਰ ਦੇ ਵਿਚੋਂ ਕੌਲ ਐਂਡ ਸ਼ਖਦਰ ਦਾ ਪੇਜ 217 ਪੜ੍ਹ ਦੇਂਦਾ ਹਾਂ । (I would request the hon. Member to please resume his seat. I have no confusion about the impropriety committed in this case. I would like to invite the attention of the hon. Member to page 217 of the Book Titled Practice and Procedure by Kaul and Shakdher wherein it is stated as under:—

> 'Statements made by Ministers at party meetings are not privileged. No privilege of Parliament is involved if statements on matters of public interest are not first made in the House and are made outside. Such actions are against convention and propriety but do not constitute any basis on which breaches of privilege can be founded.

**ਸਰਦਾਰ ਉਮਰਾਓ ਸਿੰਘ** : ਸਪੀਕਰ ਸਾਹਿਬ, ਮੇਰੀ ਇਹ ਰੀਕੁਐਸਟ ਹੈ ਕਿ ਇਸ ਤੇ ਸਾਨੂੰ ਡਿਸਕਸ਼ਨ ਕਰਨ ਦਾ ਮੌਕਾ ਮਿਲਣਾ ਚਾਹੀਦਾ ਹੈ ।

**ਮੁੱਖ ਮੰਤਰੀ** : ਇਸ ਮੁਆਮਲੇ ਤੇ 112 ਦਫਾ ਦੇ ਅਧੀਨ ਪੁਆਇੰਟ ਆਫ ਆਰਡਰ ਰੇਜ਼ ਕਰਕੇ ਕੁਝ ਕਿਹਾ ਜਾ ਸਕਦਾ ਸੀ, ਪਰ ਕਿਸੇ ਸੱਜਨ ਨੇ ਵੀ ਰਾਈਜ਼ ਹੁੰਦੇ ਸਮੇਂ ਇਸ ਦਾ ਹੋਰ ਜ਼ਿਕਰ ਕਰਨ ਦੀ ਖੇਚਲ ਨਹੀਂ ਕੀਤੀ । ਇਥੇ ਇਹ ਵੀ ਕਿਹਾ ਗਿਆ ਹੈ ਕਿ ਤੁਹਾਡੇ ਰੂਲਿੰਗ ਦੇ ਸਾਹਮਣੇ ਸਿਰ ਝੁਕਾਉਂਦੇ ਹਾਂ ਪਰ ਨਾਲ ਜੋ ਕਹਿਣਾ ਸੀ ਉਹ ਕਹਿ ਵੀ ਦਿਤਾ । ਮੈਨੂੰ ਸਮਝ ਨਹੀਂ ਆਉਂਦੀ ਇਸ ਦੇ ਵਿਚ ਕੋਈ ਟੈਕਸੇਸ਼ਨ ਦੀ ਕੀ ਪਾਲੀਸੀ ਇਨਵਾਲਵਡ ਹੈ । ਕੋਈ ਨਵਾਂ ਟੈਕਸ ਲਾਉਣ ਦਾ ਸਵਾਲ ਨਹੀਂ, ਫਿਰ ਕਿਉਂ ਇਸ ਤਰ੍ਹਾਂ ਦੀਆਂ ਗੱਲਾਂ ਕਰਦੇ ਹਨ ।

**Sardar Umrao Singh :** Under what rule the Chief Minister is speaking?

**Chief Minister :** I am speaking under the same rule under which the hon. Member was speaking previously.

**Mr. Speaker :** The hon. Chief Minister has a right to make a statement at any moment under the rules.

**ਮੁੱਖ ਮੰਤਰੀ :** ਮੈਂ ਅਰਜ਼ ਕਰਾਂਗਾ ਕਿ ਇਥੇ ਕੋਈ ਨਵੇਂ ਟੈਕਸ ਦਾ ਸਵਾਲ ਨਹੀਂ ਹੈ। ਗੁਰੂ ਨਾਨਕ ਯੂਨੀਵਰਸਿਟੀ ਦਾ ਐਲਾਨ ਹੋਇਆ, ਉਸ ਵਕਤ ਇਹ ਵੀ ਐਲਾਨ ਕੀਤਾ ਗਿਆ ਕਿ ਇਸ ਯੂਨੀਵਰਸਿਟੀ ਦੇ ਵਾਸਤੇ ਇਸ ਤਰ੍ਹਾਂ ਫੰਡ ਇਕੱਠੇ ਕੀਤੇ ਜਾਣਗੇ, ਜਿਸ ਦਾ ਬਕਾਇਦਾ ਲੈਜਿਸਲੇਸ਼ਨ ਲਿਆਂਦਾ ਗਿਆ। ਲੈਂਡ ਰੈਵੇਨਿਊ ਆਲਰੈਡੀ ਐਗਜਿਸਟਸ, ਸੇਲਜ਼ ਟੈਕਸ ਆਲਰੈਡੀ ਐਗਜਿਸਟਸ। ਮੈਨੂੰ ਇਹ ਗੱਲਾਂ ਇਸ ਲਈ ਕਹਿਣੀਆਂ ਪੈ ਰਹੀਆਂ ਹਨ ਕਿਉਂਕਿ ਇਹ ਪਬਲਿਕ ਦੀ ਮੰਗ ਆ ਰਹੀ ਹੈ ਕਿ ਗੁਰੂ ਨਾਨਕ ਯੂਨੀਵਰਸਿਟੀ ਕਦੋਂ ਤੱਕ ਚਾਲੂ ਹੋਵੇਗੀ, ਇਹ ਜਲਦੀ ਤੋਂ ਜਲਦੀ ਜੇ ਚਾਲੂ ਹੋਵੇਗੀ ਤਾਂ ਕਦੋਂ ਤਾਈਂ ਹੋਵੇਗੀ।

**Mr. Speaker :** I have received notice of a Privilege Motion from Comrade Satya Pal Dang, Comrade Dana Ram, Chaudhri Balbir Singh where in they have alleged that during the discussion on Governor's Address, the other day, the Chief Minister gave an assurance and made a commitment on the floor of the House that he would call a meeting of all Harijan M.L.As and Leaders of different groups in the Assembly to discuss the question as to whether evacuee land should be given to Harijans through allotment at reserve price or through auction restricted to Harijans before deciding the same, and that now in violation of that assurance the Cabinet has decided that the question in favour of auction, without calling the promised meeting. *Prima facie*, it involves the conduct of Ministry for the discussion of which specific remedies are available. Breach of assurance cannot be made the basis of a Privilege Motion. I, therefore, do not give my consent to the question of privilege being raised.

**ਮੁੱਖ ਮੰਤਰੀ :** ਸਪੀਕਰ ਸਹਿਬ, ਆਪ ਦੀ ਇਜਾਜ਼ਤ ਦੇ ਨਾਲ ਇਸ ਬਾਰੇ ਵੀ ਸਰਕਾਰ ਦੀ ਨੀਤੀ ਸਪਸ਼ਟ ਕਰ ਦੇਣੀ ਚਾਹੁੰਦਾ ਹਾਂ। ਉਹ ਇਹ ਕਿ 6-7 ਹਰੀਜਨ ਐਮ. ਐਲ. ਏਜ਼ ਦੀ ਇਕ ਕਮੇਟੀ ਬਣੀ ਹੋਈ ਹੈ, ਜਿਸ ਦੇ ਚੌਧਰੀ ਸੁੰਦਰ ਸਿੰਘ ਵੀ ਮੈਂਬਰ ਬਣੇ ਹੋਏ ਹਨ। ਇਸ ਵਿਚ ਮਾਸਟਰ ਗੁਰਬੰਤਾ ਸਿੰਘ ਜੀ ਵੀ ਹਨ। ਇਨ੍ਹਾਂ ਤੋਂ ਇਲਾਵਾ ਹੋਰ ਵੀ ਬਹੁਤ ਸਾਰੇ ਸਜਨਾਂ ਨੇ ਕਿਹਾ ਹੈ ਕਿ ਅਸੀਂ ਅਲਾਟਮੈਂਟ ਆਫ ਲੈਂਡ ਨਹੀਂ ਚਾਹੁੰਦੇ, ਅਸੀਂ ਚਾਹੁੰਦੇ ਹਾਂ ਕਿ ਇਹ ਆਕਸ਼ਨ ਦੇ ਰਾਹੀਂ ਦਿਤੀ ਜਾਵੇ। ਪਰ ਡਾਂਗ ਸਾਹਿਬ ਦਾ ਵਿਚਾਰ ਵੀ ਮੈਂ ਪੁਛ ਲਵਾਂਗਾ। ਅਸੀਂ ਬਹੁਤ ਸਾਰੇ ਲੋਕਾਂ ਦੇ ਵਿਚਾਰ ਲਏ, ਖਾਸ ਤੌਰ ਤੇ ਹਰੀਜਨਾਂ ਦੇ। ਸਾਰਿਆਂ ਨੇ ਇਹੋ ਰਾਏ ਦਿਤੀ ਕਿ ਬਾਈ ਆਕਸ਼ਨ ਹੋਣੀ ਚਾਹੀਦੀ ਹੈ, ਇਸ ਲਈ ਅਸੀਂ ਆਕਸ਼ਨ ਦਾ ਹੀ ਫੈਸਲਾ ਕੀਤਾ ਹੈ।

**ਕਾਮਰੇਡ ਸੱਤ ਪਾਲ ਡਾਂਗ :** ਚੀਫ ਮਨਿਸਟਰ ਸਾਹਿਬ ਨੇ ਮੇਰੇ ਵਿਚਾਰ ਪੁਛਣ ਦਾ ਜ਼ਿਕਰ ਕੀਤਾ ਹੈ ਮੈਂ ਹੁਣੇ ਹੀ ਉਨ੍ਹਾਂ ਨੂੰ ਦੱਸ ਦੇਣਾ ਚਾਹੁੰਦਾ ਹਾਂ ਕਿ ਗਰੀਬ ਹਰੀਜਨਾਂ ਨੂੰ, ਜਿਹੜਾ ਇਨ੍ਹਾਂ ਨੇ ਆਕਸ਼ਨ ਰਾਹੀਂ ਜ਼ਮੀਨਾਂ ਦੇਣ ਦਾ ਫੈਸਲਾ ਕੀਤਾ ਹੈ ਉਸ ਨਾਲ ਕੋਈ ਫਾਇਦਾ ਨਹੀਂ ਹੋਣਾ। ਚੰਦ ਇਕ ਵੱਡੇ ਵੱਡੇ ਸਰਮਾਏਦਾਰ ਇਹ ਜ਼ਮੀਨਾਂ ਇਸ ਢੰਗ ਨਾਲ ਪੰਜ ਪੰਜ ਸੌ ਏਕੜ ਦੇ ਫਾਰਮ ਬਣਾ ਕੇ, ਹੜਪ ਕਰਨਾ ਚਾਹੁੰਦੇ ਹਨ। ਅਸੀਂ ਤਾਂ ਇਸ ਬਾਰੇ ਸਰਦਾਰ ਗੁਰਨਾਮ ਸਿੰਘ ਨੂੰ ਕਿਹਾ ਸੀ ਕਿ ਉਹ ਸਾਰੀਆਂ ਪਾਰਟੀਆਂ ਦੇ ਲੀਡਰਾਂ ਦੀ ਕੋਈ ਮੀਟਿੰਗ ਬੁਲਾ ਕੇ ਫੈਸਲਾ ਕਰਨ, ਸਾਰੇ ਹਰੀਜਨਾਂ ਦੇ ਨੁਮਾਇੰਦਿਆਂ ਨੂੰ ਬੁਲਾ ਕੇ ਕੋਈ ਫੈਸਲਾ ਕਰਨ, ਪਰ ਜਦੋਂ ਹੁਣ ਕੈਬਿਨਟ ਲੈਵਲ ਤੇ ਫੈਸਲਾ ਕਰ ਲਿਆ, ਹੁਣ ਇਹ ਕਹਿੰਦੇ ਹਨ ਕਿ ਡਾਂਗ ਸਾਹਿਬ ਦੇ

ਨਾਲ ਵੀ ਸਲਾਹ ਕਰ ਲਵਾਂਗੇ । ਜਦੋਂ ਕੋਈ ਡਿਸੀਜ਼ਨ ਹੀ ਲੈ ਲਿਆ ਹੁਣ ਮੇਰੇ ਪੁਛਣ ਦਾ ਕੀ ਫਾਇਦਾ ।

**ਕੈਪਟਨ ਰਤਨ ਸਿੰਘ** : ਸਪੀਕਰ ਸਾਹਿਬ, ਅਸੀਂ ਕਹਿੰਦੇ ਹਾਂ ਕਿ ਸਾਡੇ ਮਨ ਦੇ ਵਿਚੋਂ ਹਮੇਸ਼ਾਂ ਵਾਸਤੇ ਸ਼ੰਕਾ ਮਿਟ ਜਾਵੇਗਾ ਜੇਕਰ .........

**ਸ਼੍ਰੀ ਸਪੀਕਰ** : ਨੋ ਡਿਸਕਸ਼ਨ । ਤੁਸੀਂ ਮੇਰੇ ਚੈਂਬਰ ਵਿਚ ਤਸ਼ਰੀਫ ਲੈ ਆਓ, ਤੁਸੀਂ ਮੈਨੂੰ ਕਨਵਿਨਸ ਕਰਾ ਦੇਣਾ............ (No discussion please. I w uld request the hon. Member to come to my Chamber and convince me about his view point.)

**ਕੈਪਟਨ ਰਤਨ ਸਿੰਘ** : ਮੈਂ ਤਾਂ ਤੁਹਾਡੀ ਸੁਪੋਰਟ ਕਰਦਾ ਹਾਂ...... ............ .

**ਸ਼੍ਰੀ ਸਪੀਕਰ** : ਕੈਪਟਨ ਸਾਹਿਬ, ਤੁਸੀਂ ਮੇਰੇ ਚੈਂਬਰ ਵਿਚ ਆ ਕੇ ਗਲ ਕਰ ਲੈਣਾ, ਇਥੇ ਇਸ ਬਹਿਸ ਲਈ ਸਮਾਂ ਨਹੀਂ ਹੈ । (I would request Captain Rattan Singh to come to my Chamber to talk this matter over. No time can be allotted for such discussion here.)

**ਕੈਪਟਨ ਰਤਨ ਸਿੰਘ** : ਮੈਂ ਇਹ ਕਹਿਣਾ ਚਾਹੁੰਦਾ ਹਾਂ ਜੀ ਕਿ ਜਿਹੜੀ ਕਮੇਟੀ ਗੌਰਮਿਟ ਨੇ ਬਣਾਈ ਹੈ, ਉਸ ਬਾਰੇ ਗੌਰਮਿੰਟ ਦੀ ਜੋ ਮਰਜ਼ੀ ਹੋਵੇ ਫੈਸਲਾ ਕਰੇ । ਉਹ ਗੌਰਮਿੰਟ ਦਾ ਰਾਈਟ ਹੈ। ਹਾਊਸ ਦੀ ਪ੍ਰੀਵਿਲਿਜ ਤਾਂ ਇਨਵਾਲਵਡ ਹੁੰਦੀ ਜੇਕਰ ਸਪੀਕਰ ਸਾਹਿਬ, ਕੋਈ ਕਮੇਟੀ ਬਣਾਉਂਦੇ। ਮੈਂ ਸਿਰਫ ਇਹ ਪੁਆਇੰਟ ਹੀ ਕਲੀਅਰ ਕਰਨਾ ਚਾਹੁੰਦਾ ਹਾਂ ।

---

## CALL ATTENTION NOTICES

(ਕ੍ਰਮ ਨੰ: 89)

**ਕਾਮਰੇਡ ਦਰਸ਼ਨ ਸਿੰਘ ਝਬਾਲ** : ਮੈਂ ਸਰਕਾਰ ਦਾ ਧਿਆਨ ਲੋਕ ਮਹੱਤਤਾ ਦੇ ਇਕ ਜ਼ਰੂਰੀ ਮਾਮਲੇ ਵਲ ਦਿਵਾਉਂਦਾ ਹਾਂ; ਅਰਥਾਤ; ਕਿ ਪੱਟੀ ਤਹਿਸੀਲ, ਜ਼ਿਲ੍ਹਾ ਅੰਮ੍ਰਿਤਸਰ ਦੇ ਬਹੁਤ ਸਾਰੇ ਪਿੰਡ ਜਿਨ੍ਹਾਂ ਨੂੰ ਖਾਰਾ ਮਾਝਾ ਕਹਿੰਦੇ ਹਨ ਵਿਚ ਫਸਲਾਂ ਨੂੰ ਪਾਣੀ ਦਾ ਵਾਜਬ ਲੋੜੀਂਦਾ ਪਰਬੰਧ ਨਾ ਹੋਣ ਕਾਰਨ ਕਿਸਾਨਾਂ ਵਿਚ ਸਖਤ ਬੇਚੈਨੀ ਹੈ । ਪਾਣੀ ਖਾਰਾ ਹੋਣ ਕਾਰਨ ਛੋਟੇ ਟਿਊਬਵੈਲ ਲਗ ਨਹੀਂ ਸਕਦੇ । ਨਹਿਰਾਂ ਦੀਆਂ ਟੇਲਾਂ ਹੋਣ ਕਾਰਨ ਲੋੜ ਅਨੁਸਾਰ ਪਾਣੀ ਨਹੀਂ ਮਿਲਦਾ । ਇਹ ਇਲਾਕਾ ਬਾਰਡਰ ਨਾਲ ਵੀ ਲਗਦਾ ਹੈ । ਘਣੀ ਖੇਤੀ ਨੂੰ ਮੁੱਖ ਰੱਖਦੇ ਹੋਏ ਕਿਸਾਨਾਂ ਸਾਹਮਣੇ ਪਾਣੀ ਦੇ ਮਸਲੇ ਨੇ ਬੜੀ ਸਖਤ ਔਕੜ ਖੜੀ ਕੀਤੀ ਹੋਈ ਹੈ । ਸਰਕਾਰ ਨੇ ਅੱਜ ਤੱਕ ਇਸ ਇਲਾਕੇ ਨੂੰ ਮਿਠਾ ਪਾਣੀ ਉਚੇਚੇ ਨਹਿਰੀ ਪ੍ਰਬੰਧ ਜਾਂ ਡੂੰਘੇ ਵੱਡੇ ਟਿਊਬਵੈਲਾਂ ਰਾਹੀਂ ਦੇਣ ਦੀ ਕਿਸੇ ਸਕੀਮ ਦਾ ਫੈਸਲਾ ਨਹੀਂ ਕੀਤਾ । ਕਿਸਾਨਾਂ ਦੀ ਇਸ ਔਕੜ ਅਤੇ ਬੇਚੈਨੀ ਨੂੰ ਦੂਰ ਕਰਨ ਲਈ ਕੀ ਕੀਤਾ ਜਾ ਰਿਹਾ ਹੈ ਸਬੰਧਤ ਵਜ਼ੀਰ ਬਿਆਨ ਦੇਣ ਦੀ ਕਿਰਪਾਲਤਾ ਕਰਨ ।

**ਸ਼੍ਰੀ ਸਪੀਕਰ** : ਸਵੀਕਾਰ ਕੀਤਾ ਜਾਂਦਾ ਹੈ । ਸਬੰਧਤ ਵਜ਼ੀਰ ਸਾਹਿਬ ਬਿਆਨ ਦੇਣ ਦੀ ਕਿਰਪਾਲਤਾ ਕਰਨ । (Admitted. The Minister concerned may please make a statement.)

---

(ਕ੍ਰਮ ਨੰ : 101)

**ਕਾਮਰੇਡ ਬਾਬੂ ਸਿੰਘ ਮਾਸਟਰ** : ਮੈਂ ਸਰਕਾਰ ਦਾ ਧਿਆਨ ਲੋਕ ਮਹੱਤਤਾ ਦੇ ਇਕ ਜ਼ਰੂਰੀ ਮਾਮਲੇ ਵੱਲ ਦਿਵਾਉਂਦਾ ਹਾਂ, ਅਰਥਾਤ, ਪੰਜਾਬ ਸਰਕਾਰ ਨੇ ਕਸਬਾ ਅਨੰਦਪੁਰ ਸਾਹਿਬ ਨੂੰ ਖੂਬਸੂਰਤ ਬਣਾਉਣ ਲਈ ਕੰਮ ਸ਼ੁਰੂ ਕਰ ਦਿਤਾ ਹੈ ਤੇ ਗੁਰਦੁਆਰਾ ਸੀਸ ਗੰਜ ਦੇ ਹਾਤੇ ਨੂੰ ਚੌੜਾ ਕਰਨ ਲਈ ਕਈ ਮਕਾਨ ਤੇ ਦੁਕਾਨਾਂ ਢਾ ਦਿਤੀਆਂ ਗਈਆਂ ਹਨ ਜਿਥੇ ਕਿ ਪਹਿਲੀ ਦਸੰਬਰ ਨੂੰ ਚੀਫ ਮਨਿਸਟਰ ਸਰਦਾਰ ਗੁਰਨਾਮ ਸਿੰਘ ਉਥੇ ਗਏ ਤੇ ਲੋਕਾਂ ਨੂੰ ਭਰੋਸਾ ਦਿਵਾਇਆ ਗਿਆ ਸੀ ਕਿ ਪਹਿਲੋਂ ਲੋਕਾਂ ਦੀਆਂ ਦੁਕਾਨਾਂ ਤੇ ਮਕਾਨਾਂ ਦੀ ਜਗ੍ਹਾ ਦਾ ਪ੍ਰਬੰਧ ਕੀਤਾ ਜਾਵੇਗਾ ਬਾਅਦ ਵਿਚ ਇਹ ਢਾਈਆਂ ਜਾਣਗੀਆਂ ਤੇ ਪੂਰਾ ਪੂਰਾ ਮੁਆਵਜ਼ਾ ਦਿਤਾ ਜਾਵੇਗਾ ਲੇਕਿਨ 28 ਫਰਵਰੀ ਨੂੰ ਐਸ. ਡੀ. ਐਮ. ਸਰਦਾਰ ਬਲਵੰਤ ਸਿੰਘ ਰੋਪੜ ਪੁਲੀਸ ਨਾਲ ਲੈ ਕੇ ਆਏ ਤੇ ਲੋਕਾਂ ਦੇ ਮਕਾਨ ਜ਼ਬਰਦਸਤੀ ਢਾਉਣੇ ਸ਼ੁਰੂ ਕਰ ਦਿਤੇ ਤੇ ਲੋਕਾਂ ਨੂੰ ਏਨੀ ਦਹਿਸ਼ਤ ਦਿਤੀ ਕਿ ਲੋਕ ਡਰਦੇ ਘਰਾਂ ਤੋਂ ਦੌੜ ਗਏ ਦੂਸਰੇ ਦਿਨ ਮੋਟਰ ਅੱਡੇ ਦੀਆਂ ਸਾਰੀਆਂ ਦੁਕਾਨਾਂ ਢਾ ਦਿਤੀਆਂ ਗਈਆਂ । ਅਕਾਲੀ ਪਾਰਟੀ ਦੇ ਜ਼ਿਮੇਵਾਰ ਲੀਡਰ ਪੁਲੀਸ ਦੇ ਨਾਲ ਲੋਕਾਂ ਨੂੰ ਦਹਿਸ਼ਤ ਦੇਂਦੇ ਰਹੇ । ਲੋਕਾਂ ਵਿਚ ਬੜੀ ਬੇਚੈਨੀ ਫੈਲੀ, ਲੋਕ ਘਰੋਂ ਬੇਘਰ ਹੋ ਗਏ ਹਨ । ਲੋਕਾਂ ਦੀ ਬੇਚੈਨੀ ਨੂੰ ਦੂਰ ਕਰਨ ਲਈ ਸਬੰਧਤ ਵਜ਼ੀਰ ਸਾਹਿਬ ਬਿਆਨ ਦੇਣ ।

**ਸ਼੍ਰੀ ਸਪੀਕਰ** : ਸਵੀਕਾਰ ਕੀਤਾ ਜਾਂਦਾ ਹੈ । ਸਬੰਧਤ ਵਜ਼ੀਰ ਸਾਹਿਬ ਬਿਆਨ ਦੇਣ ਦੀ ਕਿਰਪਾਲਤਾ ਕਰਨ । (It is admitted, the Minister concerned may please make a statement.)

(Serial No. 103)

**Chaudhri Kewal Krishan**: I beg to draw the attention of the Government towards an urgent matter of public importance, namely, that all the Private Schools in the State which have been recognised, get 95 per cent of their total expenditure from the Government. But the Government deducts thousands of rupees from the said amount every year, on account of liabilities. The Government releases the grant for four or five months after the lapse of a number of months as a result of which thousands of teachers get their salaries after months together on the receipt of the grant. Payment of salaries in this way, causes a great hardship in the days of high rate of dearness. In many Schools injustice is being done to the teachers by making deductions from their salaries as a result of which neither teachers nor the management committees of the Private Schools are satisfied. The Government should explain its policy in the House regarding the present system of deduction of liabilities and release of grant.

**ਸ਼੍ਰੀ ਸਪੀਕਰ** : ਸਵੀਕਾਰ ਕੀਤਾ ਜਾਂਦਾ ਹੈ । ਸਬੰਧਤ ਵਜ਼ੀਰ ਸਾਹਿਬ ਬਿਆਨ ਦੇਣ ਦੀ ਕਿਰਪਾ ਕਰਨ । (**Admitted. The Minister concerned may please make a statement**).

**ਕਾਮਰੇਡ ਬਾਬੂ ਸਿੰਘ ਮਾਸਟਰ** : ਸਪੀਕਰ ਸਾਹਿਬ, ਮੇਰੀ ਇਕ ਕਾਲ ਅਟੈਨਸ਼ਨ ਮੋਸ਼ਨ ਨੰ: 105 ਸੀ ਜਿਹੜੀ ਕਿ ਰਿਜੈਕਟ ਕਰ ਦਿਤੀ ਗਈ ਹੈ ਪਰ ਜਿਹੜੇ ਰੀਜ਼ਨ ਰਿਜੈਕਟ ਕਰਨ ਦੇ ਦਿਤੇ ਗਏ ਹਨ ਉਹ ਵੈਲਿਡ ਨਹੀਂ ਹਨ ......

**ਸ੍ਰੀ ਸਪੀਕਰ** : ਤੁਸੀਂ ਮੇਰੇ ਚੈਂਬਰ ਦੇ ਵਿਚ ਆ ਜਾਣਾ ਅਸੀਂ ਉਥੇ ਡਿਸਕਸ਼ ਕਰ ਲਵਾਂਗੇ। (The hon. Member may come to my Chamber; we will discuss the matter there.)

**ਚੌਧਰੀ ਸਤਯ ਦੇਵ** : ਸਪੀਕਰ ਸਾਹਿਬ, ਮੈਂ ਵੀ ਇਕ ਕਾਲ ਅਟੈਨਸ਼ਨ ਮੋਸ਼ਨ ਦਿਤੀ ਸੀ ਕਿ ਪਿਛਲੇ ਸਾਲ..................

**ਸ੍ਰੀ ਸਪੀਕਰ** : ਤੁਸੀਂ ਤਸ਼ਰੀਫ ਰੱਖੋ । (Please resume your seat.)

**ਚੌਧਰੀ ਸਤਯ ਦੇਵ** : ਸਪੀਕਰ ਸਾਹਿਬ, ਮੈਂ ਅਬਿਆਨੇ ਦੇ ਮਾਫ ਕਰਨ ਦੇ ਲਈ ਕਾਲ ਅਟੈਨਸ਼ਨ ਮੋਸ਼ਨ ਦਿਤੀ ਸੀ........

**ਸ੍ਰੀ ਸਪੀਕਰ** : ਤੁਸੀਂ ਮੇਰੇ ਚੈਂਬਰ ਦੇ ਵਿਚ ਆ ਜਾਣਾ ਉਥੇ ਡਿਸਕਸ ਕਰ ਲਵਾਂਗੇ । (The hon. Member may come to my Chamber and we will discuss the matter there.)

(Serial No. 110)

**Shri Gurdial Saini** : Sir, I beg to draw the attention of the Government towards an urgent matter of public importance, namely, attacking of daughter of Keshap Rajput Bradri, Mohalla Mai Hiran gate, Jullundur, by the Goondas who were dead drunk ; they also attacked the members of the marriage party and tried to lift away the bride ; the failure of the police to protect them from this distardly attack of goondas as they reached late two hours after the first information. This event has created great harassment and resentment among the people of Jullundur. The Chief Minister may kindly make a statement in the House.

**ਸ੍ਰੀ ਸਪੀਕਰ** : ਸਵੀਕਾਰ ਕੀਤਾ ਜਾਂਦਾ ਹੈ। ਸਬੰਧਤ ਵਜ਼ੀਰ ਸਾਹਿਬ ਬਿਆਨ ਦੇਣ ਦੀ ਕਿਰਪਾ ਕਰਨ । (Admitted. The Minister concerned may please make a statement.)

**ਸ੍ਰੀ ਗੁਰਦਿਆਲ ਸੈਣੀ** : ਸਪੀਕਰ ਸਾਹਿਬ, ਮੇਰੀ ਇਕ ਹੋਰ ਕਾਲ ਅਟੈਨਸ਼ਨ ਮੋਸ਼ਨ ਸੀ ਨੰ: 109.....

**ਸ੍ਰੀ ਸਪੀਕਰ** : ਉਹ ਨਹੀਂ ਆ ਸਕਦੀ ਕਿਉਂਕਿ ਤੁਹਾਡੇ ਨਾਂ ਦੀ ਇਕ ਆ ਗਈ ਹੈ । (That motion could not be allowed as one Call Attention Notice has already been admitted in the name of the hon. Member.)

**ਸ੍ਰੀ ਗੁਰਦਿਆਲ ਸੈਣੀ** : ਪਰ ਸਪੀਕਰ ਸਾਹਿਬ, ਉਸ ਦੇ ਰਿਜੈਕਟ ਕਰਨ ਦੇ ਰੀਜ਼ਨ ਹੋਰ ਦਿਤੇ ਹੋਏ ਹਨ.........

**ਸ੍ਰੀ ਸਪੀਕਰ** : ਮਿਹਰਬਾਨੀ ਕਰਕੇ ਡਿਸਕਸ਼ਨ ਨਾ ਕਰੋ ਅਤੇ ਬੈਠ ਜਾਓ । (No discussion please. Kindly resume your seat.)

---

## QUESTIONS ON STATEMENTS IN REPLY TO CALL ATTENTION NOTICES.

**ਸ੍ਰੀ ਗਿਆਨ ਚੰਦ ਖਰਬੰਦਾ** : ਸਪੀਕਰ ਸਾਹਿਬ, ਮੇਰੀ ਕਾਲ ਅਟੈਨਸ਼ਨ ਮੋਸ਼ਨ ਨੰ: 14* ਦਾ ਉਤਰ ਚੀਫ ਮਨਿਸਟਰ ਸਾਹਿਬ ਨੇ ਮੈਨੂੰ ਦਿਤਾ ਹੈ ਮੈਂ ਇਸ ਦੇ ਬਾਰੇ ਇਕ ਸਵਾਲ ਪੁਛਣ ਦਾ ਹੱਕ ਰੱਖਦਾ ਹਾਂ ।

*This Call Attention Notice and reply thereto appear in Punjab Vidhan Sabha Debate dated 5th March, 1970.

[ਸ੍ਰੀ ਗਿਆਨ ਚੰਦ ਖਰਬੰਦਾ]
ਮੇਰਾ ਸਵਾਲ ਇਹ ਹੈ ਕਿ ਜਿਹੜਾ ਜਵਾਬ ਚੀਫ ਮਨਿਸਟਰ ਨੇ ਦਿਤਾ ਹੈ ਇਹ ਝੂਠ ਦਾ ਪੁਲੰਦਾ ਹੈ । 26 ਜਨਵਰੀ ਨੂੰ ਜਲ੍ਹਿਆਂ ਵਾਲੇ ਬਾਗ ਦੇ ਵਿਚ ਕੌਮੀ ਝੰਡੇ ਦਾ ਅਪਮਾਨ ਕੀਤਾ ਗਿਆ ਸੀ ...........

**ਸ੍ਰੀ ਸਪੀਕਰ** : ਤੁਸੀਂ ਸਵਾਲ ਕਰੋ ।(The hon. Member may ask one question.)

**ਸ੍ਰੀ ਗਿਆਨ ਚੰਦ ਖਰਬੰਦਾ** : ਮੈਂ ਸਵਾਲ ਹੀ ਕਰ ਰਿਹਾ ਸੀ ਕਿ ਚੀਫ ਮਨਿਸਟਰ ਨੇ ਜੋ ਇਹ ਕਿਹਾ ਹੈ ਕਿ ਕਾਂਗਰਸ ਪਾਰਟੀ ਦਾ ਝੰਡਾ ਸੀ ਇਹ ਗ਼ਲਤ ਹੈ ਕਿਉਂਕਿ ਕਦੇ ਵੀ ਕਾਂਗਰਸ ਪਾਰਟੀ ਦਾ ਝੰਡਾ ਜਲ੍ਹਿਆਂ ਵਾਲੇ ਬਾਗ਼ ਵਿਚ ਨਹੀਂ ਲਗਾਇਆ ਗਿਆ । ਇਨ੍ਹਾਂ ਨੇ ਗ਼ਲਤ ਇਨਫਰਮੇਸ਼ਨ ਦਿਤੀ ਹੈ । ਕੀ ਇਹ ਫਿਰ ਇਨਕੁਆਇਰੀ ਕਰਵਾ ਕੇ ਦੋਸ਼ੀਆਂ ਨੂੰ ਸਜ਼ਾ ਦੇਣਗੇ ? (ਵਿਘਨ) (ਸ਼ੋਰ)

**ਮੁੱਖ ਮੰਤਰੀ** : ਇਸ ਵਿਚ ਝੂਠ ਦੀ ਕੋਈ ਗੱਲ ਨਹੀਂ, ਜਿਹੜੀ ਇਨਫਰਮੇਸ਼ਨ ਮੈਨੂੰ ਸਪਲਾਈ ਹੋਈ ਸੀ ਉਹ ਮੈਂ ਅੱਗੇ ਦੇ ਦਿਤੀ ਹੈ । (ਸ਼ੋਰ) (ਵਿਘਨ)

**ਇਕ ਮਾਨਯੋਗ ਮੈਂਬਰ** : ਜੇ ਇਹ ਸਾਬਤ ਕਰ ਦਿਤਾ ਜਾਵੇ ਕਿ ਇਨਫਰਮੇਸ਼ਨ ਗਲਤ ਹੈ ਤਾਂ ਉਨ੍ਹਾਂ ਦੇ ਵਿਰੁਧ ਕੀ ਐਕਸ਼ਨ ਲਓਗੇ ਜਿਨ੍ਹਾਂ ਨੇ ਗ਼ਲਤ ਇਨਫਰਮੇਸ਼ਨ ਦਿਤੀ ਹੈ ? (ਵਿਘਨ) (ਸ਼ੋਰ)

**ਕਾਮਰੇਡ ਸਤ ਪਾਲ ਡਾਂਗ** : ਸਪੀਕਰ ਸਾਹਿਬ, ਮੇਰੀ ਕਾਲ ਅਟੈਨਸ਼ਨ ਮੋਸ਼ਨ ਨੰ : 20 ਦਾ ਜਵਾਬ ਵੀ ਆਇਆ ਹੈ ਮੈਂ ਵੀ ਇਸ ਦੇ ਬਾਰੇ ਇਕ ਸਵਾਲ ਪੁਛਣਾ ਚਾਹੁੰਦਾ ਹਾਂ..............

**ਸ੍ਰੀ ਗਿਆਨ ਚੰਦ ਖਰਬੰਦਾ** : ਸਪੀਕਰ ਸਾਹਿਬ, ਜਿਹੜੀ ਇਨਫਰਮੇਸ਼ਨ ਚੀਫ ਮਨਿਸਟਰ ਸਾਹਿਬ ਨੇ ਦਿਤੀ ਹੈ ਇਹ ਗ਼ਲਤ ਹੈ। ਉਥੇ ਪੁਲੀਸ ਦੀ ਹਾਜ਼ਰੀ ਵਿਚ ਕੌਮੀ ਝੰਡਾ ਪਾੜਿਆ ਗਿਆ ਅਤੇ ਪੁਲੀਸ ਨੇ ਕੁਝ ਨਾ ਕੀਤਾ । (ਵਿਘਨ) (ਸ਼ੋਰ) ਲੋਕਾਂ ਦੇ ਵਿਚ ਇਸ ਕਰਕੇ ਬੜੀ ਰੀਜ਼ੈਂਟਮੈਂਟ ਹੈ......

**ਸ੍ਰੀ ਸਪੀਕਰ**: ਮਿਹਰਬਾਨੀ ਕਰਕੇ ਡਿਸਕਸ਼ਨ ਨਾ ਕਰੋ (No discussion please.)

**ਸਰਦਾਰ ਉਮਰਾਓ ਸਿੰਘ** : ਸਪੀਕਰ ਸਾਹਿਬ, ਇਹ ਬੜੀ ਸੀਰੀਅਸ ਗੱਲ ਹੈ । ਹਾਊਸ ਦਾ ਇਕ ਮੈਂਬਰ ਜ਼ਿਮੇਵਾਰੀ ਦੇ ਨਾਲ ਕਹਿੰਦਾ ਹੈ ਕਿ ਨੈਸ਼ਨਲ ਫਲੈਗ ਦੀ ਬੇਇਜ਼ਤੀ ਹੋਈ ਹੈ........

**ਸ੍ਰੀ ਸਪੀਕਰ** : ਤੁਸੀਂ ਬੈਠ ਜਾਓ । (Please resume your seat.)

**ਸਰਦਾਰ ਉਮਰਾਓ ਸਿੰਘ** : ਸਪੀਕਰ ਸਾਹਿਬ, ਗਲ ਬੜੀ ਸਿਧੀ ਜਿਹੀ ਹੈ ਕਿ ਇਕ ਮੈਂਬਰ ਕਹਿੰਦਾ ਹੈ ਕਿ ਇਨਫਰਮੇਸ਼ਨ ਗ਼ਲਤ ਸਪਲਾਈ ਕੀਤੀ ਗਈ ਹੈ, ਚੀਫ ਮਨਿਸਟਰ ਸਾਹਿਬ ਇਨਕੁਆਇਰੀ ਕਰਵਾ ਲੈਣ..............(ਵਿਘਨ) (ਸ਼ੋਰ)

**ਸ੍ਰੀ ਸਪੀਕਰ** : ਤੁਸੀਂ ਬੈਠ ਜਾਓ । (Please resume your seat.)

**ਕਾਮਰੇਡ ਸਤ ਪਾਲ ਡਾਂਗ** : ਸਪੀਕਰ ਸਾਹਿਬ, ਮੈਂ ਵੀ ਇਸ ਦੇ ਬਾਰੇ ਅਰਜ਼ ਕਰਾਂਗਾ ਕਿ ਜਦੋਂ ਇਕ ਮੈਂਬਰ ਕਹਿੰਦਾ ਹੈ ਕਿ ਇਨਫਰਮੇਸ਼ਨ ਗ਼ਲਤ ਸਪਲਾਈ ਕੀਤੀ ਗਈ ਹੈ ਤਾਂ ਚੀਫ ਮਨਿਸਟਰ ਸਾਹਿਬ ਉਸ ਦੀ ਇਨਕੁਆਇਰੀ ਕਰਵਾ ਲੈਣ ।

**ਸਰਦਾਰ ਸਰੂਪ ਸਿੰਘ** : * ×× ×× ××

×× ×× ×× ××

**ਸ੍ਰੀ ਸਪੀਕਰ** : ਤੁਸੀਂ ਬੈਠ ਜਾਓ । (Please resume your seat.)

**ਸਰਦਾਰ ਸਰੂਪ ਸਿੰਘ** : * ×× ×× ××

×× ×× ×× (ਵਿਘਨ) (ਸ਼ੋਰ)

**ਸ੍ਰੀ ਸਪੀਕਰ** : ਮਿਹਰਬਾਨੀ ਕਰਕੇ ਡਿਸਕਸ਼ਨ ਨਾ ਕਰੋ ਤੇ ਬੈਠ ਜਾਓ । (No discussion please. Kindly resume your seat.)

**ਸਰਦਾਰ ਸਰੂਪ ਸਿੰਘ** : * ×× ×× ×× ××

× ×× ××

**Mr. Speaker** : Whatever Sardar Sarup Singh has spoken without the permission of the Chair will not form part of the proceedings.

**ਸਰਦਾਰ ਸਰੂਪ ਸਿੰਘ** : ** ××× ××× ×××

××× ××× ××× ×××

**ਸ੍ਰੀ ਸਪੀਕਰ** : ਜੋ ਕੁਝ ਆਨਰੇਬਲ ਮੈਂਬਰ ਕਹਿ ਰਹੇ ਹਨ ਉਹ ਰਿਕਾਰਡ ਨਾ ਕੀਤਾ ਜਾਵੇ । (Whatever the hon. Members are saying, should not be recorded.)

**ਕਾਮਰੇਡ ਸੱਤ ਪਾਲ ਡਾਂਗ** : ਆਨ ਏ ਪੁਆਇੰਟ ਆਫ ਆਰਡਰ, ਸਰ । ਆਨਰੇਬਲ ਮੈਂਬਰ ਸਾਹਿਬ ਕਹਿੰਦੇ ਹਨ ਕਿ ਇਹ ਕਾਂਗਰਸ ਫਲੈਗ ਨਹੀਂ ਸੀ ਬਲਕਿ ਉਹ ਨੈਸ਼ਨਲ ਫਲੈਗ ਸੀ । ਇਸ ਚੀਜ਼ ਦੀ ਚੀਫ ਮਨਿਸਟਰ ਸਾਹਿਬ ਇਨਕੁਆਇਰੀ ਕਰਾ ਲੈਣ ।

**ਸਰਦਾਰ ਉਮਰਾਓ ਸਿੰਘ** : ਹਾਉਸ ਦੇ ਇਕ ਸਿਆਣੇ ਮੈਂਬਰ ਨੇ ਕਿਹਾ ਹੈ ਕਿ ਸੀ. ਐਮ. ਸਾਹਿਬ ਨੂੰ ਗਲਤ ਇਨਫਰਮੇਸ਼ਨ ਦਿਤੀ ਗਈ ਹੈ । ਇਸ ਦੇ ਬੇਸਿਜ਼ ਉਤੇ ਸੀ. ਐਮ. ਸਾਹਿਬ ਕਹਿ ਸਕਦੇ ਹਨ ਕਿ ਮੈਂ ਦੁਬਾਰਾ ਇਨਕੁਆਇਰੀ ਕਰਾ ਲਵਾਂਗਾ । ਇਹ ਗਲ ਡਾਕਟਰ ਬਲਦੇਵ ਪਰਕਾਸ਼ ਅਤੇ ਸੰਤ ਚੰਨਣ ਸਿੰਘ ਨੇ ਮੰਨੀ ਹੈ । ਇਹ ਆਲ ਪਾਰਟੀਜ਼ ਐਕਸ਼ਨ ਕਮੇਟੀ ਵਿਚ ਗੱਲ ਹੋਈ ਹੈ । ਉਥੇ ਇਹ ਗੱਲ ਮੰਨੀ ਗਈ ਹੈ ਕਿ ਇਹ ਨੈਸ਼ਨਲ ਫਲੈਗ ਸੀ। ਮੇਰੀ ਗੁਜ਼ਾਰਿਸ਼ ਇਹ ਹੈ ਕਿ ਇਸ ਗੱਲ ਦੀ ਸੀ. ਐਮ. ਸਾਹਿਬ ਦੁਬਾਰਾ ਇਨਕੁਆਇਰੀ ਕਰਵਾ ਲੈਣ, ਮੈਂਬਰਾਂ ਦੀ ਤਸੱਲੀ ਹੋ ਜਾਵੇਗੀ । (ਸ਼ੋਰ) (ਵਿਘਨ)

---

**Not recorded as ordered by the Chair.

*Expunged as ordered by the Chair.

**ਮੁੱਖ ਮੰਤਰੀ** : ਮੈਂ ਕਹਿ ਦਿੰਦਾ ਹਾਂ ਅੱਗੇ ਵੀ ਕਹਿ ਚੁਕਾ ਹਾਂ ਕਿ ਉਹ ਨੈਸ਼ਨਲ ਫਲੈਗ ਨਹੀਂ ਸੀ । ਹਰ ਇਕ ਹਿੰਦੁਸਤਾਨੀ ਦਾ ਫਰਜ਼ ਬਣਦਾ ਹੈ ਕਿ ਇਸ ਦੀ ਇਜ਼ਤ ਬਰਕਰਾਰ ਰੱਖੇ। ਸਰਕਾਰ ਦਾ ਵੀ ਫਰਜ਼ ਹੈ। ਇਨਕੁਆਇਰੀ ਤੋਂ ਬਾਅਦ ਜੋ ਮੈਨੂੰ ਇਸ ਸਿਲਸਿਲੇ ਵਿਚ ਇਨਫਰਮੇਸ਼ਨ ਆਈ ਹੈ, ਉਹ ਮੈਂ ਹਾਊਸ ਨੂੰ ਦੇ ਦਿਤੀ ਸੀ । ਜੇ ਮੈਂਬਰ ਸਾਹਿਬ ਕਹਿੰਦੇ ਹਨ ਕਿ ਉਹ ਗ਼ਲਤ ਹੈ, ਤਾਂ ਫੇਰ ਪਤਾ ਕਰ ਲਵਾਂਗੇ (ਸ਼ੋਰ) (ਵਿਘਨ) (ਥੰਪਿੰਗ) ਐਨੀ ਗੱਲ ਵਾਸਤੇ ਐਜੀਟੇਸ਼ਨ ਨਹੀਂ ਚਾਹੀਦੀ । ਐਜੀਟੇਸ਼ਨ ਇਸ ਕਰਕੇ ਨਹੀਂ ਕਰਨੀ ਚਾਹੀਦੀ ਕਿਉਂਕਿ ਸਰਕਾਰ ਨੈਸ਼ਨਲ ਫਲੈਗ ਦੀ ਜ਼ਿਆਦਾ ਇਜ਼ਤ ਕਰਦੀ ਹੈ ।

## OBITUARY REFERENCES

**Mr. Speaker** : I would now request the Chief Minister to make reference to the death of Shri Mohan Lal Datta, Ex-M.L.A.

**ਸਰਦਾਰ ਗੁਰਨਾਮ ਸਿੰਘ** (ਮੁੱਖ ਮੰਤਰੀ) : ਸਪੀਕਰ ਸਾਹਿਬ, ਪੰਡਤ ਮੋਹਨ ਲਾਲ ਦੱਤ 1899 ਵਿਚ ਪੈਦਾ ਹੋਏ । ਉਨ੍ਹਾਂ ਨੇ ਕਾਨੂੰਨ ਦੀ ਡਿਗਰੀ ਵੀ ਲਈ ਔਰ ਉਹ ਪੰਜਾਬ ਵਿਧਾਨ ਸਭਾ ਵਿਚ ਦੋ ਦਫਾ ਮੈਂਬਰ ਰਹੇ ; 1962 ਤੋਂ ਲੈ ਕੇ 1967 ਤੱਕ । ਮੈਂ ਵੀ ਉਨ੍ਹਾਂ ਨਾਲ ਮੈਂਬਰ ਸੀ । ਉਹ ਨਹਾਇਤ ਅੱਛੇ ਆਦਮੀ ਸਨ । ਉਨ੍ਹਾਂ ਨੇ ਪੰਜਾਬ ਵਾਸਤੇ ਬੜੀਆਂ ਸੇਵਾਵਾਂ ਕੀਤੀਆਂ । ਤਿੰਨ ਦਫਾ ਫਰੀਡਮ ਮੂਵਮੈਂਟ ਵਿਚ ਉਹ ਕੈਦ ਹੋਏ । ਉਨ੍ਹਾਂ ਦਾ ਲਾਈਸੈਂਸ ਸਸਪੈਂਡ ਹੋਇਆ । ਇਸ ਤੋਂ ਇਲਾਵਾ ਗਾਂਧੀ ਮੂਵਮੈਂਟ ਵਿਚ ਵੀ ਇਨ੍ਹਾਂ ਨੇ ਬੜੀ ਦਿਆਨਤਦਾਰੀ ਨਾਲ ਸੱਭ ਤੋਂ ਅੱਛਾ ਕੰਮ ਕੀਤਾ ਇਹ ਨਿਹਾਇਤ ਸਚਾਈ ਤੇ ਚੱਲਣ ਵਾਲਾ ਮੈਂਬਰ ਸੀ । ਇਹ 1966 ਵਿਚ ਪੁਨਰਗਠਨ ਵੇਲੇ ਹਿਮਾਚਲ ਪਰਦੇਸ਼ ਅਸੈਂਬਲੀ ਦੇ ਮੈਂਬਰ ਚੁਣੇ ਗਏ । ਹੁਣ ਵੀ ਜਿਸ ਤਰ੍ਹਾਂ ਕਿ ਉਨ੍ਹਾਂ ਦੀ ਮੌਤ ਦੇ ਮੁਤਾਲਕ ਦੇਖਿਆ ਗਿਆ ਹੈ, ਗਊਆਂ ਚਰਾਂਦੇ ਜੰਗਲ ਵਿਚ ਉਨ੍ਹਾਂ ਦੀ ਮੌਤ ਹੋ ਗਈ । ਇਥੋਂ ਉਨ੍ਹਾਂ ਦੀ ਜ਼ਿੰਦਗੀ ਦਾ ਅੰਦਾਜ਼ਾ ਲਗਾ ਸਕਦੇ ਹੋ । ਇਹੋ ਜਿਹੇ ਕੰਮ ਕਰਨ ਵਾਲੇ ਨੇਕ ਆਦਮੀ ਜੇ ਸਾਡੇ ਕੋਲ ਹੋਣ ਤਾਂ ਸਾਡਾ ਮੁਲਕ ਬੜਾ ਉਚੱਾ ਜਾ ਸਕਦਾ ਹੈ। ਪੰਡਤ ਮੋਹਨ ਲਾਲ ਦੱਤ ਦੀ ਮੌਤ ਨਾਲ ਪੰਜਾਬ ਨੂੰ ਬਹੁਤ ਘਾਟਾ ਪਿਆ ਹੈ, ਗਾਂਧੀ ਮੂਵਮੈਂਟ ਨੂੰ ਘਾਟਾ ਪਿਆ ਹੈ । ਇਹ ਕਾਂਗਰਸ ਦੇ ਪਰਧਾਨ ਵੀ ਰਹੇ । ਬਹੁਤ ਸਾਰੇ ਪੁਲੀਟੀਕਲ ਕੰਮਾਂ ਵਿਚ ਇਨ੍ਹਾਂ ਨੇ ਹਿੱਸਾ ਲਿਆ । ਸਾਨੂੰ ਇਨ੍ਹਾਂ ਦੀ ਮੌਤ ਨਾਲ ਬੜਾ ਘਾਟਾ ਪਿਆ ਹੈ । ਅਸੀਂ ਪਰਮਾਤਮਾ ਦੇ ਸਾਹਮਣੇ ਅਰਦਾਸ ਕਰਦੇ ਹਾਂ ਕਿ ਇਨ੍ਹਾਂ ਦੀ ਰੂਹ ਨੂੰ ਸ਼ਾਂਤੀ ਮਿਲੇ ਅਤੇ ਆਪਣੇ ਚਰਨਾਂ ਵਿਚ ਨਿਵਾਸ ਦੇਵੇ । ਇਹ ਸ਼ੋਕ ਦਾ ਮਤਾ ਉਨ੍ਹਾਂ ਦੇ ਘਰ ਪਹੁੰਚਾ ਦੇਣਾ ਚਾਹੀਦਾ ਹੈ ।

**ਕੈਪਟਨ ਰਤਨ ਸਿੰਘ** : (ਗੜ੍ਹ ਸ਼ੰਕਰ) ਸਪੀਕਰ ਸਾਹਿਬ, ਸਾਡੇ ਲੀਡਰ ਨੇ ਮੈਨੂੰ ਹੁਕਮ ਦਿਤਾ ਹੈ ਬੋਲਣ ਲਈ । ਉਨ੍ਹਾਂ ਦੇ ਜ਼ਿਲ੍ਹੇ ਵਿਚ ਉਨ੍ਹਾਂ ਦਾ ਪੁਰਾਣਾ ਸਾਥੀ ਹੋਣ ਦੇ ਨਾਤੇ ਮੈਂ ਪੰਡਤ ਮੋਹਨ ਲਾਲ ਦੱਤ ਨੂੰ ਆਪਣੇ ਅਤੇ ਆਪਣੀ ਪਾਰਟੀ ਵੱਲੋਂ ਸ਼ਰਧਾਂਜਲੀ ਪੇਸ਼ ਕਰਦਾ ਹਾਂ । ਪੰਡਤ ਮੋਹਨ ਲਾਲ ਦੱਤ ਉਨ੍ਹਾਂ ਸਜਨਾਂ ਵਿਚੋਂ ਸਨ ਜਿਨ੍ਹਾਂ ਨੇ ਸਚਾਈ ਦੇ ਵਿਚਾਰ ਹੀ ਪਰਗਟ ਨਹੀਂ ਕੀਤੇ ਬਲਕਿ ਸਚਾਈ ਤੇ ਸਾਰੀ ਜ਼ਿੰਦਗੀ ਚਲਦੇ ਰਹੇ । ਇਸ ਬਾਰੇ ਮੈਂ ਇਕ ਮਿਸਾਲ ਦਿਆਂਗਾ । ਉਹ ਇਸ ਹਾਊਸ ਦੇ ਮੈਂਬਰ ਸਨ । ਉਨ੍ਹਾਂ ਨੇ ਜਦੋਂ ਹਾਊਸ ਵਿਚ ਕੁਝ ਅਜਿਹਾ ਵਾਤਾਵਰਣ ਦੇਖਿਆ ਤਾਂ ਉਹ ਉਸ ਤੋਂ ਦੁਖੀ ਹੋ ਗਏ ਅਤੇ ਦੁਖੀ ਹੋ ਕੇ ਉਨ੍ਹਾਂ ਨੇ ਅਸਤੀਫਾ ਦੇ ਦਿਤਾ ਸੀ ਔਰ ਉਨ੍ਹਾਂ ਨੇ ਇਹ ਕਿਹਾ ਸੀ ਕਿ ਮੈਂ ਸਚਾਈ ਦੇ ਕੰਮ ਇਥੇ ਦੇਖਦਾ ਨਹੀਂ, ਇਸ ਕਰਕੇ ਮੈਂ ਇਸ ਦਾ ਮੈਂਬਰ ਨਹੀਂ ਰਹਿਣਾ ਚਾਹੁੰਦਾ । ਕਾਂਗਰਸ ਦੇ ਮੈਂਬਰ ਉਹ ਰਹੇ ਸੀ । ਉਹ ਮਹਾਤਮਾ ਗਾਂਧੀ ਦੇ ਚੇਲੇ ਸਨ। ਉਨ੍ਹਾਂ ਨੇ ਆਪਣੀ ਜ਼ਿੰਦਗੀ ਵਿਚ ਪਦਵੀ ਲੈਣ ਲਈ ਕੰਮ ਨਹੀਂ ਕੀਤੇ, ਜਿਸ ਤਰ੍ਹਾਂ ਕਿ ਹੋਰ ਲੋਕ

ਕਰਦੇ ਹਨ । ਉਨ੍ਹਾਂ ਨੇ ਹਰੀਜਨਾਂ ਅਤੇ ਗਰੀਬ ਲੋਕਾਂ ਦੀ ਸੇਵਾ ਕੀਤੀ । ਔਰ 1962 ਦੇ ਇਲੈਕਸ਼ਨ ਵਿਚ ਬੜੇ ਬੜੇ ਧਨਾਢਾਂ ਦੇ ਖਿਲਾਫ ਲੜਾਈ ਲੜੀ ਅਤੇ ਜਿਤ ਪਰਾਪਤ ਕੀਤੀ । ਉਨ੍ਹਾਂ ਨੇ ਟਰਾਂਸ-ਪੋਰਟ ਤੇ ਹੋਰ ਕੋਈ ਪੈਸਾ ਖਰਚ ਨਹੀਂ ਕੀਤਾ । ਪੈਦਲ ਚੱਲ ਕੇ ਉਨ੍ਹਾਂ ਨੇ ਜਿਤ ਹਾਸਲ ਕੀਤੀ ਸੀ। ਇਥੇ 1962—1967 ਤੱਕ ਹਾਊਸ ਦੇ ਮੈਂਬਰ ਰਹੇ ਸਨ । ਉਨ੍ਹਾਂ ਨੇ ਪੁਲੀਟੀਕਲ ਕੋਈ ਫਾਇਦਾ ਨਹੀਂ ਲਿਆ ਸੀ । ਅਤੇ ਨਾ ਹੀ ਉਹ ਚਾਹੁੰਦੇ ਸਨ ਕਿ ਕੋਈ ਇਹ ਫਾਇਦਾ ਲਵੇ । ਜੇ ਉਹ ਥਰਡ ਕਲਾਸ ਵਿਚ ਸਫਰ ਕਰਦੇ ਸੀ ਤਾਂ ਚਾਰਜ ਵੀ ਥਰਡ ਕਲਾਸ ਦਾ ਹੀ ਕਰਦੇ ਸੀ । ਇਸ ਤੋਂ ਇਹ ਸਾਬਤ ਹੁੰਦਾ ਹੈ ਕਿ ਇਹੋ ਜਿਹੇ ਸਾਦਾ ਅਤੇ ਸਚਾਈ ਦੇ ਮਜੱਸਮਾ ਲੋਕਾਂ ਦੀ ਅੱਜ ਹਿੰਦੁਸਤਾਨ ਨੂੰ ਬਹੁਤ ਲੋੜ ਹੈ ਔਰ ਇਹ ਘਾਟਾ ਹੁਣ ਪੂਰਾ ਨਹੀਂ ਹੋ ਸਕਦਾ ਹੈ । ਅੱਜ ਇਸ ਮੈਟੀਰੀਅਲਿਸਟਿਕ ਵਰਡ ਵਿਚ ਜਿਥੇ ਕਿ ਰੁਪਿਆ ਇਕੱਠਾ ਕਰਨ ਤੋਂ ਸਿਵਾ ਹੋਰ ਕੁਝ ਹੈ ਹੀ ਨਹੀਂ (ਵਿਘਨ) ਉਥੇ ਸਾਨੂੰ ਇਨ੍ਹਾਂ ਦੀ ਮਿਸਾਲ ਆਪਣੇ ਸਾਹਮਣੇ ਰੱਖਣੀ ਚਾਹੀਦੀ ਹੈ । ਮੇਰੇ ਅੰਦਰ ਵੀ ਉਨ੍ਹਾਂ ਦੀ ਮਿਸਾਲ ਤੋਂ ਦੇਸ਼ ਭਗਤੀ ਦੇ ਜਜ਼ਬਾਤ ਪੈਦਾ ਹੋਏ ਸਨ । ਇਸ ਕਰਕੇ ਮੈਂ ਸਮਝਦਾ ਹਾਂ ਕਿ ਸਾਨੂੰ ਸਾਰਿਆਂ ਨੂੰ ਇਸ ਗੱਲ ਦਾ ਬੜਾ ਦੁਖ ਹੈ ਕਿ ਇਕ ਸੱਚਾ ਅਤੇ ਸੁਚਾ ਇਨਸਾਨ ਸਾਡੇ ਕੋਲੋਂ ਵਿਛੜ ਗਿਆ ਹੈ । ਮੈਂ ਸਮਝਦਾ ਹਾਂ ਕਿ ਸਾਨੂੰ ਸਾਰਿਆਂ ਨੂੰ ਮਿਲ ਕੇ ਪਰਮਾਤਮਾ ਅੱਗੇ ਪਰਾਰਥਨਾ ਕਰਨੀ ਚਾਹੀਦੀ ਹੈ ਕਿ ਉਨ੍ਹਾਂ ਦੀ ਰੂਹ ਨੂੰ ਸ਼ਾਂਤੀ ਮਿਲੇ । ਔਰ ਲੀਡਰ ਆਫ ਦੀ ਹਾਊਸ, ਸਰਦਾਰ ਗੁਰਨਾਮ ਸਿੰਘ, ਨੇ ਜੋ ਇਹ ਮਤਾ ਰੱਖਿਆ ਹੈ ਕਿ ਇਹ ਰੈਜ਼ੋਲਿਊਸ਼ਨ ਅਸੈਂਬਲੀ ਵੱਲੋਂ, ਤੁਹਾਡੇ ਵਲੋਂ ਉਨ੍ਹਾਂ ਦੇ ਘਰਦਿਆਂ ਨੂੰ ਭੇਜਿਆ ਜਾਵੇ, ਮੈਂ ਇਸ ਦੀ ਪਰੋੜ੍ਹਤਾ ਕਰਦਾ ਹਾਂ ।

**ਸਿਰਦਾਰ ਕਪੂਰ ਸਿੰਘ** (ਸਮਰਾਲਾ) : ਸਪੀਕਰ ਸਾਹਿਬ, ਸਦਨ ਦੇ ਨੇਤਾ ਨੇ ਜਿਹੜਾ ਸ਼ੋਕ ਪਰਸਤਾਵ ਹਾਊਸ ਦੇ ਸਾਹਮਣੇ ਰੱਖਿਆ ਹੈ ਅਤੇ ਜਿਹੜੇ ਉਨ੍ਹਾਂ ਨੇ ਵਿਚਾਰ ਪਰਗਟ ਕੀਤੇ ਹਨ, ਮੈਂ ਆਪਣੀ ਪਾਰਟੀ ਵੱਲੋਂ ਉਸ ਦਾ ਸਮਰਥਨ ਕਰਦਾ ਹਾਂ । ਜਿਹੜੇ ਸਜਨ ਇਸ ਵੇਲੇ ਸਾਡੇ ਵਿਚ ਨਹੀਂ ਹਨ, ਉਨ੍ਹਾਂ ਦੀ ਬਾਬਤ ਜੋ ਕੁਝ ਗੱਲਾਂ ਇਥੇ ਕਹੀਆਂ ਗਈਆਂ ਹਨ ਜਾਂ ਬਾਹਰ ਕਹੀਆਂ ਜਾਂਦੀਆਂ ਹਨ, ਉਸ ਨੂੰ ਸਾਰੇ ਜਾਣਦੇ ਹਨ । ਉਨ੍ਹਾਂ ਦੇ ਚਰਿਤਰ ਦੀ ਵਿਸ਼ੇਸ਼ ਗੱਲ ਇਹ ਹੈ ਕਿ ਉਹ ਆਦਰਸ਼-ਵਾਦੀ ਸਨ ਜਿਨ੍ਹਾਂ ਦੀ ਗਿਣਤੀ ਹੁਣ ਦਿਨ ਬਦਿਨ ਘਟਦੀ ਜਾ ਰਹੀ ਹੈ ਔਰ ਜਿਨ੍ਹਾਂ ਦੀ ਲੋੜ ਹੁਣ ਦਿਨ ਬਦਿਨ ਇਸ ਦੇਸ਼ ਵਾਸਤੇ ਵਧਦੀ ਜਾ ਰਹੀ ਹੈ ।

"ਜੋ ਬਾਦਾਕਸ਼ ਥੇ ਪੁਰਾਨੇ ਵੁਹ ਉਠਤੇ ਜਾਤੇ ਹੈਂ,
ਕਹੀਂ ਸੇ ਆਬੇ ਬਕਾਏ ਦਵਾਮ ਲਾ ਸਾਕੀ ।"

ਜੋ ਕੁਝ ਸਦਨ ਦੇ ਨੇਤਾ ਨੇ ਕਿਹਾ ਹੈ, ਉਸ ਦੀ ਮੈਂ ਪਰੋੜ੍ਹਤਾ ਕਰਦਾ ਹਾਂ ।

**ਕਾਮਰੇਡ ਬਾਬੂ ਸਿੰਘ ਮਾਸਟਰ** (ਫੂਲ) : ਸਪੀਕਰ ਸਾਹਿਬ, ਮੈਂ ਆਪਣੀ ਪਾਰਟੀ ਵੱਲੋਂ ਅਤੇ ਆਪਣੇ ਵੱਲੋਂ ਚੀਫ ਮਨਿਸਟਰ ਸਾਹਿਬ ਨੇ ਜਿਹੜਾ ਮਤਾ ਰੱਖਿਆ ਹੈ, ਉਸ ਨਾਲ ਸਹਿਮਤ ਹਾਂ । ਜੋ ਗਰੀਬਾਂ ਦੀ ਖਾਤਰ ਉਨ੍ਹਾਂ ਨੂੰ ਅਹਿਸਾਸ ਸੀ ਉਸ ਚੀਜ਼ ਦਾ ਉਨ੍ਹਾਂ ਦੇ ਕੰਮਾਂ ਤੋਂ ਅੰਦਾਜ਼ਾ ਲਗਾਇਆ ਜਾ ਸਕਦਾ ਹੈ । ਇਥੇ ਸਾਡੀ ਅਸੈਂਬਲੀ ਵਿਚ ਸੀ. ਏ. ਵਧਿਆ ਉਨ੍ਹਾਂ ਨੇ ਉਹ ਲੈਣ ਤੋਂ ਇਨਕਾਰ ਕਰ ਦਿਤਾ ਅਤੇ ਉਨ੍ਹਾਂ ਨੇ ਕਿਹਾ ਕਿ ਉਹ ਪੁਰਾਣੇ ਮਿਲਦੇ ਸੀ. ਏ. ਵਿਚ ਹੀ ਗੁਜ਼ਾਰਾ ਕਰ ਲੈਣਗੇ ਉਨ੍ਹਾਂ ਨੇ ਕਿਹਾ ਕਿ ਜਿਨ੍ਹਾਂ ਚਿਰ ਪਹਾੜੀ, ਗਰੀਬ ਆਦਮੀ ਛੋਟੇ ਮੁਲਾਜ਼ਮ ਦੀ ਹਾਲਤ ਨਹੀਂ ਸੁਧਰਦੀ ਉਨਾਂ ਚਿਰ ਉਹ ਜਿਆਦਾ ਸੀ. ਏ. ਨਹੀਂ ਲੈਣਗੇ । ਉਨ੍ਹਾਂ ਦੀ ਸਖਸ਼ੀਅਤ ਬੜੀ ਪਰਭਾਵਸ਼ਾਲੀ ਸੀ । ਉਨ੍ਹਾਂ ਦੇ ਅਸੂਲਾਂ ਨੂੰ ਦੇਖ ਕੇ ਪਤਾ ਲਗਦਾ ਹੈ ਕਿ ਉਹ ਅਸਲੀ ਦੇਸ਼ ਭਗਤ ਅਤੇ ਗਾਂਧੀ ਦੇ ਪੈਰੋਕਾਰਾਂ ਵਿਚੋਂ ਸਨ । ਮੈਂ ਆਪਣੀ ਜ਼ਿੰਦਗੀ ਵਿਚ ਇਹ ਪਹਿਲਾ ਸ਼ਖਸ਼ ਦੇਖਿਆ ਹੈ ਜੋ ਕਿ ਐਨਾ ਸਾਦਾ ਸੀ ਵਰਨਾ ਸਿਆਸਤ ਵਿਚ ਤਾਂ ਅੱਜ ਕਲ੍ਹ ਜ਼ਿਆਦਾ ਤਰ ਅਜਿਹੇ ਲੋਕ ਹੀ ਹਨ ਜੋ ਕਿ ਐਧਰ

[ਕਾਮਰੇਡ ਬਾਬੂ ਸਿੰਘ ਮਾਸਟਰ]

ਉਧਰ ਦੀਆਂ ਗੱਲਾਂ ਹੀ ਕਰਦੇ ਹਨ, ਅਜਿਹੇ ਲੋਕ ਹੀ ਅੱਜ ਕਲ ਕਾਮਯਾਬ ਹੋ ਸਕਦੇ ਹਨ । ਮੈਂ ਸਮਝਦਾ ਹਾਂ ਕਿ ਉਨ੍ਹਾਂ ਨੇ ਜ਼ਿੰਦਗੀ ਵਿਚ ਸਾਨੂੰ ਇਕ ਨਮੂਨਾ ਪੇਸ਼ ਕੀਤਾ ਹੈ । ਸਭ ਤੋਂ ਵੱਡੀ ਸ਼ਰਧਾਂਜਲੀ ਜੋ ਅੱਜ ਅਸੀਂ ਉਨ੍ਹਾਂ ਨੂੰ ਭੇਟ ਕਰ ਸਕਦੇ ਹਾਂ, ਉਹ ਇਹ ਹੈ ਕਿ ਇਹ ਸ਼ਰਧਾਂਜਲੀ ਉਨ੍ਹਾਂ ਦੇ ਅਸੂਲਾਂ ਨੂੰ ਕਰੀਏ; ਜਿਵੇਂ ਕਿ ਉਹ ਸੋਸ਼ਲਿਸਟਕ ਪੈਟਰਨ ਵਲ ਜਾਣਾ ਚਾਹੁੰਦੇ ਸਨ, ਗਰੀਬਾਂ, ਛੋਟੇ ਮੁਲਾਜ਼ਮਾਂ, ਅਤੇ ਪਹਾੜੀ ਇਲਾਕਿਆਂ ਦੇ ਗਰੀਬ ਲੋਕਾਂ ਦੀ ਤਰੱਕੀ ਕਰਨਾ ਚਾਹੁੰਦੇ ਸਨ । ਇਹ ਜਿਹੜੇ ਉਨ੍ਹਾਂ ਦੇ ਅਸੂਲ ਹਨ ਅੱਜ ਸਾਨੂੰ ਉਨ੍ਹਾਂ ਤੇ ਅਮਲ ਕਰਕੇ ਉਨ੍ਹਾਂ ਨੂੰ ਸ਼ਰਧਾਂਜਲੀ ਭੇਟ ਕਰਨੀ ਚਾਹੀਦੀ ਹੈ । ਜਿਸ ਤਰ੍ਹਾਂ ਦੇ ਉਨ੍ਹਾਂ ਦੇ ਅਸੂਲ ਸਨ, ਉਹ ਸਾਨੂੰ ਅਪਨਾਉਣੇ ਚਾਹੀਦੇ ਹਨ ਸਪੀਕਰ ਸਾਹਿਬ, ਮੈਂ, ਚੀਫ ਮਨਿਸਟਰ ਸਾਹਿਬ ਨੇ ਜੋ ਮਤਾ ਪੇਸ਼ ਕੀਤਾ ਹੈ ਉਸ ਨਾਲ ਸਹਿਮਤ ਹਾਂ ਕਿ ਉਨ੍ਹਾਂ ਦੇ ਪਰਵਾਰ ਨੂੰ ਹਾਊਸ ਵੱਲੋਂ ਇਕ ਸ਼ੋਕ ਮਤਾ ਭੇਜਿਆ ਜਾਵੇ ਤਾਂ ਕਿ ਉਨ੍ਹਾਂ ਨੂੰ ਵੀ ਪਤਾ ਲੱਗੇ ਕਿ ਪੰਜਾਬ ਵਿਚ ਭਾਵੇਂ ਹੁਣ ਉਹ ਦੂਸਰੇ ਸੂਬੇ ਵਿਚ ਹੀ ਹਨ , ਉਨ੍ਹਾਂ ਲਈ ਕਿੰਨਾਂ ਸਤਿਕਾਰ ਹੈ।

**ਸਰਦਾਰ ਬਸੰਤ ਸਿੰਘ** (ਡਕਾਲਾ) : ਸਪੀਕਰ ਸਾਹਿਬ, ਪੰਡਤ ਮੋਹਨ ਲਾਲ ਦੱਤ, ਚੰਗੇ ਵਕਤਾ ਦੇ ਇਕ ਚੰਗੇ ਨਮੂਨੇ ਸਨ । ਸਾਡੇ ਪੁਰਾਣੇ ਸੰਸਕ੍ਰਿਤੀ ਔਰ ਧਰਮ ਦੇ ਉਹ ਬੜੇ ਪੱਕੇ ਸਨ ਔਰ ਸੱਚੇ ਆਦਮੀ ਸਨ । ਖਾਸ ਤੌਰ ਤੇ ਸਾਨੂੰ ਵੀ ਉਨ੍ਹਾਂ ਦੇ ਜੀਵਨ ਤੋਂ ਇਕ ਚੀਜ਼ ਮਿਲਦੀ ਹੈ ਕਿ ਸਿਆਸਤ ਨੂੰ ਕਿਸ ਲਈ ਕਰਨਾ ਹੈ, ਤਾਕਤ ਵਾਸਤੇ ਨਹੀਂ ਕਿਸੇ ਹੋਰ ਗਲ ਵਾਸਤੇ ਨਹੀਂ ਸਿਰਫ ਮਨੁਸ਼ ਮਾਤਰ ਦੀ ਸੇਵਾ ਲਈ ਕਰਨਾ ਹੈ । ਇਹ ਇਕ ਛੋਟੀ ਜਿਹੀ ਚੀਜ਼ ਨਹੀਂ, ਇਹ ਚੀਜ਼ ਸਿਰਫ ਇਕ ਸਨਿਆਸੀ ਦੇ ਜੀਵਨ ਤੋਂ ਹੀ ਮਿਲ ਸਕਦੀ ਹੈ । ਮੈਂ ਤਾਂ ਇਹ ਕਹਿਣਾ ਚਾਹੁੰਦਾ ਹਾਂ ਕਿ ਜੇ ਪੰਡਤ ਮੋਹਨ ਲਾਲ ਜੀ ਵਰਗੇ ਨਿਸ਼ਾਨੇ ਅਸੀਂ ਆਪਣੇ ਵਿਚ ਲਿਆ ਸਕੀਏ ਤਾਂ ਹੀ ਸਿਆਸਤ ਜਿਸ ਨੂੰ ਕਿ ਹੁਣ ਗੰਦਲਾ ਪਾਣੀ ਕਹਿੰਦੇ ਹਨ ਪਾਕ ਤੇ ਪਵਿਤਰ ਹੋ ਸਕਦਾ ਹੈ । ਇਤਨੇ ਸ਼ਬਦਾਂ ਵਿਚ ਮੈਂ ਜੋ ਚੀਫ ਮਨਿਸਟਰ ਸਾਹਿਬ ਨੇ ਮਤਾ ਪੇਸ਼ ਕੀਤਾ ਹੈ, ਉਸ ਦੀ ਤਾਈਦ ਕਰਦਾ ਹਾਂ ।

**ਚੌਧਰੀ ਰਾਧਾ ਕ੍ਰਿਸ਼ਨ** (ਖੇਤੀ ਬਾੜੀ ਮੰਤਰੀ) : ਸਪੀਕਰ ਸਾਹਿਬ, ਜੋ ਪੰਡਤ ਮੋਹਨ ਲਾਲ ਦੱਤ ਜੀ ਬਾਰੇ ਸ਼ੋਕ ਪਰਸਤਾਵ ਇਸ ਹਾਊਸ ਵਿਚ ਆਇਆ ਹੈ ਉਸ ਬਾਰੇ ਮੈਂ ਕਹਿਣਾ ਚਾਹੁੰਦਾ ਹਾਂ ਕਿ ਮੈਂ ਉਨ੍ਹਾਂ ਨੂੰ ਜ਼ਾਤੀ ਤੌਰ ਤੇ ਜਾਣਦਾ ਹੀ ਨਹੀਂ ਸੀ ਸਗੋਂ ਮੈਨੂੰ ਉਨ੍ਹਾਂ ਨੇ ਰਹਿਨੁਮਾਈ ਵੀ ਦਿਤੀ ਸੀ । ਅੱਜ ਪੰਜਾਬ ਵਿਚ ਜੋ ਮੁਜ਼ਾਰਾ ਐਕਟ ਬਣਿਆ ਹੈ ਉਸ ਦੇ ਵਿਚ ਉਨ੍ਹਾਂ ਦਾ ਬਹੁਤ ਜ਼ਿਆਦਾ ਹੱਥ ਸੀ । ਚੌਧਰੀ ਸੁੰਦਰ ਸਿੰਘ ਜੀ ਇਸ ਗੱਲ ਨੂੰ ਜਾਣਦੇ ਹਨ, ਇਸ ਵਿਚ ਕੋਈ ਲੁਕੀ ਛਿਪੀ ਗੱਲ ਨਹੀਂ । ਸਪੀਕਰ ਸਾਹਿਬ, ਇਮਾਨਦਾਰੀ ਦੀ ਮੈਂ ਇਕ ਮਿਸਾਲ ਆਪ ਨੂੰ ਦੱਸਣੀ ਚਾਹੁੰਦਾ ਹਾਂ । ਵੈਸੇ ਤਾਂ ਸਾਰਿਆਂ ਨੂੰ ਹੀ ਪਤਾ ਹੈ ਕਿ ਉਹ ਕਿਤਨੇ ਇਮਾਨਦਾਰ ਸੱਜਨ ਸਨ ਲੇਕਿਨ ਮੈਂ ਆਪ ਨੂੰ ਇਕ ਜ਼ਾਤੀ ਇਲਮ ਦੀ ਗੱਲ ਦੱਸਣਾ ਚਾਹੁੰਦਾ ਹਾਂ ਕਿ ਉਨ੍ਹਾਂ ਦੇ ਸਕੇ ਭਰਾ ਐਸ. ਡੀ. ਓ. ਲੱਗੇ ਹੋਏ ਸਨ ਉਸ ਵੇਲੇ ਕਾਂਗਰਸ ਪਾਰਟੀ ਦਾ ਰਾਜ ਸੀ ਔਰ ਉਹ ਕਾਂਗਰਸ ਦੇ ਐਮ. ਐਲ. ਏ. ਸਨ । ਕਿਸੇ ਮਾਮਲੇ ਵਿਚ ਉਨ੍ਹਾਂ ਦਾ ਭਰਾ ਪਕੜਿਆ ਗਿਆ ਉਸ ਨੇ ਬੜਾ ਜ਼ੋਰ ਲਾਇਆ ਤੇ ਉਨ੍ਹਾਂ ਨੂੰ ਕਿਹਾ ਕਿ ਤੂੰ ਮੇਰਾ ਵੱਡਾ ਭਰਾ ਹੈਂ ਔਰ ਕਾਂਗਰਸ ਦੀ ਇਸ ਵੇਲੇ ਮਨਿਸਟਰੀ ਹੈ, ਤੂੰ ਮੈਨੂੰ ਬਚਾ ਲੇਕਿਨ ਸਪੀਕਰ ਸਾਹਿਬ, ਉਨ੍ਹਾਂ ਨੇ ਮੇਰੇ ਸਾਹਮਣੇ ਇਹ ਕਿਹਾ ਕਿ ਤੂੰ ਮੇਰਾ ਭਰਾ ਨਹੀਂ ਔਰ ਮੈਂ ਤੇਰੀ ਕੋਈ ਗੱਲ ਨਹੀਂ ਸੁਣਨੀ । ਇਹੋ ਜਿਹੇ ਬਹੁਤ ਘੱਟ ਇਨਸਾਨ ਮਿਲਦੇ ਹਨ ਜਿਨ੍ਹਾਂ ਵਿਚ ਇਹੋ ਜਿਹੀਆਂ ਕੁਆਲੀਟੀਜ਼ ਹੋਣ । ਇਨ੍ਹਾਂ ਲਫਜ਼ਾਂ ਨਾਲ ਮੈਂ ਚੀਫ ਮਨਿਸਟਰ ਸਾਹਿਬ ਨੇ ਜੋ ਮਤਾ ਪੇਸ਼ ਕੀਤਾ ਹੈ, ਉਸ ਦੀ ਤਾਈਦ ਕਰਦਾ ਹਾਂ ।

**ਸਰਦਾਰ ਕਿਰਪਾਲ ਸਿੰਘ** : (ਅੰਮ੍ਰਿਤਸਰ ਦੱਖਣ) : ਸਪੀਕਰ ਸਾਹਿਬ, ਪੰਡਤ ਮੋਹਨ ਲਾਲ ਦੱਤ ਜੀ ਉਨ੍ਹਾਂ ਆਦਮੀਆਂ ਵਿਚੋਂ ਸਨ ਜਿਹੜੇ ਹੁਣ ਇਸ ਜ਼ਮਾਨੇ ਵਿਚ ਮਿਲਣੇ ਨਾਮੁਮਕਨ ਹਨ । ਔਰ ਜਿਨ੍ਹਾਂ ਨੇ ਅਸੂਲ ਦੇ ਮੁਤੱਲਕ ਕਦੇ ਵੀ ਕਿਸੇ ਨਾਲ ਸਮਝੌਤਾ ਨਹੀਂ ਕੀਤਾ । ਉਨ੍ਹਾਂ ਬੜੀ ਸਾਦਾ ਅਤੇ ਇਸ ਕਿਸਮ ਦੀ ਆਪਣੀ ਜ਼ਿੰਦਗੀ ਬਿਤਾਈ ਜਿਹੜੀ ਕਿ ਇਕ ਤਪੱਸਵੀ ਦੀ ਹੀ ਹੋ ਸਕਦੀ ਹੈ । ਸਪੀਕਰ ਸਾਹਿਬ, ਸਾਡਾ ਯੁਗ ਮੈਟੀਰੀਅਲ ਦਾ ਯੁਗ ਹੈ । ਅੱਜ ਪੈਸੇ ਦੀ ਇਜ਼ਤ ਹੈ। ਚਾਪਲੂਸੀ ਜਿਹੀਆਂ ਚੀਜ਼ਾਂ ਸਾਡੀ ਇਜ਼ਤ ਵਧਾਉਣ ਵਾਸਤੇ ਹਨ ਪਰ ਜਦੋਂ ਕਰੈਕਟਰ ਦੇ ਆਦਮੀ ਸਾਡੇ ਵਿਚੋਂ ਚਲੇ ਜਾਂਦੇ ਹਨ ਤਾਂ ਸਾਨੂੰ ਪਤਾ ਲੱਗਦਾ ਹੈ ਕਿ ਇਸ ਤਰ੍ਹਾਂ ਵੀ ਜੀਵਿਆ ਜਾ ਸਕਦਾ ਹੈ। ਉਨ੍ਹਾਂ ਨੇ ਸਾਮਰਾਜ ਦੇ ਨਾਲ ਬਿਨ੍ਹਾਂ ਕਿਸੇ ਹੋਰ ਤਾਕਤ ਦੇ ਸਿਰਫ ਆਪਣੇ ਕਰੈਕਟਰ ਨਾਲ ਹੀ ਲੜਾਈ ਲੜੀ ਔਰ ਉਨ੍ਹਾਂ ਨੇ ਕਈ ਮਿਸਾਲਾਂ ਪੇਸ਼ ਕੀਤੀਆਂ । ਹੁਣ ਹਾਲਤ ਇਸ ਕਿਸਮ ਦੀ ਹੈ :

"ਜੋ ਬਾਦਾਕਸ਼ ਥੇ ਪੁਰਾਨੇ ਵੋਹ ਉਠਤੇ ਜਾਤੇ ਹੈਂ,
ਕਹੀਂ ਸੇ ਆਬੇ ਬਕਾਏ ਦਵਾਮ ਲਾ ਸਾਕੀ ।"

ਸਪੀਕਰ ਸਾਹਿਬ, ਸੱਚੀ ਗੱਲ ਕਹਿਣ ਲਈ ਜਿਤਨੀ ਮੁਸੀਬਤ ਉਠਾਉਣੀ ਪੈਂਦੀ ਹੈ ਉਹ ਮੁਸੀਬਤ ਅਸੀਂ ਉਠਾਉਣ ਲਈ ਤਿਆਰ ਨਹੀਂ ਹੁੰਦੇ ਲੇਕਿਨ ਸਪੀਕਰ ਸਾਹਿਬ ਉਨ੍ਹਾਂ ਨੇ ਐਸ਼ ਵਿਚ ਖੁਦਾ ਨੂੰ ਨਹੀਂ ਭੁਲਾਇਆ, ਤੈਸ਼ ਵਿਚ ਖੁਦੀ ਨੂੰ ਨਹੀਂ ਭੁਲਾਇਆ । ਜੇ ਇਹੋ ਜਿਹੇ ਲੋਕ ਸਾਡੇ ਵਿਚੋਂ ਚਲੇ ਜਾਣ ਤਾਂ ਆਮ ਸਾਧਾਰਣ ਆਦਮੀਆਂ ਨਾਲੋਂ ਕਿਤੇ ਜ਼ਿਆਦਾ ਦੁਖ ਹੁੰਦਾ ਹੈ । ਇਤਨਾ ਕਹਿ ਕੇ ਮੈਂ ਚੀਫ ਮਨਿਸਟਰ ਸਾਹਿਬ ਨੇ ਜੋ ਮਤਾ ਪੇਸ਼ ਕੀਤਾ ਹੈ, ਉਸ ਦੀ ਤਾਈਦ ਕਰਦਾ ਹਾਂ ।

**ਕਾਮਰੇਡ ਦਰਸ਼ਨ ਸਿੰਘ ਝਬਾਲ** (ਐਸ. ਸੀ. ਅਟਾਰੀ) : ਸਪੀਕਰ ਸਾਹਿਬ, ਮੈਂ ਬਾਹਰ ਸੀ **ਜਦੋਂ** ਇਹ ਮਤਾ ਪੇਸ਼ ਹੋਇਆ ਹੈ ਔਰ ਜਦੋਂ ਆ ਕੇ ਮੈਂ ਸੁਣਿਆ ਤਾਂ ਮੈਨੂੰ ਬੜਾ ਦੁਖ ਹੋਇਆ । ਸਪੀਕਰ ਸਾਹਿਬ, ਉਹ 1952--57 ਵਿਚ ਐਮ. ਐਲ. ਏ. ਰਹੇ ਸਨ । ਉਹ ਬੜੇ ਸਾਦੇ ਸਜਨ ਸਨ ਔਰ ਉਨ੍ਹਾਂ ਨੇ ਕੌਮੀ ਲਹਿਰ ਵੇਲੇ ਬੜੀਆਂ ਕੁਰਬਾਨੀਆਂ ਕੀਤੀਆਂ ਔਰ ਆਜ਼ਾਦੀ ਤੋਂ ਬਾਦ ਉਹ ਇਸ ਅਸੈਂਬਲੀ ਦੇ ਮੈਂਬਰ ਵੀ ਰਹੇ ਹਨ ਅਤੇ ਇਥੇ ਖਾਸ ਤੌਰ ਤੇ ਉਨ੍ਹਾਂ ਦਾ ਧਿਆਨ ਗਰੀਬ ਸ਼੍ਰੇਣੀਆਂ ਵੱਲ, ਮੁਜ਼ਾਰਿਆਂ ਵੱਲ ਹੀ ਹੁੰਦਾ ਸੀ । 1952--57 ਦਾ ਸਪੀਕਰ ਸਾਹਿਬ, ਰਿਕਾਰਡ ਹੈ ਕਿ ਜਿਤਨੇ ਵੀ ਉਹ ਸਵਾਲ ਕਰਦੇ ਸੀ ਉਹ ਮੁਜ਼ਾਰਿਆਂ ਲਈ ਹੀ ਕਰਦੇ ਸੀ ਔਰ ਉਨ੍ਹਾਂ ਦੀ ਹੀ ਅਗਵਾਈ ਕਰਦੇ ਸੀ । ਉਨ੍ਹਾਂ ਦੇ ਸਾਡੇ ਤੋਂ ਵਿਛੜ ਜਾਣ ਨਾਲ ਭਾਵੇਂ ਉਹ ਹਿਮਾਚਲ ਵਿਚ ਚਲੇ ਗਏ ਸਨ, ਸਾਨੂੰ ਕਾਫੀ ਨੁਕਸਾਨ ਹੋਇਆ ਹੈ ਔਰ ਖਾਸ ਤੌਰ ਤੇ ਮੁਜ਼ਾਰਿਆਂ ਨੂੰ । ਮੈਂ ਚੀਫ ਮਨਿਸਟਰ ਸਾਹਿਬ ਨੇ ਜੋ ਮਤਾ ਪੇਸ਼ ਕੀਤਾ ਹੈ ਉਸ ਦੀ ਤਾਈਦ ਕਰਦਾ ਹਾਂ ਕਿ ਉਨ੍ਹਾਂ ਦਾ ਪਰਵਾਰ ਨੂੰ ਇਹ ਸ਼ੋਕ ਮਤਾ ਭੇਜਿਆ ਜਾਵੇ ।

**ਸ੍ਰੀ ਸਪੀਕਰ** : ਪੰਡਤ ਮੋਹਨ ਲਾਲ ਦੱਤ ਜੀ ਦੇ ਅਕਾਲ ਚਲਾਣਾ ਕਰਨ ਦੇ ਉਤੇ ਜਿਹੜੇ ਵਿਚਾਰ ਚੀਫ ਮਨਿਸਟਰ ਸਾਹਿਬ ਨੇ ਔਰ ਸਦਨ ਦੇ ਹੋਰ ਆਨਰੇਬਲ ਮੈਂਬਰ ਸਾਹਿਬਾਨ ਨੇ ਪਰਗਟ ਕੀਤੇ ਹਨ, ਮੈਂ ਉਨ੍ਹਾਂ ਸਾਰਿਆਂ ਦੇ ਨਾਲ ਸਹਿਮਤ ਹਾਂ । ਜਿਹੜਾ ਉਚਾ ਤੇ ਸੁਚਾ ਜੀਵਨ ਪੰਡਤ ਜੀ ਨੇ ਜੀਵਿਆ ਹੈ ਉਹ ਇਕ ਬਹੁਤ ਚੰਗੀ ਮਿਸਾਲ ਕਾਇਮ ਕਰ ਗਏ ਹਨ। ਮੈਂ ਸਮਝਦਾ ਹਾਂ ਕਿ ਸਾਡੀ ਸ਼ਰਧਾਂਜਲੀ ਤਾਂ ਹੀ ਢੁਕਵੀਂ ਹੋਵੇਗੀ ਜੇ ਉਨ੍ਹਾਂ ਦੇ ਪਾਏ ਹੋਏ ਪੂਰਨਿਆਂ ਤੇ ਅਸੀਂ ਚਲਣ ਦਾ ਯਤਨ ਕਰੀਏ ਔਰ ਜਿੰਨਾ ਉੱਚਾ ਤੇ ਸੁਚਾ ਜੀਵਨ ਉਨ੍ਹਾਂ ਨੇ ਬਤੀਤ ਕੀਤਾ ਹੈ, ਅਸੀਂ ਆਪਣੇ ਜੀਵਨ ਨੂੰ ਉਸੇ ਤਰ੍ਹਾਂ ਢਾਲਣ ਦਾ ਯਤਨ ਕਰੀਏ । ਮੈਂ ਸਮਝਦਾ ਹਾਂ **ਕਿ ਸਾਰਾ** ਹਾਊਸ ਸਹਿਮਤ ਹੈ ਕਿ ਇਹ ਸ਼ੋਕ ਦਾ ਪਰਸਤਾਵ ਉਨ੍ਹਾਂ ਦੇ ਸਬੰਧੀਆਂ ਨੂੰ ਭੇਜਿਆ ਜਾਵੇ । ਮੈਂ ਸਦਨ ਦੀ ਆਗਿਆ **ਨਾਲ** ਇਹ ਪਰਸਤਾਵ ਜਲਦੀ ਹੀ ਭੇਜ ਦਿਆਂਗਾ । ਮੈਂ ਹੁਣ ਇਹ ਪ੍ਰਾਰਥਨਾ ਕਰਾਂਗਾ ਕਿ **ਸਭ**

[ਸ਼੍ਰੀ ਸਪੀਕਰ]

ਮੈਂਬਰ ਸਾਹਿਬਾਨ ਖੜੇ ਹੋ ਕੇ ਉਨ੍ਹਾਂ ਦੀ ਵਿਛੜੀ ਰੂਹ ਲਈ ਪ੍ਰਾਰਥਨਾ ਕਰਨ ।

(I associate myself with the views expressed by the Chief Minister and other hon. Members of the House on the sad demise of Pandit Mohan Lal Datta. He had set a very good example by leading a noble and pure life, I am of the view that our respects will be meaning ful only if we try to follow in his footsteps and lead our lives according to the example set by him. I think the whole House agrees with me that this condolence resolution be sent to the bereaved family. I will forward this resolution shortly with the permission of the House. Now I request the hon. Members of the House to stand up in their seats and pray for the peace of the departed soul.)

(ਇਸ ਵਕਤ ਸਾਰੇ ਮੈਂਬਰ ਸਾਹਿਬਾਨ ਆਪਣੀ ਆਪਣੀ ਜਗ੍ਹਾ ਤੇ ਖੜੇ ਹੋ ਗਏ)

**Mr. Speaker**: Please resume your seats.

---

## PAPERS LAID ON THE TABLE

**Chief Minister (Sardar Gurnam Singh)** : Sir, I beg to lay on the Table—

The Annual Report on the Working of the Punjab Public Service Commission for the year 1967-68, as presented to the Governor, together with the Memorandum explaining the reasons for the non-acceptance of the advice of the Commission, as required under Article 323(2) of the Constitution.

## LEGISLATIVE BUSINESS

**The Punjab Special Powers (Press) Amendment Bill, 1970.**

**Chief Minister** (Sardar Gurnam Singh) : Sir, I beg to move—

That leave be granted to introduce the Punjab Special Powers (Press) Amendment Bill.

**Mr. Speaker** : Motion moved—

That leave be granted to introduce the Punjab Special Powers (Press) Amendment Bill.

**Mr. Speaker** : Question is—

That leave be granted to introduce the Punjab Special Powers (Press) Amendment Bill.

*The motion was carried.*

**Chief Minister** : Sir, I beg to introduce the Punjab Special Powers (Press) Amendment Bill.

**ਮੇਜਰ ਹਰਿੰਦਰ ਸਿੰਘ** : ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ ਆਰਡਰ ਇਹ ਹੈ ਕਿ ਮੈਂ ਆਪ ਦਾ ਧਿਆਨ ਇਸ ਗੱਲ ਵੱਲ ਦਿਵਾਉਂਣਾ ਚਾਹੁੰਦਾ ਹਾਂ ਕਿ ਇਹ ਜੋ ਸਜਨ ਸਪੀਚਾਂ ਨੋਟ ਕਰਦੇ ਹਨ ਇਹ ਠੀਕ ਨਹੀਂ ਕਰਦੇ । ਮੈਨੂੰ ਪਤਾ ਨਹੀਂ ਕਿ ਕਿਸੇ ਹੋਰ ਆਨਰੇਬਲ ਮੈਂਬਰ ਨੂੰ ਇਸ ਮੁਸ਼ਕਲ ਦਾ ਸਾਹਮਣਾ ਕਰਨਾ ਪਿਆ ਹੋਵੇ ਜਾਂ ਨਾ ਕਰਨਾ ਪਿਆ ਹੋਵੇ, ਪਰ ਜੋ ਪਹਿਲੀਆਂ ਸਪੀਚਾਂ ਮੇਰੇ ਕੋਲ ਆਈਆਂ ਤਾਂ ਮੈਂ ਇਹ ਕਿਹਾ ਕਿ ਕੀ ਪੜ੍ਹਨੀਆਂ ਹਨ, ਠੀਕ ਹੀ ਹੋਣਗੀਆਂ, ਸਾਈਨ ਕਰਕੇ ਭੇਜ ਦੇਵਾਂ । ਪਰ ਫਿਰ ਗੁਰੂ ਨੇ ਕਿਰਪਾ ਕੀਤੀ ਅਤੇ ਮੈਂ ਕਿਹਾ ਕਿ ਪੜ੍ਹ ਹੀ ਲੈਣਾ ਚੰਗਾ ਹੁੰਦਾ ਹੈ ਕਿਉਂਕਿ ਕਈ ਵਾਰੀ ਲੋਕ ਉਹੀ ਸਪੀਚਾਂ ਅਖਬਾਰਾਂ ਵਿਚ ਹੀ ਦੇ ਦਿੰਦੇ ਹਨ । ਜਦੋਂ ਮੈਂ ਸਪੀਚਾਂ ਪੜ੍ਹੀਆਂ ਤਾਂ ਮੇਰੇ ਪੂਰੇ ਦੋ ਦਿਨ ਜ਼ਾਇਆ ਹੋਏ, ਉਨ੍ਹਾਂ ਨੂੰ ਠੀਕ ਕਰਨ ਵਾਸਤੇ, ਲੇਕਿਨ ਦੋ ਦਿਨ ਲੱਗਣ ਤੋਂ ਬਾਅਦ ਵੀ ਮੈਂ ਠੀਕ ਨਹੀਂ ਕਰ ਸਕਿਆ । ਜਦੋਂ ਮੈਂ ਗਰਵਰਨਰ ਸਾਹਿਬ ਦੇ ਐਡਰੈਸ ਤੇ ਆਪਣੇ ਖਿਆਲਾਤ ਦਾ ਇਜ਼ਹਾਰ ਕੀਤਾ ਸੀ, ਉਹ ਤਾਂ ਛਕ ਗਏ ਹਨ ਅਤੇ ਜਿਨ੍ਹਾਂ ਖਿਆਲਾਤ ਨਾਲ

ਮੈਂ ਸਹਿਮਤ ਨਹੀਂ ਸੀ, ਉਹ ਲਿਖ ਦਿਤੇ ਹਨ । ਮੈਂ ਫਿਕਰੇ ਦੇ ਫਿਕਰੇ ਕੱਟੇ ਹਨ, ਪਰ ਫਿਰ ਭੀ ਮੈਂ ਉਨ੍ਹਾਂ ਸਪੀਚਾਂ ਨੂੰ ਪੂਰੀ ਤਰ੍ਹਾਂ ਠੀਕ ਕਰਨ ਵਿਚ ਕਾਮਯਾਬ ਨਹੀਂ ਹੋਇਆ । ਮੈਂ ਆਪ ਜੀ ਨੂੰ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਜਾਂ ਤਾਂ ਸਾਨੂੰ ਕੋਈ ਬੋਲਣ ਦਾ ਢੰਗ ਸਿਖਾ ਦਿਉ ਅਤੇ ਜਾਂ ਕੁਝ ਹੋਰ ਕਰੋ । ਮੈਨੂੰ ਬੜੀ ਮੁਸ਼ਕਲ ਪੇਸ਼ ਆਈ ਹੈ, ਹੋਰ ਭਾਵੇਂ ਕਿਸੇ ਨੂੰ ਆਈ ਹੋਵੇ ਜਾਂ ਨਾ।

**ਸ਼੍ਰੀ ਸਪੀਕਰ** : ਮੈਂ ਬੇਨਤੀ ਕਰਾਂਗਾ ਕਿ ਮੈਨੂੰ ਇਸ ਗੱਲ ਦਾ ਬੜਾ ਅਫਸੋਸ ਹੈ, ਜਿਹੜੀ ਇਨਕਨਵੀਨੀਐਂਸ ਮੇਜਰ ਸਾਹਿਬ ਨੂੰ ਹੋਈ ਹੈ । ਜਿਹੜੀ ਅਨਗਹਿਲੀ ਇਨ੍ਹਾਂ ਵੱਲੋਂ ਹੋਈ ਹੈ ਉਸ ਦੇ ਲਈ ਮੈਨੂੰ ਕਾਫੀ ਅਫਸੋਸ ਹੈ । ਇਸ ਦੇ ਲਈ ਮੇਰੇ ਕੋਲ ਜੋ ਕੁਝ ਹੋ ਸਕਦਾ ਹੈ ਮੈਂ ਕਰ ਰਿਹਾ ਹਾਂ । ਰਿਪੋਰਟਰਾਂ ਦੇ ਮਾਮਲੇ ਵਿਚ ਕਾਫੀ ਸਖਤੀ ਵਰਤੀ ਜਾਂਦੀ ਹੈ । ਅਸੀਂ ਇਹ ਵੀ ਪ੍ਰਸਕਰਾਈਬ ਕਰ ਦਿਤਾ ਹੈ ਕਿ ਹਰ ਤਿੰਨ ਮਹੀਨਿਆਂ ਦੇ ਬਾਅਦ ਇਨ੍ਹਾਂ ਦੇ ਟੈਸਟ ਲਏ ਜਾਣ ਅਤੇ ਹੋਰ ਵੀ ਜਿਹੜਾ ਕੁਝ ਚਾਹੀਦਾ ਹੈ ਜਾਂ ਹੋ ਸਕਦਾ ਹੈ ਅਸੀਂ ਯਤਨ ਕਰਾਂਗੇ ਤਾਂ ਕਿ ਰਿਪੋਰ-ਟਿੰਗ ਵਿਚ ਐਫੀਸ਼ੈਂਸੀ ਆਵੇ ਅਤੇ ਰਿਪੋਰਟਿੰਗ ਚੰਗੀ ਹੋਵੇ । ਇਸ ਗੱਲ ਦੀ ਮੈਂ ਮੇਜਰ ਸਾਹਿਬ ਤੋਂ ਮਾਫੀ ਮੰਗਾਂਗਾ ਜਿੰਨਾ ਕੁਝ ਇਹ ਹੋਇਆ ਹੈ ।

[I am really very sorry for the inconvenience caused to Major Sahib. The lapse on the part of the Reporters is regretted. I am trying to do whatever is possible to improve their working. Our attitude towards them is very stiff. Quarterly tests have been prescribed and other feasible steps are also being taken, to improve the reporting and to bring efficiency in their working. I hope the hon. Member would overlook the inconvenience caused to him in this connection.]

**ਕਾਮਰੇਡ ਸੱਤ ਪਾਲ ਡਾਂਗ** : ਸਪੀਕਰ ਸਾਹਿਬ, ਇਸ ਬਾਰੇ ਮੈਂ ਅਰਜ਼ ਕਰਾਂ ਕਿ ਬਹੁਤ ਸਾਰੀਆਂ ਵਿਧਾਨ ਸਭਾਵਾਂ ਵਿਚ ਟੇਪ ਰਿਕਾਰਡਿੰਗ ਹੁੰਦੀ ਹੈ, ਕਿਉਂਕਿ ਸਪੀਚਾਂ ਸ਼ਾਰਟ ਹੈਂਡ ਵਿਚ ਨੋਟ ਨਹੀਂ ਹੋ ਸਕਦੀਆਂ । ਆਪਣੀ ਵਿਧਾਨ ਸਭਾ ਵਿਚ ਵੀ ਜੇ ਕਰ ਟੇਪ ਰਿਕਾਰਡਿੰਗ ਦਾ ਸਿਸਟਮ ਚਾਲੂ ਕਰ ਦਿਤਾ ਜਾਏ ਤਾਂ ਚੰਗੀ ਗੱਲ ਹੋਵੇਗੀ । ਇਹ ਸਿਸਟਮ ਚਾਲੂ ਕਰਨ ਲਈ ਅਗਰ ਰੂਲਜ਼ ਕਮੇਟੀ ਵਿਚ ਮਾਮਲਾ ਰਖਣ ਦੀ ਲੋੜ ਹੈ ਤਾਂ ਇਹ ਮਾਮਲਾ ਉਥੇ ਰੱਖ ਕੇ ਪਾਸ ਕਰਾ ਲਿਆ ਜਾਵੇ ।

**ਸ਼੍ਰੀ ਸਪੀਕਰ** : ਮੈਂ ਜ਼ਰੂਰ ਐਗਜ਼ਾਮਿਨ ਕਰ ਲਵਾਂਗਾ, ਇਸ ਐਸਪੈਕਟ ਨੂੰ । (I will certainly examine this aspect.)

**ਸਰਦਾਰ ਕਪੂਰ ਸਿੰਘ** : ਸਪੀਕਰ ਸਾਹਿਬ, ਰਿਪੋਰਟਰਾਂ ਬਾਰੇ ਸਾਡੀ ਸ਼ਿਕਾਇਤ ਇਕ ਨਹੀਂ, ਦੋ ਹਨ । ਇਕ ਤਾਂ ਇਹ ਕਿ ਜਿਹੜਾ ਰਿਪੋਰਟਿੰਗ ਦਾ ਕੰਮ ਹੈ ਇਹ ਰਿਪੋਰਟਰ ਉਸ ਵਿਚ ਨਿਪੁੰਨ ਨਹੀਂ ਹਨ । ਮੈਂ ਇਸ ਬਾਰੇ ਉਨ੍ਹਾਂ ਨੂੰ ਬਹੁਤ ਦੋਸ਼ ਨਹੀਂ ਦਿੰਦਾ । ਜਿਸ ਤਰ੍ਹਾਂ ਤੁਸੀਂ ਕਿਹਾ ਹੈ ਕਿ ਅਸੀਂ ਯਤਨ ਕਰਦੇ ਰਹਿੰਦੇ ਹਾਂ ਤਾਂ ਕਿ ਰਿਪੋਰਟਿੰਗ ਠੀਕ ਤਰ੍ਹਾਂ ਹੋਵੇ, ਇਹ ਠੀਕ ਹੈ ਕਿ ਚਾਹੇ ਅੰਗਰੇਜ਼ੀ ਵਿਚ ਬੋਲੀਏ ਚਾਹੇ ਪੰਜਾਬੀ ਵਿਚ ਉਹ ਠੀਕ ਤਰ੍ਹਾਂ ਲਿਖ ਨਹੀਂ ਸਕਦੇ ।

ਦੂਸਰੀ ਸ਼ਿਕਾਇਤ ਇਹ ਹੈ ਕਿ ਉਹ ਸਾਡੀਆਂ ਸਪੀਚਾਂ ਠੀਕ 24 ਘੰਟੇ ਦੇ ਅੰਦਰ ਅੰਦਰ ਨਹੀਂ ਭੇਜਦੇ । ਉਹ ਪੰਜ ਪੰਜ, ਛੇ ਛੇ, ਦਿਨਾਂ ਪਿੱਛੋਂ ਭੇਜਦੇ ਹਨ ਅਤੇ ਅਸੀਂ ਇਤਨੀ ਦੇਰ ਵਿਚ ਭੁਲ ਹੀ ਜਾਂਦੇ ਹਾਂ ਕਿ ਅਸੀਂ ਕੀ ਕਿਹਾ ਸੀ ਅਤੇ ਕੀ ਲਿਖ ਕੇ ਆਇਆ ਹੈ । ਲੋਕ ਸਭਾ ਵਿਚ ਸਿਫਤ ਇਹ ਹੈ ਕਿ ਉਥੇ ਮੈਂਬਰਾਂ ਦੀਆਂ ਸਪੀਚਾਂ 24 ਘੰਟਿਆਂ ਦੇ ਅੰਦਰ ਅੰਦਰ ਪਹੁੰਚ ਜਾਂਦੀਆਂ ਹਨ, ਪਰ ਇਥੇ ਕਈ ਵਾਰੀ ਦਸ ਦਸ ਦਿਨਾਂ ਦੇ ਪਿਛੋਂ ਭੇਜੀਆਂ ਜਾਂਦੀਆਂ ਹਨ । ਇਹ ਹੀ ਸਾਡੀ ਵੱਡੀ ਸ਼ਿਕਾਇਤ ਹੈ ਕਿ ਉਹ 24 ਘੰਟਿਆਂ ਦੇ ਅੰਦਰ ਅੰਦਰ ਨਹੀਂ ਭੇਜਦੇ, ਫਿਰ ਜਦੋਂ ਦਸ ਦਿਨਾਂ

[ਸਰਦਾਰ ਕਪੂਰ ਸਿੰਘ]

ਦੇ ਬਾਅਦ ਸਪੀਚਾਂ ਆਉਂਦੀਆਂ ਹਨ ਤਾਂ ਨਾਲ ਹੀ ਨੋਟ ਜੜਿਆ ਹੋਇਆ ਹੁੰਦਾ ਹੈ ਕਿ ਜੇ 24 ਘੰਟਿਆਂ ਦੇ ਅੰਦਰ ਅੰਦਰ ਨਾ ਵਾਪਸ ਭੇਜੀਆਂ ਤਾਂ ਅਸੀਂ ਸਮਝ ਲਵਾਂਗੇ ਕਿ ਤੁਸੀਂ ਪ੍ਰਵਾਨ ਕਰ ਲਈਆਂ ਹਨ, (ਵਿਘਨ) ਇਹ ਵੀ ਸਾਡੀ ਇਕ ਸ਼ਿਕਾਇਤ ਹੈ ।

ਇਸ ਤੋਂ ਇਲਾਵਾ ਮਾਨਯੋਗ ਡਾਂਗ ਸਾਹਿਬ ਨੇ ਜਿਹੜਾ ਸੁਝਾਅ ਦਿਤਾ ਹੈ ਉਸ ਦੀ ਪੁਸ਼ਟੀ ਹੋਣੀ ਚਾਹੀਦੀ ਹੈ ਅਤੇ ਟੇਪ ਰਿਕਾਰਡਿੰਗ ਦਾ ਪ੍ਰਬੰਧ ਜ਼ਰੂਰ ਹੋਣਾ ਚਾਹੀਦਾ ਹੈ, ਜਿਹੜਾ ਅਜੇ ਤੱਕ ਇਥੇ ਜਾਰੀ ਨਹੀਂ ਹੋਇਆ ।

**ਸ੍ਰੀ ਸਪੀਕਰ** : ਸਭ ਕੁਝ ਐਗਜ਼ਾਮਿਨ ਕਰ ਲਵਾਂਗੇ । (ਵਿਘਨ) (Everything would be examined) (*interruptions*)

**ਸਰਦਾਰ ਕਿਰਪਾਲ ਸਿੰਘ** : ਸਪੀਕਰ ਸਾਹਿਬ, ਮੈਂ ਆਪਣੇ ਬਾਰੇ ਵਿਚ ਤਾਂ ਕਹਿ ਸਕਦਾ ਹਾਂ ਕਿ ਕਿਉਂ ਜੋ ਮੈਂ ਕਹਿਣਾ ਬਹੁਤ ਕੁਝ ਹੁੰਦਾ ਹੈ ਅਤੇ ਟਾਈਮ ਥੋੜਾ ਹੁੰਦਾ ਹੈ, ਸ਼ਾਇਦ ਤੇਜ਼ ਬੋਲਣ ਕਰਕੇ ਨੋਟ ਨਾ ਹੋ ਸਕਦਾ ਹੋਵੇ.. .. .. .. .. (ਵਿਘਨ)

**ਸ੍ਰੀ ਸਪੀਕਰ** : ਇਹ ਸਾਰੀਆਂ ਚੀਜ਼ਾਂ ਅਸੀਂ ਪੂਰੀ ਤਰ੍ਹਾਂ ਐਗਜ਼ਾਮਿਨ ਕਰ ਲਵਾਂਗੇ ਅਤੇ ਇਸ ਚੀਜ਼ ਨੂੰ ਇੰਪਰੂਵ ਕਰਨ ਦੇ ਉਪਰਾਲੇ ਕੀਤੇ ਜਾਣਗੇ । (All connected matters would be examined and efforts would be made to improve the standard of reporting.)

**ਕਾਮਰੇਡ ਸੱਤ ਪਾਲ ਡਾਂਗ** : ਆਨ ਏ ਪੁਆਇੰਟ ਆਫ ਆਰਡਰ, ਸਰ । ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ ਆਰਡਰ ਇਹ ਹੈ ਕਿ ਭਾਵੇਂ ਫਿਰੋਜ਼ਪੁਰ ਜੇਲ੍ਹ ਦਾ ਮਾਮਲਾ ਬੜਾ ਪੁਰਾਣਾ ਹੋ ਗਿਆ ਹੈ, ਪਰ ਚੀਫ ਮਨਿਸਟਰ ਸਾਹਿਬ ਨੇ ਇਥੇ ਹਾਊਸ ਵਿਚ ਕਿਹਾ ਸੀ ਕਿ (ਵਿਘਨ) .. .. ..

**ਸ੍ਰੀ ਸਪੀਕਰ** : ਅਸੀਂ ਐਗਜ਼ਾਮਿਨ ਕਰਦੇ ਪਏ ਹਾਂ, ਤੁਸੀਂ ਮੇਰੇ ਚੈਂਬਰ ਵਿਚ ਤਸ਼ਰੀਫ ਲੈ ਆਉਣਾ............ (ਵਿਘਨ) (The matter is being examined. The hon. Member may please come to my Chamber) (*interruptions*)

**ਕਾਮਰੇਡ ਸੱਤ ਪਾਲ ਡਾਂਗ** : ਸਪੀਕਰ ਸਾਹਿਬ, ਮੈਂ ਜਨਾਬ ਦੇ ਚੈਂਬਰ ਵਿਚ ਹਾਜ਼ਰ ਹੋਇਆ ਸੀ ਅਤੇ ਜਨਾਬ ਮਿਲੇ ਨਹੀਂ । ਮੈਂ ਸੈਕਟਰੀ ਸਾਹਿਬ ਕੋਲ ਗਿਆ ਸੀ ਅਤੇ ਉਹ ਇਸ ਗਲ ਲਈ ਕਨਵਿੰਸ ਹੋ ਗਏ ਸੀ ਕਿ ਇਸ ਪੁਆਇੰਟ ਤੇ ਅੱਧਾ ਘੰਟਾ ਡਿਸਕਸ਼ਨ ਹੋ ਜਾਣੀ ਚਾਹੀਦੀ ਹੈ । ਉਹ ਰਿਪੋਰਟ ਇਥੇ ਹਾਊਸ ਵਿਚ 4 ਤਰੀਖ ਨੂੰ ਰੱਖੀ ਗਈ ਸੀ ਅਤੇ ਇਨਕੁਆਇਰੀ ਨੂੰ ਜਸਟੀਫਾਈ ਕੀਤਾ ਗਿਆ ਹੈ । ਜਿਨੀ ਬੋਗਸ ਰਿਪੋਰਟ ਉਹ ਹੈ (ਵਿਘਨ) ਮੈਂ ਅੱਜ ਤੱਕ ਕਦੇ ਨਹੀਂ ਵੇਖੀ (ਵਿਘਨ) ਤੁਸੀਂ ਉਸ ਦੇ ਲਈ ਅੱਧਾ ਘੰਟਾ ਡਿਸਕਸ਼ਨ ਅਲਾਊ ਕਰ ਦਿਉ । (ਵਿਘਨ)

**ਸ੍ਰੀ ਸਪੀਕਰ**: ਡਾਂਗ ਸਾਹਿਬ, ਤੁਸੀਂ ਸਾਢੇ ਚਾਰ ਵਜੇ ਤਸ਼ਰੀਫ ਲੈ ਆਉਣਾ ਮੈਂ ਐਗਜ਼ਾਮਿਨ ਕਰ ਲਵਾਂਗਾ । (I would request Comrade Satya Pal Dang to come to my Chamber at 4-30 P.M. to-day and I would examine it.)

## GENERAL DISCUSSION OF THE BUDGET FOR THE YEAR 1970-71

ਸਰਦਾਰ ਗੁਰਬੰਤਾ ਸਿੰਘ (ਐਸ.ਸੀ. ਕਰਤਾਰਪੁਰ): ਸਪੀਕਰ ਸਾਹਿਬ, ਮੈਂ ਬਜਟ ਤੇ ਬੋਲਣ ਲਈ ਖੜ੍ਹਾ ਹੋਇਆ ਹਾਂ। ਮੈਂ ਬਜਟ ਤੇ ਬਹੁਤ ਕੁਝ ਕਹਿਣਾ ਚਾਹੁੰਦਾ ਹਾਂ। ਸਪੀਕਰ ਸਾਹਿਬ, ਪਿਛਲੀ ਵਾਰੀ ਮੈਂ ਬਜਟ ਤੇ ਨਹੀਂ ਬੋਲ ਸਕਿਆ ਸੀ। ਹੁਣ ਚੂੰਕਿ ਮੈਂ ਬਜਟ ਤੇ ਬੋਲਣਾ ਸੀ ਇਸ ਲਈ ਮੈਂ ਬਜਟ ਨੂੰ ਚੰਗੀ ਤਰ੍ਹਾਂ ਪੜ੍ਹਿਆ। ਸਪੀਕਰ ਸਾਹਿਬ, ਮੈਂ ਜਦੋਂ ਇਹ ਬਜਟ ਪੜ੍ਹਿਆ ਤਾਂ ਮੈਨੂੰ ਇਸ ਵਿਚ ਕੁਝ ਨਹੀਂ ਲਭਿਆ। ਮੈਂ ਤਾਂ ਸਪੀਕਰ ਸਾਹਿਬ, ਬੜਾ ਹੈਰਾਨ ਹਾਂ, ਮੈਂ ਬਜਟ ਦਾ ਕੱਲਾ ਕੱਲਾ ਵਰਕਾ ਪੜ੍ਹਿਆ ਹੈ, ਮੈਨੂੰ ਕੋਈ ਚੰਗੀ ਚੀਜ਼ ਉਸ ਵਿਚ ਨਜ਼ਰ ਨਹੀਂ ਆਈ। ਸਪੀਕਰ ਸਾਹਿਬ, ਨਾ ਤਾਂ ਉਸ ਦੇ ਵਿਚ ਕੋਈ ਨਵੀਂ ਪਾਲੀਸੀ ਹੈ ਅਤੇ ਨਾ ਹੀ ਉਸ ਦੇ ਵਿਚ ਕੋਈ ਗਰੀਬਾਂ ਦਾ ਫਾਇਦਾ ਹੈ, ਨਾ ਕੋਈ ਹਰੀਜਨਾਂ ਦਾ ਸੁਆਲ ਹੈ, ਨਾ ਕੋਈ ਛੋਟੇ ਕਿਸਾਨ ਦਾ ਜ਼ਿਕਰ ਹੈ ਅਤੇ ਨਾ ਹੀ ਕੋਈ ਛੋਟੇ ਦੁਕਾਨਦਾਰ ਦਾ ਸੁਆਲ ਹੈ। ਮੈਨੂੰ ਸਮਝ ਨਹੀਂ ਆਇਆ ਕਿ ਇਹ ਬਜਟ ਹੈ ਜਾਂ ਕਿਸੇ ਸਕੂਲ ਦੇ ਇਨਸਪੈਕਟਰ ਦੀ ਰਿਪੋਰਟ ਹੈ, ਜਿਹੜਾ ਕੋਈ ਸਕੂਲ ਚੈਕ ਕਰਕੇ ਆਇਆ ਹੋਵੇ (ਵਿਘਨ)।

ਜਥੇਦਾਰ ਸਾਹਿਬ, ਮੈਨੂੰ ਸ਼ਾਂਤੀ ਨਾਲ ਸੁਣੋ, ਨਹੀਂ ਤਾਂ ਮੈਂ ਕਿਸੇ ਨੂੰ ਵੀ ਨਹੀਂ ਬੋਲਣ ਦੇਣਾ, ਇਹ ਨਾ ਸਮਝਣਾ ਕਿ ਮੈਂ ਬੁਢਾ ਹੋ ਗਿਆ ਹਾਂ...........

(ਇਸ ਸਮੇਂ ਸ਼੍ਰੀ ਡਿਪਟੀ ਸਪੀਕਰ ਨੇ ਕੁਰਸੀ ਸੰਭਾਲੀ)

ਡਿਪਟੀ ਸਪੀਕਰ ਸਾਹਿਬ, ਮੈਂ ਅਰਜ਼ ਕਰਦਾ ਹਾਂ ਕਿ ਇਹ ਬਿਲਕੁਲ ਥੋਥਾ ਬਜਟ ਹੈ, ਬਿਲ-ਕੁਲ ਖ਼ਾਲੀ ਅਤੇ ਕੋਰਾ ਬਜਟ ਹੈ। ਡਿਪਟੀ ਸਪੀਕਰ ਸਾਹਿਬ, ਇਹ ਜਿਹੜੇ ਉਨ੍ਹਾਂ ਬੈਂਚਾਂ ਤੇ ਬੈਠੇ ਹਨ, ਇਸ ਗਲ ਦੀ ਬੜੀ ਡਫਲੀ ਵਜਾਉਂਦੇ ਰਹੇ ਹਨ ਕਿ 20 ਸਾਲਾਂ ਵਿਚ ਕਾਂਗਰਸ ਨੇ ਕੁਝ ਨਹੀਂ ਕੀਤਾ, ਦੇਸ਼ ਦਾ ਬੜਾ ਨੁਕਸਾਨ ਕਰ ਦਿਤਾ। ਇਹ ਕਰ ਦਿਤਾ ਅਤੇ ਉਹ ਕਰ ਦਿਤਾ, ਬਹੁਤ ਕੁਝ ਕਹਿੰਦੇ ਹਨ। ਪਰ ਡਿਪਟੀ ਸਪੀਕਰ ਸਾਹਿਬ, ਮੈਨੂੰ ਇਸ ਬਜਟ ਵਿਚ ਇਕ ਲਫ਼ਜ਼ ਨਹੀਂ ਮਿਲਿਆ ਜਿਹੜੇ ਇਨ੍ਹਾਂ ਨੇ ਆਪਣੇ ਵਲੋਂ ਪਾਇਆ ਹੋਵੇ। ਜਿਹੜੀਆਂ ਸਕੀਮਾਂ ਸਾਡੀਆਂ ਬਣਾਈਆਂ ਹੋਈਆਂ ਸਨ, ਉਹੀ ਇਸ ਦੇ ਵਿਚ ਰਖ ਦਿੱਤੀਆਂ। ਮੈਂ ਕੱਲੀ ਕੱਲੀ ਸਕੀਮ ਦੇ ਬਾਰੇ ਚੀਫ ਮਨਿਸਟਰ ਸਾਹਿਬ ਨੂੰ ਦੱਸਾਂਗਾ। ਐਗਰੀਕਲਚਰ ਦੀ ਸਕੀਮ ਹੈ, ਐਨੀਮਲ ਹਸਬੰਡਰੀ ਦੀ ਸਕੀਮ ਹੈ ਜਾਂ ਬਾਕੀ ਜਿਹੜੀਆਂ ਇੰਡਸਟਰੀ ਦੀਆਂ ਸਕੀਮਾਂ ਹਨ ਭਾਵੇਂ ਨਵੀਆਂ ਅਤੇ ਭਾਵੇਂ ਪੁਰਾਣੀਆਂ ਮੈਂ ਸਾਰਿਆਂ ਦਾ ਮੁਤਾਲਿਆ ਕੀਤਾ ਹੈ। ਡਿਪਟੀ ਸਪੀਕਰ ਸਾਹਿਬ, ਸਚ ਮੁਚ ਕਿਤੇ ਕੋਈ ਨਵੀਂ ਸਕੀਮ ਨਹੀਂ ਪਾਈ। ਜੇ ਕਿਤੇ ਕੋਈ ਨਵੀਂ ਚੀਜ਼ ਪਾਈ ਹੈ ਤਾਂ ਬਿਲਕੁਲ ਥੋਥੀ, ਖ਼ਾਲੀ ਅਤੇ ਬਿਲਕੁਲ ਬੇ ਬੁਨਿਆਦ ਹੈ ਅਤੇ ਜਿਸ ਨਾਲ ਕੋਈ ਲੋਕਾਂ ਦਾ ਫਾਇਦਾ ਨਹੀਂ ਹੋਣਾ। ਇਥੇ ਇਨੀਆਂ ਚੰਗੀਆਂ ਸਕੀਮਾਂ ਸਨ, ਜੇ ਕਰ ਇਹ ਉਨ੍ਹਾਂ ਤੇ ਖ਼ਰਚ ਕਰਦੇ, ਮੈਨੂੰ ਸ਼ਰਮ ਆਉਂਦੀ ਹੈ ਜਦੋਂ ਮੈਂ ਇਹ ਬਜਟ ਵੇਖਦਾ ਹਾਂ ਕਿ ਇਹ ਪੈਸਾ ਕਿਥੇ ਖ਼ਰਚ ਕੀਤਾ ਜਾ ਰਿਹਾ ਹੈ। ਕੋਈ ਚੰਗੀਆਂ ਸਕੀਮਾਂ ਬਣਾਉਂਦੇ, ਜਿਨ੍ਹਾਂ ਨਾਲ ਹਰੀਜਨਾਂ ਦਾ ਕੋਈ ਫ਼ਾਇਦਾ ਹੁੰਦਾ, ਛੋਟੇ ਕਿਸਾਨ ਦਾ ਫ਼ਾਇਦਾ ਹੁੰਦਾ, ਕਿਸੇ ਗਰੀਬ ਦਾ ਫ਼ਾਇਦਾ ਹੁੰਦਾ। ਬੜੀਆਂ ਚੰਗੀਆਂ ਚੰਗੀਆਂ ਸਕੀਮਾਂ ਹਨ, ਜਿਨ੍ਹਾਂ ਨਾਲ ਲੋਕ ਭਲਾਈ ਦੇ ਕੰਮ ਕੀਤੇ ਜਾ ਸਕਦੇ ਸੀ, ਪਰ ਉਹ ਸਕੀਮਾਂ ਇਨ੍ਹਾਂ ਨੇ ਸਮੁਚੇ ਤੌਰ ਤੇ ਡਰਾਪ ਕਰ ਦਿਤੀਆਂ।

ਡਿਪਟੀ ਸਪੀਕਰ ਸਾਹਿਬ, ਚੀਫ ਮਨਿਸਟਰ ਸਾਹਿਬ, ਜਦੋਂ ਇਨ੍ਹਾਂ ਬੈਂਚਾਂ ਤੇ ਬੈਠਦੇ ਹੁੰਦੇ ਸਨ, ਤਾਂ ਬੜਾ ਰੌਲਾ ਕਰਦੇ ਹੁੰਦੇ ਸਨ, ਕਿ ਸੇਲਜ਼ ਟੈਕਸ ਉਥੇ ਲਗਾਉ ਜਿਥੇ ਚੀਜ਼ ਬਣਦੀ ਹੈ, ਪ੍ਰੋਡਿਊਸ ਹੁੰਦੀ ਹੈ, ਪਰ ਹੁਣ ਚੀਫ ਮਨਿਸਟਰ ਸਾਹਿਬ ਨੇ ਇਧਰ ਰਤੀ ਭਰ ਖ਼ਿਆਲ ਵੀ ਨਹੀਂ ਕੀਤਾ।

[ਸਰਦਾਰ ਗੁਰਬੰਤਾ ਸਿੰਘ]

ਸਰਦਾਰ ਗੁਰਨਾਮ ਸਿੰਘ, ਜਿਹੜੇ ਅਜ ਚੀਫ ਮਨਿਸਟਰ ਹਨ ਪਹਿਲੋਂ ਬੜੇ ਚੰਗੇ ਵਕੀਲ ਸਨ, ਫਿਰ ਜੱਜ ਰਹੇ ਅਤੇ ਲੀਡਰ ਆਫ ਦੀ ਆਪੋਜ਼ੀਸ਼ਨ ਰਹੇ। ਉਸ ਵੇਲੇ ਤਾਂ ਬੜੇ ਚੰਗੇ ਖ਼ਿਆਲ ਰਖਦੇ ਸਨ, ਪਰ ਉਧਰ ਜਾ ਕੇ ਤਾਂ ਬਿਲਕੁਲ ਹੀ ਰਹਿ ਗਏ। ਟੰਡਨ ਸਾਹਿਬ ਤੇ ਹੀ ਡਿਪੈਂਡ ਕਰਨ ਲਗ ਪਏ। (ਵਿਘਨ) ਮੈਨੂੰ ਸ਼ੱਕ ਪੈਂਦਾ ਜਾਂਦਾ ਹੈ ਕਿ ਉਧਰ ਜਾ ਕੇ ਇਹ ਭੁਲ ਗਏ ਹਨ ਕਿ ਇਨ੍ਹਾਂ ਕਦੇ ਕੋਈ ਸੇਲਜ਼ ਟੈਕਸ ਦੀ ਗਲ ਕੀਤੀ ਸੀ। ਮੈਂ ਦਸਣਾ ਚਾਹੁੰਦਾ ਹਾਂ ਕਿ ਇਹ ਇਸ ਸੇਲਜ਼ ਟੈਕਸ ਲਈ ਬੜਾ ਤੂਫਾਨ ਲੈ ਆਇਆ ਕਰਦੇ ਸੀ ਅਤੇ ਕਹਿੰਦੇ ਸੀ ਕਿ ਇਥੇ ਇੰਨਸਪੈਕਟਰਾਂ ਦਾ ਰਾਜ ਹੈ..... ਕਿਤੇ ਫੂਡ ਇਨਸਪੈਕਟਰ, ਕਿਤੇ ਸਿਵਲ ਸਪਲਾਈ ਇਨਸਪੈਕਟਰ ਅਤੇ ਕਿਤੇ ਵੇਟ ਐਂਡ ਮੈਯੱਰ ਇਨਸਪੈਕਟਰ। ਸਾਨੂੰ ਕਹਿੰਦੇ ਹੁੰਦੇ ਸਨ ਕਿ ਸਾਰੇ ਇਨਸਪੈਕਟਰਾਂ ਨੂੰ ਇਕੱਠਾ ਕਰ ਦਿਆਂਗੇ ਪਰ ਅਜ ਵੀ ਉਹੀ ਹਾਲਤ ਹੈ, ਇਨ੍ਹਾਂ ਨੇ ਕੁਝ ਨਹੀਂ ਬਦਲਿਆ। ਇਹ ਥੋਥੀਆਂ ਤੇ ਫਜ਼ੂਲ ਗਲਾਂ ਕਰਦੇ ਰਹੇ ਹਨ। ਸਿਰਫ ਪਬਲਿਕ ਨੂੰ ਐਕਸਪਲਾਇਟ ਕਰਦੇ ਰਹੇ ਹਨ। (ਵਿਘਨ) ਚੀਫ ਮਨਿਸਟਰ ਸਾਹਿਬ ਚਲੇ ਗਏ ਹਨ, ਉਨ੍ਹਾਂ ਨੂੰ ਸੁਣਨਾ ਚਾਹੀਦਾ ਸੀ। ਪਹਿਲਾਂ ਇਹ ਬੜਾ ਰੌਲਾ ਪਾਇਆ ਕਰਦੇ ਸੀ ਕਿ ਬੜੇ ਟੈਕਸ ਲਾ ਦਿਤੇ ਹਨ ਪਰ ਹੁਣ ਤਾਂ ਆਪ ਹੋਰ ਵੀ ਭਾਰ ਵਧਾ ਦਿਤਾ ਹੈ। ਇਨ੍ਹਾਂ ਦੀਆਂ ਆਪਣੀਆਂ ਦਿਤੀਆਂ ਹੋਈਆਂ ਫਿਗਰਜ਼ ਇਹ ਕਹਿੰਦੀਆਂ ਹਨ। ਇਨ੍ਹਾਂ ਨੇ ਜੋ ਟੈਕਸਾਂ ਦਾ ਭਾਰ ਪਾਇਆ ਹੈ ਉਸ ਨਾਲ ਆਪਣੀ ਨਾਅਹਿਲੀਅਤ ਦਾ ਸਬੂਤ ਦਿਤਾ ਹੈ ਮਾਰਕੀਟਿੰਗ ਫੀਸ 40 ਪੈਸੇ ਤੋਂ ਵਧਾ ਕੇ 1 ਰੁਪਿਆ ਕਰ ਦਿਤੀ ਹੈ ਅਤੇ ਆਪਣੀ ਕਮ-ਅਕਲੀ ਦਾ ਸਬੂਤ ਪੇਸ਼ ਕੀਤਾ ਹੈ। ਇਨ੍ਹਾਂ ਨੂੰ ਸੋਚਣਾ ਚਾਹੀਦਾ ਹੈ ਕਿ ਮਾਰਕਿਟਿੰਗ ਫੀਸ ਮੰਡੀਆਂ ਵਿਚ ਲਗਦੀ ਹੈ ਜੋ ਅਟਾਨੋਮਸ ਬਾਡੀਜ਼ ਹਨ ਅਤੇ ਜਿਨ੍ਹਾਂ ਦੀਆਂ ਇਲੈਕਸ਼ਨਾਂ ਹੁੰਦੀਆਂ ਹਨ। 20 ਪ੍ਰਤੀਸ਼ਤ ਉਨ੍ਹਾਂ ਦੀ ਆਮਦਨ ਦਾ ਹਿਸਾ ਮਾਰਕੀਟਿੰਗ ਬੋਰਡ ਨੂੰ ਜਾਂਦਾ ਹੈ। ਬਾਕੀ ਆਮਦਨ ਆਪਣੇ ਇਲਾਕੇ ਦੀ ਡਿਵੈਲਪਮੈਂਟ ਲਈ ਖਰਚ ਕਰਦੀਆਂ ਹਨ। ਪਹਿਲਾਂ ਇਹ ਸਾਰਾ ਖਰਚ ਸ਼ਹਿਰਾਂ ਤੇ ਹੁੰਦਾ ਸੀ। ਜਦੋਂ ਚਾਇਨੀ ਐਗਰੇਸ਼ਨ ਆਈ ਤਾਂ ਅਸਾਂ ਕਾਨੂੰਨ ਪਾਸ ਕਰਵਾਇਆ ਕਿ ਇਹ ਰੁਪਿਆ ਪਿੰਡਾਂ ਦੀ ਡਿਵੈਲਪਮੈਂਟ ਲਈ ਭੀ ਖਰਚ ਕਰੋ। ਅਗਰ ਉਹ ਚਾਹੁੰਣ ਕਿ ਇਹ ਰੁਪਿਆ ਆਪਣੇ ਮਾਰਕਿਟ ਏਰੀਆ ਵਿਚ ਕਿਸੇ ਸਕੂਲ ਜਾਂ ਕਾਲਿਜ ਤੇ ਖਰਚ ਹੋਵੇ ਤਾਂ ਉਹ ਇਸ ਤਰ੍ਹਾਂ ਸਰਕਾਰ ਦੀ ਮਨਜ਼ੂਰੀ ਨਾਲ ਕਰ ਸਕਦੀਆਂ ਹਨ। ਇਸ ਨਾਅਹਿਲ ਸਰਕਾਰ ਨੇ ਉਨ੍ਹਾਂ ਕਮੇਟੀਆਂ ਦਾ 1 ਕਰੋੜ 20 ਲੱਖ ਰੁਪਿਆ ਆਪਣੇ ਬਜਟ ਵਿਚ ਲਿਆਂਦਾ ਹੈ। ਜੋ ਨਹੀਂ ਲਿਆ ਸਕਦੇ ਸਨ ਇਹ ਸਰਕਾਰ ਦੀ ਆਮਦਨ ਨਹੀਂ। ਮੈਂ ਕਹਾਂਗਾ ਕਿ ਸ਼ਾਇਦ ਇਹ ਲਫਜ਼ ਸਖਤ ਸਮਝਿਆ ਜਾਵੇ ਇਸ ਸਰਕਾਰ ਨੂੰ ਚੁਲੂ ਭਰ ਪਾਣੀ ਵਿਚ ਡੁਬ ਮਰਨਾ ਚਾਹੀਦਾ ਹੈ। (ਵਿਘਨ) ਅਗਰ ਇਹ ਗਲਤ ਲਫਜ਼ ਹੈ ਤਾਂ ਮੈਂ ਵਾਪਸ ਲੈਂਦਾ ਹਾਂ। ਇਸ ਦਾ 80 ਪ੍ਰਤੀਸ਼ਤ ਰੁਪਈਆ ਇਨ੍ਹਾਂ ਦੇ ਕੋਲ ਪਿਆ ਹੈ ਜੋ ਇਨ੍ਹਾਂ ਨੇ ਬਜਟ ਸਪੀਚ ਵਿਚ ਸਰਕਾਰ ਦੀ ਆਮਦਨ ਸ਼ੋ ਕੀਤੀ ਹੈ। ਇਹ ਮਾਰਕਿਟ ਕਮੇਟੀਆਂ ਦੀ ਆਮਦਨ ਹੈ। ਸਰਕਾਰ ਦੀ ਨਹੀਂ, ਸਰਕਾਰ ਦੀ ਮਨਜ਼ੂਰੀ ਨਾਲ ਕਮੇਟੀ ਆਪਣੇ ਏਰੀਆ ਤੋਂ ਬਾਹਰ ਭੀ ਖਰਚ ਕਰ ਸਕਦੀ ਹੈ।

ਫਿਰ ਰੌਲਾ ਪਾਉਂਦੇ ਹਨ ਕਿ ਐਗਰੀਕਲਚਰ ਲਈ ਬਹੁਤ ਕੁਝ ਕੀਤਾ ਹੈ। ਮੈਂ ਕਹਿੰਦਾ ਹਾਂ ਕਿ ਐਗਰੀਕਲਚਰ ਦਾ ਸਤਿਆਨਾਸ ਕਰ ਰਹੇ ਹਨ। 1967-68 ਵਿਚ ਜੋ ਖਰਚ ਐਗਰੀਕਲਚਰ ਤੇ ਹੁੰਦਾ ਸੀ ਉਸ ਤੋਂ ਹੁਣ ਬਹੁਤ ਘਟ ਖਰਚ ਹੋ ਰਿਹਾ ਹੈ। ਸਰਦਾਰ ਬਲਵੰਤ ਸਿੰਘ ਹੋਰਾਂ ਨੇ ਜੋ ਫਿਗਰਜ਼ ਦਿਤੀਆਂ ਹਨ ਮੈਂ ਉਹੀ ਪੜ੍ਹ ਰਿਹਾ ਹਾਂ। ਇਨ੍ਹਾਂ ਨੇ ਖਰਚ ਬਹੁਤ ਘਟ ਕੀਤਾ ਹੈ। ਮਾਈਨਰ ਇਰੀਗੇਸ਼ਨ ਦਾ ਖਰਚ ਬਹੁਤ ਘਟ ਕੀਤਾ ਹੈ। ਸਾਇਲ ਕਨਜ਼ਰਵੇਸ਼ਨ ਤੇ ਕਿਸਾਨ ਡੀਪੈਂਡ ਕਰਦਾ ਹੈ। ਇਸ ਤੇ ਵੀ ਬਹੁਤ ਘਟ ਖਰਚ ਕੀਤਾ ਹੈ। (ਵਿਘਨ) ਮੈਂ ਦੁਖ ਮਹਿਸੂਸ ਕਰਦਾ ਹਾਂ ਡਿਪਟੀ ਸਪੀਕਰ ਸਾਹਿਬ,

ਕਿ ਆਪਣੇ ਆਪ ਨੂੰ ਕਿਸਾਨਾਂ ਦੇ ਠੇਕੇਦਾਰ ਕਹਿਣ ਵਾਲੇ ਇਰੀਗੇਸ਼ਨ, ਸਾਇਲ ਕਨਜ਼ਰਵੇਸ਼ਨ ਤੇ ਖਰਚ ਘਟਾ ਰਹੇ ਹਨ। ਸਾਇਲ ਕਨਜ਼ਰਵੇਸ਼ਨ, ਆਦਿ ਦੇ ਸਿਲਸਿਲੇ ਵਿਚ ਸਰਕਾਰ ਪਾਈਪ ਲਾਉਂਦੀ ਹੁੰਦੀ ਸੀ ਕਿ ਪਾਣੀ ਜ਼ਮੀਨ ਵਿਚ ਜਜ਼ਬ ਨਾ ਹੋਵੇ, ਹੁਣ ਉਹ ਨਹੀਂ ਕੀਤਾ ਜਾਂਦਾ। ਪਹਿਲਾਂ ਸਰਕਾਰ 25 ਪ੍ਰਤੀਸ਼ਤ ਸਬਸਿਡੀ ਦਿੰਦੀ ਸੀ ਹੁਣ ਇਨ੍ਹਾਂ ਨੇ ਕਹਿ ਦਿਤਾ ਹੈ ਕਿ ਲੈਂਡ ਮਾਰਟਗੇਜ ਬੈਂਕ ਤੋਂ ਕਰਜ਼ਾ ਲਵੋ। ਸਬਸਿਡੀ ਖਤਮ ਕਰ ਦਿਤੀ ਹੈ। ਇਨ੍ਹਾਂ ਨੇ ਕਿਸਾਨਾਂ ਲਈ ਕੀ ਕੀਤਾ ਹੈ। ਸਿਵਾਏ ਮਾਰਕੀਟਿੰਗ ਫੀਸ ਵਧਾਉਣ ਦੇ। ਆਪ ਕਿਸਾਨ ਹੋ, ਮੂੰਗਫਲੀ ਦਾ ਕੀ ਹਾਲ ਹੈ। ਪਹਿਲਾਂ ਕਿਸਾਨ ਕੋਲੋਂ ਯਾ, ਜਦੋਂ ਸਰਦਾਰ ਬਲਵੰਤ ਸਿੰਘ ਪਾਸੋਂ ਜਾਂਦੀ ਹੈ ਤਾਂ 90 ਰੁਪਏ ਕੁਇੰਟਲ ਅਤੇ ਜਦੋਂ ਅਗੇ ਜਾਵੇ ਤਾਂ 150 ਰੁਪਏ ਕੁਇੰਟਲ। ਇਹੀ ਹਾਲ ਛੋਲੇ ਅਤੇ ਦੂਜੀਆਂ ਜਿਨਸਾਂ ਦਾ ਹੈ। ਇਨ੍ਹਾਂ ਤੋਂ ਪਰਾਈਸ ਕੰਟਰੋਲ ਨਹੀਂ ਹੋ ਸਕੀ। ਇਨ੍ਹਾਂ ਨੇ ਕੋਈ ਰਵਾਇਤਾਂ ਵੀ ਨਹੀਂ ਬਦਲੀਆਂ। ਇਕ ਵਾਰੀ ਪੰਡਤ ਜਵਾਹਰ ਲਾਲ ਨਹਿਰੂ ਮੈਨੂੰ ਕਹਿਣ ਲਗੇ ਕਿ ਗੁਰਬੰਤਾ ਸਿੰਘ ਅਗਰ ਤੁਸੀਂ ਆਪਣੇ ਆਪ ਨੂੰ ਚੰਗੇ ਜ਼ਿਮੀਂਦਾਰ ਦੇ ਨੁਮਾਇੰਦੇ ਸਮਝਦੇ ਹੋ ਤਾਂ ਇਹ ਜਿੰਨੇ ਪੁਰਾਣੇ ਲਕੜੀ ਦੇ ਹਲ ਹਨ ਇਨ੍ਹਾਂ ਨੂੰ ਬਦਲ ਕੇ ਨਵੇਂ ਇੰਪਲੀਮੈਂਟਸ ਰਾਇਜ ਕਰੋ। ਅਸੀਂ ਨਵੇਂ ਹਲਾਂ ਦੇ ਟਰੱਕਾਂ ਦੇ ਟਰੱਕ ਭਰ ਕੇ ਪਿੰਡਾਂ ਵਿਚ ਪਹੁੰਚਾਏ। ਸਬਸਿਡੀ ਦਿਤੀ ਜੋ ਇਨ੍ਹਾਂ ਖਤਮ ਕਰ ਦਿਤੀ। (ਵਿਘਨ) ਸਰਦਾਰ ਪਰਤਾਪ ਸਿੰਘ ਦਾ ਨਾਰਾ ਸੀ ਕਿ ਫਸਲਾਂ ਦੀ ਪੈਦਾਵਾਰ ਨੂੰ ਡਬਲ ਕਰਨਾ ਹੈ ਸਰਦਾਰ ਗੁਰਨਾਮ ਸਿੰਘ ਹੋਰਾਂ ਅਤੇ ਟੰਡਨ ਸਾਹਿਬ ਨੇ ਕਿਹਾ ਸੀ ਕਿ ਪਰਤਾਪ ਸਿੰਘ ਦਮਗਜੇ ਕਿਉਂ ਮਾਰਦਾ ਏ। ਅਸੀਂ ਪ੍ਰੋਡਕਸ਼ਨ ਨੂੰ ਡਬਲ ਕਰਨ ਦਾ ਸੁਹਣਾ ਯਤਨ ਕੀਤਾ। ਸਰਦਾਰ ਦਿਲਬਾਗ ਸਿੰਘ, ਜਿਸ ਨੇ ਕਲਿਆਨ ਬੀ ਕਢਿਆ ਹੈ, ਤੇ ਇਸ ਨੇ ਪ੍ਰਦੇਸ ਵਿਚ ਨੌਕਰੀ ਕਰ ਲਈ ਹੈ। ਉਸ ਬਾਰੇ ਵਾਈਸ ਚਾਂਸਲਰ ਥਾਪਰ ਨੂੰ ਮੈਂ ਲਿਖਿਆ ਸੀ ਕਿ ਇਸ ਨੂੰ ਅਗਰ 4,000 ਤਨਖਾਹ ਬਾਹਰੋਂ ਮਿਲਦੀ ਹੈ ਤੁਸੀਂ ਇਸ ਨੂੰ 8,000 ਦੇ ਕੇ ਰਖ ਲਉ ਇਹ ਪ੍ਰੋਡਕਸ਼ਨ ਵਿਚ ਇਨਕਲਾਬ ਲਿਆਏਗਾ ਪਰ ਨਹੀਂ ਰਖਿਆ। ਇਨ੍ਹਾਂ ਨੇ ਕੀ ਕੀਤਾ ਹੈ ਇਹ ਦਸਣ। ਸਰਦਾਰ ਬਲਵੰਤ ਸਿੰਘ ਹੋਰਾਂ ਨੇ ਮੇਰੇ ਸਵਾਲ ਦੇ ਜਵਾਬ ਵਿਚ ਗਲਤ ਇਨਫਰਮੇਸ਼ਨ ਦਿਤੀ ਕਿ ਸਤਯਾਰਡ ਨਹੀਂ ਹੁੰਦੇ। ਫਿਰ ਜਦੋਂ ਫੂਡ ਕਾਰਪੋਰੇਸ਼ਨ ਨੇ ਕਿਹਾ ਸੀ ਕਿ ਸਾਨੂੰ ਇਜਾਜ਼ਤ ਦਿਉ ਕਿ ਅਸੀਂ ਪਿੰਡਾਂ ਵਿਚ ਜਾ ਕੇ ਕਣਕ ਖਰੀਦ ਸਕੀਏ ਜਿਸ ਨਾਲ ਕਿ ਕਿਸਾਨ ਦਾ ਸਮਾਂ ਬਚੇ, ਖਰਚ ਬਚੇ। ਇਨ੍ਹਾਂ ਦੇ ਪਾਸ ਟੰਡਨ ਸਾਹਿਬ ਬੈਠੇ ਹਨ। ਇਨ੍ਹਾਂ ਤੋਂ ਡਰ ਗਏ ਅਤੇ ਉਨ੍ਹਾਂ ਨੂੰ ਇਜਾਜ਼ਤ ਨਹੀਂ ਦਿਤੀ। ਪਰ ਇਸ ਤਰ੍ਹਾਂ ਕਰਕੇ ਇਨ੍ਹਾਂ ਨੇ ਜ਼ਿਮੀਂਦਾਰ ਨੂੰ ਪਰੇਸ਼ਾਨ ਕੀਤਾ ਹੈ। ਹੁਣ ਉਹ 4—5 ਦਿਨ ਮੰਡੀ ਵਿਚ ਖਰਾਬ ਕਰਦਾ ਹੈ, ਖਰਚ ਕਰਦਾ ਹੈ। ਇਨ੍ਹਾਂ ਨੇ ਕਿਸਾਨ ਲਈ ਕੀਤਾ ਕੀ ਹੈ। ਸਾਇਲ ਕਨਜ਼ਰਵੇਸ਼ਨ ਦਾ ਮੈਂ ਜ਼ਿਕਰ ਕਰ ਚੁਕਾ ਹਾਂ। ਆਪ ਦੇ ਜ਼ਿਲ੍ਹੇ ਹੁਸ਼ਿਆਰਪੁਰ ਵਿਚ ਸਾਇਲ ਕਨਜ਼ਰਵੇਸ਼ਨ ਦਾ ਖਾਸ ਤੌਰ ਤੇ ਕੰਮ ਹੁੰਦਾ ਸੀ। ਸਰਕਾਰ ਸਬਸਿਡੀ ਦਿੰਦੀ ਸੀ, ਲੋਕਾਂ ਨੂੰ ਇਸ ਪਾਸੇ ਉਤਸ਼ਾਹ ਮਿਲਦਾ ਸੀ ਅਤੇ ਜ਼ਿਮੀਂਦਾਰ ਇਸ ਪਾਸੇ ਕੰਮ ਕਰਦਾ ਸੀ ਇਨ੍ਹਾਂ ਨੇ ਇਹ ਸਕੀਮ ਵੀ ਬੰਦ ਕਰ ਦਿਤੀ। ਹੋਰ ਵੀ ਕਿਸਾਨ ਦੇ ਫਾਇਦੇ ਦੀਆਂ ਸਕੀਮਾਂ ਸਨ ਜੋ ਇਨ੍ਹਾਂ ਨੇ ਬੰਦ ਕਰ ਦਿਤੀਆਂ। ਮੈਂ ਪੁਛਦਾ ਹਾਂ ਇਨ੍ਹਾਂ ਨੇ ਐਗਰੀਕਲਚਰ ਦੇ ਫਾਇਦੇ ਦੀ ਨਵੀਂ ਸਕੀਮ ਕਿਹੜੀ ਰਖੀ ਹੈ।

ਡਿਪਟੀ ਸਪੀਕਰ ਸਾਹਿਬ, ਇਹਨਾਂ ਨੇ ਅਫਸਰ ਮੁਕੱਰਰ ਕਰ ਦਿਤਾ ਹੈ ਕਿ ਉਹ ਜ਼ਿਮੀਂਦਾਰਾਂ ਨੂੰ ਜਾ ਕੇ ਦਸਣਗੇ ਕਿ ਇਸ ਜਗਹ ਤੇ ਟਿਊਬ-ਵੈਲ ਲਗਾਓ ਤਾਂ ਕਾਮਯਾਬ ਹੋਵੇਗਾ। ਪਰ ਹੈਰਾਨੀ ਦੀ ਗਲ ਹੈ ਕਿ ਅਫਸਰ ਕੀ ਦਸੇਗਾ ਜ਼ਿਮੀਂਦਾਰ ਆਪ ਹੀ ਬੜਾ ਸਮਝਦਾਰ ਹੈ।

ਇਥੇ ਪਾਰਟੀਸ਼ਨ ਤੋਂ ਬਾਅਦ ਬਿਸਤ ਦੁਆਬ ਨਹਿਰ ਬਣਾਈ ਗਈ ਅਤੇ ਇਸੇ ਤਰ੍ਹਾਂ ਦੇ ਹੀ ਅਫਸਰਾਂ ਨੇ ਉਸ ਦੇ ਸਾਇਫਨ ਰਖ ਦਿੱਤੇ। ਜਦ ਮੀਂਹ ਪਿਆ ਤਾਂ ਪਾਣੀ ਹੀ ਨਾ ਜਾਵੇ ਅਤੇ ਪਿੰਡਾਂ

[ਸਰਦਾਰ ਗੁਰਬੰਤਾ ਸਿੰਘ]

ਨੂੰ ਨੁਕਸਾਨ ਹੋਣ ਦਾ ਡਰ ਪੈ ਗਿਆ ਅਤੇ ਸਰਦਾਰ ਬਲਵੰਤ ਸਿੰਘ ਹੋਰਾਂ ਨੂੰ ਵੀ ਪਤਾ ਹੈ ਕਿ ਕਿਸ ਤਰ੍ਹਾਂ ਕਈ ਥਾਵਾਂ ਤੇ ਨਹਿਰ ਕਟੀ ਗਈ ਤਾਂ ਪਾਣੀ ਕਢਿਆ ਗਿਆ। ਸੋ ਇਸ ਤਰ੍ਹਾਂ ਦੀਆਂ ਸਕੀਮਾਂ ਇਹ ਸਰਕਾਰ ਬਣਾਕੇ ਦੇ ਰਹੀ ਹੈ ਕਿ ਅਫਸਰ ਰਖ ਦਿਤੇ ਗਏ ਹਨ। ਮੈਂ ਤਾਂ ਕਹਾਂਗਾ ਕਿ ਜ਼ਮੀਂਦਾਰ ਤਾਂ ਅਜ ਕਲ ਅਫਸਰਾਂ ਦੇ ਵੀ ਪਿਉ ਨੇ (ਹਾਸਾ) ਉਹ ਆਪ ਬੜੇ ਸਿਆਣੇ ਨੇ ਅਤੇ ਫੌਰਨ ਹੀ ਵੇਖ ਲੈਂਦੇ ਹਨ ਕਿ ਕਿਥੇ ਟਿਊਬਵੈਲ ਲਗਾਇਆ ਜਾਵੇ, ਅਫਸਰ ਉਨ੍ਹਾਂ ਨੂੰ ਕੀ ਦਸਣਗੇ। ਇਸ ਤਰ੍ਹਾਂ ਦੀਆਂ ਸਕੀਮਾਂ ਸਰਕਾਰ ਸਾਡੇ ਸਾਹਮਣੇ ਪੇਸ਼ ਕਰ ਰਹੀ ਹੈ (ਵਿਘਨ)

ਇਸ ਲਈ ਮੈ ਡਿਪਟੀ ਸਪੀਕਰ ਸਾਹਿਬ, ਇਹ ਅਰਜ਼ ਕਰਾਂਗਾ ਕਿ ਇਸ ਸਰਕਾਰ ਨੇ ਛੋਟੇ ਜ਼ਿਮੀਂਦਾਰ ਦਾ ਬੇੜਾ ਹੀ ਗਰਕ ਕਰ ਦਿਤਾ ਹੈ। ਇਹ ਠੀਕ ਹੈ ਸਰਦਾਰ ਬਲਵੰਤ ਸਿੰਘ ਇਕ ਦਿਨ 150 ਟਿਊਬਵੈਲਾਂ ਦਾ ਉਦਘਾਟਨ ਕਰਨ ਤਲਵਣ ਪਾਸ ਗਏ ਸਨ। ਖ਼ੁਸ਼ੀ ਦੀ ਗਲ ਹੈ ਕਿਉਂਕਿ ਇਹ ਵੀ ਮੁੰਡਾ ਤਾਂ ਸਾਡਾ ਹੀ ਹੈ (ਵਿਘਨ) (ਹਾਸਾ) ਇਹ ਸਾਡਾ ਅਜੀਜ਼ ਹੈ ਅਤੇ ਸਰਦਾਰ ਪ੍ਰਤਾਪ ਸਿੰਘ ਦੇ ਨਾਲ ਨਾਲ ਮੈਂ ਭੀ ਸਾਂ ਜਿਸਨੇ ਇਨ੍ਹਾਂ ਨੂੰ ਪਾਲੇਟਿਕਸ ਵਿਚ ਲਿਆਂਦਾ ਹੈ।

ਇਸ ਤੋਂ ਅਗੇ, ਡਿਪਟੀ ਸਪੀਕਰ ਸਾਹਿਬ, ਸਾਰੀਆਂ ਪੋਲੀਟੀਕਲ ਪਾਰਟੀਆਂ ਨੇ ਰੌਲਾ ਪਾਇਆ ਕਿ ਬਿਜਲੀ ਦਾ ਫਲੈਟ ਰੇਟ ਨਹੀਂ ਲਗਾਣਾ ਚਾਹੀਦਾ ਅਤੇ ਜਿਨੀ ਕੋਈ ਬਿਜਲੀ ਕਨਜ਼ੂਮ ਕਰੇ ਉਨਾਂ ਉਸ ਪਾਸੋਂ ਚਾਰਜ ਕੀਤਾ ਜਾਵੇ ਪਰ ਇਨ੍ਹਾਂ ਦੇ ਕੰਨਾਂ ਤੇ ਜੂੰ ਨਹੀਂ ਰੀਂਗੀ। ਜੇਕਰ ਅਸੀਂ ਕੋਈ ਇਸ ਤਰ੍ਹਾਂ ਦੀ ਲੋਕ ਹਿਤ ਦੀ ਸਕੀਮ ਦਸਦੇ ਹਾਂ ਤਾਂ ਇਨ੍ਹਾਂ ਨੂੰ ਸਪ ਸੁੰਗ ਜਾਂਦਾ ਹੈ। ਅਤੇ ਚੀਫ ਮਨਿਸਟਰ ਨੂੰ ਤਾਂ ਸਾਡੀ ਗਲ ਤੇ ਫਨੀਅਰ ਸਪ ਹੀ ਸੁੰਘ ਜਾਂਦਾ ਹੈ। ਅਸੀਂ ਸਾਰਿਆਂ ਕੋਸ਼ਿਸ਼ ਕੀਤੀ ਕਿ ਫਲੈਟ ਰੇਟ ਨਾ ਲਗਾਓ ਅਤੇ ਜਿੰਨਾਂ ਕੋਈ ਕਨਜ਼ਿਊਮ ਕਰੇ ਉਨਾਂ ਚਾਰਜ ਕਰੋ ਪਰ ਇਨ੍ਹਾਂ ਨਾ ਮੰਨਿਆਂ ਅਤੇ ਫਲੈਟ ਰੇਟ ਲਗਾ ਦਿਤਾ ਅਤੇ ਹੋਇਆ ਇਹ ਕਿ ਪੈਸੇ ਤਾਂ ਇਹ ਪੂਰੇ ਲੈ ਲੈਂਦੇ ਹਨ ਪਰ ਇਸ ਦੇ ਬਦਲੇ ਬਿਜਲੀ ਕਿੰਨੇ ਦਿਨ ਦਿੰਦੇ ਹਨ। ਹਫਤੇ ਵਿਚ ਤਿੰਨ ਜਾਂ ਚਾਰ ਦਿਨ ਬਿਜਲੀ ਬੰਦ ਰਹਿੰਦੀ ਹੈ। ਕੋਈ ਰਾਤ ਨੂੰ ਪਾਣੀ ਭਾਵੇਂ ਲਾ ਲਵੇ ਪਰ ਦਿਨੇ ਉਹ ਪਾਣੀ ਨਹੀਂ ਲਗਾ ਸਕਦਾ, ਬਿਜਲੀ ਬੰਦ ਰਹਿੰਦੀ ਹੈ ਪਰ ਇਹ ਫਲੈਟ ਰੇਟ ਪੂਰਾ ਵਸਲ ਕਰਦੇ ਹਨ। ਇਹ ਤਾਂ ਡਿਪਟੀ ਸਪੀਕਰ ਸਾਹਿਬ, ਇਨ੍ਹਾਂ ਨੇ ਇਲੈਕਟ੍ਰੀਸਟੀ ਬੋਰਡ ਨਾਲ ਰਲਕੇ ਇਹ ਭਾਰੀ ਸਕੈਂਡਲ ਬਣਾ ਦਿਤਾ ਹੈ ਕਿ ਬਿਜਲੀ ਨਾ ਦਿਤੀ ਜਾਵੇ ਅਤੇ ਪੈਸੇ ਪੂਰੇ ਵਸੂਲ ਕੀਤੇ ਜਾਣ। ਅਤੇ ਪਿਛੇ ਕੜਛਾ ਸਿੰਘ ਹੋਰੀਂ ਬੈਠੇ ਇਨ੍ਹਾਂ ਨੂੰ ਥਾਪੀਆਂ ਦਿਤੀ ਜਾਣ। (ਹਾਸਾ) ਇਸ ਤਰ੍ਹਾਂ ਇਨ੍ਹਾਂ ਨੇ ਛੋਟੇ ਜ਼ਿਮੀਂਦਾਰ ਨੂੰ ਲੁਟਿਆ ਹੈ ਅਤੇ ਇਹ ਉਨ੍ਹਾਂ ਨੂੰ ਬਰਬਾਦ ਕਰ ਰਹੇ ਹਨ। ਇਹ ਠੀਕ ਹੈ ਕਿ ਸਰਦਾਰ ਬਲਵੰਤ ਸਿੰਘ ਨੇ ਟਿਊਬਵੈਲਾਂ ਦਾ ਉਦਘਾਟਨ ਕੀਤਾ ਹੈ ਪਰ ਮੈਂ ਕਹਾਂਗਾ ਕਿ ਇਹ ਸਰਕਾਰ ਅਮੀਰਾਂ ਦੀ ਸਰਕਾਰ ਹੈ ਅਤੇ ਵਡੇ ਜ਼ਿਮੀਂਦਾਰਾਂ ਦੀ ਸਰਕਾਰ ਹੈ। ਟਿਊਬਵੈਲ ਲਗਾਉਣ ਲਈ ਇਹ ਕਿਹਾ ਜਾਂਦਾ ਹੈ ਕਿ ਤਿੰਨ ਹਜ਼ਾਰ ਜਮ੍ਹਾਂ ਕਰਾਓ, ਚਾਰ ਹਜ਼ਾਰ ਕਰਾਓ ਅਤੇ ਹੁਣ ਕਹਿੰਦੇ ਹਨ 5 ਹਜ਼ਾਰ ਕਰਾਓ, ਪਰ ਉਸ ਵਿਚੋਂ ਮੁੜਦਾ ਜੋ ਹੈ ਸਾਰਿਆਂ ਨੂੰ ਪਤਾ ਹੈ—15 ਸੌ ਕਟ ਲਿਆ ਜਾਂਦਾ ਹੈ ਅਤੇ ਉਸ ਰਕਮ ਦਾ ਸੂਦ ਵੀ ਨਹੀਂ ਦਿਤਾ ਜਾਂਦਾ। ਇਹ ਹਾਲ ਇਨ੍ਹਾਂ ਨੇ ਬਿਜਲੀ ਬੋਰਡ ਨਾਲ ਮਿਲ ਕੇ ਬਣਾਇਆ ਹੋਇਆ ਹੈ। ਮੈਨੂੰ ਯਾਦ ਹੈ ਕਿ ਮੈਂ ਟਿਊਬ ਵੈਲ ਲਗਾਇਆ ਤਾਂ 6 ਸਾਲ ਤਕ ਇਨ੍ਹਾਂ ਬਿਜਲੀ ਨਹੀਂ ਦਿਤੀ ਕਿਉਂਕਿ ਮੈਂ ਨਾ ਤਾਂ ਪੈਸੇ ਜਮ੍ਹਾਂ ਕਰਾ ਸਕਿਆ ਨਾ ਕੋਈ ਹੋਰ ਉਪਰਾਲਾ ਕਰ ਸਕਿਆ। ਫਿਰ ਇਨ੍ਹਾਂ ਪਾਸੋਂ ਕਰਜ਼ਾ ਲੈ ਕੇ ਇੰਜਨ ਲਿਆਂਦਾ ਜਿਹੜਾ ਇੰਨ੍ਹਾਂ ਦੀ ਮਾਰਫਤ ਆਇਆ। ਉਸ ਦੀ ਕੀਮਤ 1800 ਰੁਪਏ ਸੀ ਪਰ ਉਹ ਸਾਨੂੰ 3300 ਰੁਪਏ ਨੂੰ ਮਿਲਿਆ। ਸੋ ਇਕ ਛੋਟਾ ਜ਼ਿਮੀਂਦਾਰ ਗੁਜ਼ਾਰਾ ਨਹੀਂ ਕਰ ਸਕਦਾ

ਟਿਊਬਵੈਲ ਲਈ ਬਿਜਲੀ ਲਗਵਾਏ ਤਾਂ ਉਸ ਨੂੰ 15 ਸੌ ਰੁਪਏ ਘਟ ਮਿਲਦਾ ਹੈ। ਛੋਟਾ ਜ਼ਿਮੀਂਦਾਰ ਇਨ੍ਹਾਂ ਦੇ ਹੱਥੋਂ ਸਤਿਆ ਹੋਇਆ ਹੈ, ਉਸ ਨੂੰ ਕਿਸੇ ਤਰ੍ਹਾਂ ਦੀ ਵੀ ਸਹੂਲਤ ਨਹੀਂ ਦਿਤੀ ਜਾ ਰਹੀ।

ਡਿਪਟੀ ਸਪੀਕਰ ਸਾਹਿਬ, ਇਕ ਗਲ ਮੈਂ ਮਾਰਕੀਟਿੰਗ ਫੀਸ ਦੇ ਬਾਰੇ ਵਿਚ ਕਹਿਣਾ ਚਾਹੁੰਦਾ ਹਾਂ। ਕਾਂਗਰਸ ਸਰਕਾਰ ਫੀਸ ਇਕਠੀ ਕਰਕੇ ਕਿਸਾਨ ਤੇ ਖਰਚ ਕਰਦੀ ਸੀ ਪਰ ਹੁਣ ਇਨ੍ਹਾਂ ਨੇ ਬਜਟ ਵਿਚ ਵਿਖਾ ਦਿਤੀ ਹੈ ਅਤੇ ਸਰਕਾਰ ਨੇ ਆਪ ਰਖ ਲਈ ਹੈ। ਇਸ ਨੂੰ ਕਿਸਾਨ ਦੀ ਭਲਾਈ ਲਈ ਖਰਚ ਨਹੀਂ ਕੀਤਾ ਅਤੇ ਕਿਸਾਨ ਨੂੰ ਮਾਰਕੀਟਿੰਗ ਦੀਆਂ ਸਹੂਲਤਾਂ ਨਹੀਂ। ਪਹਿਲਾਂ ਸਾਡੀ ਸਰਕਾਰ ਵੇਲੇ ਉਨ੍ਹਾਂ ਨੂੰ ਸਬਸਿਡੀ ਦਿਤੀ ਜਾਂਦੀ ਸੀ ਪਰ ਇਸ ਸਰਕਾਰ ਨੇ ਸਾਰੀਆਂ ਹੀ ਸਬਸਿਡੀਜ਼ ਬੰਦ ਕਰ ਦਿਤੀਆਂ ਹਨ। ਕੋਈ ਸਬਸਿਡੀ ਮਾਇਨਰ ਇਰੀਗੇਸ਼ਨ ਲਈ, ਸਾਇਲ ਕਨਜ਼ਰਵੇਸ਼ਨ ਲਈ ਜਾਂ ਐਗਰੀਕਲਚਰਲ ਇਮਪਲੀਮੈਂਟਸ ਲਈ ਹੁਣ ਨਹੀਂ ਦਿਤੀ ਜਾਂਦੀ ਜਿਹੜੀ ਕਿ ਪਹਿਲਾਂ ਦਿਤੀ ਜਾਂਦੀ ਸੀ। ਹੋਰ ਤਾਂ ਹੋਰ ਕਣਕ ਦਾ ਭਾ ਵਕਤ ਸਿਰ ਮੁਕਰਰ ਨਹੀਂ ਕੀਤਾ ਜਾਂਦਾ। ਸਬਸਿਡੀ ਬੰਦ ਕਰਨ ਲਈ ਇਹ ਦਲੀਲ ਦਿਤੀ ਜਾਂਦੀ ਹੈ ਕਿ ਗੌਰਮੈਂਟ ਆਫ ਇੰਡੀਆ ਪੈਸੇ ਨਹੀਂ ਦਿੰਦੀ। ਪਰ ਇਹ ਆਪ ਹੀ ਉਸ ਪਾਸੇ ਧਿਆਨ ਨਹੀਂ ਦਿੰਦੇ। ਫਿਰ ਇਹ ਕਿਹਾ ਜਾਂਦਾ ਹੈ ਕਿ ਵੱਡੀ ਇੰਡਸਟਰੀ ਲਈ ਗੌਰਮੈਂਟ ਆਫ ਇੰਡੀਆ ਪੰਜਾਬ ਨੂੰ ਪੈਸੇ ਨਹੀਂ ਦਿੰਦੀ। ਮੈਂ ਆਪ ਦੀ ਰਾਹੀਂ ਇਨ੍ਹਾਂ ਤੋਂ ਪੁਛਣਾ ਚਾਹੁੰਦਾ ਹਾਂ ਕਿ ਕੀ ਕੋਈ ਵੱਡਾ ਇੰਡਸਟਰੀਲਿਸਟ ਤੁਹਾਡੇ ਪਾਸ ਆਉਣਾ ਵੀ ਚਾਹੁੰਦਾ ਹੈ ? ਕਿਉਂਕਿ ਡਿਪਟੀ ਸਪੀਕਰ ਸਾਹਿਬ, ਇਨ੍ਹਾਂ ਦਾ ਰਵੱਈਆ ਮਨਾਰਿਟੀਆਂ ਨਾਲ ਅਤੇ ਬਾਕੀ ਦੇ ਲੋਕਾਂ ਨਾਲ ਠੀਕ ਨਹੀਂ ਇਹ ਗਲ ਗਲ ਤੇ ਧਮਕੀਆਂ ਦਿੰਦੇ ਹਨ ਅਤੇ ਫਜ਼ੂਲ ਲੈਕਚਰ ਬਾਹਰ ਪਬਲਿਕ ਵਿਚ ਜਾ ਕੇ ਦਿੰਦੇ ਹਨ ਅਤੇ ਇਹ ਜਿਹੜੇ ਦੰਮਗਜ਼ੇ ਮਾਰਦੇ ਹਨ ਇਨ੍ਹਾਂ ਨਾਲ ਮਾਇਨਾਰੀਟੀਆਂ ਦੇ ਮਨਾਂ ਵਿਚ ਸ਼ੱਕ ਪੈਦਾ ਹੋ ਗਿਆ ਹੈ। ਮੈਂ ਆਪ ਦੀ ਰਾਹੀਂ ਚੀਫ ਮਨਿਸਟਰ ਸਾਹਿਬ ਨੂੰ ਕਹਾਂਗਾ ਕਿ ਇਸ ਤਰ੍ਹਾਂ ਦੀਆਂ ਧਮ-ਕੀਆਂ ਦਾ ਸਿੱਟਾ ਠੀਕ ਨਹੀਂ ਨਿਕਲੇਗਾ। ਇਨ੍ਹਾਂ ਦੀਆਂ ਧਮਕੀਆਂ ਨਾਲ ਕੀ ਹੋਵੇਗਾ, ਸ਼ਾਇਦ ਇਨ੍ਹਾਂ ਨੂੰ ਪਤਾ ਨਾ ਹੋਵੇ। ਅਜ ਤਾਂ ਅਸੀਂ ਇਕ ਫਾਜ਼ਲਿਕਾ ਨੂੰ ਰੋਂਦੇ ਹਾਂ ਪਰ ਜੇਕਰ ਇਨ੍ਹਾਂ ਦਾ ਰਵੱਈਆ ਇਸ ਤਰ੍ਹਾਂ ਦਾ ਹੀ ਰਿਹਾ ਤਾਂ ਮਾਇਨਾਰੀਟੀਆਂ ਪਠਾਨਕੋਟ ਤੋਂ ਲੈ ਕੇ ਚੰਡੀਗੜ੍ਹ ਤਕ ਤੁਹਾਨੂੰ ਸਲਾਮ ਕਰ ਜਾਣਗੀਆਂ। (ਵਿਰੋਧੀ ਪੱਖ ਵਲੋਂ ਪ੍ਰਸ਼ੰਸਾ) (ਵਿਘਨ)

ਇਨ੍ਹਾਂ ਨੇ ਮੇਰੇ ਹਲਕੇ ਦਾ ਨਾਮ ਲਿਆ ਹੈ। ਕਰਤਾਰਪੁਰ ਹੀ ਨਹੀਂ ਸਾਰੇ ਜ਼ਿਲ੍ਹੇ ਵਿਚ ਮੇਰੀ ਬਰਾਦਰੀ ਦੇ 42 ਜਾਂ 43 ਫੀ ਸਦੀ ਵੋਟ ਹਨ। ਇਨ੍ਹਾਂ ਨੇ ਇਕ ਆਦਮੀ ਵਲੈਤ ਤੋਂ ਮੰਗਵਾ ਕੇ ਮੇਰੇ ਖਿਲਾਫ ਖੜ੍ਹਾ ਕਰ ਦਿਤਾ ਪਰ ਉਹ ਕਿਸ ਤਰ੍ਹਾਂ ਆ ਸਕਦਾ ਸੀ। ਸਰਕਾਰ ਜਿਸ ਤਰ੍ਹਾਂ ਦੀਆਂ ਗਲਾਂ ਕਰ ਰਹੀ ਹੈ ਇਸ ਨਾਲ ਜਨਤਾ ਵਿਚ ਵਿਸ਼ਵਾਸ ਨਹੀਂ ਸਗੋਂ ਇਕ ਸ਼ੱਕ ਪੈਦਾ ਹੋ ਗਿਆ ਹੈ। ਦੁਆਬੇ ਵਿਚ ਹਿੰਦੂਆਂ ਵਿਚ, ਛੋਟੇ ਜਟਾਂ ਵਿਚ, ਛੋਟੇ ਦੁਕਾਨਦਾਰਾਂ ਵਿਚ, ਹਰੀਜਨਾਂ ਵਿਚ ਇਹ ਸ਼ੱਕ ਹੈ ਇਕ ਇਹ ਕਿਸ ਤਰ੍ਹਾਂ ਦੀਆਂ ਗੱਲਾਂ ਬਾਹਰ ਕਰਦੇ ਹਨ ਅਤੇ ਉਹ ਸੋਚਣ ਲਗ ਪਏ ਹਨ ਕਿ ਉਹ ਇਸ ਤਰ੍ਹਾਂ ਦੇ ਵਾਤਾਵਰਣ ਵਿਚ ਕਿਵੇਂ ਰਹਿ ਸਕਦੇ ਹਨ। ਜੇਕਰ ਇਹ ਆਪਣੇ ਕਰਤਵਾਂ ਤੋਂ ਬਾਜ਼ ਨਾ ਆਏ ਅਤੇ ਇਸ ਤਰ੍ਹਾਂ ਦਾ ਮਾਹੌਲ ਪੈਦਾ ਨਾ ਕੀਤਾ ਕਿ ਜਿਸ ਨਾਲ ਲੋਕਾਂ ਵਿਚ ਵਿਸ਼ਵਾਸ ਪੈਦਾ ਹੋਵੇ ਅਤੇ ਇਸੇ ਤਰ੍ਹਾਂ ਕਰਦੇ ਰਹੇ ਕਿ ਕਦੇ ਕਿਤੇ ਕਬਜ਼ਾ ਕਰ ਲਿਆ, ਕਦੇ ਕਿਤੇ ਨਿਸ਼ਾਨ ਸਾਹਿਬ ਖੜਾ ਕਰ ਦਿਤਾ ਤਾਂ ਲੋਕ ਇਸ ਬੁਰਛਾਗਰਦੀ ਵਿਚ ਨਹੀਂ ਰਹਿਣਗੇ। (ਵਿਰੋਧੀ ਪਖ ਵਲੋਂ ਪ੍ਰਸ਼ੰਸਾ) ਇਸ ਲਈ ਮੈਂ ਆਪ ਦੀ ਰਾਹੀਂ ਇਨ੍ਹਾਂ ਨੂੰ ਕਹਾਂਗਾ ਕਿ ਬੁਰਛਾਗਰਦੀ ਛਡ ਦੇਣੀ ਚਾਹੀਦੀ ਹੈ।

ਡਿਪਟੀ ਸਪੀਕਰ ਸਾਹਿਬ, ਇਥੇ ਚੀਫ ਮਨਿਸਟਰ ਸਾਹਿਬ ਪਹੇਲੀਆਂ ਪਾਂਦੇ ਸਨ ਕਿ ਅਸੀਂ ਚੰਡੀਗੜ੍ਹ ਲੈ ਲਿਆ ਹੈ ਪਰ ਇਨ੍ਹਾਂ ਫਿਗਰਜ਼ ਸਾਰਿਆਂ ਦੇ ਸਾਹਮਣੇ ਨਹੀਂ ਰਖੇ। ਅਸਲ ਗਲ ਇਹ

[ਸਰਦਾਰ ਗੁਰਬੰਤਾ ਸਿੰਘ]
ਹੈ ਕਿ ਸਾਢੇ ਸਤ ਕਰੋੜ ਦਾ ਖਰਚਾ ਚੰਡੀਗੜ੍ਹ ਪਰਾਜੈਕਟ ਤੇ ਹਰ ਸਾਲ ਕੇਂਦਰ ਵਲੋਂ ਕੀਤਾ ਜਾਂਦਾ ਹੈ। ਚੰਡੀਗੜ੍ਹ ਲੈਣ ਨਾਲ, ਇਨ੍ਹਾਂ ਦਾ ਜਿਹੜਾ ਬਜਟ ਪਹਿਲਾਂ ਹੀ ਘਾਟੇ ਵਾਲਾ ਹੈ ਉਸ ਵਿਚ ਹੋਰ ਇਹ ਘਾਟਾ ਹਰ ਸਾਲ ਸਾਢੇ ਸਤ ਕਰੋੜ ਦਾ ਪਿਆ ਕਰੇਗਾ ਅਤੇ ਇਸ ਦੇ ਨਾਲ ਹੀ ਜੇਕਰ ਫਾਜ਼ਲਿਕਾ ਤੋਂ ਸਾਲ ਦਾ ਆਉਣ ਵਾਲਾ ਮੁਨਾਫਾ ਕਟ ਦਿਤਾ ਜਾਵੇ ਤਾਂ ਇਹ ਘਾਟਾ 24 ਜਾਂ 25 ਕਰੋੜ ਦਾ ਬਣ ਜਾਵੇਗਾ। ਪਰ ਇਥੇ ਪਹੇਲੀਆਂ ਪਾ ਕੇ ਸਾਨੂੰ ਸੀ.ਐਮ. ਸਾਹਿਬ ਨੇ ਦਸ ਦਿਤਾ ਕਿ ਸਰਕਾਰ ਨੇ ਇਸ ਫੈਸਲੇ ਨੂੰ ਮੰਨ ਕੇ ਚੰਗਾ ਕੰਮ ਕੀਤਾ ਹੈ। ਪਹਿਲਾਂ ਜਿਹੜਾ ਫੈਸਲਾ ਤਜਵੀਜ਼ ਕੀਤਾ ਗਿਆ ਸੀ ਉਹ ਇਹ ਸੀ ਕਿ ਚੰਡੀਗੜ੍ਹ ਨੂੰ ਵੰਡ ਦਿਤਾ ਜਾਵੇ ਅਤੇ ਸਤ ਸੈਕਟਰ ਤੋਂ ਪਰਲੀ ਸੜਕ ਵੰਡ ਲਈ ਤਜਵੀਜ਼ ਕੀਤੀ ਗਈ ਸੀ ਜਿਸ ਨਾਲ ਖਾਲਸਾ ਕਾਲਜ ਵੀ ਇਸ ਪਾਸੇ ਆਉਂਦਾ ਸੀ ਅਤੇ ਸਿਰਫ ਸੈਂਟਰਲ ਪਾਲੀਟੈਕਨਿਕ ਉਧਰ ਜਾਂਦਾ ਸੀ, ਪਰ ਸੀ. ਐਮ. ਨੇ ਨਾ ਮੰਨਿਆਂ ਅਤੇ ਕਿਹਾ ਕਿ ਮੈਨੂੰ ਤਾਂ ਸਾਰਾ ਚੰਡੀਗੜ੍ਹ ਚਾਹੀਦਾ ਹੈ ਭਾਵੇਂ ਹੋਰ ਕਿੰਨਾਂ ਹੀ ਨੁਕਸਾਨ ਕਿਉਂ ਨਾ ਹੋ ਜਾਵੇ। ਫਿਰ ਹੁਣ ਜਦ ਚੰਡੀਗੜ੍ਹ ਲੈਣ ਲਈ ਮੰਨੇ ਤਾਂ ਇਨ੍ਹਾਂ ਨੂੰ ਹੁਣ ਵੀ ਸਾਰਾ ਚੰਡੀਗੜ੍ਹ ਨਹੀਂ ਮਿਲਿਆ। ਰੇਲਵੇ ਸਟੇਸ਼ਨ ਉਧਰ ਚਲਾ ਗਿਆ ਸਾਰੀ ਛਾਵਨੀ ਉਧਰ ਚਲੀ ਗਈ ਅਤੇ ਮਨੀ ਮਾਜਰੇ ਵਰਗਾ ਪਿੰਡ ਜਿਸ ਵਿਚ ਅਠ ਨੌ ਹਜ਼ਾਰ ਦੀ ਆਬਾਦੀ ਹੈ ਅਤੇ ਜਿਸ ਵਿਚ ਸਾਰੇ ਪੰਜਾਬੀ ਭਰਾ ਜਾ ਕੇ ਆਬਾਦ ਹੋਏ ਸਨ, ਉਧਰ ਚਲਾ ਗਿਆ। ਪਰ ਇਨ੍ਹਾਂ ਨੇ ਕਹਿ ਦਿਤਾ ਕਿ ਸਾਰਾ ਚੰਡੀਗੜ੍ਹ, ਮਿਲ ਗਿਆ ਅਤੇ ਸਾਧ ਨੂੰ ਭੁਲੇਖੇ ਵਿਚ ਪਾ ਦਿਤਾ। (ਵਿਘਨ) ਦਾਦ ਦਿਉ ਸ਼ਹੀਦ ਫੇਰੂਮਾਨ ਨੂੰ ਜਿਸ ਨੇ ਇਸ ਕਾਜ਼ ਲਈ ਕੁਰਬਾਨੀ ਦਿਤੀ। (ਵਿਘਨ)

ਡਿਪਟੀ ਸਪੀਕਰ ਸਾਹਿਬ, ਅਸੀਂ ਤਾਂ ਇਨ੍ਹਾਂ ਦੇ ਨਾਲ ਜਾਂਦੇ ਰਹੇ ਹਾਂ, ਇਨ੍ਹਾਂ ਦੇ ਹੱਕ ਵਿਚ ਪਰਚਾਰ ਕਰਦੇ ਰਹੇ ਹਾਂ, ਪਰ ਚੀਫ ਮਨਿਸਟਰ ਨੇ ਉਥੇ ਜਾਕੇ ਗੋਡੇ ਰਗੜੇ ਕਿ ਸਾਨੂੰ ਜੇ ਚੰਡੀਗੜ੍ਹ ਨਾ ਦਿੱਤਾ ਤਾਂ ਸਾਧ ਨੇ ਨਹੀਂ ਰਹਿਣਾ ਇਸ ਦੇ ਨਾਲ ਨਾਲ ਉਸ ਦਾ ਇਹ ਵੀ ਖਿਆਲ ਸੀ ਕਿ ਉਸ ਦੀ ਗਵਰਨਮੈਂਟ ਵੀ ਨਹੀਂ ਰਹਿਣੀ-ਕਿਸੇ ਕੀਮਤ ਤੇ ਦਿਉ, ਸਾਡੀ ਸਰਕਾਰ ਨੂੰ ਬਚਾਓ ਇਸ ਤਰ੍ਹਾਂ ਤਾਂ ਇਨ੍ਹਾਂ ਨੇ ਚੰਡੀਗੜ੍ਹ ਲਿਆ ਹੈ।

ਲੋਕ ਭਲਾਈ ਮੰਤਰੀ, ਇਥੇ ਬੈਠੇ ਹਨ ਉਹ ਮੇਰੀਆਂ ਗੱਲਾਂ ਸੁਣਦੇ ਹੋਣਗੇ। ਜਦੋਂ ਵੀ ਉਨ੍ਹਾਂ ਨਾਲ ਮੇਰੀ ਗਲਬਾਤ ਹੋਈ, ਉਹ ਕਹਿਣ ਲਗੇ ਕਿ ਜਿਤਨਾ ਪੈਸਾ ਮੈਂ ਪਛੜੀਆਂ ਸ਼ਰੇਣੀਆਂ ਦੀ ਭਲਾਈ ਲਈ ਖਰਚ ਕੀਤਾ ਹੈ ਕਦੇ ਕਿਸੇ ਨੇ ਨਹੀਂ ਕੀਤਾ। ਮੈਂ ਅੱਜ ਤਾਈਂ ਇਹੋ ਸਮਝਦਾ ਰਿਹਾ ਕਿ ਇਹ ਤਾਂ ਬੜਾ ਹੁਸ਼ਿਆਰ ਆਦਮੀ ਹੈ ਪਰ ਮੈਨੂੰ ਉਦੋਂ ਪਤਾ ਲਗਾ ਕਿ ਸਰਦਾਰ ਭਗਤ ਸਿੰਘ ਜੀ ਕੀ ਕਰ ਰਹੇ ਹਨ ਜਦੋਂ ਮੈਂ ਇਹ ਵੇਖਿਆ ਕਿ ਪਿਛਲੇ ਸਾਲ ਹਰੀਜਨਾਂ ਲਈ ਜ਼ਮੀਨ ਖਰੀਦਣ ਵਾਸਤੇ ਜਿਹੜਾ 5-6 ਲੱਖ ਰੁਪਿਆ ਰੱਖਿਆ ਸੀ ਅਤੇ 5—7 ਲੱਖ ਰੁਪਿਆ ਹੋਰ ਸੀ, ਖਰਚ ਤਾਂ ਕੀ ਕਰਨਾ ਸੀ ਸਰਕਾਰੀ ਖਜ਼ਾਨੇ ਵਿਚ ਜਮਾਂ ਕਰਾ ਦਿੱਤਾ। ਹੁਣ ਜੇ ਸਰਕਾਰ ਹਰੀਜਨਾਂ ਨੂੰ ਇਹ ਪੈਸਾ ਦੇਣਾ ਵੀ ਚਾਹੇ ਤਾਂ ਕਢਾ ਨਹੀਂ ਸਕਦੀ, ਹੋਰ ਵੀ ਕਈ ਇਸੇ ਤਰ੍ਹਾਂ ਦੇ ਫੰਡਜ਼ ਹਨ ਜਿਹੜੇ ਖਰਚ ਨਹੀਂ ਹੋਏ ਪਹਿਲੇ ਦੀ ਤਰ੍ਹਾਂ ਹੀ ਪਏ ਹਨ। ਮੈਨੂੰ ਅਫਸੋਸ ਇਸ ਗਲ ਦਾ ਹੈ ਕਿ ਫਿਗਰਜ਼ ਜੋ ਦਸੀਆਂ ਜਾਂਦੀਆਂ ਹਨ ਉਹ ਸਹੀ ਨਹੀਂ ਦਸੀਆਂ ਜਾਂਦੀਆਂ। ਮੈਂ ਸਰਕਾਰ ਦਾ ਧਿਆਨ ਮੁੰਡਿਆਂ ਦੇ ਵਜ਼ੀਫਿਆਂ ਦੇ ਵਲ ਲਿਆਉਣਾ ਚਾਹੁੰਦਾ ਹਾਂ ਕਿ 12 ਲੱਖ ਰੁਪਿਆ ਹਰੀਜਨਾਂ ਦੇ ਬਚਿਆਂ ਲਈ ਵਜ਼ੀਫਿਆਂ ਦਾ ਪ੍ਰਵਾਨ ਹੋਇਆ ਪਿਆ ਹੈ। ਸਾਲ ਖਤਮ ਵੀ ਹੋਣ ਲਗਾ ਹੈ, ਪਰ ਅਜੇ ਤਕ ਬਹੁਤ ਪੈਸਾ ਵਜ਼ੀਫੇ ਦਾ ਉਨ੍ਹਾਂ ਵਿਦਿਆਰਥੀਆਂ ਨੂੰ ਦਿੱਤਾ ਨਹੀਂ ਗਿਆ। ਹੁਣ ਆਪ ਅੰਦਾਜ਼ਾ ਲਾ ਲਓ ਕਿ ਸਰਦਾਰ ਭਗਤ ਸਿੰਘ ਜੀ ਨੇ ਹਰੀਜਨਾਂ ਨੂੰ ਕਿਤਨਾ ਕੁ ਪੈਸਾ ਦਿਤਾ ਹੈ, ਨਿਰਾ ਗਲਤ ਬਿਆਨੀ ਤੋਂ ਹੁਣ ਤਕ ਇਕ

ਕੰਮ ਲੈਂਦੇ ਰਹੇ ਹਨ। ਅਸਲ ਗੱਲ ਤਾਂ ਇਹ ਹੈ ਕਿ ਇਨ੍ਹਾਂ ਨੂੰ ਕੋਈ ਪੁੱਛਦਾ ਤਕ ਨਹੀਂ। ਚੀਫ਼ ਮਨਿਸਟਰ ਸਾਹਿਬ ਆਉਂਦੇ ਹਨ ਅਤੇ ਜਨ ਸੰਘੀ ਵਜ਼ੀਰ ਸ੍ਰੀ ਬਲਰਾਮਜੀ ਦਾਸ ਟੰਡਨ ਨੂੰ ਇਹੋ ਗੱਲ ਕਹਿ ਛੱਡਦੇ ਹਨ ਕਿ ਦਸੋ ਰਹਿਣਾ ਹੈ ਜਾਂ ਨਹੀਂ, ਜਦੋਂ ਇਹ ਅੱਖਾਂ ਵਿਖਾਉਂਦੇ ਹਨ, ਪਰ ਉਨ੍ਹਾਂ ਨੂੰ ਕਿਉਂਕਿ ਕੋਈ ਪ੍ਰਵਾਹ ਨਹੀਂ, ਇਹ ਵਿਚਾਰੇ ਆਪ ਹੀ ਕਹਿ ਦਿੰਦੇ ਹਨ ਕਿ ਅੱਛਾ ਜੀ ਉਸੇ ਤਨਖਾਹ ਤੇ ਕੰਮ ਕਰਾਂਗੇ। ਅਸੀਂ ਤਾਂ 20 ਸਾਲ ਇਨ੍ਹਾਂ ਬਾਰੇ ਭੁਲੇ ਹੀ ਰਹੇ, 9 ਸਾਲ ਤਾਂ ਮੈਂ ਸਰਕਾਰ ਦੇ ਵਿਚ ਵੀ ਰਿਹਾ, ਅਸੀਂ ਵੀ ਤਾਂ 32-32 ਵਜ਼ੀਰ ਬਣਾਏ ਸਨ, ਦੋ ਕੁਰਸੀਆਂ, ਜਨ ਸੰਘੀਆਂ ਨੂੰ ਜੇ ਦੇ ਦਿੰਦੇ ਅਤੇ ਸਾਰੀ ਉਮਰ ਮੌਜ ਕਰਦੇ। ਕਿਸੇ ਨੇ ਕੋਈ ਰੌਲਾ ਨਹੀਂ ਸੀ ਪਾਉਣਾ। ਪਿਛੇ ਜਹੇ ਜਦੋਂ ਫਾਜ਼ਲਕਾ ਦਾ ਐਲਾਨ ਹੋਇਆ ਤਾਂ ਇਹ ਕੁਝ ਤਲਮਲਾਣ ਲਗੇ, ਜਦੋਂ ਚੀਫ ਮਨਿਸਟਰ ਨੇ ਕਿਹਾ ਕਿ ਕਢਦਾ ਹਾਂ ਇਨ੍ਹਾਂ ਨੂੰ ਇਹ ਫੇਰ ਬਿਲੀ ਵਾਂਗੂ ਦੜ ਵਟ ਕੇ ਬੈਠ ਗਏ। ਡਿਪਟੀ ਸਪੀਕਰ ਸਾਹਿਬ, ਕਿਤਨੇ ਅਫਸੋਸ ਦੀ ਗਲ ਹੈ ਕਿ ਰੌਲਾ ਤਾਂ ਇਹ ਪਾਇਆ ਜਾਵੇ ਕਿ ਅਸੀਂ ਹਰੀਜਨਾਂ ਦੇ ਲਈ ਇਹ ਕਰ ਦਿੱਤਾ ਉਹ ਕਰ ਦਿੱਤਾ ਪਰ ਵਜ਼ੀਫਿਆਂ ਦਾ ਸਾਰਾ ਪੈਸਾ ਅਜੇ ਤਕ ਵੀ ਨਹੀਂ ਦਿੱਤਾ ਗਿਆ। ਸਾਰੇ ਦਾ ਸਾਰਾ ਜ਼ਮੀਨਾਂ ਦਾ ਪੈਸਾ ਖਜ਼ਾਨੇ ਦੇ ਵਿਚ ਜਮ੍ਹਾਂ ਕਰਾ ਦਿੱਤਾ ਹੈ, ਇਹਦੇ ਨਾਲ ਹਰੀਜਨਾਂ ਦਾ ਕੀ ਭਲਾ ਹੋ ਗਿਆ। ਫੇਰ ਇਨ੍ਹਾਂ ਨੇ ਜ਼ਮੀਨਾਂ ਦੇ ਨਕਸ਼ੇ ਬਣਾਏ। ਬੜਾ ਰੌਲਾ ਪਾਇਆ ਪਰ ਕਿਸੇ ਹਰੀਜਨਾਂ ਦੇ ਕਬੀਲੇ ਨੂੰ ਕੋਈ ਜ਼ਮੀਨ ਨਹੀਂ ਮਿਲੀ। ਇਥੋਂ ਤਕ ਕਿ ਅਸੀਂ ਸਰਦਾਰ ਆਤਮਾ ਸਿੰਘ ਨੂੰ ਲਿਖ ਕੇ ਵੀ ਦਿੱਤਾ ਹੈ ਕਿ ਕੁਝ ਲੋਕਾਂ ਨੇ 5 ਹਜ਼ਾਰ ਏਕੜ ਜ਼ਮੀਨ ਤੇ ਜ਼ਬਰਦਸਤੀ ਕਬਜ਼ਾ ਕੀਤਾ ਹੈ।

**ਸ੍ਰੀ ਡਿਪਟੀ ਸਪੀਕਰ :** ਐਕਸਕਿਊਜ਼ ਮੀ ਫਾਰ ਏ ਮਿਨਟ। ਜਿਹੜਾ ਤੁਹਾਡੇ ਲਈ ਅਲਾਟਿਡ ਟਾਈਮ ਸੀ ਉਹ ਤਕਰੀਬਨ ਖ਼ਤਮ ਹੋ ਚੁਕਾ ਹੈ, ਜੇ ਤੁਹਾਡੀ ਪਾਰਟੀ ਦਾ ਲੀਡਰ ਕਹੇ ਤਾਂ ਚੌਧਰੀ ਸੁੰਦਰ ਸਿੰਘ ਦਾ ਟਾਈਮ ਵੀ ਤੁਹਾਨੂੰ ਹੀ ਦੇ ਦਿੱਤਾ ਜਾਵੇ। (ਵਿਘਨ ਸ਼ੋਰ) (Excuse me for a moment. The time allotted to the hon'ble Member is almost finished. He can be allowed the time meant for Chaudhri Sunder Singh, if the leader of his party agrees to it.) (*Interruption*)

**ਸਰਦਾਰ ਗੁਰਬੰਤਾ ਸਿੰਘ :** ਡਿਪਟੀ ਸਪੀਕਰ ਸਾਹਿਬ, ਤੁਸੀਂ ਕਿਉਂ ਸੈਂਸੇਟਿਵ ਹੁੰਦੇ ਹੋ, ਮੈਂ ਤਾਂ ਬਲਰਾਮਜੀ ਦੀ ਗੱਲ ਕੀਤੀ ਸੀ। (ਹਾਸਾ) ਮੈਂ ਡਿਪਟੀ ਸਪੀਕਰ ਸਾਹਿਬ, ਜ਼ਮੀਨ ਦੇ ਮੁਤੱਲਿਕ ਗੱਲ ਕਰ ਰਿਹਾ ਸੀ, ਇਨ੍ਹਾਂ ਮਨਿਸਟਰਜ਼ ਨੇ ਆਪਣੇ ਦੋਸਤਾਂ ਮਿਤਰਾਂ ਨੂੰ ਕਬਜ਼ੇ ਕਰਵਾਏ ਹਨ। ਮੈਨੂੰ ਖ਼ੁਸ਼ੀ ਹੈ ਅਜ ਚੀਫ ਮਨਿਸਟਰ ਸਾਹਿਬ ਨੇ ਕਿਹਾ ਹੈ ਕਿ ਜੇ ਇਸ ਤਰ੍ਹਾਂ ਦਾ ਕੋਈ ਕਬਜ਼ਾ ਹੋਇਆ ਹੈ ਤਾਂ ਅਸੀਂ ਉਨ੍ਹਾਂ ਦੇ ਖਿਲਾਫ ਜ਼ਰੂਰ ਐਕਸ਼ਨ ਲਵਾਂਗੇ।.........

**Mr. Deputy Speaker** : (Please resume your seat.)

**ਮੇਜਰ ਹਰਿੰਦਰ ਸਿੰਘ** : ਡਿਪਟੀ ਸਪੀਕਰ ਸਾਹਿਬ, ਮੈਂ ਬੇਨਤੀ ਕਰਾਂਗਾ ਕਿ ਜੇ ਉਹ 2-4 ਮਿੰਟ ਵੱਧ ਵੀ ਬੋਲ ਲੈਣਗੇ ਤਾਂ ਕੋਈ ਐਸਾ ਮੈਂਬਰ ਵੀ ਹੋਵੇਗਾ ਜੋ ਘੱਟ ਬੋਲਣ ਵਾਲਾ ਹੋਵੇਗਾ। ਇਸ ਤਰ੍ਹਾਂ ਇਕ ਐਡਜਸਟਮੈਂਟ ਕਰਨ ਦੀ ਹੀ ਗੱਲ ਹੈ, ਹੋਰ ਕੁਝ ਨਹੀਂ।

**ਸਰਦਾਰ ਗੁਰਬੰਤਾ ਸਿੰਘ** : ਮੈਂ ਅਰਜ਼ ਕਰਾਂ ਕਿ ਕਿਸ ਤਰ੍ਹਾਂ ਪੰਜਾਬ ਦੇ ਖਜ਼ਾਨੇ ਨੂੰ ਇਸ ਸਰਕਾਰ ਦੇ ਰਾਹੀਂ ਲੁਟਾਇਆ ਜਾ ਰਿਹਾ ਹੈ। ਇਥੇ ਚੀਫ ਮਨਿਸਟਰ ਸਾਹਿਬ ਬੈਠੇ ਹੁੰਦੇ ਤਾਂ ਉਹ ਮੇਰੀ ਗੱਲ ਸੁਣਦੇ। ਉਹ ਸਾਨੂੰ ਕਿਹਾ ਕਰਦੇ ਸਨ ਕਿ ਅਸੀਂ ਮਾਰਕੀਟਿੰਗ ਬੋਰਡ ਦਾ ਚੇਅਰਮੈਨ ਕਿਉਂ ਮੁਕੱਰਰ ਕੀਤਾ। ਇਨ੍ਹਾਂ ਨੇ ਭੀ ਇਕ ਮਾਰਕੀਟਿੰਗ ਬੋਰਡ ਦਾ ਚੇਅਰਮੈਨ ਮੁਕੱਰਰ ਕੀਤਾ ਹੈ, ਉਸ ਨੂੰ ਇਕ ਇਮਪੋਰਟਿਡ ਕਾਰ ਫ਼ਰੀ ਅਤੇ ਅੱਛੀ ਕੋਠੀ ਫ਼ਰੀ ਦਿਤੀ ਹੈ ਅਤੇ ਹੋਰ ਹਰ ਤਰ੍ਹਾਂ

[ਸਰਦਾਰ ਗੁਰਬੰਤਾ ਸਿੰਘ]

ਦੀਆਂ ਸਹੂਲਤਾਂ ਦਿਤੀਆਂ ਹਨ, ਰਪ ਹੁਣ ਸਭ ਠੀਕ ਹੈ ਇਨ੍ਹਾਂ ਨੇ ਇਕ ਬੜੇ ਆਦਮੀ ਦੇ ਖਿਲਾਫ਼ ਕੇਸ ਵਾਪਿਸ ਲੈਣ ਦਾ ਫ਼ੈਸਲਾ ਕੀਤਾ ਹੈ, ਜਿਸ ਨਾਲ ਉਸ ਨੂੰ 30,-40 ਹਜ਼ਾਰ ਰੁਪਏ ਦਾ ਲਾਭ ਹੋਵੇਗਾ, ਇਹ ਇਕ ਭਾਰੀ ਸਕੈਂਡਲ ਹੈ। ਇਕ ਗੱਲ ਮੈਂ ਟਰਾਂਸਪੋਰਟ ਦੇ ਮੁਤੱਲਕ ਵੀ ਅਰਜ਼ ਕਰ ਦੇਣੀ ਚਾਹੁੰਦਾ ਹਾਂ। ਉਹ ਇਹ ਫੈਸਲਾ ਹੋਇਆ ਸੀ ਕਿ 50-50 ਫ਼ੀ ਸਦੀ ਰੇਸ਼ੋ ਦੇ ਹਿਸਾਬ ਨਾਲ ਰੂਟਸ ਵੰਡੇ ਜਾਣ। ਪਰ ਇਹ ਸਕੀਮ 1969 ਦੇ ਵਿਚ ਖਤਮ ਹੋ ਗਈ। ਚਾਹੀਦਾ ਤਾਂ ਇਹ ਸੀ ਕਿ ਸਾਰੇ ਦੇ ਸਾਰੇ ਰੂਟਸ ਨੈਸ਼ਨੇਲਾਈਜ਼ ਕੀਤੇ ਜਾਂਦੇ ਪਰ ਇਨ੍ਹਾਂ ਆਪਣੇ ਤੌਰ ਤੇ ਪੈਸੇ ਕਮਾਉਣ ਦਾ ਸਾਧਨ ਬਣਾਇਆ ਹੋਇਆ ਹੈ ਅਤੇ ਉਨ੍ਹਾਂ ਪਾਸੋਂ ਖੁਸ਼ਾਮਦ ਕਰਾ ਕੇ ਰੂਟਸ ਦਿੰਦੇ ਹਨ। ਉਹੀ ਪੁਰਾਣੀਆਂ ਗੱਡੀਆਂ ਚਾਲੂ ਹਨ। ਸੜਕਾਂ ਦੀ ਇਤਨੀ ਬੁਰੀ ਹਾਲਤ ਹੈ, ਕਿ ਕੋਈ ਪ੍ਰਵਾਹ ਹੀ ਨਹੀਂ ਕਰਦਾ ਨਾ ਕੋਈ ਨਵੀਂ ਸੜਕ ਬਣਾਈ ਹੈ। 1967 ਵਿਚ ਜਿਹੜੀਆਂ ਸੜਕਾਂ ਬਣਾਉਣ ਦੇ ਲਈ ਰੋੜੀ ਪਵਾਈ, ਮਿੱਟੀ ਪਵਾਈ ਉਹ ਵੀ ਸਾਰੀ ਬਹਿ ਚੁਕੀ ਹੈ, ਨਵੀਆਂ ਸੜਕਾਂ ਤਾਂ ਕੀ ਬਨਣੀਆਂ ਸੀ। ਫੇਰ ਇਥੇ ਇਹ ਮਾਡਲ ਵਿਲੇਜ ਬਣਾਉਣ ਦੀਆਂ ਗੱਲਾਂ ਵੀ ਕਰਦੇ ਹਨ, ਇਨ੍ਹਾਂ ਨੇ ਮਾਡਲ ਵਿਲੇਜ ਤਾਂ ਕੀ ਬਣਾਉਣੇ ਸਨ ਇਹ ਤਾਂ ਬਣੇ ਹੋਏ ਵੀ ਢਾ ਰਹੇ ਹਨ। ਮੈਨੂੰ ਇਨ੍ਹਾਂ ਦੇ ਮੁਤੱਲਿਕ ਉਹ ਮਿਸਾਲ ਯਾਦ ਆਈ ਹੈ, ਜਿਸ ਵਿਚ ਇਕ ਬਾਦਸ਼ਾਹ ਬਾਰੇ ਕਦੇ ਕਿਹਾ ਗਿਆ ਸੀ ਕਿ ਉਸ ਨੇ ਆਪਣਾ ਖਜ਼ਾਨਾ ਭਰਨ ਦੀ ਖਾਤਰ ਆਪਣੇ ਪਿਉ ਦਾਦੇ ਦੀਆਂ ਕਬਰਾਂ ਵਿਚੋਂ ਇਕ ਇਕ ਰੁਪਿਆ ਤਕ ਕਢਾ ਲਿਆ ਸੀ। ਇਹ ਕਹਿੰਦੇ ਹਨ ਅਸੀਂ ਮਾਡਲ ਵਿਲੇਜ ਬਣਾਉਣੇ ਹਨ। ਲੋਕਾਂ ਦੇ ਕੱਪੜੇ ਲਾਹ ਕੇ ਇਹ ਤਾਂ ਮਾਰਕਿਟ ਕਮੇਟੀਆਂ ਵਾਲੀ ਗੱਲ ਹੋਣੀ ਹੈ। 65 ਫ਼ੀ ਸਦੀ ਪੈਸਾ ਸੰਮਿਤੀਆਂ ਨੇ ਲੋਕਾਂ ਪਾਸੋਂ ਪਰੋਫੈਸ਼ਨਲ ਟੈਕਸ ਦਾ ਇਕੱਠਾ ਕੀਤਾ। ਇਨ੍ਹਾਂ ਨੇ ਮਾਡਲ ਗਰਾਮ ਬਣਾਉਣ ਲਈ ਪੈਸਾ ਲੈਣਾ ਹੈ ਪਰ ਇਨ੍ਹਾਂ ਨੇ ਫੇਰ ਆਪਣੇ ਹੀ ਘਰ ਭਰਨੇ ਹਨ। ਜਿਥੇ ਦਾ ਕੋਈ ਮਨਿਸਟਰ ਹੋਵੇਗਾ ਉਹ ਸਾਰਾ ਬਜਟ ਉਧਰ ਨੂੰ ਹੀ ਲੈ ਜਾਵੇਗਾ। ਸਰਦਾਰ ਭਗਤ ਸਿੰਘ ਧਰਮਸ਼ਾਲਾ ਦੇਣ ਲੱਗੇ ਤਾਂ ਬਠਿੰਡੇ ਲਈ ਤਾਂ 70 ਦਿਤੀਆਂ ਪਰ ਜਾਲੰਧਰ ਨੂੰ 8, ਜਿਥੇ ਆਬਾਦੀ ਸਭ ਤੋਂ ਬਹੁਤੀ ਹੈ। ਇਸੇ ਤਰ੍ਹਾਂ ਇਹ ਪੰਚਾਇਤਾਂ ਦਾ, ਮਾਰਕਿਟ ਕਮੇਟੀਆਂ ਦਾ ਪੈਸਾ ਡੀਵੈਲਪਮੈਂਟ ਦੇ ਨਾਉਂ ਤੇ ਲੁਟਾ ਰਹੇ ਹਨ। ਮੈਂ ਸੜਕਾਂ ਦੇ ਸਕੈਂਡਲ ਦੇ ਮੁਤੱਲਿਕ ਇਹ ਅਰਜ਼ ਕਰ ਦੇਣੀ ਚਾਹੁੰਦਾ ਹਾਂ ਕਿ ....

**Mr. Deputy Speaker**: Please resume your seat now.

**ਸਰਦਾਰ ਗੁਰਬੰਤਾ ਸਿੰਘ** : ਫਿਰ ਡਿਪਟੀ ਸਪੀਕਰ ਸਾਹਿਬ ਇਸ ਵਿਚ ਟੋਲ ਟੈਕਸ ਦਾ ਜ਼ਿਕਰ ਹੈ। ਇਸ ਦੇ ਬਾਰੇ ਮੈਂ ਅਰਜ਼ ਕਰਦਾ ਹਾਂ ਕਿ ਇਹ ਫੈਸਲਾ ਸੀ ਕਿ ਜਦੋਂ ਪਲਾਟ ਦੀ ਕੀਮਤ ਨਿਕਲ ਆਏਗੀ ਤਾਂ ਇਹ ਟੈਕਸ ਬੰਦ ਕਰ ਦਿਤਾ ਜਾਵੇਗਾ। ਪਰ ਇਸ ਤਰ੍ਹਾਂ ਨਹੀਂ ਕੀਤਾ ਗਿਆ ਅਤੇ ਟੋਲ ਟੈਕਸ ਨੂੰ ਖਤਮ ਨਹੀਂ ਕੀਤਾ ਗਿਆ। ਹੋਰ ਵੀ ਬਹੁਤ ਸਾਰੀਆਂ ਚੀਜ਼ਾਂ ਹਨ ਇਕ ਹੋਰ ਗੱਲ ਮੈਂ ਅਰਜ਼ ਕਰਨੀ ਚਾਹੰਦਾ ਹਾਂ ਅਤੇ ਉਹ ਹੈ ਟਰਾਂਸਪੋਰਟ ਦੇ ਬਾਰੇ ਅਤੇ ਇਨ੍ਹਾਂ ਦੀਆਂ ਬੱਸਾਂ ਦੇ ਬਾਰੇ.........

**ਸ਼੍ਰੀ ਡਿਪਟੀ ਸਪੀਕਰ** : ਤੁਸੀਂ ਆਪਣੀ ਪਾਰਟੀ ਦਾ ਟਾਈਮ ਖਰਾਬ ਕਰ ਰਹੇ ਹੋ। (The hon. Member is wasting the time of his party.)

**ਸਰਦਾਰ ਗੁਰਬੰਤਾ ਸਿੰਘ** : ਡਿਪਟੀ ਸਪੀਕਰ ਸਾਹਿਬ, ਮੈਂ ਬੱਸਾਂ ਤੇ ਬਹੁਤ ਘੱਟ ਸਫ਼ਰ ਕਰਦਾ ਹਾਂ ਪਰ ਇਸ ਸ਼ੁਕਰਵਾਰ ਨੂੰ ਮੈਂ ਗਿਆ ਤਾਂ ਰਸਤੇ ਵਿਚ ਦੋ ਵਾਰੀ ਬੱਸ ਬਦਲਣੀ ਪਈ ਅਤੇ ਅੱਜ ਜਦੋਂ ਸਵੇਰੇ ਮੈਂ ਆਇਆ ਤਾਂ ਵੀ ਦੋ ਵਾਰੀ ਬੱਸ ਬਦਲ ਕੇ ਆਇਆ ਹਾਂ। ਮੈਂ ਅਰਜ਼ ਕਰਦਾ ਹਾਂ ਕਿ ਇਨ੍ਹਾਂ ਦੀਆਂ ਬੱਸਾਂ ਭੈੜੀਆਂ ਹਨ, ਇਨ੍ਹਾਂ ਦੇ ਸਾਰੇ ਕੰਮ ਹੀ ਨਿਕੰਮੇ ਹਨ। ਡਿਪਟੀ ਸਪੀਕਰ ਸਾਹਿਬ,

ਮੈਂ ਤੁਹਾਡਾ ਧੰਨਵਾਦ ਕਰਦਾ ਹਾਂ ਕਿ ਤੁਸੀਂ ਮੈਨੂੰ ਮੌਕਾ ਦਿਤਾ ਹੈ ਬੋਲਣ ਦਾ । ਮੈਂ ਫਿਰ ਦੁਬਾਰਾ ਕਹਿੰਦਾ ਹਾਂ ਕਿ ਇਹ ਕਹਿੰਦੇ ਹਨ ਕਿ ਕਾਂਗਰਸ ਸਭ ਕੁਝ ਖਾ ਗਈ ਹੈ । ਪਰ ਮੈਂ ਕਹਿੰਦਾ ਹਾਂ ਕਿ ਇਨ੍ਹਾਂ ਨੇ ਆਕੇ ਕੋਈ ਵੀ ਚੀਜ਼ ਨਹੀਂ ਬਦਲੀ (ਵਿਘਨ) ।

**ਇਕ ਮਾਨਯੋਗ ਮੈਂਬਰ** : ਤੁਹਾਨੂੰ ਤਾਂ ਫਿਰ ਖੁਸ਼ ਹੋਣਾ ਚਾਹੀਦਾ ਹੈ ।

**ਸਰਦਾਰ ਗੁਰਬੰਤਾ ਸਿੰਘ** : ਜੋ ਚੀਜ਼ ਬਦਲਾਈ ਵੀ ਉਹ ਭੈੜੀ ਹੀ ਬਦਲਾਈ । ਬਜਟ ਦੇ ਢਾਂਚੇ ਦੇ ਵਿਚ ਕੋਈ ਤਬਦੀਲੀ ਨਹੀਂ ਕੀਤੀ ਗਈ । ਮੈਂ ਅਰਜ਼ ਕਰਦਾ ਹਾਂ ਕਿ ਕਰਕੇ ਤਾਂ ਗਏ ਹਨ ਕ੍ਰਿਸ਼ਨ ਲਾਲ ਜੀ ਅਤੇ ਭੁਗਤਣੀ ਪੈ ਗਈ ਹੈ ਸਰਦਾਰ ਬਲਵੰਤ ਸਿੰਘ ਜੀ ਨੂੰ । ਮੈਂ ਫਿਰ ਇਹ ਅਰਜ਼ ਕਰਦਾ ਹਾਂ ਕਿ ਇਹ ਇਸ ਪਾਸੇ ਧਿਆਨ ਦੇਣ ।

**ਸਰਦਾਰ ਬਚਨ ਸਿੰਘ ਪੱਖੋ** : ਆਨ ਏ ਪੁਆਇੰਟ ਆਫ ਆਰਡਰ ਸਰ । ਡਿਪਟੀ ਸਪੀਕਰ ਸਾਹਿਬ, ਮੇਰੀ ਅਰਜ਼ ਇਹ ਹੈ ਕਿ ਰਾਜ ਦੇ ਵਿਚ ਲਾਅ ਐਂਡ ਆਰਡਰ ਦੀ ਮਿਟੀ ਪਲੀਤ ਕੀਤੀ ਜਾ ਰਹੀ ਹੈ । ਪਿੰਡ ਪੱਖੋ ਦੇ ਵਿਚ ਕਾਂਗਰਸ ਮੰਡਲ ਦਾ ਪ੍ਰਧਾਨ ਕਤਲ ਹੋ ਗਿਆ ਹੈ ਪਰ ਅਜੇ ਤਕ ਪੁਲੀਸ ਕਾਤਲਾਂ ਨੂੰ ਨਹੀਂ ਫੜ ਸਕੀ । (ਵਿਘਨ) ਫਿਰ ਇਕ 10 ਸਾਲਾਂ ਦੀ ਹਰੀਜਨ ਲੜਕੀ..

**ਸ੍ਰੀ ਡਿਪਟੀ ਸਪੀਕਰ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ । (This is no point of order.)

**ਸਰਦਾਰ ਬਚਨ ਸਿੰਘ ਪੱਖੋ** : ਡਿਪਟੀ ਸਪੀਕਰ ਸਾਹਿਬ, ਮੇਰੀ ਗੱਲ ਤਾਂ ਸੁਣ ਲਓ । ਉਥੇ ਹਰੀਜਨਾਂ ਦੀ ਇਕ 10 ਸਾਲ ਦੀ ਲੜਕੀ ਸੀ ਜਿਸ ਦੇ ਨਾਲ 4 ਬੰਦਿਆਂ ਨੇ ਬਦਫੈਲੀ ਕੀਤੀ ਅਤੇ ਫਿਰ ਉਸ ਨੂੰ ਮਾਰ ਕੇ ਧਰਮਸ਼ਾਲਾ ਵਿਚ ਸੁੱਟ ਗਏ (ਸ਼ੇਮ ਸ਼ੇਮ) (ਵਿਘਨ) ਡਿਪਟੀ ਸਪੀਕਰ ਸਾਹਿਬ, ਅੱਜ ਪੰਜਾਬ ਦੇ ਵਿਚ ਇਹ ਹਾਲਤ ਹੋ ਰਹੀ ਹੈ ਕਿ ਕੋਈ ਵੀ ਹਿੰਦੂ ਅਤੇ ਹਰੀਜਨ ਉਥੇ ਨਹੀਂ ਰਹਿਣਾ ਚਾਹੁੰਦਾ । (ਵਿਘਨ) (ਸ਼ੋਰ)

**ਸ੍ਰੀ ਡਿਪਟੀ ਸਪੀਕਰ** : ਤੁਸੀਂ ਬੈਠ ਜਾਓ, ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ । (Please resume your seat. This is no point of order.)

(ਇਸ ਵੇਲੇ ਸਰਦਾਰ ਰਾਜਾ ਸਿੰਘ ਨੇ ਕੁਝ ਕਿਹਾ ਜੋ ਸੁਣਿਆ ਨਾ ਜਾ ਸਕਿਆ)

## PROTEST DHARNA BY MEMBERS

**ਸਰਦਾਰ ਬਚਨ ਸਿੰਘ ਪੱਖੋ** : ਡਿਪਟੀ ਸਪੀਕਰ ਸਾਹਿਬ, ਇਹ ਰਾਜਾ ਸਿੰਘ ਤਾਂ ਇਥੇ ਪਾਲਿਸ਼ ਕਰਨ ਹੀ ਆਇਆ ਹੈ । (ਵਿਘਨ) (ਸ਼ੋਰ) ਹਰੀਜਨਾਂ ਨਾਲ ਧੱਕਾ ਹੋ ਰਿਹਾ ਹੈ। ਇਸ ਦੇ ਲਈ ਮੈਂ ਪ੍ਰੋਟੈਸਟ ਦੇ ਤੌਰ ਤੇ ਹਾਊਸ ਵਿਚ ਧਰਨਾ ਮਾਰਦਾ ਹਾਂ ।

(ਇਸ ਸਮੇਂ ਸਰਦਾਰ ਬਚਨ ਸਿੰਘ ਪਖੋਂ ਰਿਪੋਰਟਰਾਂ ਦੀ ਮੇਜ਼ ਦੇ ਲਾਗੇ ਫਰਸ਼ ਤੇ ਬੈਠ ਗਏ)

**ਵਿੱਤ ਮੰਤਰੀ** : ਡਿਪਟੀ ਸਪੀਕਰ ਸਾਹਿਬ, ਜੋ ਕੁਝ ਪੱਖੋ ਸਾਹਿਬ ਨੇ ਕਿਹਾ ਹੈ ਉਹ ਤੁਸੀਂ ਰੂਲਿੰਗ ਦੇ ਕੇ ਕਿਹਾ ਹੈ ਕਿ ਪੁਆਇੰਟ ਆਫ ਆਰਡਰ ਨਹੀਂ ਹੈ । ਮੈਂ ਅਰਜ਼ ਕਰਦਾ ਹਾਂ ਕਿ ਇਹ ਲਫਜ਼ ਕਾਰਵਾਈ ਵਿਚੋਂ ਕੱਢ ਦਿਤੇ ਜਾਣ । (ਵਿਘਨ) (ਸ਼ੋਰ)

**ਸਰਦਾਰ ਉਮਰਾਓ ਸਿੰਘ** : ਆਨ ਏ ਪੁਆਇੰਟ ਆਫ ਆਰਡਰ ਸਰ.. .. .. .. .. ..

**Mr. Deputy Speaker** : Your party is making so much noise that I have not heard anything.

**ਸਰਦਾਰ ਉਮਰਾਓ ਸਿੰਘ** : ਡਿਪਟੀ ਸਪੀਕਰ ਸਾਹਿਬ, ਮੈਂ ਅਰਜ਼ ਕਰਦਾ ਹਾਂ ਕਿ ਜੋ ਕੁਝ ਸਰਦਾਰ ਬਲਵੰਤ ਸਿੰਘ ਜੀ ਨੇ ਕਿਹਾ ਹੈ ਮੈਂ ਉਸ ਦੀ ਵਿਰੋਧਤਾ ਕਰਦਾ ਹਾਂ । ਜੋ ਕੁਝ ਪੱਖੋ ਸਾਹਿਬ ਨੇ ਕਿਹਾ ਹੈ ਉਸ ਨੇ ਪਹਿਲਾਂ ਆਪ ਦੀ ਇਜਾਜ਼ਤ ਲਈ ਹੈ । ਇਹ ਵੱਖਰੀ ਗੱਲ ਹੈ ਕਿ ਤੁਸੀਂ ਕਿਹਾ ਹੈ ਕਿ ਉਹ ਪੁਆਇੰਟ ਆਫ਼ ਆਰਡਰ ਨਹੀਂ ਹੈ । ਪਰ ਮੈਂ ਸਮਝਦਾ ਹਾਂ ਕਿ

[ਸਰਦਾਰ ਉਮਰਾਓ ਸਿੰਘ]
ਉਨ੍ਹਾਂ ਨੇ ਕੋਈ ਐਸੀ ਗੱਲ ਨਹੀਂ ਕਹੀ ਜਿਹੜੀ ਕਿ ਅਨਪਾਰਲੀਮੈਂਟਰੀ ਹੋਵੇ ਜੋ ਕਿ ਰਿਕਾਰਡ ਵਿਚੋਂ ਕੱਢ ਦੇਣੀ ਚਾਹੀਦੀ ਹੈ (ਵਿਘਨ) ਸਰਦਾਰ ਬਲਵੰਤ ਸਿੰਘ ਤਾਂ ਬੜੇ ਸਿਆਣੇ ਮਨਿਸਟਰ ਹਨ। ਉਨ੍ਹਾਂ ਨੂੰ ਇਹੋ ਜਿਹੀ ਗੱਲ ਨਹੀਂ ਸੀ ਕਰਨੀ ਚਾਹੀਦੀ । ਜੇ ਕੋਈ ਪਿਛੇ ਬੈਠਾ ਹੋਇਆ ਜਥੇਦਾਰ ਇਹ ਗੱਲ ਕਹਿੰਦਾ ਤਾਂ ਹੋਰ ਗੱਲ ਸੀ ਪਰ ਸਰਦਾਰ ਬਲਵੰਤ ਸਿੰਘ ਦੇ ਮੂੰਹੋਂ ਇਹ ਗੱਲ ਨਹੀਂ ਸਜਦੀ । (ਵਿਘਨ)

**ਸਰਦਾਰ ਦਲੀਪ ਸਿੰਘ ਪਾਂਧੀ** : ਆਨ ਏ ਪੁਆਇੰਟ ਆਫ ਆਰਡਰ, ਸਰ । ਡਿਪਟੀ ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ ਆਰਡਰ ਇਹ ਹੈ ਕਿ ਕੋਈ ਆਨਰੇਬਲ ਮੈਂਬਰ ਇਸ ਤਰ੍ਹਾਂ ਹਾਊਸ ਦੇ ਵਿਚ ਬੈਠ ਸਕਦਾ ਹੈ ਜਿਸ ਤਰ੍ਹਾਂ ਕਿ ਪੱਖੋ ਸਾਹਿਬ ਬੈਠੇ ਹੋਏ ਹਨ ? (ਵਿਘਨ) (ਸ਼ੋਰ)

**ਸ੍ਰੀ ਡਿਪਟੀ ਸਪੀਕਰ** : ਇਹ ਉਨ੍ਹਾਂ ਦੀ ਮਰਜ਼ੀ ਹੈ । ਆਨਰੇਬਲ ਮੈਂਬਰ ਤਾਂ ਹਾਊਸ ਦੇ ਵਿਚ ਸਿਰ ਪਰਨੇ ਵੀ ਖੜ੍ਹੇ ਹੋ ਸਕਦੇ ਹਨ । (ਵਿਘਨ) (ਹਾਸਾ) (ਸ਼ੋਰ) (This depends on the sweet will of the hon. Member. He may stand on his head in the House, if so desires). (*Laughter*)

**ਸਰਦਾਰ ਉਮਰਾਓ ਸਿੰਘ** : ਜੇ ਤੁਹਾਨੂੰ ਹਮਦਰਦੀ ਹੈ ਤਾਂ ਤੁਸੀਂ ਵੀ ਆ ਕੇ ਬੈਠ ਜਾਓ । (ਵਿਘਨ) (ਸ਼ੋਰ)

**ਚੌਧਰੀ ਤੁਲਸੀ ਰਾਮ ਚੌਹਾਨ** : ਆਨ ਏ ਪੁਆਇੰਟ ਆਫ ਆਰਡਰ, ਸਰ । ਡਿਪਟੀ ਸਪੀਕਰ ਸਾਹਿਬ, ਇਥੇ ਪਾਂਧੀ ਸਾਹਿਬ ਨੇ ਕੁਝ ਕਿਹਾ ਹੈ । ਮੈਂ ਅਰਜ਼ ਕਰਦਾ ਹਾਂ ਕਿ ਜੇ ਪੰਜਾਬ ਦੇ ਵਿਚ ਇਹੋ ਹਾਲ ਰਿਹਾ ਅਤੇ ਹਰੀਜਨਾਂ ਦੇ ਨਾਲ ਇਸ ਤਰ੍ਹਾਂ ਦਾ ਸਲੂਕ ਹੀ ਰਿਹਾ ਤਾਂ ਮੈਂ ਪਾਂਧੀ ਸਾਹਿਬ ਨੂੰ ਵੀ ਇਥੇ ਬੈਠਾ ਹੋਇਆ ਦਿਖਾ ਦਿਆਂਗਾ ।

**ਸ੍ਰੀ ਡਿਪਟੀ ਸਪੀਕਰ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ । (This is no point of order).

(ਡਾਕਟਰ ਸਾਧੂ ਰਾਮ ਨੇ ਇਸ ਸਮੇਂ ਕੁਝ ਕਿਹਾ ਜੋ ਸੁਣਿਆ ਨਾ ਜਾ ਸਕਿਆ)

**ਸਰਦਾਰ ਰਾਜਾ ਸਿੰਘ** (ਮੋਰਿੰਡਾ, ਐਸ. ਸੀ) : ਡਿਪਟੀ ਸਪੀਕਰ ਸਾਹਿਬ, ਇਹ ਜੋ ਬਜਟ ਸਦਨ ਦੇ ਵਿਚ ਪੇਸ਼ ਹੋਇਆ ਹੈ, ਮੈਂ ਇਸ ਦੀ ਪਰੋੜ੍ਹਤਾ ਕਰਨ ਲਈ ਖੜ੍ਹਾ ਹੋਇਆ ਹਾਂ । ਮੇਰੇ ਸਾਹਮਣੇ ਬੈਠੇ ਜੋ ਭਰਾ ਅੱਜ ਰੌਲਾ ਪਾਉਂਦੇ ਹਨ ਇਨ੍ਹਾਂ ਨੇ ਇਸ ਪੰਜਾਬ ਵਿਚ 20—21 ਸਾਲ ਰਾਜ ਕੀਤਾ ਹੈ, ਪਰ ਇਸ ਵਰਗਾ ਚੰਗਾ ਬਜਟ ਉਨ੍ਹਾਂ ਨੇ ਇਕ ਵਾਰੀ ਵੀ ਪੇਸ਼ ਨਹੀਂ ਕੀਤਾ....... (ਵਿਘਨ) ਇਨ੍ਹਾਂ ਦੀ ਤਾਂ ਇਹ ਗੱਲ ਹੈ ਕਿ ਵਕਤੋਂ ਖੁੰਝੀ ਡੂਮਣੀ ਤੇ ਗਾਵੇ ਆਲ ਬਤਾਲ । ਇਹ 22 ਸਾਲ ਤਕ ਰਾਜ ਕਰਦੇ ਰਹੇ । ਪਰ ਇਸ ਸਮੇਂ ਇਹ ਪਾਲਿਟਿਕਸ ਵਿਚ ਹਾਰੇ ਹੋਏ ਜਵਾਰੀਏ ਹਨ । (ਵਿਘਨ) ਮੈਨੂੰ ਇਨ੍ਹਾਂ ਤੇ ਤਰਸ ਆਉਂਦਾ ਹੈ । (ਵਿਘਨ)

**ਭਗਤ ਗੁਰਾਂ ਦਾਸ ਹੰਸ** : ਆਨ ਏ ਪੁਆਇੰਟ ਆਫ ਆਰਡਰ, ਸਰ । ਡਿਪਟੀ ਸਪੀਕਰ ਸਾਹਿਬ, ਮੈਂ ਇਹ ਗੱਲ ਪੁੱਛਣਾ ਚਾਹੁੰਦਾ ਹਾਂ ਕਿ ਇਹ ਕਹਿੰਦੇ ਹਨ ਕਿ ਕਾਂਗਰਸੀ 20 ਸਾਲ ਰਾਜ ਕਰਦੇ ਰਹੇ ਹਨ ਅਤੇ ਹੁਣ ਸਭ ਕੁਝ ਠੀਕ ਹੈ ਤਾਂ ਉਸ ਦਿਨ ਇਹ ਆਪ ਕਿਉਂ ਵਾਕ ਆਊਟ ਕਰ ਗਏ ਸੀ ? (ਥੰਪਿੰਗ) (ਵਿਘਨ) (ਸ਼ੋਰ)

**ਸ੍ਰੀ ਡਿਪਟੀ ਸਪੀਕਰ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ । (This is no point of order).

**ਸਰਦਾਰ ਉਮਰਾਓ ਸਿੰਘ** : ਆਨ ਏ ਪੁਆਇੰਟ ਆਫ ਆਰਡਰ, ਸਰ । ਡਿਪਟੀ ਸਪੀਕਰ ਸਾਹਿਬ, ਆਨਰੇਬਲ ਮੈਂਬਰ ਨੇ ਇਸ਼ਾਰਾ ਕਰਕੇ ਕਿਹਾ ਹੈ ਕਿ ਇਹ ਹਾਰੇ ਹੋਏ ਜਵਾਰੀਏ ਹਨ, ਕੀ ਇਹ ਪਾਰਲੀਮੈਂਟਰੀ ਸ਼ਬਦ ਹਨ ? (ਵਿਘਨ) ਇਨ੍ਹਾਂ ਨੂੰ ਕਾਰਵਾਈ ਵਿਚੋਂ ਕਢਾ ਦੇਣਾ ਚਾਹੀਦਾ ਹੈ ।

**ਸਰਦਾਰ ਰਾਜਾ ਸਿੰਘ** : ਮੈਂ ਤਾਂ ਤਸ਼ਬੀਹ ਦਿਤੀ ਹੈ । (ਵਿਘਨ) (ਇਸ ਸਮੇਂ ਸ੍ਰੀ ਸਾਧੂ ਰਾਮ ਕੁਝ ਬੋਲ ਰਹੇ ਸੀ ਜੋ ਸ਼ੋਰ ਹੋਣ ਕਰਕੇ ਸੁਣਾਈ ਨਹੀਂ ਦਿਤਾ।)

**Mr. Deputy Speaker** : I think, we would put Dr. Sadhu Ram in the Chair (interruptions).

ਗੁਜ਼ਾਰਿਸ਼ ਇਹ ਹੈ ਕਿ ਅੱਜ ਇਨ੍ਹਾਂ ਬੈਂਚਾਂ ਵੱਲੋਂ ਇਕ ਸਵਾਲ ਉਠਾਇਆ ਗਿਆ ਸੀ ਕਿ ਸਾਡੇ ਰਿਪੋਰਟਰਜ਼ ਠੀਕ ਰੀਪੋਰਟਿੰਗ ਨਹੀਂ ਕਰਦੇ । ਮੈਂ ਤੁਹਾਨੂੰ ਹੀ ਪੁਛਦਾ ਹਾਂ ਕਿ ਇਹੋ ਜਿਹੇ ਰੌਲੇ ਵਿਚ ਉਹ ਕਿਸ ਤਰ੍ਹਾਂ ਠੀਕ ਲਿਖ ਸਕਦੇ ਹਨ । ਮੈਂ ਇਥੇ ਬੈਠਾ ਹੋਇਆ ਹਾਂ, ਪੂਰੇ ਧਿਆਨ ਦੇ ਨਾਲ ਸੁਣਨ ਦੀ ਕੋਸ਼ਿਸ਼ ਕਰ ਰਿਹਾ ਹਾਂ ਪਰ ਮੈਨੂੰ ਕੱਖ ਸੁਣਾਈ ਨਹੀਂ ਦਿੰਦਾ । ਤਾਂ ਉਹ ਵਿਚਾਰੇ ਕਿਸ ਤਰ੍ਹਾਂ ਸਾਰਿਆਂ ਨੂੰ ਇਕੋ ਵਾਰ ਸੁਣ ਲੈਣਗੇ । ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਜੇ ਅਸੀਂ ਇਸੇ ਤਰ੍ਹਾਂ ਹੀ ਕੰਮ ਚਲਾਉਣਾ ਹੈ ਤਾਂ ਚੰਗਾ ਹੈ ਕਿ ਅਸੀਂ ਉਨ੍ਹਾਂ ਬੇਦੋਸ਼ਿਆਂ ਤੇ ਦੋਸ਼ ਨਾ ਲਾਈਏ ।

ਦੂਸਰੀ ਗੱਲ ਜਿਹੜੀ ਸਰਦਾਰ ਉਮਰਾਓ ਸਿੰਘ ਜੀ ਨੇ ਕਹੀ ਹੈ ਕਿ ਸਰਦਾਰ ਰਾਜਾ ਸਿੰਘ ਜੀ ਨੇ ਹਾਰੇ ਹੋਏ ਜੁਆਰੀਏ ਸ਼ਬਦ ਵਰਤਿਆ ਹੈ, ਇਸ ਦੇ ਬਾਰੇ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਉਨ੍ਹਾਂ ਨੇ ਇਹ ਲਫਜ਼ ਕਿਸੇ ਇਕ ਮੈਂਬਰ ਨੂੰ ਨਹੀਂ ਕਹੇ ਸਗੋਂ ਇਕ ਪਾਰਟੀ ਨੂੰ ਤਸ਼ਬੀਹ ਦਿਤੀ ਹੈ। ਮੈਂ ਸਮਝਦਾ ਹਾਂ ਕਿ ਜਿੰਨੀ ਖੁਲ੍ਹ ਹਾਊਸ ਦੇ ਵਿਚ ਅਸੀਂ ਦਿੰਦੇ ਹਾਂ, ਅਤੇ ਜਿੰਨੀ ਇਜਾਜ਼ਤ ਤੁਹਾਨੂੰ ਬੋਲਣ ਦੀ ਮਿਲਦੀ ਹੈ, ਉਸ ਦੇ ਦੇਖਦਿਆਂ ਉਨ੍ਹਾਂ ਨੂੰ ਕੋਈ ਅਜਿਹਾ ਸ਼ਬਦ ਨਹੀਂ ਕਿਹਾ ਜੋ ਫਾਲਤੂ ਹੋਵੇ ।

(I think we would put Dr. Sadhu Ram in the Chair. (interruption). I would like to submit that a question was raised from the Opposition Benches about the bad reporting done by our Reporters. But I pose this question to the hon. Members as to how can they take down the proceedings properly in such noise and interruptions. I am occupying the Chair and am trying to hear what the hon. Members are saying but nothing is audible to me. How can these poor Reporters hear a number of hon. Members trying to speak simultaneously. I would like to point out that if we must proceed in this manner then it would be better, if we do not blame the Reporters, who are not at fault.

Another point has been raised by the hon. Member Sardar Umrao Singh that the words' 'losing gambler' has been used by Sardar Raja Singh. I would like to submit in this connection that the words were not used in respect of any particular hon. Member but were used to highlight the behaviour of a party. Keeping in view the liberty which the hon. Members including the Member himself take during their speeches made inside the House, there seems to be nothing derogatory in the words used by the hon. Member).

**ਡਾਕਟਰ ਸਾਧੂ ਰਾਮ** : ਆਨ ਏ ਪੁਆਇੰਟ ਆਫ ਆਰਡਰ, ਸਰ । ਡਿਪਟੀ ਸਪੀਕਰ ਸਾਹਿਬ ਪੱਖੋ ਸਾਹਿਬ ਦਾ ਹਾਲੇ ਕੋਈ ਫੈਸਲਾ ਨਹੀਂ ਹੋਇਆ, ਇਸ ਲਈ ਮੈਂ ਵੀ ਉਨ੍ਹਾਂ ਦੇ ਨਾਲ ਹੀ ਧਰਨਾ ਮਾਰਦਾ ਹਾਂ ।

(ਇਸ ਵੇਲੇ ਡਾਕਟਰ ਸਾਧੂ ਰਾਮ ਵੀ ਸਰਦਾਰ ਬਚਨ ਸਿੰਘ ਪੱਖੋ ਦੇ ਕੋਲ ਸਦਨ ਦੇ ਫਰਸ਼ ਤੇ ਜਾ ਬੈਠੇ)

**ਸ੍ਰੀ ਡਿਪਟੀ ਸਪੀਕਰ** : ਜਿੰਨਿਆਂ ਦੀ ਮਰਜ਼ੀ ਹੈ ਬੈਠ ਜਾਓ (ਵਿਘਨ) ਕਿਸੇ ਨੂੰ ਕੀ ਇਤਰਾਜ਼ ਹੋ ਸਕਦਾ ਹੈ। (Any number of hon. Members can sit on 'dharna'. No body need have any objection.)

**ਸਰਦਾਰ ਰਾਜਾ ਸਿੰਘ** : ਡਿਪਟੀ ਸਪੀਕਰ ਸਾਹਿਬ, ਮੈਂ ਅਰਜ਼ ਕਰ ਰਿਹਾ ਸੀ ਕਿ ਮੈਂ ਇਸ ਬਜਟ ਦੀ ਹਿਮਾਇਤ ਕਰਨ ਲਈ ਖੜਾ ਹੋਇਆ ਹਾਂ । ਮੈਂ ਇਸ ਦੀ ਹਿਮਾਇਤ ਇਸ ਲਈ ਕਰਦਾ ਹਾਂ ਕਿ ਮੌਜੂਦਾ ਜੋ ਸਰਕਾਰ ਹੈ ਉਸ ਦੀਆਂ ਪਾਲੀਸੀਆਂ ਪੰਜਾਬੀਆਂ ਲਈ, ਸਮੁੱਚੇ ਪੰਜਾਬੀ ਲੋਕਾਂ ਲਈ ਭਲੇ ਦੀਆਂ ਹਨ............

**ਵਿੱਤ ਮੰਤਰੀ** : ਆਨ ਏ ਪੁਆਇੰਟ ਆਫ ਆਰਡਰ, ਸਰ । ਡਿਪਟੀ ਸਪੀਕਰ ਸਾਹਿਬ, ਇਥੇ ਦੋ ਮੈਂਬਰ ਜਿਸ ਤਰ੍ਹਾਂ ਧਰਨਾ ਮਾਰ ਕੇ ਬੈਠੇ ਹੋਏ ਹਨ ਇਹ ਠੀਕ ਨਹੀਂ ਲਗਦਾ । ਇਸ ਲਈ ਮੈਂ ਤੁਹਾਡੇ ਰਾਹੀਂ ਇਨ੍ਹਾਂ ਨੂੰ ਇਹ ਅਰਜ਼ ਕਰਨੀ ਚਾਹੁੰਦਾ ਹਾਂ ਕਿ ਜੇ ਇਨ੍ਹਾਂ ਦੇ ਕੋਲ ਕੋਈ ਸਬਸਟੈਂਟਿਵ ਚੀਜ਼ ਹੈ ਤਾਂ ਇਹ ਸਾਨੂੰ ਦੱਸਣ ਮੈਂ ਇਨ੍ਹਾਂ ਨੂੰ ਯਕੀਨ ਦਿਵਾਉਂਦਾ ਹਾਂ ਕਿ ਅਸੀਂ ਉਸ ਦੀ ਇਨਕੁਆਇਰੀ ਕਰਵਾ ਲਵਾਂਗੇ। ਇਸ ਲਈ ਉਨ੍ਹਾਂ ਨੂੰ ਧਰਨੇ ਤੋਂ ਉਠ ਜਾਣਾ ਚਾਹੀਦਾ ਹੈ ਅਤੇ ਹਾਊਸ ਦੀ ਪ੍ਰੈਸਟੀਜ ਕਾਇਮ ਰੱਖਣੀ ਚਾਹੀਦੀ ਹੈ (ਥੰਪਿੰਗ)

(ਇਸ ਸਮੇਂ ਦੋਨੋਂ ਮਾਨਯੋਗ ਮੈਂਬਰ ਉਠ ਕੇ ਆਪਣੀਆਂ ਸੀਟਾਂ ਤੇ ਚਲੇ ਗਏ)

**ਸਰਦਾਰ ਰਾਜਾ ਸਿੰਘ** : ਮੈਂ ਹਾਊਸ ਦਾ ਧਿਆਨ ਇਸ ਸੂਬੇ ਦੇ ਪਿਛੜੇ ਹੋਏ ਵਰਗ ਵਲ ਦਿਵਾਉਣਾ ਚਾਹੁੰਦਾ ਹਾਂ। ਇਹ ਉਹ ਪਛੜਿਆ ਹੋਇਆ ਵਰਗ ਹੈ ਹਰੀਜਨਾਂ ਦਾ, ਜਿਸ ਨੂੰ ਕਾਂਗਰਸ ਵੇਲੇ ਜੋ ਇਨਸਾਫ ਮਿਲਣਾ ਚਾਹੀਦਾ ਸੀ ਉਹ ਨਹੀਂ ਮਿਲਿਆ। ਮੈਂ ਜਾਣਦਾ ਹਾਂ ਅੱਜ ਦੀ ਸਰਕਾਰ ਨੇ ਜੋ ਨਵੀਂ ਯੋਜਨਾ ਬੰਦੀ ਕੀਤੀ ਹੈ ਇਸ ਦੇ ਵਿਚ ਜਿਸ ਅਧਾਰ ਉਤੇ ਕੁਝ ਰਿਆਇਤਾਂ ਦਿਤੀਆਂ ਹਨ ਉਹ ਬੜੀਆਂ ਸ਼ਲਾਘਾ ਯੋਗ ਹਨ।

ਦੂਜੀ ਪੰਜ ਸਾਲਾ ਯੋਜਨਾ ਵਲ ਧਿਆਨ ਦਿਵਾਉਂਦੇ ਹੋਏ ਮੈਂ ਦਸਣਾ ਚਾਹੁੰਦਾ ਹਾਂ ਕਿ ਹਰੀਜਨ ਵਿਦਿਆਰਥੀਆਂ ਦੇ ਵਜ਼ੀਫਿਆਂ ਲਈ 145.67 ਲੱਖ ਰੁਪਿਆ ਰਖਿਆ ਗਿਆ ਸੀ।

ਤੀਜੀ ਯੋਜਨਾਂ ਵਿਚ ਇਕ ਐਸੀ ਪਾਰਟੀ ਦੀ ਹਕੂਮਤ ਸੀ ਜਿਸ ਦੀ ਨਜ਼ਰਸਾਨੀ ਹੇਠ ਇਸ ਕੰਮ ਲਈ 148.66 ਲੱਖ ਰੁਪਿਆ ਰਖਿਆ ਗਿਆ ਸੀ।

ਚੌਥੀ ਯੋਜਨਾਂ ਵਿਚ ਜਦੋਂ ਕਿ ਸਰਦਾਰ ਗੁਰਨਾਮ ਸਿੰਘ ਇਥੇ ਪੰਜਾਬ ਦੀ ਧਰਤੀ ਦੇ ਹੁਕਮਰਾਨ ਹਨ 231.50 ਲੱਖ ਰੁਪਏ ਹਰੀਜਨ ਵਿਦਿਆਰਥੀਆਂ ਤੇ ਹੋਰ ਅਜਿਹਿਆਂ ਲਈ ਰਿਜ਼ਰਵ ਕੀਤੇ ਹਨ । ਮੈਂ ਸਮਝਦਾ ਹਾਂ ਕਿ ਇਹ ਬੜਾ ਸ਼ਲਾਘਾ ਯੋਗ ਕੰਮ ਹੈ। ਮੈਂ ਇਹ ਵੀ ਅਰਜ਼ ਕਰਨੀ ਚਾਹੁੰਦਾ ਹਾਂ ਕਿ ਜਿਸ ਪ੍ਰਕਾਰ ਇਨਾਂ ਗਰੀਬ ਲੋਕਾਂ ਨੂੰ ਵਿਦਿਆ ਦੇ ਖੇਤਰ ਵਿਚ ਸਹਾਇਤਾ ਦੀ ਲੋੜ ਹੈ ਉਹ ਪੂਰੀ ਨਹੀਂ ਹੋਈ। ਮੈਨੂੰ ਇਹ ਗਲ ਕਹਿੰਦੇ ਹੋਏ ਵੀ ਸੰਕੋਚ ਨਹੀਂ ਕਰਨਾ ਚਾਹੀਦਾ ਕਿ ਅੱਜ ਦੀ ਮਹਿੰਗਾਈ ਵਿਚ ਜਦੋਂ ਕਿ ਕਿਤਾਬਾਂ, ਸਟੇਸ਼ਨਰੀ ਆਦਿ ਚੀਜ਼ਾਂ ਸਭ ਮਹਿੰਗੀਆਂ ਹਨ, ਫੇਰ ਵੀ ਨੌਵੀਂ ਜਮਾਤ ਦੇ ਵਿਦਿਆਰਥੀਆਂ ਨੂੰ ਛੇ ਰੁਪਏ ਵਜ਼ੀਫਾ ਮਿਲੇ, ਇਹ ਠੀਕ ਗਲ ਨਹੀਂ। ਇਹ ਰੇਟ ਆਫ ਸਟਾਈਪੈਂਡ ਬਹੁਤ ਘੱਟ ਹੈ। ਚੰਗਾ ਹੋਵੇ ਜੇ ਸਰਕਾਰ ਇਸ ਰੇਟ ਆਫ ਸਟਾਈਪੈਂਡ ਨੂੰ ਵਧਾਕੇ ਇਨਾਂ ਗਰੀਬ ਲੋਕਾਂ ਦੀ ਮੰਗ ਨੂੰ ਪ੍ਰਵਾਨ ਕਰੇ।

ਮੈਂ ਇਹ ਵੀ ਅਰਜ਼ ਕਰਨੀ ਚਾਹੁੰਦਾ ਹਾਂ ਕਿ ਦਸਤਕਾਰੀ ਦੇ ਖੇਤਰ ਵਿਚ, ਆਈ. ਟੀ. ਆਈ. ਦੇ ਕੇਂਦਰਾਂ ਵਿੱਚ ਹਰੀਜਨ ਵਿਦਿਆਰਥੀਆਂ ਨਾਲ ਚੰਗਾ ਵਰਤਾਉ ਕਰਨ ਵਾਲਾ ਕਦਮ ਚੁਕਿਆ ਹੈ। ਪਹਿਲਾਂ 25 ਰੁਪਏ ਮਾਹਵਾਰ ਵਜ਼ੀਫਾ ਹੋਇਆ ਕਰਦਾ ਸੀ ਜੋ ਕਿ ਹੁਣ 45 ਰੁਪਏ ਮਾਹਵਾਰ ਕਰ ਦਿੱਤਾ ਹੈ। ਇਹ ਇਕ ਸ਼ਲਾਘਾ ਯੋਗ ਕਦਮ ਚੁਕਿਆ ਹੈ। ਮੈਂ ਸਮਝਦਾ ਹਾਂ ਕਿ ਸਰਦਾਰ ਬਲਵੰਤ ਸਿੰਘ ਨੂੰ ਇਸ ਗਲ ਦੀ ਵਧਾਈ ਮਿਲਣੀ ਚਾਹੀਦੀ ਹੈ। (ਪ੍ਰਸ਼ੰਸਾ)

ਇਸ ਤਰ੍ਹਾਂ, ਡਿਪਟੀ ਸਪੀਕਰ ਸਾਹਿਬ, ਇਹ ਜੋ ਮੌਜੂਦਾ ਬਜਟ ਹੈ ਇਸ ਨੂੰ ਬੜੇ ਚੰਗੇ ਢੰਗ ਨਾਲ ਪੇਸ਼ ਕੀਤਾ ਗਿਆ ਹੈ। ਜਿਹੜਾ ਫਲਡ ਆਉਣ ਕਾਰਨ ਮਕਾਨ ਜਾਂ ਹੋਰ ਪ੍ਰਾਪਰਟੀ ਦਾ ਨੁਕਸਾਨ ਹੋ ਜਾਂਦਾ ਸੀ, ਉਸ ਦਾ ਲੋਕਾਂ ਨੂੰ ਯੋਗ ਮੁਆਵਜ਼ਾ ਨਹੀਂ ਸੀ ਮਿਲਦਾ ਹੁੰਦਾ। ਪੰਜਾਬ ਸਰਕਾਰ ਨੇ ਹੁਣ ਬਿਨਾਂ ਸੂਦ ਕਰਜ਼ਾ ਦੇਣ ਲਈ, ਇਸ ਵਾਸਤੇ 24 ਲੱਖ 23 ਹਜ਼ਾਰ ਰੁਪਿਆ ਰਖ ਕੇ ਗਰੀਬ ਲੋਕਾਂ ਦੀ ਮੰਗ ਨੂੰ ਪੂਰਾ ਕੀਤਾ ਹੈ। ਇਹ ਬੜੀ ਸ਼ਲਾਘਾ ਯੋਗ ਗਲ ਹੈ।

ਮੈਂ ਅਰਜ਼ ਕਰਦਾ ਹਾਂ ਕਿ ਜੋ ਨੀਮ ਪਹਾੜੀ ਇਲਾਕੇ ਹਨ ਉਨ੍ਹਾਂ ਵਿਚ ਪਾਣੀ ਦਾ ਮਸਲਾ ਬੜਾ ਅਹਿਮ ਹੈ। ਉਥੇ ਪਾਣੀ ਨਾ ਮਿਲਣ ਕਰਕੇ ਉਨ੍ਹਾਂ ਗਰੀਬ ਲੋਕਾਂ ਦੀ ਬੜੀ ਭੈੜੀ ਹਾਲਤ ਹੈ। ਉਸ ਇਲਾਕੇ ਦੇ ਕਿਸਾਨ ਨੂੰ ਪਾਣੀ ਨਹੀਂ ਮਿਲਦਾ। ਫਸਲਾਂ ਤਬਾਹ ਹੋ ਜਾਂਦੀਆਂ ਹਨ। ਉਹ ਵਿਚਾਰਾ ਕਰਜ਼ਿਆਂ ਥਲੇ ਦਬ ਜਾਂਦਾ ਹੈ। ਭਾਵੇਂ ਮੇਰੀ ਪੰਜਾਬ ਸਰਕਾਰ ਨੇ ਜ਼ਿਲ੍ਹਾ ਜਲੰਧਰ ਵਿਚ ਸ਼ਾਹ ਕੋਟ ਬਲਾਕ ਵਿਖੇ ਟਿਊਬਵੈਲ ਲਗਾਉਣ ਦੀ ਸਕੀਮ ਤਹਿੱਤ 3,26,750 ਰੁਪਏ ਰਖੇ ਹਨ, ਹੁਸ਼ਿਆਰਪੁਰ ਲਈ 3,56,520 ਰੁਪਏ ਰਖੇ ਹਨ, ਬਜਵਾੜਾ ਵਾਸਤੇ 8 ਲਖ 56 ਹਜ਼ਾਰ ਰੁਪਏ ਰਖੇ ਹਨ ਪਰ ਰੋਪੜ ਦੇ ਜ਼ਿਲ੍ਹੇ ਨੂੰ ਬਿਲਕੁਲ ਇਗਨੋਰ ਕਰ ਦਿਤਾ ਗਿਆ ਹੈ। ਡਿਪਟੀ ਸਪੀਕਰ ਸਾਹਿਬ, ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਇਹ ਇਲਾਕਾ ਕੋਹਸ਼ਿਵਾਲਕ ਦੇ ਦਾਮਨ ਵਿਚ ਵਸਦਾ ਹੈ। ਇਥੇ ਦਾ ਕਿਸਾਨ ਬੜਾ ਮਿਹਨਤੀ ਹੈ। ਅੱਜ ਚੰਡੀਗੜ੍ਹ ਦਾ ਕਿੰਨਾ ਖੂਬਸੂਰਤ ਸ਼ਹਿਰ ਬਣਿਆ ਹੈ। ਇਹ ਇਨ੍ਹਾਂ ਲੋਕਾਂ ਦੇ ਸਿਰਾਂ ਉਤੇ ਹੀ ਬਣਿਆ ਹੈ। ਇਨ੍ਹਾਂ ਲੋਕਾਂ ਨੇ ਆਪਣੇ ਸਿਰਾਂ ਤੇ ਟੋਕਰੀਆਂ ਢੋ ਢੋ ਕੇ ਚੰਡੀਗੜ੍ਹ ਬਣਾਇਆ ਹੈ। ਇਨ੍ਹਾਂ ਲੋਕਾਂ ਨੇ ਆਪਣੇ ਬਚਿਆਂ ਦਾ ਦੁੱਧ ਚੰਡੀਗੜ੍ਹ ਦੇ ਬਚਿਆਂ ਨੂੰ ਪਲਾਇਆ ਹੈ। ਇਸ ਤਰ੍ਹਾਂ ਨਾਲ ਇਨ੍ਹਾਂ ਲੋਕਾਂ ਨੇ ਹਰ ਕਿਸਮ ਦੀ ਕੁਰਬਾਨੀ ਕੀਤੀ ਹੈ। ਪਰ ਰੋਪੜ ਜ਼ਿਲੇ ਨੂੰ ਬਿਲਕੁਲ ਇਗਨੋਰ ਕਰਕੇ ਰੋਪੜ, ਖਰੜ ਅਤੇ ਮਾਜਰੀ ਦੇ ਇਲਾਕੇ ਨਾਲ ਧੱਕਾ ਕੀਤਾ ਗਿਆ ਹੈ। ਇਥੇ ਡੀਪ ਬੋਰਿੰਗ ਟਿਊਬਵੈਲ ਦਾ ਮਸਲਾ ਸਿਰ ਦਰਦ ਬਣਿਆ ਹੋਇਆ ਹੈ। ਮੈਂ ਅਰਜ਼ ਕਰਦਾ ਹਾਂ ਕਿ ਜੇ ਇਸ ਇਲਾਕੇ ਵਿਚ ਪਾਣੀ ਦਾ ਮਸਲਾ ਹਲ ਕਰ ਦਿਤਾ ਜਾਵੇ ਤਾਂ ਮੈਂ ਉਨ੍ਹਾਂ ਲੋਕਾਂ ਵਲੋਂ ਭਰੋਸਾ ਦਿਵਾ ਸਕਦਾ ਹਾਂ ਸਰਦਾਰ ਗੁਰਨਾਮ ਸਿੰਘ ਦੀ ਸਰਕਾਰ ਨੂੰ ਕਿ ਉਨ੍ਹਾਂ ਨੂੰ ਸਾਰੇ ਪਦਾਰਥ ਮਿਲ ਜਾਣਗੇ। ਗੌਰਮਿੰਟ ਇਨ-ਜੀਨੀਰਿੰਗ ਕਾਲਜ ਦੇ ਪਿਛਲੇ ਪਾਸੇ, ਇਹ ਸਬ ਮਾਊਂਟੇਨਸ ਇਲਾਕਾ ਹੈ। ਇਹ ਬੜੀ ਦੂਰ ਤਕ ਚਲਾ ਜਾਂਦਾ ਹੈ। ਇਥੇ ਪਾਣੀ ਨਹੀਂ ਮਿਲਦਾ ਹੈ। ਮੈਂ ਪੰਜਾਬ ਸਰਕਾਰ ਦੇ ਧਿਆਨ ਵਿਚ ਇਹ ਗਲ ਲਿਆਉਣਾ ਚਾਹੁੰਦਾ ਹਾਂ ਕਿ ਇਥੇ ਸਰਕਾਰ ਨੇ ਡੂੰਘੇ ਬੋਰਿੰਗ ਟਿਊਬਵੈਲ ਲਾਉਣ ਦੀਆਂ ਮਸ਼ੀਨਾਂ ਮੰਗਵਾਈਆਂ ਹਨ। ਇਨ੍ਹਾਂ ਵਿਚੋਂ ਇਕ ਪ੍ਰਕਿਸ਼ਨ ਰਿਗ ਇਸ ਇਲਾਕੇ ਵਿਚ, ਰੋਪੜ ਤੇ ਮਾਜਰੀ ਦੇ ਬਲਾਕ ਵਾਸਤੇ ਰਿਜ਼ਰਵ ਕਰਕੇ, ਇਸ ਇਲਾਕੇ ਦੇ ਕਿਸਾਨਾਂ ਨੂੰ ਪਾਣੀ ਦਿਤਾ ਜਾਵੇ।

ਡਿਪਟੀ ਸਪੀਕਰ ਸਾਹਿਬ, ਮੈਨੂੰ ਇਕ ਗਲ ਦੀ ਖੁਸ਼ੀ ਹੈ ਕਿ ਪੰਜਾਬ ਸਰਕਾਰ ਨੇ ਇਹ ਪਾਣੀ ਦਾ ਮਸਲਾ ਹਲ ਕਰਨ ਵਾਸਤੇ, ਪੰਜਾਬ ਦੇ ਕਿਸਾਨ ਲਈ ਪੰਪਿੰਗ ਸੈਟ ਅਤੇ 3740 ਟਿਊਬਵੈਲ ਲਾਉਣ ਲਈ 90 ਲਖ ਰੁਪਿਆ ਰਖਿਆ ਹੈ। ਇਹ ਰੁਪਿਆ ਸਰਦਾਰ ਬਲਵੰਤ ਸਿੰਘ ਜੀ, ਫਾਈਨੈਂਨਸ ਮਨਿਸਟਰ ਨੇ ਰਖ ਕੇ ਇਹ ਬੜਾ ਸ਼ਲਾਘਾ ਯੋਗ ਕੰਮ ਕੀਤਾ ਹੈ।

ਡਿਪਟੀ ਸਪੀਕਰ ਸਾਹਿਬ, ਮੈਂ ਆਪ ਦਾ ਧਿਆਨ ਗਰੀਬ ਹਰੀਜਨਾਂ ਦੀ ਪਸਮਾਂਦਗੀ ਵਲ ਦਿਵਾਉਣਾ ਚਾਹੁੰਚਾ ਹਾਂ। ਇਨ੍ਹਾਂ ਦੀ ਯੋਜਨਾਬੰਦੀ ਲਈ 1969-70 ਵਿਚ 48 ਕਰੋੜ 53 ਲੱਖ ਰੁਪਿਆ ਰਖਿਆ ਸੀ। ਅਤੇ 1970-71 ਲਈ ਸਾਡੀ ਪੰਜਾਬ ਦੀ ਸਰਕਾਰ ਨੇ 53 ਕਰੋੜ 26 ਲੱਖ ਰੁਪਏ ਰਖਕੇ ਇਨ੍ਹਾਂ ਗਰੀਬ ਲੋਕਾਂ ਦੀ ਮੰਗ ਨੂੰ ਪੂਰਾ ਕਰਕੇ ਚੰਗਾ ਕੰਮ ਕੀਤਾ ਹੈ (ਥੰਪਿੰਗ)। ਮੈਂ ਕਹਿਣਾ ਚਾਹੁੰਦਾ ਹਾਂ ਕਿ ਇਨ੍ਹਾਂ ਲੋਕਾਂ ਨੂੰ ਬੜੇ ਚਿਰ ਤੋਂ ਕਈ ਲੋਕਾਂ ਨੇ ਐਕਸਪਲਾਇਟ ਕਰਨ

[ਸਰਦਾਰ ਰਾਜਾ ਸਿੰਘ]

ਵਾਸਤੇ ਦਬਾਕੇ ਰਖਿਆ ਹੋਇਆ ਸੀ। ਡਿਪਟੀ ਸਪੀਕਰ ਸਾਹਿਬ, ਜੇਕਰ ਸਰਦਾਰ ਗੁਰਨਾਮ ਸਿੰਘ ਦੀ ਸਰਕਾਰ ਇਸ ਪਿਛੜੇ ਹੋਏ ਵਰਗ ਨੂੰ ਮਾਲੀ ਤੌਰ ਤੇ ਤਕੜਿਆਂ ਕਰ ਦੇਵੇ ਤਾਂ ਇਹ ਲੋਕ ਵੀ ਹੋਰ ਲੋਕਾਂ ਨਾਲ ਮੋਢੇ ਨਾਲ ਮੋਢਾ ਜੋੜ ਕੇ ਪੰਜਾਬ ਦੀ ਕਿਸਮਤ ਬਦਲਣ ਵਿਚ ਕਾਫੀ ਹਿੱਸਾ ਪਾ ਸਕਦੇ ਹਨ।

ਪੰਜਾਬ ਦੇ ਗਰੀਬ ਹਰੀਜਨ ਲੋਕਾਂ ਲਈ ਜ਼ਮੀਨਾਂ ਦਾ ਮਸਲਾ, ਇਕ ਬੜਾ ਅਹਿਮ ਮਸਲਾ ਬਣਿਆ ਹੋਇਆ ਹੈ। ਸਾਡੇ ਦਿਮਾਗ ਉਤੇ ਸਿਆਸੀ ਦਬਾਉ ਕਾਇਮ ਹੈ। ਕੁਝ ਰਾਜਸੀ ਪਾਰਟੀਆਂ ਇਨ੍ਹਾਂ ਗਰੀਬ ਲੋਕਾਂ ਨੂੰ ਬੜੀ ਦੇਰ ਤੋਂ ਐਕਸਪਲਾਇਟ ਕਰਦੀਆਂ ਆ ਰਹੀਆਂ ਹਨ। ਵੋਟਾਂ ਪੈਣ ਤੋਂ ਮਹੀਨਾਂ ਪਹਿਲਾਂ ਇਨ੍ਹਾਂ ਲੋਕਾਂ ਤੋਂ, ਜ਼ਮੀਨਾਂ ਦੇਣ ਵਾਸਤੇ ਦਰਖਾਸਤਾਂ ਲੈ ਲਿਤੀਆਂ ਜਾਂਦੀਆਂ ਸਨ। ਇਨ੍ਹਾਂ ਦਰਖਾਸਤਾਂ ਵਿਚੋਂ ਕੁਝ ਗਿਣੇ ਮਿਣੇ ਲੋਕ ਹੀ ਜਿਹੜੇ ਤਕੜੇ ਹੁੰਦੇ ਸਨ ਜ਼ਮੀਨ ਲੈ ਜਾਂਦੇ ਸਨ ਅਤੇ ਗਰੀਬ ਨੂੰ ਜ਼ਮੀਨ ਨਹੀਂ ਮਿਲਦੀ ਸੀ। ਜਿਸ ਤਰ੍ਹਾਂ ਕਿ ਜੇ ਕਿਸੇ ਪਿੰਡ ਵਿਚ ਕੋਈ ਜੰਜ ਆਈ ਹੋਵੇ ਅਤੇ ਜਿਥੇ ਢੁਕਾਉ ਕਰਦੀ ਹੈ, ਉਥੇ ਜਿਹੜੇ ਤਾਂ ਹੁਸ਼ਿਆਰ ਬੰਦੇ ਹੁੰਦੇ ਹਨ ਉਹ ਤਾਂ ਫਾਇਦੇ ਵਿਚ ਰਹਿੰਦੇ ਹਨ ਉਨ੍ਹਾਂ ਨੂੰ ਤਾਂ ਮਾਲ ਮਿਲ ਜਾਂਦਾ ਹੈ, ਬਾਕੀ ਦੇ ਰਹਿ ਜਾਂਦੇ ਹਨ (ਵਿਘਨ) ਇਸ ਤਰ੍ਹਾਂ ਇਥੇ ਪੰਜਾਬ ਵਿਚ ਇਨ੍ਹਾਂ ਨੇ 20-21 ਸਾਲ ਰਾਜ ਕੀਤਾ ਹੈ। ਇਥੇ ਇਨ੍ਹਾਂ ਨੇ ਢੁਕਾਉ ਕੀਤਾ। ਜਿਹੜੇ ਤਾਂ ਲੰਮੇ ਲੰਮੇ ਕੋਟਾਂ ਵਾਲੇ ਸਨ ਉਨ੍ਹਾਂ ਨੇ ਤਾਂ ਕਾਫੀ ਮਾਲ ਲੁਟਿਆ। ਗਰੀਬ ਹਰੀਜਨਾਂ ਨੂੰ ਗੁਮਰਾਹ ਕੀਤਾ ਗਿਆ। ਲਖਾਂ ਏਕੜ ਜ਼ਮੀਨ ਅੱਜ ਵੀ ਪੰਜਾਬ ਦੀ ਧਰਤੀ ਉਤੇ ਮਸਲਾ ਬਣੀ ਹੋਈ ਹੈ ਜਿਸ ਦੇ ਬਾਰੇ ਵਿਚ ਸਰਦਾਰ ਗੁਰਨਾਮ ਸਿੰਘ, ਚੀਫ ਮਨਿਸਟਰ ਸਾਹਿਬ ਨੇ ਸਦਨ ਵਿਚ ਇਸ ਗਲ ਦਾ ਭਰੋਸਾ ਦਿਵਾਇਆ ਹੈ ਕਿ ਇਹ ਜ਼ਮੀਨ ਕੇਵਲ ਹਰੀਜਨਾਂ ਨੂੰ, ਜਿਹੜਾ ਕਿ ਸਮਾਜ ਦਾ ਇਕ ਪਿਛੜਿਆ ਹੋਇਆ ਵਰਗ ਹੈ, ਉਸ ਨੂੰ ਦੇ ਕੇ ਤਕੜਿਆਂ ਕੀਤਾ ਜਾਏਗਾ। ਮੈਂ ਸਮਝਦਾ ਹਾਂ ਕਿ ਉਹ ਜ਼ਮੀਨ ਬਹੁਤ ਜਲਦੀ ਵੇਕੇਟ ਕਰਾਕੇ ਹਰੀਜਨਾਂ ਵਿਚ ਵੰਡੀ ਜਾਵੇ ਜਿਸ ਤਰ੍ਹਾਂ ਕਿ ਅਸੀਂ ਦੇਖ ਰਹੇ ਹਾਂ, ਕੁਝ ਵਡੇ ਵਡੇ ਅਫਸਰਾਂ ਨੇ ਨਾਜਾਇਜ਼ ਤੌਰ ਤੇ ਜ਼ਮੀਨ ਦਬੀ ਹੋਈ ਹੈ, ਉਨ੍ਹਾਂ ਕੋਲੋਂ ਖਾਲੀ ਕਰਵਾ ਕੇ, ਛੇਤੀ ਹੀ ਗਰੀਬ ਹਰੀਜਨਾਂ ਵਿਚ ਵੰਡੀ ਜਾਣੀ ਚਾਹੀਦੀ ਹੈ। ਸਰਦਾਰ ਗੁਰਨਾਮ ਸਿੰਘ ਹੋਰਾਂ ਨੇ ਇਸ ਗਲ ਦਾ ਹਲ ਸੋਚ ਕੇ ਇਸ ਨੂੰ ਠੀਕ ਢੰਗ ਨਾਲ ਕਾਬੂ ਕਰਕੇ ਇਸ ਦਾ ਭਰੋਸਾ ਦਿਵਾਇਆ ਹੈ। (ਵਿਘਨ)

ਪੰਜਾਬ ਸਰਕਾਰ ਨੇ ਬਜਟ ਵਿਚ ਜੋ ਸੜਕਾਂ ਦੇ ਸਿਲਸਿਲੇ ਵਿਚ ਪੰਜਾਬ ਦੇ ਲੋਕਾਂ ਨੂੰ ਜੋ ਰਿਆਇਤਾਂ ਦਿਤੀਆਂ ਹਨ, ਉਸ ਬਾਰੇ ਵੀ ਪੰਜਾਬ ਸਰਕਾਰ ਦਾ ਸ਼ੁਕਰੀਆ ਅਦਾ ਕਰਨਾ ਚਾਹੁੰਦਾ ਹਾਂ। ਡਿਪਟੀ ਸਪੀਕਰ ਸਾਹਿਬ, ਤੁਸੀਂ ਜਾਣਦੇ ਹੋ ਕਿ ਕਿਸ ਤਰ੍ਹਾਂ ਅੱਜ ਤੋਂ 10 ਸਾਲ ਪਹਿਲਾਂ ਪੰਜਾਬ ਦੇ ਲੋਕਾਂ ਨੂੰ ਸੜਕਾਂ ਤਾਂ ਕੀ, ਲੋਕਾਂ ਨੂੰ ਪਿੰਡਾਂ ਵਿਚ ਲੰਘਣ ਵਾਸਤੇ ਰਸਤਾ ਵੀ ਨਹੀਂ ਸੀ। ਪੰਜਾਬ ਦੇ ਪੇਂਡੂ ਲੋਕ ਇਸ ਹਾਲਤ ਵਿਚ ਜੇ ਕੋਈ ਸ਼ਹਿਰ ਵਿਚ ਜਾਂਦਾ ਸੀ ਤਾਂ ਲੋਕਾਂ ਵਿਚ ਗੁਸਾ ਪੈਦਾ ਹੁੰਦਾ ਸੀ ਕਿਉਂਕਿ ਪੰਜਾਬ ਦੀ ਧਰਤੀ ਉਤੇ ਇਕ ਪਾਰਟੀ ਦੇ ਲੋਕਾਂ ਨੇ ਸ਼ਹਿਰੀ ਤੇ ਪੇਂਡੂ ਸਵਾਲ ਉਠਾਇਆ ਹੋਇਆ ਸੀ। ਸ਼ਹਿਰੀ ਲੋਕ ਪਿੰਡਾਂ ਦੇ ਖਿਲਾਫ ਸਨ ਅਤੇ ਪੇਂਡੂ ਸ਼ਹਿਰੀਆਂ ਦੇ ਖਿਲਾਫ ਸਨ। ਨਤੀਜਾ ਇਹ ਨਿਕਲਿਆ ਕਿ ਜਦੋਂ ਪਿੰਡਾਂ ਦੇ ਲੋਕਾਂ ਦੀ ਤਰੱਕੀ ਦੀ ਕੋਈ ਗੱਲ ਹੁੰਦੀ ਤਾਂ ਸ਼ਹਿਰੀ ਲੋਕ ਇਸ ਦੀ ਮੁਖਾਲਫਤ ਕਰਦੇ ਸੀ। ਇਸੇ ਤਰ੍ਹਾਂ, ਡਿਪਟੀ ਸਪੀਕਰ ਸਾਹਿਬ, ਸੜਕਾਂ ਦੇ ਬਾਰੇ ਇਸ ਪਾਰਟੀ ਨੇ (ਕਾਂਗਰਸ ਵੱਲ ਇਸ਼ਾਰਾ ਕਰਦੇ ਹੋਏ) ਪਿੰਡਾਂ ਨੂੰ ਇਗਨੋਰ ਕਰੀ ਰੱਖਿਆ। ਮੈਨੂੰ ਇਸ ਗੱਲ ਦੀ ਖੁਸ਼ੀ ਹੈ ਔਰ ਇਸ ਗੱਲ ਦੀ ਲਈ ਮੈਂ ਸਰਦਾਰ ਗੁਰਨਾਮ ਸਿੰਘ ਜੀ ਦੀ ਸਰਕਾਰ ਨੂੰ ਵਧਾਈ ਦਿੰਦਾ ਹਾਂ ਕਿ ਜਿਨ੍ਹਾਂ ਨੇ ਪਿੰਡਾਂ ਵਿਚ ਸੜਕਾਂ ਦਾ ਜਾਲ ਵਿਛਾ ਦਿਤਾ।

ਡਿਪਟੀ ਸਪੀਕਰ ਸਾਹਿਬ, ਮੈਂ ਅਰਜ਼ ਕਰਦਾ ਹਾਂ ਜੇ ਇਸ ਤਰ੍ਹਾਂ ਦੋ ਚਾਰ ਸਾਲ ਹੋਰ ਇਸ ਤਰ੍ਹਾਂ ਦੀਆਂ ਸੜਕਾਂ ਬਣਨ ਦਾ ਕੰਮ ਵਧਦਾ ਰਿਹਾ ਤਾਂ ਮੈਂ ਸਮਝਦਾ ਹਾਂ ਕਿ ਪਿੰਡਾਂ ਅਤੇ ਸ਼ਹਿਰਾਂ ਵਿਚ ਜੋ ਡਿਸਕਰੀਮੀਨੇਸ਼ਨ ਪਹਿਲਾਂ ਹੋ ਰਿਹਾ ਸੀ ਉਹ ਹੁਣ ਦੂਰ ਹੋ ਜਾਵੇਗੀ ਅਤੇ ਪੇਂਡੂ ਲੋਕ ਇਹ ਸਮਝਣਗੇ ਕਿ ਪਿੰਡਾਂ ਵਿਚ ਰਹਿਣਾ ਹੁਣ ਠੀਕ ਅਤੇ ਚੰਗਾ ਹੈ । ਡਿਪਟੀ ਸਪੀਕਰ ਸਾਹਿਬ, 225 ਲੱਖ ਰੁਪਿਆ ਪਲਾਨ ਸੜਕਾਂ ਬਣਾਉਣ ਦੇ ਵਾਸਤੇ ਸੀ ਔਰ ਜਿਸ ਨਾਲ 320 ਕਿਲੋ ਮੀਟਰ ਸੜਕਾਂ ਬਣੀਆਂ । ਹੁਣੇ ਹੁਣੇ ਸਾਡੀ ਸਰਕਾਰ ਨੇ 1800 ਕਿਲੋ ਮੀਟਰ ਲਿੰਕ ਸੜਕਾਂ ਬਣਾਉਣ ਦਾ ਫੈਸਲਾ ਕੀਤਾ ਹੈ। (ਵਿਘਨ) ਡਿਪਟੀ ਸਪੀਕਰ ਸਾਹਿਬ, ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਇਸ ਕਿਸਮ ਦੀਆਂ ਸਕੀਮਾਂ ਹਨ ਜਿਹੜੀਆਂ ਪਿੰਡਾਂ ਵਿਚ ਲੋਕਾਂ ਨੂੰ ਆਰਥਕ ਤੌਰ ਤੇ ਖੁਸ਼ਹਾਲ ਕਰਨ ਵਾਸਤੇ ਹਨ ਜਿਨ੍ਹਾਂ ਨੂੰ ਇਕ ਪਾਰਟੀ ਦੇ (ਕਾਂਗਰਸ ਵੱਲ ਇਸ਼ਾਰਾ ਕਰਦੇ ਹੋਏ) ਲੀਡਰਾਂ ਨੇ ਦਬਾ ਕੇ ਰੱਖਿਆ ਹੋਇਆ ਸੀ । ਅੱਜ ਪਿੰਡਾਂ ਦੇ ਲੋਕ ਖੁਸ਼ ਹਨ ਕਿ ਅੱਜ ਪਿੰਡਾਂ ਦੀ ਖੁਸ਼ਹਾਲੀ ਲਈ ਇਹ ਪੰਜਾਬ ਸਰਕਾਰ, ਸਰਦਾਰ ਗੁਰਨਾਮ ਸਿੰਘ ਜੀ ਦੀ ਸਰਕਾਰ ਚੰਗੇ ਕਦਮ ਚੁਕ ਰਹੀ ਹੈ ।

ਇਸੇ ਤਰ੍ਹਾਂ, ਡਿਪਟੀ ਸਪੀਕਰ ਸਾਹਿਬ, ਛੋਟੀ ਇੰਡਸਟਰੀ ਦਾ ਸਵਾਲ ਹੈ ! ਆਪ ਜਾਣਦੇ ਹੋ ਕਿ ਜਦੋਂ ਤੱਕ ਪੰਜਾਬ ਦੀ ਛੋਟੀ ਇੰਡਸਟਰੀ ਪ੍ਰਫੁਲਤ ਨਹੀਂ ਹੁੰਦੀ ਔਰ ਜਦੋਂ ਤੱਕ ਪਿੰਡਾਂ ਵਿਚ ਟਰੰਕ, ਬਾਲਟੀਆਂ ਨਹੀਂ ਬਣਦੇ, ਜਦੋਂ ਤੱਕ ਪਿੰਡਾਂ ਵਿਚ ਐਗਰੀਕਲਚਰ ਇੰਪਲੀਮੈਂਟਸ ਨਹੀਂ ਬਣਦੇ ਔਰ ਜਦੋਂ ਤੱਕ ਪਿੰਡਾਂ ਵਿਚ ਕੋਈ ਹੋਰ ਐਸੀਆਂ ਚੀਜ਼ਾਂ ਨਹੀਂ ਬਣਦੀਆਂ ਜਿਹੜੀਆਂ ਕਿ ਸਮਾਲ ਸਕੇਲ ਇੰਡਸਟਰੀ ਦੇ ਤੌਰ ਤੇ ਚਲ ਸਕਦੀਆਂ ਹਨ ਆਮ ਲੋੜਾਂ ਪੂਰੀਆਂ ਕਰਨ ਵਾਲੀਆਂ ਹਨ ਉਤਨਾ ਚਿਰ ਪਿੰਡਾਂ ਦੇ ਲੋਕ ਛੋਟੀ ਇੰਡਸਟਰੀ ਦੀ ਮੰਗ ਕਰਦੇ ਰਹਿਣਗੇ । ਮੈਂ, ਡਿਪਟੀ ਸਪੀਕਰ ਸਾਹਿਬ, ਅਰਜ਼ ਕਰਨੀ ਚਾਹੁੰਦਾ ਹਾਂ ਕਿ ਜੇਕਰ ਇਹੋ ਜਿਹੇ ਛੋਟੇ ਕਾਰਖਾਨੇ ਪਿੰਡਾਂ ਵਿਚ ਲਾਏ ਜਾਣ ਤਾਂ ਬਹੁਤ ਚੰਗੀ ਗੱਲ ਹੋਵੇਗੀ ਇਸ ਨਾਲ ਇਕ ਤਾਂ ਜਿਹੜੀ ਲੇਬਰ ਹੈ ਉਨ੍ਹਾਂ ਲੋਕਾਂ ਨੂੰ ਮਿਲ ਜਾਵੇਗੀ ਔਰ ਦੂਸਰਾ ਇਸ ਤਰ੍ਹਾਂ ਅਨਐਂਪਲਾਇਮੈਂਟ ਵੀ ਦੂਰ ਹੋ ਜਾਵੇਗੀ ਔਰ ਪੇਂਡੂ ਔਰ ਸ਼ਹਿਰੀ ਲੜਾਈਆਂ ਵੀ ਖਤਮ ਹੋ ਜਾਣਗੀਆਂ । (ਵਿਘਨ) ਡਿਪਟੀ ਸਪੀਕਰ ਸਾਹਿਬ, ਮੈਂ ਦੱਸਣਾ ਚਾਹੁੰਦਾ ਹਾਂ ਕਿ 1969-70 ਵਿੱਚ ਇੰਡਸਟਰੀਅਲ ਕਾਰਪੋਰੇਸ਼ਨ ਲਈ ਛੋਟੀ ਦਸਤਕਾਰੀ ਦੇ ਕਰਜ਼ਿਆਂ ਲਈ ਪੰਜਾਬ ਸਰਕਾਰ ਨੇ 90-92 ਲੱਖ ਰੁਪਿਆ ਰੱਖਿਆ ਸੀ । ਇਹ ਹੁਣ ਰਕਮ ਵਧਾ ਦਿਤੀ ਹੈ ਔਰ ਇਹ 126.44 ਲੱਖ ਕਰ ਦਿਤੀ ਹੈ । ਇਹ ਕਿੰਨੀ ਚੰਗੀ ਗੱਲ ਹੈ । ਮੈਂ ਸਮਝਦਾ ਹਾਂ ਕਿ ਇਹ ਇਕ ਬੜਾ ਸ਼ਲਾਘਾ ਯੋਗ ਕਦਮ ਹੈ । ਇਸ ਨਾਲ ਪੰਜਾਬ ਦੀ ਖੁਸ਼ਹਾਲੀ ਵਿਚ ਵਾਧਾ ਹੋਵੇਗਾ । ਪੇਂਡੂ ਜੀਵਨ ਚੰਗਾ ਹੋਵੇਗਾ।

ਡਿਪਟੀ ਸਪੀਕਰ ਸਾਹਿਬ, ਜਿਥੋਂ ਤੱਕ ਖੁਰਾਕ ਦਾ ਮਸਲਾ ਹੈ, ਇਹ ਇਕ ਅਹਿਮ ਮਸਲਾ ਹੈ। ਡਿਪਟੀ ਸਪੀਕਰ ਸਾਹਿਬ, ਤੁਸੀਂ ਜਾਣਦੇ ਹੋ ਕਿ ਇਸ ਦੇਸ਼ ਦੀ 20-21 ਸਾਲ ਤੋਂ ਚਲੀ ਆ ਰਹੀ ਕੇਂਦਰ ਦੀ ਸਰਕਾਰ ਕਰੋੜਾਂ ਰੁਪਏ ਦਾ ਅਨਾਜ ਅਮਰੀਕਾ ਤੋਂ ਮੰਗਵਾਉਂਦੀ ਆ ਰਹੀ ਹੈ ਔਰ ਕਰੋੜਾਂ ਰੁਪਏ ਸੂਦ ਦੇ ਵੀ ਇਸ ਮਕਸਦ ਵਾਸਤੇ ਇਸ ਸਰਕਾਰ ਨੇ ਅਮਰੀਕਾ ਨੂੰ ਦਿਤੇ ਹਨ। ਅੱਜ ਕਿਤਨੀ ਖੁਸ਼ੀ ਦੀ ਗੱਲ ਹੈ ਕਿ ਪੰਜਾਬ ਦੇ ਕਿਸਾਨ ਦੀ ਮਿਹਨਤ ਦੇ ਸਦਕੇ ਪੰਜਾਬ ਦੀ ਕਿਸਮਤ ਚਮਕੀ ਹੈ ਔਰ ਹਿੰਦੁਸਤਾਨ ਦੀ ਕੁਖ ਕੁਝ ਭਰੀ ਹੈ । ਅੱਜ ਕਿਸਾਨਾਂ ਨੇ ਇਥੇ ਬਹੁਤ ਤਰੱਕੀ ਕੀਤੀ ਹੈ । ਡਿਪਟੀ ਸਪੀਕਰ ਸਾਹਿਬ, ਤੁਸੀਂ ਜਾਣਦੇ ਹੋ ਕਿ ਪੰਜਾਬ ਦੇ ਕਿਸਾਨ ਨੇ ਇਸ ਸਾਲ 15.75 ਲੱਖ ਟਨ ਅਨਾਜ ਮੰਡੀਆਂ ਵਿਚ ਭੇਜਿਆ ਹੈ ਔਰ ਇਸੇ ਤਰ੍ਹਾਂ 1970-71 ਵਿਚ 18.50 ਲੱਖ ਟਨ ਅਨਾਜ ਮੰਡੀਆਂ ਰਾਹੀਂ ਭੇਜਣ ਦਾ ਟੀਚਾ ਪੰਜਾਬ ਦੇ ਕਿਸਾਨ ਦਾ ਹੈ । ਮੈਂ ਇਹ ਅਰਜ਼ ਕਰਨੀ ਚਾਹੁੰਦਾ ਹਾਂ ਕਿ ਖੇਤੀ ਦੀ ਉਪਜ ਪੂਰੀ ਕਰਨ ਵਾਸਤੇ ਕਿਸਾਨਾਂ ਨੂੰ ਪੂਰੀਆਂ ਸਹੂਲਤਾਂ ਮਿਲਣੀਆਂ ਚਾਹੀਦੀਆਂ ਹਨ, ਇਸ ਦੇ ਬਾਰੇ ਮਾਸਟਰ ਗੁਰਬੰਤਾ ਸਿੰਘ ਜੀ ਨੇ ।ਹੈ ਵੀ ਜ਼ਿਕਰ ਕੀਤਾ

[ਸਰਦਾਰ ਰਾਜਾ ਸਿੰਘ]

ਡਿਪਟੀ ਸਪੀਕਰ ਸਾਹਿਬ, ਪੰਜਾਬ ਦੇ ਕਿਸਾਨ ਜਿਤਨੇ ਮਿਹਨਤੀ ਹਨ ਜੇ ਉਨ੍ਹਾਂ ਨੂੰ ਪੂਰੀਆਂ ਸਹੂਲਤਾਂ ਦਿਤੀਆਂ ਜਾਣ ਤਾਂ ਪੰਜਾਬ ਦੀ ਸਾਰੀ ਫਸਲ ਨਾਲ ਉਹ 75 ਫ਼ੀ ਸਦੀ ਆਮਦਨੀ ਦੇ ਜ਼ਰੀਏ ਪੂਰੇ ਕਰ ਸਕਦੇ ਹਨ । (ਵਿਘਨ) ਡਿਪਟੀ ਸਪੀਕਰ ਸਾਹਿਬ, ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਇਹ ਅਨਾਜ ਸਾਡੀ ਪੰਜਾਬ ਦੀ ਸਰਕਾਰ ਸਾਡੇ ਦੇਸ਼ ਦੇ ਦੂਜੇ ਸੂਬਿਆਂ ਨੂੰ ਭੇਜ ਕੇ ਉਨ੍ਹਾਂ ਦੀ ਭੁਖ ਨੂੰ ਦੂਰ ਕਰ ਰਹੀ ਹੈ । ਇਹ ਇਕ ਬੜਾ ਸ਼ਲਾਘਾ ਯੋਗ ਕੰਮ ਹੈ । ਨਾਲ ਹੀ, ਡਿਪਟੀ ਸਪੀਕਰ ਸਾਹਿਬ, ਮੈਂ ਇਹ ਵੀ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਪਿੰਡਾਂ ਵਿਚ ਜਿਹੜੇ ਗਰੀਬ ਹਰੀਜਨ ਜਾਂ ਦੂਜੇ ਗਰੀਬ ਲੋਕ ਹਨ ਜਦੋਂ ਉਨ੍ਹਾਂ ਨੂੰ ਕੋਈ ਚੀਜ਼ਾਂ ਮਹਿੰਗੀਆਂ ਮਿਲਦੀਆਂ ਹਨ ਤਾਂ ਉਹ ਤੜਫਦੇ ਹਨ, ਚਿਲਾਂਦੇ ਹਨ । ਮੈਂ ਇਸ ਬਾਰੇ ਇਹ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਇਹ ਚੰਗੀ ਗੱਲ ਹੋਵੇ ਜੇਕਰ ਪੰਜਾਬ ਦੀ ਧਰਤੀ ਉਪਰ ਗਰੀਬ ਹਰੀਜਨਾਂ ਵਾਸਤੇ ਅਨਾਜ ਦੇ ਬੈਂਕ ਖੋਲ੍ਹ ਦਿਤੇ ਜਾਣ । ਅਨਾਜ ਦੇ ਬੈਂਕ ਖੁਲਣ ਨਾਲ ਇਹ ਹਰੀਜਨ ਆਪਣੇ ਬਚਿਆਂ ਦੀ ਗੁਜ਼ਰਾਨ ਕਰ ਸਕਣਗੇ ਅਤੇ ਉਨ੍ਹਾਂ ਦੇ ਪੇਟ ਪਾਲ ਸਕਣਗੇ । (ਵਿਘਨ) ਇਸ ਵਾਸਤੇ ਮੈਂ, ਡਿਪਟੀ ਸਪੀਕਰ ਸਾਹਿਬ, ਵਿੱਤ ਮੰਤਰੀ ਸਾਹਿਬ ਔਰ ਸਰਦਾਰ ਗੁਰਨਾਮ ਸਿੰਘ ਜੀ, ਮੁੱਖ ਮੰਤਰੀ ਸਾਹਿਬ ਨੂੰ ਬੇਨਤੀ ਕਰਦਾ ਹਾਂ ਅਤੇ ਉਨ੍ਹਾਂ ਦਾ ਧਿਆਨ ਇਸ ਪਾਸੇ ਵੱਲ ਦਿਲਾਉਣਾ ਚਾਹੁੰਦਾ ਹਾਂ ਕਿ ਇਹ ਬੜੀ ਚੰਗੀ ਗੱਲ ਹੋਵੇਗੀ ਜੇਕਰ ਹਰੀਜਨਾਂ ਵਾਸਤੇ ਅਨਾਜ ਦੇ ਬੈਂਕ ਖੋਲ੍ਹ ਕੇ ਇਨ੍ਹਾਂ ਗਰੀਬ ਲੋਕਾਂ ਦੀਆਂ ਲੋੜਾਂ ਨੂੰ ਪੂਰਾ ਕੀਤਾ ਜਾਵੇ ।

ਇਸੇ ਤਰ੍ਹਾਂ, ਡਿਪਟੀ ਸਪੀਕਰ ਸਾਹਿਬ, ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਇਥੇ ਹਿੰਦੂ ਸਿਖ ਦੀ ਬੜੀ ਦੇਰ ਤੋਂ ਲੜਾਈ ਚਲੀ ਆ ਰਹੀ ਸੀ । ਨਾ ਕੇਵਲ ਪੰਜਾਬ ਸਰਕਾਰ ਨੇ ਇਹ ਹਿੰਦੂ ਸਿੱਖ ਦੀ ਲੜਾਈ ਨੂੰ ਹੀ ਖਤਮ ਕੀਤਾ ਬਲਕਿ ਇਸ ਨੇ ਆਪਸ ਵਿਚ ਸਾਰਿਆਂ ਨੂੰ ਮਿਲ ਬੈਠਣ ਔਰ ਭਰਾ ਭਰਾ ਵਾਂਗ ਰਹਿਣ ਲਈ ਹਰ ਕਿਸਮ ਦੇ ਜਜ਼ਬਾਤ ਉਨ੍ਹਾਂ ਵਿਚ ਪੈਦਾ ਕੀਤੇ । (ਵਿਘਨ) ਡਿਪਟੀ ਸਪੀਕਰ ਸਾਹਿਬ, ਕਿੰਨੀ ਖੁਸ਼ੀ ਦੀ ਗੱਲ ਹੈ ਕਿ ਪੰਜਾਬ ਦੇ ਹਿੰਦੂ, ਸਿੱਖ ਔਰ ਹਰੀਜਨ ਆਦਿ ਸਾਰੇ ਇਕੱਠੇ ਹੋ ਕੇ ਪੰਜਾਬ ਦੀ ਕਿਸਮਤ ਨੂੰ ਬਦਲਣ ਦੀ ਕੋਸ਼ਿਸ਼ ਕਰ ਰਹੇ ਹਨ । (ਵਿਘਨ) ਡਿਪਟੀ ਸਪੀਕਰ ਸਾਹਿਬ, ਮੇਰੇ ਕੁਝ ਵੀਰ ਇਸ ਗੱਲ ਤੇ ਕੁਝ ਔਖੇ ਹਨ । ਮੈਂ ਤੁਹਾਡੇ ਰਾਹੀਂ ਇਹ ਕਹਿਣਾ ਚਾਹੁੰਦਾ ਹਾਂ ਕਿ ਇਨ੍ਹਾਂ ਭਾਈਆਂ ਦੀ (ਕਾਂਗਰਸ ਬੈਂਚਾਂ ਵੱਲ ਇਸ਼ਾਰਾ ਕਰਦੇ ਹੋਏ) ਬੰਸਰੀ ਹੁਣ ਇਸ ਸਰਕਾਰ ਨੇ ਖੋਹ ਲਈ ਹੈ ਜਿਸ ਨਾਲ ਇਹ ਹਿੰਦੂ ਸਿੱਖ ਨੂੰ ਲੜਾਉਂਦੇ ਰਹੇ ਸਨ । ਡਿਪਟੀ ਸਪੀਕਰ ਸਾਹਿਬ, ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਜਿਥੇ ਹਿੰਦੀ ਨੂੰ ਚਾਰ ਚੰਦ ਲੱਗ ਰਹੇ ਹਨ ਉਥੇ ਅੱਜ ਪੰਜਾਬ ਦੀ ਰਾਜ ਭਾਸ਼ਾ ਪੰਜਾਬੀ ਬਣਾਈ ਗਈ ਹੈ । ਇਸ ਤੋਂ ਹੋਰ ਚੰਗੀ ਗੱਲ ਕੋਈ ਨਹੀਂ ਹੋ ਸਕਦੀ । ਇਸ ਲਈ ਮੈਂ ਆਪਣੇ ਵੀਰਾਂ ਨੂੰ ਕਹਿਣਾ ਚਾਹੁੰਦਾ ਹਾਂ ਕਿ ਹੁਣ ਤੁਹਾਡੀ ਹਿੰਦੂ ਸਿੱਖ ਨੂੰ ਲੜਾਉਣ ਵਾਲੀ ਗਲ ਨਹੀਂ ਚੱਲਣੀ ।

ਡਿਪਟੀ ਸਪੀਕਰ ਸਾਹਿਬ, ਇਥੇ ਧਰਮਸ਼ਾਲਾ ਦਾ ਸਵਾਲ ਉਠਾਇਆ ਗਿਆ । ਮੇਰੀ ਅਰਜ਼ ਹੈ ਕਿ ਇਹ ਹਰੀਜਨਾਂ ਦੀ ਮੰਗ ਸੀ ਕਿ ਧਰਮਸ਼ਾਲਾ ਬਣਾਈਆਂ ਜਾਣ । ਡਿਪਟੀ ਸਪੀਕਰ ਸਾਹਿਬ, ਮੈਂ ਆਪ ਹਰੀਜਨ ਹਾਂ ਔਰ ਮੈਨੂੰ ਪਤਾ ਹੈ ਕਿ ਇਸ ਗੱਲ ਲਈ ਕਿਤਨੀ ਮੰਗ ਸੀ । (ਵਿਘਨ) ਡਿਪਟੀ ਸਪੀਕਰ ਸਾਹਿਬ, ਮੈਂ ਆਪ ਨੂੰ ਇਕ ਮਿਸਾਲ ਦੇਣੀ ਚਾਹੁੰਦਾ ਹਾਂ ਕਿ ਰਾਜ ਵਿਚ ਕੋਈ ਨਿਹੰਗ ਸਿੰਘ ਰੌਲਾ ਪਾਉਂਦਾ ਫਿਰੇ ਅਤੇ ਰਾਜ ਨੂੰ ਗਾਲਾਂ ਕੱਢਦਾ ਫਿਰੇ ਕਿ ਇਥੇ ਦਾ ਪ੍ਰਬੰਧ ਚੰਗਾ ਨਹੀਂ, ਬੜਾ ਮਾੜਾ ਪਰਬੰਧ ਹੈ, ਇਹੋ ਜਿਹੀਆਂ ਗੱਲਾਂ ਕਰਦਾ ਫਿਰੇ । ਮਹਾਰਾਜ ਨੂੰ ਕਿਸੇ ਕਿਹਾ ਕਿ ਗਲੀਆਂ ਵਿਚ ਇਕ ਨਿਹੰਗ ਸਿੰਘ ਗਾਲਾਂ ਕੱਢਦਾ ਫਿਰਦਾ ਹੈ ਔਰ ਰਾਜ ਨੂੰ ਬੜਾ ਮਾੜਾ ਦੱਸਦਾ

ਹੈ । ਮਹਾਰਾਜ ਨੇ ਹੁਕਮ ਦਿਤਾ ਕਿ ਨਿਹੰਗ ਸਿੰਘ ਨੂੰ ਪਕੜ ਕੇ ਲਿਆਓ । ਜਦੋਂ ਨਿਹੰਗ ਸਿੰਘ ਨੂੰ ਪਕੜ ਕੇ ਲਿਆਂਦਾ ਗਿਆ, ਤਾਂ ਉਸ ਨਿਹੰਗ ਸਿੰਘ ਨੂੰ ਪੁਛਿਆ ਕਿ ਕੀ ਗੱਲ ਹੈ ਤਾਂ ਉਸ ਨੇ ਕਿਹਾ ਕਿ ਇਹ ਰਾਜ ਬੜਾ ਮਾੜਾ, ਬੁਰਾ ਰਾਜ ਹੈ ਪਰਜਾ ਬੜੀ ਦੁਖੀ ਹੈ । ਮਹਾਰਾਜ ਨੇ ਹੁਕਮ ਦਿਤਾ ਕਿ ਜਾਓ ਇਸ ਨੂੰ ਲੈ ਜਾਓ ਖੁਸ਼ਬੂਆਂ ਨਾਲ ਨਹਾਓ, ਧੁਆਓ ਔਰ ਚੰਗੀ ਪੁਸ਼ਾਕ, ਚੰਗੇ ਬਸਤਰ ਪਹਿਨਾਓ ਔਰ ਫਿਰ ਪੰਜ ਛੇ ਦਿਨ ਦੇ ਬਾਅਦ ਮੇਰੇ ਦਰਬਾਰ ਵਿਚ ਪੇਸ਼ ਕਰੋ । ਐਨ ਉਸੇ ਤਰ੍ਹਾਂ ਉਸ ਨੂੰ ਲਿਜਾਇਆ ਗਿਆ, ਚੰਗੇ ਬਸਤਰ ਪਹਿਨਣ ਨੂੰ ਦਿਤੇ, ਚੰਗੀ ਖੁਰਾਕ ਖਾਣ ਨੂੰ ਮਿਲੀ ਔਰ ਪੰਜ ਛੇ ਦਿਨ ਦੇ ਬਾਅਦ ਉਸ ਨੂੰ ਚਾਂਦੀ ਦੀ ਗੜਵੀ ਹੱਥ ਵਿਚ ਫੜਾ ਦਿਤੀ ਤੇ ਕਿਹਾ ਕਿ ਤੁਹਾਨੂੰ ਮਹਾਰਾਜ ਸਾਹਿਬ ਯਾਦ ਕਰਦੇ ਹਨ । ਮਹਾਰਾਜ ਨੇ ਪੁਛਿਆ ਕਿ ਸਿੰਘ ਜੀ ਹੁਣ ਪਰਜਾ ਦਾ ਕੀ ਹਾਲ ਹੈ ਤਾਂ ਉਸ ਨੇ ਅੱਗੋਂ ਜਵਾਬ ਦਿਤਾ ਮਹਾਰਾਜ ਹੁਣ ਪਰਜਾ ਬੜੀ ਸੁਖੀ ਹੈ । ਐਨ ਇਸੇ ਤਰ੍ਹਾਂ, ਡਿਪਟੀ ਸਪੀਕਰ ਸਾਹਿਬ, ਜਦੋਂ ਇਹ 20-21 ਸਾਲ ਰਾਜ ਕਰਦੇ ਰਹੇ ਤਾਂ ਉਸ ਵੇਲੇ ਪਰਜਾ ਬੜੀ ਸੁਖੀ ਸੀ ਹੁਣ ਜਦੋਂ ਰਾਜ ਖੋਹਿਆ ਗਿਆ ਤਾਂ ਹੁਣ ਕਹਿੰਦੇ ਹਨ ਕਿ ਪਰਜਾ ਬੜੀ ਦੁਖੀ ਹੈ ਔਰ ਇਹੋ ਜਿਹੀਆਂ ਗੱਲਾਂ ਕਰਦੇ ਹਨ । (ਵਿਘਨ) ਸੋ, ਡਿਪਟੀ ਸਪੀਕਰ ਸਾਹਿਬ, ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਧਰਮਸ਼ਾਲਾ ਲਈ ਮਸਲਾ ਹਰੀਜਨਾਂ ਦਾ ਬੜਾ ਪੁਰਾਣਾ ਹੈ । ਇਹ ਪੰਜਾਬ ਸਰਕਾਰ ਦਾ ਬੜਾ ਨਿਹਾਇਤ ਪਰੋਗਰੈਸਿਵ ਕਦਮ ਹੈ । ਮੈਂ ਇਹ ਅਰਜ਼ ਕਰਨੀ ਚਾਹੁੰਦਾ ਹਾਂ ਕਿ ਇਨ੍ਹਾਂ ਹਰੀਜਨਾਂ ਦੇ ਬੈਠਣ ਵਾਸਤੇ ਕੋਈ ਜਗ੍ਹਾ ਨਹੀਂ ਸੀ । ਮੈਂ ਤਾਂ ਕਹਿੰਦਾ ਹਾਂ ਕਿ ਇਹ ਜੋ 25 ਲੱਖ ਰੁਪਏ ਦੀ ਰਕਮ ਰੱਖੀ ਗਈ ਹੈ ਇਹ ਵਧਾ ਕੇ 50 ਲੱਖ ਰੁਪਏ ਹੋਣੀ ਚਾਹੀਦੀ ਹੈ ਔਰ ਅਗਲੇ ਸਾਲ ਇਕ ਕਰੋੜ ਰੁਪਏ ਹੋਣੀ ਚਾਹੀਦੀ ਹੈ । ਉਨ੍ਹਾਂ ਲਈ ਇਕੱਠੇ ਬੈਠਣ ਨੂੰ ਥਾਂ ਨਹੀਂ ਸੀ । ਇਸ ਲਈ ਇਹ ਪੰਜਾਬ ਸਰਕਾਰ ਦਾ ਬੜਾ ਸ਼ਲਾਘਾ ਯੋਗ ਕਦਮ ਹੈ । ਮੈਂ ਇਸ ਲਈ ਸਰਦਾਰ ਬਲਵੰਤ ਸਿੰਘ ਜੀ ਨੂੰ ਵਧਾਈ ਦਿੰਦਾ ਹਾਂ ਕਿ ਉਨ੍ਹਾਂ ਨੇ ਆਪਣੇ ਬਜਟ ਵਿਚ ਇਹ ਮੱਦ ਕਾਇਮ ਕਰਕੇ ਹਰੀਜਨਾਂ ਦੀ ਮੰਗ ਨੂੰ ਪੂਰਾ ਕੀਤਾ ।

ਡਿਪਟੀ ਸਪੀਕਰ ਸਾਹਿਬ, ਇਥੇ ਬੱਸਾਂ ਦਾ ਸੁਆਲ ਉਠਾਇਆ ਗਿਆ । ਇਹ ਕਿਹਾ ਗਿਆ ਕਿ ਬੱਸਾਂ ਵਿਚ ਬਹੁਤ ਕੁਰੱਪਸ਼ਨ ਹੈ । ਕੁਰਪਸ਼ਨ ਦੀ ਜੜ੍ਹ ਵਿਚ ਦੁਧ ਕਿਸ ਨੇ ਪਾਇਆ । (ਵਿਘਨ) ਡਿਪਟੀ ਸਪੀਕਰ ਸਾਹਿਬ, ਇਨ੍ਹਾਂ ਨੇ ਕਿਸ ਤਰ੍ਹਾਂ ਬੱਸਾਂ ਵਾਲਿਆਂ ਨੂੰ ਕੁਰਪਸ਼ਨ ਕਰਨ ਦਾ ਢੰਗ ਸਿਖਾਇਆ । ਡਿਪਟੀ ਸਪੀਕਰ ਸਾਹਿਬ, ਮੈਂ ਅਰਜ਼ ਕਰਾਂ ਕਿ ਹਰ ਪਰਕਾਰ ਦਾ ਜਿਹੜਾ ਰੌਲਾ ਗੌਲਾ ਚਲ ਰਿਹਾ ਹੈ ਇਸ ਦੇ ਵਿਚ ਸਿਆਸੀ ਹੱਥ ਹੈ । ਮੈਂ ਕਹਿਣਾ ਚਾਹੁੰਦਾ ਹਾਂ ਕਿ ਟਰਾਂਸਪੋਰਟ ਦੇ ਮਾਮਲੇ ਵਿਚ ਸੁਧਾਰ ਕਰਨ ਦੀ ਲੋੜ ਹੈ । ਵਾਕਈ ਲੋਕਾਂ ਨੂੰ ਇਸ ਖੇਤਰ ਵਿਚ ਤਕਲੀਫਾਂ ਹਨ । ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਜਿਸ ਤਰ੍ਹਾਂ ਸਾਡੀ ਸਰਕਾਰ ਇਸ ਖੇਤਰ ਵਿਚ ਕੰਮ ਕਰ ਰਹੀ ਹੈ, ਮੈਂ ਸਮਝਦਾ ਹਾਂ ਕਿ ਕੋਈ ਚਿੰਤਾ ਕਰਨ ਵਾਲੀ ਗੱਲ ਨਹੀਂ, ਇਸ ਤਰੀਕੇ ਨਾਲ ਵੱਧ ਤੋਂ ਵੱਧ ਸਹੂਲਤਾਂ ਲੋਕਾਂ ਨੂੰ ਮਿਲਣ ਦੀ ਸੰਭਾਵਨਾ ਹੈ । (ਵਿਘਨ)

ਇਸ ਦੇ ਨਾਲ ਹੀ ਇਕ ਗੱਲ ਮੈਂ ਹੋਰ ਕਰ ਦੇਣੀ ਚਾਹੁੰਦਾ ਹਾਂ ਕਿ ਇਸ ਬਜਟ ਦੇ ਵਿਚ ਪੀਣ ਦਾ ਪਾਣੀ ਪ੍ਰੋਵਾਈਡ ਕਰਨ ਲਈ ਡੀਪ ਟਿਊਬਵੈਲ ਲਾਉਣ ਦੀ ਜਿਹੜੀ ਸਕੀਮ ਚਾਲੂ ਕੀਤੀ ਹੈ ਇਹ ਬੜੀ ਸ਼ਲਾਘਾ ਯੋਗ ਹੈ । ਅਸੀਂ ਪਿਛਲੇ ਬਜਟ ਦੀਆਂ ਕਾਪੀਆਂ ਵੀ ਵੇਖੀਆਂ ਹਨ, ਪਰ ਇਨ੍ਹਾਂ ਚੀਜ਼ਾਂ ਵਾਸਤੇ ਸਾਨੂੰ ਕੋਈ ਗੱਲ ਉਨ੍ਹਾਂ ਵਿਚ ਨਜ਼ਰ ਨਹੀਂ ਆਈ । ਮੈਂ ਅਰਜ਼ ਕਰਾਂ ਕਿ ਜਿਹੜੇ ਲੋਕ ਪਹਾੜ ਦੇ ਦਾਮਨ ਵਿਚ ਵਸਦੇ ਹਨ ਉਨ੍ਹਾਂ ਨੇ ਅਗਰ ਇਕ ਗਲਾਸ ਵੀ ਪਾਣੀ ਦਾ ਲਿਆਉਣਾ ਹੋਵੇ ਤਾਂ ਉਨ੍ਹਾਂ ਨੂੰ 2 ਮੀਲ ਤੇ ਜਾਣਾ ਪੈਂਦਾ ਸੀ । ਉਨ੍ਹਾਂ ਦੀ ਕਿਸੇ ਨੇ ਹੁਣ ਤੱਕ ਸੁਧ ਨਹੀਂ ਸੀ ਲਈ । ਅੱਜ ਸਾਡੀ ਸਰਕਾਰ ਨੇ ਇਹ ਜਿਹੜਾ ਪ੍ਰੋਗਰਾਮ ਬਣਾਇਆ ਹੈ ਇਸ ਲਈ ਪੰਜਾਬ ਸਰਕਾਰ ਸ਼ਲਾਘਾ ਦੀ ਪਾਤਰ ਹੈ । ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਮੇਰੇ ਜ਼ਿਲ੍ਹੇ ਵਿਚ ਅਜਿਹੇ ਪਿੰਡ ਹਨ,

[ਸਰਦਾਰ ਰਾਜਾ ਸਿੰਘ]

ਜਿਸ ਤਰ੍ਹਾਂ ਗੋਚਰ, ਕਕੋਟ, ਹਿਰਦਾਪੁਰ ਪਰਖਾਲੀ, ਮਿਰਜਾ ਪੁਰ ਤਾਰਾਪੁਰ, ਆਦਿ, ਜਿਥੋਂ ਦੇ ਲੋਕਾਂ ਨੂੰ ਦੋ ਦੋ ਮੀਲਾਂ ਤੋਂ ਪੀਣ ਦਾ ਪਾਣੀ ਲਿਅਉਣਾ ਪੈਂਦਾ ਹੈ । ਅਸੀਂ ਵੇਖਿਆ ਹੈ ਕਿ ਕਿਸ ਤਰ੍ਹਾਂ ਬੀਬੀਆਂ ਅਤੇ ਭੈਣਾਂ ਆਪਣੇ ਸਿਰ ਤੇ ਮੱਟਕੇ ਰੱਖ ਕੇ ਪਾਣੀ ਲੈਣ ਜਾਂਦੀਆਂ ਹਨ । ਇਸ ਸਵਤੰਤਰ ਦੇਸ਼ ਵਿਚ, ਇਸ ਇੰਦਰਾ ਗਾਂਧੀ ਜੀ ਦੇ ਰਾਜ ਵਿਚ ਔਰਤਾਂ ਨੂੰ ਕਿੰਨੀ ਬੇ ਹੁਰਮਤੀ ਹੈ ? ਇਹ ਕਿੰਨੀ ਬੁਰੀ ਗੱਲ ਹੈ ? ਇਸ ਕਰਕੇ ਮੈਂ ਆਪਣੀ ਸਰਕਾਰ ਨੂੰ ਕਹਾਂਗਾ ਕਿ ਇਨ੍ਹਾਂ ਪਿੰਡਾਂ ਦਾ ਇਹ ਮਸਲਾ ਹਲ ਕਰਨਾ ਚਾਹੀਦਾ ਹੈ ।

ਡਿਪਟੀ ਸਪੀਕਰ ਸਾਹਿਬ, ਮੈਂ ਇਕ ਹੋਰ ਗੱਲ ਕਰਕੇ ਆਪਣੇ ਵਿਚਾਰ ਬੰਦ ਕਰਾਂਗਾ । ਇਥੇ ਜ਼ਿਕਰ ਆਇਆ ਹੈ ਸਰਕਾਰੀ ਦਫਤਰਾਂ ਨੂੰ ਇਕੱਠੇ ਕਰਨ ਦਾ ਅਤੇ ਇਸ ਦੇ ਲਈ ਇਸ ਬਜਟ ਵਿਚ ਬਹੁਤ ਪੈਸਾ ਰੱਖਿਆ ਹੈ । ਮੇਰਾ ਰੋਪੜ ਜ਼ਿਲ੍ਹਾ ਵੀ ਇਸ ਵਿਚ ਆਉਂਦਾ ਹੈ । ਸਰਕਾਰੀ ਕਰਮਚਾਰੀਆਂ ਨੂੰ ਮਕਾਨ ਅਤੇ ਉਨ੍ਹਾਂ ਦੇ ਰਿਹਾਇਸ਼ੀ ਪ੍ਰਬੰਧ ਕਰਨ ਲਈ ਪੰਜਾਬ ਸਰਕਾਰ ਨੇ ਫੈਸਲਾ ਕੀਤਾ ਹੈ । ਡਿਪਟੀ ਸਪੀਕਰ ਸਾਹਿਬ, ਇਹ ਗੱਲ ਮੈਂ ਜ਼ਰੂਰ ਪੰਜਾਬ ਸਰਕਾਰ ਨੂੰ ਕਹਾਂਗਾ ਕਿ ਜਿਹੜੀਆਂ ਅਦਾਲਤਾਂ ਹਨ, ਇਹ ਲੋਕਾਂ ਵਾਸਤੇ ਬੜੀ ਭਾਰੀ ਸਿਰ ਦਰਦੀ ਦਾ ਕਾਰਨ ਬਣੀਆਂ ਹੋਈਆਂ ਹਨ । ਅਦਾਲਤਾਂ ਦੂਰ ਦੂਰ ਹੋਣ ਕਰਕੇ ਲੋਕਾਂ ਨੂੰ ਬਹੁਤ ਤਕਲੀਫਾਂ ਦਾ ਸਾਮ੍ਹਣਾ ਕਰਨਾ ਪੈ ਰਿਹਾ ਹੈ ਕਿਉਂਕਿ ਇਕ ਅਦਾਲਤ ਕਿਤੇ ਹੈ ਅਤੇ ਦੂਜੀ ਕਿਤੇ ਹੈ । ਕਈ ਅਦਾਲਤਾਂ ਦਾ ਤਾਂ ਇਕ ਦੂਜੇ ਵਿਚ ਦੋ ਦੋ ਮੀਲ ਦਾ ਫਾਸਲਾ ਹੈ । ਜੇਕਰ ਇਹ ਇਕ ਕੰਪਲੈਕਸ ਵਿਚ ਹੋਣ ਤਾਂ ਲੋਕਾਂ ਨੂੰ ਬਹੁਤ ਫਾਇਦਾ ਪੁਜੇਗਾ । ਇਸ ਸਿਲਸਿਲੇ ਵਿਚ ਮੈਂ ਰੋਪੜ ਦੇ ਹਾਲਾਤ ਸਰਕਾਰ ਦੇ ਸਾਹਮਣੇ ਰੱਖਣਾ ਚਾਹੁੰਦਾ ਹਾਂ ਜਿਥੇ ਐਸ. ਡੀ. ਓ. ਕਿਤੇ ਬੈਠਾ ਹੈ, ਡੀ. ਸੀ. ਕਿਤੇ ਬੈਠਾ ਹੈ, ਸਬ-ਜੱਜ ਕਿਤੇ ਬੈਠਾ ਹੈ ਅਤੇ ਜੁਡੀਸ਼ੀਅਲ ਮੈਜਿਸਟਰੇਟ ਕਿਤੇ ਬੈਠਾ ਹੈ । ਇਕ ਅਫਸਰ ਦੇ ਥੱਲੇ ਜਿਹੜੇ ਕਰਮਚਾਰੀ ਹਨ, ਉਹ 4, 5 ਥਾਈਂ ਖਿੰਡੇ ਪੁੰਡੇ ਹੋਏ ਹਨ । ਮੈਂ ਪੰਜਾਬ ਦੀ ਸਰਕਾਰ ਨੂੰ ਇਸ ਲਈ ਬੇਨਤੀ ਕਰਾਂਗਾ ਕਿ ਉਹ ਜਲਦੀ ਹੀ ਇਸ ਵੱਲ ਧਿਆਨ ਦੇ ਕੇ ਅਦਾਲਤਾਂ ਇਕਠੀਆਂ ਕਰੇ ਤਾਂ ਕਿ ਪੰਜਾਬ ਦੇ ਲੋਕਾਂ ਦੀ ਇਸ ਲੋੜ ਨੂੰ ਪੂਰਾ ਕੀਤਾ ਜਾਏ ।

ਅੰਤ ਵਿਚ, ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡਾ ਬਹੁਤ ਸਮਾਂ ਨਾ ਲੈਂਦਾ ਹੋਇਆ (ਵਿਘਨ) ਆਪਣੇ ਵਿਚਾਰ ਇਥੇ ਹੀ ਬੰਦ ਕਰ ਦਿੰਦਾ ਹਾਂ ਅਤੇ ਮੈਂ ਤੁਹਾਡਾ ਧੰਨਵਾਦ ਕਰਦਾ ਹਾਂ ਕਿ ਤੁਸੀਂ ਮੈਨੂੰ ਬੋਲਣ ਦਾ ਮੌਕਾ ਦਿਤਾ ਹੈ ਅਤੇ ਨਾਲ ਹੀ ਮੈਂ ਸਰਦਾਰ ਗੁਰਨਾਮ ਸਿੰਘ ਜੀ ਦੀ ਸਰਕਾਰ ਦਾ ਧੰਨਵਾਦ ਕਰਦਾ ਹਾਂ ਜਿਨ੍ਹਾਂ ਨੇ ਐਸਾ ਸੋਹਣਾ ਬਜਟ ਪੇਸ਼ ਕਰਕੇ ਸਾਡੇ ਲੋਕਾਂ ਦੇ ਮਨਾਂ ਨੂੰ ਸ਼ਾਂਤੀ ਦਿਤੀ ਹੈ । ਇਹ ਕਹਿੰਦਾ ਹੋਇਆ ਮੈਂ ਬੈਠ ਜਾਂਦਾ ਹਾਂ ।

**ਚੌਧਰੀ ਸੁੰਦਰ ਸਿੰਘ** (ਨਰੋਟ ਮਹਿਰਾ, ਐਸ. ਸੀ.) : ਡਿਪਟੀ ਸਪੀਕਰ ਸਾਹਿਬ, ਮੈਂ ਬਜਟ ਤੇ ਬੋਲਣ ਲਈ ਖੜਾ ਹੋਇਆ ਹਾਂ । ਡਿਪਟੀ ਸਪੀਕਰ ਸਾਹਿਬ, ਮਾਸਟਰ ਗੁਰਬੰਤਾ ਸਿੰਘ ਨੇ ਇਨ੍ਹਾਂ ਦੀ ਸਾਰੀ ਪੋਲ ਖੋਲ੍ਹ ਦਿਤੀ ਹੈ ਕਿ ਇਹ ਕਿੰਨੇ ਜ਼ਿਮੀਦਾਰਾਂ ਦੇ ਹੱਕ ਵਿਚ ਹਨ, ਕਿੰਨੇ ਇਹ ਐਗਰੀਕਲਚਰ ਦੇ ਹੱਕ ਵਿਚ ਹਨ, ਕਿੰਨੀ ਕੁ ਇਹ ਸਬਸਿਡੀ ਉਨ੍ਹਾਂ ਨੂੰ ਦਿੰਦੇ ਹਨ, ਇਹ ਸਾਰਾ ਮਜ਼ਮੂਨ ਮਾਸਟਰ ਗੁਰਬੰਤਾ ਸਿੰਘ ਨੇ ਲੈ ਹੀ ਲਿਆ ਹੈ । (ਵਿਘਨ)

**ਸਰਦਾਰ ਦਲੀਪ ਸਿੰਘ ਪਾਂਧੀ :** ਡਿਪਟੀ ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ ਆਰਡਰ ਇਹ ਹੈ ਕਿ ਮਾਸਟਰ ਗੁਰਬੰਤਾ ਸਿੰਘ ਜੀ ਹੋਰੀ ਪਹਿਲਾਂ ਇਨ੍ਹਾਂ ਦੀ ਮਨੀਸਟਰੀ ਖੋਂਹਦੇ ਰਹੇ ਹਨ ਅਤੇ ਅੱਜ ਇਨ੍ਹਾਂ ਦਾ ਟਾਈਮ ਖੋ ਲਿਆ ਹੈ.... ਵਿਘਨ....

**ਚੌਧਰੀ ਸੁੰਦਰ ਸਿੰਘ** : ਮੈਂ ਅਰਜ਼ ਕਰਾਂ ਕਿ ਸਰਦਾਰ ਰਾਜਾ ਸਿੰਘ ਨੂੰ ਪਤਾ ਨਹੀਂ ਕੀ ਮਿਲ ਗਿਆ ਹੈ, ਉਹ ਅੱਜ ਬਹੁਤ ਹੀ ਗੌਰਮਿੰਟ ਦੇ ਹੱਕ ਵਿਚ ਬੋਲੇ ਹਨ ਅਤੇ ਉਨ੍ਹਾਂ ਨੇ ਬਹੁਤ ਹੀ ਸ਼ਾਨਦਾਰ ਭਾਸ਼ਨ ਦਿਤਾ ਹੈ । ਡਿਪਟੀ ਸਪੀਕਰ ਸਾਹਿਬ, ਮੈਂ ਅਰਜ਼ ਕਰਾਂ ਕਿ ਮੈਂ ਕੋਈ ਸੰਨ 1946 ਤੋਂ ਮੈਂਬਰ ਚਲਿਆ ਆ ਰਹਿਆ ਹਾਂ । ਜਿੰਨਾ ਚਿਰ ਮੈਂ ਗੌਰਮਿੰਟ ਦੇ ਬੈਂਚਾਂ ਤੇ ਬੈਠਾ ਰਿਹਾ ਹਾਂ ਮੈਂ ਗੌਰਮਿੰਟ ਦੀ ਤਾਰੀਫ ਕਦੇ ਨਹੀਂ ਸੀ ਕੀਤੀ, ਭਾਵੇਂ ਮੈਂ ਕਾਂਗਰਸ ਦੇ ਆਮ ਮੈਂਬਰਾਂ ਵਿਚ ਸੀ ਅਤੇ ਭਾਵੇਂ ਟਰੈਜ਼ਰੀ ਬੈਂਚਾਂ ਤੇ ਸੀ, ਮੈਂ ਆਪੋਜ਼ੀਸ਼ਨ ਕਰਦਾ ਰਹਿੰਦਾ ਸੀ । ਜਦੋਂ ਆਪੋਜ਼ੀਸ਼ਨ ਬੈਂਚਾਂ ਤੋਂ ਕੋਈ ਚੀਜ਼ ਕਹਿੰਦਾ ਹੁੰਦਾ ਸੀ ਤਾਂ ਮੈਂ ਬਹੁਤ ਖੁਸ਼ ਹੁੰਦਾ ਸੀ ਕਿਉਂਕਿ ਕਿਸੇ ਨਾ ਕਿਸੇ ਚੀਜ਼ ਦਾ ਪਤਾ ਲਗਦਾ ਹੁੰਦਾ ਹੈ । ਮੈਂ ਹੈਰਾਨ ਹਾਂ ਕਿ ਸਰਦਾਰ ਰਾਜਾ ਸਿੰਘ ਨੂੰ ਕੀ ਮਿਲ ਗਿਆ ਹੈ ਇਸ ਤਰ੍ਹਾਂ ਤਾਰੀਫ ਕਰਨੀ ਸ਼ੁਰੂ ਕਰ ਦਿਤੀ ਗੌਰਮਿੰਟ ਦੀ । ਉਨ੍ਹਾਂ ਨੂੰ ਪਤਾ ਨਹੀਂ ਕਿ ਅਗਰ ਇਸ ਤਰ੍ਹਾਂ ਤਾਰੀਫ ਕਰਾਂਗੇ ਤਾਂ ਸਾਨੂੰ ਕੁਝ ਨਹੀਂ ਮਿਲਣਾ ਅਤੇ ਤੁਹਾਡੇ ਪੱਲੇ ਕੁਝ ਨਹੀਂ ਪੈਣਾ । ਜਿਹੜਾ ਰਸਤਾ ਮੈਂ ਦਸਦਾ ਹਾਂ ਅਗਰ ਕੁਝ ਮਿਲਿਆ ਤਾਂ ਉਸ ਰਸਤੇ, ਢੰਗ ਨਾਲ ਹੀ ਕੁਝ ਮਿਲੇਗਾ, ਤੁਸੀਂ ਇਸ ਤਰ੍ਹਾਂ ਤਾਬੇਦਾਰੀ ਕਰਕੇ ਕੁਝ ਨਹੀਂ ਲੈ ਸਕਦੇ No man can get his rights by request. Rights are wrested from unwilling hands. ਮੈਂ ਉਨ੍ਹਾਂ ਨੂੰ ਦੱਸਣਾ ਚਾਹੁੰਦਾ ਹਾਂ ਕਿ ਤਾਬੇਦਾਰੀ ਨਾਲ ਕੁਝ ਨਹੀਂ ਲਿਆ ਜਾਂਦਾ ਅਤੇ ਨਾ ਹੀ ਕੁਝ ਮਿਲਦਾ ਹੈ । ਮਾਸਟਰ ਗੁਰਬੰਤਾ ਸਿੰਘ ਨੇ ਇਸ ਸਿਲਸਲੇ ਵਿਚ ਆਪਣਾ ਚੰਗਾ ਪਾਰਟ ਅਦਾ ਕੀਤਾ ਹੈ । ਉਨ੍ਹਾਂ ਨੇ ਦੱਸਿਆ ਹੈ ਕਿ ਇਹ ਜਿਹੜੀ ਜ਼ਿਮੀਦਾਰ ਦੇ ਭਲੇ ਦੀ ਗੱਲ ਕਹਿੰਦੇ ਹਨ ਇਹ ਢੋਂਗਸ ਹੈ, ਇਨ੍ਹਾਂ ਨੇ ਕੋਈ ਭਲਾ ਨਹੀਂ ਕੀਤਾ ਅਤੇ ਨਾ ਹੀ ਕਰਨਾ ਹੈ । ਜਿਹੜੀ ਸਬਸਿਡੀ ਇਨ੍ਹਾਂ ਨੇ ਦਿਤੀ ਸੀ ਉਹ ਹੁਣ ਵਾਪਿਸ ਲੈ ਲਈ ਹੈ । ਕਾਂਗਰਸ ਸਰਕਾਰ ਨੇ ਇਸ ਸਿਲਸਿਲੇ ਵਿਚ ਬਹੁਤ ਤਰੱਕੀ ਕੀਤੀ ਸੀ ਅਤੇ ਬਹੁਤ ਕੁਝ ਦਿਤਾ ਸੀ । ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡਾ ਜ਼ਿਆਦਾ ਟਾਈਮ ਨਹੀਂ ਲੈਣਾ ਅਤੇ ਆਪਣਾ ਟਾਈਮ ਹੀ ਲਵਾਂਗਾ । ਇਥੇ ਜਿਹੜੀ ਬਜਟ ਤਕਰੀਰ ਹੋਈ ਹੈ ਉਹ ਬਹੁਤ ਹੀ.........(ਵਿਘਨ)..................ਇਸ ਵਿਚ ਦੱਸਿਆ ਹੈ ਕਿ

'A provision of Rs. 21.37 lakhs was made in the Budget for the current year to implement the centrally sponsored schemes to grant post-matric scholarships to Scheduled Castes and Scheduled Tribes and lower income group students. According to the commitment of the Government of India a sum of Rs, 11,13 lakhs was to be reimbursed by them. However, the Government of India have taken a sudden and unilateral decision that from 1969-70 onwards the expenditure will be incurred by the State Government,

ਮੈਂ ਇਹ ਦੱਸਣਾ ਚਾਹੁੰਦਾ ਹਾਂ ਕਿ ਇਹ ਜਿਹੜਾ "ਯੂਨੀਲੈਟਰਲ ਡੀਸੀਜ਼ਨ" ਲਿਖਿਆ ਹੈ ਇਸ ਵਿਚ ਬੜੀ ਹੇਰਾ ਫੇਰੀ ਕੀਤੀ ਹੈ । ਮੈਂ ਕਹਿਣਾ ਚਾਹੁੰਦਾ ਹਾਂ ਕਿ ਇਹ ਲਫਜ਼ ਇਨ੍ਹਾਂ ਨੂੰ ਨਹੀਂ ਲਿਖਣਾਂ ਚਾਹੀਦਾ ਸੀ । ਇਹ ਜਿਹੜਾ ਇਨ੍ਹਾਂ ਨੇ ਦੱਸਿਆ ਹੈ ਕਿ ਪੰਜਾਬ ਦੀ ਸਰਕਾਰ ਨੇ ਤਾਂ ਸਕੀਮਾਂ ਬਣਾਈਆਂ ਸਨ, ਪਰ ਸੈਂਟਰਲ ਗੌਰਮੈਂਟ ਨੇ ਕੱਟ ਦਿਤੀਆਂ ਹਨ, ਇਹ ਗ਼ਲਤ ਹੈ । ਜਿਹੜੀਆਂ ਸਕੀਮਾਂ ਬਣੀਆਂ ਹਨ, ਹਿੰਦੁਸਤਾਨ ਦੀ ਸਰਕਾਰ ਨੇ ਉਸ ਲਈ ਲੰਪਸਮ ਰੁਪਈਆਂ ਦਿਤਾ ਹੈ ਅਤੇ ਕਿਹਾ ਹੈ ਕਿ ਜਿਹੜੀਆਂ ਸਕੀਮਾਂ ਤੇ ਮਰਜ਼ੀ ਆਏ ਖਰਚ ਕਰ ਦਿਉ । ਪੰਜਾਬ ਸਰਕਾਰ ਨੇ ਹਰੀਜਨਾਂ ਦਾ ਪੈਸਾ ਹੀ ਬੰਦ ਕਰ ਦਿਤਾ । ਅੱਗੇ ਜਿਹੜਾ ਪੈਸਾ ਮਿਲਦਾ ਹੁੰਦਾ ਸੀ ਉਹ ਸਕੀਮਵਾਈਜ਼ ਮਿਲਦਾ ਹੁੰਦਾ ਸੀ ਕਿਸੇ ਲਈ 10 ਫ਼ੀ ਸਦੀ, ਕਿਸੇ ਲਈ 20 ਫ਼ੀ ਸਦੀ ਅਤੇ ਕਿਸੇ ਲਈ 50 ਫ਼ੀ ਸਦੀ (ਵਿਘਨ) ਸੈਂਟਰਲ ਗੌਰਮਿੰਟ ਨੇ ਤਾਂ ਜਿਹੜਾ ਰੁਪਇਆ ਦੇਣਾ ਸੀ ਉਹ ਉਸ ਨੇ ਲੰਪਸਮ ਦੇ ਦਿਤਾ ਹੈ, ਅਤੇ ਅੱਗੇ ਉਹ ਰੁਪਈਆ ਇਨ੍ਹਾਂ ਨੇ ਵੰਡਣਾ ਸੀ ਅਤੇ ਇਨ੍ਹਾਂ ਨੇ ਕਿਹਾ ਕਿ ਚੱਲੋ ਹਰੀਜਨਾਂ ਨੂੰ ਰੁਪਈਆ ਨਾ

[ਚੌਧਰੀ ਸੁੰਦਰ ਸਿੰਘ]

ਦਿਉ ਅਤੇ ਹਰੀਜਨਾਂ ਦੀ ਸਕੀਮ ਇਨ੍ਹਾਂ ਨੇ ਹੀ ਉੜਾ ਦਿਤੀ । ਜਿਹੜਾ ਇਹ ਕਿਹਾ ਗਿਆ ਹੈ ਕਿ ਹਰੀਜਨਾਂ ਲਈ ਨਹੀਂ ਦਿਤਾ ਅਤੇ ਬਾਕੀ ਸਕੀਮਾਂ ਲਈ ਦਿਤਾ ਹੈ, ਇਹ ਲਫਜ਼ ਉੜਾ ਦੇਣਾ ਚਾਹੀਦਾ ਹੈ । ਪਹਿਲਾਂ ਇੰਡੀਵਿਜੁਅਲ ਸਕੀਮਾਂ ਲਈ ਸਕੀਮਵਾਈਜ਼ ਪੈਸਾ ਮਿਲਦਾ ਸੀ ਪਰ ਹੁਣ ਲੰਪਸਮ ਮਿਲਦਾ ਹੈ । ਤੁਸੀਂ ਹਰੀਜਨਾਂ ਦਾ ਪੈਸਾ ਖਤਮ ਕਰਕੇ ਹਰੀਜਨਾਂ ਨਾਲ ਬੜੀ ਬੇਇਨਸਾਫੀ ਕੀਤੀ ਹੈ, ਧਕਾ ਕੀਤਾ ਹੈ । ਮੈਂ ਸਰਦਾਰ ਰਾਜਾ ਸਿੰਘ ਨੂੰ ਕਹਿਣਾ ਚਾਹੁੰਦਾ ਹਾਂ ਕਿ ਉਹ ਇਹ ਕਿਉਂ ਨਹੀਂ ਪੁਆਇੰਟ ਆਊਟ ਕਰਦੇ । 1970 ਵਿਚ ਹੀ ਸਕੀਮ ਚੱਲੀ ਹੈ ਉਸ ਤੋਂ ਪਹਿਲਾਂ ਐਨੂਅਲ ਪਲੈਨਜ਼ ਚਲਦੀਆਂ ਸਨ । ਬਾਅਦ ਵਿਚ ਦੂਜੀ ਸਕੀਮ ਚੱਲੀ । (ਵਿਘਨ) ਸੋ ਮੈਂ ਇਹ ਕਹਾਂਗਾ ਕਿ ਇਹ ਜੋ ਲਫਜ਼ ਇਨ੍ਹਾਂ ਵੱਲੋਂ ਇਸ ਐਡਰੈਸ ਵਿਚ ਵਰਤੇ ਗਏ ਹਨ ਇਹ ਗਲਤ ਹਨ।

ਫਿਰ ਇਨ੍ਹਾਂ ਨੇ ਕਿਹਾ ਹੈ ਕਿ ਪਲੈਨ, ਸਕੀਮਜ਼ ਲਈ 293.56 ਕਰੋੜ ਰੁਪਿਆ ਰੱਖਿਆ ਹੈ । ਇਸ ਵਿਚੋਂ ਸਾਡੇ ਲਈ ਕੀ ਰੱਖਿਆ ਹੈ ? ਸਿਰਫ ਦੋ ਕਰੋੜ–ਜੋ ਇਕ ਪਰਸੈਂਟ ਵੀ ਨਹੀਂ ਬਣਦਾ । ਮੈਂ ਵਰਕ ਆਊਟ ਕੀਤਾ ਹੈ ਇਹ ਸਿਰਫ 0.76 ਪਰਸੈਂਟ ਬਣਦਾ ਹੈ । ਇਹ ਹਾਲਤ ਹੋਵੇ ਤਾਂ ਇਸ ਸਰਕਾਰ ਦੀ ਇਹ ਤਾਰੀਫ ਕਾਹਦੇ ਲਈ ਕਰਦੇ ਹਨ, ਕਿਉਂ ਤਾਰੀਫ ਦੇ ਪੁਲ ਬੰਨਦੇ ਬੇਹਾਲ ਹੁੰਦੇ ਜਾਂਦੇ ਹਨ । ਇਹ ਦੱਸਣ ਇਨ੍ਹਾਂ ਨੂੰ ਕੀ ਮਿਲਿਆ ਹੈ । ਇਕ ਪਰਸੈਂਟ ਤੋਂ ਵੀ ਘੱਟ । (ਆਪੋਜੀਸ਼ਨ ਵੱਲੋਂ ਸ਼ੇਮ, ਸ਼ੇਮ) ਮੈਂ ਤੁਹਾਨੂੰ ਦੱਸਣਾ ਚਾਹੁੰਦਾ ਹਾਂ ਕਿ ਸਰਕਾਰਾਂ ਇਸ ਤਰ੍ਹਾਂ ਨਹੀਂ ਮੰਨਦੀਆਂ । ਸਰਕਾਰਾਂ ਵਿਚ ਨਿਕੰਮੇ ਆਦਮੀ ਵੀ ਹੁੰਦੇ ਹਨ (ਵਿਘਨ) ਇਹ ਸਾਡਾ ਤਜ਼ਰਬਾ ਹੈ । ਜਿਹੜਾ ਮੈਂ ਤੁਹਾਨੂੰ ਢੰਗ ਦੱਸਿਆ ਹੈ ਉਹੀ ਕਰੋ, ਫਾਈਟ ਦਿਉ । ਤਾਂ ਕੁਝ ਮਿਲੇਗਾ...........

**ਸ੍ਰੀ ਡਿਪਟੀ ਸਪੀਕਰ :** ਢੰਗ ਕੀ ਦੱਸਿਆ ਹੈ, ਮੈਨੂੰ ਵੀ ਦੱਸੋ । (Please let me also know that way.)

**ਚੌਧਰੀ ਸੁੰਦਰ ਸਿੰਘ** : ਜਦੋਂ ਭੱਠਾ ਹੀ ਬੈਠੇਗਾ ਤਾਂ ਦੱਸਾਂਗੇ। ਇਨ੍ਹਾਂ ਨੇ ਜ਼ਿਕਰ ਕੀਤਾ ਕਿ ਹਿੰਦੂ ਅਤੇ ਸਿੱਖਾਂ ਦੀ ਬੜੀ ਲੜਾਈ ਹੁੰਦੀ ਸੀ । ਕਈ ਸਾਲਾਂ ਤੋਂ ਹੋ ਰਹੀ ਸੀ, ਇਸ ਨੂੰ ਅਕਾਲੀ ਅਤੇ ਜਨਸੰਘ ਨੇ ਇਕੱਠੇ ਹੋ ਕੇ ਬੰਦ ਕੀਤਾ ਹੈ ਇਨ੍ਹਾਂ ਨੇ ਪੰਜਾਬ ਨੂੰ ਬਚਾਇਆ ਹੈ ? ਇਨ੍ਹਾਂ ਨੂੰ ਪੁਛੋ ਇਨ੍ਹਾਂ ਨੇ ਹਿੰਦੀ ਦਾ ਕੀ ਕੀਤਾ ਹੈ । ਸਾਨੂੰ ਨੈਸ਼ਨਲ ਲੈਂਗੁਏਜ ਨਹੀਂ ਪੜ੍ਹਨ ਦਿਤੀ ਜਾਂਦੀ । ਸਾਨੂੰ ਤਾਂ ਨਾ ਪੰਜਾਬੀ ਆਵੇ ਤੇ ਨਾ ਹਿੰਦੀ, ਸਾਡਾ ਤਾਂ ਹੁਣ ਬੇੜਾ ਹੀ ਗਰਕ ਹੋ ਗਿਆ ਹੈ । ਲੋਕਾਂ ਦੇ ਤਰਲੇ ਕਰਦੇ ਫਿਰਦੇ ਹਾਂ ਪੜ੍ਹਾਉਣ ਲਈ । ਇਹ ਗਲ ਗਲ ਵਿਚ ਹਿੰਦੂ ਸਿੱਖ ਦਾ ਸਵਾਲ ਪੈਦਾ ਕਰਦੇ ਹਨ । ਡਿਪਟੀ ਸਪੀਕਰ ਸਾਹਿਬ, ਮੇਰੇ ਹਲਕੇ ਵਿਚ ਹਿੰਦੂਆਂ ਦੀ ਮੇਜਾਰਿਟੀ ਹੈ । ਉਥੇ ਐਜੂਕੇਸ਼ਨ ਦਾ ਬੁਰਾ ਹਾਲ ਹੈ । ਬਬਿਆਲ ਪਿੰਡ ਲਈ ਸਕੂਲ ਬਿਲਡਿੰਗ ਬਣਨੀ ਸੀ ਇਸ ਲਈ ਸਵਾ ਲੱਖ ਰੁਪਇਆ ਰੱਖਿਆ ਗਿਆ ਸੀ, ਉਹ ਰੁਪਿਆ ਇਹ ਹੋਰ ਥਾਂ ਲਈ ਲੈ ਗਏ ਹਨ । ਇਸੇ ਤਰ੍ਹਾਂ ਭੋਏ ਲਈ ਸਵਾ ਲੱਖ ਰੁਪਿਆ ਸਕੂਲ ਬਿਲਡਿੰਗ ਲਈ ਰੱਖਿਆ ਗਿਆ ਸੀ, ਉਹ ਵੀ ਦੂਜੀ ਥਾਂ ਲੈ ਗਏ ਹਨ । ਇਹ ਇਸ ਲਈ ਕੀਤਾ ਕਿ ਉਥੇ ਹਿੰਦੂਆਂ ਦੀ ਮੇਜਾਰਿਟੀ ਹੈ ? ਫਿਰ ਗੱਲਾਂ ਇਹ ਕਰਦੇ ਹਨ ਕਿ ਮਾਇਨਾਰਟੀ ਲਈ ਇਹ ਕੀਤਾ ਹੈ, ਇਨ੍ਹਾਂ ਨੂੰ ਕਨਫੀਡੈਂਸ ਵਿਚ ਲੈਣਾ ਹੈ । ਆਪ ਦਾ ਸਾਡੇ ਨਾਲ ਸਲੂਕ ਠੀਕ ਨਹੀਂ । ਆਪ ਤਾਂ ਨ੍ਹਾਰਾ ਮਾਰਦੇ ਹੋ "ਰਾਜ ਕਰੇਗਾ ਖਾਲਸਾ ਆਕੀ ਰਹੇ ਨਾ ਕੋ" ਆਪ ਤਾਂ ਇਹ ਕਰ ਰਹੇ ਹੋ ਕਿ ਰਾਜ ਕਰੇਗਾ ਖਾਲਸਾ ਹੋਰ ਰਹੇ ਨਾ ਕੋ । (ਵਿਘਨ) ਆਪ ਗੁਰੂ ਨਾਨਕ ਸਾਹਿਬ ਦੀ ਬਰਸੀ ਮਨਾ ਰਹੇ ਹੋ । ਉਸ ਵਿਚ ਗਰੀਬਾਂ ਲਈ ਕੁਝ ਨਹੀਂ ਕੀਤਾ ਜਾ ਰਿਹਾ । ਜ਼ਮੀਨਾਂ ਬਾਰੇ ਗੱਲ ਕਰਦੇ ਹੋਏ ਡਾ: ਭਗਤ ਸਿੰਘ ਨੇ ਕਿਹਾ ਕਿ ਹਰੀਜਨਾਂ ਲਈ ਬੜਾ ਕੁਝ ਕਰ ਰਹੇ ਹਾਂ । ਆਪ ਨੂੰ 1965 ਦੀਆਂ ਗਿਰਦਵਾਰੀਆਂ ਤੇ ਜ਼ਮੀਨ

ਦੇ ਰਹੇ ਹਾਂ । ਇਹ ਕੁਝ ਨਹੀਂ ਹੈ । ਸਾਡੇ ਵਾਲਾ 8 ਅਪਰੈਲ, 1964 ਦਾ ਫੈਸਲਾ ਲਾਗੂ ਕੀਤਾ ਜਾਵੇ । ਕਾਂਗਰਸ ਨੇ ਹਰੀਜਨਾਂ ਲਈ ਜਿੰਨਾ ਕੰਮ ਕੀਤਾ ਸੀ ਉਹ ਤੁਸੀਂ ਸਾਰਾ ਗਵਾ ਲਿਆ ਹੈ । ਇਵੈਕਵੀ ਲੈਂਡ ਸਾਰੀ ਹਰੀਜਨਾਂ ਨੂੰ ਮਿਲਣੀ ਚਾਹੀਦੀ ਹੈ । ਆਪ ਕੀ ਕਰ ਰਹੇ ਹੋ । ਅਸੀਂ ਪਰਤਾਪ ਸਿੰਘ ਨਾਲ ਲੜ ਲੜ ਕੇ ਅਤੇ ਵਾਕ ਆਊਟ ਕਰ ਕਰ ਕੇ ਇਹ ਰਿਆਇਤਾਂ ਹਰੀਜਨ ਲਈ ਲਈਆਂ ਸਨ। ਤੁਸੀਂ ਰੌਲਾ ਪਾਉਂਦੇ ਹੋ ਕਿ ਧਰਮਸ਼ਾਲਾ ਦੇ ਦਿਤੀਆਂ ਹਨ । ਅਸੀਂ ਬੇ-ਬਹਾ ਪੰਚਾਇਤ ਘਰ ਬਣਵਾਏ ਹਨ । ਇਨ੍ਹਾਂ ਨੇ ਤੁਹਾਨੂੰ ਕੁਝ ਨਹੀਂ ਦੇਣਾ ਇਨ੍ਹਾਂ ਨੇ ਜ਼ਮੀਨਾਂ ਤੇ ਮੱਲ ਮਾਰੀ ਹੋਈ ਹੈ ।

**ਸ੍ਰੀ ਡਿਪਟੀ ਸਪੀਕਰ** : ਦੋ ਮਿੰਟ ਹੋਰ । (Two minutes more please.)

**ਚੌਧਰੀ ਸੁੰਦਰ ਸਿੰਘ** : ਮੈਂ ਤਾਂ ਹਾਲੇ ਸ਼ੁਰੂ ਹੀ ਕੀਤਾ ਹੈ ।

**ਸ੍ਰੀ ਡਿਪਟੀ ਸਪੀਕਰ** : ਆਪ ਦਾ ਬਹੁਤਾ ਟਾਈਮ ਮਾਸਟਰ ਜੀ ਨੇ ਲੈ ਲਿਆ। ਆਪ ਆਪਣੇ ਲੀਡਰ ਸਾਹਿਬ ਨਾਲ ਗੱਲ ਕਰ ਲਉ ਹੁਣ ਤਾਂ ਇੰਨਾ ਹੀ ਟਾਈਮ ਮਿਲੇਗਾ ।

(Master ji took much of the time meant for the Congress Party. You may discuss this matter with your leader. For the present you will get only this much time.)

**ਚੌਧਰੀ ਸੁੰਦਰ ਸਿੰਘ** : ਮੈਨੂੰ ਖੁਸ਼ੀ ਹੈ ਕਿ ਤੁਸੀਂ ਆਪਣੇ ਅਸੂਲ ਤੇ ਕਾਇਮ ਰਹਿੰਦੇ ਹੋ ਅਤੇ ਆਪਣੇ ਲਫਜ਼ਾਂ ਦੇ ਪੱਕੇ ਹੋ। ਮੇਰੇ ਇਕੱਲੇ ਨਾਲ ਇਸ ਤਰ੍ਹਾਂ ਦਾ ਸਲੂਕ ਨਹੀਂ ਕਰਦੇ ਸਾਰਿਆਂ ਨਾਲ ਹੀ ਕਰਦੇ ਹੋ । ਮੇਰੇ ਜ਼ਿਲੇ ਦੇ ਹੋ ਮੈਨੂੰ ਖੁਸ਼ੀ ਹੈ ।

ਫਿਰ ਰੋਡਜ਼ ਦੀ ਗੱਲ ਹੈ । ਸਾਡੇ ਇਲਾਕੇ ਦੀ ਇਕ ਸੜਕ ਹੈ ਕੋਟਲੀ ਮੁਗਲਾਂ ਅਤੇ ਭੋਏ ਵਾਲੀ । ਇਸ ਤੇ ਮਿਟੀ ਹੀ ਪਈ ਹੈ । ਇਸ ਨੂੰ ਬਣਦੀ ਨੂੰ ਕਈ ਪਲੈਨਾਂ ਲੰਘ ਚੁਕੀਆਂ ਹਨ । ਇਸ ਨੂੰ ਹਾਲੇ ਤਾਈਂ ਮੁਕੰਮਲ ਨਹੀਂ ਕੀਤਾ ਗਿਆ, ਇਹ ਸਾਡੇ ਇਲਾਕੇ ਨਾਲ ਡਿਸਕ੍ਰਿਮੀਨੇਸ਼ਨ ਹੈ। ਫਿਰ ਕਹਿੰਦੇ ਹਨ ਕਿ ਹਿੰਦੂਆਂ ਨਾਲ ਇਤਫਾਕ ਕਰਨਾ ਹੈ ।

ਜਿਥੇ ਤਾਈਂ ਲਾ ਐਂਡ ਆਰਡਰ ਦਾ ਸਵਾਲ ਹੈ ਅਖਬਾਰਾਂ ਵਿਚ ਰੋਜ਼ ਖਬਰਾਂ ਨਿਕਲਦੀਆਂ ਰਹਿੰਦੀਆਂ ਹਨ । ਕਪੂਰਥਲੇ ਦਾ ਹਾਲ ਮਿਲਾਪ ਅਖਬਾਰ ਵਿਚ ਨਿਕਲਿਆ ਹੈ ਕਿ ਕਿਸ ਤਰ੍ਹਾਂ ਇਕ ਅਫਸਰ ਨੇ ਸਾਡੇ ਆਦਮੀ ਨੂੰ ਗਾਲੀਆਂ ਕੱਢੀਆਂ । ਕੀ ਅਸੀਂ ਖੜੇ ਦੇਖਦੇ ਰਹਾਂਗੇ ਇਸ ਤਰ੍ਹਾਂ ਦੀਆਂ ਗਲਾਂ । ਸਾਡਾ ਖੂਨ ਨਹੀਂ ਖੌਲਦਾ । ਅਸੀਂ ਹਰੀਜਨਾਂ ਨਾਲ ਇਸ ਤਰ੍ਹਾਂ ਦਾ ਸਲੂਕ ਬਰਦਾਸ਼ਤ ਨਹੀਂ ਕਰਾਂਗੇ । ਆਪ ਦਾ ਲਾ ਐਂਡ ਆਰਡਰ ਕੀ ਹੈ । ਗੁਰਦਾਸਪੁਰ ਜ਼ਿਲੇ ਦਾ ਇਹ ਹਾਲ ਹੈ ਕਿ ਅਗਰ ਕੋਈ ਮਰ ਜਾਵੇ ਤਾਂ ਉਸ ਤੋਂ ਪੈਸੇ ਲੈਂਦੇ ਹਨ ਅਗਰ ਮਾਰ ਦੇਵੇ ਤਾਂ ਉਸ ਤੋਂ ਪੈਸੇ ਵਸੂਲ ਕਰਦੇ ਹਨ । ਹਰੀਜਨਾਂ ਨੂੰ ਲੁਟਿਆ ਜਾ ਰਿਹਾ ਹੈ । ਪਰ ਉਸ ਲੁਟ ਵਿਚੋਂ ਤੁਹਾਨੂੰ ਤਾਂ ਕੁਝ ਨਹੀਂ ਮਿਲਦਾ । ਤੁਹਾਨੂੰ ਜ਼ਮੀਨ ਮਿਲ ਗਈ ਹੈ ? ਇਹ ਤਾਂ ਸਾਨੂੰ ਆਪਸ ਵਿਚ ਲੜਾਉਣਾ ਚਾਹੁੰਦੇ ਹਨ । ਜੋ ਕਾਂਗਰਸ ਨੇ ਕੀਤਾ ਸੀ ਉਸ ਮੁਤਾਬਿਕ ਸਾਨੂੰ ਜ਼ਮੀਨ ਮਿਲਣੀ ਚਾਹੀਦੀ ਹੈ । 1969 ਦੀਆਂ ਗਿਰਦਾਵਰੀਆਂ ਵਾਲੀ ਕੋਈ ਸ਼ਰਤ ਨਹੀਂ ਹੋਣੀ ਚਾਹੀਦੀ । ਇਵੈਕਵੀ ਲੈਂਡ ਸਾਰੀ ਦੀ ਸਾਰੀ ਹਰੀਜਨਾਂ ਨੂੰ ਮਿਲਣੀ ਚਾਹੀਦੀ ਹੈ । ਹਰੀਜਨਾਂ ਪਾਸ ਤਾਂ ਇਕ ਏਕੜ ਜ਼ਮੀਨ ਵੀ ਨਹੀਂ ਹੈ । ਇਨ੍ਹਾਂ ਸੋਚਿਆ ਕਿ 5 ਏਕੜ ਤੱਕ ਸਾਰੇ ਬੋਲੀਆਂ ਦੇਣਗੇ ਤਾਂ ਪੈਸੇ ਆਉਣਗੇ.. .. .. ..

**Mr. Deputy Speaker :** Please take your seat.

**ਚੌਧਰੀ ਸੁੰਦਰ ਸਿੰਘ** : ਲਾ ਐਂਡ ਆਰਡਰ ਦੀ ਬੁਰੀ ਹਾਲਤ ਹੈ । ਹਿੰਦੂ ਸਿਖ ਦਾ ਸਵਾਲ ਖੜਾ ਕੀਤਾ ਜਾ ਰਿਹਾ ਹੈ । ਬਜਟ ਵਿਚ ਨਾ ਛੋਟੇ ਕਿਸਾਨ ਲਈ, ਨਾ ਛੋਟੇ ਜ਼ਿਮੀਦਾਰ ਲਈ, ਨਾ ਗਰੀਬ ਹਰੀਜਨ ਲਈ ਕੋਈ ਜਗ੍ਹਾ ਹੈ । ਇਸ ਲਈ ਮੈਂ ਇਨ੍ਹਾਂ ਸਾਰਿਆਂ ਨੂੰ ਕਹਿੰਦਾ ਹਾਂ ਕਿ ਤੁਸੀਂ ਸਾਰੇ ਇਕੱਠੇ ਹੋ ਕੇ ਇਨ੍ਹਾਂ ਦੀ ਬੁਰਛਾਗਰਦੀ ਨੂੰ ਖਤਮ ਕਰੋ, ਇਨ੍ਹਾਂ ਨੂੰ ਇਥੋਂ ਕੱਢੋ, ਤਾਂ ਹੀ ਲੋਕ ਸੁਖ ਦਾ ਸਾਹ ਲੈਣਗੇ (ਤਾੜੀਆਂ)

**ਸ੍ਰੀ ਗੁਰਦਿਆਲ ਸੈਣੀ** : ਆਨ ਏ ਪੁਆਇੰਟ ਆਫ ਆਡਰ, ਸਰ । ਡਿਪਟੀ ਸਪੀਕਰ ਸਾਹਿਬ, ਸਦਨ ਦਾ ਇਹ ਪ੍ਰੋਸੀਜਰ ਹੈ ਅਗਰ ਕੋਈ ਸਦਨ ਦਾ ਮੈਂਬਰ ਚਲਾ ਜਾਵੇ ਜਾਂ ਮਰ ਜਾਵੇ ਤਾਂ† ਉਸ ਲਈ ਸਦਨ ਵਿਚ ਮਾਤਮੀ ਰੈਜ਼ੂਲੂਸ਼ਨ ਪੇਸ਼ ਕੀਤਾ ਜਾਂਦਾ ਹੈ ।

* * * * * *

**Mr. Deputy Speaker** : This will not form part of the proceedings.

**ਸਰਦਾਰ ਕਰਮ ਸਿੰਘ** : (ਸ੍ਰੀ ਹਰਗੋਬਿੰਦਪੁਰ) : ਡਿਪਟੀ ਸਪੀਕਰ ਸਾਹਿਬ, ਅਸੀਂ ਅੱਜ ਇਸ ਸਾਲ ਦੇ ਪੰਜਾਬ ਬਜਟ ਤੇ ਬਹਿਸ ਕਰ ਰਹੇ ਹਾਂ ਜਿਹੜਾ ਕਿ ਸਰਦਾਰ ਬਲਵੰਤ ਸਿੰਘ ਫਿਨਾਂਸ ਮਨਿਸਟਰ ਹੋਰਾਂ ਵੱਲੋਂ ਪੇਸ਼ ਕੀਤਾ ਗਿਆ ਹੈ । ਮੈਂ ਸਮਝਦਾ ਹਾਂ ਕਿ ਇਸ ਨੂੰ ਪੜ੍ਹ ਕੇ ਵੇਖਿਆਂ ਪਤਾ ਲਗਦਾ ਹੈ ਕਿ ਇਸ ਦੇ ਮੁਖ ਪਾਤਰ ਹਨ ਸਾਡੇ ਚੀਫ ਮਨਿਸਟਰ ਸਾਹਿਬ ਸਰਦਾਰ ਗੁਰਨਾਮ ਸਿੰਘ ਸਾਹਿਬ । ਇਸ ਬਜਟ ਨੂੰ ਪੇਸ਼ ਕਰਕੇ ਸਾਡੀ ਸਰਕਾਰ ਨੇ ਇਕ ਚੰਗਾ ਵਿਖਾਵਾ ਦਿਤਾ ਹੈ ਅਤੇ ਸੁਚੱਜਾ ਬਜਟ ਪੇਸ਼ ਕੀਤਾ ਹੈ । ਪਰ ਫਿਰ ਵੀ ਆਪੋਜੀਸ਼ਨ ਵਾਲੇ ਇਸ ਤੇ ਇਤਰਾਜ਼ ਕਰ ਰਹੇ ਹਨ ਹਾਲਾਂ ਕਿ ਸਾਨੂੰ ਮਾਣ ਹੈ ਅਤੇ ਇਹ ਠੀਕ ਹੈ ਕਿ ਆਪੋਜੀਸ਼ਨ ਨੂੰ ਇਕ ਚੰਗਾ ਲੀਡਰ ਮਿਲਿਆ ਹੋਇਆ ਹੈ ਅਤੇ ਉਹ ਬਹੁਤ ਚੰਗੇ ਅਤੇ ਸਮਝਦਾਰ ਸਜਨ ਹਨ ਅਤੇ ਜਦ ਕਦੇ ਵੀ ਉਹ ਉਠਦੇ ਹਨ ਤਾਂ ਸਾਨੂੰ ਉਨ੍ਹਾਂ ਨੂੰ ਵੇਖ ਕੇ ਇਹ ਮਹਿਸੂਸ ਹੁੰਦਾ ਹੈ ਕਿ ਇਸ ਤਰ੍ਹਾਂ ਦੇ ਇਨਸਾਨ ਹੋਣੇ ਚਾਹੀਦੇ ਹਨ । ਉਹ ਹਰ ਵਕਤ ਬਾਦਲੀਲ ਗੱਲਾਂ ਕਰਦੇ ਹਨ ।

ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਪੰਜਾਬ ਦੇ ਸਮੁੱਚੇ ਵਾਤਾਵਰਨ ਵਿਚ ਤਰੱਕੀ ਹੋਈ ਹੈ । ਜਿਥੋਂ ਤੱਕ ਤਰੱਕੀ ਦਾ ਸਵਾਲ ਹੈ ਅਜ਼ਾਦੀ ਦੀ ਲੜਾਈ ਤੋਂ ਪਿਛੋਂ ਅਸੀਂ 20 ਸਾਲ ਇਸ ਉਡੀਕ ਵਿਚ ਇਨ੍ਹਾਂ ਸਾਹਮਣੇ ਬੈਠੇ ਵੀਰਾਂ ਦੀ ਕਾਂਗਰਸ ਸਰਕਾਰ ਦਾ ਮੂੰਹ ਵੇਖਦੇ ਰਹੇ ਕਿ ਇਹ ਕਿੰਨੀ ਤਰੱਕੀ ਦੇਸ਼ ਦੀ ਕਰਦੇ ਹਨ ਅਤੇ ਪੰਜਾਬ ਦੇ ਹਾਲਾਤ ਨੂੰ ਕਿਸ ਤਰੀਕੇ ਨਾਲ ਇਹ ਬਦਲਦੇ ਹਨ । ਪਰ ਜੋ ਹਾਲਤ ਇਨ੍ਹਾਂ ਨੇ ਤਰੱਕੀ ਦੀ ਕੀਤੀ ਉਹ ਸਾਡੇ ਸਾਰਿਆਂ ਦੇ ਸਾਹਮਣੇ ਹੈ। ਇਸ ਸਰਕਾਰ ਨੇ ਵੀਹ ਸਾਲ ਤੱਕ ਬਜਟ ਲਿਆਂਦੇ ਅਤੇ ਇਨ੍ਹਾਂ ਦੇ ਬਾਰੇ ਵਿਚ ਅਸੀਂ ਅਖਬਾਰਾਂ ਵਿਚ ਪੜ੍ਹਦੇ ਰਹੇ ਹਾਂ ਕਿ ਤਰੱਕੀ ਦੀ ਕੀ ਪੋਜੀਸ਼ਨ ਇਨ੍ਹਾਂ ਕੀਤੀ । ਜਦ ਇਨ੍ਹਾਂ ਦਾ ਵਕਤ ਆਉਂਦਾ ਸੀ ਤਾਂ ਇਨ੍ਹਾਂ ਵੱਲੋਂ ਕੀਤੀ ਤਰੱਕੀ ਨੂੰ ਵੇਖ ਕੇ ਬਹੁਤ ਦੁਖ ਹੁੰਦਾ ਸੀ । ਅਤੇ ਇਹ ਮਹਿਸੂਸ ਹੁੰਦਾ ਸੀ ਕਿ ਇਨ੍ਹਾਂ ਨੇ ਤਰੱਕੀ ਤਾਂ ਕੋਈ ਸਾਰੇ ਸਾਲ ਵਿਚ ਨਹੀਂ ਕੀਤੀ ਸਗੋਂ ਪਿਛੇ ਲੈ ਗਏ ਹਨ । ਇਸ ਦੀਆਂ ਕਈ ਮਿਸਾਲਾਂ ਸਾਡੇ ਸਾਹਮਣੇ ਹਨ। ਇਨ੍ਹਾਂ ਦੇ ਦਿਨਾਂ ਵਿਚ ਸਾਡੀਆਂ ਮਾਤਾਵਾਂ, ਭੈਣਾਂ ਅਤੇ ਬੀਬੀਆਂ ਨੂੰ ਇਕ ਇਕ ਕਿਲੋ ਆਟਾ ਲੈਣ ਲਈ ਕਤਾਰਾਂ ਵਿਚ ਖੜਨਾ ਪੈਂਦਾ ਸੀ;

†Expunged as ordered by the Chair.

ਇਹ ਹਾਲਤ ਇਨ੍ਹਾਂ ਨੇ ਸਾਡੀ ਆਪਣੇ ਰਾਜ ਵਿਚ ਕਰ ਦਿਤੀ । ਸਾਡੀ ਅਣਖ ਨੂੰ ਬੁਰੀ ਤਰ੍ਹਾਂ ਕੁਚਲ ਦਿਤਾ ਗਿਆ ਸੀ । ਇਸ ਦੀ ਜ਼ਿੰਮੇਵਾਰੀ ਕਾਂਗਰਸ ਸਰਕਾਰ ਤੇ ਸੀ । ਅਜ, ਡਿਪਟੀ ਸਪੀਕਰ ਸਾਹਿਬ, ਕੀ ਹਾਲਤ ਹੈ ? ਅੱਜ ਵੀ ਪੰਜਾਬ ਉਹੀ ਹੈ, ਕਿਸਾਨ ਵੀ ਉਹੀ ਹੈ ਅਤੇ ਅਨਾਜ ਵੀ ਉਸੇ ਤਰ੍ਹਾਂ ਪੈਦਾ ਹੁੰਦਾ ਹੈ, ਸਰਕਾਰ ਵੀ ਮੌਜੂਦ ਹੈ ਪਰ ਫਰਕ ਪਾਲਿਸੀ ਦਾ ਹੈ । ਜਦ ਦੀ ਇਹ ਸਰਕਾਰ ਬਣੀ ਹੈ ਕੋਈ ਬੰਦਾ ਵੀ ਤੁਹਾਨੂੰ ਕਦੇ ਕਿਸੇ ਡਿਪੋ ਦੀ ਅਗਾੜੀ ਸਵੇਰ ਤੋਂ ਸ਼ਾਮ ਤੱਕ ਆਟੇ ਲਈ ਖੜੋਤਾ ਨਹੀਂ ਵਿਖਾਈ ਦੇਵੇਗਾ । (ਸਰਕਾਰੀ ਪੱਖ ਵੱਲੋਂ ਪ੍ਰਸ਼ੰਸਾ) ਡਿਪਟੀ ਸਪੀਕਰ ਸਾਹਿਬ,ਆਪਣੀ ਸਰਕਾਰ ਕਿਸ ਨੂੰ ਕਹਿੰਦੇ ਹਨ ? ਆਪਣੀ ਸਰਕਾਰ ਦਾ ਅਸਲ ਮਕਸਦ ਕੀ ਹੁੰਦਾ ਹੈ--ਕਿ ਲੋਕਾਂ ਦੇ ਹਿੱਤਾਂ ਨੂੰ ਮੁੱਖ ਰੱਖ ਕੇ ਕੰਮ ਕੀਤੇ ਜਾਣ ਅਤੇ ਲੋਕਾਂ ਦੇ ਹਿੱਤਾਂ ਤੋਂ ਆਪਣੇ ਹਿਤ ਕੁਰਬਾਨ ਕਰ ਦਿਤੇ ਜਾਣ । ਪਰ ਅਫਸੋਸ ਦੀ ਗੱਲ ਹੈ ਕਿ ਸਾਡੇ ਤੋਂ ਪਹਿਲਾਂ ਦੀਆਂ ਸਰਕਾਰਾਂ ਨੇ ਲੋਕ ਹਿੱਤਾਂ ਨੂੰ ਆਪਣੇ ਨਿਜੀ ਹਿੱਤਾਂ ਤੋਂ ਕੁਰਬਾਨ ਕਰ ਦਿਤਾ ਤਾਂ ਕਿ ਇਨ੍ਹਾਂ ਦੀਆਂ ਕੁਰਸੀਆਂ ਕਾਇਮ ਰਹਿਣ ।

ਜਿਥੇ ਤੱਕ ਸੜਕਾਂ ਦਾ ਹਾਲ ਹੈ ਪਿਛਲੇ ਵੀਹ ਸਾਲਾਂ ਵਿਚ ਪਿੰਡਾਂ ਵਿਚ ਇਕ ਵੀ ਸੜਕ ਨਹੀਂ ਬਣਾਈ ਗਈ ਅਤੇ ਸਿਰਫ ਸ਼ਹਿਰਾਂ ਵਿਚ ਹੀ ਬਣਾਈਆਂ ਗਈਆਂ ਅਤੇ ਸ਼ਹਿਰਾਂ ਦੀ ਤਰੱਕੀ ਨਾਲ ਹੀ ਇਨ੍ਹਾਂ ਨੇ ਆਪਣਾ ਸਬੰਧ ਰੱਖਿਆ ਅਤੇ ਇਨ੍ਹਾਂ ਦੀ ਸਰਕਾਰ ਸਰਮਾਏਦਾਰਾਂ ਦੀ ਦੋਸਤ ਬਣੀ ਰਹੀ ਅਤੇ ਗਰੀਬ ਜਨਤਾ ਵੱਲ ਕੋਈ ਧਿਆਨ ਨਹੀਂ ਦਿਤਾ ਪਰ ਜਦ ਦੀ ਇਹ ਸਰਕਾਰ ਬਣੀ ਹੈ ਪਿੰਡਾਂ ਵਿਚ ਸੜਕਾਂ ਦਾ ਜਾਲ ਵਿਛਾ ਦਿਤਾ ਹੈ ।

ਇਸੇ ਤਰ੍ਹਾਂ ਇਸ ਸਰਕਾਰ ਦੇ ਸਮੇਂ ਵਿਚ ਅਨਾਜ ਦੀ ਉਪਜ ਵਿਚ ਵਾਧਾ ਹੋਇਆ ਹੈ । ਜਿਥੇ ਪੰਜਾਬ ਦੀ ਕਣਕ ਦਾ ਮੁੱਲ 1960—61 ਵਿਚ 421.3 ਕਰੋੜ ਰੁਪਿਆ ਸੀ 1967-68 ਵਿਚ ਇਹ ਵਧ ਕੇ 635.3 ਕਰੋੜ ਰੁਪਿਆ ਹੋ ਗਿਆ (ਵਿਘਨ) ਅਤੇ ਹੁਣ 695.5 ਕਰੋੜ ਦਾ ਇਸ ਸਰਕਾਰ ਦਾ ਤਖਮੀਨਾਂ ਹੈ । ਇਹ ਸਾਰੀ ਕਿਰਪਾ ਅਤੇ ਮਿਹਰ ਕਿਸ ਦੀ ਹੈ? ਇਸ ਸਰਕਾਰ ਦੀ ਅਤੇ ਲੋਕ ਰਾਜ ਦੀ ਜਿਸ ਨੇ ਚੰਗੇ ਬੀਜ ਦੇ ਕੇ ਖਾਦ ਸਪਲਾਈ ਕਰਕੇ ਅਤੇ ਜ਼ਿਮੀਦਾਰਾਂ ਨੂੰ ਵੱਧ ਤੋਂ ਵੱਧ ਸਹੂਲਤਾਂ ਦੇ ਕੇ ਇਸ ਕਾਬਲ ਬਣਾ ਦਿਤਾ ਕਿ ਅੱਜ ਉਹ ਸਾਰੇ ਦੇਸ਼ ਦੇ ਅਨਾਜ ਦੀ ਉਪਜ ਦਾ ਅੱਧਾ ਹਿੱਸਾ ਤਿਆਰ ਕਰਦਾ ਹੈ । ਇਸ ਦਾ ਸਿਹਰਾ ਸਰਦਾਰ ਗੁਰਨਾਮ ਸਿੰਘ ਦੀ ਸਰਕਾਰ ਦੇ ਸਿਰ ਹੈ । ਅੱਜ ਝੋਲੀਆਂ ਅੱਡੀ ਆਟੇ ਲਈ ਧੀਆਂ ਭੈਣਾਂ ਡਿਪੂਆਂ ਤੇ ਖਜਲ ਨਹੀਂ ਹੁੰਦੀਆਂ । ਅਤੇ ਇਕ ਇਕ ਮਿੱਟੀ ਦੇ ਤੇਲ ਦੀ ਬੋਤਲ ਲਈ ਸਾਰਾ ਸਾਰਾ ਦਿਨ ਖਰਾਬ ਨਹੀਂ ਕਰਨਾ ਪੈਂਦਾ। (ਇਕ ਆਵਾਜ਼ : ਬੋਲੋ ਜੀ ਸਤਿ ਸ੍ਰੀ ਅਕਾਲ) ਦੇਸ ਨੂੰ ਇਸ ਕਾਬਲ ਬਣਾ ਦਿਤਾ ਹੈ ਕਿ ਪੰਜਾਬ ਆਪਣਾ ਸਿਰ ਉਚਾ ਕਰਕੇ ਖੜਾ ਹੋ ਸਕਦਾ ਹੈ । (ਸਰਕਾਰੀ ਪੱਖ ਵੱਲੋਂ ਪ੍ਰਸ਼ੰਸਾ)

ਡਿਪਟੀ ਸਪੀਕਰ ਸਾਹਿਬ, ਇਹ ਵਿਰੋਧੀ ਦਲ ਵਾਲੇ ਕੁਝ ਰੌਲਾ ਹਰੀਜਨਾਂ ਦੇ ਨਾਂ ਤੇ ਪਾ ਰਹੇ ਹਨ ਅਤੇ ਹਰ ਰੋਜ ਹੀ ਇਹ ਗੱਲ ਛੇੜ ਲੈਂਦੇ ਹਨ ਕਿ ਹਰੀਜਨਾਂ ਲਈ ਇਸ ਸਰਕਾਰ ਨੇ ਕੁਝ ਨਹੀਂ ਕੀਤਾ, ਹਰੀਜਨਾਂ ਨੂੰ ਜ਼ਮੀਨ ਨਹੀਂ ਮਿਲੀ ਇਨ੍ਹਾਂ ਦਾ ਕੁਝ ਨਹੀਂ ਬਣਿਆ। ਮੈਂ ਇਨ੍ਹਾਂ ਤੋਂ ਹੀ ਪੁਛਦਾ ਹਾਂ ਕਿ ਇਸ ਗੱਲ ਦਾ ਕਸੂਰਵਾਰ ਕੌਣ ਹੈ ਅਤੇ ਜ਼ਿੰਮੇਵਾਰ ਕੌਣ ਹੈ । ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ, ਸ੍ਰੀ ਰਾਮ ਚੰਦਰ ਜੀ ਨੇ, ਸ੍ਰੀ ਕ੍ਰਿਸ਼ਨ ਮਹਾਰਾਜ ਜੀ ਨੇ ਉਪਦੇਸ਼ ਦਿਤਾ ਅਸਾਡੇ ਗੁਰੂਆਂ ਅਵਤਾਰਾਂ ਨੇ ਇਨਾਂ ਨੂੰ ਛਾਤੀ ਨਾਲ ਲਗਾਇਆ । ਭੀਲਣੀ ਦੇ ਬੇਰ ਖਾਧੇ, ਬਿਦਰ ਦੀ ਰੋਟੀ ਸਵੀਕਾਰ ਕੀਤੀ ਅਤੇ ਗੁਰੂ ਨਾਨਕ ਦੇਵ ਨੇ ਤਾਂ ਮਲਕ ਭਾਗੋ ਦੇ ਮਾਲ ਪੂੜੇ ਛਕ ਕੇ ਭਾਈ ਲਾਲੋ ਦੀ ਕੋਧਰੇ ਦੀ ਰੋਟੀ ਵਿਚੋਂ ਦੁਧ ਕੱਢ ਵਖਾਇਆ ਸੀ । ਇਹ ਇਸ ਲਈ ਕਿ ਉਨ੍ਹਾਂ ਨੇ ਗਰੀਬਾਂ ਦਾ ਸਾਥ ਦਿਤਾ ਸੀ ਅਤੇ ਇਹੀ ਉਪਦੇਸ਼ ਸਾਨੂੰ ਦੇ ਗਏ ਪਰ ਇਨ੍ਹਾਂ ਸਾਹਮਣੇ ਬੈਠਣ ਵਾਲਿਆਂ ਨੇ ਇਸ ਅਸੂਲ ਤੇ ਅਮਲ ਨਾ ਕੀਤਾ ਅਤੇ ਗਰੀਬ ਦਾ ਸਾਥ ਨਾ ਦਿਤਾ।

[ਸਰਦਾਰ ਕਰਮ ਸਿੰਘ]

(ਵਿਘਨ) ਮੈਂ ਕੌਰੋ ਪਾਂਡਵ ਦੇ ਇਤਹਾਸ ਵੱਲ ਆਪ ਦਾ ਧਿਆਨ ਦਿਵਾਉਣਾ ਚਾਹੁੰਦਾ ਹਾਂ ਕਿ ਜਦ ਉਨ੍ਹਾਂ ਦੀ ਲੜਾਈ ਹੋ ਰਹੀ ਸੀ ਤਾਂ ਉਨ੍ਹਾਂ ਦੋਹਾਂ ਦੇ ਸਾਂਝੇ ਗੁਰੂ ਇਕ ਪਾਸੇ ਨਾਲ ਹੋ ਕੇ ਲੜਾਈ ਕਰ ਰਹੇ ਸਨ (ਵਿਘਨ) ਧਿਆਨ ਨਾਲ ਸੁਣ ਤਾਂ ਲਓ ਮੇਰੀ ਗੱਲ । ਉਹ ਗੁਰੂ ਕੌਰੋ ਦੀ ਪਖ ਵਿਚ ਅੱਗੇ ਹੋ ਕੇ ਲੜ ਰਹੇ ਸਨ ਅਤੇ ਜਦ ਘਾਇਲ ਹੋ ਗਏ ਤਾਂ ਲੜਾਈ ਬੰਦ ਹੋ ਗਈ । ਸਾਂਝਾ ਗੁਰੂ ਸੀ । ਕੌਰੋ ਤੇ ਪਾਂਡਵ ਦੋਵੇਂ ਹੱਥ ਜੋੜ ਕੇ ਖੜੇ ਹੋ ਗਏ । (ਵਿਘਨ)

**ਸਰਦਾਰ ਸੰਤੋਖ ਸਿੰਘ** : ਆਨ ਏ ਪੁਆਇੰਟ ਆਫ ਆਰਡਰ, ਸਰ । ਕੀ ਇਸ ਬਜਟ ਵਿਚ ਕੋਈ ਮਹਾਂ ਭਾਰਤ ਦੇ ਯੁਧ ਲਈ ਖਰਚਾ ਰੱਖਿਆ ਗਿਆ ਹੈ ਜਿਸ ਵਲ ਮਾਨਯੋਗ ਮੈਂਬਰ ਹਵਾਲਾ ਦੇ ਰਹੇ ਹਨ ? (ਵਿਘਨ)

**ਸ੍ਰੀ ਡਿਪਟੀ ਸਪੀਕਰ** : ਜੇਕਰ ਇਥੇ ਮਾਤਮੀ ਰੈਜ਼ੂਲੂਸ਼ਨ ਆ ਸਕਦਾ ਹੈ ਤਾਂ ਇਹ ਹਵਾਲਾ ਵੀ ਆ ਸਕਦਾ ਹੈ । (ਵਿਘਨ) (If a condolence resolution can be referred to during this discussion, then a reference can also be made to Maha Bharata.)

**ਸਰਦਾਰ ਕਰਮ ਸਿੰਘ** : ਡਿਪਟੀ ਸਪੀਕਰ ਸਾਹਿਬ, ਇਨ੍ਹਾਂ ਵਿਚ ਸੁਣਨ ਦੀ ਸਮਰੱਥਾ ਹੋਣੀ ਚਾਹੀਦੀ ਹੈ । ਮੈਂ ਜ਼ਿਕਰ ਕਰ ਰਿਹਾ ਸਾਂ ਕਿ ਘਾਇਲ ਗੁਰੂ ਨੇ ਪਾਣੀ ਮੰਗਿਆ ਤਾਂ ਸੋਨੇ ਦੀ ਸੁਰਾਹੀ ਵਿਚੋਂ ਸੋਨੇ ਦੇ ਪਿਆਲੇ ਵਿਚ ਕੌਰੋ ਪਾਣੀ ਲੈ ਆਏ ਤਾਂ ਗੁਰੂ ਬੋਲੇ ਕਿ ਹੇ 'ਦਰਯੋਧਨ ਮੈਂ ਤੇਰਾ ਪਾਣੀ ਨਹੀਂ। ਪੀਣਾ ਲੋਕੀਂ ਹੈਰਾਨ ਸਨ । ਫਿਰ ਉਨ੍ਹਾਂ ਅਰਜਨ ਨੂੰ ਕਿਹਾ ਤਾਂ ਉਸ ਨੇ ਹੱਥ ਜੋੜ ਕੇ ਬੇਨਤੀ ਕੀਤੀ ਕਿ ਮੇਰੇ ਪਾਸ ਤਾਂ ਸੋਨੇ ਦੇ ਕਟੋਰੇ ਨਹੀਂ, ਚਪਣੀ ਦਾ ਪਾਣੀ ਇਥੇ ਨੇੜੇ ਹੈ । ਤਾਂ ਉਨ੍ਹਾਂ ਚੱਪਣੀ ਵਿਚ ਪਾਣੀ ਪੀ ਲਿਆ । ਗੁਰੂ ਦੀ ਆਖਰੀ ਸ਼ਿਖਿਆ ਮੰਗਣ ਲਈ ਬਿਨੈ ਕੀਤੀ ਗਈ ਤਾਂ ਉਨ੍ਹਾਂ ਕਿਹਾ ਕਿ ਦਰਯੋਧਨ ਪਾਪੀ ਹੈ । ਦਰੋਪਤੀ ਕੋਲ ਖੜੀ ਸੀ ਉਸ ਨੇ ਕਿਹਾ ਗੁਰੂਦੇਵ ਜਦ ਮੇਰੇ ਕੱਪੜੇ ਦਰਬਾਰ ਵਿੱਚ ਲਾਹੇ ਗਏ ਸਨ ਤਾਂ ਉਸ ਦਿਨ ਤਾਂ ਇਹ ਬਚਨ ਨਹੀਂ ਸਨ ਕਹੇ । ਤਾਂ ਉਨ੍ਹਾਂ ਕਿਹਾ ਕਿ ਉਸ ਵਕਤ ਪਤਾ ਨਹੀਂ ਸੀ ਲਗ ਸਕਿਆ । ਤੁਸੀਂ ਤਾਂ ਮਹਾਰਾਜ ਆਪ ਉਨ੍ਹਾਂ ਦੇ ਪੱਖ ਵਿਚ ਹੋ ਕੇ ਲੜੇ ਹੋ ਤਾਂ ਗੁਰੂ ਦੇਵ ਨੇ ਕਿਹਾ ਕਿ ਪੁਤਰੀ ਠੀਕ ਹੈ ਮੈਨੂੰ ਹੁਣ ਪਤਾ ਲੱਗਾ ਹੈ ਮੈਂ ਸਿਘਾਸਣ ਤੇ ਬੈਠਾ ਉਨ੍ਹਾਂ ਨੂੰ ਰੋਕ ਸਕਦਾ ਸੀ ਪਰ ਇਹ ਗੱਲ ਸੋਚ ਨਹੀਂ ਸੀ ਸਕਦਾ ਕਿ ਸੱਚਾ ਕੌਣ ਹੈ ਤੇ ਝੂਠਾ ਕੌਣ ਹੈ; ਇਹ ਗੱਲ ਹੁਣ ਪਰਤੱਖ ਹੋ ਗਈ ਹੈ । ਠੀਕ ਇਸੇ ਤਰ੍ਹਾਂ ਦੀ ਅੱਜ ਅਪੋਜ਼ੀਸ਼ਨ ਵਿਚ ਬੋਲਣ ਵਾਲਿਆਂ ਦੀ ਹੈ (ਪ੍ਰਸ਼ੰਸਾ) ਇਨ੍ਹਾਂ ਨੂੰ ਜਦ ਇਨ੍ਹਾਂ ਦੀ ਆਪਣੀ ਸਰਕਾਰ ਸੀ ਪਤਾ ਨਹੀਂ ਸੀ ਲਗਦਾ ਕਿ ਸਚਾ ਕੌਣ ਹੈ ਤੇ ਝੂਠਾ ਕੌਣ ਹੈ ਅਤੇ ਕੀ ਦੇਸ਼ ਦੀ ਤਰੱਕੀ ਦੇ ਰਾਹ ਵਿਚ ਰੁਕਾਵਟਾਂ ਹਨ । ਡਿਪਟੀ ਸਪੀਕਰ ਸਾਹਿਬ, ਇਹਨਾਂ ਦੀ 20 ਸਾਲ ਦੀ ਹਕੂਮਤ ਨੇ ਗਰੀਬਾਂ ਦਾ ਕੁਝ ਨਹੀਂ ਕੀਤਾ ਅਤੇ ਆਪਣੇ ਟਾਟੇ ਬਿਰਲਿਆਂ ਦੀ ਪਾਲਣਾ ਕਰਦੀ ਰਹੀ ਹੈ, ਦੇਸ਼ ਦੀ ਕੋਈ ਤਰੱਕੀ ਨਹੀਂ ਕੀਤੀ ।

ਇਹਨਾਂ ਦੀਆਂ ਕੀਤੀਆਂ ਕਾਰਗੁਜ਼ਾਰੀਆਂ ਦੇ ਵਿਚੋਂ ਮੁਜ਼ਾਰਾ ਐਕਟ ਸਾਡੇ ਸਾਹਮਣੇ ਹੈ, ਹਿੰਦੂ ਕੋਡ ਬਿਲ ਸਾਡੇ ਸਾਹਮਣੇ ਹੈ ਕਿਸ ਤਰ੍ਹਾਂ ਇਨ੍ਹਾਂ ਨੇ ਘਰ ਘਰ ਵਿਚ ਲੜਾਈਆਂ ਕਰਵਾਈਆਂ ਹਨ ਮੁਜ਼ਾਰਾ ਐਕਟ ਬਣਾਇਆ, ਜ਼ਿਮੀਦਾਰਾਂ ਦੇ ਤੁਆਲੁਕਾਤ ਖਰਾਬ ਕੀਤੇ, ਫੇਰ 5, 5 ਏਕੜ ਜ਼ਮੀਨ ਦੇਣ ਦਾ ਰੌਲਾ ਪਾ ਕੇ ਜਿਹੜੀਆਂ ਜ਼ਮੀਨਾਂ ਉਨ੍ਹਾਂ ਦੇ ਪਾਸ ਸਨ ਉਹ ਵੀ ਉਨ੍ਹਾਂ ਤੋਂ ਖੁਹਾ ਦਿਤੀਆਂ । ਐਕਟ ਬਣਾਇਆ ਸੀ ਜ਼ਿਮੀਂਦਾਰਾਂ ਅਤੇ ਮਾਲਕਾਂ ਦੇ ਹਾਲਾਤ ਸੁਧਾਰਨ ਲਈ ਪਰ ਇਨ੍ਹਾਂ

ਸੁਧਾਰਨੇ ਤਾਂ ਕੀ ਸੀ ਹੋਰ ਵੀ ਵਿਗਾੜ ਦਿਤੇ। ਇਨ੍ਹਾਂ ਨੂੰ ਮੁਜਾਰਾ ਐਕਟ ਬਣਾਉਣ ਦੀ ਬਜਾਏ ਇਥੇ ਪਹਿਲਾਂ ਵੱਡੇ ਵੱਡੇ ਕਾਰਖਾਨੇ ਲਾਉਣੇ ਚਾਹੀਦੇ ਸਨ ਤਾਂ ਜੋ ਲੋਕਾਂ ਵਿਚ ਬੇਚੈਨੀ ਪੈਦਾ ਨਾ ਹੁੰਦੀ। ਜਿਨ੍ਹਾਂ ਨੂੰ ਜਮੀਨ ਨਹੀਂ ਸੀ ਮਿਲੀ ਉਹ ਇਸ ਤਰ੍ਹਾਂ ਦੇ ਕਾਰੋਬਾਰ ਵਿਚ ਜਾ ਫਸਦੇ ਅਤੇ ਲੜਾਈਆਂ ਝਗੜੇ ਨਾ ਕਰਦੇ ਪਰ ਇਨ੍ਹਾਂ ਨੇ ਇਕ ਐਸਾ ਐਕਟ ਬਣਾਇਆ ਜਿਸ ਦੀ ਵਜਾਹ ਨਾਲ ਘਰ ਘਰ ਫਸਾਦ ਹੋਏ, ਬੇਰੁਜ਼ਗਾਰੀ ਵਿਚ ਵਾਧਾ ਹੋਇਆ।

ਫੇਰ ਇਨ੍ਹਾਂ ਦਾ ਦੂਸਰਾ ਕਾਰਨਾਮਾ ਹਿੰਦੂ ਕੋਡ ਬਿਲ ਆਇਆ, ਜਿਥੇ ਇਕ ਟੱਬਰ ਮਿਲ ਕੇ ਕੰਮ ਕਰਦਾ ਸੀ ਹੁਣ ਘਰ ਘਰ ਵਿਚ ਜਾਇਦਾਦ ਦੀ ਵੰਡ ਦੇ ਝਗੜੇ ਸ਼ੁਰੂ ਹੋ ਗਏ, ਜ਼ਿਮੀਦਾਰਾ ਵਿਗੜ ਗਿਆ। ਜਿਥੇ ਭੈਣਾਂ ਭਰਾਵਾਂ ਵਿਚ ਪਿਆਰ ਹੁੰਦਾ ਸੀ ਉਹ ਇਕ ਦੂਸਰੇ ਨੂੰ ਦੁਸ਼ਮਣ ਦੀ ਤਰ੍ਹਾਂ ਵੇਖਣ ਲੱਗੇ। ਇਹ ਅੰਗਰੇਜ਼ ਦੇ ਨਕਸ਼ੇ ਕਦਮ ਤੇ ਚਲਦੇ ਹੋਏ, 'ਪਾੜੋ ਅਤੇ ਰਾਜ ਕਰੋ, Divide and Rule' ਦੀ ਪਾਲੀਸੀ ਤੇ ਚਲਦੇ ਰਹੇ ਹਨ। ਮੁਲਕ ਨੂੰ ਉਚਾ ਚੁਕਣ ਦੀ ਬਜਾਏ ਇਹ ਉਸ ਨੂੰ ਤਬਾਹੀ ਦੇ ਵੱਲ ਲੈ ਗਏ ਹਨ। ਇਨ੍ਹਾਂ ਨੇ ਹਿੰਦੂ ਸਿੱਖਾਂ ਦੀਆਂ ਲੜਾਈਆਂ ਕਰਵਾਈਆਂ। ਉਹੀ ਗੱਲਾਂ ਜਿਹੜੀਆਂ ਗੁਰੂ ਸਾਹਿਬਾਨ ਨੇ ਆਪਣੀ ਕਠਨ ਤਪੱਸਿਆ ਨਾਲ ਮੁਲਕ ਦੇ ਕੋਨੇ ਕੋਨੇ ਵਿਚ ਫਿਰ ਕੇ ਖਤਮ ਕੀਤੀਆਂ ਸਨ ਇਨ੍ਹਾਂ ਨੇ ਮੁੜ ਇਸ 20 ਸਾਲ ਦੇ ਰਾਜ ਵਿਚ ਚਾਲੂ ਕਰ ਦਿਤੀਆਂ। ਗੁਰੂ ਨਾਨਕ ਦੇਵ ਜੀ ਨੇ ਛੂਤ ਛਾਤ ਖਤਮ ਕਰ ਦਿਤੀ ਸੀ, ਦਸਵੇਂ ਗੁਰੂ ਸਾਹਿਬਾਨ ਸ੍ਰੀ ਗੁਰੂ ਗੋਬਿੰਦ ਸਿੰਘ ਨੇ ਇਕ ਛੋਟੀ ਜਾਤੀ ਦੇ ਸੇਵਕ ਨੂੰ "ਰੰਘਰੇਟੇ ਗੁਰੂ ਕੇ ਬੇਟੇ" ਕਿਹਾ। ਅੰਮ੍ਰਿਤ ਦੀ ਦਾਤ ਦਿਤੀ। ਸਾਰਿਆਂ ਨੂੰ ਰਲ ਕੇ ਬੈਠਣ ਦਾ ਢੰਗ "ਇਕ ਸੰਗਤ ਅਤੇ ਇਕ ਪੰਗਤ ਦਾ ਦਿਤਾ"। ਪਰ ਇਨ੍ਹਾਂ ਨੇ ਇਹ ਸਿਖਿਆ ਆਪਣੇ ਰਾਜ ਵਿਚ ਦਿਤੀ ਪਾੜੋ ਤੇ ਰਾਜ ਕਰੋ।

**ਇਕ ਮਾਨਯੋਗ ਮੈਂਬਰ** : ਉਨ੍ਹਾਂ ਨੇ ਇਹ ਬੜੀ ਗਲਤੀ ਕੀਤੀ ਕਿ ਇਕ ਜਥੇਦਾਰ ਕੌਮ ਪੈਦਾ ਕਰ ਦਿਤੀ।

**ਸਰਦਾਰ ਕਰਮ ਸਿੰਘ** : ਹੁਣ ਮੇਰੀਆਂ ਗੱਲਾਂ ਤੋਂ ਭੁੜਕੋ ਨਾ ਤਸੱਲੀ ਰੱਖ ਕੇ ਸੁਣੋ। ਇਨ੍ਹਾਂ ਨੇ ਇਕ ਮੁਆਇਦੇ ਅਨੁਸਾਰ ਪਾਕਿਸਤਾਨ ਨੂੰ ਪਾਣੀ ਦਿਤਾ, ਪਰ ਇਹਦਾ ਨਤੀਜਾ ਇਹ ਨਿਕਲਿਆ ਕਿ ਮੁਆਇਦਾ ਤਾਂ ਮੁਕ ਗਿਆ ਪਰ ਅੱਜ ਵੀ ਪਾਣੀ ਦਿਤਾ ਜਾ ਰਿਹਾ ਹੈ; ਕਿਹਾ ਜਾਂਦਾ ਹੈ, ਨਹਿਰਾਂ ਸੁਕ ਗਈਆਂ ਹਨ ਉਨ੍ਹਾਂ ਨਾਲ ਕੋਈ ਸ਼ਰਤ ਕਾਇਮ ਨਹੀਂ ਕੀਤੀ ਕਿ ਕਦੋਂ ਮੁਆਇਦਾ ਖਤਮ ਹੋਵੇਗਾ ਜਾਂ ਜੇ ਨਹਿਰਾਂ ਵਿਚ ਪਾਣੀ ਨਾ ਆਵੇ ਤਾਂ ਕੌਣ ਹਰਜਾਨਾ ਦੇਵੇਗਾ। ਇਹ ਗੱਲ ਜਿਨ੍ਹਾਂ ਨੇ 20 ਸਾਲ ਤਾਈਂ ਇਥੇ ਰਾਜ ਕੀਤਾ ਉਨ੍ਹਾਂ ਨੂੰ ਸੋਚਣੀ ਚਾਹੀਦੀ ਸੀ ਪਰ ਇਨ੍ਹਾਂ ਨੇ ਉਕਾ ਹੀ ਕੋਈ ਏਧਰ ਧਿਆਨ ਨਹੀਂ ਦਿਤਾ। ਇਹ ਨਹੀਂ ਸੋਚਿਆ ਕਿ ਅਸੀਂ ਪਾਣੀ ਕਿਸ ਢੰਗ ਨਾਲ ਰੋਕਣਾ ਹੈ, ਕਿਸ ਢੰਗ ਨਾਲ ਦੇਣਾ ਹੈ। ਇਹ ਅੱਜ ਤਾਈਂ ਹਰੀਜਨਾਂ ਨੂੰ ਲਾਰੇ ਹੀ ਲਾਉਂਦੇ ਆਏ ਹਨ ਕਿ ਹਰੀਜਨਾਂ ਨੂੰ ਜ਼ਮੀਨ ਦੇਵਾਂਗੇ ਪਰ ਇਨ੍ਹਾਂ ਨੇ ਉਨ੍ਹਾਂ ਨੂੰ ਜਿਹੜੇ ਹਿੰਦੂ ਸਿਖ ਨਾਲ ਇਕ ਟੱਬਰ ਵਾਂਗ ਰਹਿੰਦੇ ਸਨ, ਪਾੜਨ ਵਾਲੀ ਪਾਲੀਸੀ ਵਰਤ ਕੇ, ਇਨ੍ਹਾਂ ਵਿਚ ਇਕ ਦੂਸਰੇ ਲਈ ਨਫਰਤ ਦੀ ਅੱਗ ਪੈਦਾ ਕਰ ਦਿਤੀ ਹੈ। ਪਰ ਜਦੋਂ ਦੇ ਡਾਕਟਰ ਭਗਤ ਸਿੰਘ ਉਨ੍ਹਾਂ ਦੀ ਥਾਂ ਤੇ ਬਣੇ ਹਨ ਤਾਂ ਜਾ ਕੇ ਵੇਖ ਲਵੋ ਹਰ ਹਲਕੇ ਵਿਚ 4–4 ਧਰਮਸ਼ਾਲਾਂ ਪਿੰਡਾਂ ਵਿਚ ਬਣ ਰਹੀਆਂ ਹਨ।

**ਚੌਧਰੀ ਜਗਤ ਰਾਮ** : ਆਨ ਏ ਪੁਆਇੰਟ ਆਫ ਆਰਡਰ, ਸਰ। ਆਨਰੇਬਲ ਮੈਂਬਰ ਗਲਤ ਬਿਆਨੀ ਤੋਂ ਕੰਮ ਲੈਂਦੇ ਹਨ, ਉਹ ਮੇਰੇ ਹਲਕੇ ਵਿਚ ਚੱਲਣ ਉਹ ਮੈਨੂੰ ਵਿਖਾਉਣ ਕਿਹੜੀ ਇਨ੍ਹਾਂ ਨੇ ਪਿੰਡ ਪਿੰਡ ਲਈ ਧਰਮਸ਼ਾਲਾ ਦਿਤੀ ਹੈ।

**ਸਰਦਾਰ ਕਰਮ ਸਿੰਘ** : ਮੇਰੇ ਵੀਰ, ਜਿਹੜੇ ਕਿ ਮੇਰੇ ਤੋਂ ਸਿਆਣੇ ਹਨ ਅਤੇ ਮੇਰੇ ਬਜ਼ੁਰਗ ਵੀ ਹਨ, ਮੇਰੀ ਗੱਲ ਨੂੰ ਸਮਝਦੇ ਨਹੀਂ ਹਨ, ਮੈਂ ਕਿਹਾ ਸੀ ਕਿ ਇਕ ਹਲਕੇ ਵਿਚ 4 ਧਰਮਸ਼ਾਲਾਂ ਪਿੰਡਾਂ ਨੂੰ ਦਿਤੀਆਂ ਹਨ । ਇਹ ਨਾ ਮੰਨਣ ਤਾਂ ਜੁਦਾ ਗੱਲ ਹੈ ਮੇਰੇ ਨਾਲ ਚੱਲ ਕੇ ਵੇਖੋ ਕਿਵੇਂ ਪਿੰਡ ਪਿੰਡ ਨੂੰ ਸੜਕਾਂ ਚਲ ਰਹੀਆਂ ਹਨ, ਗੱਡੀਆਂ ਦੇ ਕਿਰਾਏ ਕੁਇੰਟਲ ਮਗਰ 4–5 ਰੁਪਏ ਘਟ ਹਨ । ਅੱਜ ਮੁਲਕ ਦੇ ਵਿਚ ਅਨਾਜ ਦੀ ਕੋਈ ਕਮੀ ਨਹੀਂ । ਸੈਂਟਰ ਦੀ ਸਰਕਾਰ ਦੀ ਹੁਣ ਤੱਕ ਮੰਗਤਿਆਂ ਵਾਲੀ ਪਾਲੀਸੀ ਰਹੀ ਹੈ, ਬਾਹਰਲੇ ਮੁਲਕਾਂ ਵਿਚੋਂ ਮੰਗ ਕੇ ਲਿਆਉਣਾ ਕਰਜ਼ਾ ਅਤੇ ਸਟੇਟਾਂ ਨੂੰ ਦੇ ਦੇਣਾ । ਪਰ ਹੁਣ ਸਾਡੀ ਸਰਕਾਰ ਦਾ ਇਹ ਫੈਸਲਾ ਹੈ ਕਿ ਅਸੀਂ ਇਤਨਾ ਅਨਾਜ ਪੈਦਾ ਕਰਨਾ ਹੈ ਕਿ ਬਾਹਰਲੇ ਮੁਲਕਾਂ ਤੋਂ ਕੁਝ ਮੰਗਣਾ ਨਾ ਪਵੇ । ਜਿਸ ਤਰ੍ਹਾਂ ਬੱਸਾਂ ਵਿਚ ਮੰਗਤੇ ਨੂੰ ਕਿਹਾ ਜਾਵੇ ਕਿ ਆਹ ਲੈ 4 ਰੁਪਏ ਅੱਜ ਤੂੰ ਮੰਗੀ ਨਾ ਰੋਟੀ ਖਾ ਲੈ, ਮੰਗਣਾ ਮਾੜਾ ਕੰਮ ਹੈ । ਉਹ 4 ਰੁਪਏ ਲੈ ਲਵੇਗਾ ਪਰ ਅਗਲੀ ਬੱਸ ਫਿਰ ਮੰਗਣਾ ਸ਼ੁਰੂ ਕਰ ਦੇਵੇਗਾ । ਇਸ ਤਰ੍ਹਾਂ ਇਹ ਦੇਸ਼ ਪਿਛੇ ਜਿਹੇ ਭਿਖਾਰੀਆਂ ਦੀ ਨੀਤੀ ਤੇ ਚਲਣ ਵਾਲਾ ਸਮਝਿਆ ਜਾਂਦਾ ਸੀ, ਅੱਜ ਅਸੀਂ ਇਸ ਯੋਗ ਹਾਂ ਕਿ ਆਪਣੇ ਤੋਂ ਵੱਧ ਖੁਰਾਕ ਪੈਦਾ ਕਰਕੇ ਸੈਂਟਰ ਨੂੰ ਦੂਸਰੀਆਂ ਸਟੇਟਾਂ ਦਾ ਪੇਟ ਪਾਲਣ ਦੇ ਵਾਸਤੇ ਦਿੰਦੇ ਹਾਂ। ਭੁਖੀਆਂ ਮਰਦੀਆਂ ਰਾਜਸਥਾਨ ਅਤੇ ਹੋਰ ਸਟੇਟਸ ਨੂੰ ਪੰਜਾਬ ਤੋਂ ਅਨਾਜ ਸਪਲਾਈ ਹੋਵੇ ਤੇ ਤਾਂ ਆਪਣਾ ਗੁਜ਼ਾਰਾ ਕਰਦੀਆਂ ਹਨ ।

(**ਇਕ ਮਾਨਯੋਗ ਮੈਂਬਰ** : ਤੁਹਾਨੂੰ ਪਤਾ ਹੈ ਰਾਜਸਥਾਨ ਹੈ ਕਿਥੇ ?) 20 ਸਾਲ ਤਾਈਂ ਰਾਜ ਭਾਗ ਚਲਾਉਣ ਵਾਲੀ ਪਾਰਟੀ ਅੱਜ ਪੁਛਦੀ ਹੈ ਕਿ ਰਾਜਸਥਾਨ ਹੈ ਕਿਥੇ । ਪੰਜਾਬੀ ਮਿਹਨਤੀ ਹਨ, ਉਨ੍ਹਾਂ ਨੇ ਰੇਗਿਸਤਾਨੀ ਇਲਾਕਿਆਂ ਨੂੰ ਆਬਾਦ ਕੀਤਾ । ਯੂ. ਪੀ. ਵਿਚ ਜਾ ਕੇ ਵੇਖੋ ਕਿਸ ਤਰ੍ਹਾਂ ਜੰਗਲ ਤੋੜ ਕੇ ਜ਼ਮੀਨਾਂ ਇਨ੍ਹਾਂ ਪੰਜਾਬੀਆਂ ਨੇ ਆਬਾਦ ਕੀਤੀਆਂ ਹਨ, ਉਹ ਜੰਗਲ ਜਿਥੇ ਕਦੇ ਸ਼ੇਰਾਂ ਦੇ ਡਰ ਤੋਂ ਕੋਈ ਜਾਂਦਾ ਵੀ ਨਹੀਂ ਸੀ, ਪਰ ਇਨ੍ਹਾਂ ਪੰਜਾਬ ਦੇ ਵਾਹੀਕਾਰਾਂ ਨੇ ਉਸ ਸਟੇਟਸ ਨੂੰ ਵੀ ਇਕ ਸੁਰਗ ਦਾ ਨਮੂਨਾ ਬਣਾ ਦਿਤਾ । ਅਸੀਂ ਇਹ ਪਰਣ ਕੀਤਾ ਹੋਇਆ ਹੈ ਕਿ ਅਸੀਂ ਇਸ ਦੇਸ਼ ਨੂੰ ਬਣਾਉਣਾ ਹੈ, ਹੁਣ ਤੱਕ ਅਸੀਂ ਇਸ ਦੇਸ਼ ਦੇ ਬਣਾਉਣ ਲਈ ਕੁਰਬਾਨੀਆਂ ਕੀਤੀਆਂ ਹਨ, ਮੈਂ ਆਪਣੇ ਦੋਸਤਾਂ ਨੂੰ ਅਪੀਲ ਕਰਾਂਗਾ ਕਿ ਉਹ ਪਿਛਾਂਹ ਖਿਚੂ ਪਾਲੀਸੀ ਨੂੰ ਹੁਣ ਛੱਡ ਦੇਣ ।

ਇਨ੍ਹਾਂ ਨੂੰ ਹੁਣ ਇਮਾਨਦਾਰ ਅਪੋਜ਼ੀਸ਼ਨ ਵਾਂਗ ਕੰਮ ਕਰਨਾ ਚਾਹੀਦਾ ਹੈ ਅਤੇ ਜੇ ਕਿਸੇ ਕੰਮ ਦੇ ਵਿਚ ਤਰੁਟੀ ਹੈ ਤਾਂ ਦੱਸਣ, ਕਮਜ਼ੋਰੀ ਹੈ ਤਾਂ ਦੱਸਣ, ਜਿਸ ਤਰ੍ਹਾਂ ਕਿ ਇਨ੍ਹਾਂ ਦੇ ਲੀਡਰ ਦੱਸਦੇ ਹਨ ।

**ਸ੍ਰੀ ਡਿਪਟੀ ਸਪੀਕਰ** : ਜੇ ਤੁਸੀਂ ਥੋੜਾ ਜਿਹਾ ਡਿਸਿਪਲਨ ਸਿਖ ਲਓ ਤਾਂ ਸਾਰੇ ਦੇਸ਼ ਦਾ ਕੁਝ ਭਲਾ ਹੋ ਸਕਦਾ ਹੈ । (ਹਾਸਾ) ਮੈਂ ਬੜੀ ਵਾਰੀ ਤੁਹਾਨੂੰ ਕਹਿ ਚੁਕਾ ਹਾਂ, ਹੁਣ ਮੇਰਾ ਵੀ ਆਖਾ ਮੰਨ ਲਓ । (The hon. Members can do good to the whole of the country if they learn some discipline. I have given the bell a number of times. This time you should obey me.) (*laughter*)

**ਸਰਦਾਰ ਕਰਮ ਸਿੰਘ** : ਡਿਪਟੀ ਸਪੀਕਰ ਸਾਹਿਬ, ਮੈਂ ਆਪਦਾ ਧੰਨਵਾਦ ਕਰਦਾ ਹਾਂ ਕਿ ਤੁਸੀ ਮੈਨੂੰ ਟਾਇਮ ਦਿੱਤਾ ਹੈ । ਗੱਲਾਂ ਤਾਂ ਮੈਂ ਅਜੇ ਬੜੀਆਂ ਕਹਿਣੀਆਂ ਸੀ ਪਰ ਫਿਰ ਕਦੇ ਜੇ ਮੌਕਾ ਮਿਲਿਆ ਤਾਂ ਕਰਾਂਗਾ

**ਸਰਦਾਰ ਦਲੀਪ ਸਿੰਘ ਪਾਂਧੀ** (ਅਮਲੋਹ, ਐਸ. ਸੀ.) : ਡਿਪਟੀ ਸਪੀਕਰ ਸਾਹਿਬ, ਇਸ ਵੇਲੇ ਜਿਹੜੀ ਪਾਰਟੀ ਸਾਹਮਣੇ ਬੈਠੀ ਹੋਈ ਹੈ, ਇਸ ਨੇ ਪੰਜਾਬ ਤੇ 20 ਸਾਲ ਰਾਜ ਕੀਤਾ ।

ਕੇਂਦਰ ਦੇ ਵਿਚ ਵੀ ਇਨ੍ਹਾਂ ਦੀ ਪਾਰਟੀ ਦੀ ਸਰਕਾਰ ਰਾਜ ਕਰਦੀ ਰਹੀ ਹੈ । ਇਸ ਵੇਲੇ ਇਨ੍ਹਾਂ ਦੇ ਕੋਲ ਬੋਲਣ ਲਈ ਕੋਈ ਮਸਾਲਾ ਨਹੀਂ ਹੈ ਇਸ ਲਈ ਜਦੋਂ ਇਧਰੋਂ ਇਕ ਮਾਨਯੋਗ ਮੈਂਬਰ ਬੋਲ ਰਹੇ ਸੀ ਤਾਂ ਇਨ੍ਹਾਂ ਨੇ ਰੌਲਾ ਪਾਉਣਾ ਸ਼ੁਰੂ ਕਰ ਦਿਤਾ । ਡਿਪਟੀ ਸਪੀਕਰ ਸਾਹਿਬ ਮੈਂ ਇਨ੍ਹਾਂ ਨੂੰ ਤੁਹਾਡੇ ਰਾਹੀਂ ਕਹਿਣਾ ਚਾਹੁੰਦਾ ਹਾਂ ਕਿ ਅਸੀਂ ਲੋਕਾਂ ਦੇ ਚੁਣੇ ਹੋਏ ਮੈਂਬਰ ਹਾਂ ਸਾਨੂੰ ਇਸ ਤਰ੍ਹਾਂ ਕਰਨਾ ਚੰਗਾ ਨਹੀਂ ਲਗਦਾ । ਅਸੀਂ ਕੋਈ ਪਿੰਡਾਂ ਵਿਚ ਖੁੰਡਾਂ ਤੇ ਬੈਠੇ ਹੋਏ ਨਹੀਂ ਸਗੋਂ ਇਕ ਰਿਸਪੈਕਟੇਬਲ ਹਾਊਸ ਦੇ ਵਿਚ ਬੈਠੇ ਹੋਏ ਹਾਂ । ਇਸ ਲਈ ਸਾਨੂੰ ਬੜੇ ਚੰਗੇ ਢੰਗ ਦੇ ਨਾਲ ਪ੍ਰੋਸੀਡਿੰਗਜ਼ ਚਲਾਉਣੀਆਂ ਚਾਹੀਦੀਆਂ ਹਨ । ਮੈਨੂੰ ਉਮੀਦ ਹੈ ਕਿ ਮੈਂਬਰ ਸਾਹਿਬ ਮੈਨੂੰ ਇਸ ਬਾਰੇ ਮਾਫ਼ ਕਰਨਗੇ ।

ਡਿਪਟੀ ਸਪੀਕਰ ਸਾਹਿਬ, ਮੈਂ ਅਰਜ਼ ਕਰ ਰਿਹਾ ਸੀ ਕਿ ਇਸ ਵੇਲੇ ਇਸ ਪਾਰਟੀ ਦੀ ਸਰਕਾਰ ਹੀ ਕੇਂਦਰ ਤੇ ਰਾਜ ਕਰ ਰਹੀ ਹੈ । ਪਰ ਤੁਸੀਂ ਦੇਖ ਲਓ ਕਿ ਉਥੇ ਅੱਜ ਕੀ ਹਾਲ ਹੈ । ਕੋਈ ਸਿੰਡੀਕੇਟ ਬਣਿਆ ਹੋਇਆ ਹੈ ਅਤੇ ਕੋਈ ਇੰਡੀਕੇਟ ਬਣਿਆ ਹੋਇਆ ਹੈ । ਕੋਈ ਅਮਰੀਕਾ ਦੀ ਜੇਬ ਵਿਚ ਜਾ ਪਿਆ ਹੈ, ਕੋਈ ਪਤਾ ਨਹੀਂ ਕੀ ਕਰ ਰਿਹਾ ਹੈ । ਮੈਂ ਸਮਝਦਾ ਹਾਂ ਕਿ ਇਹ ਦੇਸ਼ ਦੀ ਬਦਕਿਸਮਤੀ ਹੈ ਕਿ ....................

**Sardar Surjit Singh Atwal** : On a point of order, Sir, We are not supposed to discuss the Central Government here. We are here to discuss the State Government.

**ਸ੍ਰੀ ਡਿਪਟੀ ਸਪੀਕਰ** : ਮੈਂ ਸਮਝਦਾ ਹਾਂ ਕਿ ਇਹ ਪੁਆਇੰਟ ਆਫ ਆਰਡਰ ਕੁਰੈਕਟ ਹੈ ਅਤੇ ਸਾਨੂੰ ਇਸ ਹਾਊਸ ਦੇ ਵਿਚ ਅਜਿਹੇ ਸ਼ਬਦ ਨਹੀਂ ਵਰਤਣੇ ਚਾਹੀਦੇ ਜਿਸ ਦੇ ਨਾਲ ਕੇਂਦਰੀ ਸਰਕਾਰ ਦੀ ਬੇਇਜ਼ਤੀ ਹੁੰਦੀ ਹੋਵੇ । ਪਰ ਮੈਂ ਅਰਜ਼ ਕਰਦਾ ਹਾਂ ਕਿ ਅੱਜ ਹਾਲਾਤ ਇਹੋ ਜਿਹੇ ਹੋ ਗਏ ਹਨ ਕਿ ਮੈਂਬਰਾਂ ਨੇ ਆਪਣੇ ਹੱਥ ਦੇ ਵਿਚ ਜ਼ਿਆਦਾ ਰੂਲ ਲੈ ਲਏ ਹਨ । ਇਸ ਕਰਕੇ ਮੈਂ ਵੀ ਜ਼ਿਆਦਾ ਟੋਕਾ ਟਾਕੀ ਨਹੀਂ ਕਰਦਾ ਕਿਉਂ ਕਿ ਮੈਨੂੰ ਤੁਹਾਡੀ ਹੀ ਪਾਰਟੀ ਵੱਲੋਂ ਆਖਿਆ ਗਿਆ ਸੀ ਕਿ ਮੈਂ ਜ਼ਿਆਦਾ ਟੋਕਾ ਟਾਕੀ ਨਾ ਕਰਾਂ ਤੇ ਕੁਝ ਮਿਰਚ ਮਸਾਲਾ ਪੈਣ ਦਿਆਂ (ਹਾਸਾ)
(I am of the opinion that the point of order raised by the hon. Member is correct. No such words should be used in this House which are offensive and disrespectful to the Central Government. I feel that in the present circumstances the hon. Members have taken the Rules in their own hands. I do not interrupt the hon. Members more often because even the party to which the hon. Member belongs urged that I should not interrupt too much and let the proceedings be a little spicy.) (*Laughter*)

**Sardar Surjit Singh Atwal** : I am sorry, Sir, I quite agree with you. We can criticise each other here but we cannot discuss the Central Government.

**Mr. Deputy Speaker** : I quite agree with you.

**ਵਿੱਤ ਮੰਤਰੀ** : ਆਨ ਏ ਪੁਆਇੰਟ ਆਫ ਆਰਡਰ ਸਰ । ਡਿਪਟੀ ਸਪੀਕਰ ਸਾਹਿਬ, ਮੈਂ ਇਹ ਰਿਕਵੈਸਟ ਕਰਨੀ ਚਾਹੁੰਦਾ ਹਾਂ ਕਿ ਇਹ ਰੂਲਜ਼ ਵਿਚ ਦਿਤਾ ਹੋਇਆ ਹੈ ਕਿ ਬਜਟ ਦੀ ਡਿਸਕਸ਼ਨ ਸਮੇਂ ਦੇਸ਼ ਦੀ ਜਨਰਲ ਹਾਲਤ ਤੇ ਡਿਸਕਸ਼ਨ ਹੋ ਸਕਦੀ ਹੈ । ਸੈਂਟਰਲ ਗੌਰਮਿੰਟ ਦੇ

[ਵਿੱਤ ਮੰਤਰੀ]
ਐਕਸ਼ਨ ਵਿਚ ਡਿਸਕਸ ਹੋ ਸਕਦੇ ਹਨ ਜਿਥੋਂ ਤੱਕ ਉਨ੍ਹਾਂ ਐਕਸ਼ਨਾਂ ਦਾ ਤੁਅੱਲਕ ਪੰਜਾਬ ਨਾਲ ਪੁਲੀਟੀਕਲੀ, ਇਕਨਾਮੀਕਲੀ ਅਤੇ ਸ਼ੋਸ਼ਲੀ ਹੈ । ਇਸ ਲਈ ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਅਸੀਂ ਖਾਸ ਤੌਰ ਤੇ ਬਜਟ ਦੇ ਵਿਚ ਵੀ ਕਈ ਪਹਿਰੇ ਰੱਖੇ ਹਨ ਜਿਨ੍ਹਾਂ ਵਿਚ ਕਿ ਸੈਂਟਰ ਦੀ ਸਰਕਾਰ ਵੱਲੋਂ ਕੀਤੀ ਜਾਂਦੀ ਡਿਸਕਰੀਮੀਨੇਸ਼ਨ ਦਾ ਜ਼ਿਕਰ ਕੀਤਾ ਗਿਆ ਹੈ । ਇਸ ਲਈ ਮੈਂਬਰ ਸਾਹਿਬ ਸੈਂਟਰ ਦੀ ਸਰਕਾਰ ਦੇ ਬਾਰੇ ਡਿਸਕਸ਼ਨ ਰੂਲਜ਼ ਦੇ ਮੁਤਾਬਕ ਹੀ ਕਰ ਰਹੇ ਹਨ ।
(ਵਿਘਨ)

**ਸ੍ਰੀ ਡਿਪਟੀ ਸਪੀਕਰ** : ਮੈਂ ਤੁਹਾਡੀ ਗੱਲ ਮੰਨਦਾ ਹਾਂ । ਪਰ ਮੈਂ ਤਾਂ ਇਹ ਕਿਹਾ ਹੈ ਕਿ ਸਾਨੂੰ ਸੈਂਟਰਲ ਸਰਕਾਰ ਦੇ ਬਾਰੇ ਵਿਚ ਅਜਿਹੇ ਸ਼ਬਦ ਨਹੀਂ ਵਰਤਣੇ ਚਾਹੀਦੇ ਜੋ ਕਿ ਇਸ ਹਾਊਸ ਵਿਚ ਵਰਤਣ ਯੋਗ ਨਾ ਹੋਣ । (I agree with the hon. Minister. But I had said that no such words should be used in the House which are derogatory to the Central Government.)

**Sardar Surjit Singh Atwal** : But here we are discussing the Central Government.

**Mr. Deputy Speaker** : The hon. Members can discuss the actions of the Central Government but they should not use certain phrases in respect of the Central Government.

**Finance Minister** : Mr. Deputy Speaker, we can discuss the overall political and economic situation prevailing in the country.

**Mr. Deputy Speaker** : I quite agree with you. I do not deny that right of the hon. Members. But what I say is that the hon. Members should not use certain phrases in respect of the Central Government

**ਸਰਦਾਰ ਦਲੀਪ ਸਿੰਘ ਪਾਂਧੀ** : ਜਨਾਬ ਮੈਂ ਜੋ ਕੁਝ ਅਰਜ਼ ਕਰ ਰਿਹਾ ਹਾਂ ਉਹ ਅਖਬਾਰਾਂ ਦੇ ਵਿਚ ਵੀ ਆ ਰਿਹਾ ਹੈ । ਇਹ ਸਾਰੀ ਚੀਜ਼ ਇੰਟਰਲਿੰਕਡ ਹੈ । ਕੋਈ ਵੱਖਰੀ ਨਹੀਂ ਹੈ । ਮੈਂ ਅਰਜ਼ ਕਰਦਾ ਹਾਂ ਕਿ ਥੀਨ ਡੈਮ ਦੇ ਨਾ ਬਣਨ ਦੇ ਨਾਲ ਬਹੁਤ ਨੁਕਸਾਨ ਪੰਜਾਬ ਨੂੰ ਹੋ ਰਿਹਾ ਹੈ । ਅਤੇ ਪਾਕਿਸਤਾਨ ਨੂੰ ਪਾਣੀ ਦਿਤਾ ਜਾ ਰਿਹਾ ਹੈ । ਜੇ ਇਸ ਚੀਜ਼ ਨੂੰ ਸਿਰਫ ਨੁਕਤਾ-ਚੀਨੀ ਦੇ ਨੁਕਤਾ ਨਿਗਾਹ ਨਾਲ ਨਾ ਦੇਖਿਆ ਜਾਵੇ ਤਾਂ ਇਸ ਦਾ ਪੈਸਾ ਬਚਾ ਕੇ ਪੰਜਾਬ ਦੀ ਡਿਵੈਲਪਮੈਂਟ ਤੇ ਲਾਇਆ ਜਾ ਸਕਦਾ ਹੈ ।

**ਕੈਪਟਨ ਰਤਨ ਸਿੰਘ** : ਆਨ ਏ ਪੁਆਇੰਟ ਆਫ ਆਰਡਰ, ਸਰ । ਡਿਪਟੀ ਸਪੀਕਰ ਸਾਹਿਬ ਤੁਸੀਂ ਹੁਕਮ ਦਿਤਾ ਹੈ ਕਿ ਸੈਂਟਰ ਦੀ ਸਰਕਾਰ ਨੂੰ ਇਥੇ ਡਿਸਕਸ ਨਹੀਂ ਕੀਤਾ ਜਾ ਸਕਦਾ ਪਰ ਪਾਂਧੀ ਸਾਹਿਬ ਉਸ ਦੀ ਰੈਫਰੈਂਸ ਫਿਰ ਦੇ ਰਹੇ ਹਨ ।

**ਸ੍ਰੀ ਡਿਪਟੀ ਸਪੀਕਰ** : ਤੁਸੀਂ ਮੇਰੀ ਗੱਲ ਨੂੰ ਗਲਤ ਸਮਝੇ ਹੋ । ਮੈਂ ਇਹ ਕਿਹਾ ਹੈ ਕਿ ਸੈਂਟਰ ਦੀ ਸਰਕਾਰ ਦੇ ਲਈ ਕੋਈ ਅਜਿਹਾ ਸ਼ਬਦ ਨਾ ਵਰਤਿਆ ਜਾਵੇ ਜਿਹੜਾ ਕਿ ਇਸ ਹਾਊਸ ਦੀ ਸ਼ਾਨ ਦੇ ਖਿਲਾਫ ਹੋਵੇ । ਸੈਂਟਰ ਗੌਰਮਿੰਟ ਦੇ ਐਕਸ਼ਨ ਨੂੰ ਤਾਂ ਡਿਸਕਸ ਕੀਤਾ ਜਾ ਸਕਦਾ ਹੈ। (The hon. Member has misunderstood me. I had said that such words should not be used here which are against the dignity of the House. The action of the Central Government, however, can be discussed.)

**ਸਰਦਾਰ ਦਲੀਪ ਸਿੰਘ ਪਾਂਧੀ** : ਮੈਂ ਥੀਨ ਡੈਮ ਦੀ ਗੱਲ ਕਰ ਰਿਹਾ ਸੀ । ਇਹ ਡੈਮ ਬਹੁਤ ਜਲਦੀ ਬਣਨਾ ਚਾਹੀਦਾ ਹੈ । ਮੈਂ ਅਰਜ਼ ਕਰਾਂ ਕਿ ਮਾਨਯੋਗ ਮਨਿਸਟਰ ਸਾਹਿਬ ਨੇ ਵੀ

ਕਿਹਾ ਹੈ ਕਿ ਉਹ 37 ਵਾਰੀ ਦਿੱਲੀ ਜਾ ਕੇ ਆਏ ਹਨ ਪਰ ਉਥੋਂ ਸਰਕਾਰ ਨੇ ਇਸ ਡੈਮ ਦੀ ਮੰਨਜ਼ੂਰੀ ਨਹੀਂ ਦਿਤੀ । ਜੇ ਇਹ ਡੈਮ ਬਣ ਜਾਵੇ ਤਾਂ ਪੰਜਾਬ ਦੇ ਲੋਕਾਂ ਦਾ ਬਹੁਤ ਭਲਾ ਹੋ ਸਕਦਾ ਹੈ । ਫਿਰੋਜ਼ਪੁਰ ਅਤੇ ਹੋਰ ਕਈ ਇਲਾਕਿਆਂ ਨੂੰ, ਜਿਥੇ ਕਿ ਹੁਣ ਪਾਣੀ ਨਹੀਂ ਮਿਲ ਰਿਹਾ, ਜਿਥੇ ਕਿ ਲੋਕ ਪਾਣੀ ਨੂੰ ਤਰਸਦੇ ਹਨ ਉਨ੍ਹਾਂ ਨੂੰ ਪਾਣੀ ਮਿਲ ਸਕੇਗਾ । ਇਸ ਦੇ ਨਾਲ ਪੰਜਾਬ ਦੀ ਬਿਹਤਰੀ ਹੋ ਸਕਦੀ ਹੈ । ਮੈਂ ਪੁਛਦਾ ਹਾਂ ਕਿ ਜੇ ਇਹ ਗੱਲ ਇਥੇ ਡਿਸਕਸ ਨਹੀਂ ਹੋ ਸਕਦੀ ਤਾਂ ਕਿਹੜੀ ਹੋ ਸਕਦੀ ਹੈ । ਇਹ ਸਾਡੇ ਨਾਲ ਹੇਰਾ ਫੇਰੀ ਹੋ ਰਹੀ ਹੈ ਨਹੀਂ ਤਾਂ ਇਸ ਪੈਸੇ ਨੂੰ ਅਸੀਂ ਸੜਕਾਂ ਅਤੇ ਸਕੂਲ ਬਣਾਉਣ ਅਤੇ ਮੁਲਾਜ਼ਮਾਂ ਦੀਆਂ ਤਨਖਾਹਾਂ ਵਧਾਉਣ ਤੇ ਲਾ ਸਕਦੇ ਹਾਂ । ਮੁਲਾਜਮ 10 ਤਰੀਕ ਨੂੰ ਹੜਤਾਲ ਕਰਨ ਦਾ ਨੋਟਿਸ ਦੇ ਚੁਕੇ ਹਨ । ਸਾਡੇ ਚੀਫ ਮਨਿਸਟਰ ਅਤੇ ਫਾਈਨੈਂਸ ਮਨਿਸਟਰ ਨੇ ਤਾਂ ਉਨ੍ਹਾਂ ਨੂੰ ਕਿਹਾ ਹੈ ਕਿ ਅਸੀਂ ਤੁਹਾਡੀਆਂ ਮੁਸ਼ਕਲਾਂ ਨੂੰ ਦੂਰ ਕਰ ਦਿਆਂਗੇ ਇਸ ਲਈ ਤੁਸੀਂ ਹੜਤਾਲ ਨਾ ਕਰੋ ਪਤਾ ਨਹੀਂ ਉਹ ਇਸ ਬਾਰੇ ਕੀ ਫੈਸਲਾ ਕਰਦੇ ਹਨ।

ਫਿਰ ਇਥੇ ਹਰੀਜਨਾਂ ਦੀ ਗੱਲ ਕੀਤੀ ਗਈ ਹੈ ਕਿ ਉਨ੍ਹਾਂ ਦੇ ਨਾਲ ਇਨਸਾਫ ਨਹੀਂ ਹੋ ਰਿਹਾ । ਇਥੇ ਐਗਰੀਕਲਚਰ ਦੀ ਤਰੱਕੀ ਹੋ ਰਹੀ ਹੈ, ਐਨੀਮਲ ਹੈਸਬੰਡਰੀ ਦੀ ਤਰੱਕੀ ਹੋ ਰਹੀ ਹੈ, ਹਸਪਤਾਲ ਅਤੇ ਸੜਕਾਂ ਬਣ ਰਹੀਆਂ ਹਨ ਹਰੀਜਨਾਂ ਨੂੰ ਜ਼ਮੀਨਾਂ ਨਹੀਂ ਮਿਲ ਰਹੀਆਂ । ਮੈਂ ਇਹ ਕਹਿਣ ਵਾਲੇ ਭਰਾਵਾਂ ਨੂੰ ਇਹ ਕਹਿਣਾ ਚਾਹੁੰਦਾ ਹਾਂ ਕਿ ਤੁਸੀਂ ਆਪਣੇ ਵੇਲੇ ਕੀ ਕੀਤਾ (ਥੰਪਿੰਗ) ਅੱਜ ਵੀ ਸੈਂਟਰ ਦੇ ਵਿਚ ਤੁਹਾਡੀ ਪਾਰਟੀ ਦੀ ਸਰਕਾਰ ਹੈ ਪਰ ਉਥੇ ਤੁਸੀਂ ਕਿੰਨੇ ਹਰੀਜਨ ਸੁਪਰੀਮ ਕੋਰਟ ਜਾਂ ਹਾਈ ਕੋਰਟ ਦੇ ਜੱਜ ਬਣਾਏ ਹਨ । (ਥੰਪਿੰਗ) ਕਿੰਨੇ ਰਾਜਦੂਤ ਹਰੀਜਨ ਬਣਾ ਕੇ ਦੂਸਰੇ ਮੁਲਕਾਂ ਨੂੰ ਭੇਜੇ ਹਨ। ਕਿਤਨੇ ਗਵਰਨਰ ਨਿਯੁਕਤ ਕੀਤੇ ਹਨ (ਥੰਪਿੰਗ) ਮੈਂ ਸਮਝਦਾ ਹਾਂ ਕਿ ਜਿਤਨਾ ਧੋਖਾ ਤੁਸੀਂ ਹਰੀਜਨਾਂ ਨੂੰ ਦਿਤਾ ਹੈ ਅਤੇ ਜੋ ਜੋ ਜ਼ੁਲਮ ਤੁਸੀਂ ਹਰੀਜਨਾਂ ਦੇ ਨਾਲ ਕੀਤੇ ਹਨ, ਰੱਬ ਤੁਹਾਨੂੰ ਬਖਸ਼ੇਗਾ ਨਹੀਂ । ਇਥੇ ਪੰਜਾਬ ਵਿਚ ਲਹਿਰਾ ਗਾਗਾ ਦੀ ਚੋਣ ਹੋਈ, ਇਹ ਪਾਰਟੀ ਉਸ ਚੋਣ ਮੈਦਾਨ ਵਿਚ ਨਿਤਰਣ ਦਾ ਹੌਸਲਾ ਹੀ ਨਾ ਕਰ ਸਕੀ । (ਥੰਪਿੰਗ) ਸੰਤ ਬਾਬਾ ਹਰਚੰਦ ਸਿੰਘ ਜੀ ਉਥੋਂ ਸ਼ਾਨ ਨਾਲ ਜਿੱਤ ਕੇ ਆਏ ਹਨ ਅਤੇ ਇਥੇ ਹਾਊਸ ਵਿਚ ਬੈਠੇ ਹਨ। ਇਨ੍ਹਾਂ ਨੇ ਹਰੀਜਨਾਂ ਦੇ ਨਾਲ ਜੇ ਇਨਸਾਫ ਕੀਤਾ ਹੁੰਦਾ ਤਾਂ ਅੱਜ ਹਰੀਜਨ ਇਨ੍ਹਾਂ ਦੇ ਨਾਲ ਇਹ ਸਲੂਕ ਨਾ ਕਰਦੇ । ਅੱਜ ਇਹ ਪਾਰਟੀ ਜਿਹੜੀ ਪੰਜਾਬ ਵਿਚ ਹੈ ਇਸ ਨੂੰ ਬੋਲਣ ਲਈ ਕੋਈ ਸੱਜਣ ਨਹੀਂ ਲੱਭਦਾ । ਇਹ ਕੋਈ ਚੰਗਾ ਸੁਝਾਵ ਨਹੀਂ ਦੇ ਸਕਦੇ । ਇਕ ਮਾਨਯੋਗ ਮੈਂਬਰ ਬੋਲਣ ਲੱਗੇ ਸੀ ਤਾਂ ਇਨ੍ਹਾਂ ਨੇ ਵਿਚੋਂ ਹੀ ਰੌਲਾ ਪਾਉਣਾ ਸ਼ੁਰੂ ਕਰ ਦਿਤਾ । ਫਿਰ ਇਥੇ ਵਿਜੀਲੈਂਸ ਦੀ ਗੱਲ ਹੋਈ ਮੈਂ ਸਰਕਾਰ ਨੂੰ ਕਹਾਂਗਾ ਕਿ ਜਲਦੀ ਤੋਂ ਜਲਦੀ ਇਕ ਵਿਜੀਲੈਂਸ ਬਣਾਵੇ ਜਿਹੜਾ ਕਿ ਇਹ ਦੇਖੇ ਕਿ ਇਨ੍ਹਾਂ ਵਿਚੋਂ ਕਿਤਨੇ ਸੱਜਣਾਂ ਨੇ ਪਿਛਲੇ 20 ਸਾਲਾਂ ਦੇ ਵਿਚ ਕੀ ਕੁਝ ਬਣਾਇਆ ਹੈ । (ਵਿਘਨ) ਡਿਪਟੀ ਸਪੀਕਰ ਸਾਹਿਬ ਤੁਸੀਂ ਮਿਲਟਰੀ ਦੇ ਵਿਚ ਰਹੇ ਹੋ । ਤੁਹਾਨੂੰ ਡਿਸਿਪਲਨ ਦੀ ਸਾਰੀ ਸਮਝ ਹੈ । ਤੁਸੀਂ ਇਨ੍ਹਾਂ ਨੂੰ ਵੀ ਡਿਸਿਪਲਨ ਸਿਖਾ ਦਿਓ ।

ਮੈਂ ਪੰਜਾਬ ਦੀ ਸਰਕਾਰ ਨੂੰ ਅਰਜ਼ ਕਰਨੀ ਚਾਹੁੰਦਾ ਹਾਂ ਕਿ ਮੈਂ ਬੜਾ ਇਨ੍ਹਾਂ ਦਾ ਧੰਨਵਾਦੀ ਹੋਵਾਂਗਾ, ਇਨ੍ਹਾਂ ਨੂੰ ਮੁਬਾਰਕਬਾਦ ਦਿਆਂਗਾ ਜੇ ਰਿਟਾਇਰਮੈਂਟ ਦੀ ਏਜ 55 ਸਾਲ ਕਰ ਦੇਣ । ਪਤਾ ਨਹੀਂ ਇਸ ਨੂੰ ਪੰਜਾਬ ਸਰਕਾਰ ਕਰ ਸਕਦੀ ਹੈ ਜਾਂ ਕਿ ਨਹੀਂ । ਜੇ ਕਿਤੇ ਇਸ ਤਰ੍ਹਾਂ ਹੋ ਜਾਵੇ ਤਾਂ ਇਹ ਬੜੀ ਚੰਗੀ ਗੱਲ ਹੋਵੇਗੀ । ਕਾਂਗਰਸ ਵੇਲੇ ਦੇ ਜੋ ਉਨ੍ਹਾਂ ਨੇ ਅਫਸਰ ਲਗਾਏ ਹੋਏ ਹਨ, ਉਹ ਸਾਡੇ ਨਾਲ ਚੰਗੀ ਤਰ੍ਹਾਂ ਗੱਲ ਨਹੀਂ ਕਰਦੇ । ਜੇ ਨਵਾਂ ਬਲੱਡ ਆਏਗਾ ਤਾਂ ਉਸ ਨਾਲ ਪੰਜਾਬ ਦੀ ਬਿਹਤਰੀ ਹੋਵੇਗੀ ।

[ਸਰਦਾਰ ਦਲੀਪ ਸਿੰਘ ਪਾਂਧੀ]

ਜ਼ਿਲ੍ਹਾ ਪਟਿਆਲਾ ਪੈਪਸੂ ਸਟੇਟ ਦੀ ਰਾਜਧਾਨੀ ਰਹੀ । ਇਹ ਬੜਾ ਚੰਗਾ ਸ਼ਹਿਰ ਹੈ, ਪਰ ਇਥੇ ਦੀ ਕੋਈ ਡਿਵੈਲਪਮੈਂਟ ਨਹੀਂ ਹੋ ਸਕੀ, ਨਾ ਹੀ ਇਥੇ ਕੋਈ ਇੰਡਸਟਰੀ ਡਿਵੈਲਪ ਕਰ ਸਕੀ ਹੈ, ਹੋਰ ਹੁਸ਼ਿਆਰਪੁਰ ਹੈ, ਰੋਪੜ ਹੈ, ਇਸ ਸਾਰੇ ਇਲਾਕੇ ਨਾਲ ਬੜੀ ਬੇ ਇਨਸਾਫੀ ਹੋਈ ਹੈ । (ਵਿਘਨ) ਇਸ ਇਲਾਕੇ ਦੀ ਡਿਵੈਲਪਮੈਂਟ ਬਹੁਤ ਘੱਟ ਹੈ ।

ਐਜੂਕੇਸ਼ਨ ਦੇ ਬਾਰੇ ਸਾਡੇ ਕੰਸਟੀਚਿਊਸ਼ਨ ਵਿਚ ਡਾਇਰੈਕਟਿਵ ਪਰਿੰਸੀਪਲਜ਼ ਆਫ ਸਟੇਟ ਪਾਲਿਸੀ ਵਿਚ ਫਰੀ ਐਜੂਕੇਸ਼ਨ ਦੇਣ ਬਾਰੇ ਲਿਖਿਆ ਗਿਆ ਸੀ । ਅੰਡਰ ਏਜ ਨੂੰ ਨੌਕਰੀ ਨਾ ਦੇਣ ਬਾਰੇ ਲਿਖਿਆ ਹੋਇਆ ਹੈ । ਪਰ ਇਹ ਦੇਖ ਕੇ ਬੜਾ ਦੁਖ ਹੁੰਦਾ ਹੈ ਕਿ ਫੈਕਟਰੀਜ਼ ਅਤੇ ਦੁਕਾਨਾਂ ਵਿਚ ਇਹ ਲਾਅ ਫੇਲ੍ਹ ਹੋ ਰਿਹਾ ਹੈ । ਮੈਂ ਪੰਜਾਬ ਸਰਕਾਰ ਨੂੰ ਬੇਨਤੀ ਕਰਾਂਗਾ ਕਿ ਇਸ ਪਾਸੇ ਸਖਤੀ ਨਾਲ ਕਦਮ ਚੁਕੇ । ਬੇ-ਰੁਜ਼ਗਾਰੀ ਨੂੰ ਦੂਰ ਕੀਤਾ ਜਾਣਾ ਚਾਹੀਦਾ ਹੈ ਅਤੇ ਲੇਬਰ ਐਕਟ ਨੂੰ ਲਾਗੂ ਕਰਨਾ ਚਾਹੀਦਾ ਹੈ । ਮੈਂ ਸਰਦਾਰ ਬਲਵੰਤ ਸਿੰਘ ਫਾਈਨੈਂਸ ਮਨਿਸਟਰ ਸਾਹਿਬ, ਜੋ ਐਥੇ ਬੈਠੇ ਹਨ, ਉਨ੍ਹਾਂ ਨੂੰ ਬੇਨਤੀ ਕਰਾਂਗਾ ਕਿ ਇਨ੍ਹਾਂ ਗੱਲਾਂ ਤੇ ਲੋੜੀਂਦੀ ਕਾਰਵਾਈ ਕੀਤੀ ਜਾਣੀ ਚਾਹੀਦੀ ਹੈ ।

ਪੰਜਾਬੀ ਯੂਨੀਵਰਸਿਟੀ ਦੇ ਵਾਈਸ ਚਾਂਸਲਰ ਸਾਹਿਬ ਹਨ, ਉਨ੍ਹਾਂ ਨੂੰ ਪਤਾ ਨਹੀਂ ਲੱਗਦਾ ਕਿ ਉਥੇ ਕਲਾਸ ਫੋਰਥ ਦੀ ਬੜੀ ਬੁਰੀ ਹਾਲਤ ਹੈ । ਉਨ੍ਹਾਂ ਨੇ ਕਾਰਡ ਛਪਾਏ ਹਨ ਪਤਾ ਨਹੀਂ ਕਿਥੋਂ ਛਪਾਏ ਹਨ (ਵਿਘਨ) ਇਹ 40 ਹਜ਼ਾਰ ਰੁਪਏ ਦੀ ਛਪਾਈ ਦੀ ਬੱਚਤ ਹੋ ਸਕਦੀ ਸੀ । ਮੈਂ ਪੰਜਾਬ ਸਰਕਾਰ ਨੂੰ ਬੇਨਤੀ ਕਰਾਂਗਾ ਕਿ ਪੰਜਾਬ ਅਤੇ ਪੰਜਾਬੀ ਯੂਨੀਵਰਸਿਟੀ ਵਿਚ ਸਟੈਂਡਰਡ ਆਫ ਐਜੂਕੇਸ਼ਨ ਨੂੰ ਚੰਗਾ ਕਰਕੇ ਪੰਜਾਬ ਦੇ ਲੋਕਾਂ ਦਾ ਮਿਆਰ ਵਧਾਉਣਾ ਚਾਹੀਦਾ ਹੈ । ਵਾਈਸ ਚਾਂਸਲਰ ਸਾਹਿਬ ਤਾਂ ਆਪਣੇ ਡਿਨਰ ਦਾ ਪ੍ਰਬੰਧ ਹੀ ਕਰਦੇ ਰਹਿੰਦੇ ਹਨ । ਇਹ ਸਟੂਡੈਂਟਸ ਦਾ ਸੁਧਾਰ ਨਹੀਂ ਕਰ ਸਕੇ । ਪੰਜਾਬ ਸਰਕਾਰ ਨੂੰ ਸਕੂਲਾਂ ਅਤੇ ਐਜੂਕੇਸ਼ਨ ਡਿਪਾਰਟਮੈਂਟ ਵਿਚ ਸੁਧਾਰ ਕਰਨਾ ਚਾਹੀਦਾ ਹੈ ਤਾਂ ਕਿ ਪੰਜਾਬ ਦੇ ਲਈ ਚੰਗੇ ਨੌਜਵਾਨ, ਇਕ ਚੰਗੀ ਕੌਮ ਪੈਦਾ ਹੋਵੇ, ਜਿਸ ਨੇ ਕਿ ਅੱਗੇ ਨੂੰ ਪੰਜਾਬ ਦਾ ਰਾਜ ਸੰਭਾਲਣਾ ਹੈ । ਸਾਨੂੰ ਰਾਜ ਚਲਾਉਣ ਲਈ ਸੱਚੇ ਅਤੇ ਸੁੱਚੇ ਬੰਦੇ ਲਿਆਉਣੇ ਚਾਹੀਦੇ ਹਨ । ਇਹ ਜਿਹੜਾ ਹੁਣ ਰਿਵਾਜ ਮਾੜਾ ਪਿਆ ਹੋਇਆ ਹੈ, ਇਸ ਨੂੰ ਸੁਧਾਰਣ ਦੀ ਲੋੜ ਹੈ ।

ਪਬਲਿਕ ਰਿਲੇਸ਼ੰਨਜ਼ ਦੇ ਡਿਪਾਰਟਮੈਂਟ ਦੇ ਬਾਰੇ ਵਿਚ ਮੈਂ ਪੰਜਾਬ ਸਰਕਾਰ ਨੂੰ ਕਹਾਂਗਾ ਕਿ ਇਸ ਡਿਪਾਰਟਮੈਂਟ ਵਿਚ ਸੁਧਾਰ ਕਰਨ ਦੀ ਲੋੜ ਹੈ । ਇਸ ਡਿਪਾਰਮੈਂਟ ਵਿਚ ਲੋਕਾਂ ਨੂੰ ਕੋਈ ਕੰਮ ਨਹੀਂ ਹੈ । ਇਨ੍ਹਾਂ ਨੂੰ ਕੋਈ ਕੰਮ ਤਾਂ ਦੇਣਾ ਚਾਹੀਦਾ ਹੈ । ਅਜਿਹਾ ਕੰਮ ਦੇਣਾ ਚਾਹੀਦਾ ਹੈ ਜਿਸ ਨਾਲ ਪੰਜਾਬ ਸਰਕਾਰ ਵਿਚ ਅਤੇ ਲੋਕਾਂ ਵਿਚ ਤਾਲ ਮੇਲ ਪੈਦਾ ਹੋਵੇ । ਜਿਹੜੇ ਲੋਕ ਲਿਖ ਪੜ੍ਹ ਨਹੀਂ ਸਕਦੇ ਉਨ੍ਹਾਂ ਲਈ ਇਸ ਡਿਪਾਰਟਮੈਂਟ ਦੇ ਬੰਦਿਆਂ ਨੂੰ ਅਰਜ਼ੀਆਂ ਲਿਖਣੀਆਂ ਚਾਹੀਦੀਆਂ ਹਨ । ਇਸ ਦਫਤਰ ਦੇ ਬਹੁਤ ਸਾਰੇ ਅਜਿਹੇ ਐਂਪਲਾਈਜ਼ ਹਨ, ਜਿਵੇਂ ਕਿ ਅਫਸਰ, ਅਸਿਸਟੈਂਟ ਜਾਂ ਹੋਰ ਕਰਮਚਾਰੀ, ਜਿਹੜੇ ਕਿ ਵਿਹਲੇ ਰਹਿੰਦੇ ਹਨ । ਇਸ ਪਾਸੇ ਸਰਕਾਰ ਨੂੰ ਧਿਆਨ ਦੇਣਾ ਚਾਹੀਦਾ ਹੈ । ਜੇ ਵਾਕਿਆ ਹੀ ਵਾਧੂ ਸਟਾਫ ਹੈ ਤਾਂ ਉਸ ਦੀ ਛਾਂਟੀ ਕਰ ਦੇਣੀ ਚਾਹੀਦੀ ਹੈ ।

ਜਿਥੋਂ ਤੱਕ ਪਾਣੀ ਦਾ ਸਬੰਧ ਹੈ, ਮੈਂ ਅਰਜ਼ ਕਰਦਾ ਹਾਂ ਕਿ ਮੁਕਤਸਰ, ਖਨੌਰੀ ਅਤੇ ਲਹਿਰਾਗਾਗਾ ਦੇ ਇਲਾਕੇ ਵਿਚ ਬਿਜਲੀ ਅਤੇ ਪਾਣੀ ਨਹੀਂ ਮਿਲਦਾ । ਕੇਂਦਰ ਸਰਕਾਰ ਨੇ ਸਾਡੇ ਨਾਲ ਭਾਖੜੇ ਡੈਮ ਦਾ ਜੋ ਫੈਸਲਾ ਕੀਤਾ ਉਸ ਤਹਿਤ ਦਿੱਲੀ ਨੂੰ ਤਾਂ ਸਾਡੇ ਚਾਰ ਪੈਸੇ ਪਰ ਯੂਨਿਟ

ਬਿਜਲੀ ਮਿਲਦੀ ਹੈ ਅਤੇ ਪੰਜਾਬ ਨੂੰ 35 ਪੈਸੇ ਪਰ ਯੂਨਿਟ ਬਿਜਲੀ ਮਿਲਦੀ ਹੈ। ਬਾਕੀ ਸਾਰੀ ਬਿਜਲੀ ਨੰਗਲ ਫਰਟੇਲਾਈਜ਼ਰ ਫੈਕਟਰੀ ਖਾ ਜਾਂਦੀ ਹੈ। ਰਾਜਸਥਾਨ ਅਤੇ ਦਿੱਲੀ ਵਿਚ ਬਿਜਲੀ ਚਲੀ ਗਈ ਹੈ ਅਤੇ ਪੰਜਾਬ ਦੇ ਲੋਕ ਬਿਜਲੀ ਨੂੰ ਤਰਸਦੇ ਹਨ। ਮੈਂ ਸਮਝਦਾ ਹਾਂ ਕਿ ਇਹ ਐਗਰੀਮੈਂਟ ਇਨ੍ਹਾਂ ਨੇ ਕੀਤਾ ਅਤੇ ਇਸ ਦਾ ਇਫੈਕਟ ਹੁਣ ਸਾਡੇ ਲੋਕਾਂ ਤੇ ਪੈ ਰਿਹਾ ਹੈ। ਜਿਸ ਨਾਲ ਕਿ ਸਾਡੇ ਲੋਕ ਬਿਜਲੀ ਅਤੇ ਪਾਣੀ ਨੂੰ ਤਰਸ ਰਹੇ ਹਨ। ਜੇ ਅੱਜ ਇਹ ਸਹੂਲਤਾਂ ਮਿਲ ਜਾਣ ਤਾਂ ਫਸਲਾਂ ਲਈ ਪਾਣੀ ਅਤੇ ਬਿਜਲੀ ਦੀ ਦਿੱਕਤ ਦੂਰ ਹੋ ਜਾਵੇ ਅਤੇ ਪੰਜਾਬ ਤਰੱਕੀ ਕਰੇ।

ਇੰਡਸਟਰੀਜ਼ ਲਗਾਉਣ ਦੇ ਬਾਰੇ ਵਿਚ ਮੈਂ ਅਰਜ਼ ਕਰਦਾ ਹਾਂ ਕਿ ਇਥੇ ਬੜੇ ਬੜੇ ਕਾਰਖਾਨੇ ਨਹੀਂ ਲੱਗ ਰਹੇ। ਪਿਛੇ ਜਿਹੇ ਬਿਜੂਪਟਨਾਇਕ ਨੇ ਇਥੇ ਫੈਕਟਰੀ ਲਗਾਉਣੀ ਸੀ ਲਾਈਸੈਂਸ ਸਾਨੂੰ ਮਿਲਿਆ ਹੋਇਆ ਸੀ। ਪਰ ਉਹਨੇ ਵੀ ਇਹ ਕਹਿ ਦਿਤਾ ਕਿ ਉਹ ਇਥੇ ਫੈਕਟਰੀ ਨਹੀਂ ਲਗਾ ਸਕਦਾ। ਹਿੰਦੁਸਤਾਨ ਦੀ ਸਰਕਾਰ ਨੇ ਸਾਡੇ ਨਾਲ ਬੇਇਨਸਾਫੀ ਕੀਤੀ ਹੈ। ਬੜੇ ਕਾਰਖਾਨੇ ਸਾਨੂੰ ਦਿੰਦੇ ਨਹੀਂ ਹਨ। ਪੰਜਾਬ ਸਰਕਾਰ ਨੂੰ ਚਾਹੀਦਾ ਹੈ ਕਿ ਇਥੇ ਛੋਟੇ ਛੋਟੇ ਕਾਰਖਾਨੇ ਲਗਾ ਕੇ ਇੰਡਸਟਰੀ ਕਾਰਪੋਰੇਸ਼ਨ ਬਣਾ ਕੇ, ਉਨ੍ਹਾਂ ਵਿਚ ਪਛੜੇ ਹੋਏ ਲੋਕਾਂ ਲਈ ਕੰਮ ਰਿਜ਼ਰਵ ਕਰ ਦੇਣਾ ਚਾਹੀਦਾ ਹੈ। ਇਸ ਤਰ੍ਹਾਂ ਨਾਲ ਜੋ ਇਸ ਵੇਲੇ ਬਿਰਲਾ ਅਤੇ ਟਾਟਾ ਦੇ ਕਾਰਖਾਨਿਆਂ ਵਿਚ ਕੰਮ ਕਰ ਰਹੇ ਹਨ, ਉਹ ਵੀ ਇਥੇ ਆ ਕੇ ਕੰਮ ਕਰ ਸਕਣ।

ਟਰਾਂਸਪੋਰਟ ਬਾਰੇ ਮੇਰੀ ਅਰਜ਼ ਇਹ ਹੈ ਕਿ ਇਹ ਨੈਸ਼ਨਾਲਾਈਜ਼ ਹੋਣੀ ਚਾਹੀਦੀ ਹੈ। ਪਰ ਕੁਝ ਡਿਫੀਕਲਟੀਜ਼ ਹਨ ਜਿਸ ਕਾਰਨ ਸਰਕਾਰ ਇਹ ਇਕ ਦਮ ਕਰਨ ਵਿਚ ਅਸਮਰਥ ਹੈ। ਹੁਣ ਇਹ ਜਿਹੜਾ 60 : 40 ਦਾ ਸਮਝੌਤਾ ਕੀਤਾ ਹੈ, ਇਹ ਪੈਪਸੂ ਏਰੀਆ ਵਿਚ ਲਾਗੂ ਨਹੀਂ ਹੈ। ਉਥੇ ਪਰਾਈਵੇਟ ਬੱਸਾਂ ਵਾਲਿਆਂ ਨੂੰ ਪਰਮਿਟ ਦਿਤੇ ਹਨ। ਮੈਂ ਪੰਜਾਬ ਸਰਕਾਰ ਨੂੰ ਅਰਜ਼ ਕਰਾਂਗਾ ਕਿ ਪੈਪਸੂ ਏਰੀਆ ਵਿਚ ਵੀ ਇਹ 60 : 40 ਦਾ ਸਮਝੌਤਾ ਲਾਗੂ ਕੀਤਾ ਜਾਵੇ। ਇਸ ਨਾਲ ਪੰਜਾਬ ਨੂੰ ਵਧੇਰੇ ਪੈਸੇ ਮਿਲਣ ਅਤੇ ਇਥੋਂ ਦੀ ਬੇਰੁਜ਼ਗਾਰੀ ਦੂਰ ਹੋਵੇ। ਪਰਾਈਵੇਟ ਬੱਸਾਂ ਵਾਲੇ ਟੈਕਸ ਦੀ ਚੋਰੀ ਕਰਦੇ ਹਨ। ਅਫਸਰਾਂ ਨੂੰ ਖੁਸ਼ ਕਰਕੇ ਉਨ੍ਹਾਂ ਤੋਂ ਨਜਾਇਜ਼ ਕੰਮ ਲੈਂਦੇ ਹਨ। ਇਹ ਜਿਹੜੇ ਟਰੈਫਿਕ ਦੇ ਇਨਚਾਰਜ ਹਨ, ਇਨ੍ਹਾਂ ਦੀਆਂ ਪਰਾਈਵੇਟ ਟੈਕਸੀਆਂ ਬੜੀਆਂ ਚਲਦੀਆਂ ਹਨ। ਇਹ ਪੁਰਾਣੇ ਕਾਂਗਰਸੀਆਂ ਦੇ ਲਗਾਏ ਹੋਏ ਹਨ। ਮੈਂ ਪੰਜਾਬ ਸਰਕਾਰ ਨੂੰ ਬੇਨਤੀ ਕਰਾਂਗਾ ਕਿ ਇਸ ਟੈਕਸ ਦੀ ਚੋਰੀ ਨੂੰ ਚੈਕ ਕਰਕੇ ਹਜ਼ਾਰਾਂ ਰੁਪਿਆ ਬਚਾਇਆ ਜਾ ਸਕਦਾ ਹੈ।

ਗੁਡਜ਼ ਟਰਾਂਸਪੋਰਟ ਦੇ ਬਾਰੇ ਵਿਚ ਮੈਂ ਅਰਜ਼ ਕਰਦਾ ਹਾਂ ਕਿ ਇਸ ਵਿਚ ਅਫੀਮ ਦੀ ਅਤੇ ਭੁਕੀ ਦੀ ਸਮਗਲਿੰਗ ਹੁੰਦੀ ਹੈ। ਇਸ ਪਾਸੇ ਚੈਕ ਕਰਨਾ ਚਾਹੀਦਾ ਹੈ। ਮੈਂ ਸਰਦਾਰ ਬਲਵੰਤ ਸਿੰਘ, ਫਾਈਨੈਂਸ ਮਨਿਸਟਰ ਸਾਹਿਬ, ਨੂੰ ਬੇਨਤੀ ਕਰਾਂਗਾ ਕਿ ਇਸ ਪਾਸੇ ਉਨ੍ਹਾਂ ਨੂੰ ਧਿਆਨ ਦੇਣਾ ਚਾਹੀਦਾ ਹੈ ਅਤੇ ਹਜ਼ਾਰਾਂ ਰੁਪਏ ਦੀ ਜੋ ਹੁਣ ਚੋਰੀ ਹੁੰਦੀ ਹੈ, ਉਸ ਨੂੰ ਰੋਕਣਾ ਚਾਹੀਦਾ ਹੈ। ਹਰਿਆਣਾ ਵਿਚ ਹੋਰ ਟੈਕਸ ਹਨ ਅਤੇ ਇਥੇ ਹੋਰ ਟੈਕਸ ਹਨ, ਇਸ ਦਾ ਪਤਾ ਹੀ ਨਹੀਂ ਲਗਦਾ ਅਤੇ ਇਸ ਦੇ ਨਾਲ ਲੱਖਾਂ ਰੁਪਏ ਦਾ ਗਬਨ ਹੁੰਦਾ ਹੈ। ਲੱਖਾਂ ਰੁਪਏ ਦੀ ਹੇਰਾ ਫੇਰੀ ਹੁੰਦੀ ਹੈ। ਇਸ ਪਾਸੇ ਸਰਕਾਰ ਨੂੰ ਧਿਆਨ ਦੇਣਾ ਚਾਹੀਦਾ ਹੈ।

ਇਸ ਤੋਂ ਇਲਾਵਾ ਮੈਂ ਪੰਜਾਬ ਸਰਕਾਰ ਨੂੰ ਮੁਬਾਰਕਬਾਦ ਦਿੰਦਾ ਹਾਂ ਕਿ ਇਨ੍ਹਾਂ ਨੇ ਸੜਕਾਂ ਦੇ ਬਾਰੇ ਵਿਚ ਠੀਕ ਕੰਮ ਕੀਤਾ ਹੈ। ਇਸ ਕੰਮ ਲਈ ਚੰਗੇ ਪੈਸੇ ਰੱਖੇ ਗਏ ਹਨ। ਇਸ ਨਾਲ ਪਿੰਡਾਂ ਦਾ ਕਾਫੀ ਫਾਇਦਾ ਹੋ ਸਕਦਾ ਹੈ। ਲੋਕ ਸਾਇਕਲਾਂ ਆਦਿ ਤੇ ਜਾਂਦੇ ਹਨ। ਲੋਕਾਂ ਲਈ ਇਹ ਬੜਾ ਚੰਗਾ ਕੰਮ ਕੀਤਾ ਹੈ। ਹੁਣ ਤੱਕ ਇਹ ਗੱਲ ਬਾਰੇ ਸੋਚਿਆ ਹੀ ਨਹੀਂ ਗਿਆ, ਇਹ ਗੱਲ ਕਿਸੇ ਨੂੰ ਫੁਰੀ ਹੀ ਨਹੀਂ। ਇਨ੍ਹਾਂ ਨੇ ਤਾਂ ਆਪਣੇ ਘਰ ਭਰ ਲਏ, ਆਪਣੀਆਂ ਕਾਰਾਂ ਖਰੀਦ ਲਈਆਂ।

(ਸਰਦਾਰ ਦਲੀਪ ਸਿੰਘ ਪਾਂਧੀ)

ਇਸ ਕੰਮ ਵੱਲ ਤਾਂ ਇਨ੍ਹਾਂ ਦੀ ਸੋਚ ਹੀ ਨਹੀਂ ਗਈ । ਆਪਣੀਆਂ ਜ਼ਮੀਨਾਂ ਤੇ ਡਾਇਰੀ ਫਾਰਮ ਬਣਾ ਲਏ । ਇਸ ਤਰ੍ਹਾਂ ਕਰਕੇ ਇਨ੍ਹਾਂ ਨੇ ਪੰਜਾਬ ਦੇ ਲੋਕਾਂ ਨਾਲ ਬੇਇਨਸਾਫੀ ਕੀਤੀ ਹੈ। ਪੰਜਾਬ ਸਰਕਾਰ ਨੂੰ ਬੇਨਤੀ ਕਰਾਂਗਾ ਕਿ ਇਸ ਪਾਸੇ ਧਿਆਨ ਦੇਣਾ ਚਾਹੀਦਾ ਹੈ । ਅਤੇ ਇਥੋਂ ਤੱਕ ਵੀ ਬੇਨਤੀ ਕਰਾਂਗਾ ਕਿ ਜਿਹੜੇ ਵਜ਼ੀਰ ਰਹਿ ਚੁਕੇ ਹਨ ਉਨ੍ਹਾਂ ਦੀ ਇਨਕੁਆਇਰੀ ਕਰਾ ਕੇ ਦੇਖਣ ਕਿ ਕਿੰਨਾ ਮਾਲ ਉਨ੍ਹਾਂ ਤੋਂ ਨਿਕਲਦਾ ਹੈ । ਵਰਕਸ ਦੇ ਕੰਮਾਂ ਵਿਚ ਇਨ੍ਹਾਂ ਨੇ ਰੋੜੀ, ਸੀਮੈਂਟ ਖਾਧਾ ਹੈ । ਵੀਹ ਸਾਲਾਂ ਦੇ ਅਰਸੇ ਵਿਚ ਇਨ੍ਹਾਂ (ਵਿਘਨ) ਨੇ ਪੰਜਾਬ ਨੂੰ ਲੁਟ ਕੇ ਖਾ ਲਿਆ ਹੈ। (ਸ਼ੋਰ) (ਵਿਘਨ)

ਡਿਪਟੀ ਸਪੀਕਰ ਸਾਹਿਬ, ਪਾਣੀ ਦੀ ਸੇਮ ਦਾ ਬੜਾ ਮਸਲਾ ਸੀ । ਲੋਕਾਂ ਦੀਆਂ ਫਸਲਾਂ ਤਬਾਹ ਹੋ ਗਈਆਂ ਸਨ । ਸੰਗਰੂਰ, ਬਠਿੰਡਾ ਅਤੇ ਪਟਿਆਲਾ ਦੇ ਇਲਾਕੇ ਵਿਚ ਸੇਮ ਨਾਲ ਬਹੁਤ ਨੁਕਸਾਨ ਹੋਇਆ । ਇਥੇ ਨਾਲੇ ਠੀਕ ਢੰਗ ਨਾਲ ਨਹੀਂ ਕੱਢੇ ਗਏ ਸਨ । ਪਿਛਲੇ ਸਾਲ ਬਾਸੀ ਸਾਹਿਬ, ਨੇ, ਮੈਂ ਇਨ੍ਹਾਂ ਨੂੰ ਮੁਬਾਰਕਬਾਦ ਦਿੰਦਾ ਹਾਂ, ਇਸ ਇਲਾਕੇ ਦਾ ਦੌਰਾ ਕੀਤਾ ਅਤੇ ਸਪੈਸ਼ਲੀ ਤੌਰ ਤੇ ਉਸ ਪਾਣੀ ਨੂੰ ਕੱਢਣ ਲਈ 2 ਕਰੋੜ 35 ਲੱਖ ਰੁਪਦੇ ਦਾ ਪਰਬੰਧ ਕੀਤਾ । ਇਸ ਤਰ੍ਹਾਂ ਕਰਕੇ ਇਸ ਸੇਮ ਦਾ ਪਾਣੀ ਨਿਕਲਣ ਨਾਲ, ਇਹ ਮਸਲਾ ਹਲ ਹੋਣ ਨਾਲ, ਅਸੀਂ ਸਰਕਾਰ ਨੂੰ ਮੁਬਾਰਕਬਾਦ ਦਿੰਦੇ ਹਾਂ ।

ਇਸ ਲਿਹਾਜ ਨਾਲ ਜੇ ਪੰਜਾਬ ਸਰਕਾਰ ਚੰਗੇ ਕੰਮ ਕਰਦੀ ਰਹੀ, ਜੇ ਇਸ ਸਰਕਾਰ ਦਾ ਮਨ ਸਾਫ ਰਿਹਾ, ਮਗਰੋਂ ਉਨ੍ਹਾਂ ਵਾਂਗੂ ਨਾ ਹੋਈ, ਤਾਂ ਲੋਕਾਂ ਨੂੰ ਕਾਫੀ ਸਹੂਲਤਾਂ ਮਿਲ ਜਾਣਗੀਆਂ।

ਡਿਪਟੀ ਸਪੀਕਰ ਸਾਹਿਬ, ਮੈਂ ਹਰੀਜਨਾਂ ਦੇ ਮੁਤੱਅਲਕ ਇਹ ਅਰਜ਼ ਕਰਨੀ ਚਾਹੁੰਦਾ ਹਾਂ ਕਿ ਇਹ 25 ਲੱਖ ਰੁਪਿਆ ਜੋ ਰੱਖਿਆ ਗਿਆ ਹੈ ਬਹੁਤ ਥੋੜਾ ਹੈ, ਇਸ ਵਾਸਤੇ ਹੋਰ ਪੈਸਾ ਕਿਸੇ ਪਾਸਿਉਂ ਕੱਢ ਕੇ ਇਹ ਰਕਮ ਵਧਾ ਕੇ 50 ਲੱਖ ਰੁਪਿਆ ਕਰ ਦਿਤੀ ਜਾਵੇ ਤਾਂ ਕਿ ਹਰੀਜਨਾਂ ਦੇ ਮਸਲਿਆਂ ਨੂੰ ਹਲ ਕੀਤਾ ਜਾ ਸਕੇ । ਡਿਪਟੀ ਸਪੀਕਰ ਸਾਹਿਬ, ਬਹੁਤ ਸਾਰੀਆਂ ਸਰਕਾਰਾਂ ਆਈਆਂ ਹਨ ਪਰ ਉਨ੍ਹਾਂ ਨੇ ਹਰੀਜਨਾਂ ਦੇ ਮਸਲਿਆਂ ਨੂੰ ਹੱਲ ਨਹੀਂ ਕੀਤਾ, ਉਨ੍ਹਾਂ ਨੂੰ ਕੋਈ ਜ਼ਮੀਨ ਨਹੀਂ ਮਿਲ ਸਕੀ ਔਰ ਕੁਝ ਹੋਰ ਸਹੂਲਤਾਂ ਵੀ ਨਹੀਂ ਸਨ ਮਿਲੀਆਂ । ਡਿਪਟੀ ਸਪੀਕਰ ਸਾਹਿਬ, ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਇਕ ਹਾਈ ਪਾਵਰਡ ਕਮੇਟੀ ਬਣੀ ਉਸ ਕਮੇਟੀ ਦਾ ਵੀ ਮੈਂ ਮੈਂਬਰ ਹਾਂ। ਅਸੀਂ ਪਿਛਲੇ 20 ਸਾਲਾਂ ਦੇ ਕੰਮ ਦੇਖੇ । ਹਰੀਜਨਾਂ ਵਿਚਾਰਿਆਂ ਦਾ ਕੋਈ ਖਿਆਲ ਨਹੀਂ ਕੀਤਾ ਗਿਆ । ਅਗਰ ਕੋਈ ਬੰਦੇ ਭਰਤੀ ਕੀਤੇ ਜਾਂਦੇ ਸੀ ਤਾਂ ਉਹ ਆਪਣੇ ਬੰਦੇ ਭਰਤੀ ਕਰ ਲੈਂਦੇ ਸੀ ਔਰ ਹਰੀਜਨਾਂ ਦੇ ਕੋਟੇ ਮੁਤਾਬਕ ਕੁਝ ਨਹੀਂ ਸੀ ਹੁੰਦਾ । ਸਵੀਪਰ ਤਾਂ ਭਾਵੇਂ ਉਸ ਰੇਸ਼ੋ ਦੇ ਮੁਤਾਬਕ ਭਰਤੀ ਕਰ ਲੈਂਦੇ ਸਨ ਪਰ ਬਾਕੀ ਦੀਆਂ ਪੋਸਟਾਂ ਵਿਚ ਹਰੀਜਨਾਂ ਦੇ ਕੋਟੇ ਦਾ ਕੋਈ ਖਿਆਲ ਨਹੀਂ ਸੀ ਰੱਖਿਆ ਜਾਂਦਾ । ਹੁਣ ਡਿਪਟੀ ਸਪੀਕਰ ਸਾਹਿਬ, ਮੈਂ ਪੰਜਾਬ ਦੀ ਸਰਕਾਰ ਨੂੰ ਇਹ ਸੁਝਾਓ ਦਿੰਦਾ ਹਾਂ ਕਿ ਉਤਨਾ ਚਿਰ ਬਾਕੀ ਦੀ ਭਰਤੀ ਕਰਨੀ ਬੰਦ ਕਰ ਦੇਣ ਜਿਤਨਾ ਚਿਰ ਕਿ ਹਰੀਜਨਾਂ ਦਾ ਕੋਟਾ ਪੂਰਾ ਨਹੀਂ ਹੁੰਦਾ ਔਰ ਉਨ੍ਹਾਂ ਦੀ ਵਿਕੈਂਸੀਆਂ ਪੂਰੀਆਂ ਨਹੀਂ ਹੁੰਦੀਆਂ । (ਵਿਘਨ)

ਡਿਪਟੀ ਸਪੀਕਰ ਸਾਹਿਬ, ਕੰਪਲਸਰੀ ਐਜੂਕੇਸ਼ਨ ਦਾ ਜ਼ਿਕਰ ਆਇਆ ਹੈ । ਕੰਪਲਸਰੀ ਐਜੂਕੇਸ਼ਨ ਦੇ ਤਹਿਤ 11-12 ਔਰ 6 ਤੋਂ 12 ਸਾਲ ਦੇ ਬੱਚੇ ਸਕੂਲਾਂ ਵਿਚ ਦਾਖਲ ਕੀਤੇ ਜਾਂਦੇ ਹਨ ਪਰ ਡਿਪਟੀ ਸਪੀਕਰ ਸਾਹਿਬ ਹਰੀਜਨਾ ਦੇ ਬੱਚੇ ਉਸੇ ਤਰ੍ਹਾਂ ਤੁਰੇ ਫਿਰਦੇ ਹਨ । ਡਿਪਟੀ ਸਪੀਕਰ ਸਾਹਿਬ, ਜੋ ਕੰਪਲਸਰੀ ਐਜੂਕੇਸ਼ਨ ਦਾ ਐਕਟ ਹੈ ਉਸ ਨੂੰ ਸਖਤੀ ਨਾਲ ਲਾਗੂ ਕੀਤਾ ਜਾਵੇ ।

ਔਰ ਮੈਂ ਸਰਦਾਰ ਸੁਰਜੀਤ ਸਿੰਘ ਜੀ ਨੂੰ ਤੁਹਾਡੇ ਰਾਹੀਂ ਅਰਜ਼ ਕਰਾਂਗਾ ਕਿ ਉਹ ਪੈਪਸੂ ਦੇ ਰਹਿਣ ਵਾਲੇ ਹਨ ਔਰ ਉਨ੍ਹਾਂ ਨੂੰ ਪਤਾ ਹੋਵੇਗਾ ਕਿ ਪੈਪਸੂ ਦੇ ਏਰੀਆ ਵਿਚ ਇਹ ਸ਼ੁਰੂ ਹੋਇਆ ਸੀ ਕਿ ਹਰੀਜਨਾਂ ਦੇ ਬੱਚਿਆਂ ਨੂੰ ਪਹਿਲੀ ਜਮਾਤ ਤੋਂ ਲੈ ਕੇ ਵਜ਼ੀਫੇ ਅਤੇ ਕਿਤਾਬਾਂ ਮਿਲਦੀਆਂ ਹਨ। ਮੈਂ ਇਹ ਬੇਨਤੀ ਕਰਾਂਗਾ ਕਿ ਕਿਸੇ ਹੋਰ ਪਾਸਿਓਂ ਕੁਝ ਪੈਸੇ ਕੱਢ ਕੇ ਇਸ ਗੱਲ ਵੱਲ ਧਿਆਨ ਦਿਤਾ ਜਾਵੇ ਤਾਂ ਕਿ ਹਰੀਜਨਾਂ ਦੇ ਬੱਚੇ ਤਾਲੀਮ ਵਿਚ ਤਰੱਕੀ ਕਰ ਸਕਣ। (ਘੰਟੀ) (ਵਿਘਨ) ਡਿਪਟੀ ਸਪੀਕਰ ਸਾਹਿਬ, ਮੈਂ ਇਹ ਵੀ ਅਰਜ਼ ਕਰਨਾ ਚਾਹੁੰਦਾ ਹਾਂ ਕਿ ਸੈਂਟਰ ਦੀ ਸਰਕਾਰ ਪਛੜੀਆਂ ਸ਼੍ਰੇਣੀਆਂ ਨੂੰ ਵਜ਼ੀਫੇ ਦਿੰਦੀ ਸੀ, ਉਹ ਵੀ ਹੁਣ ਬੰਦ ਕਰ ਦਿਤੇ ਹਨ। (ਵਿਘਨ) ਸੈਂਟਰ ਦੀ ਸਰਕਾਰ ਨਹੀਂ ਚਾਹੁੰਦੀ ਕਿ ਇਹ ਸਟੇਟਾਂ ਤਰੱਕੀ ਕਰਨ। ਡਿਪਟੀ ਸਪੀਕਰ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ ਕਿ ਕਾਨਸਟੀਚਿਊਸ਼ਨ ਵਿਚ ਅਮੈਂਡਮੈਂਟ ਹੋਣੀ ਚਾਹੀਦੀ ਹੈ ਔਰ ਉਸ ਮੁਤਾਬਕ ਸਟੇਟਾਂ ਨੂੰ ਕਾਫੀ ਤਾਕਤਾਂ ਮਿਲਣੀਆਂ ਚਾਹੀਦੀਆਂ ਹਨ ਤਾਂ ਕਿ ਇਹ ਸਟੇਟਾਂ ਕਾਮਯਾਬ ਹੋ ਸਕਦੀਆਂ ਹਨ। ਸੈਂਟਰ ਦੀ ਸਰਕਾਰ ਇਹ ਨਹੀਂ ਚਾਹੁੰਦੀ ਕਿ ਇਹ ਸਟੇਟਾਂ ਆਪਣੀ ਮਰਜ਼ੀ ਦੀਆਂ ਹਕੂਮਤਾਂ ਚਲਾਉਣ। (ਵਿਘਨ) ਡਿਪਟੀ ਸਪੀਕਰ ਸਹਿਬ ਜੇ ਇਹ ਮਾੜੇ ਨਾ ਹੁੰਦੇ ਤਾਂ ਤੁਸੀਂ ਨਾ ਇਥੇ ਆਉਂਦੇ। ਇਹ (ਕਾਂਗਰਸ ਵਲ ਇਸ਼ਾਰਾ ਕਰਦੇ ਹੋਏ) ਨਹੀਂ ਚਾਹੁੰਦੇ ਕਿ ਤੁਸੀਂ ਡਿਪਟੀ ਸਪੀਕਰ ਦੀ ਕੁਰਸੀ ਤੇ ਵੀ ਬੈਠੋ। ਇਹ ਗੱਲ ਹੁਣ ਇਨ੍ਹਾਂ ਨੂੰ ਚੁਭਦੀ ਹੈ। (ਘੰਟੀ) (ਵਿਘਨ)

ਡਿਪਟੀ ਸਪੀਕਰ ਸਾਹਿਬ, ਪੰਜਾਬ ਸਰਕਾਰ ਨੇ ਪੰਜਾਬੀ/ਹਿੰਦੀ ਵਾਸਤੇ 1969-70 ਵਿਚ 90 ਹਜ਼ਾਰ ਰੁਪਏ ਰੱਖੇ ਸੀ ਜਿਹੜੇ ਕਿ ਹੁਣ ਲੈਂਗੂਏਜ ਡਿਪਾਰਟਮੈਂਟ ਵਾਸਤੇ ਇਹ ਰਕਮ 2 ਲੱਖ 23 ਹਜ਼ਾਰ 6 ਸੌ ਰੱਖੀ ਗਈ ਹੈ। ਇਹ ਰਕਮ ਕਵੀਆਂ, ਪੋਏਟਸ ਅਤੇ ਆਰਟਿਸਟਾਂ ਦੀ ਹੌਸਲਾ ਅਫਜ਼ਾਈ ਵਾਸਤੇ ਅਤੇ ਲਿਖਾ ਪੜੀ ਆਦਿ ਵਾਸਤੇ ਰਖੀ ਗਈ ਹੈ। ਮੈਂ ਡਿਪਟੀ ਸਪੀਕਰ ਸਾਹਿਬ, ਇਹ ਅਰਜ਼ ਕਰਨੀ ਚਾਹੁੰਦਾ ਹਾਂ ਕਿ ਇਨ੍ਹਾਂ ਭਾਈਆਂ ਨੇ (ਕਾਂਗਰਸ ਬੈਂਚਾਂ ਵੱਲ ਇਸ਼ਾਰਾ ਕਰਦੇ ਹੋਏ) ਇਸ ਪਾਸੇ ਵੱਲ ਕੋਈ ਧਿਆਨ ਨਹੀਂ ਦਿਤਾ ਸੀ। ਇਨ੍ਹਾਂ ਨੇ ਬੱਸ ਇਹੀ ਕੰਮ ਕੀਤੇ ਕਿ ਸਾਨੂੰ ਜੱਟਾਂ ਨਾਲ ਲੜਾ ਦਿਤਾ ਔਰ ਜੱਟਾਂ ਨੂੰ ਕਿਸੇ ਹੋਰ ਨਲ ਲੜਾ ਦਿਤਾ। ਇਸ ਪਾਰਟੀ ਬਾਜ਼ੀ ਨਾਲ ਹੀ ਹਿੰਦੁਸਤਾਨ ਦਾ ਸਤਿਆਨਾਸ ਕੀਤਾ ਹੈ। ਡਿਪਟੀ ਸਪੀਕਰ ਸਾਹਿਬ, ਸੋ ਮੈਂ ਕਹਿਣਾ ਚਾਹੁੰਦਾ ਹਾਂ ਕਿ ਇਹ ਇਕ ਬੜਾ ਚੰਗਾ ਕਦਮ ਹੈ ਜੋ ਸਾਡੀ ਪੰਜਾਬ ਦੀ ਸਰਕਾਰ ਨੇ ਲਿਆ ਹੈ। (ਵਿਘਨ)

ਡਿਪਟੀ ਸਪੀਕਰ ਸਾਹਿਬ, ਸਰਦਾਰ ਗੁਰਨਾਮ ਸਿੰਘ ਜੀ ਮੁੱਖ ਮੰਤਰੀ ਸਾਹਿਬ ਨੇ ਕਿਹਾ ਸੀ ਕਿ ਇਹ ਬਜਟ ਮਾਰਚ ਦੇ ਮਹੀਨੇ ਵਿਚ ਹੀ ਨਾ ਖਰਚ ਕੀਤਾ ਜਾਵੇ ਸਗੋਂ ਜੂਨ ਜੁਲਾਈ ਵਿਚ ਹੀ ਸੋਚ ਵਿਚਾਰ ਕੇ ਖਰਚ ਕਰਨ। (ਵਿਘਨ) (ਘੰਟੀ)

ਡਿਪਟੀ ਸਪੀਕਰ ਸਾਹਿਬ, ਹੋਰ ਵੀ ਕਈ ਉਣਤਾਈਆਂ ਹਨ ਉਹ ਦੂਰ ਕਰਕੇ ਪੰਜਾਬ ਦੇ ਪ੍ਰਬੰਧ ਨੂੰ, ਪੰਜਾਬ ਦੀ ਐਡਮਿਨਿਸਟਰੇਸ਼ਨ ਨੂੰ ਸਾਫ਼ ਸੁਥਰਾ ਇਹ ਸਰਕਾਰ ਬਣਾਏ ਤਾਂ ਕਿ ਪੰਜਾਬ ਦੇ ਲੋਕ ਆਕਾਲੀ ਪਾਰਟੀ ਦੀ ਸਰਕਾਰ, ਜਨ ਸੰਘ ਤੇ ਅਕਾਲੀ ਪਾਰਟੀ ਦੀ ਮਿਲੀ ਜੁਲੀ ਸਰਕਾਰ ਦੀ ਪਰਸ਼ੰਸਾ ਕਰੇ। ਇਨ੍ਹਾਂ ਸ਼ਬਦਾਂ ਨਾਲ ਮੈਂ ਆਪ ਦਾ ਧੰਨਵਾਦ ਕਰਦਾ ਹਾਂ ਕਿ ਆਪ ਨੇ ਮੈਨੂੰ ਬੋਲਣ ਦਾ ਮੌਕਾ ਦਿਤਾ ਹੈ।

**ਸ੍ਰੀ ਜੋਗਿੰਦਰ ਪਾਲ ਪਾਂਡੇ** (ਲੁਧਿਆਣਾ ਦੱਖਣ) : ਡਿਪਟੀ ਸਪੀਕਰ ਸਾਹਿਬ, ਹੁਣੇ ਹੀ ਸਾਡੇ ਸਦਨ ਦੇ ਮੈਂਬਰ ਪਾਂਧੀ ਜੀ ਨੇ ਕੁਝ ਗੱਲਾਂ ਕਹੀਆਂ ਹਨ ਔਰ ਉਸ ਵਿਚ ਕੁਰੱਪਸ਼ਨ ਦੇ ਬਾਰੇ ਵੀ ਉਨ੍ਹਾਂ ਨੇ ਜ਼ਿਕਰ ਕੀਤਾ ਹੈ। ਇਕ ਦੋ ਦਿਨ ਹੋਏ ਅਖਬਾਰਾਂ ਵਿਚ ਪੰਜਾਬ ਗੌਰਮਿੰਟ ਦਾ ਐਲਾਨ ਪੜ੍ਹਿਆ ਸੀ ਕਿ ਉਨ੍ਹਾਂ ਨੇ ਫਲਾਇੰਗ ਸੁਕੈਡ ਬਣਾਇਆ ਹੈ, ਜਿਹੜੀ ਚੰਗੀ ਗੱਲ ਹੈ, ਕਿ ਉਹ ਪੰਜਾਬ ਵਿਚ ਕੁਰੱਪਸ਼ਨ ਦੇ ਜਿਹੜੇ ਗੜ੍ਹ ਹਨ ਉਨ੍ਹਾਂ ਨੂੰ ਪਕੜੇਗਾ। ਡਿਪਟੀ ਸਪੀਕਰ

(ਸ੍ਰੀ ਜੋਗਿੰਦਰ ਪਾਲ ਪਾਂਡੇ)
ਸਾਹਿਬ, ਮੈਂ ਇਹ ਜੋ ਬਜਟ ਪੇਸ਼ ਹੋਇਆ ਹੈ ਇਸ ਦੇ ਮੁਤੱਲਕ ਗੱਲ ਕਰਦੇ ਹੋਏ ਸਭ ਤੋਂ ਪਹਿਲੀ ਗੱਲ ਇਹ ਕਹਿਣੀ ਚਾਹੁੰਦਾ ਹਾਂ ਕਿ ਜਿਹੜਾ ਘਾਟੇ ਦਾ ਬਜਟ ਪੇਸ਼ ਕੀਤਾ ਹੈ ਇਸ ਘਾਟੇ ਦੇ ਬਜਟ ਨੂੰ ਕਿਸੇ ਪਾਸਿਓਂ ਵੀ ਵਾਧੇ ਵਿਚ ਲਿਜਾਣ ਲਈ ਜਾਂ ਪੂਰਾ ਕਰਨ ਵਾਸਤੇ ਕੋਸ਼ਿਸ਼ ਨਹੀਂ ਕੀਤੀ ਔਰ ਇਸ ਬਜਟ ਨੂੰ ਪੰਜਾਬ ਦੀ ਅਵਾਮ ਲਈ ਸਹੀ ਮਹਿਨਿਆਂ ਵਿਚ ਖਰਚ ਕਰਨ ਵਾਸਤੇ ਕੋਈ ਯਤਨ ਨਹੀਂ ਕੀਤਾ । ਤਾਂ ਫਿਰ ਇਹ ਸਰਕਾਰ ਜਾਂ ਸਰਕਾਰ ਦੇ ਸਪੋਰਟ ਕਰਨ ਵਾਲੇ ਕਿਸ ਤਰ੍ਹਾਂ ਮੁਬਾਰਕਬਾਦ ਦਿੰਦੇ ਹਨ, ਮੈਂ ਸਮਝਦਾ ਹਾਂ ਕਿ ਇਹ ਆਪਣੇ ਸੁਹਲੇ ਆਪ ਹੀ ਗਾਉਂਦੇ ਹਨ । ਡਿਪਟੀ ਸਪੀਕਰ ਸਾਹਿਬ, ਇਕ ਸਕੈਂਡਲ ਦੀ ਗੱਲ ਜਿਸ ਦਾ ਤੁਅੱਲਕ ਲੁਧਿਆਣਾ ਨਾਲ ਹੈ ਇਹ ਹਾਊਸ ਦੇ ਨੋਟਿਸ ਵਿਚ ਲਿਆਉਣਾ ਚਾਹੁੰਦਾ ਹਾਂ, ਤੁਹਾਡੇ ਨੋਟਿਸ ਵਿਚ ਲਿਆਉਣਾ ਚਾਹੁੰਦਾ ਹਾਂ ਕਿ 1961 ਵਿਚ ਲੁਧਿਆਣੇ ਇਕ ਸਕੀਮ ਮਾਡਲ ਟਾਊਨ ਐਕਸਟੈਨਸ਼ਨ ਸਕੀਮ ਬਣੀ ਜਿਸ ਦੇ ਦੋ ਹਿੱਸੇ ਆਤਮ ਨਗਰ ਤੇ ਸ਼ਾਸ਼ਤਰੀ ਸਕੀਮਾਂ ਬਣੀਆਂ ।(ਵਿਘਨ) ਉਸ ਦੇ ਬਾਅਦ ਲੋਕਾਂ ਨੂੰ ਵਸਾਉਣ ਦੀ ਕੋਸ਼ਿਸ਼ ਕੀਤੀ । ਇਕ ਪਾਵਰ ਫੁਲ ਮਨਿਸਟਰ ਨੇ ਔਰ ਉਸ ਦੇ ਪਰਵਾਰ ਨੇ ਉਸ ਸਕੀਮ ਨੂੰ ਜਿਹੜੀ ਕਿ ਜਨਤਾ ਦੀ ਭਲਾਈ ਵਾਸਤੇ ਬਣਾਈ ਜਾ ਰਹੀ ਸੀ ਉਹ ਖਤਮ ਕਰਨ ਦੀ ਕੋਸ਼ਿਸ਼ ਕੀਤੀ ਉਹ ਪਾਵਰਫੁਲ ਮਨਿਸਟਰ ਨੇ ਜਿਸ ਦਾ ਇਹ ਮਹਿਕਮਾਂ ਵੀ ਨਹੀਂ ਹੈ ।ਔਰ ਇਹ ਸ੍ਰੀ ਕਾਲੀਆ ਜੀ ਦਾ ਮਹਿਕਮਾ ਹੈ ਮੇਰਾ ਖਿਆਲ ਹੈ ਕਿ ਉਨ੍ਹਾ ਦੇ ਬਗੈਰ ਪੁਛਿਆ ਹੀ ਸਾਰੀਆ ਜਮੀਨਾ ਨੂੰ ਡੀਨੋਟੀਫਾਈ ਕਰਨ ਦਾ ਫੈਸਲਾ ਕੀਤਾ ਤੇ 7 ਲੱਖ ਰੁਪਏ ਦੀ ਜ਼ਮੀਨ ਕੁਝ ਪੈਸਿਆਂ ਵਿਚ ਖਰੀਦ ਕੇ ਉਹ ਕੁਝ ਗਲਤ ਕੰਮ ਕੀਤਾ ਜਿਸ ਦੇ ਵਾਸਤੇ ਸਾਰਾ ਲੁਧਿਆਣਾ ਪੁਕਾਰ ਕਰ ਰਿਹਾ ਹੈ । ਮੈਂ ਸਮਝਦਾ ਹਾਂ ਕਿ ਇਹ (ਵਜ਼ੀਰ ਸਾਹਿਬ ਵਲ ਇਸ਼ਾਰਾ ਕਰਦੇ ਹੋਏ) ਲਧਿਆਣੇ ਵਿਚ ਉਸ ਸਕੈਂਡਲ ਦੇ ਇਨਚਾਰਜ ਸਾਹਿਬ ਨੂੰ ਭੇਜਣ ਜਿਹੜਾ ਜਾ ਕੇ ਦੇਖੇ ਕਿ ਕਿਸ ਤਰਾਂ ਉਸ ਸਕੀਮ ਨੂੰ ਖਤਮ ਕੀਤਾ ਹੈ । ਇਹ ਸਾਰਾ ਕੁਝ ਜਾਕੇ ਉਹ ਦੇਖਣ। (ਵਿਘਨ)

ਡਿਪਟੀ ਸਪੀਕਰ ਸਾਹਿਬ, ਮੈਂ ਇਕ ਗੱਲ ਆਪਣੇ ਵਜ਼ੀਰੇ ਤਾਲੀਮ ਦੇ ਨੋਟਿਸ ਵਿਚ ਲਿਆਉਣਾ ਚਾਹੁੰਦਾ ਹਾਂ ਕਿ ਪਿਛਲੇ ਕੁਝ ਸਾਲਾਂ ਵਿਚ ਹਾਇਰ ਗਰੈਜੂਏਟ ਜੋ ਹਨ ਉਨ੍ਹਾਂ ਨੂੰ ਸਕੂਲਾਂ ਵਿਚ ਜੂਨੀਅਰ ਪੋਸਟਾਂ ਤੇ ਲਗਾ ਦਿਤਾ ਹੈ । ਡਿਪਾਰਟਮੈਂਟ ਨੇ ਇਕ ਬੋਰਡ ਬਣਾਇਆ ਪਰ ਉਸ ਬੋਰਡ ਨੇ ਜਿਹੜਾ ਮਕਸਦ ਸੀ ਉਹ ਪੂਰਾ ਨਹੀਂ ਕੀਤਾ । ਉਸ ਵਿਚ ਜਿਹੜੇ ਅਫਸਰ ਲਗਾਏ ਹਨ ਉਨ੍ਹਾਂ ਤੋਂ ਇਹ ਆਪਣਾ ਕੰਮ ਲੈਂਦੇ ਹਨ ਅਤੇ ਉਨ੍ਹਾਂ ਕੋਲੋਂ ਇਹ ਆਪਣੇ ਬੰਦੇ ਭਰਤੀ ਕਰਵਾ ਰਹੇ ਹਨ । ਡਿਪਟੀ ਸਪੀਕਰ ਸਾਹਿਬ, ਜੇ ਸਰਕਾਰ ਨੇ ਮੁਲਾਜ਼ਮਾਂ ਦੀ ਖਿਦਮਤ ਕਰਨੀ ਹੈ, ਲੋਕਾਂ ਦੀ ਖਿਦਮਤ ਕਰਨੀ ਹੈ ਤਾਂ ਸਰਕਾਰ ਦਾ ਇਹ ਪਹਿਲਾ ਫਰਜ਼ ਬਣ ਜਾਂਦਾ ਹੈ ਕਿ ਸਭ ਤੋਂ ਪਹਿਲਾਂ ਪ੍ਰਾਇਰਟੀ ਉਨ੍ਹਾਂ ਟੀਚਰਾਂ ਨੂੰ ਮਿਲਣੀ ਚਾਹੀਦੀ ਹੈ ਜਿਨ੍ਹਾਂ ਦੀ ਹਾਇਰ ਕੁਆਲੀਫੀਕੇਸ਼ਨ ਹੈ । ਮੈਂ ਡਿਪਟੀ ਸਪੀਕਰ ਸਾਹਿਬ, ਸਮਝਦਾ ਹਾਂ ਕਿ ਸਾਡੇ ਐਜੂਕੇਸ਼ਨ ਮਨਿਸਟਰ ਸਾਹਿਬ ਆਪਣੇ ਡੀਪਾਰਟਮੈਂਟ ਦੇ ਅੰਦਰ, ਆਪਣੇ ਡੀਪਾਰਟਮੈਟ ਦੇ ਬੋਰਡ ਨੂੰ ਇਹ ਹਦਾਇਤ ਕਰਨਗੇ ਕਿ ਜਿਹੜੇ 7-8 ਸਾਲਾਂ ਤੋਂ ਭਰਤੀ ਹੋਏ ਹੋਏ ਹਨ ਉਨ੍ਹਾਂ ਨੂੰ ਪਹਿਲਾਂ ਜਗ੍ਹਾ ਮਿਲੇ । ਔਰ ਉਸ ਤੋਂ ਬਾਅਦ ਜਿਹੜੀ ਭਰਤੀ ਹੋਵੇ, ਉਹ ਉਨ੍ਹਾਂ ਲੋਕਾਂ ਦੀ ਹੀ ਹੋਵੇ ਜਿਹੜੇ ਬਾਅਦ ਵਿਚ ਆਉਂਦੇ ਹਨ।

ਹੁਣ ਮੈਂ ਇਕ ਗੱਲ ਟੈਕਨੀਕਲ ਐਜੂਕੇਸ਼ਨ ਦੇ ਬਾਰੇ ਵਿਚ ਅਰਜ਼ ਕਰਨੀ ਚਾਹੁੰਦਾ ਹਾਂ । ਮੈਂ ਅਰਜ਼ ਕਰਾਂ ਕਿ 1967-68 ਅਤੇ 1968-69 ਦੇ ਬਜਟ ਵਿਚ ਟੈਕਨੀਕਲ ਐਜੂਕੇਸ਼ਨ ਦੇ ਲਈ 42 ਲੱਖ ਰੁਪਏ ਰੱਖੇ ਗਏ ਸਨ, ਲੇਕਿਨ ਅੱਜ ਦੇ ਬਜਟ ਵਿਚ ਸਾਡੇ ਖਜ਼ਾਨਾ ਮੰਤਰੀ ਨੇ ਸਿਰਫ ਸਾਢੇ ਬਾਰਾਂ ਲੱਖ ਰੁਪਏ ਰੱਖੇ ਹਨ । ਮੈਂ ਕਹਿੰਦਾ ਹਾਂ ਕਿ ਅਗਰ ਪੰਜਾਬ ਦੇ ਦਿਮਾਗ ਨੂੰ ਉਚਾ ਕਰਨਾ ਹੈ ਅਤੇ ਪੰਜਾਬ ਦੇ ਨੌਜਵਾਨ ਨੂੰ ਅਗਰ ਹਿੰਦੁਸਤਾਨ ਦੇ ਬਰਾਬਰ ਲਿਆ ਕੇ ਖੜਾ ਕਰਨਾ ਹੈ ਅ ਤੇ ਅਗਰ ਸਾਰੇ ਹਿੰਦੁਸਤਾਨ ਨੂੰ ਸਾਰੀ ਦੁਨੀਆਂ ਦੇ ਮੁਕਾਬਲੇ ਵਿਚ ਖੜਾ ਕਰਨਾ ਹੈ ਤਾਂ ਟੈਕਨੀਕਲ

ਐਜੂਕੇਸ਼ਨ ਨੂੰ ਬੜਾਵਾ ਦੇਣਾ ਚਾਹੀਦਾ ਹੈ । ਪਤਾ ਨਹੀਂ ਇਹ ਮਨਿਸਟਰੀ ਕਿਉਂ ਟੈਕਨੀਕਲ ਐਜੂ- ਕੇਸ਼ਨ ਨੂੰ ਚੰਗਾ ਨਹੀਂ ਸਮਝਦੀ ? ਟੈਕਨੀਕਲ ਐਜੂਕੇਸ਼ਨ ਨੂੰ ਕੇਵਲ ਲੁਹਾਰ ਤੇ ਤਰਖਾਣ ਆਦਿ ਦੇ ਕੰਮ ਤੱਕ ਹੀ ਸੀਮਤ ਨਹੀਂ ਮੰਨ ਲੈਣਾ ਚਾਹੀਦਾ ਇਸ ਮੱਦ ਵਿਚ ਇਹ ਥੋੜਾ ਰੁਪਿਆ ਰੱਖ ਕੇ ਪੰਜਾਬ ਦੀ ਸਰਕਾਰ ਨੇ ਪੰਜਾਬੀਆਂ ਨਾਲ ਬੜੀ ਜ਼ਿਆਦਤੀ ਕੀਤੀ ਹੈ, ਬੜਾ ਧੱਕਾ ਕੀਤਾ ਹੈ ਅਤੇ ਪੰਜਾਬੀਆਂ ਨੂੰ ਟੈਕਨੀਕਲ ਐਜੂਕੇਸ਼ਨ ਦੇ ਖੇਤਰ ਵਿਚ ਪਿਛੇ ਸੁਟਣ ਦੀ ਕੋਸ਼ਿਸ਼ ਕੀਤੀ ਹੈ।

ਹੁਣ ਮੈਂ ਲੇਬਰ ਦੇ ਸਿਲਸਲੇ ਵਿਚ ਅਰਜ਼ ਕਰਨੀ ਚਾਹੁੰਦਾ ਹਾਂ । ਲੇਬਰ ਦੇ ਬਾਰੇ ਇਥੇ ਬੜੀਆਂ ਬੜੀਆਂ ਡੀਗਾਂ ਮਾਰੀਆਂ ਜਾਂਦੀਆਂ ਹਨ। ਜਿਹੜੇ ਸਾਡੇ ਪਹਿਲੇ ਲੇਬਰ ਦੇ ਮੰਤਰੀ ਸਨ, ਉਨ੍ਹਾਂ ਨੇ ਇਥੇ ਹਾਊਸ ਵਿਚ ਕਿਹਾ ਕਿ ਅਸੀਂ ਲੇਬਰ ਵਾਸਤੇ ਬੜੇ ਭਲਾਈ ਦੇ ਕੰਮ ਕੀਤੇ ਹਨ। ਲੇਕਿਨ ਮੈਂ ਹਾਊਸ ਨੂੰ ਦੱਸਣਾ ਚਾਹੁੰਦਾ ਹਾਂ ਕਿ ਲੇਬਰ ਕਾਲੋਨੀਜ਼ ਦੀ ਜਿੰਨੀ ਲੋੜ ਹੈ ਗਰੀਬ ਲੇਬਰ ਵਾਸਤੇ ਜਿਹੜੀ ਜ਼ਿਆਦਾਤਰ ਅੰਮ੍ਰਿਤਸਰ, ਲੁਧਿਆਣਾ ਅਤੇ ਬਟਾਲਾ ਵਿਚ ਰਹਿੰਦੀ ਹੈ ਉਨ੍ਹਾਂ ਵਾਸਤੇ ਕੋਈ ਕਾਲੋਨੀ ਬਣਾਉਣ ਦਾ ਪ੍ਰੋਗਰਾਮ ਨਹੀਂ ਕੀਤਾ ਗਿਆ । ਇਸ ਕੰਮ ਲਈ ਜਿਹੜਾ ਪੈਸਾ ਰੱਖਿਆ ਹੈ ਉਹ ਨਾ ਕਾਫੀ ਹੈ । ਸ਼ਾਇਦ ਇਨ੍ਹਾਂ ਦੇ ਕੰਨਾਂ ਤੱਕ ਗਰੀਬ ਲੇਬਰ ਦੀ ਆਵਾਜ਼ ਹੀ ਨਹੀਂ ਪਹੁੰਚਦੀ । ਮੈਂ ਕਹਿੰਦਾ ਹਾਂ ਕਿ ਜਿਹੜਾ ਰੁਪਿਆ ਰੱਖਿਆ ਗਿਆ ਹੈ ਉਹ ਸ਼ਾਇਦ ਲੇਬਰ ਅਫਸਰਾਂ ਵਾਸਤੇ ਹੀ ਰੱਖਿਆ ਗਿਆ ਹੈ । ਮੈਂ ਅਰਜ਼ ਕਰਾਂ ਕਿ ਜਿਹੜੀ ਪੰਜਾਬ ਗੌਰਮਿੰਟ ਦੀ ਲੇਬਰ ਪਾਲੀਸੀ ਹੈ ਉਹ ਲੇਬਰ ਦਰੋਹੀ ਪਾਲੀਸੀ ਹੈ । ਇਸ ਦੇ ਨਾਲ ਲੇਬਰ ਦਾ ਕੋਈ ਭਲਾ ਨਹੀਂ ਹੋ ਸਕਦਾ । ਇਸ ਵਾਸਤੇ ਮੈਂ ਕਹਾਂਗਾ ਕਿ ਲੇਬਰ ਮਨਿਸਟਰ ਸਾਹਿਬ, ਜਿਨ੍ਹਾਂ ਕੋਲ ਇਹ ਮਹਿਕਮਾ ਹਾਲੇ ਆਰਜ਼ੀ ਤੌਰ ਤੇ ਹੈ, ਸ਼ਾਇਦ ਪੱਕੇ ਤੌਰ ਤੇ ਇਨ੍ਹਾਂ ਕੋਲ ਹੀ ਰਹਿ ਜਾਏ, ਨੂੰ ਲੇਬਰ ਦੇ ਪਾਸੇ ਵੱਧ ਤੋਂ ਵੱਧ ਧਿਆਨ ਦੇਣਾ ਚਾਹੀਦਾ ਹੈ।

ਇਸ ਦੇ ਨਾਲ ਹੀ ਮੈਂ ਇਹ ਅਰਜ਼ ਕਰਨੀ ਚਾਹੁੰਦਾ ਹਾਂ ਕਿ ਇਹੀ ਹਾਲ ਹੀ ਇੰਡਸਟਰੀ ਦੇ ਲੋਨਜ਼ ਦਾ ਹੈ । ਬਾਰਡਰ ਏਰੀਆ ਹੋਣ ਦੇ ਕਾਰਣ ਇਸ ਵੱਲ ਧਿਆਨ ਦੇਣ ਦੀ ਬੜੀ ਲੋੜ ਹੈ । ਲੇਕਿਨ ਜੇਕਰ ਪਤਾ ਕੀਤਾ ਜਾਵੇ ਤਾਂ ਤੁਹਾਨੂੰ ਹਜਾਰਾਂ ਐਪਲੀਕੇਸ਼ਨਜ਼ ਡਿਸ਼ਟਰਿਕਟ ਹੈਡ ਕੁਆਰਟਰ ਤੇ ਪਈਆਂ ਮਿਲਣਗੀਆਂ ਜਿਹੜੀਆਂ ਛੋਟੇ ਛੋਟੇ ਕਾਰਖਾਨੇਦਾਰਾਂ ਦੀਆਂ ਹੋਣਗੀਆਂ, ਜਿਨ੍ਹਾਂ ਨੇ 5 : 5 ਹਜ਼ਾਰ ਜਾਂ 10 : 10 ਹਜ਼ਾਰ ਰੁਪਏ ਲੋਨ ਲਈ ਅਪਲਾਈ ਕੀਤਾ ਹੋਇਆ ਹੈ । ਪਰ ਕੋਈ ਗੌਰ ਨਹੀਂ ਕੀਤਾ ਜਾ ਰਿਹਾ । ਇਸ ਪਰਪਜ਼ ਲਈ ਜਿਹੜਾ ਰੁਪਿਆ ਰੱਖਿਆ ਹੈ ਉਹ ਬਹੁਤ ਥੋੜਾ ਹੈ ਅਤੇ ਇਸ ਲਈ ਹੋਰ ਰਕਮ ਪ੍ਰੋਵਾਈਡ ਕਰਨੀ ਚਾਹੀਦੀ ਹੈ। ਅਗਰ ਸਰਕਾਰ ਚਾਹੁੰਦੀ ਹੈ ਕਿ ਪੰਜਾਬ ਵਿਚ ਇੰਡਸਟਰੀ ਵਧੇ, ਫੁਲੇ ਫਲੇ । ਮੈਂ ਅਰਜ਼ ਕਰਾਂ ਕਿ ਇੰਡਸਟਰੀ ਦੇ ਵਧਣ ਨਾਲ ਸਾਡੀ ਗਰੀਬ ਲੇਬਰ ਨੂੰ ਰੁਜ਼ਗਾਰ ਮਿਲਦਾ ਹੈ, ਸਾਡੇ ਪੰਜਾਬ ਨੂੰ ਖੁਸ਼ਹਾਲੀ ਮਿਲਦੀ ਹੈ, ਪਰ ਸਾਡੀ ਸਰਕਾਰ ਦੀ ਇਸ ਇੰਡਸਟਰੀਅਲ ਪਾਲਿਸੀ ਦੇ ਕਾਰਨ ਇੰਡਸਟਰੀ ਅੱਗੇ ਨਹੀਂ ਜਾ ਰਹੀ ਹੈ । ਹੋਰ ਤੇ ਹੋਰ ਮੈਂ ਕਹਾਂਗਾ ਕਿ ਇੰਡਸਰੀ ਨੂੰ ਤਰੱਕੀ ਦੇਣ ਵਾਸਤੇ ਜਿਹੜੀਆਂ ਵੱਡੀਆਂ ਵੱਡੀਆਂ ਸਨਅਤਾਂ ਹਨ, ਇਥੇ ਉਹ ਲਗਾਉਣੀਆਂ ਚਾਹੀਦੀਆਂ ਹਨ ਤਾਂ ਕਿ ਜਿਹੜੀ ਛੋਟੀ ਇੰਡਸਟਰੀ ਹੈ ਉਸ ਨੂੰ ਵੀ ਕੰਮ ਮਿਲ ਸਕੇ, ਲੇਕਿਨ ਇਸ ਸਰਕਾਰ ਨੇ ਜਿਹੜਾ ਬਜਟ ਪੇਸ਼ ਕੀਤਾ ਹੈ ਉਸ ਦੇ ਵਿਚ ਵਡੀ ਇੰਡਸਟਰੀ ਲਾਉਣ ਵਾਸਤੇ ਕੋਈ ਆਪਣਾ ਪ੍ਰੋਗਰਾਮ ਸ਼ਾਇਆ ਨਹੀਂ ਕੀਤਾ । ਪਿਛਲੇ ਸਾਲ ਵਿਚ ਟਰੈਕਟਰ ਇੰਡਸਟਰੀ ਪੰਜਾਬ ਵਿਚ ਲਗਾਉਣ ਦਾ ਜ਼ਿਕਰ ਆਇਆ ਅਤੇ ਅਖਬਾਰਾਂ ਵਿਚ ਵੀ ਬੜੇ ਬੜੇ ਬਿਆਨ ਦਿਤੇ ਗਏ, ਉਹ ਬਿਆਨ ਇਸ ਲਈ ਦਿਤੇ ਜਾਂਦੇ ਰਹੇ ਤਾਂ ਕਿ ਕੋਈ ਨਾ ਕੋਈ ਗੱਲ ਚਲਦੀ ਰਹੇ, ਪਰ ਪਤਾ ਨਹੀਂ ਉਹ ਖਾਬ ਕਦ ਤੱਕ ਪੂਰਾ ਹੋ ਸਕੇਗਾ ? ਇਸ ਦੇ ਨਾਲ ਹੀ ਮੈਂ ਇਹ ਵੀ ਕਹਾਂਗਾ ਕਿ ਇਕ ਟਰੈਕਟਰ ਇੰਡਸਟਰੀ ਕੁਝ ਨਹੀਂ ਕਰ ਸਕਦੀ ਜੇਕਰ ਅਸੀਂ ਹੋਰ ਵੱਡੀਆਂ

(b) the area of land in possession of the tenants referred to in part (a) above ;
(c) the place where alternate land is being given to the ejected tenants referred to in part (a) above ;
(d) whether such tenants are being ejected from some other land also; if so, whether they are being allotted lands at some other place ?

**Sardar Atma Singh :** (a) and (b) A press note is being issued by the Rehabilitation Department inviting claims from the tenants likely to be ejected and their exact number and the area in their actual possession will be known after verification of their claims.

(c) These tenants are proposed to be rehabilitated on surplus evacuee lands left out after carying out the proposed Farm.

(d) At present there is no proposal for the eviction of landless tenants from any other land in Jullundur District.

[(ਏ) ਅਤੇ (ਬੀ) ਇਸ ਫਾਰਮ ਵਿਚ ਇਸ ਵੇਲੇ ਉਖਾੜੇ ਜਾਣ ਵਾਲੇ ਮੁਜ਼ਾਰਿਆ ਦੀ ਠੀਕ ਠੀਕ ਗਿਣਤੀ ਦਿਤੀ ਜਾਣੀ ਅਸੰਭਵ ਨਹੀਂ ਹੈ। ਕਿਉਂਕਿ ਠੀਕ ਗਿਣਤੀ ਦਾ ਪਤਾ ਉਦੋਂ ਤਕ ਨਹੀਂ ਲਗ ਸਕਦਾ ਜਦੋਂ ਤਕ ਕਿ ਉਨ੍ਹਾਂ ਦੇ ਕਲੇਮ ਨਹੀਂ ਪੁਜ ਜਾਂਦੇ ਅਤੇ ਉਨ੍ਹਾਂ ਦੀ ਪੜਤਾਲ ਨਹੀਂ ਕੀਤੀ ਜਾਂਦੀ। ਉਪਰੋਕਤ ਕਾਰਣਾਂ ਕਰਕੇ ਮੁਜ਼ਾਰਿਆਂ ਦੇ ਕਬਜ਼ੇ ਹੇਠ ਠੀਕ ਠੀਕ ਰਕਬਾ ਵੀ ਉਨ੍ਹਾਂ ਦੇ ਕਲੇਮਾਂ ਦੀ ਪੜਤਾਲ ਤੋਂ ਬਾਅਦ ਹੀ ਦਸਿਆ ਜਾ ਸਕਦਾ ਹੈ ।

(ਸੀ) ਕਲੇਮਾਂ ਦੀ ਪੜਤਾਲ ਤੋਂ ਬਾਅਦ ਸੀਡ ਫਾਰਮ ਦੇ ਤਜਵੀਜ਼ ਸ਼ੁਦਾ ਰਕਬੇ ਵਿਚੋਂ ਇਕ ਜਾਂ ਦੋ ਜਗ੍ਹਾਂ ਤੇ ਗੌਂਦਵੇ ਬਲਾਕਾਂ ਵਿਚ ਜਾਇਜ਼ ਅਤੇ ਨਾਜਾਇਜ਼ ਮੁਜ਼ਾਰਿਆਂ ਨੂੰ ਵਸਾਏ ਜਾਣ ਦੀ ਤਜਵੀਜ਼ ਹੈ ।

(ਡੀ) ਇਸ ਤੋਂ ਇਲਾਵਾ, ਇਸ ਵੇਲੇ ਇਸ ਜ਼ਿਲ੍ਹੇ ਵਿਚ ਕਿਸੇ ਹੋਰ ਜ਼ਮੀਨ ਤੋਂ ਮੁਜ਼ਾਰਿਆਂ ਨੂੰ ਉਠਾਏ ਜਾਣ ਦੀ ਕੋਈ ਤਜਵੀਜ਼ ਨਹੀਂ ਹੈ ।]

**ਸਰਦਾਰ ਦਲੀਪ ਸਿੰਘ ਪਾਂਧੀ:** ਕੀ ਵਜ਼ੀਰ ਸਾਹਿਬ ਇਹ ਦਸਣ ਦੀ ਖੇਚਲ ਕਰਨਗੇ ਕਿ ਜੇ ਕੋਈ ਲੈਂਡ ਲਾਰਡ ਮੁਜ਼ਾਰਿਆਂ ਨੂੰ ਜ਼ਮੀਨ ਤੋਂ ਉਠਾਣ ਦੀ ਕੋਸ਼ਿਸ਼ ਕਰੇ ਤਾਂ ਕੀ ਉਹ ਮੁਜ਼ਾਰੇ ਦੀ ਮਦਦ ਕਰਨਗੇ ਕਿ ਉਹ ਉਸੇ ਹੀ ਜ਼ਮੀਨ ਤੇ ਕਾਬਜ਼ ਰਹੇ ?

(ਕੋਈ ਜਵਾਬ ਨਹੀਂ ਦਿਤਾ ਗਿਆ ।)

**ਕਾਮਰੇਡ ਸੱਤਪਾਲ ਡਾਂਗ:** ਸੀਡ ਫਾਰਮ ਲਈ ਜੋ ਮੁਜ਼ਾਰੇ ਉਠਾਏ ਜਾਣਗੇ, ਉਨ੍ਹਾਂ ਨੂੰ ਕਿਥੇ ਵਸਾਇਆ ਜਾਵੇਗਾ ?

(ਕੋਈ ਜਵਾਬ ਨਹੀਂ ਦਿਤਾ ਗਿਆ ।)

**ਆਵਾਜ਼ਾਂ :** ਇਸ ਵਿਚ ਦਿਤਾ ਹੋਇਆ ਹੈ ।

**ਸਰਦਾਰ ਗੁਰਬੰਤਾ ਸਿੰਘ :** ਵਜ਼ੀਰ ਸਾਹਿਬ ਨੇ ਦਸਿਆ ਹੈ ਕਿ ਅਜੇ ਤਕ ਪਤਾ ਨਹੀਂ ਲਗਾ ਕਿ ਮੁਜ਼ਾਰੇ ਕਿੰਨੇ ਹਨ ਅਤੇ ਕੋਈ ਕਲੇਮ ਵੀ ਨਹੀਂ ਆਏ। ਪਰ, ਸਪੀਕਰ ਸਾਹਿਬ, ਇਹ ਝਗੜਾ ਤਾਂ ਇਲੈਕਸ਼ਨਾਂ ਤੋਂ ਪਹਿਲਾਂ ਦਾ ਹੀ ਹੈ । ਫਿਰ ਹਾਲੇ ਤਕ ਇਨ੍ਹਾਂ ਦੀ ਗਿਣਤੀ ਕਿਉਂ ਨਹੀਂ ਹੋ ਸਕੀ ? ਫਿਰ ਦੂਜੀ ਗੱਲ ਮੈਂ ਇਨ੍ਹਾਂ ਤੋਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਕੀ ਇਨ੍ਹਾਂ ਉਠਾਏ ਹੋਏ ਮੁਜ਼ਾਰਿਆਂ ਨੂੰ ਉਹ ਥਾਂ ਦਿਤੀ ਜਾਵੇਗੀ ਜੋ ਕਿ ਪੰਜਾਬ ਸਰਕਾਰ ਨੇ ਹਰੀਜਨਾਂ ਨੂੰ ਆਕਸ਼ਨ ਤੇ ਦੇਣ ਲਈ ਰਖੀ ਸੀ ?

**ਮੰਤਰੀ:** ਜਦੋਂ ਤਕ ਕਲੇਮ ਨਹੀਂ ਆਉਂਦੇ ਤਦੋਂ ਤਕ ਇਹ ਨਹੀਂ ਪਤਾ ਲਗ ਸਕਦਾ ਕਿ ਕਿੰਨੇ ਮੁਜ਼ਾਰਿਆਂ ਨੂੰ ਵਸਾਉਣਾ ਹੈ।

**ਸਰਦਾਰ ਗੁਰਬੰਤਾ ਸਿੰਘ:** ਸਪੀਕਰ ਸਾਹਿਬ, ਮੇਰੇ ਸਵਾਲ ਦਾ ਜਵਾਬ ਹਾਲੇ ਤਕ ਨਹੀਂ ਆਇਆ। ਕੀ ਉਨ੍ਹਾਂ ਮੁਜ਼ਾਰਿਆਂ ਨੂੰ ਹਰੀਜਨਾਂ ਨੂੰ ਮਿਲਣ ਵਾਲੀ ਜ਼ਮੀਨ ਦਿਤੀ ਜਾਵੇਗੀ ?

**ਸ੍ਰੀ ਸਪੀਕਰ :** ਇਸ ਗੱਲ ਦਾ ਤਾਲੁਕ ਮੇਰੇ ਹਲਕੇ ਨਾਲ ਵੀ ਹੈ ਇਸ ਲਈ ਮੈਂ ਮਨਿਸਟਰ ਸਾਹਿਬ ਨੂੰ ਬੇਨਤੀ ਕਰਾਂਗਾ ਕਿ ਮੇਰੇ ਹਲਕੇ ਵਿਚ ਵੀ 70/80 ਲਖ ਦੇ ਟਰੈਕਟਰ ਖੜੇ ਹਨ, ਉਥੇ ਵੀ ਜੇ ਮੁਜ਼ਾਰਿਆਂ ਨਾਲ ਜਲਦੀ ਫੈਸਲਾ ਕਰਾ ਦਿਤਾ ਜਾਵੇ ਤਾਂ ਇਹ ਉਪਜ ਕਰਨ ਵਿਚ ਇਸਤੇਮਾਲ ਹੋ ਸਕਦੇ ਹਨ, ਜਿਸ ਨਾਲ ਕਿ ਚੰਗੀ ਫਸਲ ਹੋ ਸਕਦੀ ਹੈ।

(This matter relates to my constituency also. I would request the hon. Minister that decision in the matter of tenants may be taken at an early date because tractors worth 70-80 lacs of rupees are standing useless in my constituency and if the said matter is decided at an early date these tractors may be put to use for producing better crops.)

**ਮੁੱਖ ਮੰਤਰੀ:** ਸਪੈਸ਼ਲ ਅਫਸਰ ਲਗਾ ਦਿਤੇ ਗਏ ਹਨ ਜਿਹੜੇ ਕਿ ਆਨ ਦੀ ਸਪਾਟ ਜਾ ਕੇ ਇਸ ਚੀਜ਼ ਨੂੰ ਦੇਖਣਗੇ। ਆਬਜੈਕਟ ਇਹ ਹੈ ਕਿ ਕਨਸਾਲੀਡੇਸ਼ਨ ਕਰਦਿਆਂ ਇਹ ਇਸ ਦੇ ਇਕ ਪਾਸੇ ਸਾਰੇ ਹੋ ਜਾਣ ਅਤੇ ਇਕ ਪਾਸੇ ਸੀਡ ਫਾਰਮ ਹੋ ਜਾਣ।

**ਚੌਧਰੀ ਜਗਤ ਰਾਮ:** ਮੈਂ ਮਨਿਸਟਰ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਪਿਛਲੇ ਸੈਸ਼ਨ ਵਿਚ ਫਾਰਮਾਂ ਦੇ ਬਾਰੇ ਸਰਦਾਰ ਬਲਵੰਤ ਸਿੰਘ ਨੇ ਛਾਤੀ ਤੇ ਹੱਥ ਰਖਕੇ ਕਿਹਾ ਸੀ ਕਿ ਮੁਜ਼ਾਰਿਆਂ ਨੂੰ ਉਠਣ ਨਹੀਂ ਦਿਆਂਗੇ, ਕੀ ਉਨ੍ਹਾਂ ਨੇ ਛਾਤੀ ਤੇ ਹੱਥ ਹਾਲੇ ਰਖਿਆ ਹੋਇਆ ਹੈ ਜਾਂ ਕਿ ਨਹੀਂ ?

**ਕਾਮਰੇਡ ਬਾਬੂ ਸਿੰਘ ਮਾਸਟਰ:** ਕੀ ਵਜ਼ੀਰ ਸਾਹਿਬ ਦਸਣਗੇ ਕਿ ਸੀਡ ਫਾਰਮ ਕਿੰਨੇ ਏਕੜ ਦਾ ਬਣੇਗਾ ?

**ਮੁੱਖ ਮੰਤਰੀ:** ਇਹ 10 ਹਜ਼ਾਰ ਏਕੜ ਦਾ ਪਹਿਲਾਂ ਸੀ। ਕੁਝ ਇਸ ਵਿਚ ਮੁਜ਼ਾਰੇ ਆ ਗਏ। ਹੁਣ ਇਹ ਕੈਲਕੁਲੇਟ ਕਰਾਂਗੇ। ਵਧ ਤੋਂ ਵਧ ਜਿੰਨਾਂ ਏਰੀਆ ਹੋਇਆ ਉਸ ਵਿਚ ਬਣਾ ਦਿਆਂਗੇ।

**ਕੰਵਰ ਲਾਜਿੰਦਰ ਸਿੰਘ ਬੇਦੀ:** ਕੀ ਇਹ ਸੀਡ ਫਾਰਮ ਇਵੈਕੁਈ ਲੈਂਡ ਤੋਂ ਇਲਾਵਾ ਹੋਏਗਾ ਅਤੇ ਕੀ ਜ਼ਿਮੀਂਦਾਰਾਂ ਦੀ ਲੈਂਡ ਵੀ ਇਸ ਵਿਚ ਆਵੇਗੀ ?

**ਮੁੱਖ ਮੰਤਰੀ:** ਨਹੀਂ। ਉਸ ਵਿਚ ਟੁਕੜੇ ਹਨ। ਜਿਥੇ ਜਿਥੇ ਜ਼ਮੀਨ ਦੇ ਟੁਕੜੇ ਮਾਲਕਾਂ ਦੇ ਜਾਂ ਜ਼ਿਮੀਂਦਾਰਾਂ ਦੇ ਹਨ, ਉਨ੍ਹਾਂ ਬਾਰੇ ਇਹ ਗਲ ਵਿਚਾਰ ਅਧੀਨ ਹੈ ਕਿ ਆਇਆ ਉਹ ਫਾਰਮ ਵਿਚ ਲਿਆਂਦੇ ਜਾਣੇ ਹਨ ਜਾਂ ਨਹੀਂ।

**चौधरी बलबीर सिंह:** क्या मन्त्री महोदय बताएंगे कि जो मालिक जमीन उन में हैं, क्या उनको ज़मीन का मुआवज़ा दिया जाएगा ?

**ਸ੍ਰੀ ਸਪੀਕਰ:** ਇਹ ਤਾਂ ਪਹਿਲਾਂ ਆ ਗਿਆ ਹੈ। Next question please. (Reply thereto has already been given. Next question please).

**Allotment of Land**

***1281. Comrade Darshan Singh Jhabal :** Will the Revenue and Rehabilitation Minister be pleased to state whether Government has decided to allot lands to the dependents of persons, who laid their lives in the Indo-Pak conflict of 1965 ; if so, whether the land has been allotted to all the eligible applicants ?

**Sardar Atma Singh :** Yes, surplus rural evacuee land to widows of soldiers and to parents of un-married soldiers and dependent children of widower soldiers killed in Chinese and Pakistan aggressions.

Yes, to all eligible widows who had applied for the allotment of land by the 30th November, 1967, in response to the first Press Note. In response to the second Press Note, 1,034 applications have been received. Out of these, 96 applications have been processed as a result of which two applicants have been found eligible and allotted land. The remaining 938 applications are under scrutiny.

[ਹਾਂ, ਚੀਨ ਤੇ ਪਾਕਿਸਤਾਨ ਦੇ ਹੱਲਿਆਂ ਵਿਚ ਮਾਰੇ ਗਏ ਫੌਜੀਆਂ ਦੀਆਂ ਵਿਧਵਾਵਾਂ ਅਣ ਵਿਆਹੇ ਫੌਜੀਆਂ ਦੇ ਮਾਪਿਆਂ ਅਤੇ ਰੰਡਵੇ ਫੌਜੀਆਂ ਦੇ ਨਿਰਭਰ ਬਚਿਆਂ ਨੂੰ।

ਹਾਂ, ਸਾਰੀਆਂ ਪਾਤਰ ਵਿਧਵਾਵਾਂ ਨੂੰ ਜਿਨ੍ਹਾਂ ਨੇ ਇਸ ਵਿਭਾਗ ਦੇ ਪਹਿਲੇ ਪਰੈਸ ਨੋਟ ਦੇ ਉੱਤਰ ਵਿਚ 30 ਨਵੰਬਰ, 1967 ਤਕ ਦਰਖਾਸਤਾਂ ਦਿੱਤੀਆਂ ਸੀ। ਇਸ ਵਿਭਾਗ ਦੇ ਦੂਜੇ ਪਰੈਸ ਨੋਟ ਦੇ ਉੱਤਰ ਵਿਚ 1,034 ਬਿਨੈਪਤਰ ਮਿਲੇ। ਇਨ੍ਹਾਂ ਵਿਚੋਂ 96 ਬਿਨੈ ਪਤਰਾਂ ਦੀ ਘੋਖ ਪੂਰੀ ਹੋ ਚੁਕੀ ਹੈ ਜਿਸ ਦੇ ਫਲਸਰੂਪ ਕੇਵਲ ਦੋ ਪ੍ਰਾਰਕ ਪ੍ਰਾਰਥਕ ਪਾਏ ਗਏ ਹਨ ਅਤੇ ਉਨ੍ਹਾਂ ਨੂੰ ਭੋਂ ਅਲਾਟ ਕਰ ਦਿਤੀ ਗਈ ਹੈ। ਬਾਕੀ ਦੀਆਂ ਦਰਖਾਸਤਾਂ ਦੀ ਘੋਖ ਕੀਤੀ ਜਾ ਰਹੀ ਹੈ।]

**ਕਾਮਰੇਡ ਦਰਸ਼ਨ ਸਿੰਘ ਝਬਾਲ:** ਮਨਿਸਟਰ ਸਾਹਿਬ ਨੇ ਆਪਣੇ ਜਵਾਬ ਵਿਚ ਕਿਹਾ ਹੈ ਕਿ ਦੋ ਨੂੰ ਜ਼ਮੀਨ ਦਿਤੀ ਹੈ। ਬਾਕੀ ਜਿਹੜੀਆਂ ਦਰਖਾਸਤਾਂ ਹਨ, ਉਨ੍ਹਾਂ ਨੂੰ ਕਦੋਂ ਤਕ ਜ਼ਮੀਨ ਦਿਤੀ ਜਾਵੇਗੀ।

**ਮੰਤਰੀ:** ਮੈਂ ਕਿਹਾ ਹੈ ਕਿ ਪੜਤਾਲ ਕੀਤੀ ਜਾ ਰਹੀ ਹੈ। ਬਹੁਤ ਜਲਦੀ ਕਰ ਦਿਆਂਗੇ ?

**चौधरी बलबीर सिंह :** डिप्टी कमिश्नर ने गवर्नमेंट को लिख भेजा है कि जो ज़मीन फौजियों के लिए रखी गई है, यह बहुत थोड़ी है । इसी लिए इन दर्खास्तों का निपटारा नहीं हो रहा । क्या डिप्टी कमिश्नरों ने लिखा है कि और ज़मीन दी जाए ?

**ਮੰਤਰੀ:** ਇਸ ਬਾਰੇ ਨੋਟਿਸ ਦਿਤਾ ਜਾਵੇ।

**ਕੈਪਟਨ ਰਤਨ ਸਿੰਘ:** ਮਨਿਸਟਰ ਸਾਹਿਬ ਨੇ ਇਨਫਰਮੇਸ਼ਨ ਦਿਤੀ ਹੈ ਕਿ 1967 ਤੋਂ ਲੈਕੇ 1970 ਤਕ 1034 ਆਈਆਂ ਦਰਖਾਸਤਾਂ ਵਿਚੋਂ 96 ਦਰਖਾਸਤਾਂ ਤੇ ਉਨ੍ਹਾਂ ਨੇ ਵਿਚਾਰ ਕੀਤਾ। ਜੇ ਇਸੇ ਹਿਸਾਬ ਨਾਲ ਕੰਮ ਚਲਦਾ ਰਿਹਾ ਤਾਂ ਸਾਰੀਆਂ ਅਰਜ਼ੀਆਂ ਨਿਪਟਾਉਣ ਵਾਸਤੇ ਤਾਂ ਦਸ ਸਾਲ ਲਗ ਜਾਣਗੇ। ਕੀ ਮਨਿਸਟਰ ਸਾਹਿਬ ਇਹ ਦਸਣ ਦੀ ਖੇਚਲ ਕਰਨਗੇ ਕਿ ਢਾਈ ਸਾਲਾਂ ਵਿਚ ਉਨ੍ਹਾਂ ਨੇ 96 ਦਰਖਾਸਤਾਂ ਤੇ ਵਿਚਾਰ ਕੀਤਾ ਤਾਂ ਬਾਕੀ ਦੀਆਂ ਦਰਖਾਸਤਾਂ ਤੇ ਵੀ ਉਹ ਇਸੇ ਰਫਤਾਰ ਨਾਲ ਵਿਚਾਰ ਕਰਨਗੇ ਜਾਂ ਕੁਝ ਛੇਤੀ ਕਰਨਗੇ ?

**ਮੰਤਰੀ:** ਦੋ ਦਫਾ ਪਰੈਸ ਨੋਟ ਜਾਰੀ ਕੀਤੇ ਹਨ। ਪਹਿਲਾਂ ਪਰੈਸ ਨੋਟ ਵਿਧਵਾ ਵਾਸਤੇ ਸੀ ਉਸ ਵੇਲੇ 30 ਨਵੰਬਰ, 1967 ਤਕ 1095 ਅਰਜ਼ੀਆਂ ਆਈਆਂ ਸਨ। ਫੇਰ ਫੈਸਲਾ ਕੀਤਾ ਗਿਆ ਕਿ

[ਮਾਲ ਅਤੇ ਪੁਨਰਵਾਸ ਮੰਤਰੀ]

ਰੰਡੇਵਿਆਂ ਫੌਜੀਆਂ ਵਾਸਤੇ ਵੀ ਅਰਜ਼ੀਆਂ ਮੰਗੀਆਂ ਜਾਣ। ਦੁਬਾਰਾ ਪਰੈਸ ਨੋਟ ਕੀਤਾ ਗਿਆ (ਸ਼ੋਰ) (ਵਿਘਨ) ਇਸ ਤਰ੍ਹਾਂ ਕਰਕੇ 1045 ਦਰਖਾਸਤਾਂ ਆਈਆਂ ਹਨ । ਇਹ ਉਸ ਤੋਂ ਬਾਅਦ ਦੀਆਂ ਹਨ ।

**ਸਰਦਾਰ ਦਰਸ਼ਨ ਸਿੰਘ ਕੇ. ਪੀ. :** ਕੀ ਮਾਲ ਮੰਤਰੀ ਸਾਹਿਬ ਦਸਣਗੇ ਕਿ ਜ਼ਿਲ੍ਹਾ ਜਲੰਧਰ, ਤਹਿਸੀਲ ਨਕੋਦਰ, ਵਿਚ ਐਕਸ ਫੌਜੀ ਜਾਂ ਜਿਹੜੇ ਕਿ ਮਿਲਟਰੀ ਵਿਚੋਂ ਜ਼ਖਮੀ ਹੋ ਕੇ ਆਏ ਹਨ, ਉਨ੍ਹਾਂ ਵਾਸਤੇ ਕੋਈ ਰੀਜ਼ਰਵ ਰਕਬਾ ਰਖਿਆ ਗਿਆ ਹੈ ?

**ਮੰਤਰੀ :** ਇਸ ਵਿਚੋਂ ਇਹ ਸਵਾਲ ਪੈਦਾ ਹੀ ਨਹੀਂ ਹੁੰਦਾ।

**ਚੌਧਰੀ ਜਗਤ ਰਾਮ :** ਮਨਿਸਟਰ ਸਾਹਿਬ ਨੇ ਰੰਡਿਆਂ ਦੇ ਬਾਰੇ ਵਿਚ ਕਿਹਾ ਹੈ। ਕੀ ਇਸ ਬਾਰੇ ਵਿਚ ਮਨਿਸਟਰ ਸਾਹਿਬ ਕੋਈ ਲਿਸਟ ਸਦਨ ਦੀ ਟੇਬਲ ਤੇ ਰਖਣ ਨੂੰ ਤਿਆਰ ਹਨ, ਜਿਸ ਲਿਸਟ ਵਿਚ ਮੈਂ, ਚੀਫ ਮਨਿਸਟਰ ਜਾਂ ਹੋਰ ਵੀ ਕੋਈ ਮਨਿਸਟਰ ਹੋਵੇ ? (ਵਿਘਨ)

**ਸਰਦਾਰ ਕਿਰਪਾਲ ਸਿੰਘ :** ਮਨਿਸਟਰ ਸਾਹਿਬ ਨੇ ਦੱਸਿਆ ਹੈ ਕਿ ਦਰਖਾਸਤਾਂ ਨੂੰ ਸਕਰੂਟੀ-ਨਾਈਜ਼ ਕਰਨ ਤੋਂ ਬਾਅਦ ਦੋ ਕੇਸਿਜ਼ ਇਲਿਜੀਬਲ ਨਿਕਲੇ ਹਨ। ਕਿਤੇ ਇਹ ਅਰਜ਼ੀਆਂ ਸੁਬਾਰਡੀਨੇਟ ਅਫ਼ਸਰਾਂ ਨੇ ਮਾਮੂਲੀ ਟੈਕਨੀਕਲ ਗਰਾਊਂਡ ਤੇ ਨਾ ਰਿਜੈਕਟ ਕਰ ਦਿਤੀਆਂ ਹੋਣ। ਕੀ ਉਨ੍ਹਾਂ ਅਰਜ਼ੀਆਂ ਦੀ ਮੁੜ ਚੰਗੀ ਤਰ੍ਹਾਂ ਨਾਲ ਛਾਣ ਬੀਣ ਕੀਤੀ ਜਾਵੇਗੀ ?

**ਮੰਤਰੀ:** ਜੇ ਕੋਈ ਕਿਸੇ ਨਾਲ ਬੇਇਨਸਾਫੀ ਹੋਈ ਹੈ, ਤਾਂ ਉਹ ਕੇਸ ਮੇਰੇ ਨੋਟਿਸ ਵਿਚ ਲਿਆਂਦਾ ਜਾਵੇ, ਮੈਂ ਇਨਕੁਆਇਰੀ ਕਰਾ ਲਵਾਂਗਾ।

**चौधरी बलबीर सिंह :** इन्होंने कहा है कि सिर्फ दो केसिज़ ही अलिजीबल निकले हैं । लेकिन होश्यारपुर के ज़िले में काफी दरखास्तें ऐसी हैं जो कि डिप्टी कमिश्नर ने मन्ज़ूर कीं, लेकिन यह पैंडिंग इसलिए हैं कि जमीन नहीं है । इसलिए यह दरखास्तें पैंडिंग हैं ।

**ਮੁੱਖ ਮੰਤਰੀ :** ਸਵਾਲ ਤਾਂ ਕੀਤਾ ਨਹੀਂ। ਇਨਫਰਮੇਸ਼ਨ ਦਿਤੀ ਹੈ ਉਨ੍ਹਾਂ ਨੇ।

**ਸ੍ਰੀ ਸਪੀਕਰ :** ਚੌਧਰੀ ਸਾਹਿਬ ਨੇ ਕਿਹਾ ਹੈ ਕਿ ਜ਼ਿਲ੍ਹਾ ਹੁਸ਼ਿਆਰਪੁਰ ਵਿਚ ਜ਼ਮੀਨ ਨਾ ਹੋਣ ਕਰਕੇ, ਐਪਲੀਕੇਸ਼ਨਜ਼ ਪੈਂਡਿੰਗ ਪਈਆਂ ਹਨ। (The hon. Member has stated that applications are lying pending in Hoshiarpur District for want of land.)

**ਮੰਤਰੀ :** ਇਸ ਬਾਰੇ ਨੋਟਿਸ ਦੇ ਦੇਣ।

**चौधरी बलबीर सिंह :** इस सिलसिले में दरखास्तें मुकम्मल कर ली गई हैं । लेकिन इस कैटेगरी के लिए जमीन नहीं है । इस लिए डिप्टी कमिश्नर ने रिपोर्ट भेज दी है कि जमीन ज़्यादा मखसूस की जाए ।

Minister: this is for my information.

**ਡਾਕਟਰ ਅਮੀਰ ਸਿੰਘ ਕਲਕਟ :** ਮਨਿਸਟਰ ਸਾਹਿਬ ਇਕ ਵਰਕਰ ਹਨ, ਇਹ ਪਿੰਡ ਦੀ ਹਾਲਤ ਜਾਣਦੇ ਹਨ। ਇਨ੍ਹਾਂ ਨੇ ਕਿਹਾ ਹੈ ਕਿ ਦੋ ਵਾਰੀ ਪਰੈਸ ਨੋਟ ਜਾਰੀ ਕੀਤੇ ਗਏ ਹਨ। ਪਰ ਪਿੰਡ ਵਿਚ ਜਿਹੜੀਆਂ ਔਰਤਾਂ ਹਨ ਉਨ੍ਹਾਂ ਕੋਲ ਪਰੈਸ ਨੋਟ ਅਪੜਦਾ ਹੀ ਨਹੀਂ ਹੈ। ਡਿਸਟ੍ਰਿਕਟ

ਸੋਲਜਰਜ਼, ਸੇਲਰਜ਼ ਐਂਡ ਏਅਰ ਮੈਨ ਬੋਰਡ ਕੋਲ ਇਨ੍ਹਾਂ ਸਾਰਿਆਂ ਬੰਦਿਆਂ ਦੀ ਲਿਸਟ ਹੁੰਦੀ ਹੈ, ਉਥੋਂ ਸਰਕਾਰ ਨੂੰ ਲਿਸਟ ਲੈ ਕੇ ਇਨ੍ਹਾਂ ਸਾਰਿਆਂ ਨੂੰ ਚਿੱਠੀਆਂ ਲਿਖਣੀਆਂ ਚਾਹੀਦੀਆਂ ਹਨ। ਕੀ ਇਹ ਕੰਮ ਕਰਨ ਨੂੰ ਤਿਆਰ ਹਨ?

**ਮੰਤਰੀ** : ਪਰੈਸ ਨੋਟ ਦੀਆਂ ਕਾਪੀਆਂ ਡਿਸਟ੍ਰਿਕਟ ਸੋਲਜਰਜ਼, ਸੇਲਰਜ਼ ਐਂਡ ਏਅਰਮੈਨਜ਼ ਬੋਰਡ ਨੂੰ ਭੇਜੀਆਂ ਗਈਆਂ। ਅਗਰ ਕੋਈ ਅਜਿਹਾ ਕੇਸ ਮੇਰੇ ਨੋਟਿਸ ਵਿਚ ਲੈ ਆਉਣ ਤਾਂ ਉਹ ਫੇਰ ਕਨਸਿਡਰ ਕਰ ਲਵਾਂਗੇ।

**ਵੈਦ ਕਰਤਾਰ ਸਿੰਘ** : ਕੀ ਮਨਿਸਟਰ ਸਾਹਿਬ ਨੂੰ ਇਸ ਗੱਲ ਦਾ ਪਤਾ ਹੈ ਕਿ ਜ਼ਿਲ੍ਹਾ ਹੁਸ਼ਿਆਰ-ਪੁਰ ਵਿਚ ਬਹੁਤ ਸਾਰੇ ਫ਼ੌਜੀਆਂ ਨੂੰ ਜ਼ਮੀਨ ਅਲਾਟ ਕੀਤੀ ਗਈ ਹੈ, ਖਾਸ ਕਰਕੇ ਤਹਿਸੀਲ ਬਲਾਚੌਰ ਵਿਚ, ਪਰ ਉਥੇ ਜਿਹੜੇ ਜ਼ਮੀਨ ਤੇ ਕਬਜ਼ਾ ਕਰੀ ਬੈਠੇ ਹਨ, ਉਹ ਇਸ ਡਿਪਟੀ ਕਮਿਸ਼ਨਰ ਦੇ ਹੁਕਮ ਦੀ ਪਰਵਾਹ ਨਹੀਂ ਕਰਦੇ ਅਤੇ ਜ਼ਮੀਨ ਦਾ ਕਬਜ਼ਾ ਛਡਣ ਨੂੰ ਤਿਆਰ ਨਹੀਂ ਹਨ?

**ਮੁੱਖ ਮੰਤਰੀ** : ਜੇ ਜ਼ਮੀਨ ਫ਼ੌਜੀਆਂ ਨੂੰ ਅਲਾਟ ਹੋ ਚੁੱਕੀ ਹੈ ਤਾਂ ਫੇਰ ਉਹ ਇਸਦਾ ਕਬਜ਼ਾ ਲੈਣ ਲਈ ਪਰਾਪਰ ਅਥਾਰਿਟੀ ਨੂੰ ਅਪਰੋਚ ਕਰਨ ਉਨ੍ਹਾਂ ਦੀ ਮਦਦ ਕੀਤੀ ਜਾਵੇਗੀ।

---

## Betterment Levy, Local Rate and Panjotra realised from certain villages of tehsil Patti, district Amritsar

***1287. Sardar Kirpal Singh :** Will the Minister for Revenue and Rehabilitation be pleased to state—

(a) the amount of tax called betterment levy imposed on and realised from the landowners by the Government annually during the period from kharif crop of 1964 to kharif crop of 1969 from each of the villages of Khalra, Dode, Kalsian, Khurd of tehsil Patti, district Amritsar ;

(b) the amount of local rate imposed annually, on the basis of the tax referred to in part (a) above on the landowners of the said villages during the said period in each case separately which was deposited by the Lambardars of the villages concerned in the Treasury after realising the same ;

(c) the amount of Panjotra realised each year from each village referred to in part (a) above on the basis of the said betterment levy and local rate ;

(d) the amount of revenue to which the canal irrigated, chahi and barani lands of the said villagers were assessed per acre during the settlement of 1936-37 or 1937-38 ?

**Sardar Atma Singh :** (a) and (c) Since Betterment Levy is not assessed in the Amritsar District, the question of recovery of any such dues does not arise at all.

(b) No Local Rate is assessed on betterment levy.

(d) The information is laid on the Table of the House.

[(ਏ ਅਤੇ ਸੀ) ਕਿਉਂਕਿ ਬੈਟਰਮੈਂਟ ਲੈਵੀ ਜ਼ਿਲਾ ਅੰਮ੍ਰਿਤਸਰ ਵਿਚ ਲਾਗੂ ਨਹੀਂ ਹੁੰਦੀ ਇਸ ਕਾਰਨ ਐਸੇ ਕਿਸੇ ਮੁਤਾਲਬੇ ਦੀ ਵਸੂਲੀ ਦਾ ਸਵਾਲ ਪੈਦਾ ਨਹੀਂ ਹੁੰਦਾ।

(ਬੀ) ਲੋਕਲ ਰੇਟ ਬੈਟਰਮੈਂਟ ਲੈਵੀ ਪਰ ਨਹੀਂ ਲਗਦਾ।

(ਡੀ) ਲੋੜੀਂਦੀ ਸੂਚਨਾ ਸਭਾ ਦੀ ਮੇਜ਼ ਤੇ ਰੱਖੀ ਜਾਂਦੀ ਹੈ।]

[Minister for Revenue and Rehabilitation]

STATEMENT

| Village | | Kind of soil | | Land revenue assessed per acre | | |
|---|---|---|---|---|---|---|
| | | | | Rs. | As. | P. |
| Khalra | .. | Canal irrigated | .. | 2 | 4 | 4 |
| | | Chahi | .. | 1 | 11 | 3 |
| | | Barani | .. | 1 | 2 | 2 |
| Dode | .. | Canal irrigated | .. | 2 | 8 | 7 |
| | | Chahi | .. | 1 | 14 | 5 |
| | | Barani | .. | 1 | 4 | 3 |
| Kalsian Khurd | .. | Canal irrigated | .. | 2 | 9 | 6 |
| | | Chahi | .. | 1 | 15 | 2 |
| | | Barani | .. | 1 | 4 | 9 |

The above assessment is as per settlement of 1938-39, but not that of 1936-37 or 1937-38.

(ਵਿਵਰਣ ਬਾਬਤ ਪਾਰਟ (ਡੀ)

| (ਡੀ) ਨਾਮ ਪਿੰਡ | ਕਿਸਮ ਜ਼ਮੀਨ | ਮਾਮਲਾ ਫੀ ਏਕੜ | | |
|---|---|---|---|---|
| | | ਰੁਪਏ | ਆਨੇ | ਪਾਈ |
| ਖਾਲੜਾ | ਨਹਿਰੀ | 2 | 4 | 4 |
| | ਚਾਹੀ | 1 | 11 | 3 |
| | ਬਰਾਨੀ | 1 | 2 | 2 |
| ਦੋਦੇ | ਨਹਿਰੀ | 2 | 8 | 7 |
| | ਚਾਹੀ | 1 | 14 | 3 |
| | ਬਰਾਨੀ | 1 | 4 | 3 |
| ਕਲਸੀਆਂ ਖੁਰਦ | ਨਹਿਰੀ | 2 | 9 | 6 |
| | ਚਾਹੀ | 1 | 15 | 2 |
| | ਬਰਾਨੀ। | 1 | 4 | 9 |

ਉਪ੍ਰੋਕਤ ਮਾਮਲਾ ਬੰਦੋਬਸਤ ਸਾਲ 1938–39 ਦਾ ਹੈ । ਸਾਲ 1936–37 ਜਾਂ 1937-38 ਦਾ ਨਹੀਂ ਹੈ । ]

**ਸਰਦਾਰ ਕਿਰਪਾਲ ਸਿੰਘ :** ਸਪੀਕਰ ਸਾਹਿਬ, ਇਹ ਕਹਿੰਦੇ ਹਨ ਕਿ ਬੈਟਰਮੈਂਟ ਲੈਵੀ ਉਥੇ ਨਹੀਂ ਹੈ। ਲੇਕਿਨ ਮੈਂ ਇਥੇ ਇਕ ਪਟਵਾਰੀ ਦੀ ਫਰਦ 1967 ਦੀ, ਜੇਕਰ ਆਪ ਜੀ ਦੀ ਆਗਿਆ ਹੋਵੇ ਤਾਂ ਸਦਨ ਦੀ ਮੇਜ਼ ਤੇ ਰੱਖਦਾ ਹਾਂ। ਜੇ ਤੁਸੀਂ ਇਸ ਕੁਐਸ਼ਚਨ ਨੂੰ ਮੁਲਤਵੀ ਕਰ ਦਿਓ ਤਾਂ ਮੈਂ ਕੁਝ ਦਿਨਾਂ ਤਕ 1969 ਦੀ ਵੀ ਫਰਦ ਪਟਵਾਰੀ ਤੋਂ ਲਿਆ ਕੇ ਰੱਖ ਦਿਆਂਗਾ। ਮੈਂ ਕਹਿੰਦਾ ਹਾਂ ਕਿ ਉਥੇ ਖੁਸ਼ ਹੈਸੀਅਤੀ ਟੈਕਸ ਵਸੂਲ ਕੀਤਾ ਜਾਂਦਾ ਹੈ।

**ਮੰਤਰੀ :** ਮੈਂ ਦੱਸ ਦੇਣਾ ਚਾਹੁੰਦਾ ਹਾਂ ਕਿ ਜ਼ਿਲ੍ਹਾ ਅੰਮ੍ਰਿਤਸਰ ਵਿਚ ਬੈਟਰਮੈਂਟ ਲੈਵੀ ਨਹੀਂ ਹੈ। ਅਸੀਂ ਭੋਂ ਤੇ ਮਾਲੀਆ ਚਾਰਜ ਕਰਦੇ ਹਾਂ।

**ਕਾਮਰੇਡ ਸੱਤ ਪਾਲ ਡਾਂਗ :** ਕੀ ਵਜ਼ੀਰ ਸਾਹਿਬ ਨੂੰ ਪਤਾ ਹੈ ਕਿ ਜਿਹੜੀ ਗੌਰਮਿੰਟ ਦੀ ਬੈਟਰ-ਮੈਂਟ ਲੈਵੀ ਅੰਮ੍ਰਿਤਸਰ ਵਿਚ ਹੈ, ਉਹ ਭਾਖੜੇ ਵਾਲੀ ਨਹੀਂ। ਕੀ ਜ਼ਮੀਨ ਦਾ ਮੁੱਲ ਵਧਣ ਕਰਕੇ ਲੋਕਲ ਰੇਟ ਲਾਇਆ ਜਾਂਦਾ ਹੈ? ਮੈਂ ਕਹਿੰਦਾ ਹਾਂ ਕਿ ਉਥੇ ਬੈਟਰਮੈਂਟ ਲੈਵੀ ਲਗਦੀ ਹੈ ਔਰ ਨਜਾਇਜ਼ ਵਸੂਲ ਹੁੰਦੀ ਹੈ।

**ਸ੍ਰੀ ਸਪੀਕਰ :** ਡਾਂਗ ਸਾਹਿਬ, ਇਹ ਤਾਂ ਸਰਚਾਰਜ ਅਤੇ ਸੁਪਰਚਾਰਜ ਦੇ ਲਫ਼ਜ਼ ਵਿਚ ਹਨ। (ਵਿਘਨ) (I would point out to Comrade Dang that the words 'surcharge' and 'supercharge' are used in such cases.) (*Interruption*)

**चौधरी बलबीर सिंह :** अध्यक्ष महोदय आपने भी कहा है और मनिस्टर साहिब ने भी कहा है कि बैटरमैंट लैवी वसूल नहीं की जाती लेकिन सरदार कृपाल सिंह सदन की मेज़ पर फरद रखना चाहते हैं कि बैटरमैंट लैवी वसूल की जाती है। (विघ्न)

**ਸ੍ਰੀ ਸਪੀਕਰ :** ਇਹ ਤਾਂ ਪਟਵਾਰੀ ਗ਼ਲਤੀ ਕਰ ਸਕਦਾ ਹੈ। (ਵਿਘਨ) ਵਜ਼ੀਰ ਸਾਹਿਬ, ਜ਼ਰੂਰ ਪੜਤਾਲ ਕਰਾ ਦੇਣਗੇ। (This mistake may have been committed by the Patwari) (*Interruption*). The hon. Minister shall get it verified).

**चौधरी बलबीर सिंह :** नाजायज़ तौर पर जो पैसा वसूल किया गया, क्या वह वापस किया जाएगा ?

(ਕੋਈ ਜੁਆਬ ਨਾ ਦਿਤਾ ਗਿਆ)

**ਸਰਦਾਰ ਕਿਰਪਾਲ ਸਿੰਘ :** ਮੈਂ ਵਜ਼ੀਰ ਸਾਹਿਬ ਤੋਂ ਪੁੱਛਿਣਾ ਚਾਹੁੰਦਾ ਹਾਂ ਕਿ ਓਨਰ ਰੇਟ ਅਤੇ ਬੈਟਰਮੈਂਟ ਲੈਵੀ ਵਿਚ ਕੀ ਫਰਕ ਹੈ ?

**ਮੰਤਰੀ :** ਇਹ ਇਸ ਸਵਾਲ ਵਿਚ ਨਹੀਂ ਪੁੱਛਿਆ ਗਿਆ। ਇਸ ਦੇ ਵਾਸਤੇ ਨੋਟਿਸ ਦਿਓ।

**ਕਾਮਰੇਡ ਦਰਸ਼ਨ ਸਿੰਘ ਝਬਾਲ :** ਸਪੀਕਰ ਸਾਹਿਬ, ਇਨ੍ਹਾਂ ਨੇ ਕਿਹਾ ਹੈ ਕਿ ਉਥੇ ਐਕਸਟਰਾ ਟੈਕਸ ਲਿਆ ਜਾਂਦਾ ਹੈ। ਮੈਂ ਪੁੱਛਿਣਾ ਚਾਹੁੰਦਾ ਹਾਂ ਕਿ ਇਹ ਜਿਹੜਾ ਓਨਰ ਟੈਕਸ ਲੈ ਰਹੇ ਹਨ, ਉਹ ਬਿਲਕੁਲ ਸਰਹੱਦ ਦੇ ਨਾਲ ਲੱਗਦਾ ਹੈ। ਕੀ ਇਹ ਸਰਕਾਰ ਇਸ ਟੈਕਸ ਨੂੰ ਵਾਪਿਸ ਲਵੇਗੀ ਕਿਉਂਕਿ ਇਹ ਬਿਲਕੁਲ ਸਰਹੱਦ ਦੇ ਨਾਲ ਲੱਗਦਾ ਹੈ ਅਤੇ ਕੀ ਸਰਕਾਰ ਇਨ੍ਹਾਂ ਲੋਕਾਂ ਨੂੰ ਸਰਹੱਦ ਤੇ ਹੋਣ ਕਰਕੇ ਰਿਆਇਤਾਂ ਦੇਵੇਗੀ ਅਤੇ ਇਸ ਕਰਕੇ ਇਸ ਟੈਕਸ ਨੂੰ ਵਾਪਿਸ ਲਵੇਗੀ ?

**ਮੁੱਖ ਮੰਤਰੀ:** 10 ਮੀਲ ਦੇ ਅੰਦਰ ਜਿਹੜੀਆਂ ਰਿਆਇਤਾਂ ਦਿੱਤੀਆਂ ਹਨ, ਜੇ ਤਾਂ ਇਹ ਉਸ ਦੇ ਵਿਚ ਆਵੇਗਾ ਤਾਂ ਫਿਰ ਦੇਖ ਲਵਾਂਗੇ।

**ਸਰਦਾਰ ਕਿਰਪਾਲ ਸਿੰਘ :** ਸਪੀਕਰ ਸਾਹਿਬ, ਮੈਂ ਇਹ ਫਰਦ ਸਦਨ ਦੀ ਟੇਬਲ ਤੇ ਰੱਖਦਾ ਹਾਂ।

**ਸ੍ਰੀ ਸਪੀਕਰ :** ਟੇਬਲ ਤੇ ਰੱਖਣ ਵਾਲੀ ਤਾਂ ਇਹ ਐਸੀ ਕੋਈ ਖਾਸ ਚੀਜ਼ ਨਹੀਂ ਹੈ। (ਵਿਘਨ) (This is not such a document which should be placed on the Table of the House) (*Interruption*)

**चौधरी बलबीर सिंह** ; स्पीकर साहिब, रख लेने दो । बैटरमैंट लैवी वसूल की जाती है। (विघ्न)

**ਸ਼੍ਰੀ ਸਪੀਕਰ**: ਮਨਿਸਟਰ ਸਾਹਿਬ ਪਿਛਲੀ ਪੜਤਾਲ ਕਰਵਾ ਲੈਣਗੇ । (ਵਿਘਨ) (The hon. Minister will get the matter verified.) (*Interruption*)

(ਇਸ ਸਮੇਂ ਸਰਦਾਰ ਕਿਰਪਾਲ ਸਿੰਘ, ਫਰਦ ਸਦਨ ਦੀ ਮੇਜ਼ ਤੇ ਰੱਖਣ ਵਾਸਤੇ ਆਏ।)

**ਮੰਤਰੀ**: ਸਰਦਾਰ ਕਿਰਪਾਲ ਸਿੰਘ ਜੀ, ਤੁਸੀਂ ਇਹ ਫਰਦ ਮੈਨੂੰ ਹੀ ਦੇ ਦਿਓ।

(ਇਸ ਸਮੇਂ ਇਹ ਫਰਦ ਸਰਦਾਰ ਕਿਰਪਾਲ ਸਿੰਘ ਨੇ ਮਾਲ ਮੰਤਰੀ ਨੂੰ ਦੇ ਦਿਤੀ ।)

**ਮੰਤਰੀ**: ਸਪੀਕਰ ਸਾਹਿਬ, ਇਹ ਫਰਦ ਮੈਨੂੰ ਮਿਲ ਗਈ ਹੈ। (ਵਿਘਨ)

**चौधरी बलबीर सिंह** : अध्यक्ष महोदय, अगर कोई मैंबर साहिब, कोई चीज़ हाऊस में पेश करता है तो वह मेज़ पर रखी जाती है और इस तरह नहीं पकड़ाई जाती । और अगर कोई अलहदा तौर पर कोई चीज़ देनी चाहे तो वह घर में या दफतर में दी जा सकती है । लेकिन हाऊस में जो चीज़ पेश की जाए, वह मेज़ पर रखी जाती है ।

---

**Memorandum submitted to the Deputy Commissioner, Ludhiana**

***1144. Comrade Satya Pal Dang :** Will the Minister for Education be pleased to state—

(a) whether it is a fact that memorandum signed by Mr. Trilok Nath, President, Punjab Subordinate Services Federation and Mr. Mohinder Singh Toor, President, Government Teachers Union, Punjab was submitted to the Deputy Commissioner, Ludhiana on the 11th January, 1970, regarding certain grievances of the teachers ; if so, a copy of the same be laid on the Table of the House ;

(b) the steps taken by the Government to meet the demands contained in the said Memorandum ?

**ਸਰਦਾਰ ਸੁਰਜੀਤ ਸਿੰਘ** : (ਏ) ਇਸ ਬਾਰੇ ਸਾਡੇ ਪਾਸ ਕੋਈ ਸੂਚਨਾ ਨਹੀਂ । ਡੀ. ਸੀ. ਲੁਧਿਆਣਾਂ ਨੇ ਅਜਿਹਾ ਕੋਈ ਮੈਮੋਰੈਂਡਮ ਸਰਕਾਰ ਨੂੰ ਨਹੀਂ ਭੇਜਿਆ।

(ਬੀ) ਸਵਾਲ ਹੀ ਪੈਦਾ ਨਹੀਂ ਹੁੰਦਾ।

**ਕਾਮਰੇਡ ਸਤ ਪਾਲ ਡਾਂਗ**: ਮੈਂ ਪੁੱਛਣਾ ਚਾਹੁੰਦਾ ਹਾਂ ਕਿ ਉਹ ਮੈਮੋਰੈਂਡਮ ਸਰਕਾਰ ਨੂੰ ਕਿਉਂ ਨਹੀਂ ਘੱਲਿਆ ਗਿਆ ?

**ਮੰਤਰੀ**: ਮੈਂ ਇਸ ਬਾਰੇ ਪੁੱਛਿਆ ਹੈ, ਉਹ ਕਹਿੰਦੇ ਹਨ ਕਿ ਸਾਡੇ ਪਾਸ ਨਹੀਂ ਆਇਆ।

**ਡਾਕਟਰ ਅਮੀਰ ਸਿੰਘ ਕਲਕਟ**: ਰੋਜ਼ ਟੀਚਰ ਅਤੇ ਇੰਪਲਾਈਜ਼ ਹੜਤਾਲਾਂ ਕਰਦੇ ਹਨ, ਜਿਸ ਕਰਕੇ ਗੌਰਮਿੰਟ ਨੂੰ ਨੁਕਸਾਨ ਹੋ ਰਿਹਾ ਹੈ। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਕੋਈ ਅਜਿਹਾ ਫਾਰਮੂਲਾ ਸਰਕਾਰ ਬਣਾਏਗੀ ਕਿ ਡੀ. ਏ. ਆਟੋਮੈਟੇਕਲੀ ਪੇ ਨਾਲ ਲਿੰਕ ਹੋ ਜਾਵੇ ਤਾਕਿ ਇਹ ਜਿਹੜੇ ਹੜਤਾਲ ਕਾਰਨ ਹਾਲਾਤ ਖਰਾਬ ਹੋ ਰਹੇ ਹਨ, ਇਹ ਨਾ ਹੋਣ ?

**ਮੰਤਰੀ**: ਐਸਾ ਕੋਈ ਵਿਚਾਰ ਨਹੀਂ ਹੈ।

---

## Trained J.B.Ts.

***1280 Comrade Darshan Singh Jhabal**: Will the Minister for Education be pleased to—

(a) lay on the Table of the House a list showing the total number of trained J.B.Ts. district-wise;

(b) state the steps taken by the Government so far for the absorption of trained J.B.Ts;

(c) state whether it is a fact that the number of teachers in the Primary Schools is less as compared to the number of children?

**ਸਰਦਾਰ ਸੁਰਜੀਤ ਸਿੰਘ**: (ਏ) ਲਿਸਟ ਸਦਨ ਦੀ ਮੇਜ਼ ਤੇ ਰੱਖੀ ਜਾਂਦੀ ਹੈ ਜੀ।

(ਬੀ) ਅਧਿਆਪਕਾਂ ਦੀ ਚੋਣ ਲਈ ਵਿਭਾਗੀ ਕਮੇਟੀ ਬਣਾ ਦਿੱਤੀ ਗਈ ਸੀ, ਜਿਸ ਨੇ ਇੰਟਰਵਿਊ ਆਦਿ ਦਾ ਕੰਮ ਖਤਮ ਕਰ ਲਿਆ ਹੈ ਅਤੇ ਹੁਣ ਮੈਰਿਟ ਲਿਸਟਾਂ ਤਿਆਰ ਹੋ ਰਹੀਆਂ ਹਨ। ਪਰ ਸਾਰੇ ਵਿਹਲੇ ਟੀਚਰਾਂ ਨੂੰ ਨੌਕਰੀਆਂ ਨਹੀਂ ਮਿਲ ਸਕਣਗੀਆਂ।

(ਸੀ) ਹਾਂ ਜੀ।

ਜ਼ਿਲ੍ਹਾਵਾਰ ਟ੍ਰੇਂਡ ਜੇ. ਬੀ. ਟੀ. ਦੀ ਲਿਸਟ :–

| | | |
|---|---|---|
| 1. ਜਲੰਧਰ | ... | 1,400 |
| 2. ਕਪੂਰਥਲਾ | ... | 467 |
| 3. ਲੁਧਿਆਣਾ | ... | 1,850 |
| 4. ਪਟਿਆਲਾ | ... | 1,254 |
| 5. ਅੰਮ੍ਰਿਤਸਰ | ... | 1,854 |
| 6. ਬਠਿੰਡਾ | ... | 1,978 |
| 7. ਫਿਰੋਜ਼ਪੁਰ | ... | 2,500 |
| 8. ਹੁਸ਼ਿਆਰਪੁਰ | ... | 1,220 |
| 9. ਰੋਪੜ | ... | 960 |
| 10. ਸੰਗਰੂਰ | ... | 1,391 |
| 11. ਗੁਰਦਾਸਪੁਰ | ... | 2,283 |
| ਜੋੜ | ... | 17,157 |

**ਕਾਮਰੇਡ ਦਰਸ਼ਨ ਸਿੰਘ ਝਬਾਲ** : ਮਨਿਸਟਰ ਸਾਹਿਬ, ਨੇ ਇਸ ਸਵਾਲ ਦੇ ਪਾਰਟ 'ਸੀ' ਵਿਚ ਕਿਹਾ ਹੈ 'ਹਾਂ ਜੀ'। ਮੈਂ ਪੁਛਣਾ ਚਾਹੁੰਦਾ ਹਾਂ ਕਿ ਕੀ ਇਸ ਚੀਜ਼ ਦੇ ਮੱਦੇ ਨਜ਼ਰ ਕਿ ਸਕੂਲਾਂ ਵਿਚ ਬੱਚਿਆਂ ਦੀ ਗਿਣਤੀ ਜ਼ਿਆਦਾ ਹੈ ਅਤੇ ਟੀਚਰ ਘੱਟ ਹਨ, ਜਿਸ ਕਰਕੇ ਉਹ ਅੱਛੀ ਤਰ੍ਹਾਂ ਪੜ੍ਹਾ ਨਹੀਂ ਸਕਦੇ, ਔਰ ਦੂਜੇ ਪਾਸੇ ਇਤਨੇ ਟਰੇਂਡ ਜੇ. ਬੀ. ਟੀ. ਵਿਹਲੇ ਫਿਰਦੇ ਹਨ ਮੈਂ ਪੁਛਣਾ ਚਾਹੁੰਦਾ ਹਾਂ ਕਿ ਕੀ ਉਨ੍ਹਾਂ ਟਰੇਂਡ ਜੇ. ਬੀ. ਟੀ. ਟੀਚਰਾਂ ਨੂੰ ਲਾਉਣ ਵਾਸਤੇ ਸਰਕਾਰ ਕੋਈ ਪਰਬੰਧ ਕਰੇਗੀ ਅਤੇ ਟੀਚਰਾਂ ਦੀ ਕਮੀ ਪੂਰੀ ਕੀਤੀ ਜਾਵੇਗੀ ?

**ਮੰਤਰੀ** : ਪਰ ਸਵਾਲ ਤਾਂ ਇਹ ਪੁਛਿਆ ਗਿਆ ਹੈ ਕਿ :

Whether it is a fact that the number of teachers in the Primary School is less as compared to the number of children......?

ਉਸ ਦੇ ਜਵਾਬ ਵਿਚ ਮੈਂ 'ਹਾਂ ਜੀ' ਆਖਿਆ ਹੈ।

**ਸ੍ਰੀ ਸਪੀਕਰ** : ਮੈਂਬਰ ਸਾਹਿਬ ਨੇ ਪੁਛਿਆ ਹੈ ਕਿ ਕੀ ਟੀਚਰਜ਼ ਦੀ ਕਮੀ ਪੂਰੀ ਕਰ ਦਿਓਗੇ ?

(The hon. Member has enquired whether the Govt. would make up the shortage of teachers ?)

**ਮੰਤਰੀ** : ਸਪੀਕਰ ਸਾਹਿਬ, ਕੁਐਸ਼ਚਨ ਇਹ ਹੈ ਕਿ ਬੱਚਿਆਂ ਦੀ ਗਿਣਤੀ ਟੀਚਰਾਂ ਨਾਲੋਂ ਜ਼ਿਆਦਾ ਹੈ, ਮੈਂ ਕਿਹਾ ਹੈ ਕਿ 'ਹਾਂ' ।

**चौधरी बलबीर सिंह:** क्या वज़ीर साहिब बताएंगे कि यह जो स्टूडैंट्स की तादाद ज़्यादा है और उस के मुकाबले में टीचर्ज़ की कमी है, क्या इस कमी को पूरा करने के लिए सरकार टीचर्ज़ की ऐक्स्टरा पोस्टस सैंक्शन करेगी ?

**ਮੰਤਰੀ** : ਸਟੂਡੈਂਟਸ ਦੀ ਤਾਦਾਦ ਹਮੇਸ਼ਾਂ ਟੀਚਰਾਂ ਨਾਲੋਂ ਜ਼ਿਆਦਾ ਹੁੰਦੀ ਹੈ ।

**ਸ੍ਰੀ ਸਪੀਕਰ** : ਇਹ ਕੋਈ ਬਹੁਤੀ ਲੰਬੀ ਚੌੜੀ ਗੱਲ ਨਹੀਂ ਹੈ । ਉਨ੍ਹਾਂ ਦਾ ਸਵਾਲ ਇਹ ਹੈ ਕਿ ਸਟੂਡੈਂਟਸ ਦੀ ਗਿਣਤੀ ਨੂੰ ਦੇਖਦੇ ਹੋਏ ਟੀਚਰਾਂ ਦੀ ਤਾਦਾਦ ਘਟ ਹੈ । (There is nothing complicated in it. He has stated that the strength of teachers is less than the one required keeping in view the number of students.)

**ਮੰਤਰੀ** : ਪੁਜੀਸ਼ਨ ਇਹ ਹੈ ਕਿ ਬੱਚਿਆਂ ਦੀ ਤਾਦਾਦ ਵੱਧ ਰਹੀ ਹੈ ਔਰ ਅਸੀਂ ਟੀਚਰ ਵੀ ਉਸ ਦੇ ਨਾਲ ਹੀ ਵਧਾ ਰਹੇ ਹਾਂ । ਜਿਹੜੀ ਹੁਣ ਇੰਟਰਵਿਊ ਹੋਈ ਸੀ, ਅਸੀਂ 22 ਸੌ ਨਵੇਂ ਟੀਚਰ ਲਗਾ ਰਹੇ ਹਾਂ । ਖਿਆਲ ਹੈ ਇਹ ਕਮੀ ਪੂਰੀ ਹੋ ਜਾਵੇਗੀ ।

**ਕਾਮਰੇਡ ਸੱਤ ਪਾਲ ਡਾਂਗ** : ਕੀ ਵਜ਼ੀਰ ਸਾਹਿਬ ਦੱਸਣਗੇ ਕਿ ਐਜੂਕੇਸ਼ਨ ਕੋਡ ਦੇ ਵਿਚ ਸਟੂਡੈਂਟਸ ਅਤੇ ਟੀਚਰਜ਼ ਦੀ ਜੋ ਰੇਸ਼ੋ ਹੈ, ਉਹ ਸਕੂਲਾਂ ਵਿਚ ਮੇਨਟੇਨ ਨਹੀਂ ਕੀਤੀ ਜਾਂਦੀ । ਕਈ ਥਾਈਂ 40 ਬੱਚਿਆਂ ਪਿਛੇ ਇਕ ਟੀਚਰ ਅਤੇ ਕਈ ਥਾਈਂ ਸੌ ਬੱਚਿਆਂ ਪਿੱਛੇ ਇਕ ਟੀਚਰ ਹੈ ਔਰ ਦੂਜੇ ਪਾਸੇ ਐਨੇ ਟੀਚਰ ਬੇਕਾਰ ਫਿਰ ਰਹੇ ਹਨ । ਕੀ ਸਰਕਾਰੀ ਸਕੂਲਾਂ ਵਿਚ ਔਰ ਏਡਿਡ ਸਕੂਲਾਂ ਵਿਚ ਸਰਕਾਰ ਐਜੂਕੇਸ਼ਨ ਕੋਡ ਦੇ ਮੁਤਾਬਿਕ ਸਟੂਡੈਂਟਸ ਔਰ ਟੀਚਰਜ਼ ਦੀ ਰੇਸ਼ੋ ਨੂੰ ਠੀਕ ਕਰੇਗੀ ?

**ਮੰਤਰੀ** : ਇਹ ਪਾਸੀਬਲ ਨਹੀਂ, ਪਰ ਅਸੀਂ ਕੋਸ਼ਿਸ਼ ਕਰ ਰਹੇ ਹਾਂ ਕਿ ਇਸ ਰੇਸ਼ੋ ਨੂੰ ਨੈਰੋ ਡਾਊਨ ਜ਼ਰੂਰ ਕੀਤਾ ਜਾਵੇ ।

**ਸਰਦਾਰ ਗੁਰਬੰਤਾ ਸਿੰਘ** : ਕੀ ਵਜ਼ੀਰ ਸਾਹਿਬ ਦੱਸਣਗੇ ਕਿ ਜਿਥੇ ਟੀਚਰਾਂ ਦੀ ਗਿਣਤੀ ਜ਼ਿਆਦਾ ਹੋਣੀ ਚਾਹੀਦੀ ਹੈ ਉਥੇ ਟੀਚਰ ਘੱਟ ਹਨ ਅਤੇ ਜਿਥੇ ਥੋੜ੍ਹੇ ਹੋਣੇ ਚਾਹੀਦੇ ਹਨ ਉਥੇ ਜ਼ਿਆਦਾ ਹਨ । ਵਜ਼ੀਰ ਸਾਹਿਬ ਨੇ ਕਿਹਾ ਹੈ ਕਿ ਫਾਈਨੈਂਸਿਜ਼ ਵਗੈਰਾ ਦੀ ਕਮੀ ਕਰਕੇ ਨਹੀਂ ਕਰ ਸਕਦੇ । ਕੀ ਵਜ਼ੀਰ ਸਾਹਿਬ ਇਸ ਬਾਰੇ ਪੜਤਾਲ ਕਰਾਉਣਗੇ ਕਿ ਕਈ ਸਕੂਲਾਂ ਵਿਚ ਜਿਥੇ 16 ਟੀਚਰ ਚਾਹੀਦੇ ਹਨ ਉਥੇ 6 ਹਨ ਅਤੇ ਕਈ ਸਕੂਲਾਂ ਵਿਚ ਜਿਥੇ 6 ਟੀਚਰ ਚਾਹੀਦੇ ਹਨ, ਉਥੇ ਸਿਰਫ 4 ਹੀ ਹਨ । ਸੋ ਮੈਂ ਵਜ਼ੀਰ ਸਾਹਿਬ ਤੋਂ ਪੁਛਣਾ ਚਾਹੁੰਦਾ ਹਾਂ ਕਿ ਕੀ ਉਹ ਕੋਈ ਐਸਾ ਸੈੱਲ ਮੁਕਰਰ ਕਰਨਗੇ ਜਿਹੜਾ ਇਹ ਦੇਖੇ ਕਿ ਕਿਹੜੇ ਕਿਹੜੇ ਸਕੂਲ ਵਿਚ ਘੱਟ ਟੀਚਰ ਹਨ ? ਜੇ ਘੱਟ ਹੋਣ ਤਾਂ ਉਥੇ ਟੀਚਰ ਹੋਰ ਦਿਤੇ ਜਾਣ ਅਤੇ ਜਿਥੇ ਟੀਚਰ ਜ਼ਿਆਦਾ ਹੋਣ ਉਥੋਂ ਉਹ ਵਿਦਡਰਾ ਕਰ ਲੈਣ ।

**ਮੰਤਰੀ** : 15 ਮਈ ਨੂੰ ਸਟੇਟਮੈਂਟ ਤਿਆਰ ਕਰਵਾਈ ਜਾਂਦੀ ਹੈ, ਉਦੋਂ ਫਿਰ ਅਸੀਂ ਦੇਖਦੇ ਹਾਂ ਕਿ ਐਥੇ ਵੱਧ ਟੀਚਰ ਚਾਹੀਦੇ ਹਨ ਅਤੇ ਏਥੇ ਘੱਟ। ਇਸ ਹਿਸਾਬ ਨਾਲ ਇਨ੍ਹਾਂ ਦੀ ਐਡਜਸਟਮੈਂਟ ਕੀਤੀ ਜਾਂਦੀ ਹੈ।

**ਸਰਦਾਰ ਗੁਰਬੰਤਾ ਸਿੰਘ** : ਪਰ ਮੈਂ ਤਾਂ ਪੁਛਣਾ ਚਾਹੁੰਦਾ ਹਾਂ ਕਿ ਕਿਸੇ ਸਕੂਲ ਵਿਚ ਟੀਚਰ ਜ਼ਿਆਦਾ ਹਨ ਅਤੇ ਕਿਸੇ ਵਿਚ ਘੱਟ ; ਇਹ ਕਿਉਂ ਹਨ ?

**ਸ੍ਰੀ ਸਪੀਕਰ** : ਮਾਸਟਰ ਜੀ, ਸਟੂਡੈਂਟਸ ਦੀ ਅਤੇ ਟੀਚਰਜ਼ ਦੀ ਤਾਦਾਦ ਡੀ. ਈ. ਓ. ਆਫਿਸ ਵਿਚ ਵੀ ਆ ਜਾਂਦੀ ਹੈ । (I would like to inform the hon. Member, Master Gurbanta Singh, that balancing of the pupil teacher ratio falls within the purview of the D. E. Os'. Office.)

**ਸਰਦਾਰ ਦਲੀਪ ਸਿੰਘ ਪਾਂਧੀ** : ਮੈਂ ਵਜ਼ੀਰ ਸਾਹਿਬ ਤੋਂ ਪੁਛਣਾ ਚਾਹੁੰਦਾ ਹਾਂ ਕਿ ਕੀ ਜੇ. ਬੀ. ਟੀ. ਟੀਚਰਜ਼ ਦਾ ਜਿਹੜਾ ਡਿਸਟਰਿਕਟ ਵਾਈਜ਼ ਕਾਡਰ ਹੈ, ਉਹ ਸਾਰੀ ਸਟੇਟ ਲੈਵਲ ਤੇ ਇਕ ਹੋ ਜਾਵੇਗਾ ਅਤੇ ਕੀ ਹਰੀਜਨਾ ਜਾਂ ਪਛੜੀਆਂ ਜਾਤੀਆਂ ਨੂੰ ਪੂਰੀ ਰੀਪਰੀਜ਼ੈਂਟੇਸ਼ਨ ਦਿਤੀ ਜਾਵੇਗੀ ?

**ਮੰਤਰੀ** : ਐਸਾ ਕੋਈ ਵਿਚਾਰ ਨਹੀਂ ਹੈ ।

**ਕਾਮਰੇਡ ਬਾਬੂ ਸਿੰਘ ਮਾਸਟਰ**: ਕੀ ਮਨਿਸਟਰ ਸਾਹਿਬ ਦੱਸਣ ਦੀ ਖੇਚਲ ਕਰਨਗੇ ਕਿ ਜਿਹੜਾ ਇਨ੍ਹਾਂ ਨੇ ਦੱਸਿਆ ਹੈ ਕਿ 2,200 ਅਧਿਆਪਕਾਂ ਨੂੰ ਅਸੀਂ ਸਕੂਲਾਂ ਵਿਚ ਲਗਾ ਰਹੇ ਹਾਂ ਮੈਂ ਇਹ ਪੁਛਣਾ ਚਾਹੁੰਦਾ ਹਾਂ ਕਿ ਜੇਕਰ ਫਾਈਨੈਂਸਿਜ਼ ਅਲਾਓ ਕਰਨ ਤਾਂ ਕੀ ਸਕੂਲਾਂ ਵਿਚ ਅਧਿਆਪਕ ਤਿਨ ਚਾਰ ਹਜ਼ਾਰ ਦੇ ਕਰੀਬ ਲਾ ਦੇਣਗੇ ?

**ਮੰਤਰੀ** : ਜ਼ਰੂਰ ਲਾ ਦਿਆਂਗੇ ਜੀ ।

**ਡਾਕਟਰ ਸਾਧੂ ਰਾਮ** : ਕੀ ਮਨਿਸਟਰ ਸਾਹਿਬ ਦੱਸਣਗੇ ਕਿ ਇਹ ਜਿਹੜੇ 2,200 ਟੀਚਰਾਂ ਨੂੰ ਰਖਣ ਵਾਸਤੇ ਇਨਟਰਵਿਯੂ ਲਈ ਹੈ ਉਨ੍ਹਾਂ ਵਿਚੋਂ ਹਰੀਜਨ ਟੀਚਰ ਕਿਤਨੇ ਲਏ ਹਨ । ਜਿਸ ਤਰ੍ਹਾਂ ਇਥੇ ਹਾਊਸ ਵਿਚ 22 ਹਰੀਜਨ ਆਏ ਹਨ ਔਰ ਇਕ ਹਰੀਜਨ ਮਨਿਸਟਰ ਲਿਆ ਹੈ ਕਿਧਰੇ ਇਸ ਤਰ੍ਹਾਂ ਦੀ ਵੰਡ ਤਾਂ ਨਹੀਂ ?

**ਮੰਤਰੀ** : ਇਸ ਬਾਰੇ ਨੋਟਿਸ ਦੇ ਦਿਓ ।

---

**Provincialisation of Schools run by Municipal Committee, Amritsar**

***1315. Sardar Kirpal Singh :** Will the Minister for Education be pleased to state—

(a) the date when the schools being run by the Municipal Committee, Amritsar were provincialized by the Government ;

(b) the total number of students on roll in the said schools on the date referred to in part (a) above and the number of students for whom roofed accommodation was available in those schools on the said date ;

(c) the total number of students in the said schools as on 31st December, 1969 and the number of students for whom roofed accommodation was available ;

(d) the number of new rooms constructed by the Government for the remaining students within the Municipal limits of Amritsar from the date of their taking over to date and the number of students for whom roofed accommodation has been made available as a result thereof ;

(e) the present condition of the old buildings of the said schools and the names of schools whose buildings have been got repaired by the Government so far and the total expenditure incurred in this connection during the past years ?

**ਸਰਦਾਰ ਸੁਰਜੀਤ ਸਿੰਘ** : (ੲ) 1-10-1957 ਤੋਂ ।

(ਬੀ) ਤੋਂ (ਈ); ਲੋੜੀਂਦੀ ਸੂਚਨਾ ਦਰਸਾਂਦਾ ਹੋਇਆ ਵੇਰਵਾ-ਪੱਤਰ ਹਾਊਸ ਦੀ ਟੇਬਲ ਉਤੇ ਰਖਿਆ ਜਾਂਦਾ ਹੈ ।

[ਸਿਖਿਆ ਮੰਤਰੀ]

**ਵੇਰਵਾ ਪੱਤਰ**

| | | ਭਾਗ ਬੀ | | ਭਾਗ ਸੀ | | ਭਾਗ ਡੀ |
|---|---|---|---|---|---|---|
| | | ਸਕੂਲਾਂ ਦੇ ਪ੍ਰਾਂਤੀਕਰਨ ਦੀ ਮਿਤੀ (1 ਅਕਤੂਬਰ, 1957) | | ਸਬੰਧਤ ਸਕੂਲ ਵਿਚ 31 ਦਸੰਬਰ, 1969 ਨੂੰ :— | | ਸਕੂਲਾਂ ਦੀ ਪ੍ਰਾਂਤੀ-ਕਰਣ ਤੋਂ ਲੈ ਕੇ ਹੁਣ ਤੀਕ ਸਬੰਧਤ ਸਕੂਲਾਂ ਵਿਚ |
| ਕ੍ਰਮ ਨੰ : | ਸਕੂਲ ਦਾ ਨਾਮ | 1. ਸਕੂਲ ਵਿਚ ਪੜ੍ਹਦੇ ਵਿਦਿਆ-ਰਥੀਆਂ ਦੀ ਕੁਲ ਗਿਣਤੀ | 2. ਜਿਤਨੇ ਵਿਦਿਆ-ਰਥੀਆਂ ਲਈ ਛੱਤੀ ਹੋਈ ਜਗ੍ਹਾ ਮੌਜੂਦ ਸੀ (ਲਗ ਭਗ) | 1. ਪੜ੍ਹਦੇ ਵਿਦਿਆ-ਰਥੀਆਂ ਦੀ ਗਿਣਤੀ | 2. ਜਿਤਨੇ ਵਿਦਿਆ-ਰਥੀਆਂ ਲਈ ਛੱਤੀ ਹੋਈ ਜਗ੍ਹਾ ਦਾ ਪ੍ਰਬੰਧ ਸੀ (ਲਗ ਭਗ) | 1. ਸਰਕਾਰ ਵੱਲੋਂ ਉਸਾਰੇ ਗਏ ਨਵੇਂ ਕਮਰਿਆਂ ਦੀ ਗਿਣਤੀ |
| 1 | 2 | 3 | 4 | 5 | 6 | 7 |
| 1 | ਸਰਕਾਰੀ ਹਾਇਰ ਸੈਕੰਡਰੀ ਸਕੂਲ, ਮਹਾਂ ਸਿੰਘ ਗੇਟ, ਅੰਮ੍ਰਿਤਸਰ | 1,666 | 1,165 | 2,754 | 1,377 (ਡਬਲ ਸ਼ਿਫਟ) | ਕਿਰਾਏ ਵਾਲੀ ਇਮਾਰਤ ਜ਼ਮੀਨ ਵਿਚ ਕਮਰਿਆਂ ਦੀ ਉਸਾਰੀ ਸਰਕਾਰ ਵਲੋਂ ਨਿਯਮਾਂ ਅਨੁਸਾਰ ਸਰਕਾਰੀ ਫੰਡਾਂ ਵਿਚੋਂ ਕਰਾਉਣੀ ਉਚਿਤ ਨਹੀਂ ਹੈ । |

ਭਾਗ ਈ :

| 2. ਜਿਨ੍ਹਾਂ ਵਿਦਿਆਰਥੀਆਂ ਲਈ ਛੱਤੀ ਹੋਈ ਥਾਂ ਦਾ ਪ੍ਰਬੰਧ ਕੀਤਾ ਗਿਆ, ਉਨ੍ਹਾਂ ਦੀ ਗਿਣਤੀ | 1. ਸਬੰਧਤ ਸਕੂਲਾਂ ਦੀਆਂ ਪੁਰਾਣੀਆਂ ਬਿਲਡਿੰਗਾਂ ਦੀ ਵਰਤਮਾਨ ਹਾਲਤ | 2. ਜਿਨ੍ਹਾਂ ਸਕੂਲਾਂ ਦੀਆਂ ਇਮਾਰਤਾਂ ਦੀ ਮੁਰੰਮਤ ਸਰਕਾਰ ਵੱਲੋਂ ਹੁਣ ਤੀਕਰ ਕੀਤੀ ਗਈ ਹੈ | 3. ਪਿਛਲੇ ਸਾਲਾਂ ਵਿਚ ਇਸ ਸਬੰਧੀ ਖਰਚ ਕੀਤਾ ਗਿਆ ਕੁਲ ਖਰਚਾ । |
|---|---|---|---|
| 8 | 9 | 10 | 11 |
| | ਮੁਰੰਮਤ ਦੀ ਲੋੜ ਹੈ । | ਸਕੂਲ ਇਮਾਰਤ ਕਿਰਾਏ ਤੇ ਲਈ ਹੋਈ ਹੈ ਜਿਸਦੀ ਮੁਰੰਮਤ ਕਰਾਉਣਾ ਮਾਲਕ ਮਕਾਨ ਦੀ ਜ਼ਿੰਮੇਵਾਰੀ ਹੈ । | ਨਿਯਮਾਂ ਅਨੁਸਾਰ ਕਰਾਏ ਦੀ ਇਮਾਰਤ ਦੀ ਮੁਰੰਮਤ ਸਰਕਾਰੀ ਫੰਡਾਂ ਵਿਚੋਂ ਕਰਾਉਣੀ ਉਚਿਤ ਨਹੀਂ ਹੈ । |

[ਸਿਖਿਆ ਮੰਤਰੀ]

| 1 | 2 | 3 | 4 | 5 | 6 | 7 |
|---|---|---|---|---|---|---|
| 2 | ਸਰਕਾਰੀ ਹਾਇਰ ਸੈਕੰਡਰੀ ਸਕੂਲ, ਮਹਾਲ ਸਿੰਘ ਰੋਡ, ਅੰਮ੍ਰਿਤਸਰ | 1,000 | 800 | 2,152 | 1,600 (ਡਬਲ ਸ਼ਿਫਟ) | ਸਾਇੰਸ ਬਲਾਕ ਦੀ ਉਸਾਰੀ ਲਈ 1969-70 ਵਿੱਚ 77,130 ਰੁਪਏ ਦੀ ਮਨਜ਼ੂਰੀ ਜਾਰੀ ਕੀਤੀ ਗਈ । |
| 3 | ਸਰਕਾਰੀ ਹਾਇਰ ਸੈਕੰਡਰੀ ਸਕੂਲ, ਡੈਮ ਗੰਜ, ਅੰਮ੍ਰਿਤਸਰ | 1,025 | 1,025 | 2,758 | 1,025 (ਡਬਲ ਸ਼ਿਫਟ) | ਜਿਵੇਂ ਲੜੀ ਨੰ: 1 ਦੇ ਸਾਹਮਣੇ ਦਰਜ ਹੈ । |
| 4 | ਸਰਕਾਰੀ ਹਾਈ ਸਕੂਲ, ਰਾਮਬਾਗ ਗੇਟ, ਅੰਮ੍ਰਿਤਸਰ | 558 | 558 | 1,473 | 1,035 | ਦੋ ਸ਼ੈਡ, ਇੱਕ ਕਲਾਸ ਰੂਮ ਅਤੇ ਇੱਕ ਪੱਕੇ ਸ਼ੈਡ ਦੀ ਉਸਾਰੀ ਲਈ 1969-70 ਵਿੱਚ 18,100 ਰੁਪਏ ਦੀ ਮਨਜ਼ੂਰੀ ਜਾਰੀ ਕੀਤੀ ਗਈ ਹੈ । |
| 5 | ਸਰਕਾਰੀ ਗਰਲਜ਼ ਹਾਈ ਸਕੂਲ, ਕਟੜਾ ਕਰਮ ਸਿੰਘ, ਅੰਮ੍ਰਿਤਸਰ | 1,118 | 1,006 | 1,558 | 1,270 (ਡਬਲ ਸ਼ਿਫਟ) | ਕੋਈ ਨਹੀਂ । |
| 6 | ਸਰਕਾਰੀ ਗਰਲਜ਼ ਹਾਈ ਸਕੂਲ, ਨਵਾਂ ਕੋਟ, ਅੰਮ੍ਰਿਤਸਰ ... | 1,260 | 540 | 2,120 | 426 (ਡਬਲ ਸ਼ਿਫਟ) | ਨਵੀਂ ਬਿਲਡਿੰਗ ਦੀ ਉਸਾਰੀ ਲਈ 1.20 ਲੱਖ ਰੁਪਏ ਦੀ ਲਾਗਤ ਨਾਲ 1968-69 ਵਿਚ ਜ਼ਮੀਨ ਖਰੀਦੀ ਗਈ । |
| 7 | ਸਰਕਾਰੀ ਮਿਡਲ ਸਕੂਲ, ਚੌਕ ਪਾਸੀਆਂ, ਅੰਮ੍ਰਿਤਸਰ | 393 | 893 | 904 | 904 (ਡਬਲ ਸ਼ਿਫਟ) | ਨਿਯਮਾਂ ਅਨੁਸਾਰ ਕਰਾਏ ਵਾਲੀ ਇਮਾਰਤ ਜ਼ਮੀਨ ਵਿਚ ਕਮਰਿਆਂ ਦੀ ਉਸਾਰੀ ਸਰਕਾਰੀ ਫੰਡਾਂ ਵਿਚੋਂ ਕਰਵਾ-ਉਣਾ ਉਚਿਤ ਨਹੀਂ । |

| 8 | 9 | 10 | 11 |
|---|---|---|---|
| | ਤਸੱਲੀ ਬਖਸ਼ | ਸਵਾਲ ਹੀ ਪੈਦਾ ਨਹੀਂ ਹੁੰਦਾ | 11,821 ਰੁਪਏ ਫਲਸ਼ ਲੈਟਰੀਨ ਲਈ ਮਨਜ਼ੂਰ ਕੀਤੇ ਗਏ । |
| | ਮੁਰੰਮਤ ਦੀ ਲੋੜ ਹੈ । | ਜਿਵੇਂ ਲੜੀ ਨੰ: 1 ਦੇ ਸਾਹਮਣੇ ਦਰਜ਼ ਹੈ | ਜਿਵੇਂ ਲੜੀ ਨੰ: 1 ਦੇ ਸਾਹਮਣੇ ਦਰਜ ਹੈ । |
| | ਮੁਰੰਮਤ ਦੀ ਲੋੜ ਹੈ | ਮੁਰੰਮਤ ਕੀਤੀ ਗਈ | ਬਿਲਡਿੰਗ ਫੰਡ ਵਿਚੋਂ 9,608 ਰੁਪਏ ਖਰਚ ਕੀਤੇ ਗਏ । |
| ਕੋਈ ਨਹੀਂ | ਤਸੱਲੀ ਬਖਸ਼ | ਸਵਾਲ ਹੀ ਪੈਦਾ ਨਹੀਂ ਹੁੰਦਾ | ਸਵਾਲ ਹੀ ਪੈਦਾ ਨਹੀਂ ਹੁੰਦਾ । |
| ਕੋਈ ਨਹੀਂ | ਮੁਰੰਮਤ ਦੀ ਲੋੜ ਹੈ | ਸਵਾਲ ਹੀ ਪੈਦਾ ਨਹੀਂ ਹੁੰਦਾ ਜਿਵੇਂ ਲੜੀ ਨੰ: 1 ਸਾਹਮਣੇ ਦਰਜ਼ ਹੈ । | ਸਵਾਲ ਹੀ ਪੈਦਾ ਨਹੀਂ ਹੁੰਦਾ । ਜਿਵੇਂ ਲੜੀ ਨੰ: 1 ਸਾਹਮਣੇ ਦਰਜ ਹੈ। |
| | | ਸਵਾਲ ਹੀ ਪੈਦਾ ਨਹੀਂ ਹੁੰਦਾ | ਸਵਾਲ ਹੀ ਪੈਦਾ ਨਹੀਂ ਪੈਦਾ ਹੁੰਦਾ । |
| | ਤਸੱਲੀ ਬਖਸ਼ ਮੁਰੰਮਤ ਦੀ ਲੋੜ ਹੈ । | ਬਿਲਡਿੰਗ ਫੰਡ ਵਿਚੋਂ 680 ਰੁਪਏ ਅਤੇ ਜਿਲ੍ਹਾ ਡਿਵੈਲਪਮੈਂਟ ਫੰਡ ਵਿਚੋਂ 6,950 ਰੁਪਏ ਮਨਜ਼ੂਰ ਕੀਤੇ ਗਏ | |

[ਸਿਖਿਆ ਮੰਤਰੀ]

| 1 | 2 | 3 | 4 | 5 | 6 | 7 |
|---|---|---|---|---|---|---|
| 8 | ਸਰਕਾਰੀ ਮਿਡਲ ਸਕੂਲ, ਭਗਤਾਂ ਵਾਲਾ, ਅੰਮ੍ਰਿਤਸਰ | 396 | 396 | 290 | 290 | 3 ਕਮਰੇ |
| 9 | ਸਰਕਾਰੀ ਪ੍ਰਾਇਮਰੀ ਸਕੂਲ, ਸੁਲਤਾਨਵਿੰਡ ਗੇਟ, ਅੰਮ੍ਰਿਤਸਰ | 608 | 270 | 741 | 270 | ... |
| 10 | ਸਰਕਾਰੀ ਪ੍ਰਾਇਮਰੀ ਸਕੂਲ, ਚੱਕ ਬਾਬਾ ਸਾਹਿਬ, ਅੰਮ੍ਰਿਤਸਰ | 360 | 360 | 476 | 400 | ਜਿਵੇਂ ਲੜੀ ਨੰ: 1 ਦੇ ਸਾਹਮਣੇ ਦਰਜ ਹੈ । |
| 11 | ਗੌਰਮਿੰਟ ਪ੍ਰਾਇਮਰੀ ਸਕੂਲ, ਮਾਣਾ ਸਿੰਘ ਰੋਡ, ਅੰਮ੍ਰਿਤਸਰ | 976 | 700 | 797 | 700 | ਕੋਈ ਨਹੀਂ |
| 12 | ਸਰਕਾਰੀ ਪ੍ਰਾਇਮਰੀ ਸਕੂਲ, ਸ਼ਹੀਦ ਭਗਤ ਸਿੰਘ ਰੋਡ, ਅੰਮ੍ਰਿਤਸਰ | 401 | 270 | 399 | 270 | .. |
| 13 | ਸਰਕਾਰੀ ਪ੍ਰਾਇਮਰੀ ਸਕੂਲ, ਕੋਟ ਬਾਬਾ ਦੀਪ ਸਿੰਘ, ਅੰਮ੍ਰਿਤਸਰ | 676 | 450 | 219 | 450 | .. |
| 14 | ਸਰਕਾਰੀ ਪ੍ਰਾਇਮਰੀ ਸਕੂਲ, ਬਜ਼ਾਰ ਮਾਈ ਸੇਵਾਂ, ਅੰਮ੍ਰਿਤਸਰ | 181 | 181 | 151 | 151 | ਜਿਵੇਂ ਲੜੀ ਨੰ: 1 ਦੇ ਸਾਹਮਣੇ ਦਰਜ ਹੈ |
| 15 | ਸਰਕਾਰੀ ਪ੍ਰਾਇਮਰੀ ਸਕੂਲ, ਜੋੜਾ ਪਿੱਪਲ, ਅੰਮ੍ਰਿਤਸਰ | 466 | 315 | 341 | 220 | ਜਿਵੇਂ ਲੜੀ ਨੰ: 1 ਦੇ ਸਾਹਮਣੇ ਦਰਜ ਹੈ। |
| 16 | ਸਰਕਾਰੀ ਪ੍ਰਾਇਮਰੀ ਸਕੂਲ, ਨਿਮਕ ਮੰਡੀ, ਅੰਮ੍ਰਿਤਸਰ | 470 | 236 | 510 | 250 | .. |
| 17 | ਸਰਕਾਰੀ ਪ੍ਰਾਇਮਰੀ ਸਕੂਲ, ਕਟੜਾ ਸਫੈਦ, ਅੰਮ੍ਰਿਤਸਰ | ਐਂਟੀ ਪੰਜਾਬੀ ਸੂਬੇ ਦੇ ਸੰਘਰਸ਼ ਵਿਚ ਸਾਰਾ ਰਿਕਾਰਡ ਸੜ ਗਿਆ । | | 252 | 130 | .. |

| 8 | 9 | 10 | 11 |
|---|---|---|---|
| 100 | ਤਸੱਲੀ ਬਖਸ਼ ਮੁਰੰਮਤ ਦੀ ਲੋੜ ਹੈ | .. | .. |
| .. | ਤਸੱਲੀ ਬਖਸ਼ ਮੁਰੰਮਤ ਦੀ ਲੋੜ ਹੈ | ਸਵਾਲ ਹੀ ਪੈਦਾ ਨਹੀਂ ਹੁੰਦਾ। ਮੁਰੰਮਤ ਲਈ 1,000 ਰੁਪਏ ਬਿਲਡਿੰਗ ਫੰਡ ਵਿਚੋਂ ਖਰਚ ਕੀਤੇ ਗਏ। | ਸਵਾਲ ਹੀ ਪੈਦਾ ਨਹੀਂ ਹੁੰਦਾ। |
| .. | ਤਸੱਲੀ ਬਖਸ਼ ਮੁਰੰਮਤ ਦੀ ਲੋੜ ਹੈ। | .. | .. |
| .. | ਉਪਰੋਕਤ | ਬਿਜਲੀ ਦੀ ਮੁਰੰਮਤ ਲਈ 1835 ਰੁਪਏ ਖਰਚ ਕੀਤੇ ਗਏ। | 1835 ਰੁਪਏ |
| .. | ਤਸੱਲੀ ਬਖਸ਼ | ਸਵਾਲ ਹੀ ਪੈਦਾ ਨਹੀਂ ਹੁੰਦਾ। | ਸਵਾਲ ਹੀ ਪੈਦਾ ਨਹੀਂ ਹੁੰਦਾ। |
| .. | ਮੁਰੰਮਤ ਦੀ ਲੋੜ ਹੈ | ਬਿਜਲੀ ਦੀ ਮੁਰੰਮਤ ਲਈ 1,835 ਰੁਪਏ ਮਨਜ਼ੂਰ ਕੀਤੇ ਗਏ। | 1,835 ਰੁਪਏ |
| .. | ਉਪਰੋਕਤ | ਮੁਰੰਮਤ ਲਈ ਬਿਲਡਿੰਗ ਫੰਡ ਵਿਚੋਂ 500 ਰੁਪਏ ਤੇ ਜ਼ਿਲ੍ਹਾ ਡਿਵੈਲਪਮੈਂਟ ਫੰਡ ਵਿਚੋਂ 500 ਰੁਪਏ ਮਨਜ਼ੂਰ ਕੀਤੇ ਗਏ। | 1,000 ਰੁਪਏ |
| .. | ਸੰਤੋਸ਼ ਜਨਕ | ਸਵਾਲ ਹੀ ਪੈਦਾ ਨਹੀਂ ਹੁੰਦਾ। | ਸਵਾਲ ਹੀ ਪੈਦਾ ਨਹੀਂ ਹੁੰਦਾ। |

[ਸਿਖਿਆ ਮੰਤਰੀ]

| 1 | 2 | 3 | 4 | 5 | 6 | 7 |
|---|---|---|---|---|---|---|
| 18 | ਸਰਕਾਰੀ ਪ੍ਰਾਇਮਰੀ ਸਕੂਲ, ਲਛਮਣਸਰ, ਅੰਮ੍ਰਿਤਸਰ | 437 | 357 | 330 | 330 | .. |
| 19 | ਸਰਕਾਰੀ ਪ੍ਰਾਇਮਰੀ ਸਕੂਲ, ਦਾਲ ਮੰਡੀ, ਅੰਮ੍ਰਿਤਸਰ | 299 | 255 | 109 | 109 | ਜਿਵੇਂ ਲੜੀ ਨੰ : 1 ਦੇ ਸਾਹਮਣੇ ਦਰਜ ਹੈ। |
| 20 | ਸਰਕਾਰੀ ਪ੍ਰਾਇਮਰੀ ਸਕੂਲ, ਬਾਗ ਝੰਡਾ ਸਿੰਘ, ਅੰਮ੍ਰਿਤਸਰ | 244 | 244 | 155 | 155 | .. |
| 21 | ਸਰਕਾਰੀ ਪ੍ਰਾਇਮਰੀ ਸਕੂਲ, ਕਟੜਾ ਖਜ਼ਾਨਾ, ਅੰਮ੍ਰਿਤਸਰ | 266 | 266 | 335 | 335 | ਉਪਰੋਕਤ |
| 22 | ਸਰਕਾਰੀ ਪ੍ਰਾਇਮਰੀ ਸਕੂਲ, ਗੇਟ, ਭਗਤਾਂ ਵਾਲਾ, ਅੰਮ੍ਰਿਤਸਰ | 291 | 225 | 261 | 225 | .. |
| 23 | ਸਰਕਾਰੀ ਪ੍ਰਾਇਮਰੀ ਸਕੂਲ, ਕਟੜਾ ਹਕੀਮਾਂ, ਅੰਮ੍ਰਿਤਸਰ | 248 | 248 | 494 | 420 | .. |
| 24 | ਸਰਕਾਰੀ ਗਰਲਜ਼ ਪ੍ਰਾਇਮਰੀ ਸਕੂਲ, ਸ਼ਰੀਫਪੁਰਾ, ਅੰਮ੍ਰਿਤਸਰ | 1,000 | 1,000 | 737 | 737 | ਜਿਵੇਂ ਲੜੀ ਨੰ : 1 ਦੇ ਸਾਹਮਣੇ ਦਰਜ ਹੈ। |
| 25 | ਸਰਕਾਰੀ ਪ੍ਰਾਇਮਰੀ ਸਕੂਲ, ਕਟੜਾ ਪਰਜਾ, ਅੰਮ੍ਰਿਤਸਰ | 425 | 270 | 220 | 220 | ਉਪਰੋਕਤ |
| 26 | ਸਰਕਾਰੀ ਪ੍ਰਾਇਮਰੀ ਸਕੂਲ, (ਲੜਕੇ) ਸ਼ਰੀਫਪੁਰਾ | 507 | 587 | 521 | 521 (ਡਬਲ ਸ਼ਿਫਟ) | ਉਪਰੋਕਤ |
| 27 | ਸਰਕਾਰੀ ਪ੍ਰਾਇਮਰੀ ਸਕੂਲ, ਦੁਰਗਿਆਨਾ, ਅੰਮ੍ਰਿਤਸਰ | 239 | 150 | 334 | 150 | .. |
| 28 | ਸਰਕਾਰੀ ਪ੍ਰਾਇਮਰੀ ਸਕੂਲ, ਹਾਥੀ ਗੇਟ, ਅੰਮ੍ਰਿਤਸਰ | 144 | 144 | 347 | 347 | .. |

| 8 | 9 | 10 | 11 |
| --- | --- | --- | --- |
| .. | ਸੰਤੋਸ਼ ਜਨਕ | ਸਵਾਲ ਹੀ ਪੈਦਾ ਨਹੀਂ ਹੁੰਦਾ | ਸਵਾਲ ਹੀ ਪੈਦਾ ਨਹੀਂ ਹੁੰਦਾ |
| ,, | ਉਪਰੋਕਤ | ਉਪਰੋਕਤ | ਉਪਰੋਕਤ |
| ,, | ਮੁਰੰਮਤ ਦੀ ਲੋੜ ਹੈ | ਸਕੂਲ ਦੀ ਇਮਾਰਤ ਕਿਰਾਏ ਤੇ ਲਈ ਹੋਈ ਹੈ। ਜਿਸ ਦੀ ਮੁਰੰਮਤ ਕਰਵਾ-ਉਣਾ ਮਾਲਕ ਮਕਾਨ ਦੀ ਜ਼ਿੰਮੇਵਾਰੀ ਹੈ | ਜਿਵੇਂ ਲੜੀ ਨੰ : 1 ਦੇ ਸਾਹਮਣੇ ਦਰਜ ਹੈ। |
| .. | ਉਪਰੋਕਤ | .. | .. |
| .. | ਸੰਤੋਸ਼ ਜਨਕ | .. | 6,700 ਰੁਪਏ ਸਕੂਲ ਦੀ ਚਾਰ ਦਵਾਰੀ |
| .. | ਸੰਤੋਸ਼ ਜਨਕ | ਸਵਾਲ ਹੀ ਪੈਦਾ ਨਹੀਂ ਹੁੰਦਾ | ਸਵਾਲ ਹੀ ਪੈਦਾ ਨਹੀਂ ਹੁੰਦਾ |
| ,, | ਉਪਰੋਕਤ | ਉਪਰੋਕਤ | ਉਪਰੋਕਤ |
| ,, | ਮੁਰੰਮਤ ਦੀ ਲੋੜ ਹੈ | ਉਪਰੋਕਤ | ਉਪਰੋਕਤ |
| ,, | ਮੁਰੰਮਤ ਦੀ ਲੋੜ ਹੈ | .. | .. |
| .. | ਉਪਰੋਕਤ | ਮੁਰੰਮਤ ਲਈ ਸਕੂਲ ਦੇ ਬਿਲਡਿੰਗ ਫੰਡ ਵਿਚੋਂ 500 ਰੁਪਏ ਅਤੇ ਜ਼ਿਲ੍ਹਾ ਡਿਵੈਲਪਮੈਂਟ ਫੰਡ ਵਿਚੋਂ 10,325 ਰੁਪਏ ਅਤੇ 4,280 ਰੁਪਏ ਸਰਕਾਰੀ ਫੰਡ ਵਿਚੋਂ ਮਨਜ਼ੂਰ ਕੀਤੇ ਗਏ | 10,325 ਰੁਪਏ |

[ਸਿਖਿਆ ਮੰਤਰੀ]

| 1 | 2 | 3 | 4 | 5 | 6 | 7 |
|---|---|---|---|---|---|---|
| 29 | ਸਰਕਾਰੀ ਪ੍ਰਾਇਮਰੀ ਸਕੂਲ, ਸਬਜ਼ੀ ਮੰਡੀ, ਅੰਮ੍ਰਿਤਸਰ | ਸਕੂਲ ਦਾ ਰਿਕਾਰਡ ਐਂਟੀ ਪੰਜਾਬੀ ਸੂਬੇ ਦੇ ਸੰਘਰਸ਼ ਵਿਚ ਸੜ ਗਿਆ | | 462 | 462 | .. |
| 30 | ਸਰਕਾਰੀ ਪ੍ਰਾਇਮਰੀ ਸਕੂਲ, ਬੇਰੀ ਗੇਟ, ਅੰਮ੍ਰਿਤਸਰ | ਉਪਰੋਕਤ | | 151 | 151 | ਜਿਵੇਂ ਲੜੀ ਨੰ: 1 ਦੇ ਸਾਹਮਣੇ ਦਰਜ ਹੈ । |
| 31 | ਸਰਕਾਰੀ ਪ੍ਰਾਇਮਰੀ ਸਕੂਲ, ਗੁਰੂ ਮਹਲ, ਅੰਮ੍ਰਿਤਸਰ | ਉਪਰੋਕਤ | | 162 | 162 | ਉਪਰੋਕਤ |
| 32 | ਸਰਕਾਰੀ ਪ੍ਰਾਇਮਰੀ ਸਕੂਲ, ਕਟੜਾ ਦੂਲੋਂ, ਅੰਮ੍ਰਿਤਸਰ | 267 | 267 | 190 | 190 | ਉਪਰੋਕਤ |
| 33 | ਸਰਕਾਰੀ ਪ੍ਰਾਇਮਰੀ ਸਕੂਲ, ਸਰਕੂਲਰ ਰੋਡ, ਅੰਮ੍ਰਿਤਸਰ | 140 | 100 | 320 | 220 | ਉਪਰੋਕਤ |
| 34 | ਸਰਕਾਰੀ ਪ੍ਰਾਇਮਰੀ ਸਕੂਲ, ਪੁਤਲੀ ਘਰ, ਅੰਮ੍ਰਿਤਸਰ | 726 | 726 | 722 | 722 (ਡਬਲ ਸ਼ਿਫਟ) | .. |
| 35 | ਸਰਕਾਰੀ ਪ੍ਰਾਇਮਰੀ ਸਕੂਲ, ਸੈਂਟਰ ਵਰਕਸ਼ਾਪ, ਅੰਮ੍ਰਿਤਸਰ | 419 | 419 | 480 | 411 | ਜਿਵੇਂ ਲੜੀ ਨੰ: 1 ਦੇ ਸਾਹਮਣੇ ਦਰਜ ਹੈ । |
| 36 | ਸਰਕਾਰੀ ਪ੍ਰਾਇਮਰੀ ਸਕੂਲ, ਇਸਲਾਮਾ ਬਾਦ, ਅੰਮ੍ਰਿਤਸਰ | 375 | 144 | 621 | 134 (ਡਬਲ ਸ਼ਿਫਟ) | ਉਪਰੋਕਤ |
| 37 | ਸਰਕਾਰੀ ਪ੍ਰਾਇਮਰੀ ਸਕੂਲ, ਧਪਾਈ, ਅੰਮ੍ਰਿਤਸਰ | 40 | 40 | 213 | 180 | .. |
| 38 | ਸਰਕਾਰੀ ਪ੍ਰਾਇਮਰੀ ਸਕੂਲ, ਮਕਬੂਲਪੁਰਾ, ਅੰਮ੍ਰਿਤਸਰ | 91 | 91 | 193 | 120 | .. |

| 8 | 9 | 10 | 11 |
|---|---|---|---|
| .. | ਉਪਰੋਕਤ | ਮੁਰੰਮਤ ਲਈ 1,000 ਰੁਪਏ ਬਿਲਡਿੰਗ ਫੰਡ ਵਿਚੋਂ ਅਤੇ 5,720 ਰੁਪਏ ਜ਼ਿਲ੍ਹਾ ਡਿਵੈਲਪਮੈਂਟ ਫੰਡ ਵਿਚੋਂ ਖਰਚ ਕੀਤੇ ਗਏ । | 6,720 ਰੁਪਏ |
| .. | ਸੰਤੋਸ਼ਜਨਕ | ਸਵਾਲ ਹੀ ਪੈਦਾ ਨਹੀਂ ਹੁੰਦਾ । | ਸਵਾਲ ਹੀ ਪੈਦਾ ਨਹੀਂ ਹੁੰਦਾ । |
| .. | ਉਪਰੋਕਤ | ਉਪਰੋਕਤ | ਉਪਰੋਕਤ |
| " | ਉਪਰੋਕਤ | ਸਵਾਲ ਹੀ ਪੈਦਾ ਨਹੀਂ ਹੁੰਦਾ । | ਸਵਾਲ ਹੀ ਪੈਦਾ ਨਹੀਂ ਹੁੰਦਾ । |
| .. | ਉਪਰੋਕਤ | ਉਪਰੋਕਤ | ਉਪਰੋਕਤ |
| .. | ਉਪਰੋਕਤ | ਬਿਲਡਿੰਗ ਫੰਡ ਵਿਚੋਂ 1,000 ਅਤੇ 2,550 ਰੁਪਏ ਜ਼ਿਲ੍ਹਾ ਡਿਵੈਲਪ-ਮੈਂਟ ਫੰਡ ਵਿਚੋਂ ਚਾਰ-ਦਵਾਰੀ ਲਈ ਮਨਜ਼ੂਰ ਕੀਤੇ ਗਏ । | 3,550 ਰੁਪਏ |
| .. | ਸਵਾਲ ਹੀ ਪੈਦਾ ਨਹੀਂ ਹੁੰਦਾ । | ਸਵਾਲ ਹੀ ਪੈਦਾ ਨਹੀਂ ਹੁੰਦਾ । | ਸਵਾਲ ਹੀ ਪੈਦਾ ਨਹੀਂ ਹੁੰਦਾ । |
| .. | ਮੁਰੰਮਤ ਦੀ ਲੋੜ ਹੈ | ਮੁਰੰਮਤ ਲਈ 1,000 ਰੁਪਏ ਬਿਲਡਿੰਗ ਫੰਡ ਵਿਚੋਂ ਅਤੇ 9,660 ਰੁਪਏ ਜ਼ਿਲ੍ਹਾ ਡਿਵੈਲਪਮੈਂਟ ਫੰਡ ਵਿਚੋਂ ਖਰਚ ਕੀਤੇ ਗਏ । | 10,660 ਰੁਪਏ |
| | ਸੰਤੋਸ਼ਜਨਕ | ਸਵਾਲ ਹੀ ਪੈਦਾ ਨਹੀਂ ਹੁੰਦਾ । | ਸਵਾਲ ਹੀ ਪੈਦਾ ਨਹੀਂ ਹੁੰਦਾ । |
| .. | ਸੰਤੋਸ਼ਜਨਕ | ਸਵਾਲ ਹੀ ਪੈਦਾ ਨਹੀਂ ਹੁੰਦਾ । | ਸਵਾਲ ਹੀ ਪੈਦਾ ਨਹੀਂ ਹੁੰਦਾ । |

**ਸਰਦਾਰ ਕਿਰਪਾਲ ਸਿੰਘ** : ਸਪੀਕਰ ਸਾਹਿਬ, ਇਹ ਜਿਹੜੀ ਸੂਚਨਾਂ ਮਨਿਸਟਰ ਸਾਹਿਬ ਨੇ ਦਿੱਤੀ ਹੈ, ਇਸ ਦੀਆਂ ਸਾਰੀਆਂ ਫਿਗਰਜ਼ ਮੈਂ ਕੋਟ ਨਹੀਂ ਕਰਦਾ ਲੇਕਿਨ ਇਸ ਦੇ ਵਿਚ ਇਹ ਹੈ ਕਿ ਜਿਹੜੇ ਸਕੂਲਾਂ ਦਾ ਚਾਰਜ ਲਿਆ ਗਿਆ ਉਸ ਟਾਈਮ ਵੀ ਬਚਿਆਂ ਦੇ ਮੁਤਾਬਕ ਅਕਾਮੋਡੇਸ਼ਨ ਬੜੀ ਘੱਟ ਸੀ, ਹੁਣ ਜਦ ਕਿ ਬੱਚਿਆਂ ਦੀ ਤਾਦਾਦ ਅਗੇ ਨਾਲੋਂ ਦੁਗਣੀ ਹੋ ਗਈ ਹੈ ਅਕਾਮੋਡੇਸ਼ਨ ਵਿਚ ਇਕ ਪਰਸੈਂਟ ਵੀ ਵਾਧਾ ਨਹੀਂ ਕੀਤਾ ਗਿਆ। ਇਕੱਲਾ ਇਨ੍ਹਾਂ ਦਾ ਕਸੂਰ ਨਹੀਂ, ਪਹਿਲਾਂ ਹੋਰ ਮਨਿਸਟਰੀਆਂ ਵੀ ਰਹੀਆਂ ਹਨ। ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ 12 ਵਰ੍ਹਿਆਂ ਵਿਚ ਅਸੀਂ ਹਾਲੀਂ ਬੱਚਿਆਂ ਨੂੰ ਪੜ੍ਹਨ ਵਾਸਤੇ ਛਾਇਆ ਵੀ ਨਹੀਂ ਦਿਤੀ ਹਾਲੀਂ ਹੋਰ ਕਿਤਨੀ ਦੇਰ ਇਸ ਵਾਸਤੇ ਲਗੇਗੀ ਕਿ ਅਕਾਮੋਡੇਸ਼ਨ ਵਿਚ ਵਾਧਾ ਕੀਤਾ ਜਾਵੇ ?

**ਮੰਤਰੀ** : ਸਪੀਕਰ ਸਾਹਿਬ, ਇਸ ਬਾਰੇ ਪੂਰੀ ਕੋਸ਼ਿਸ਼ ਕੀਤੀ ਜਾ ਰਹੀ ਹੈ। ਜਿਸ ਵੇਲੇ ਇਹ ਸਕੂਲ ਟੇਕ ਓਵਰ ਕੀਤੇ ਗਏ ਸੀ, ਉਸ ਵੇਲੇ ਵੀ ਬਿਲਡਿੰਗਜ਼ ਬਹੁਤ ਥੋੜ੍ਹੀਆਂ ਸਨ ਔਰ ਇਸ ਦੀ ਜ਼ਿੰਮੇਵਾਰੀ ਮਿਊਂਸਪਲ ਕਮੇਟੀਆਂ ਦੀ ਸੀ। ਟੇਕ ਓਵਰ ਕਰਨ ਤੋਂ ਬਾਅਦ ਸਕੂਲਾਂ ਦੀਆਂ ਬਿਲ-ਡਿੰਗਾਂ ਵਿਚ ਵਾਧਾ ਕੀਤਾ ਗਿਆ ਔਰ ਕਈ ਜਗ੍ਹਾ ਰਿਪੇਅਰਜ਼ ਕਰਵਾਈਆਂ ਗਈਆਂ । ਕਈ ਜਗ੍ਹਾਂ ਬੜੀਆਂ ਮੁਸ਼ਕਲਾਂ ਪੇਸ਼ ਆਈਆਂ, ਜਿਸ ਤਰ੍ਹਾਂ ਕਈ ਜਗ੍ਹਾਂ ਕਿਰਾਏ ਤੇ ਮਕਾਨ ਲਏ ਹੋਏ ਸਨ ਔਰ ਉਨ੍ਹਾਂ ਦੀ ਰਿਪੇਅਰ ਅਸੀਂ ਨਹੀਂ ਸੀ ਕਰਵਾ ਸਕਦੇ, ਉਹ ਮਾਲਕ ਮਕਾਨ ਤੋਂ ਕਰਵਾ-ਈਆਂ ਹਨ। ਇਹ ਇਕ ਕਾਫ਼ੀ ਵਡੀ ਸਮੱਸਿਆ ਹੈ। ਇਸ ਲਈ ਪੂਰੀ ਕੋਸ਼ਿਸ਼ ਕੀਤੀ ਜਾ ਰਹੀ ਹੈ।

**ਸ੍ਰੀ ਗਿਆਨ ਚੰਦ ਖਰਬੰਦਾ** : ਕੀ ਮਨਿਸਟਰ ਸਾਹਿਬ ਦਸਣਗੇ ਕਿ ਅੰਮ੍ਰਿਤਸਰ ਵਿਚ ਇਹ ਇਕ ਵੱਡੀ ਸਮੱਸਿਆ ਹੈ, ਇਸ ਨੂੰ ਹੱਲ ਕਰਨ ਵਾਸਤੇ ਗੌਰਮਿੰਟ ਕੋਈ ਸਪੈਸ਼ਲ ਮੀਨਜ਼ ਅਖਤਿਆਰ ਕਰੇਗੀ । (ਵਿਘਨ) ਕੋਈ ਸਪੈਸ਼ਲ ਐਫਰਟ ਕਰਨਗੇ ਜਾਂ ਮਿਊਂਸਿਪਲ ਕਮੇਟੀਆਂ ਵਾਲਿਆਂ ਨੂੰ ਬੁਲਾ ਕੇ ਇਸ ਵਾਸਤੇ ਕੋਈ ਹੱਲ ਸੋਚਿਆ ਜਾਵੇਗਾ ?

**ਮੰਤਰੀ** : ਇਸ ਬਾਰੇ ਮੈਂ ਇਕ ਪ੍ਰੋਪੋਜ਼ਲ ਪੁਟ ਕੀਤੀ ਸੀ। ਅੰਮ੍ਰਿਤਸਰ ਦੇ ਸਾਰੇ ਐਮ. ਐਲ. ਏਜ਼. ਸਾਹਿਬਾਨ ਨੂੰ ਬੁਲਾ ਕੇ ਰਾਏ ਬਣਾਵਾਂਗੇ ਕਿ ਇਹ ਕਿਸ ਤਰ੍ਹਾਂ ਹੱਲ ਕੀਤਾ ਜਾਵੇ ।

**चौधरी बलबीर सिंह** : स्पीकर साहिब, मिनिस्टर साहिब ने कहा है कि अमृतसर में ऐसा किया जायगा लेकिन अर्ज़ यह है कि पंजाब में जहां जहां म्यूनिसपल कमेटियां हैं सभी जगह यही प्राबलम है । (विघ्न) बच्चों की तादाद ज्यादा हो गई मगर स्कूल में जगह वही है जो 15 साल पहले थी । क्या इस के मद्देनज़र सरकार कोई स्पैशल प्रोग्राम स्कूलों की बिलडिंग्ज़ बढ़ाने का बनायेगी ?

**ਮੰਤਰੀ** : ਇਸ ਵੇਲੇ ਐਸਾ ਕੋਈ ਸਪੈਸ਼ਲ ਪ੍ਰੋਗਰਾਮ ਵਿਚਾਰ ਅਧੀਨ ਨਹੀਂ ਹੈ।

**ਡਾਕਟਰ ਸਾਧੂ ਰਾਮ** : ਕੀ ਮਨਿਸਟਰ ਸਾਹਿਬ ਦੱਸਣਗੇ ਕਿ ਇਹ ਜਿਹੜੇ ਸਕੂਲ ਪ੍ਰਾਈਵੇਟ ਚਲਦੇ ਹਨ ਚਾਹੇ ਉਹ ਪ੍ਰਾਇਮਰੀ ਹਨ ਜਾਂ ਮਿਡਲ ਹਨ ਉਨ੍ਹਾਂ ਨੂੰ 95 ਪ੍ਰਤਿਸ਼ਤੀ ਏਡ ਦਿਤੀ ਜਾਂਦੀ ਹੈ ਪਰ ਉਹ ਜਾਇਜ਼ ਥਾਂ ਤੇ ਨਹੀਂ ਵਰਤੀ ਜਾਂਦੀ। ਕੀ ਗੌਰਮੈਂਟ ਪ੍ਰਾਈਵੇਟ ਸਕੂਲਾਂ ਨੂੰ ਲੈਣ ਦਾ ਵਿਚਾਰ ਕਰੇਗੀ ?

**ਮੰਤਰੀ** : ਐਸਾ ਕੋਈ ਵਿਚਾਰ ਨਹੀਂ ਹੈ ਜੀ ।

**ਡਾਕਟਰ ਅਮੀਰ ਸਿੰਘ ਕਲਕਟ** : ਕੀ ਮਨਿਸਟਰ ਸਾਹਿਬ ਇਸ ਗੱਲ ਵਲ ਧਿਆਨ ਦੇਣਗੇ ਕਿ ਜਿਨ੍ਹਾਂ ਮਿਊਂਸਿਪਲ ਸਕੂਲਾਂ ਦੀ ਹਾਲਤ ਖਰਾਬ ਹੈ ਉਨ੍ਹਾਂ ਮਿਊਂਸਪਲ ਕਮੇਟੀਆਂ ਨੂੰ ਇਹ ਕਹਿ ਦੇਣ ਕਿ ਬਿਲਡਿੰਗ ਬਣਾ ਦਿਓ ਉਹ ਆਸਾਨੀ ਨਾਲ ਬਣਾ ਦੇਣਗੀਆਂ। ਉਨ੍ਹਾਂ ਸਕੂਲਾਂ ਦੀਆਂ ਬਿਲਡਿੰਗਾਂ ਦੀ ਹਾਲਤ ਨੂੰ ਕਿਉਂ ਖਰਾਬ ਰਹਿਣ ਦਿਤਾ ਜਾਂਦਾ ਹੈ ? (ਵਿਘਨ)

**ਮੰਤਰੀ** : ਅਸੀਂ ਤਾਂ ਇਹ ਕਹਿੰਦੇ ਹਾਂ। (ਵਿਘਨ)

**ਸਰਦਾਰ ਕਿਰਪਾਲ ਸਿੰਘ** : ਕੀ ਮਨਿਸਟਰ ਸਾਹਿਬ ਦੱਸਣ ਦੀ ਖੇਚਲ ਕਰਨਗੇ ਕਿ ਮੇਨ ਲਿਸਟ ਵਿਚ ਜਿਨ੍ਹਾਂ ਸਕੂਲਾਂ ਦੇ ਨਾਂ ਅਗੇ ਇਹ ਮਾਰਕ ਕੀਤਾ ਹੈ ਕਿ ਫਰਦਰ ਮੁਰੰਮਤ ਦੀ ਜ਼ਰੂਰਤ ਹੈ, ਕੀ ਉਹ ਨਵੇਂ ਪੜ੍ਹਾਈ ਦੇ ਸਾਲ ਸ਼ੁਰੂ ਹੋਣ ਤੋਂ ਬਾਅਦ ਜ਼ਰੂਰ ਮੁਰੰਮਤ ਕਰਵਾ ਦਿੱਤੀ ਜਾਵੇਗੀ ?

**ਮੰਤਰੀ** : ਇਹ ਕੁਝ ਹੱਦ ਤਕ ਕਰਵਾ ਦਿੱਤੀ ਜਾਵੇਗੀ, ਸਾਰੀ ਤਾਂ ਮੁਸ਼ਕਲ ਹੈ।

---

**Supreme Court Judgement on Provincialisation of Schools**

***1316. Sardar Kirpal Singh** : Will the Minister for Education be pleased to state whether the Government has considered the question of changing its previous policy in the light of the Supreme Court Judgement in which the order in respect of 'provincializing the schools being run by the Municipal Committee, Amritsar, has been held *ultra vires* of the Constitution; if so, the result thereof ?

**ਸਰਦਾਰ ਸੁਰਜੀਤ ਸਿੰਘ** : ਮੁਆਮਲਾ ਸਰਕਾਰ ਦੇ ਵਿਚਾਰ ਅਧੀਨ ਹੈ।

**ਸਰਦਾਰ ਕਿਰਪਾਲ ਸਿੰਘ** : ਕੀ ਮਨਿਸਟਰ ਸਾਹਿਬ ਦਸਣਗੇ ਕਿ ਇਹ ਫੈਸਲਾ ਹੋ ਜਾਣ ਤੋਂ ਬਾਅਦ ਸਰਕਾਰ ਦਾ ਸਕੂਲਾਂ ਤੇ ਕਬਜ਼ਾ ਇਲਲੀਗਲ ਹੈ ਔਰ ਇਹ ਇਲਲੀਗਲ ਕਬਜ਼ਾ ਕਈ ਹੋਰ ਕਿਸਮ ਦੀਆਂ ਲੀਗਲ ਕਮਪਲੀਕੇਸ਼ਨ ਪੈਦਾ ਕਰ ਦੇਵੇਗਾ, ਉਸ ਦੇ ਬਾਰੇ ਗੌਰਮਿੰਟ ਫਰਦਰ ਕੀ ਕਰਨਾ ਚਾਹੁੰਦੀ ਹੈ, ਨਿਰਾ ਵਿਚਾਰ ਅਧੀਨ ਰਹਿ ਕੇ ਹੀ ਗੱਲ ਦਾ ਨਿਪਟਾਰਾ ਨਹੀਂ ਹੋ ਜਾਂਦਾ। (ਵਿਘਨ)

**ਮੰਤਰੀ** : ਸਪੀਕਰ ਸਾਹਿਬ, ਮੈਂ ਆਨਰੇਬਲ ਮੈਂਬਰ ਸਾਹਿਬ ਨੂੰ ਸੁਝਾਓ ਪੁਛਿਆ ਸੀ, ਉਹ ਕੋਈ ਕਨਕਰੀਟ ਸੁਝਾਓ ਨਹੀਂ ਦਸ ਸਕੇ। ਕਈ ਪੱਖਾਂ ਤੋਂ ਅਸੀਂ ਸੋਚ ਰਹੇ ਹਾਂ। ਇਕ ਤਾਂ ਇਹ ਕਿ ਲੋਕਲ ਬਾਡੀਜ਼ ਨੂੰ ਸਕੂਲ ਸਪੁਰਦ ਕਰ ਦਿਤੇ ਜਾਣ। ਦੂਸਰਾ ਇਹ ਕਿ ਕੁਝ ਹੋਰ ਸਮੇਂ ਲਈ ਸਰਕਾਰ ਦੇ ਅਧੀਨ ਰਖੇ ਜਾਣ। (ਵਿਘਨ)

**ਕਾਮਰੇਡ ਸੱਤ ਪਾਲ ਡਾਂਗ** : ਕੀ ਮਨਿਸਟਰ ਸਾਹਿਬ ਦਸਣਗੇ ਕਿ ਸੁਪਰੀਮ ਕੋਰਟ ਨੇ ਜਿਹੜਾ ਫੈਸਲਾ ਕੀਤਾ ਹੈ ਉਸ ਦੇ ਮੱਦੇ-ਨਜ਼ਰ ਸਰਕਾਰ ਨੂੰ ਜਿਹੜਾ ਮੁਆਵਜ਼ਾ ਮਿਊਂਸਿਪਲ ਕਮੇਟੀਆਂ ਨੂੰ ਦੇਣਾ ਪੈਣਾ ਹੈ, ਜਿਹੜੀ ਜਾਇਦਾਦ ਉਨ੍ਹਾਂ ਦੀ ਲਈ ਸੀ ਉਸ ਦਾ ਕੋਈ ਹਿਸਾਬ ਕਿਤਾਬ ਲਿਆ ਗਿਆ ਹੈ ਕਿ ਕਿੰਨਾ ਮੁਆਵਜ਼ਾ ਦੇਣਾ ਪੈਣਾ ਹੈ ?

**ਮੰਤਰੀ** : ਨਹੀਂ ਜੀ, ਸਪੀਕਰ ਸਾਹਿਬ, ਜਾਇਦਾਦ ਤਾਂ ਨਹੀਂ ਸੀ ਲਈ, ਸਕੂਲਾਂ ਦਾ ਕੰਟ-ਰੋਲ ਲਿਆ ਸੀ।

**चौधरी बलबीर सिंह** : क्या मिनिस्टर साहिब बतायेंगे कि सुप्रीम कोर्ट की जजमैंट के बाद यह जो स्कूल बिलडिंग्ज़ का कब्जा है वह इल्लीगल है इस की बिना पर यह वापिस ट्रांसफर करने में कितनी देर लगायेंगे ?

**ਮੰਤਰੀ** : ਸਪੀਕਰ ਸਾਹਿਬ, ਕੋਈ ਮੰਗੇ ਤਾਂ ਵਾਪਸ ਕਰੀਏ। (ਵਿਘਨ)

**चौधरी बलबीर सिंह** : अध्यक्ष महोदय, यह मांगने की बात नहीं है सुप्रीम कोर्ट ने फैसला किया है कि यह कब्जा नाजायज़ है। इस के बाद यह आटोमैटीकली ट्रांसफर हो जाना चाहिए। (विघ्न)

**ਸ੍ਰੀ ਸਪੀਕਰ** : ਹਜ਼ਾਰਾਂ ਬੱਚੇ ਹਨ ਜਿਨ੍ਹਾਂ ਦੀ ਐਜੂਕੇਸ਼ਨ ਦਾ ਸਵਾਲ ਹੈ। (ਵਿਘਨ)

(It is a question of the education of thousands of the school-going children) (*Interruption*)

**ਸ੍ਰੀ ਗਿਆਨ ਚੰਦ ਖਰਬੰਦਾ** : ਕੀ ਮਨਿਸਟਰ ਸਾਹਿਬ ਦਸਣਗੇ ਕਿ ਜਿਹੜੀਆਂ ਸਕੂਲਾਂ ਦੀਆਂ ਬਿਲਡਿੰਗਾਂ ਮਿਊਂਸਿਪਲ ਕਮੇਟੀਆਂ ਤੋਂ ਗੌਰਮਿੰਟ ਨੇ ਲਈਆਂ ਹਨ, ਉਹ ਨਾਜਾਇਜ਼ ਕਬਜ਼ਾ ਹੈ, ਆਇਆ ਉਹ ਜੇ ਮੰਗਣ ਤਾਂ ਉਨ੍ਹਾਂ ਨੂੰ ਵਾਪਸ ਕਰ ਦਿੱਤੀਆਂ ਜਾਣਗੀਆਂ ?

**ਸ੍ਰੀ ਸਪੀਕਰ** : ਕੀ ਮਿਊਂਸਿਪਲ ਕਮੇਟੀਆਂ ਦਾ ਫਰਜ਼ ਨਹੀਂ ਕਿ ਉਹ ਬੱਚਿਆਂ ਨੂੰ ਕੁਝ ਐਕਾਮੋਡੇਸ਼ਨ ਦੇਣ ? (ਵਿਘਨ) (Is it not obligatory on the part of the Municipal Committees to provide accommodation to the school going children ?) (*Interruption*)

---

**Revision of Pay Scales of Peons and Sweepers working in Government Schools**

***1405. Giani Kundan Singh Patang** : Will the Minister for Education be pleased to state whether the pay scales of peons and sweepers working in the Government schools in the State have also been raised alongwith those of the teachers ?

**ਸਰਦਾਰ ਸੁਰਜੀਤ ਸਿੰਘ** : ਨਹੀਂ ਜੀ। ਅਧਿਆਪਕਾਂ ਦੇ ਗਰੇਡ ਕੋਠਾਰੀ ਕਮਿਸ਼ਨ ਦੀ ਸਿਫਾਰਸ਼ਾਂ ਮੁਤਾਬਿਕ 1-11-1966 ਤੋਂ ਵਧਾਏ ਗਏ ਪਰ ਸੇਵਾਦਾਰਾਂ ਅਤੇ ਸਵੀਪਰਾਂ ਦੇ ਗਰੇਡ ਪੇ-ਕਮਿਸ਼ਨ ਦੀ ਸਿਫਾਰਸ਼ਾਂ ਮੁਤਾਬਿਕ 1-2-1968 ਤੋਂ ਵਧਾਏ ਗਏ ਹਨ।

**ਸਰਦਾਰ ਦਲੀਪ ਸਿੰਘ ਪਾਂਧੀ** : ਕੀ ਵਜ਼ੀਰ ਸਾਹਿਬ ਦੱਸਣ ਦੀ ਖੇਚਲ ਕਰਨਗੇ ਕਿ ਜਿਹੜੇ ਗ੍ਰੇਡ ਸਵੀਪਰਜ਼ ਜਾਂ ਪੀਅਨਜ਼ ਦੇ ਵਧਾਏ ਹਨ, ਉਸ ਦੇ ਬਹੁਤ ਸਾਰਿਆਂ ਨੂੰ ਪੈਸੇ ਸਬੰਧਤ ਅਫ਼ਸਰਾਂ ਨੇ ਜਾਂ ਸਕੂਲਾਂ ਦੇ ਹੈਡਮਾਸਟਰਾਂ ਨੇ ਨਹੀਂ ਦਿਤੇ ? ਕੀ ਇਸ ਗੱਲ ਦੀ ਪੜਤਾਲ ਕਰਾਉਣਗੇ ਔਰ ਉਨ੍ਹਾਂ ਨੂੰ ਪੈਸੇ ਦਿਵਾਉਣ ਦਾ ਯਤਨ ਕਰਨਗੇ ?

**ਮੰਤਰੀ** : ਜ਼ਰੂਰ ਪੜਤਾਲ ਕਰਵਾਵਾਂਗੇ। (ਵਿਘਨ)

**चौधरी बलबीर सिंह** : क्या मन्त्री महोदय बतायेंगे कि जब टीचर्ज को 1-11-66 से नये ग्रेड दिये हैं और बाकी मुलाजमों को 1-2-68 से, तो क्या बाकी मुलाजमों को भी 1-11-66 से ग्रेड देने का कोई विचार है ?

**ਮੰਤਰੀ** : ਕੋਈ ਵਿਚਾਰ ਨਹੀਂ ਹੈ।

**ਕਾਮਰੇਡ ਸੱਤ ਪਾਲ ਡਾਂਗ** : ਕੀ ਮਨਿਸਟਰ ਸਾਹਿਬ ਦਸਣਗੇ ਕਿ ਜਿਹੜੇ ਸਕੂਲਾਂ ਵਿਚ ਪਾਰਟ ਟਾਈਮ ਸਵੀਪਰਜ਼ ਕੰਮ ਕਰਦੇ ਹਨ, ਕੀ ਉਨ੍ਹਾਂ ਦੀ ਤਨਖਾਹ ਵਿਚ ਵੀ ਵਾਧਾ ਹੋਵੇਗਾ ਜਾਂ ਨਹੀਂ ?

**ਮੰਤਰੀ** : ਇਸ ਲਈ ਨੋਟਿਸ ਚਾਹੀਦਾ ਹੈ।

**चौधरी बलबीर सिंह** : एक स्टाफ के दो हिस्सों को गवर्नमैंट ने दो मुख्तालिफ़ तारीखों से एरियर देना है—एक को 1-11-66 से और दूसरे को 1-2-68 से। मैं यह पूछना चाहता हूं कि गवर्नमैंट अपने आप को किस प्रकार जस्टीफाई करती है ?

**ਮੰਤਰੀ** : ਕੁਠਾਰੀ ਕਮੀਸ਼ਨ ਦੀ ਜਿਹੜੀ ਰਿਪੋਰਟ ਹੈ, ਉਹ ਟੀਚਰਜ਼ ਨਾਲ ਸਬੰਧ ਰਖਦੀ ਹੈ ਅਤੇ ਬਾਕੀ ਦੇ ਜਿਹੜੇ ਮੁਲਾਜ਼ਮ ਹਨ, ਉਨ੍ਹਾਂ ਦਾ ਫ਼ੈਸਲਾ ਪੇ-ਕਮਿਸ਼ਨ ਨੇ ਕੀਤਾ ਹੈ। ਅਗਰ ਇਸ ਤਰ੍ਹਾਂ ਕਰਨ ਲਗ ਜਾਈਏ ਤਾਂ ਹੋਰ ਅਨਾਮਲੀਜ਼ ਕਰੀਏਟ ਹੋ ਜਾਣਗੀਆਂ।

**ਡਾਕਟਰ ਅਮੀਰ ਸਿੰਘ ਕਲਕਟ** : ਕਈ ਪ੍ਰਾਇਮਰੀ ਸਕੂਲਾਂ ਵਿਚ ਸਵੀਪਰਜ਼ ਦਾ ਪ੍ਰੋਵੀਜ਼ਨ ਨਹੀਂ ਹੈ ਅਤੇ ਉਥੇ ਬੱਚਿਆਂ ਨੂੰ ਆਪ ਸਫ਼ਾਈ ਕਰਨੀ ਪੈਂਦੀ ਹੈ, ਜਿਸ ਦਾ ਇਫ਼ੈਕਟ ਬੱਚਿਆਂ ਦੀ ਸਿਹਤ ਤੇ ਪੈਂਦਾ ਹੈ। ਕੀ ਵਜ਼ੀਰ ਸਾਹਿਬ ਇਸ ਪਾਸੇ ਗੌਰ ਕਰਨ ਨੂੰ ਤਿਆਰ ਹਨ ?

**ਮੰਤਰੀ** : ਸਾਡੇ ਪਾਸ ਐਸੀ ਕੋਈ ਇਨਫ਼ਰਮੇਸ਼ਨ ਨਹੀਂ।

**ਸ੍ਰੀ ਸਪੀਕਰ** : ਸੁਆਲਾਂ ਦਾ ਸਮਾਂ ਸਮਾਪਤ ਹੋ ਗਿਆ ਹੈ। ਬਾਕੀ ਦੇ ਸੁਆਲਾਂ ਦੇ ਜਵਾਬ ਰੂਲ 45 ਥਲੇ ਆ ਗਏ ਸਮਝੇ ਜਾਣਗੇ। **(Question hour is over. The replies to the remaining questions shall be deemed to have been given under Rule 45.)**

---

## WRITTEN ANSWERS TO STARRED QUESTIONS LAID ON THE TABLE OF THE HOUSE UNDER RULE 45

### Schemes implemented by Improvement Trust, Amritsar

***1074. Shri Gian Chand Kharbanda** : Will the Minister for Local Government be pleased to —

(a) lay on the Table of the House, a list of the schemes of the Improvement Trust, Amritsar duly sanctioned by the Government before 1st April, 1967 which have not yet been taken in hand by the Trust for implementation ;

(b) state the reasons for not taking up the said schemes ;

(c) lay on the Table a list of schemes which are in progress ;

(d) state the names of the persons who have been evacuated from their commercial shops as well as their residences as a result of implementation of the Schemes mentioned in part (c) above and of those who have been provided alternative accommodation, etc. ?

**ਸ੍ਰੀ ਮਨਮੋਹਨ ਕਾਲੀਆ** : (ਏ) ਤੇ (ਬੀ): ਸੂਚਨਾ ਅਨੁਲਗ "ਏ" ਵਿੱਚ ਦਿੱਤੀ ਹੈ।

(ਸੀ) ਲੋੜੀਂਦੀ ਸੂਚਨਾ ਅਨੁਲਗ "ਬੀ" ਵਿਚ ਦਿਤੀ ਗਈ ਹੈ।

(ਡੀ) ਟਰਸਟ ਦੀਆਂ ਸਕੀਮਾਂ ਦੀ ਪਾਲਣਾ ਵਜੋਂ ਸੈਂਕੜੇ ਹੀ ਆਦਮੀਆਂ ਨੂੰ ਬੇਦਖ਼ਲ ਕੀਤਾ ਗਿਆ ਹੈ। ਉਨ੍ਹਾਂ ਦੀ ਸੂਚੀ ਤਿਆਰ ਕਰਨ ਵਿਚ ਬਹੁਤ ਸਮਾਂ ਲਗੇਗਾ। ਇਸ ਸਬੰਧ ਵਿਚ ਕੀਤੀ ਕੋਸ਼ਿਸ਼ ਅਤੇ ਮਿਹਨਤ ਨਿਕਲਣ ਵਾਲੇ ਸਿਟੇ ਤੋਂ ਬਹੁਤ ਜ਼ਿਆਦਾ ਹੈ ਜਿਸ ਦਾ ਕੋਈ ਲਾਭ ਨਹੀਂ।

[(a) and (b) Statement containing the requisite information is placed on the Table of the House, Annexure 'A'.

(c) Statement containing the requisite information is placed on the Table of the House, Annexure 'B'.

(d) Hundreds of persons have been evicted as a result of implementation of the schemes of the Improvement Trust, Amritsar. It would take

[Minister for Local Government]

a lot of time in collecting this data. The benefit derived would not be commensurate with time and labour involved in collecting this information.

## ANNEXURE A

**List of schemes sanctioned by the Government which have not yet been taken in hand by the Trust**

| Serial No. | Name of scheme | Reasons for not taking up the scheme |
|---|---|---|
| 1. | Katra Beli Ram | .. Revised layout is under consideration. |
| 2. | Bagh Akalian | .. Revised layout is under consideration. |
| 3. | Ajnala Road, Fatehgarh Road and By-pass Road | .. Scheme quashed by High Court. |
| 4. | Chowk State Bank | .. (Layout is being revised by the Small Town Planner. |

## ANNEXURE 'B'

**List of schemes of Improvement Trust, Amritsar, which are in progress.**

1. Katra Moti Ram.
2. Bazar inside Ram Bagh.
3. Kucha Acharjan.
4. Chowk Karmon Deori.
5. Area bounded by Mall, Court and Albert Roads.
6. Bazar Cheel Mandi.
7. Qilla Bhangian.
8. Kucha Patrangan.
9. Opposite Railway Station.
10. East of Mohan Nagar Area.
11. Area bounded by Mall Maqbool Jethuwal Distributary and Circular Road.
12. Rani-ka-bagh.
13. Inside Lohgarh Gate.
14. Shivala Bhayian.
15. Mohindra House Area.
16. Race-course Road, Dasundha Singh Road, Lawrence Road and R. B. Parkash Chand Road.
17. Kucha Panditan.
18. Chowk Katra Parja.

19. Area bounded by Court, Talyor and Albert Roads.

20. Head Water Works Road.

21. City Centre.

**Representation against Improvement Trust, Ludhiana**

***1084. Comrade Dana Ram** : Will the Minister for Local Government with reference to the reply to Starred Question No. 996 (converted into Unstarred) included in the Supplementary List of questions for 26th November, 1969 be pleased to state whether any decision has since been taken by the Government to enquire into the allegations made in the representation from the Ludhiana State Government Employee's Co-operative House Building Society Ltd.; if not, the reasons thereof?

**ਸ੍ਰੀ ਮਨਮੋਹਨ ਕਾਲੀਆ** : ਹਾਂ ਜੀ ; ਲੁਧਿਆਣਾ ਸਟੇਟ ਗਵਰਨਮੈਂਟ ਐਮਪਲਾਈਜ਼ ਕੋਆਪ-ਰੇਟਿਵ ਹਾਊਸ ਬਿਲਡਿੰਗ ਸੋਸਾਇਟੀ ਵਲੋਂ ਨਗਰ ਸੁਧਾਰ ਟ੍ਰਸਟ, ਲੁਧਿਆਣਾ ਤੇ ਲਾਏ ਗਏ ਦੂਸ਼ਨਾਂ ਤੇ ਪੜਤਾਲ ਕੀਤੀ ਜਾ ਰਹੀ ਹੈ ।

**Special Officer for expansion of horticulture in the hilly areas**

***1137. Chaudhri Ram Singh** : Will the Minister for Agriculture be pleased to state whether the Government is considering any proposal for the appointment of a Special Officer for the Expansion of Horticulture in the hilly areas of the State ?

**Shri Radha Kishan** : No Sir. (ਨਹੀਂ ਜੀ )।

**Demands of Para-medical and Health Staff**

***1143. Comrade Satya Pal Dang** : Will the Minister of State for Industries and Health be pleased to state—

(a) whether the Co-ordination Committee of Para-Medical and Health Employees Associations and Unions, Punjab, sent any representations in January, 1970 asking the Director, Health Services, Punjab to fix up time for discussing the demands/problems of the Para-Medical and Health Staff ; if so, a copy of the same be laid on the Table of the House ;

(b) whether it has come to the notice of the Government that the Para-Medical and Health Staff leaders sat on day's dharna on the 19th January, 1970, because the Director, Health Services, Punjab refused to meet them ;

(c) if the answer to para (a) and (b) above be in the affirmative, the steps, if any, taken or proposed to be taken to start talks with the employees' leaders and to remove their grievances ?

**ਸਰਦਾਰ ਰਵੇਲ ਸਿੰਘ** : (ੲ) ਇਕ ਪ੍ਰਤਿ ਬੇਨਤੀ ਮਿਤੀ 29 ਜਨਵਰੀ, 1970 ਕਨਵੀਨਰ ਕੁਆਰਡੀਨੇਸ਼ਨ ਕਮੇਟੀ ਪੈਰਾਮੈਡੀਕਲ ਤੇ ਸਿਹਤ ਦੇ ਕਰਮਚਾਰੀਆਂ ਦੀ ਐਸੋਸੀਏਸ਼ਨ ਤੇ ਯੂਨੀਅਨ ਸਿਵਲ ਹਸਪਤਾਲ, ਗੁਰਦਾਸਪੁਰ ਵਲੋਂ ਪ੍ਰਾਪਤ ਹੋਈ ਸੀ, ਜਿਹੜੀ ਕਿ ਕਪੂਰਥਲੇ ਜ਼ਿਲ੍ਹੇ ਦੇ ਸਟਾਫ ਨਾਲ ਸਬੰਧ ਰਖਦੀ ਸੀ। ਪ੍ਰੰਤੂ ਉਸ ਵਿਚ ਡਾਇਰੈਕਟਰ ਸਿਹਤ ਨੂੰ ਸਟਾਫ ਦੀਆਂ ਮੰਗਾਂ ਬਾਰੇ

[ਰਾਜ ਮੰਤਰੀ, ਉਦਯੋਗ ਅਤੇ ਸਿਹਤ]
ਗਲ ਬਾਤ ਕਰਨ ਲਈ ਸਮਾਂ ਨਿਸਚਿਤ ਕਰਨ ਲਈ ਨਹੀਂ ਕਿਹਾ ਗਿਆ ਸੀ । ਇਸ ਪ੍ਰਤਿ ਬੇਨਤੀ ਦਾ ਉੱਤਰ ਭੇਜ ਦਿਤਾ ਗਿਆ ਸੀ (ਨਕਲਾਂ ਨਾਲ ਨਥੀ ਕੀਤੀਆਂ ਜਾਂਦੀਆਂ ਹਨ) ।

(ਬੀ) ਪੈਰਾਮੈਡੀਕਲ ਅਤੇ ਹੈਲਥ ਇਮਪਲਾਈਜ਼ ਦੀ ਯੂਨੀਅਨ ਦੇ ਕੁਝ ਮੈਂਬਰ ਮਿਤੀ 19 ਜਨਵਰੀ, 1970 ਨੂੰ ਡਾਇਰੈਕਟਰ, ਸਿਹਤ ਸੇਵਾਵਾਂ, ਪੰਜਾਬ ਦੇ ਦਫਤਰ ਅਗੇ ਧਰਨੇ ਤੇ ਬੈਠੇ ਸਨ । ਪਰ ਇਹ ਗਲਤ ਹੈ ਕਿ ਉਹ ਧਰਨੇ ਤੇ ਇਸ ਲਈ ਬੈਠੇ ਸਨ ਕਿ ਡਾਇਰੈਕਟਰ ਸਿਹਤ ਸੇਵਾਵਾਂ, ਪੰਜਾਬ ਨੇ ਉਨ੍ਹਾਂ ਨੂੰ ਮਿਲਣ ਤੋਂ ਇਨਕਾਰ ਕੀਤਾ। ਜਿਹੜੇ ਵੀ ਕਰਮਚਾਰੀ ਧਰਨੇ ਤੇ ਬੈਠੇ ਸਨ ਉਨ੍ਹਾਂ ਨੂੰ 19 ਜਨਵਰੀ, 1970 ਨੂੰ ਦੁਪਹਿਰ ਤੋਂ ਬਾਅਦ ਸਮਾਂ ਦਿੱਤਾ ਗਿਆ ਸੀ, ਤੇ ਉਨ੍ਹਾਂ ਦੀ ਗਲ ਬਾਤ ਨੂੰ ਸੁਣਿਆ ਗਿਆ ਸੀ ।

(ਸੀ) ਪੈਰਾ-ਮੈਡੀਕਲ ਅਤੇ ਹੈਲਥ ਇਮਪਲਾਈਜ਼ ਦੀਆਂ ਮੰਗਾਂ ਬਾਰੇ ਗਲ ਬਾਤ ਕੀਤੀ ਗਈ ਸੀ, ਅਤੇ ਇਸ ਬਾਰੇ ਕੋਈ ਲਿਖਤੀ ਮੰਗਾਂ ਦਾ ਚਾਰਟਰ ਪੇਸ਼ ਨਹੀਂ ਕੀਤਾ ਗਿਆ ਸੀ । ਆਮ ਮੰਗਾਂ ਪੁਰਾਣੀਆਂ ਸਨ ਤੇ ਉਨ੍ਹਾਂ ਤੇ ਹੋਏ ਫੈਸਲਿਆਂ ਬਾਰੇ ਯੂਨੀਅਨ ਦੇ ਆਗੂਆਂ ਨੂੰ ਦਸ ਦਿਤਾ ਗਿਆ ਸੀ ।

**Copy of Memo. No. C.C.P. M.H./V-271, dated 29th January, 1970 from the Convenor Co-ordination Committee, Para-Medical and Health Employees Associations and Unions, Punjab, Civil Hospital, Gurdaspur to the Director Health, Services, Punjab, Chandigarh.**

*Subject* :—Victimization of workers in Kapurthala District.

Please refer to District Kapurthala C. C. P.M.H. resolution, dated 26th January, 1970.

As pointed in our meeting, dated 19th January, 1970, the Chief Medical Officer, Kapurthala is Victimizing the employees particularly the active workers and those who took part in the 3rd/4th January, 1970 hunger strike and demonstration. He is further precipitating the situation by with-holding the salaries of the staff and threatening them of police actions, etc.

To avoid tension in the district it is requested that :—

1. Mr. Amar Nath Pharmacist and Sh. Tarlok Singh Driver may please be reinstated immediately (As agreed to in our meeting dated, 19th January, 1970).

2. Salaries of the staff may be released and station/casual leaves for 3rd/4th January, 1970 be sanctioned please.

3. And for further smooth running of the work in the District, the Chief Medical Officer may be asked to hold talks with the District representatives of C. C. P. M. H. for redressal of their grievance.

It may be pointed out here that on our part we are not doing any thing which may add to the tension as desired by you on 19th January, 1970 but I regret to say that the C.M.O. and Dr. Gurdev Singh, Casuality Medical Officer are spoiling the whole atmosphere as expressed by the District Kapurthala C. C. PMH in its meeting on 26th January, 1970.

Hoping an early action please.

**Copy of Memo. No. Steno/DHS/70/EIII(2)/728, dated 3rd February, 1970 from the Director Health Services, Punjab to Sh. Prem Singh, Sandhu, Convenor, Para-Medical and Health Employees Association and Unions, Punjab C/o Civil Hospital, Gurdaspur.**

*Subject* :—Vicitimization of workers in Kapurthala District.

I have received your letter No. CC.PMH/V-271, dated 29th January, 1970 regarding victimisation of workers in Kapurthala District and assure you that your reasonable demands will be met with as I am already in consultation with the higher authorities with regard to this matter and it will be decided at an early date.

**Hospitals/Dispensaries/Primary Health Centres in Rural Areas of Amritsar District**

***1279. Comrade Darshan Singh Jhabal** : Will the Minister of State for Industries and Health be pleased to state—

(a) the number of Primary Health Centres, Hospitals and Dispensaries in the rural areas of Amritsar District at present ;

(b) the number of the said hospitals dispensaries etc., out of those mentioned in part (a) above where there are no doctors at present ;

(c) whether it is a fact that doctors are not willing to go to villages and this is why there are no doctors in the said hospitals ; if so, the steps, if any, taken by the Government so far in this connection ?

**Sardar Ravel Singh** : (a) 31

(b) 3

(c) Yes. The doctors hesitate in going to the rural areas for want of proper civil amenities and social facilities. A statement in respect of the steps already taken by the department is appended as Annexure 'A' which is laid on the Table of the House.

[(ਏ) 31

(ਬੀ) 3

(ਸੀ) ਜੀ ਹਾਂ, ਪੇਂਡੂ ਇਲਾਕਿਆਂ ਵਿਚ ਸਿਵਲ ਅਤੇ ਸਮਾਜਕ ਸਹੂਲਤਾਂ ਦੀ ਥੁੜ ਕਾਰਨ ਡਾਕਟਰ ਉਥੇ ਜਾਣ ਤੋਂ ਕਤਰਾਉਂਦੇ ਹਨ। ਵਿਭਾਗ ਵਲੋਂ ਇਸ ਬਾਰੇ ਕੀਤੇ ਗਏ ਉਪਾਵਾਂ ਦੀ ਇਕ ਸੂਚੀ ਅਨੈਕਸਚਰ "ਏ" ਤੇ ਲਗੀ ਹੋਈ ਹੈ ਜੋ ਹਾਊਸ ਦੀ ਮੇਜ਼ ਤੇ ਰਖੀ ਜਾਂਦੀ ਹੈ।]

**ANNEXURE 'A'**

The following measures have been taken to remove the shortage of doctors :—

(1) Rural Allowance has been sanctioned for doctors serving in rural areas as under :—

| | | |
|---|---|---|
| (i) Assistant Medical Officer .. | (a) MBBS | Rs 75 per mensem |
| | (b) LSMF | Rs 50 per mensem |
| (ii) Medical Officer | (PCMS-II) | Rs 100 per mensem |

2. Medical Officer (PCMS-II) posted in P.H.Cs are given option to either draw non-practising allowance @ 33⅓% or engage in private practice.

(3) Pay scales of doctors have been revised with effect from 1st February, 1968 as under :—

| | |
|---|---|
| P.J.M.S. (N.G.) .. | Rs 350—600 with 25% N.P.A. |
| P.C.M.S. II .. | Rs 350—900 with 33⅓% N.P.A. |
| P.C.M.S. II (10%) Selection Grade .. | Rs 700—1,100 with 33⅓% N.P.A. |
| P.C.M.S. I .. | Rs 850—1,200 with 33⅓% N.P.A. |

(4) 100 seats (50 in each of the Government Medical Colleges at Amritsar/Patiala) were increased in the M.B.B.S. Course with effect from 1963-64.

(5) The Arya Medical School , Ludhiana which used to admit 35 candidates every year to LSMF Course has been upgraded to Degree Medical College and has arrangements for 50 M.B.B.S. Seats. The first admission was made by this College in 1964.

(6) The period of study in the Medical Colleges has been reduced from five years to 4½ years.

ਮਿਸਾਲ ਦਿੰਦਾ ਹਾਂ ਸੁਪਰ ਬਜ਼ਾਰ, ਲੁਧਿਆਣਾ ਦੀ, ਉਥੋਂ ਸਾਢੇ ਸੱਤ ਲੱਖ ਰੁਪਏ ਦਾ ਲਾਭ ਹੈ। ਉਥੇ ਸਿਰਫ ਬੁਨੈਨਾਂ, ਸਵੈਟਰ, ਕੁਰਤੇ ਆਦਿ ਅਜਿਹੀਆਂ ਚੀਜ਼ਾਂ ਵੇਚਣ ਦਾ ਪਰਬੰਧ ਠੀਕ ਤਰ੍ਹਾਂ ਨਾਲ ਨਹੀਂ ਹੋ ਸਕਦਾ। ਇਸੇ ਤਰ੍ਹਾਂ ਪਟਿਆਲੇ ਦਾ ਸਟੇਟ ਇੰਪੋਰੀਅਮ ਲੈ ਲਵੋ। ਉਥੇ ਵੀ ਕਾਫੀ ਲਾਭ ਹੈ।

ਪਰੋਗਰੈਸਿਵ ਨੈਸ਼ਨੇਲਾਈਜ਼ੇਸ਼ਨ ਦੇ ਸਿਲਸਿਲੇ ਵਿਚ ਮੈਂ ਅਰਜ਼ ਕਰਾਂ ਕਿ ਅੱਜ ਪੁਲਾਂ ਤੇ, ਸੜਕਾਂ ਤੇ, ਸ਼ਹਿਰਾਂ ਵਿਚ, ਪਿੰਡਾਂ ਵਿਚ, ਜੀ. ਟੀ. ਰੋਡ ਤੇ, ਬਰਾਂਚ ਰੋਡ ਤੇ ਮਤਲਬ ਕੀ ਕਿਤੇ ਵੀ ਦੇਖ ਲਵੋ, ਲੋਕਾਂ ਦੇ ਅੰਬਾਰ ਲਗੇ ਹੋਏ ਹਨ। ਉਨ੍ਹਾਂ ਨੂੰ ਬੱਸ ਚੜ੍ਹਨ ਲਈ ਸੀਟ ਨਹੀਂ ਮਿਲਦੀ ਹੈ। ਬੱਚੇ ਉਥੇ ਕੜਕਦੀ ਧੁੱਪ ਅਤੇ ਸਰਦੀ ਵਿਚ ਬੈਠੇ ਰਹਿੰਦੇ ਹਨ, ਉਨ੍ਹਾਂ ਨੂੰ ਕੋਈ ਬੱਸ ਨਹੀਂ ਚੁਕਦੀ। ਜਿਹੜੀਆਂ ਬੱਸਾਂ ਇਨ੍ਹਾਂ ਦੀਆਂ ਚਲਦੀਆਂ ਵੀ ਹਨ ਉਥੇ ਵੀ ਟਾਈਮ ਦਾ ਅਤੇ ਹੋਰ ਕਈ ਅਜਿਹੀਆਂ ਤਕਲੀਫਾਂ ਤੇ ਇਹ ਹਾਲੇ ਤਕ ਕੰਟਰੋਲ ਨਹੀਂ ਕਰ ਸਕੇ (ਵਿਘਨ)।

ਇਕ ਮੈਂ ਅਰਜ਼ ਕਰਨਾ ਚਾਹੁੰਦਾ ਹਾਂ ਕਿ ਇਥੇ ਸਕੂਲਾਂ ਵਿਚ ਧਾਰਮਿਕ ਵਿਦਿਆ ਦੇ ਪਰਚਾਰ ਕਰਨ ਦਾ ਜ਼ਿਕਰ ਆਇਆ ਹੈ। ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਸੈਕੂਲਰਿਜ਼ਮ ਦਾ ਮਤਲਬ ਹਰਗਿਜ਼ ਇਹ ਨਹੀਂ ਹੈ ਕਿ ਖੁਦਾ ਦੀ ਹਸਤੀ, ਪਰਮਾਤਮਾ ਜਾਂ ਵਾਹਿਗੁਰੂ ਦੀ ਹਸਤੀ ਨੂੰ ਨਾ ਮੰਨਿਆ ਜਾਵੇ। ਇਸ ਦੇ ਮੰਨਣ ਨਾਲ ਇਤਫਾਕ ਪੈਦਾ ਹੋਏਗਾ। ਇਥੋਂ ਦੀ ਤਰੱਕੀ ਹੋਏਗੀ। ਮੈਂ ਤਾਂ ਕਹਾਂਗਾ ਕਿ ਅੱਜ ਕੱਲ ਦੇ ਮੈਟੀਰੀਅਲਿਜ਼ਮ ਦੇ ਸਮੇਂ ਵਿਚ ਇਹ ਚੀਜ਼ ਜ਼ਰੂਰੀ ਬਣ ਜਾਂਦੀ ਹੈ। ਇਹ ਕਮਿਊਨਲਿਜ਼ਮ ਨਹੀਂ ਹੈ। ਇਹ ਇਕ ਚੰਗਾ ਕਦਮ ਹੈ। ਜਿਸ ਵੇਲੇ ਸਕੂਲਾਂ ਵਿਚ ਬੱਚੇ ਬੈਠੇ ਹੋਣ, ਉਸ ਵੇਲੇ ਉਨ੍ਹਾਂ ਦਾ ਧਿਆਨ ਚੰਗੇ ਪਾਸੇ ਜਾਣਾ ਚਾਹੀਦਾ ਹੈ। ਇਹ ਬੜਾ ਵੈਲਕਮ ਸਟੈੱਪ ਹੈ। ਮੈਂ ਪਿਛਲੇ ਬਜਟ ਸੈਸ਼ਨ ਵਿਚ ਵੀ ਇਹ ਤਜਵੀਜ਼ ਕੀਤੀ ਸੀ ਕਿ ਸਕੂਲਾਂ ਵਿਚ ਧਾਰ-ਮਿਕ ਵਿਦਿਆ ਦਾ ਪਰਚਾਰ ਹੋਣ ਨਾਲ, ਇਸ ਤੋਂ ਹੋਰ ਚੰਗੇ ਕਦਮ ਕੀ ਚੁੱਕੇ ਜਾ ਸਕਦੇ ਹਨ।

ਚੀਫ ਮਨਿਸਟਰ ਸਾਹਿਬ ਨੇ ਬੜੀ ਇਨੋਸੈਂਟਲੀ ਸਟੇਟਮੈਂਟ ਦਿਤੀ ਸੀ, ਇਥੇ ਕਿਹਾ ਸੀ ਕਿ ਮੈਂ ਹਿੰਦੂਆਂ ਨੂੰ ਐਥੇ ਰੋਕ ਨਹੀਂ ਸਕਦਾ। ਜੇ ਚੰਗੀ ਤਰ੍ਹਾਂ ਨਾਲ ਵਿਚਾਰਿਆ ਜਾਵੇ ਤਾਂ ਕੀ ਉਨ੍ਹਾਂ ਨੇ ਕਿਹਾ ਸੀ ਕਿ ਹਿੰਦੂਆਂ ਨੂੰ ਕਢ ਦਿਆਂਗੇ (ਵਿਘਨ) ਨਹੀਂ ਉਨ੍ਹਾਂ ਨੇ ਤਾਂ ਇਹ ਕਿਹਾ ਸੀ ਕਿ ਮੈਂ ਸਾਰੀ ਕੋਸ਼ਿਸ਼ ਕਰਾਂਗਾ, ਆਪਣਾ ਪੂਰਾ ਜ਼ੋਰ ਲਾਵਾਂਗਾ, ਇਹ ਮੈਂ ਜ਼ੁੰਮੇਵਾਰੀ ਲਵਾਂਗਾ ਕਿ ਹਿੰਦੂ ਇਥੇ ਰਹਿਣ। ਬਿਲਾ-ਵਜਾ ਕਿਸੇ ਗੱਲ ਦਾ ਗਲਤ ਮਤਲਬ ਨਹੀਂ ਸਮਝ ਲੈਣਾ ਚਾਹੀਦਾ। ਇਕ ਫਾਰਸੀ ਦਾ ਕਪਲਟ ਹੈ, ਜੋ ਕਿ ਇੰਗਲਿਸ਼ ਵਿਚ ਦਸਦਾ ਹਾਂ:—

"Look at the awfulness of the world where sometimes a line of ants is taken as squadron of horses."

ਇਹ ਤਾਂ ਉਹ ਗੱਲ ਹੋਈ ਕਿ ਇਕ ਛੋਟੀ ਜਿਹੀ ਗੱਲ ਨੂੰ ਵੱਡੀ ਗੱਲ ਬਣਾ ਦੇਣਾ (ਵਿਘਨ) ਮੈਂ ਅਰਜ਼ ਕਰ ਦੇਣਾ ਚਾਹੁੰਦਾ ਹਾਂ ਕਿ ਸਟੇਟਮੈਂਟ ਵਿਚ ਕੁਝ ਨਹੀਂ। ਇਹ ਜਿਹੜੇ ਲੋਕ ਇਸ ਨੂੰ ਰੇਜ਼ ਕਰਦੇ ਹਨ ਉਹ ਫਿਰਕਾਪ੍ਰਸਤੀ ਨੂੰ ਸ਼ਹਿ ਦਿੰਦੇ ਹਨ। (ਵਿਘਨ) (ਸ਼ੇਮ) (ਸ਼ੇਮ)

**ਚੌਧਰੀ ਰਾਮ ਸਿੰਘ :** ਇਹ ਬਿਲਕੁਲ ਗਲਤ ਹੈ (ਸ਼ੋਰ) (ਵਿਘਨ) ਇਹ ਸਾਨੂੰ ਫਿਰਕਾ-ਪ੍ਰਸਤ ਕਹਿੰਦੇ ਹਨ ਇਨ੍ਹਾਂ ਨੂੰ ਬਿਲਕੁਲ ਨਹੀਂ ਬੋਲਣ ਦਿਆਂਗੇ। ਇਹ ਕੈਪੀਟਲਿਸਟਿਕ ਹਿੰਦੁਸਤਾਨ ਵਿਚ ਅਜਿਹਾ ਨਿਜ਼ਾਮ ਹੈ, ਜੋ ਕਿ ਹਿੰਦੁਸਤਾਨ ਨੂੰ ਤਬਾਹ, ਬਰਬਾਦ ਕਰ ਰਿਹਾ ਹੈ। (ਵਿਘਨ) ਸਾਨੂੰ

ਮੈਨੂੰ ਬਿਲਕੁਲ ਸਮਝ ਨਹੀਂ ਆਈ ਕਿ ਇਕ ਮਾਮੂਲੀ ਜਿਹੀ ਗਲ ਉਨ੍ਹਾਂ ਨੇ ਕੀਤੀ ਹੈ। ਉਨ੍ਹਾਂ ਨੇ ਕਿਸੇ ਪਾਰਟੀ ਵਲ ਇਸ਼ਾਰਾ ਕਰਕੇ ਇਸ ਤਰ੍ਹਾਂ ਨਹੀਂ ਕਿਹਾ ਹੈ। (ਵਿਘਨ) (Please listen to me for one minute I do not understand all this fuss The hon. Member had said a very ordinary thing. He had not referred to any particular party) (Interruption).

**ਚੌਧਰੀ ਰਾਮ ਸਿੰਘ :** ਬਿਲਕੁਲ ਨਹੀਂ ਬੋਲਣ ਦਿਆਂਗੇ, ਜਦੋਂ ਤਕ ਇਹ ਆਪਣੇ ਲਫਜ਼ ਵਾਪਸ ਨਹੀਂ ਲੈਂਦੇ।

**ਸਰਦਾਰ ਬਸੰਤ ਸਿੰਘ :** ਮੈਂ ਕਿਸੇ ਸੱਜਣ ਦਾ ਨਾਂ ਨਹੀਂ ਲਿਆ ਅਤੇ ਨਾ ਹੀ ਕਿਸੇ ਪਾਰਟੀ ਦਾ ਨਾਂ ਲਿਤਾ ਹੈ। ਮੈਂ ਤਾਂ ਸਿਧੀ ਗੱਲ ਕੀਤੀ ਹੈ। ਇਟ ਇਜ਼ ਅਕਾਰਡਿੰਗ ਟੂ ਮਾਈ ਓਨ ਕਨਵਿਕਸ਼ਨ ਜਿਸ ਤਰ੍ਹਾਂ ਮੈਂ ਠੀਕ ਸਮਝਦਾ ਹਾਂ ਉਸੇ ਤਰ੍ਹਾਂ ਹੀ ਬੋਲ ਦਿੰਦਾ ਹਾਂ। (ਸ਼ੋਰ) (ਵਿਘਨ)

**ਸ਼੍ਰੀ ਡਿਪਟੀ ਸਪੀਕਰ:** ਤੁਸੀਂ ਬੋਲ ਸਕਦੇ ਹੋ । (The hon. Member may proceed on.)

**ਸਰਦਾਰ ਬਸੰਤ ਸਿੰਘ :** ਮੈਨੂੰ ਬੜੀ ਹੈਰਾਨਗੀ ਆਉਂਦੀ ਹੈ ਕਿ ਸਰਦਾਰ ਗੁਰਨਾਮ ਸਿੰਘ ਵਰਗੇ ਬੰਦੇ ਨੂੰ ਜੇ ਇਹ ਕਿਹਾ ਜਾਵੇ ਕਿ ਉਹ ਹਿੰਦੂਆਂ ਨੂੰ ਬਾਹਰ ਕਢਣ ਤੇ ਤੁਲਿਆ ਹੋਇਆ ਹੈ। ਇਹ ਠੀਕ ਗੱਲ ਨਹੀਂ ਹੈ।

**ਇਕ ਅਵਾਜ਼ :** ਇਹ ਸਹੀ ਹੈ।

**ਸਰਦਾਰ ਬਸੰਤ ਸਿੰਘ :** ਜੇ ਇਹ ਸਹੀ ਹੋਏਗੀ ਤਾਂ ਅਸੀਂ ਵੀ ਤੁਹਾਡੇ ਨਾਲ ਹੋਵਾਂਗੇ। ਇਸ ਵਿਚ ਸਾਡੇ ਸਾਰਿਆਂ ਤੇ ਜ਼ਿਮੇਵਾਰੀ ਆਉਂਦੀ ਹੈ ਕਿ ਅਸੀਂ ਹਾਲਾਤ ਠੀਕ ਰਖੀਏ। (ਸ਼ੋਰ) (ਵਿਘਨ)

11-00

ਇਸ ਤੋਂ ਅੱਗੇ ਮੈਂ ਇੰਡਸਟਰੀ ਦੇ ਬਾਰੇ ਅਰਜ਼ ਕਰਨਾ ਚਾਹੁੰਦਾ ਹਾਂ। ਇਸ ਸਬੰਧੀ ਮੈਂ ਸਰਕਾਰ ਨੂੰ ਸੁਜੈਸ਼ਨ ਦੇਣਾ ਚਾਹੁੰਦਾ ਹਾਂ ਕਿ ਇਸ ਵੇਲੇ ਕਈ ਸਟੇਟਾਂ ਦੇ ਵਿਚੋਂ ਹਿੰਦੁਸਤਾਨ ਦੇ ਵਿਚੋਂ ਇੰਡਸਟਰੀ ਦੌੜ ਰਹੀ ਹੈ। ਬੰਗਾਲ ਵਿਚੋਂ ਬੜੇ ਬੜੇ ਪਲਾਂਟ ਨਿਕਲ ਰਹੇ ਹਨ। ਹੋਰ ਕਈਆਂ ਸਟੇਟਾਂ ਵਿਚੋਂ ਨਿਕਲ ਰਹੇ ਹਨ। ਸੋ, ਅਸੀਂ ਕੋਸ਼ਿਸ਼ ਕਰੀਏ ਕਿ ਜਿਹੜੇ ਬਾਹਿਰ ਪੰਜਾਬੀ ਇੰਡਸਟਰੀਅਲਿਸਟਸ ਬੈਠੇ ਹਨ, ਉਹ ਇਥੇ ਆਕੇ ਇੰਡਸਟਰੀ ਤੇ ਪੈਸਾ ਖਰਚ ਕਰ ਸਕਣ ਅਤੇ ਇਥੇ ਪੰਜਾਬ ਵਿਚ ਇੰਡਸਟਰੀ ਪਰਫੁੱਲਤ ਹੋਵੇ। ਮੈਂ ਕਹਿੰਦਾ ਹਾਂ ਕਿ ਪ੍ਰਾਈਵੇਟ ਸੈਕਟਰ, ਪਬਲਿਕ ਸੈਕਟਰ ਵਿਚ ਜਿੰਨੀ ਇੰਡਸਟਰੀ ਅਸੀਂ ਵਧਾ ਸਕੀਏ, ਵਧਾਉਣੀ ਚਾਹੀਦੀ ਹੈ। ਇੰਡਸਟਰੀ ਵਧਣ ਨਾਲ ਪੰਜਾਬ ਦੀ ਸ਼ਾਨ ਉੱਚੀ ਹੋਵੇਗੀ, ਇਸ ਦਾ ਭਵਿੱਸ਼ ਉਜਲਾ ਹੋਵੇਗਾ ਅਤੇ ਨਾਲ ਹੀ ਜਿਹੜੇ ਬੇਕਾਰ ਹਨ, ਉਨ੍ਹਾਂ ਨੂੰ ਨੌਕਰੀ ਮਿਲੇਗੀ। ਸਾਡੇ ਬਹੁਤ ਸਾਰੇ ਪੰਜਾਬੀ ਇੰਡਸਟਰੀਅਲਿਸਟਸ ਬੜੇ ਜ਼ੋਰ ਨਾਲ ਅਤੇ ਬੜੀ ਮਿਹਨਤ ਦੇ ਨਾਲ ਕੰਮ ਕਰਦੇ ਹਨ ਉਹ ਬਾਹਰ ਮੁਲਕਾਂ ਵਿਚ ਇਸ ਕੰਮ ਵਿਚ ਅਗੇ ਹਨ ਜਿਸ ਤਰ੍ਹਾਂ ਕਨੇਡਾ ਅਤੇ ਕੈਲੀਫੋਰਨੀਆ ਆਦਿ ਵਿਚ। ਉਹ ਚਾਹੁੰਦੇ ਹਨ ਕਿ ਅਸੀਂ ਛੇਤੀ

ਰਿਸਿਟੀ ਬੋਰਡ ਹੈ, ਉਸ ਲਈ ਹਾਈ ਪਾਵਰਡ ਕਮੇਟੀ ਬਣਾਓ। (ਘੰਟੀ) ਮੈਂ ਅਰਜ਼ ਕਰਦਾ ਹਾਂ ਕਿ ਹਰ ਡੀਪਾਰਟਮੈਂਟ ਵਾਸਤੇ ਇਸ ਹਾਊਸ ਦੀ ਇਕ ਇਕ ਐਡਵਾਇਜ਼ਰੀ ਕਮੇਟੀ ਬਣਾਉਣੀ ਚਾਹੀਦੀ ਹੈ। ਲੋਕ ਸਭਾ ਵਿਚ ਇਹ ਚੀਜ਼ ਹੈ। ਭਾਵੇਂ ਕੋਈ ਮੈਂਬਰ ਸਾਹਿਬ ਆਪੋਜ਼ੀਸ਼ਨ ਦਾ ਹੋਵੇ ਜਾਂ ਟਰੇਜ਼ਰੀ ਬੈਂਚਿਜ਼ ਦਾ ਹੋਵੇ, ਉਹ ਇਨ੍ਹਾਂ ਕਮੇਟੀਆਂ ਵਿਚ ਲਏ ਜਾਣ ਤਾਕਿ ਰੈੱਡ-ਟੈਪਿਜ਼ਮ ਅਤੇ ਕੁਰੱਪਸ਼ਨ ਆਦਿ ਰੋਕ ਹੋ ਸਕੇ। ਇਤਨਾ ਕਹਿ ਕੇ ਮੈਂ ਆਪ ਦਾ ਧੰਨਵਾਦ ਕਰਦਾ ਹਾਂ।

**ਮੇਜਰ ਹਰਿੰਦਰ ਸਿੰਘ** (ਅਜਨਾਲਾ): ਡਿਪਟੀ ਸਪੀਕਰ ਸਾਹਿਬ, ਜੇ ਆਪ ਜੀ ਦੀ ਆਗਿਆ ਹੋਵੇ ਤਾਂ ਮੈਂ ਬੈਠ ਕੇ ਬੋਲ ਲਵਾਂ।

**ਸ਼੍ਰੀ ਡਿਪਟੀ ਸਪੀਕਰ**: ਅਗਰ ਹਾਊਸ ਦੀ ਇਜਾਜ਼ਤ ਹੋਵੇ ਤਾਂ ਠੀਕ ਹੈ। (If the House agrees, then the hon. Member can speak while sitting).

(**ਆਵਾਜ਼ਾਂ**: ਤੁਸੀਂ ਇਜਾਜ਼ਤ ਦੇ ਸਕਦੇ ਹੋ।)

**ਸ਼੍ਰੀ ਡਿਪਟੀ ਸਪੀਕਰ**: ਫਿਰ ਵੀ ਹਾਊਸ ਸੁਪਰੀਮ ਹੈ। (The House is supreme after all.)

**ਮੇਜਰ ਹਰਿੰਦਰ ਸਿੰਘ**: ਡਿਪਟੀ ਸਪੀਕਰ ਸਾਹਿਬ, ਮੈਂ ਸ਼ੁਰੂ ਇਥੋਂ ਕਰਾਂਗਾ ਕਿ ਇਹ ਜੋ ਬਜਟ ਹੈ, ਇਹ ਬੜਾ ਥੋਥਾ ਹੈ, ਅੌਰ ਇਸ ਦੇ ਵਿਚ ਕੋਈ ਐਸੀ ਗੱਲ ਨਹੀਂ ਜਿਹੜੀ ਕਿ ਸ਼ਲਾਘਾ ਯੋਗ ਹੋਵੇ। (ਆਪੋਜ਼ੀਸ਼ਨ ਵਲੋਂ ਤਾੜੀਆਂ) ਡਿਪਟੀ ਸਪੀਕਰ ਸਾਹਿਬ, ਹਰਿਆਣੇ ਵਿਚ ਕਹਿੰਦੇ ਹਨ ਕਿ:

'ਥੋਥਾ ਛਨਾ, ਬਾਜੇ ਘਨਾ'

ਮੈਂ ਕਹਿੰਦਾ ਹਾਂ ਕਿ ਇਹ ਮਿਸਾਲ ਬਿਲਕੁਲ ਇਥੇ ਢੁਕਦੀ ਹੈ। ਡਿਪਟੀ ਸਪੀਕਰ ਸਾਹਿਬ, ਮੈਂ ਆਪ ਜੀ ਦਾ ਧਿਆਨ ਇਸ ਬੱਜਟ ਸਪੀਚ ਦੇ ਸਫਾ ਨੰ: 41 ਦੇ ਅੰਤ ਵਲ ਦਿਵਾਉਂਦਾ ਹਾਂ।

"ਮੌਜੂਦਾ ਸਰਕਾਰ ਸਿਰਫ ਅਜਿਹੇ ਉਪਰਾਲੇ ਹੀ ਕਰੇਗੀ, ਜਿਨ੍ਹਾਂ ਨਾਲ ਆਮ ਲੋਕਾਂ ਦਾ, ਖਾਸ ਕਰਕੇ ਸਮਾਜ ਦੇ ਨੀਵੇਂ ਤੇ ਨਿਤਾਣੇ ਤਬਕਿਆਂ ਦਾ ਜੀਵਨ ਮਿਆਰ ਉੱਚਾ ਹੋ ਸਕੇ।..........."

ਸੋ, ਡਿਪਟੀ ਸਪੀਕਰ ਸਾਹਿਬ, ਮੈਨੂੰ ਸਮਝ ਨਹੀਂ ਆਉਂਦੀ ਕਿ ਇਹ ਜਿਹੜੇ ਕਹਿੰਦੇ ਹਨ ਕਿ ਅਸੀਂ ਗਰੀਬਾਂ ਨੂੰ ਉਤਾਂਹ ਚੁੱਕਣਾ ਹੈ, ਇਹ ਕਿਸ ਤਰ੍ਹਾਂ ਉਨ੍ਹਾਂ ਨੂੰ ਚੁੱਕਣਗੇ। ਇਕ ਸਵਾਲ ਦੇ ਜਵਾਬ ਵਿਚ ਚੀਫ ਮਨਿਸਟਰ ਸਾਹਿਬ ਨੇ ਇਸ ਹਾਊਸ ਵਿਚ ਇਸ ਦੇ ਮੁਤੱਲਕ ਜਵਾਬ ਦਿਤਾ ਕਿ ਮਨਿਸਟਰਾਂ ਵਾਸਤੇ ਸੱਤ ਇੰਪੋਰਟਿਡ ਗੱਡੀਆਂ ਮੰਗਾਈਆਂ ਗਈਆਂ ਹਨ, ਜਿਸ ਦੇ ਵਾਸਤੇ 4 ਲਖ 78 ਹਜ਼ਾਰ 545 ਰੁਪਏ ਖਰਚ ਕੀਤੇ ਗਏ। ਕੀ ਇਸ ਤਰ੍ਹਾਂ ਇਹ ਗਰੀਬਾਂ ਦੀ ਸੇਵਾ ਕਰ ਰਹੇ ਹਨ? ਜਾਂ

ਇਸ ਤੋਂ ਅੱਗੇ ਡਿਪਟੀ ਸਪੀਕਰ ਸਾਹਿਬ, ਮੈਂ ਆਪ ਜੀ ਦਾ ਧਿਆਨ ਸਫਾ ਨੰ: 25 ਤੇ ਦਿਵਾਉਂਣਾ ਚਾਹੁੰਦਾ ਹਾਂ ਕਿ :—

> "...ਪੰਜਾਬੀ ਸਭਿਆਚਾਰ ਨੂੰ ਉੱਨਤ ਕਰਨ ਲਈ ਦੌਰੇ ਸਮੇਂ ਮੰਤਰੀਆਂ, ਵਿਧਾਇਕਾਂ ਅਤੇ ਅਫਸਰਾਂ ਦੇ ਠਹਿਰਣ ਲਈ ਦਿੱਲੀ, ਬੰਬਈ ਅਤੇ ਹੋਰਨਾਂ ਥਾਵਾਂ ਤੇ 'ਪੰਜਾਬ ਭਵਨਾਂ' ਦੀ ਉਸਾਰੀ ਲਈ 3 ਲਖ ਰੁਪਏ ਦਾ ਟੋਕਨ ਪ੍ਰਬੰਧ ਕੀਤਾ ਗਿਆ ਹੈ।"

ਤਾਂ ਕੀ ਸਰਕਾਰ ਇਸ ਤਰ੍ਹਾਂ ਦੇ ਭਵਨ ਪੈਰਿਸ ਅਤੇ ਸਵਿਟਜ਼ਰਲੈਂਡ ਵਿਚ ਵੀ ਬਣਾਏਗੀ ਤਾਕਿ ਮਨਿਸਟਰਾਂ ਨੂੰ ਉਥੇ ਠਹਿਰਣ ਵਿਚ ਕੋਈ ਦਿੱਕਤ ਨਾ ਹੋਵੇ ? ਮੈਂ ਕਹਿੰਦਾ ਹਾਂ ਕਿ ਇਸ ਵਾਸਤੇ ਇਨ੍ਹਾਂ ਨੇ 3 ਲੱਖ ਰੁਪਿਆ ਰੱਖਿਆ ਕਿ ਦਿੱਲੀ ਅਤੇ ਹੋਰਨਾਂ ਥਾਵਾਂ ਤੇ ਭਵਨ ਬਣਾਉਣੇ ਹਨ। ਜੇਕਰ ਇਹ ਰੁਪਿਆ ਦਿੱਲੀ ਵਿਚ ਭਵਨ ਬਣਾਉਣ ਲਈ ਰੱਖਿਆ ਜਾਂਦਾ ਤਾਂ ਮੈਨੂੰ ਸਮਝ ਆ ਸਕਦੀ ਸੀ, ਕਿਉਂਕਿ ਦਿੱਲੀ ਦਾ ਸਬੰਧ ਸਾਰੇ ਸੂਬਿਆਂ ਨਾਲ ਹੈ ਅਤੇ ਉਥੇ ਅਕਸਰ ਜਾਣਾ ਪੈਂਦਾ ਹੈ, ਪਰ ਇਹ ਜਿਹੜਾ ਬੰਬਈ ਵਿਚ ਅਡਾ ਬਣਾ ਰਹੇ ਹਨ, ਇਸ ਦੀ ਮੈਨੂੰ ਸਮਝ ਨਹੀਂ ਆਈ। ਇਸ ਨਾਲ ਇਹ ਸੂਬੇ ਦੀ ਕੀ ਸੇਵਾ ਕਰਨਗੇ ? ਪੌਣੇ ਪੰਜ ਲੱਖ ਰੁਪਿਆ ਗੱਡੀਆਂ ਦੇ ਖਰਚ ਵਾਸਤੇ ਰੱਖਿਆ ਹੈ ਅਤੇ 3 ਲੱਖ ਰੁਪਏ ਦਾ ਟੋਕਨ ਪ੍ਰਬੰਧ ਭਵਨ ਬਣਾਉਣ ਲਈ ਕੀਤਾ ਗਿਆ ਹੈ ਤਾਕਿ ਸਾਡੇ ਵਜ਼ੀਰ ਸਾਹਿਬ ਅਤੇ ਅਫਸਰ ਉਥੇ ਜਾਕੇ ਠਹਿਰ ਸਕਣ। ਪਰ ਇਹ ਪਤਾ ਨਹੀਂ ਕਿਸ ਕੰਮ ਵਾਸਤੇ ਠਹਿਰ ਸਕਣ। ਇਸ ਦੀ ਮੈਨੂੰ ਤਾਂ ਸਮਝ ਨਹੀਂ ਆਈ, ਇਹ ਸ਼ਾਇਦ ਕੁਝ ਸਮਝਾ ਦੇਣ।

**ਸ੍ਰੀ ਡਿਪਟੀ ਸਪੀਕਰ** : ਆਪੋਜ਼ੀਸ਼ਨ ਦੇ ਮੈਂਬਰ ਵੀ ਉਥੇ ਠਹਿਰ ਸਕਦੇ ਹਨ।
**(The Members of the Opposition can also stay there.)**

**ਮੇਜਰ ਹਰਿੰਦਰ ਸਿੰਘ** : ਡਿਪਟੀ ਸਪੀਕਰ ਸਾਹਿਬ, ਇਕ ਗੱਲ ਦੀ ਮੈਂ ਇਨ੍ਹਾਂ ਨੂੰ ਵਧਾਈ ਦਿੰਦਾ ਹਾਂ, ਜਿਸ ਦੇ ਵਿਚ ਇਨ੍ਹਾਂ ਨੇ ਬੜੀ ਦਲੇਰੀ ਦਿਖਾਈ ਹੈ। ਸਾਡੇ ਫਾਈਨੈਂਸ ਮਨਿਸਟਰ ਸਾਹਿਬ ਨੇ ਮੰਨਿਆ ਹੈ ਕਿ ਜੋ ਅੱਜ ਪੰਜਾਬ ਦੀ ਪੇਂਡੂ ਜਨਤਾ ਦੀ ਹਾਲਤ ਹੈ। ਸੋ ਮੈਨੂੰ ਖੁਸ਼ੀ ਹੋਈ ਹੈ ਕਿ ਉਨ੍ਹਾਂ ਨੇ ਇਸ ਹਾਊਸ ਦੇ ਵਿਚ ਮੰਨਿਆ ਹੈ, ਨਹੀਂ ਤਾਂ ਆਮ ਤੌਰ ਤੇ ਮੰਨਿਆਂ ਨਹੀਂ ਜਾਂਦਾ। (ਵਿਘਨ) ਸੋ ਮੇਰਾ ਖਿਆਲ ਹੈ ਕਿ ਇਹ ਵਧਾਈ ਦੇ ਪਾਤਰ ਹਨ, ਲੇਕਿਨ ਇਹ ਜੋ ਬੱਜਟ ਪੇਸ਼ ਕੀਤਾ ਗਿਆ ਹੈ, ਉਸ ਫਿਕਰੇ ਦੇ ਨਾਲ ਹੀ ਇਸ ਦੀ ਮਿੱਟੀ ਪਲੀਤ ਹੋ ਜਾਂਦੀ ਹੈ। ਸੋ, ਡਿਪਟੀ ਸਪੀਕਰ ਸਾਹਿਬ ਮੈਂ ਆਪ ਜੀ ਦਾ ਧਿਆਨ ਇਸ ਦੇ ਸਫਾ ਨੰ: 40 ਵਲ ਦਿਵਾਉਂਦਾ ਹਾਂ ਕਿ :

> "........ਪਿੰਡਾਂ ਵਿਚ ਲੋਕਾਂ ਦੀ ਹਾਲਤ ਸੁਧਰ ਨਹੀਂ ਰਹੀ ਕਿਉਂਕਿ ਪਿੰਡਾਂ ਵਿਚ ਪ੍ਰਤੀ ਪਰਿਵਾਰ ਕਰਜ਼ੇ ਦਾ ਭਾਰ ਅਜੇ ਵੀ ਦੇਸ਼ ਭਰ ਵਿਚ ਸਭ ਤੋਂ ਵੱਧ ਹੈ।"

ਸੋ ਇਸ ਗੱਲ ਦੀ ਮੈਂ ਸਰਕਾਰ ਨੂੰ ਵਧਾਈ ਦਿੰਦਾ ਹਾਂ ਕਿ ਜੋ ਬਜਟ ਵਿਚ ਉਨ੍ਹਾਂ ਨੇ ਮੰਨਿਆ ਹੈ ਕਿ ਪਿੰਡਾਂ ਦੀ ਜੋ ਹਾਲਤ ਹੈ, ਭਾਵ ਕਿ ਜੋ ਪੰਜਾਬ ਦੇ ਗਰੀਬ ਹਨ, ਉਨ੍ਹਾਂ ਦੀ ਹਾਲਤ ਉਥੇ ਦੀ ਉਥੇ ਹੀ ਹੈ। ਸੋ ਬਾਕੀ ਬੱਜਟ ਵੀ ਬੜਾ ਵਧੀਆ ਹੈ ਪਰ ਮੇਰੀ ਸਮਝ ਤੋਂ ਤਾਂ ਬਾਹਿਰ ਹੈ।

ਦੀ ਭੁੱਖ ਨਹੀਂ ਹੈ। ਮੈਨੂੰ ਪਤਾ ਹੈ ਕਿ ਬੱਜਟ ਕਿਸ ਤਰ੍ਹਾਂ ਬਣਦਾ ਹੈ, ਗਵਰਨਰ ਦਾ ਐਡਰੈਸ ਕਿਸ ਤਰ੍ਹਾਂ ਬਣਦਾ ਹੈ। ਸੋ ਡਿਪਟੀ ਸਪੀਕਰ ਸਾਹਿਬ, ਮੈਂ ਕਹਿੰਦਾ ਹਾਂ ਕਿ ਜਿੰਨੀ ਫ਼ਾਲਟੀ ਡਰਾਫਟਿੰਗ ਇਸ ਦੀ ਬਣੀ ਹੈ, ਮੈਂ ਅਜਿਹੀ ਕਦੇ ਪੜ੍ਹੀ ਨਹੀਂ। (ਵਿਘਨ) ਇਕ ਇਕ ਸਬਜੈਕਟ ਨੂੰ ਕਈ ਕਈ ਸਫਿਆਂ ਤੇ ਟੱਚ ਕੀਤਾ ਗਿਆ ਹੈ। ਸੋ ਇਸ ਤਰ੍ਹਾਂ ਐਫੀਸ਼ੈਂਸੀ ਦਾ ਦੀਵਾਲਾ ਕੱਢਿਆ ਗਿਆ ਹੈ । ਇਕ ਇਕ ਸਬਜੈਕਟ ਨੂੰ ਤਿੰਨ ਤਿੰਨ, ਚਾਰ ਚਾਰ ਵਾਰੀ ਮੈਨਸ਼ਨ ਕੀਤਾ ਹੈ। ਥੇਈਂ ਡੈਮ ਲਈ ਕਰਜ਼ੇ ਸੈਂਟਰ ਸਰਕਾਰ ਤੋਂ ਦੇਣ ਸਬੰਧੀ, ਕਈ ਸਫਿਆਂ ਤੇ ਇਸ ਦਾ ਜ਼ਿਕਰ ਕੀਤਾ ਗਿਆ ਹੈ, ਜਿਹੜਾ ਕਿ ਇਕ ਦੋ ਸਫਿਆਂ ਤੇ ਆ ਸਕਦਾ ਸੀ। ਮੈਂ ਇਸ ਨੂੰ ਪੜ੍ਹਨ ਅਤੇ ਸਮਝਣ ਦੀ ਬੜੀ ਕੋਸ਼ਿਸ਼ ਕੀਤੀ ਹੈ, ਪਰ ਬੀਮਾਰ ਹੋਣ ਕਰਕੇ ਅਜਿਹੇ ਇਰਰੈਗੂਲਰ ਅਤੇ ਫ਼ਾਲਟੀ ਸਪੀਚ ਨੂੰ ਪੜ੍ਹਨਾ ਅਤੇ ਉਸ ਦੇ ਉਤੇ ਕੁਮੈਂਟਸ ਕਰਨਾ, ਮੈਂ ਸਮਝਦਾ ਹਾਂ ਕਿ ਬੀਮਾਰ ਹੋਣ ਕਰਕੇ ਕਿਧਰੇ ਹੋਰ ਬੀਮਾਰ ਨਾ ਹੋ ਜਾਵਾਂ।

ਡਿਪਟੀ ਸਪੀਕਰ ਸਾਹਿਬ, ਇਹ ਬੱਜਟ ਸਪੀਚ ਤਿੰਨ ਚੀਜ਼ਾਂ ਦੇ ਦੁਆਲੇ ਹੀ ਘੁੰਮਦੀ ਹੈ। ਉਹ ਮੈਂ ਦੱਸਦਾ ਹਾਂ ਕਿ (1) ਫਸਟ ਬਲੇਮ ਆਨ ਸੈਂਟਰ ਕਿ ਹਿੰਦ ਸਰਕਾਰ ਨੇ ਸਾਡੇ ਨਾਲ ਧਕਾ ਕੀਤਾ ਹੈ। ਦੂਜੀ ਤਜਵੀਜ਼ ਦਾ ਇਸ ਵਿਚ ਬਹੁਤ ਜ਼ਿਕਰ ਹੈ। ਸੋ, ਡਿਪਟੀ ਸਪੀਕਰ ਸਾਹਿਬ, ਤੁਸੀਂ ਆਪ ਅੰਦਾਜ਼ਾ ਲਗਾਓ ਕਿ ਤਜਵੀਜ਼ ਰੱਦ ਵੀ ਕੀਤੀ ਜਾ ਸਕਦੀ ਹੈ ਅਤੇ ਪਰਵਾਨ ਵੀ ਕੀਤੀ ਜਾ ਸਕਦੀ ਹੈ, ਉਸ ਦੇ ਮੁਤੱਲਕ ਟੀਕਾ ਟਿਪਣੀ ਵੀ ਕੀਤੀ ਜਾ ਸਕਦੀ ਹੈ ਔਰ ਜਿੰਨੀ ਦੇਰ ਉਸ ਦੀ ਫ਼ਾਈਨਲ ਸ਼ੇਪ ਸਾਹਮਣੇ ਨਾ ਆ ਜਾਵੇ, ਉਤਨੀ ਦੇਰ ਪਤਾ ਨਹੀਂ ਲਗ ਸਕਦਾ। ਇਸ ਲਈ, ਮੈਂ ਇਹ ਕਹਿਣ ਵਿਚ ਹੱਕ ਬਜਾਨਬ ਹਾਂ ਕਿ ਇਹ ਜੋ ਬਜਟ ਸਪੀਚ ਹੈ, ਇਹ ਫੁੱਲਾਂ ਦਾ ਗੁਲਦਸਤਾ ਨਹੀਂ, ਇਹ ਕਾਗਜ਼ਾਂ ਦਾ ਗੁਲਦਸਤਾ ਹੈ ਅਤੇ ਇਸ ਦੀ ਲਿਸ਼ਕਪੁਸ਼ਕ ਜ਼ਰੂਰ ਹੈ । ਤੀਸਰਾ ਇਨ੍ਹਾਂ ਨੇ ਕੈਬੀਨਿਟ ਦੀਆਂ ਸਬ ਕਮੇਟੀਆਂ ਤੇ ਬੜਾ ਜ਼ੋਰ ਲਾਇਆ ਹੈ। ਪਹਿਲਾਂ ਇਨ੍ਹਾਂ ਨੇ ਸੈਂਟਰ ਤੇ ਬਲੇਮ ਦਿਤਾ ਹੈ। ਦੂਸਰਾ ਤਜਵੀਜ਼ਾਂ ਤੇ ਜ਼ੋਰ ਦਿਤਾ ਹੈ ਕਿ ਇਹ ਵੀ ਸੋਚ ਰਹੇ ਹਾਂ, ਇਹ ਵੀ ਸੋਚ ਰਹੇ ਹਾਂ, ਇਹ ਵੀ ਤਜਵੀਜ਼ ਹੈ ਔਰ ਇਹ ਵੀ ਤਜਵੀਜ਼ ਹੈ ਪਰ ਫੈਸਲੇ ਕੋਈ ਨਹੀਂ ਹੋਏ। ਤੀਸਰਾ ਇਨ੍ਹਾਂ ਨੇ ਕੈਬੀਨਿਟ ਦੀਆਂ ਸਬ ਕਮੇਟੀਆਂ ਤੇ ਬੜਾ ਜ਼ੋਰ ਲਾਇਆ ਹੈ। ਇਹ ਸਬ-ਕਮੇਟੀ ਬਣਾ ਦਿਤੀ ਹੈ, ਇਹ ਸਬ-ਕਮੇਟੀ ਬਣਾ ਦਿਤੀ ਹੈ। ਮੈਨੂੰ, ਡਿਪਟੀ ਸਪੀਕਰ ਸਾਹਿਬ, ਅੰਗਰੇਜ਼ਾਂ ਦੇ ਵੇਲੇ ਦੀ ਇਕ ਗੱਲ ਯਾਦ ਆ ਗਈ ਕਿ ਜਿਸ ਵੇਲੇ ਕੋਈ ਮਾਮਲਾ ਰਫਾ ਦਫਾ ਕਰਨਾ ਹੋਵੇ, ਉਸ ਵੇਲੇ ਉਹ ਕਮੇਟੀ ਬਣਾ ਦਿੰਦੇ ਸਨ, ਉਸ ਕਮੇਟੀ ਦਾ ਫਾਈਨਲ ਫੈਸਲਾ ਨਾ ਹੋਵੇ ਤੇ ਨਾ ਕੰਮ ਮੁੱਕੇ । ਇਤਨੇ ਨੂੰ ਲੋਕ ਭੁਲ ਭੁਲਾ ਜਾਂਦੇ ਹਨ ਔਰ ਮਾਮਲਾ ਖ਼ਤਮ ਹੋ ਜਾਂਦਾ ਹੈ ।

ਹੁਣ, ਡਿਪਟੀ ਸਪੀਕਰ ਸਾਹਿਬ, ਮੈਂ ਵਨ ਬਾਈ ਵਨ ਚੀਜ਼ਾਂ ਲਵਾਂਗਾ । ਜਿਥੋਂ ਤਕ ਸੈਂਟਰ ਦੀ ਸਰਕਾਰ ਤੇ ਬਲੇਮ ਕਰਨ ਦਾ ਸਵਾਲ ਹੈ, ਮੈਂ ਸਮਝਦਾ ਹਾਂ ਕਿ ਇਹ ਹਾਈਟ ਆਫ਼ ਅਨਗਰੇਟ-ਫੁਲਨੈਸ ਹੈ। ਇਹ ਚੀਫ ਮਨਿਸਟਰ ਸਾਹਿਬ ਦੀ ਪੋਲੀਟੀਕਲ ਦਲੇਰੀ ਹੈ ਔਰ ਮੈਂ ਇਸ ਕੰਮ ਵਿਚ ਉਨ੍ਹਾਂ ਦਾ ਕਾਇਲ ਹਾਂ, ਉਹ ਕੰਮ ਵੀ ਆਪਣੀ ਮਰਜ਼ੀ ਨਾਲ ਕਰਵਾ ਲੈਂਦੇ ਹਨ ਔਰ ਬਾਅਦ ਵਿਚ ਬਲੇਮ ਵੀ ਕਰਦੇ ਹਨ। ਐਸੇ ਐਸੇ ਇਹ ਫੈਸਲੇ ਕਰਵਾ ਲੈਂਦੇ ਹਨ ਜਿਹੜੇ ਅਸਾਂ ਤਾਂ ਭਾਵੇਂ ਸਵੀਕਾਰ ਨਹੀਂ ਕੀਤੇ ਪਰ ਇਨ੍ਹਾਂ ਨੇ ਆਪਣੀ ਮਰਜ਼ੀ ਨਾਲ ਉਪਰੋਂ ਕਰਵਾ ਲਏ ਹਨ। ਲੇਕਿਨ ਫਿਰ ਵੀ ਇਹ

ਅੰਮ੍ਰਿਤਸਰ ਤਕ ਸੈਂਕੜੇ ਹਜ਼ਾਰਾਂ ਰੁਪਏ ਖਰਚ ਕਰਵਾਏ ਜਿਸ ਨਾਲ ਪੰਜਾਬ ਦੀ ਸਿਆਸਤ ਦਾ ਨਕਸ਼ਾ ਬਦਲ ਗਿਆ। (ਵਿਘਨ) ਡਿਪਟੀ ਸਪੀਕਰ ਸਾਹਿਬ, ਸਰਦਾਰ ਬਲਵੰਤ ਸਿੰਘ ਮੇਰੇ ਮਿਤਰ ਹਨ ਇਨ੍ਹਾਂ ਨੇ ਕਿਹਾ ਹੈ ਕਿ ਕੋਈ ਤੁਸੀਂ ਸਹਾਇਤਾ ਕਰੋ। ਮੈਂ ਕਹਿੰਦਾ ਹਾਂ ਕਿ ਤੁਸੀਂ ਪਹਿਲਾਂ ਆਪਣੇ ਮਾਈਂਡ ਵਿਚ ਕਲੀਅਰ ਹੋ ਜਾਵੋ, ਜਿਸ ਵੇਲੇ ਤੁਸੀਂ ਕਲੀਅਰ ਹੋ ਜਾਵੋਗੇ, ਮੈਂ ਵੀ ਹੋ ਜਾਵਾਂਗਾ।

ਡਿਪਟੀ ਸਪੀਕਰ ਸਾਹਿਬ, ਚੀਫ਼ ਮਨਿਸਟਰ ਸਾਹਿਬ ਨੇ ਲੰਦਨ ਤੋਂ ਸਟੇਟਮੈਂਟ ਦਿਤੀ। ਬਦ-ਕਿਸਮਤੀ ਨਾਲ ਕਾਂਗਰਸ ਦੇ ਦੋ ਟੋਟੇ ਹੋ ਗਏ। ਮੈਂ ਬੜਾ ਦੁਖ ਮਹਿਸੂਸ ਕਰਦਾ ਹਾਂ ਕਿ ਕਾਂਗਰਸ ਦੇ ਦੋ ਟੋਟੇ ਹੋਏ। ਸੀ. ਐਮ. ਸਾਹਿਬ ਲੰਦਨ ਤੋਂ ਇਹ ਸਟੇਟਮੈਂਟ ਦਿਤੀ ਕਿ ਸ੍ਰੀਮਤੀ ਇੰਦਰਾਗਾਂਧੀ ਜਿਹੀ ਲੀਡਰਸ਼ਿਪ ਕਰਨ ਵਾਲਾ ਕੋਈ ਨਹੀਂ ਹੈ। (ਵਿਘਨ) ਸੰਤ ਫਤਹਿ ਸਿੰਘ ਨੇ ਵੀ ਅੰਮ੍ਰਿਤਸਰ ਤੋਂ ਸਟੇਟਮੈਂਟ ਦਿਤੀ। ਡਿਪਟੀ ਸਪੀਕਰ ਸਾਹਿਬ, ਸਿਫ਼ਤਾਂ ਇਹ ਕਰਦੇ ਹਨ ਔਰ ਉਲਾਂਭੇ ਇਹ ਸਾਨੂੰ ਦਿੰਦੇ ਹਨ। (ਵਿਘਨ) ਮੈਂ ਤੁਹਾਨੂੰ ਦੱਸਾਂਗਾ ਕਿ ਇਨ੍ਹਾਂ ਨੇ ਸਾਡੇ ਨਾਲ ਧੱਕਾ ਕੀਤਾ ਹੈ, ਬੇਇਨਸਾਫੀ ਕੀਤੀ ਹੈ। ਅਸੀਂ ਪੰਜਾਬ ਦੀ ਬਿਹਤਰੀ ਲਈ ਹਰ ਹਿਸਾ ਪਾਉਣ ਲਈ ਤਿਆਰ ਹਾਂ। ਅਸੀਂ ਕਰੈਡਿਟ ਲੈਣ ਦੇ ਭੁੱਖੇ ਨਹੀਂ। ਕਰੈਡਿਟ ਭਾਵੇਂ ਤੁਸੀਂ (ਸਰਕਾਰੀ ਬੈਂਚਾਂ ਵਲ ਇਸ਼ਾਰਾ ਕਰਦੇ ਹੋਏ) ਲੈ ਜਾਓ, ਅਸੀਂ ਤਾਂ ਸੇਵਾ ਕਰਨੀ ਹੈ। ਮੈਂ ਕਹਿੰਦਾ ਹਾਂ ਕਿ ਸੇਵਾ ਦਾ ਕਰੈਡਿਟ ਤੁਸੀਂ ਖਟੋ, ਲੋਕਾਂ ਦੀਆਂ ਅੱਖਾਂ ਵਿਚ ਘਟਾ ਪਾਉਣ ਦੀ ਕੋਸ਼ਿਸ਼ ਨਾ ਕਰੋ। ਜਿਹੜਾ ਸੇਵਾ ਕਰਕੇ ਕਰੈਡਿਟ ਖੱਟਦਾ ਹੈ, ਲੋਕੀਂ ਉਸ ਦੇ ਪਿਛੇ ਆਪਣੇ ਆਪ ਭਜੇ ਫਿਰਦੇ ਹਨ। ਲੇਕਿਨ ਜਿਹੜਾ ਅੱਖਾਂ ਵਿਚ ਘੱਟਾ ਪਾਉਣ ਦੀ ਗੱਲ ਕਰਦਾ ਹੈ ਤਾਂ ਉਸ ਦੇ ਵਾਸਤੇ ਤਾਂ ਚਾਰ ਦਿਨ ਦੀ ਮਦਾਰੀ ਵਾਲੀ ਖੇਡ ਹੁੰਦੀ ਹੈ।

ਡਿਪਟੀ ਸਪੀਕਰ ਸਾਹਿਬ, ਮੈਂ ਫਾਈਨੈਂਸ ਦੇ ਮਸਲੇ ਨੂੰ ਸਮਝਦਾ ਹਾਂ ਕਿ ਇਸ ਵਿਚ ਕਈ ਉਲਝਣਾਂ ਹੁੰਦੀਆਂ ਹਨ। ਇਸ ਦੇ ਵਿਚ ਸੈਂਟਰ ਦੀ ਸਰਕਾਰ ਦੀ ਮਦਦ ਦੀ ਵੀ ਲੋੜ ਹੁੰਦੀ ਹੈ। (ਵਿਘਨ) ਡਿਪਟੀ ਸਪੀਕਰ ਸਾਹਿਬ, ਮੈਂ ਅਰਜ਼ ਕਰਦਾ ਹਾਂ ਕਿ ਪੰਜਾਬ ਦੀ ਸਮਰਥਾ ਨਹੀਂ ਕਿ ਬਗੈਰ ਸੈਂਟਰ ਸਰਕਾਰ ਦੀ ਮਦਦ ਤੋਂ ਇਕੱਲਾ ਸਾਰੀਆਂ ਸਮੱਸਿਆਵਾਂ ਨੂੰ ਹਲ ਕਰ ਸਕੇ ਔਰ ਨਾ ਹੀ ਇਕੱਲਾ ਪੰਜਾਬ ਸਾਰੀਆਂ ਸਮੱਸਿਆਵਾਂ ਨੂੰ ਹੱਲ ਕਰ ਸਕਦਾ ਹੈ। ਲੇਕਿਨ ਜੇ ਸਾਰਾ ਭਾਰ ਸੈਂਟਰ ਦੀ ਸਰਕਾਰ ਤੇ ਹੀ ਪਾਉਣਾ ਹੈ ਤਾਂ ਇਹ ਪੰਜਾਬ ਦੀ ਸਰਕਾਰ ਫਿਰ ਝੰਡੇ ਝੁਲਾਉਣ ਵਾਸਤੇ ਹੀ ਰਹਿ ਗਈ ਹੈ, ਕੋਠੀਆਂ ਵਾਸਤੇ ਹੀ ਰਹਿ ਗਈ ਹੈ? **God helps those who help themselves.** ਉਦਮ ਕਰਨਾ ਇਨਸਾਨ ਦਾ ਫਰਜ਼ ਹੈ, ਇਸ ਸਰਕਾਰ ਦਾ ਫਰਜ਼ ਹੈ ਬਾਕੀ ਦੂਸਰੀ ਸਰਕਾਰ ਅਗਰ ਕੋਈ ਸਹਿਯੋਗ ਨਹੀਂ ਦਿੰਦੀ ਤਾਂ ਜਾਇਜ਼ ਢੰਗ ਨਾਲ ਤੁਸੀਂ ਦਸ ਸਕਦੇ ਹੋ। ਡਿਪਟੀ ਸਪੀਕਰ ਸਾਹਿਬ, ਮੈਨੂੰ ਇਕ ਬੜੀ ਪੁਰਾਣੀ ਗੱਲ ਯਾਦ ਆ ਗਈ। ਸਰਦਾਰ ਪਰਤਾਪ ਸਿੰਘ ਕੈਰੋਂ ਦੇ ਵੇਲੇ ਇਕ ਐਮ.ਐਲ.ਏ. ਹੁੰਦਾ ਸੀ। ਬਾਹਰ ਉਹ ਸਰਦਾਰ ਪਰਤਾਪ ਸਿੰਘ ਕੈਰੋਂ ਨੂੰ ਵਡੀਆਂ ਗਾਲ੍ਹਾਂ

ਗਿਆ। ਮੈਂ ਇਸ ਕਿਸਮ ਦਾ ਸ਼ਖ਼ਸ ਨਹੀਂ ਕਿ ਮੈਂ ਉਸ ਨੂੰ ਪਬਲਿਕ ਵਿਚ ਕਹਾਂ ਕਿ ਤੁਸੀਂ ਸਰਦਾਰ ਸਾਹਿਬ ਨੂੰ ਉਸ ਦਿਨ ਬੂਟ ਪਾ ਰਹੇ ਸੀ ਔਰ ਬਾਹਰ ਗਾਲ੍ਹਾਂ ਕਢਦੇ ਹੋ । ਉਹ ਸਦਾ ਅੰਦਰੋਂ ਅੰਦਰੀ ਕੰਮ ਸਾਰੇ ਕਰਵਾ ਲੈਂਦਾ ਸੀ, ਪਰ ਬਾਹਰ ਉਨ੍ਹਾਂ ਨੂੰ ਗਾਲ੍ਹਾਂ ਕਢਦਾ ਹੁੰਦਾ ਸੀ। ਇਹੀ ਹਾਲ ਡਿਪਟੀ ਸਪੀਕਰ ਸਾਹਿਬ, ਇਨ੍ਹਾਂ ਦਾ ਹੈ। ਇਹ ਕੰਮ ਵੀ ਕਰਵਾ ਲੈਂਦੇ ਹਨ ਔਰ ਗਾਲ੍ਹਾਂ ਵੀ ਕਢ ਲੈਂਦੇ ਹਨ । ਮੈਂ ਕਹਾਂਗਾ ਕਿ ਜਾਂ ਤਾਂ ਕੰਮ ਕਰਵਾਓ ਜਾਂ ਗਾਲ੍ਹਾਂ ਕਢ ਲਓ । ਇਹ ਦੋਨੋਂ ਗਲਾਂ ਇਕੱਠੀਆਂ ਕਰਨੀਆਂ ਠੀਕ ਨਹੀਂ।

ਡਿਪਟੀ ਸਪੀਕਰ ਸਾਹਿਬ, ਆਪ ਨੂੰ ਪਤਾ ਹੈ ਕਿ ਮੈਂ ਅਖ਼ਬਾਰਾਂ ਵਾਲਿਆਂ ਦਾ ਸਤਿਕਾਰ ਕਰਦਾ ਹਾਂ। ਇਹ ਮੇਰੇ ਪਾਸ ਅਖ਼ਬਾਰ ਹੈ। ਉਸ ਦਿਨ ਜਿਸ ਦਿਨ ਬਜਟ ਪੇਸ਼ ਹੋਇਆ ਸੀ ਤਾਂ ਮੇਰੀ ਪਾਰਟੀ ਨੇ ਬਜਟ ਵਿਚ ਮੁਲਾਜ਼ਮਾਂ ਨੂੰ ਕੁਝ ਨਾ ਦੇਣ ਤੇ ਵਾਕ ਆਊਟ ਕੀਤਾ ਸੀ। ਲੇਕਿਨ ਅਖ਼ਬਾਰ ਵਿਚ ਹੈਡਿੰਗ ਦਿਤਾ ਗਿਆ —

**No fresh Taxes in Punjab.**

**Rs. 7.42 crore over-all deficit estimated.**

ਜਿਸ ਵੇਲੇ ਡਿਪਟੀ ਸਪੀਕਰ ਸਾਹਿਬ, ਅਸੀਂ ਵਾਕ ਆਊਟ ਕਰਕੇ ਬਾਹਰ ਗਏ ਸੀ ਤਾਂ ਕਿਸੇ ਨੂੰ ਕਿਹਾ ਕਿ ਬਜਟ ਸਪੀਚ ਦੀ ਕਾਪੀ ਤਾਂ ਲਿਆ ਦੇ। ਅਸੀਂ ਵਾਕ ਆਊਟ ਕੀਤਾ ਸੀ। ਮੈਂ ਸੋਚਿਆ ਕਿ ਜੇ ਮੈਂ ਸਪੀਚ ਦੀ ਕਾਪੀ ਲੈਣ ਗਿਆ ਤਾਂ ਸਾਰੇ ਕਹਿਣਗੇ ਇਹ ਇਕ ਫਰਾਡ ਹੀ ਹੈ । ਮੈਂ ਕਾਪੀ ਮੰਗਵਾ ਕੇ ਦੇਖੀ। ਡਾਂਗ ਸਾਹਿਬ ਨੇ ਵੀ ਆਖਿਆ ਹੈ ਕਿ ਟੈਕਸਾਂ ਦਾ ਕੋਈ ਹਿਸਾਬ ਨਹੀਂ ਕਿ ਕਿੰਨੇ ਲਗਾਏ ਹਨ। ਉਨ੍ਹਾਂ ਦਾ ਵਰਨਣ ਮੈਂ ਜ਼ਰੂਰ ਕਰਨਾ ਚਾਹੁੰਦਾ ਹਾਂ। ਪਹਿਲਾਂ ਮੈਂ ਸਬਾਰਡੀਨੇਟ ਸਰਵਿਸਸਿਜ਼ ਦੇ ਮੁਤੱਲਕ ਜ਼ਿਕਰ ਕਰਨਾ ਚਾਹੁੰਦਾ ਹਾਂ ਕਿ ਮੈਨੂੰ ਬੜੀ ਖੁਸ਼ੀ ਹੋਈ ਅਜ ਅਖ਼ਬਾਰ ਪੜ੍ਹ ਕੇ, ਉਨ੍ਹਾਂ ਨੇ ਆਪਣੀ ਐਜੀਟੇਸ਼ਨ ਵਾਪਸ ਲੈ ਲਈ ਹੈ । ਸਾਡਾ ਧਿਆਨ ਉਨ੍ਹਾਂ ਨੂੰ ਕੋਈ ਭੜਕਾਉਣ ਦਾ ਨਹੀਂ ਸੀ, ਹੋਰ ਕੋਈ ਸਿਆਸੀ ਮਕਸਦ ਨਹੀਂ ਹੈ ਕੇਵਲ ਮਹਿੰਗਾਈ ਨੂੰ ਮੁੱਖ ਰਖਦਿਆਂ ਹੋਇਆਂ ਉਸ ਨੂੰ ਲਾਇਮ ਲਾਈਟ ਵਿਚ ਲਿਆਉਣ ਦਾ ਮਕਸਦ ਸੀ। ਜੇ ਗੌਰਮਿੰਟ ਨੇ ਉਨ੍ਹਾਂ ਦੇ ਕੁਝ ਜ਼ਿਮੇਵਾਰ ਆਦਮੀਆਂ ਨੂੰ ਕੁਝ ਤਸੱਲੀ ਦਿਤੀ ਹੈ ਔਰ ਉਨ੍ਹਾਂ ਦੀ ਇਸ ਨਾਲ ਤਸੱਲੀ ਹੋ ਗਈ ਹੈ ਤਾਂ ਬੜੀ ਅੱਛੀ ਗੱਲ ਹੈ । ਔਰ ਮੈਂ ਉਮੀਦ ਕਰਦਾ ਹਾਂ ਕਿ ਜੋ ਉਨ੍ਹਾਂ ਨੂੰ ਤਸੱਲੀ ਦਿਤੀ ਹੈ ਉਹ ਮਾਯੂਸੀ ਵਿਚ ਤਬਦੀਲ ਨਹੀਂ ਹੋਵੇਗੀ । ਅਸੀਂ ਉਨ੍ਹਾਂ ਦੀ ਸੇਵਾ ਵਿਚ ਹਰ ਵੇਲੇ ਹਾਜ਼ਰ ਹਾਂ ਲੇਕਿਨ ਇਹ ਸਰਕਾਰ ਜਾਣੇ ਤੇ ਉਹ ਜਾਣਨ ਕਿਉਂਕਿ ਉਨ੍ਹਾਂ ਨੇ ਹੜਤਾਲ ਵਾਪਸ ਕੀਤੀ ਹੈ । ਉਨ੍ਹਾਂ ਦੀਆਂ ਜਿਹੜੀਆਂ ਜਾਇਜ਼ ਮੰਗਾਂ ਹਨ, ਉਨ੍ਹਾਂ ਨੂੰ ਜਲਦੀ ਪੂਰਾ ਕਰਨਗੇ ਅਤੇ ਪੂਰਾ ਕਰਨ ਦੇ ਉਪਰਾਲੇ ਕਰਨਗੇ ।

ਬਾਕੀ, ਡਿਪਟੀ ਸਪੀਕਰ ਸਾਹਿਬ, ਜਿਹੜੀ ਮਹਿੰਗਾਈ ਵਧ ਰਹੀ ਹੈ ਕੀਮਤਾਂ ਵਿਚ ਇਜ਼ਾਫ਼ਾ ਹੋ ਰਿਹਾ ਹੈ ਅਤੇ ਗਰੀਬ ਆਦਮੀ ਮਹਿੰਗਾਈ ਥਲੇ ਪਿਸ ਰਹੇ ਹਨ ਇਸ ਨੂੰ ਕਿਸ ਤਰ੍ਹਾਂ ਚੈਕ ਕੀਤਾ ਜਾ ਸਕਦਾ ਹੈ, ਇਸ ਦਾ ਇਥੇ ਕੋਈ ਵਰਨਣ ਨਹੀਂ ਕੀਤਾ ਗਿਆ । ਮੈਂ ਸਮਝਦਾ ਹਾਂ ਕਿ ਬਹੁਤ ਸਾਰੀਆਂ ਚੀਜ਼ਾਂ ਐਸੀਆਂ ਹੁੰਦੀਆਂ ਹਨ ਜਿਨ੍ਹਾਂ ਦਾ ਸਬੰਧ ਕਿਸੇ ਇਕ ਸਟੇਟ ਨਾਲ ਨਹੀਂ ਹੁੰਦਾ। ਕੋਈ ਚੀਜ਼ ਕਿਸੇ ਜਗ੍ਹਾ ਤੋਂ ਆਉਂਦੀ ਹੈ ਅਤੇ ਕੋਈ ਕਿਸੇ ਜਗ੍ਹਾ ਤੋਂ। ਇਸ ਲਈ ਗੌਰਮਿੰਟ ਕੋਈ

ਤੀਸਰੀ ਗੱਲ, ਡਿਪਟੀ ਸਪੀਕਰ ਸਾਹਿਬ, ਇਹ ਹੈ ਕਿ ਕੋਈ ਐਕਾਨੋਮਿਕ ਮਈਅਰ ਨਹੀਂ ਰਖਿਆ ਗਿਆ। ਇਸ ਬਾਰੇ ਮੇਰੀ ਬੜੀ ਦੇਰ ਦੀ ਰਾਏ ਹੈ । ਬਦਕਿਸਮਤੀ ਨਾਲ ਜਦੋਂ ਅਸੀਂ ਟਰੈਜ਼ਰੀ ਬੈਂਚਾਂ ਤੇ ਹੁੰਦੇ ਸੀ ਤਾਂ ਇਹ ਜਦੋਂ ਇਨ੍ਹਾਂ ਬੈਂਚਾਂ ਤੇ ਬੈਠੇ ਹੁੰਦੇ ਸੀ, ਬੜਾ ਰੌਲਾ ਕਰਦੇ ਹੁੰਦੇ ਸੀ ਕਿ ਟਾਪ ਹੈਵੀ ਐਡਮਨਿਸਟਰੇਸ਼ਨ ਹੈ। ਮੈਂ ਇਨ੍ਹਾਂ ਦਾ ਧਿਆਨ ਇਸ ਪਾਸੇ ਵਲ ਲਿਆਉਣਾ ਚਾਹੁੰਦਾ ਹਾਂ ਕਿ ਇਨ੍ਹਾਂ ਨੇ ਆਪ ਇਸ ਪਾਸੇ ਕੋਈ ਧਿਆਨ ਨਹੀਂ ਦਿਤਾ । ਜੇ ਕੋਈ ਰੀਟਰੈਂਚਮੈਂਟ ਕਮੇਟੀ ਬਣਦੀ ਹੈ ਤਾਂ ਇਹ ਹੁੰਦਾ ਹੈ ਕਿ 5 ਚਪੜਾਸੀ ਹਟਾ ਦਿਉ, 10 ਸਿਪਾਹੀ ਹਟਾ ਦਿਉ ਆਦਿ, ਪਰ ਜਿਹੜੇ ਵਡੇ ਵਡੇ ਮਗਰਮਛ ਬੈਠੇ ਹੋਏ ਹਨ, ਉਨ੍ਹਾਂ ਵਲ ਕੋਈ ਧਿਆਨ ਨਹੀਂ ਦਿੰਦਾ, ਉਨ੍ਹਾਂ ਦੀ ਤਾਂ ਅੱਪਗਰੇਡਿੰਗ ਹੁੰਦੀ ਹੈ । ਮਿਸਾਲ ਦੇ ਤੌਰ ਤੇ ਮੈਂ ਅਰਜ਼ ਕਰਾਂ ਕਿ ਦੋ ਫਾਈਨਾਂਨਸ਼ਲ ਕਮਿਸ਼ਨਰ ਹਨ। ਬਾਕੀ ਕਮਿਸ਼ਨਰਾਂ ਦੀ ਤਾਂ ਮੈਂ ਗਿਣਤੀ ਤਕ ਨਹੀਂ ਕਰ ਸਕਦਾ ਕਿ ਕਿੰਨੇ ਹਨ। ਇਸ ਸਿਲਸਿਲੇ ਵਿਚ ਮੈਨੂੰ ਇਕ ਨਾਤੇ ਤਾਂ ਖੁਸ਼ੀ ਵੀ ਹੈ ਅਤੇ ਦੂਜੇ ਪਾਸੇ ਦੁਖ ਵੀ ਹੁੰਦਾ ਹੈ। ਦੁੱਖ ਇਸ ਕਰਕੇ ਹੁੰਦਾ ਹੈ ਕਿ ਇਕ ਪਾਸੇ ਜਿਸ ਵੇਲੇ ਗਰੀਬ ਪਿਸ ਰਹੇ ਹੋਣ ਤਾਂ ਦੂਜੇ ਪਾਸੇ ਇਨੀਆਂ ਵੱਡੀਆਂ ਵੱਡੀਆਂ ਤਨਖਾਹਾਂ ਕੁਝ ਲੋਕ ਲੈਣ। ਖੁਸ਼ੀ ਇਸ ਕਰਕੇ ਹੁੰਦੀ ਹੈ ਕਿ ਉਨ੍ਹਾਂ ਵੱਡੀਆਂ ਵੱਡੀਆਂ ਤਨਖਾਹਾਂ ਲੈਣ ਵਾਲਿਆਂ ਵਿਚ ਮੇਰੇ ਆਪਣੇ ਕੁਝ ਜ਼ਾਤੀ ਮਿਤਰ ਹਨ। ਬਾਕੀ ਮੈਂ ਅਰਜ਼ ਕਰਾਂ ਕਿ ਸੈਕਟਰੀ, ਡਿਪਟੀ ਸੈਕਟਰੀ, ਜੁਆਇੰਟ ਸੈਕਟਰੀ, ਐਡੀਸ਼ਨਲ ਸੈਕਟਰੀ ਅੰਡਰ ਸੈਕਟਰੀ ਆਫੀਸਰ ਆਨ ਸਪੈਸ਼ਲ ਡਿਊਟੀ ਆਦਿ ਪਤਾ ਨਹੀਂ ਕਿੰਨੀਆਂ ਪੋਸਟਾਂ ਚਲ ਰਹੀਆਂ ਹਨ । ਜੇ ਮੈਂ ਸਚੀ ਗੱਲ ਤੇ ਆਵਾਂ ਤਾਂ ਮੈਂ ਇਹ ਕਹਿ ਸਕਦਾ ਹਾਂ ਕਿ ਅੱਜ ਕਲ ਜਿਹੜਾ ਰਾਜ ਹੈ ਉਹ ਸੁਪਰਡੈਂਟ ਹੀ ਕਰਦੇ ਹਨ ਅਤੇ ਬਾਕੀ ਦੇ ਜਿੰਨੇ ਵੀ ਹਨ, ਮਨਿਸਟਰ ਲੈਵਲ ਤਕ ਉਹ ਸਭ ਰਬੜ ਸ਼ਟੈਂਪਿੰਗ ਦਾ ਕੰਮ ਕਰਦੇ ਹਨ । ਜਿਹੜੇ ਨੋਟ ਸੁਪਰਡੈਂਟ ਲਿਖਦਾ ਹੈ, ਉਸੇ ਨੋਟ ਤੇ ਕੋਈ ਐਪਰੂਵਲ ਦੇ ਰਿਹਾ ਹੈ ਅਤੇ ਕੋਈ ਸੈਂਕਸ਼ਨ ਦੇ ਰਿਹਾ ਹੈ। ਕੋਈ ਵੀ ਅਫ਼ਸਰ ਜਾਂ ਮਨਿਸਟਰ ਉਸ ਨੂੰ ਵੇਖਣ ਦੀ ਤਕਲੀਫ ਗਵਾਰਾ ਨਹੀਂ ਕਰਦਾ, ਜੇ ਕੋਈ ਮਿਹਨਤ ਕਰੇ ਤਾਂ ਕੋਈ ਟੀਕਾ ਟਿਪਣੀ ਵੀ ਹੋ ਸਕੇ, ਪਰ ਨਹੀਂ, ਉਸੇ ਤਰ੍ਹਾਂ ਹੀ ਸਾਰਾ ਕੁਝ ਹੁੰਦਾ ਚਲਿਆ ਜਾਂਦਾ ਹੈ। ਮੈਂ ਕਹਿੰਦਾ ਹਾਂ ਕਿ ਤੁਸੀਂ ਸੁਪਰਡੈਂਟ ਕੋਲ ਚਲੇ ਜਾਉ ਅਤੇ ਸੁਪਰਡੈਂਟ ਦੀ ਮੁੱਠੀ ਗਰਮ ਕਰ ਦਿਉ ਤੁਹਾਡਾ ਕੰਮ ਹੋ ਗਿਆ ਸਮਝੋ। ਚੰਡੀਗੜ੍ਹ ਵਿਚ ਤਾਂ ਖ਼ਾਸ ਕਰਕੇ ਸੁਪਰਡੈਂਟ ਰਾਜ ਹੀ ਚਲਦਾ ਹੈ। ਬਾਕੀ ਇਹ ਜਿਹੜੇ ਮੇਰੇ ਦੋਸਤ ਜਦੋਂ ਆਪੋਜ਼ੀਸ਼ਨ ਵਿਚ ਹੁੰਦੇ ਸੀ ਤਾਂ ਕਿਹਾ ਕਰਦੇ ਸੀ ਕਿ ਇੰਨਸਪੈਕਟਰ ਰਾਜ ਹੀ ਚਲ ਰਿਹਾ ਹੈ। ਹੁਣ ਮੈਨੂੰ ਪਤਾ ਨਹੀਂ ਕਿ ਇਨ੍ਹਾਂ ਨੇ ਕਿਹੜੇ ਇੰਸਪੈਕਟਰ ਘੱਟ ਕੀਤੇ ਹਨ, ਜੇ ਅਗੇ ਨਾਲੋਂ ਵੱਧੇ ਨਹੀਂ ਤਾਂ ਮੇਰਾ ਖ਼ਿਆਲ ਹੈ ਕਿ ਘਟੇ ਵੀ ਨਹੀਂ। ਲਾਲ ਫੀਤਾ ਸ਼ਾਹੀ, ਨੌਕਰਸ਼ਾਹੀ, ਰੈਡਟੇਪਇਜ਼ਮ ਸਭ ਕਾਇਮ ਹਨ। ਇਹ ਜਿਹੜੀਆਂ ਸਾਰੀਆਂ ਗੱਲਾਂ ਕਰੀ ਜਾਂਦੇ ਹਨ ਇਸ ਬਜਟ ਦੇ ਬਾਰੇ ਇਹ ਕਿਸੇ ਪਹਿਲੂ ਤੋਂ ਵੀ ਠੀਕ ਨਹੀਂ ਹਨ। ਪਿਛਲੇ ਬਜਟਾਂ ਨਾਲੋਂ ਇਸ ਦੇ ਵਿਚ ਕੋਈ ਗਲੇਅਰਿੰਗ ਗੱਲ ਨਹੀਂ ਕੀਤੀ ਜਿਹੜੀ ਮਨ ਨੂੰ ਖਿਚ ਲਵੇ ।

ਡਿਪਟੀ ਸਪੀਕਰ ਸਾਹਿਬ, ਮੈਂ ਟੈਕਸਾਂ ਬਾਰੇ ਅਰਜ਼ ਕਰ ਰਿਹਾ ਸੀ ਕਿ ਇਥੇ ਜਿਹੜੇ ਸਫਾ 43 ਤੇ ਦਿਤੇ ਹਨ, ਉਹ ਟੈਕਸ ਪਹਿਲੇ ਹੀ ਲਗ ਚੁਕੇ ਹਨ, ਜਿਸ ਤਰ੍ਹਾਂ ਮੁਸਾਫਰ ਟੈਕਸ ਹੈ

ਕਰਨਾ ਚਾਹੀਦਾ ਹੈ। ਇਹ ਸਿਰਫ਼ ਪੰਜਾਬ ਦੀ ਹੀ ਗੱਲ ਨਹੀਂ, ਸਾਰੇ ਸੂਬਿਆਂ ਦੀ ਗੱਲ ਹੈ ਅਤੇ ਸਾਰੇ ਹਿੰਦੁਸਤਾਨ ਦੀ ਗੱਲ ਹੈ । ਇਸ ਚੀਜ਼ ਨੂੰ ਖ਼ਤਮ ਕਰਨਾ ਚਾਹੀਦਾ ਹੈ। ਇਕ ਵਾਰੀ ਇਕ ਜਗਤ ਪ੍ਰਸਿੱਧ ਐਕਾਨੋਮਿਸਟ ਆਇਆ ਸੀ ਉਸ ਨੇ ਇਹ ਕਿਹਾ ਕਿ ਡੈਫੀਸਿਟ ਬਜਟ ਨੂੰ ਟੈਕਸ ਲਗਾ ਕੇ ਜਾਂ ਐਕਸਾਈਜ਼ ਡਿਊਟੀਆਂ ਲਗਾ ਕੇ ਪੂਰਾ ਕਰਨਾ, ਜਾਂ ਸਰਪਲਸ ਸ਼ੋ ਕਰਨਾ ਇਹ ਕੋਈ ਠੀਕ ਗਲ ਨਹੀਂ ਅਤੇ ਇਹ ਕੋਈ ਸਊਂਡ ਅਤੇ ਚੰਗਾ ਤਰੀਕਾ ਨਹੀਂ। ਚੰਗਾ ਬਜਟ ਤਾਂ ਉਹ ਹੈ, ਜਿਸ ਵਿਚ ਐਕੋਨਮੀ ਦੇ ਚੰਗੇ ਤਰੀਕੇ ਹੋਣ ਅਤੇ ਜਿਸ ਵਿਚ ਇਹ ਦਸਿਆ ਹੋਵੇ ਕਿ ਨੈਸ਼ਨਲ ਵੈਲਥ ਕਿਸ ਤਰ੍ਹਾਂ ਵਧ ਸਕਦੀ ਹੈ। (ਵਿਘਨ) ਬਲੈਕ ਮਨੀ ਕਿਸ ਤਰ੍ਹਾਂ ਨਾਲ ਖ਼ਤਮ ਹੋ ਸਕਦੀ ਹੈ । (ਵਿਘਨ) ਲੋਕ ਮੈਨੂੰ ਭਾਵੇਂ ਗ਼ਲਤ ਸਮਝਣ, ਫਿਰ ਭੀ ਮੈਂ ਆਪਣਾ ਪੁਆਇੰਟ ਆਫ਼ ਵਿਊ ਜ਼ਰੂਰ ਰਖਾਂਗਾ ਕਿ ਬਲੈਕ ਮਾਰਕੀਟਿੰਗ ਵਾਸਤੇ ਗੌਰਮਿੰਟ ਹੀ ਜ਼ਿਮੇਵਾਰ ਹੈ। ਇਕ ਸੈਚੂਰੇਸ਼ਨ ਪੁਆਇੰਟ ਹੁੰਦਾ ਹੈ, ਹਰ ਇਕ ਚੀਜ਼ ਵਾਸਤੇ। ਮਿਸ਼ਾਲ ਦੇ ਤੌਰ ਤੇ ਜੇ ਤੁਸੀਂ ਲੂਣ ਨੂੰ ਪਾਣੀ ਵਿਚ ਪਾਉ ਤਾਂ ਉਹ ਵੀ ਕਿਸੇ ਹਦ ਤਕ ਹੀ ਘੁਲ ਸਕਦਾ ਹੈ। ਸੋ ਮੇਰੇ ਕਹਿਣ ਦਾ ਭਾਵ ਇਹ ਹੈ ਕਿ ਜਿਸ ਵੇਲੇ ਟੈਕਸਿਜ਼ ਬਿਆਂਡ ਏ ਸਰਟੇਨ ਲੈਵਲ ਚਲੇ ਜਾਂਦੇ ਹਨ ਤਾਂ ਬਲੈਕ ਮਾਰਕੀਟ ਵਲ ਉਨ੍ਹਾਂ ਦਾ ਧਿਆਨ ਜਾਂਦਾ ਹੈ। ਇਸ ਲਈ, ਜਿਹੜੇ ਟੈਕਸ ਦੇ ਸਕਦੇ ਹਨ, ਉਨ੍ਹਾਂ ਨੂੰ ਦੇਣੇ ਚਾਹੀਦੇ ਹਨ ਅਤੇ ਜ਼ਰੂਰ ਦੇਣੇ ਚਾਹੀਦੇ ਹਨ । ਜਿਹੜੇ ਚੀਂ ਚੀਂ ਕਰਦੇ ਹਨ, ਕਰਨ ਦਿਉ, ਪਰ ਇਹ ਵੇਖ ਲੈਣਾ ਚਾਹੀਦਾ ਹੈ ਕਿ ਇਹ ਜਿਹੜੀ ਚੀਂ ਚੀਂ ਹੈ ਇਹ ਨਕਲੀ ਚੀਂ ਚੀਂ ਹੈ । ਤੇ ਜੇ ਤੁਸੀ ਚਿੰਘਾੜ੍ਹ ਕਢਾਉਣ ਲਗ ਪਵੋਗੇ ਤਾਂ ਇਹ ਠੀਕ ਨਹੀਂ ਰਹੇਗਾ । ਹਰ ਚੀਜ਼ ਲਿਮਟ ਦੇ ਅੰਦਰ ਹੀ ਠੀਕ ਰਹਿੰਦੀ ਹੈ ।

ਸੋ, ਡਿਪਟੀ ਸਪੀਕਰ ਸਾਹਿਬ, ਮੈਂ ਟੈਕਸਾਂ ਦੇ ਮੁਤੱਅਲਕ ਅਰਜ਼ ਕਰ ਰਿਹਾ ਸੀ, ਅਨਾਜ ਉਤੇ ਵਿਕਰੀ ਟੈਕਸ ਡੇਢ੍ਹ ਪ੍ਰਤੀਸ਼ਤ ਤੋਂ ਵਧਾ ਕੇ 3 ਪ੍ਰਤੀਸ਼ਤ ਕਰ ਦਿਤਾ, ਜਿਸ ਨਾਲ 186 ਲੱਖ ਦੀ ਆਮਦਨੀ ਵਧੀ ਹੈ, ਪੈਸੇਂਜਰ ਟੈਕਸ 25 ਤੋਂ ਵਧਾ ਕੇ 35 ਪ੍ਰਤੀਸ਼ਤ ਕਰ ਦਿੱਤਾ, ਜਿਸਦੇ ਨਾਲ 90 ਲੱਖ ਦੀ ਆਮਦਨ ਹੋਣੀ ਹੈ ਅਤੇ ਮਾਰਕੀਟ ਫੀਸ 40 ਪੈਸੇ ਤੋਂ ਵਧਾ ਕੇ ਇਕ ਪ੍ਰਤੀਸ਼ਤ ਕਰ ਦਿਤੀ ਹੈ, ਇਸ ਤਰ੍ਹਾਂ 120 ਲੱਖ ਦੀ ਇਨਕਮ ਹੋਣੀ ਹੈ । ਇਹ ਤਾਂ ਉਹ ਟੈਕਸ ਹਨ, ਜਿਹੜੇ ਅਗੇ ਲੱਗ ਚੁਕੇ ਹਨ। ਹੁਣ ਮੈਂ ਉਨ੍ਹਾਂ ਟੈਕਸਾਂ ਦਾ ਜ਼ਿਕਰ ਕਰਾਂਗਾ ਜਿਹੜੇ ਇਸ ਬਜਟ ਰਾਹੀਂ ਲਗਣੇ ਹਨ। ਸ਼ਿਕਾਰ ਫੀਸ । ਠੀਕ ਹੈ ਇਹ ਹਾਬੀ ਹੈ ਲੋਕਾਂ ਦੀ ਸ਼ਿਕਾਰ ਖੇਲਣਾ ਹਾਬੀ ਹੈ ਜਿਹੜੇ ਸ਼ਿਕਾਰ ਖੇਡਣਾ ਚਾਹੁਣਗੇ ਆਪੇ ਟੈਕਸ ਅਦਾ ਕਰਨਗੇ । ਲਾਈਸੈਂਸ ਫੀਸ, ਮਾਪ ਔਰ ਤੋਲ ਨਿਰੀਖਣ ਫ਼ੀਸ ਅਤੇ ਸ਼ੋ ਟੈਕਸ ਲਗਾਏ ਹਨ। ਇਹ ਜਿਹੜੇ ਸਾਰੇ ਟੈਕਸ ਹਨ, ਇਹ ਸਾਰੇ ਨਵੇਂ ਲਗਾਏ ਗਏ ਹਨ। ਇਨ੍ਹਾਂ ਤੋਂ ਇਲਾਵਾ ਜਿਹੜੇ ਸਫਾ 43 ਤੇ ਹਨ ਉਹ ਪਹਿਲੋਂ ਦੇ ਲਗੇ ਹੋਏ ਹਨ, ਉਹ ਵਖਰੇ ਹਨ। ਤੁਸੀਂ ਵੇਖੋਗੇ ਕਿ ਸਾਡੀ ਸਰਕਾਰ ਨੂੰ ਕਿੰਨੀ ਕੁ ਗਰੀਬਾਂ ਨਾਲ ਹਮਦਰਦੀ ਹੈ। ਤੁਸੀਂ ਵੇਖੋਗੇ ਕਿ ਕਿੰਨ੍ਹਾਂ ਗਰੀਬਾਂ ਦਾ ਧਿਆਨ ਰਖ ਕੇ ਇਹ ਡਾਇਰੈਕਟ ਅਤੇ ਇੰਡਾਇਰੈਕਟ ਟੈਕਸ ਲਗਾ ਕੇ ਲੋਕਾਂ ਦੀ ਗੁਡ ਬੁਕਸ ਵਿਚ ਆਉਣਾ ਚਾਹੁੰਦੇ ਹਨ । ਇਸ ਦੇ ਵਿਚ ਇਹ ਲਿਖਿਆ ਹੈ ਕਿ 'ਚੌਥੀ ਪੰਜ ਸਾਲਾ ਯੋਜਨਾ ਦੇ ਅੰਤ ਤਕ ਇਨ੍ਹਾਂ ਸਾਰੇ ਟੈਕਸਾਂ ਨਾਲ ਲਗ ਭਗ 25 ਕਰੋੜ ਰੁਪਏ ਦੀ ਆਮਦਨ ਹੋਵੇਗੀ, ਜਿਸ ਨਾਲ 22 ਕਰੋੜ ਦਾ ਖੱਪਾ ਰਹਿ ਜਾਵੇਗਾ।' ਇਹ ਤਾਂ ਵਚਨ ਵੀ ਦੇ ਚੁਕੇ ਹਨ ਅਤੇ ਹਾਲੇ ਕਹਿੰਦੇ ਹਨ ਕਿ ਅਸੀਂ ਟੈਕਸ ਨਹੀਂ ਲਾਏ। ਅਖ਼ਬਾਰਾਂ ਵਾਲਿਆਂ ਨੇ ਵੀ ਕਢ

ਕਰਦੇ ਕੁਝ ਹਨ। ਮੈਨੂੰ ਇਕ ਗੱਲ ਯਾਦ ਆ ਗਈ ਹੈ ਕਿ ਇਕ ਜ਼ਮਾਨਾ ਸੀ ਜਦੋਂ ਕਿਸੇ ਨੂੰ ਇਹ ਕਿਹਾ ਜਾਂਦਾ ਸੀ ਕਿ ਉਹ ਵਡਾ ਆਦਮੀ ਹੈ ਅਤੇ ਅਮੀਰ ਆਦਮੀ ਹੈ ਤਾਂ ਉਹ ਫੁੱਲ ਜਾਂਦਾ ਹੁੰਦਾ ਸੀ। ਅਤੇ ਅਜ ਐਸਾ ਜ਼ਮਾਨਾ ਆ ਗਿਆ ਹੈ ਜੇ ਕਿਸੇ ਨੂੰ ਕਿਹਾ ਜਾਏ ਕਿ ਉਹ ਤਾਂ ਅਮੀਰ ਆਦਮੀ ਹੈ ਤਾਂ ਉਹ ਕਹਿੰਦਾ ਹੈ ਕਿ ਇਸ ਤੋਂ ਅੱਛਾ ਤਾਂ ਗਾਲ੍ਹ ਹੀ ਕੱਢ ਦੇ ਇਹ ਵੀ ਇਕ ਫੈਸ਼ਨ ਚਲ ਪਿਆ ਹੈ। ਇਹ "ਜਿਹੜੀ ਚੀਜ਼ ਹੈ ਇਹ ਅੰਗਰੇਜ਼ਾਂ ਦੀ ਲੀਗੇਸੀ ਹੈ ਡੀਵਾਈਡ ਐਂਡ ਰੂਲ" ਇਹ ਸਾਰੀਆਂ ਸਰਕਾਰਾਂ ਨੇ ਅਪਨਾ ਲਿਆ ਹੈ । ਇਹ ਕਹਿ ਦਿੰਦੇ ਹਨ ਕਿ ਅਸੀਂ ਟੈਕਸ ਉਨ੍ਹਾਂ ਤੇ ਲਾਵਾਂਗੇ ਜਿਹੜੇ ਟੈਕਸਾਂ ਦਾ ਬੋਝ ਸਹਿ ਸਕਦੇ ਹਨ। ਇਹ ਇਕ ਢੰਗ ਹੁੰਦਾ ਹੈ। ਲੇਕਿਨ ਜਦੋਂ ਟੈਕਸ ਲਗਦੇ ਹਨ ਤਾਂ ਉਸ ਵੇਲੇ ਸਾਰੇ ਹੀ ਇਸ ਦੇ ਲਪੇਟ ਵਿਚ ਆ ਜਾਂਦੇ ਹਨ। ਚੀਫ ਮਨਿਸਟਰ ਸਾਹਿਬ ਨੇ ਇਥੇ ਕਿਹਾ ਸੀ ਕਿ ਇਹ ਜਿਹੜੀ ਇਨਕਰੀਜ਼ ਇਨ ਟੈਕਸਿਜ਼ ਹੈ, ਇਹ ਉਨ੍ਹਾਂ ਤੇ ਲਾਏ ਜਾਣਗੇ ਜਿਹੜੇ ਜਿਹੜੇ ਇਨ੍ਹਾਂ ਟੈਕਸਾਂ ਦਾ ਬੋਝ ਝਲ ਸਕਣਗੇ। ਮੈਂ, ਡਿਪਟੀ ਸਪੀਕਰ ਸਾਹਿਬ, ਤੁਹਾਡੇ ਰਾਹੀਂ ਇਹ ਅਪੀਲ ਕਰਾਂਗਾ ਕਿ ਇਨਾਂ ਨੇ ਲੋਕਾਂ ਨੂੰ ਜਿਹੜੀ ਪਾੜਨ ਵਾਲੀ ਪਾਲੀਸੀ ਅਪਨਾਈ ਹੈ, ਇਹ ਛੱਡ ਦੇਣ। ਇਹ ਜਿਹੜੀ ਅੰਗ ਅੰਗ ਕੱਟਣ ਵਾਲੀ ਗਲ ਹੈ। ਪਹਿਲਾਂ 5 ਨੂੰ ਲੈ ਲਵੋ ਫਿਰ 10 ਦੂਸਰੇ ਲੈ ਲਵੋ ਅਤੇ ਫਿਰ ਸਾਰਿਆਂ ਨੂੰ ਮਿਲਾ ਲਵੋ ਕਿ ਟੈਕਸਾਂ ਲਈ ਕੋਈ ਅਸੂਲ ਹੋਣਾ ਚਾਹੀਦਾ ਹੈ, ਪਹਿਲਾਂ ਕੁਝ ਲੋਕਾਂ ਨਾਲ ਹਮਦਰਦੀ ਸ਼ੋ ਕਰ ਦਿਤੀ ਤੇ ਦੂਜਿਆਂ ਨੂੰ ਫੜ ਲਿਆ ਫਿਰ ਨਾਲ ਦੀ ਨਾਲ ਉਨ੍ਹਾਂ ਨੂੰ ਵੀ ਲਪੇਟ ਵਿਚ ਲੈ ਲਿਆ । ਡਿਪਟੀ ਸਪੀਕਰ ਸਾਹਿਬ, ਤੁਸੀਂ ਵੀ ਜ਼ਿਮੀਂਦਾਰ ਹੋ, ਮੈਂ ਵੀ ਜ਼ਿਮੀਂਦਾਰ ਹਾਂ (ਵਿਘਨ) .....

ਕੁਝ ਬੀਮਾਰੀ ਦਾ ਅਲਾਊਂਸ ਵੀ ਦਿਆ ਕਰੋ। (ਵਿਘਨ) ਚੀਫ ਮਨਿਸਟਰ ਸਾਹਿਬ ਨੇ ਆਪ ਸਾਰਿਆਂ ਨੂੰ ਬੀਬੀਆਂ ਬਣਾ ਦਿਤਾ ਸੀ। ਮੈਂ ਇਨ੍ਹਾਂ ਨੂੰ ਬਣਾ ਦਿਤਾ ਹੈ ਤਾਂ ਕੀ ਬੁਰੀ ਗਲ ਹੈ। (ਵਿਘਨ) ਲਾਈਨ ਉਖੜ ਜਾਂਦੀ ਹੈ ......

**ਸ੍ਰੀ ਡਿਪਟੀ ਸਪੀਕਰ:** ਮੈਨੂੰ ਫਰਕ ਨਹੀਂ ਪੈਂਦਾ......... (It does not affect me in any way.)

**ਮੇਜਰ ਹਰਿੰਦਰ ਸਿੰਘ :** ਲਾਈਨ ਉਖੜ ਜਾਂਦੀ ਹੈ...... (ਹਾਸਾ) (ਵਿਘਨ) ਡਿਪਟੀ ਸਪੀਕਰ ਸਾਹਿਬ, ਮੈਂ ਸੁਝਾਉ ਦੇਣਾ ਚਾਹੁੰਦਾ ਹਾਂ। ਜਦੋਂ ਬਜਟ ਪਾਸ ਹੋ ਜਾਵੇ, ਮਨਿਸਟਰੀਆਂ ਦੀਆਂ ਗਰਾਂਟਸ ਵੀ ਪਾਸ ਹੋ ਜਾਣ ਤਾਂ ਫਿਰ ਜਦੋਂ ਉਸ ਰੁਪਏ ਨੂੰ ਖਰਚ ਕਰਨ ਦਾ ਸਵਾਲ ਆਉਂਦਾ ਹੈ ਤਾਂ ਬਦਕਿਸਮਤੀ ਨਾਲ ਉਹ ਫਿਰ ਫਾਇਨੈਂਸ ਮਿਨਿਸਟਰ ਨੂੰ ਰੈਫਰ ਹੁੰਦਾ ਹੈ ਜੋ ਕਿ ਨਹੀਂ ਹੋਣਾ ਚਾਹੀਦਾ । ਇਹ ਗ਼ਲਤ ਤਰੀਕਾ ਹੈ । ਜਦੋਂ ਬਜਟ ਪਾਸ ਹੋ ਜਾਵੇ ਤਾਂ ਮਿਨਿਸਟਰਜ਼ ਕਨਸਰਨਡ ਨੂੰ ਫਰੀਡਮ ਹੋਣੀ ਚਾਹੀਦੀ ਹੈ ਕਿ ਉਹ ਉਸ ਐਲੋਕੇਸ਼ਨ ਨੂੰ ਆਪਣੀ ਮਰਜ਼ੀ ਮੁਤਾਬਿਕ ਖਰਚ ਕਰ ਸਕਣ। ਅਗਰ ਐਲੋਕੇਸ਼ਨ ਤੋਂ ਵਧ ਖਰਚ ਕਰਨਾ ਹੋਵੇ ਤਾਂ ਫਾਇਨੈਂਸ ਮਨਿਸਟਰ ਦੀ ਮਨਜ਼ੂਰੀ ਦੀ ਲੋੜ ਹੋਣੀ ਚਾਹੀਦੀ ਹੈ । ਰੈਪੀਟੀਸ਼ਨ ਨਹੀਂ ਹੋਣੀ ਚਾਹੀਦੀ ਇਹ ਡੁਪਲੀਕੇਸ਼ਨ ਹੈ, ਜਿਸ ਨਾਲ ਕੰਮ ਵਿਚ ਰੁਕਾਵਟ ਆਉਂਦੀ ਹੈ। ਫਿਰ ਐਲੋਕੇਸ਼ਨ ਦੇ ਖਰਚ ਵਿਚ ਅਗਰ ਅਫ਼ਸਰ ਸਾਹਿਬਾਨ ਨੂੰ ਰਕਮ ਦੇ ਲੈਪਸ ਹੋ ਜਾਣ ਦਾ ਡਰ ਹੋਵੇ ਜਾਂ ਕੋਈ ਮਿਨਿਸਟਰ ਹੀ ਇੰਨਾਂ ਸਿਆਣਾ ਹੋਵੇ ਕਿ ਉਹ ਪੁੱਛੇ ਕਿ ਰਕਮ ਲੈਪਸ ਕਿਉਂ ਹੋਈ ਤਾਂ ਇਸ ਗੱਲ ਦੇ

ਸਹੀ ਅਤੇ ਤਰੀਕੇ ਨਾਲ ਖਰਚ ਹੋਵੇ । ਵਰਨਾ ਇਸ ਤਰੀਕੇ ਨਾਲ ਇਕ ਅਰਬ ਰੁਪਿਆ ਵੀ ਅਗਰ ਪੰਜਾਬ ਵਿਚ ਸੁਟ ਦਿੱਤਾ ਜਾਵੇ ਤਾਂ ਉਸ ਨਾਲ ਪੰਜਾਬ ਦੀ ਤਰੱਕੀ ਨਹੀਂ ਹੋਣੀ। ਇਕ ਮਹੀਨੇ ਵਿਚ ਡਿਵੈਲਪਮੈਂਟ ਨਹੀਂ ਹੋ ਸਕਦੀ । (ਘੰਟੀ)

ਸ਼੍ਰੀ ਡਿਪਟੀ ਸਪੀਕਰ : ਆਪ ਨੂੰ ਬੋਲਦਿਆਂ 33 ਮਿੰਟ ਹੋ ਗਏ ਹਨ।

(The hon. Member has been speaking for the last 33 minutes.)

ਮੇਜਰ ਹਰਿੰਦਰ ਸਿੰਘ : ਮੈਂ ਜਲਦੀ ਜਲਦੀ ਖਤਮ ਕਰ ਦਿੰਦਾ ਹਾਂ ।

ਮੈਂ ਲਾ ਐਂਡ ਆਰਡਰ ਦੀ ਹਾਲਤ ਬਾਰੇ ਜ਼ਿਆਦਾ ਨਹੀਂ ਕਹਿੰਦਾ, ਸਭ ਕੁਝ ਰੋਜ਼ ਅਖ਼ਬਾਰਾਂ ਵਿਚ ਆ ਹੀ ਜਾਂਦਾ ਹੈ। ਇਥੇ ਵੀ ਮੈਂਬਰਜ਼ ਸਰਕਾਰ ਦਾ ਧਿਆਨ ਇਸ ਵੱਲ ਦਿਵਾਂਉਂਦੇ ਰਹਿੰਦੇ ਹਨ। ਸਰਕਾਰ ਨੂੰ ਇਸ ਵੱਲ ਧਿਆਨ ਦੇਣਾ ਚਾਹੀਦਾ ਹੈ। ਕਤਲੋ ਗਾਰਤ, ਡੇਕਾਇਟੀਜ਼ ਆਨ ਦੀ ਨੈਸ਼ਨਲ ਹਾਈਵੇਜ਼ ਅਤੇ ਜ਼ਨਾਹਬਿਲਜਬਰ ਦੇ ਕੇਸਿਜ਼ ਧੜਾ ਧੜ ਹੁੰਦੇ ਰਹਿੰਦੇ ਹਨ। ਮੈਂ ਇਸ ਬਾਰੇ ਇਹ ਨਹੀਂ ਕਹਿੰਦਾ ਕਿ ਥਾਂ ਥਾਂ ਤੇ ਮਸ਼ੀਨ ਗੰਨਾਂ ਬੀੜ ਦਿਉ ਪਰ ਅਗਰ ਕਿਤੇ ਇਕ ਥਾਂ ਤੇ ਐਗਜ਼ੈਂਮਪਲਰੀ ਸਜ਼ਾ ਹੋ ਜਾਵੇ ਤਾਂ ਹਾਲਤ ਸੁਧਰ ਜਾਂਦੀ ਹੈ। ਆਪ ਨੂੰ ਪਤਾ ਹੈ ਕਿ ਅਗਰ ਕਿਤੇ ਸਿਆਣਾ ਥਾਣੇਦਾਰ ਆ ਜਾਵੇ ਤਾਂ ਇਨ੍ਹਾਂ ਪਤਵੰਤੇ ਸੱਜਣਾਂ ਨੂੰ ਮੈਂ ਤਾਂ ਪਤਵੰਤੇ ਹੀ ਕਹਾਂਗਾ ਕਿਉਂਕਿ ਇਸੇ ਤਰ੍ਹਾਂ ਬਣਾਕੇ ਵੇਲਾ ਕਢ ਲਈਦਾ ਹੈ ਵਰਨਾ ਬਾਹਰ ਸਾਡੀ ਕੌਣ ਪਰੋਟੈਕਸ਼ਨ ਕਰੇਗਾ ਸਭ ਨੂੰ ਐਗਜ਼ੈਂਪਲਰੀ ਪਨਿਸ਼ਮੈਂਟ ਦੇਣ ਦੀ ਲੋੜ ਨਹੀਂ ਹੁੰਦੀ। ਇਕ ਹੀ ਕੇਸ ਨਾਲ ਸਭ ਨੂੰ ਕੰਨ ਹੋ ਜਾਂਦੇ ਹਨ। ਇਸੇ ਤਰ੍ਹਾਂ ਦਾ ਹਾਲ ਕੁਰੱਪਸ਼ਨ ਦਾ ਹੈ। ਜੋ ਕੁਰਪਟ ਅਫਸਰ ਹੁੰਦੇ ਹਨ ਉਨ੍ਹਾਂ ਵਿਚੋਂ ਇੱਕ ਨੂੰ ਹੱਥ ਪਾ ਲਉ, ਸਭ ਨੂੰ ਕੰਨ ਹੋ ਜਾਂਦੇ ਹਨ। ਅਫਸਰ ਤਾਂ ਮਾਫ, ਕਰਨਾ ਮਾੜੀ ਮਿਸਾਲ ਹੈ, ਇਕ ਚੰਗੀ ਘੋੜੀ ਵਾਂਙ ਹੁੰਦੇ ਹਨ। ਜਦੋਂ ਸਵਾਰ ਰਕਾਬ ਤੇ ਪੈਰ ਰਖਦਾ ਹੈ ਤਾਂ ਉਹ ਪਛਾਣ ਲੈਂਦੀ ਹੈ ਕਿ ਮੈਂ ਇਸ ਦੀ ਮਰਜ਼ੀ ਮੁਤਾਬਿਕ ਚਲਣਾ ਹੈ ਜਾਂ ਇਸ ਨੇ ਮੇਰੀ ਮਰਜ਼ੀ ਮੁਤਾਬਿਕ ਚਲਣਾ ਹੈ। ਸੋ ਅਗਰ ਆਪ ਇਕ ਅਧ ਕੁਰੱਪਟ ਅਫਸਰ ਨੂੰ ਹੱਥ ਪਾ ਲਵੋਗੇ ਤਾਂ ਬਾਕੀ ਦੇ ਸਾਰੇ ਕੁਰੱਪਟ ਅਫਸਰ ਠੀਕ ਹੋ ਜਾਣਗੇ । ਇਹ ਬੜੇ ਸਿਆਣੇ ਹੁੰਦੇ ਹਨ, ਦੇਖ ਲੈਂਦੇ ਹਨ ਕਿ ਕੰਮ ਕਿਸ ਤਰ੍ਹਾਂ ਚਲੇਗਾ । ਡਿਪਟੀ ਸਪੀਕਰ ਸਾਹਿਬ, ਪਹਿਲਾਂ ਸੁਣਿਆ ਸੀ—

ਰਾਮ ਨਾਮ ਕੀ ਲੂਟ ਹੈ ਲੂਟ ਸਕੇ ਤੋਂ ਲੂਟ
ਫਿਰ ਪਛਤਾਏ ਕਿਆ ਹੋਏ ਜਬ ਪਰਾਨ ਜਾਏਂਗੇ ਛੂਟ।

ਮੈਂ ਇਸ ਵਿਚ ਕੁਝ ਗੁਸਤਾਖੀ ਕੀਤੀ ਹੈ ਅਤੇ ਇਸ ਨੂੰ ਅਮੈਂਡ ਕਰ ਦਿਤਾ ਹੈ :

ਬੇਈਮਾਨੀ ਕੀ ਲੂਟ ਹੈ ਲੂਟ ਸਕੇ ਤੋ ਲੂਟ
ਫਿਰ ਪਛਤਾਏ ਕਿਆ ਹੋਏ ਜਬ ਪਰਾਨ ਜਾਏਂਗੇ ਛੂਟ । (ਹਾਸਾ)

ਕੁਝ ਗੱਲਾਂ ਹੋਰ ਹਨ ਜਿਵੇਂ ਥੇਈਂ ਡੈਮ, ਫਲੱਡ ਕੰਟਰੋਲ, ਵਾਟਰ ਲਾਗਿੰਗ, ਪਾਵਰ ਜੈਨਰੇਸ਼ਨ ਆਦਿ । ਇਨ੍ਹਾਂ ਦਾ ਡਿਫਰੈਂਟ ਸਫਿਆਂ ਤੇ ਜ਼ਿਕਰ ਹੈ। ਅਗਰ ਮੈਂ ਇਨ੍ਹਾਂ ਸਾਰਿਆਂ ਨੂੰ ਹੀ ਟਚ ਕਰਾਂ ਤਾਂ ਇਸ ਆਗਸਟ ਹਾਊਸ ਦਾ ਸਾਰਾ ਟਾਈਮ ਮੈਂ ਹੀ ਲੈ ਲਵਾਂਗਾ । ਥੇਈਂ ਡੈਮ ਬਾਰੇ ਬੇਨਤੀ ਹੈ ਕਿ ਇਟ ਇਜ਼ ਏ ਮਸਟ ਫਾਰ ਪੰਜਾਬ ਅਤੇ ਇਸ ਦੀ ਕੰਸਟਰੱਕਸ਼ਨ ਫੌਰਨ ਤੋਂ ਪੇਸ਼ਤਰ ਕਰਨੀ ਚਾਹੀਦੀ

ਮਿਹਰਬਾਨੀ ਨਾਲ, ਉਨ੍ਹਾਂ ਨੇ ਆਪਣੇ ਗਲ ਵਿਚ ਵੀ ਰੱਸਾ ਪਾਇਆ ਅਤੇ ਸਾਡੇ ਗੱਲਾਂ ਵਿਚ ਵੀ ਪਵਾਇਆ ਹੈ। ਜਿੰਨੀ ਕੁਰੱਪਸ਼ਨ ਇਸ ਮਹਿਕਮੇ ਵਿਚ ਹੈ ਹੋਰ ਕਿਤੇ ਨਹੀਂ ਹੋਵੇਗੀ।

**ਸ਼੍ਰੀ ਡਿਪਟੀ ਸਪੀਕਰ:** ਮੈਂ ਬੇਨਤੀ ਕਰਨੀ ਹੈ ਕਿ ਟਾਇਮ ਬਹੁਤ ਹੋ ਗਿਆ ਹੈ ਅਤੇ ਅਗਰ ਮੈਂ ਆਪ ਨੂੰ ਹੋਰ ਇਜਾਜ਼ਤ ਦੇਵਾਂਗਾ ਤਾਂ ਮੇਰੇ ਤੇ ਕੁਬਾਪਰਵਰੀ ਦਾ ਇਲਜ਼ਾਮ ਲਗੇਗਾ। ਸੋ ਮੈਂ ਨਹੀਂ ਚਾਹੁੰਦਾ ਕਿ ਇਸ ਤਰ੍ਹਾਂ ਦਾ ਇਲਜ਼ਾਮ ਆਵੇ... (ਵਿਘਨ) ਆਪ ਦਾ ਟਾਈਮ ਹੋ ਗਿਆ ਹੈ, ਅਗਰ ਆਪ ਕਹੋ ਤਾਂ ਆਪ ਦੀ ਪਾਰਟੀ ਦੇ ਟਾਈਮ ਵਿਚੋਂ 10—15 ਮਿੰਟ ਕਟ ਕੇ ਆਪ ਨੂੰ ਦੇ ਦਿਆਂ...... (ਵਿਘਨ) **Shall I give you ten mi nutes ? (I have to make a submission that you have already taken a lot of time and if I allow you more time, I shall be blamed of favouritism. I don't like that any such blame should come my way. (interruption) Your time is over. However, if you agree I can give you 10–15 minutes from the time allocated to your party, (interruption) Shall I give you ten minutes?)**

**ਮੇਜਰ ਹਰਿੰਦਰ ਸਿੰਘ:** ਕਾਰਖਾਨੇ ਵਿਚ ਵੀ ਤਿੰਨ ਘੁਘੂ ਹੁੰਦੇ ਹਨ। (ਹਾਸਾ)

**ਸ਼੍ਰੀ ਡਿਪਟੀ ਸਪੀਕਰ:** ਮੈਂ ਇਕ ਹੀ ਪਕਾ ਘੁਘੂ ਵਜਾਉਂਦਾ ਹਾਂ, ਮੈਂ ਘੰਟੀ ਦੇ ਦਿਤੀ ਸੀ **(I give only one pucca warning and I sounded the bell)**

**ਮੇਜਰ ਹਰਿੰਦਰ ਸਿੰਘ:** ਮੈਂ 10 ਮਿੰਟਾਂ ਵਿਚ ਪਾਸਿੰਗ ਰੈਫਰੈਂਸ ਹੀ ਕਰ ਦਿੰਦਾ ਹਾਂ। ਥੇਈਂ ਡੈਮ ਬਾਰੇ ਅਰਜ਼ ਕਰ ਚੁੱਕਾ ਹਾਂ। ਇਹ ਹਰ ਹਾਲਤ ਵਿਚ ਬਣਨਾ ਚਾਹੀਦਾ ਹੈ। ਮੈਂ ਟਰੈਜ਼ਰੀ ਬੈਂਚਿਜ਼ ਨੂੰ ਆਪਣੀ ਪਾਰਟੀ ਵਲੋਂ ਵਿਸ਼ਵਾਸ ਦਿਵਾਉਂਦਾ ਹਾਂ ਕਿ ਇਸ ਸਿਲਸਿਲੇ ਵਿਚ ਸੈਂਟਰ ਤੇ ਜ਼ੋਰ ਪਾਉਣ ਵਿਚ ਆਪ ਦੇ ਨਾਲ ਮੋਢੇ ਨਾਲ ਮੋਢਾ ਜੋੜ ਕੇ ਪਰੈਸ਼ਰ ਪਾਵਾਂਗੇ। ਇਸ ਨਾਲ ਪੰਜਾਬ ਦੇ ਕਈ ਮਸਲੇ ਹੱਲ ਹੁੰਦੇ ਹਨ, ਬਿਜਲੀ ਦਾ ਮਸਲਾ ਹੱਲ ਹੁੰਦਾ ਹੈ, ਫਲੱਡ ਕੰਟਰੋਲ ਅਤੇ ਵਾਟਰ ਲਾਗਿੰਗ ਦੇ ਮਸਲੇ ਹੱਲ ਹੁੰਦੇ ਹਨ। ਫਲੱਡਜ਼ ਨਾਲ ਵੀ ਹਰ ਸਾਲ ਕਰੋੜਾਂ ਰੁਪਏ ਦਾ ਨੁਕਸਾਨ ਹੁੰਦਾ ਹੈ। ਇਸ ਤੋਂ ਇਲਾਵਾ ਡਰੇਨਜ਼ ਵਲ ਵੀ ਮੈਂ ਆਪ ਦਾ ਧਿਆਨ ਦਿਵਾਉਣਾ ਚਾਹੁੰਦਾ ਹਾਂ। ਅਨਫਾਰਚੂਨੇਟਲੀ ਮਨਿਸਟਰ ਸਾਹਿਬ ਨੂੰ ਪਤਾ ਹੈ ਕਿ ਮੈਜਾਰਿਟੀ ਇਨ੍ਹਾਂ ਦੇ ਨਾਲ ਹੈ, ਬਜਟ ਤਾਂ ਪਾਸ ਹੋ ਹੀ ਜਾਣਾ ਹੈ। ਬਜਟ ਡਿਸਕਸ਼ਨ ਸੁਣੀ ਜਾਂ ਨਾ ਸੁਣੀ ਪੁਆਇੰਟਸ ਦਾ ਜਵਾਬ ਦਿਤਾ ਜਾਂ ਨਾ ਦਿਤਾ ਕੋਈ ਫਰਕ ਨਹੀਂ ਪੈਂਦਾ। ਮੈਂ ਅਰਜ਼ ਕਰਨੀ ਹੈ ਕਿ ਡਰੇਨਾਂ ਅਧੂਰੀਆਂ ਪੁੱਟੀਆਂ ਜਾਂਦੀਆਂ ਹਨ। ਪਿਛੋਂ ਪਾਣੀ ਆ ਜਾਂਦਾ ਹੈ ਪਰ ਅਗੇ ਜਾ ਨਹੀਂ ਸਕਦਾ ਤਾਂ ਸਮੁੰਦਰ ਬਣ ਜਾਂਦਾ ਹੈ। ਫਿਰ ਡਰੇਨਜ਼ ਦੀ ਸਫਾਈ ਨਹੀਂ ਹੁੰਦੀ। ਉਨ੍ਹਾਂ ਦੀ ਮੇਨਟੇਨੈਂਸ ਲਈ ਬਜਟ ਵਿਚ ਪੈਸਾ ਨਹੀਂ ਹੈ। ਇਸ ਤਰ੍ਹਾਂ ਡਰੇਨਜ਼ ਦਾ ਮਕਸਦ ਫੌਤ ਹੋ ਜਾਂਦਾ ਹੈ। ਮੈਂ ਗਵਰਨਰ ਸਾਹਿਬ ਦੇ ਐਡਰੈਸ ਵਿਚ ਵੀ ਅਰਜ਼ ਕੀਤੀ ਸੀ ਕਿ ਇਨ੍ਹਾਂ ਡਰੇਨਾਂ ਤੇ ਪੁਲਾਂ ਦੀ ਬੜੀ ਲੋੜ ਹੈ। ਸਾਡੀਆਂ ਧੀਆਂ ਭੈਣਾਂ, ਹਰੀਜਨ ਜਾਂ ਜ਼ਿਮੀਂਦਾਰਾਂ ਆਦਿ ਨੂੰ ਡਰੇਨ ਦੇ ਦੂਜੇ ਪਾਸੇ ਜਾਣ ਲਈ ਕਈ ਕਈ ਮੀਲ ਦਾ ਸਫ਼ਰ ਕਰਨਾ ਪੈਂਦਾ ਹੈ। ਡਰੇਨਾਂ ਡੂੰਘੀਆਂ ਹੋ ਗਈਆਂ ਹਨ। ਅਗਰ ਪੱਕੇ ਪੁਲਾਂ ਦਾ ਪਰਬੰਧ

ਉਨ੍ਹਾਂ ਪਾਸੋਂ ਉਹ ਕੀਮਤ ਲਈ ਜਾਵੇ ਜੋ ਆਮ ਲੋਕਾਂ ਪਾਸੋਂ ਵਸੂਲ ਕੀਤੀ ਜਾਂਦੀ ਹੈ ਜਾਂ ਬਿਜਲੀ ਦੀ ਸਪਲਾਈ ਉਨ੍ਹਾਂ ਨੂੰ ਬੰਦ ਕਰ ਦਿਤੀ ਜਾਵੇ। ਭਾਵੇਂ ਉਹ ਆਪਣੀ ਨੰਗਲ ਫਰਟੇਲਾਈਜ਼ਰ ਦੀ ਫੈਕਟਰੀ ਚੁਕ ਲੈਣ। ਇਸ ਤਰ੍ਹਾਂ ਘਾਟਾ ਬਰਦਾਸ਼ਤ ਨਹੀਂ ਕੀਤਾ ਜਾਣਾ ਚਾਹੀਦਾ । ਇਕ ਪਾਸੇ ਤਾਂ ਅਸੀਂ ਆਪਣੇ ਲੋਕਾਂ ਨੂੰ ਬਿਜਲੀ ਨਹੀਂ ਦੇ ਸਕਦੇ ਕਿਉਂਕਿ ਸਪਲਾਈ ਘਟ ਹੈ ਅਤੇ ਦੂਜੇ ਪਾਸੇ ਜਿਥੇ ਬਿਜਲੀ ਦਿਤੀ ਜਾਵੇ ਉਥੋਂ ਪੈਸੇ ਪੂਰੇ ਨਾ ਮਿਲਣ। ਇਸ ਤਰ੍ਹਾਂ ਦੀ ਦੁਵੱਲੀ ਮਾਰ ਸਰਕਾਰ ਨੂੰ ਨਹੀਂ ਖਾਣੀ ਚਾਹੀਦੀ। ਇਸ ਲਈ ਉਨ੍ਹਾਂ ਪਾਸੋਂ ਜਾਂ ਤਾਂ ਪੂਰਾ ਰੇਟ ਚਾਰਜ ਕੀਤਾ ਜਾਵੇ ਅਤੇ ਜਿਹੜਾ ਬਿਜਲੀ ਵਾਲੇ ਕਹਿੰਦੇ ਹਨ ਕਿ ਉਨ੍ਹਾਂ ਪਾਸ ਫੰਡਜ਼ ਦੀ ਕਮੀ ਹੈ ਉਨ੍ਹਾਂ ਨੂੰ ਫੰਡਜ਼ ਮਿਲ ਜਾਣ ਤੇ ਜੇਕਰ ਉਹ ਪੂਰਾ ਰੇਟ ਦੇਣ ਲਈ ਤਿਆਰ ਨਾ ਹੋਣ ਤਾਂ ਉਨ੍ਹਾਂ ਦੀ ਬਿਜਲੀ ਦੀ ਸਪਲਾਈ ਨੂੰ ਬੰਦ ਕਰ ਦੇਣਾ ਚਾਹੀਦਾ ਹੈ ਅਤੇ ਉਹ ਬਿਜਲੀ ਪਿੰਡਾਂ ਵਿਚ ਦੇਣੀ ਚਾਹੀਦੀ ਹੈ। ਨੰਗਲ ਫਰ-ਟੇਲਾਇਜ਼ਰ ਨਾਲ ਬਿਜਲੀ ਦਾ ਘਾਟਾ ਪਏ ਪੰਜਾਬ ਨੂੰ ਅਤੇ ਰੇਟ ਵੀ ਘਟ ਮਿਲੇ ਇਹ ਠੀਕ ਨਹੀਂ। ਇਸ ਤਰ੍ਹਾਂ ਦੁਵੱਲੀ ਮਾਰ ਤੋਂ ਬਚਣਾ ਚਾਹੀਦਾ ਹੈ ਅਤੇ ਜੇਕਰ ਇਸ ਤਰ੍ਹਾਂ ਨਾ ਬਚਿਆ ਜਾ ਸਕੇ ਤਾਂ ਘਟੋ ਘਟ ਇਕ ਮਾਰ ਤੋਂ ਤਾਂ ਬਚ ਜਾਵੇ। ਬਿਜਲੀ ਬੰਦ ਕਰ ਦਿਓ ਜਾਂ ਰੇਟ ਪੂਰਾ ਚਾਰਜ ਕਰੋ। ਆਸ ਹੈ ਸਰਕਾਰ ਇਸ ਪਾਸੇ ਫੌਰੀ ਤੌਰ ਤੇ ਧਿਆਨ ਦੇਵੇਗੀ।

ਡਿਪਟੀ ਸਪੀਕਰ ਸਾਹਿਬ, ਮੈਂ ਇਕ ਅਹਿਮ ਮਜ਼ਮੂਨ ਵਲ ਆਉਂਦਾ ਹਾਂ। ਇਹ ਡੈਲੀਕੇਟ ਵੀ ਹੈ ਇਸ ਦਾ ਜ਼ਿਕਰ ਸਫ਼ਾ 9 ਤੇ ਕੀਤਾ ਗਿਆ ਹੈ —

> "ਸਾਲ 1969 ਦੇ ਦੌਰਾਨ ਰਾਜ ਨੇ ਗੁਰੂ ਨਾਨਕ ਦੇਵ ਜੀ ਦੀ ਪੰਜ ਸੌ ਸਾਲਾ ਵਰ੍ਹੇਗੰਢ ਅਤੇ ਮਹਾਤਮਾ ਗਾਂਧੀ ਜੀ ਦੀ ਸ਼ਤਾਬਦੀ ਬੜੀ ਧੂਮ ਧਾਮ ਨਾਲ ਮਨਾਈ। ਮੌਤ ਦੀ ਸਜ਼ਾ ਵਾਲੇ ਕੈਦੀਆਂ ਦੀ ਸਜ਼ਾ ਨੂੰ ਉਮਰ ਕੈਦ ਵਿਚ ਬਦਲ ਦਿਤਾ ਗਿਆ ਅਤੇ ਹੋਰਨਾਂ ਕੈਦੀਆਂ ਦੀਆਂ ਸਜ਼ਾਵਾਂ ਨੂੰ ਮਾਫ਼ੀਆਂ ਦਿਤੀਆਂ ਗਈਆਂ" ।

ਮੈਂ, ਡਿਪਟੀ ਸਪੀਕਰ ਸਾਹਿਬ, ਇਸ ਗੱਲ ਨਾਲ ਸਹਿਮਤ ਨਹੀਂ। ਮੇਰੀ ਆਤਮਾ ਪ੍ਰਸੰਨ ਨਹੀਂ, ਦਿਲ ਪ੍ਰਸੰਨ ਨਹੀਂ ਕਿ ਜਿਸ ਨੂੰ ਫਾਂਸੀ ਦੀ ਸਜ਼ਾ ਦਿਤੀ ਗਈ ਸੀ, ਉਸ ਦੀ ਸਜ਼ਾ ਨੂੰ ਉਮਰ ਕੈਦ ਵਿਚ ਬਦਲ ਦਿਤਾ ਗਿਆ ਹੈ। ਇਹ ਠੀਕ ਹੈ ਕਿ ਉਸ ਕੈਦੀ ਦੇ ਲਵਾਕੀਨ ਨੂੰ ਇਸ ਗੱਲ ਵਿਚ ਖੁਸ਼ੀ ਹੋਈ ਹੋਵੇਗੀ ਪਰ ਉਸ ਕੈਦੀ ਨੇ ਵੀ ਕਿਸੇ ਦੇ ਘਰ ਨੂੰ ਉਜਾੜਿਆ ਹੋਣਾ ਹੈ । ਕਿਸੇ ਦੇ ਭਰਾ, ਕਿਸੇ ਦੇ ਇਕਲੌਤੇ ਬੇਟੇ ਜਾਂ ਕਿਸੇ ਦੇ ਸੁਹਾਗ ਨੂੰ ਲੁਟਿਆ ਹੋਣਾ ਹੈ ਅਤੇ ਹਾਈ ਕੋਰਟ ਨੇ ਉਸ ਨੂੰ ਫਾਂਸੀ ਦੀ ਸਜ਼ਾ ਦਿੱਤੀ ਹੋਣੀ ਹੈ। ਉਸ ਦੀ ਸਜ਼ਾ ਨੂੰ ਉਮਰ ਕੈਦ ਵਿਚ ਬਦਲ ਦੇਣਾ ਠੀਕ ਨਹੀਂ ਸੀ। ਸ੍ਰੀ ਗੁਰੂ ਨਾਨਕ ਦੇਵ ਜੀ ਕਾਤਲਾਂ ਦੇ ਹਾਮੀ ਨਹੀਂ ਸਨ। ਉਹ ਤਾਂ ਇਕ ਦੇਵਤਾ ਸਰੂਪ ਅਤੇ ਮਹਾਨ ਗੁਰੂ ਹੋਏ ਹਨ ਜਿਨ੍ਹਾਂ ਦੀ ਮਿਸਾਲ ਸੰਸਾਰ ਵਿਚ ਨਹੀਂ ਮਿਲਦੀ ਅਤੇ ਉਨ੍ਹਾਂ ਦੇ ਪਰਕਾਸ਼ ਉਤਸਵ ਮਨਾਂਦੇ ਹੋਏ, ਇਹ ਕਿਹਾ ਜਾਵੇ ਕਿ ਫਾਂਸੀ ਦੀ ਸਜ਼ਾ ਪਾਣ ਵਾਲੇ ਨੂੰ ਉਮਰ ਕੈਦ ਵਿਚ ਬਦਲ ਦਿਤਾ ਗਿਆ ਹੈ ਤਾਂ ਇਹ ਸਰਕਾਰ ਨੂੰ ਸ਼ੋਭਾ ਨਹੀਂ ਸੀ ਦਿੰਦਾ। ਸ੍ਰੀ ਗੁਰੂ ਨਾਨਕ ਦੇਵ ਜੀ ਦਾ 500ਵਾਂ ਪ੍ਰਕਾਸ਼ ਉਤਸਵ ਮਨਾਂਦਿਆਂ ਜੇਕਰ ਇਸ ਤਰ੍ਹਾਂ ਉਮਰ ਕੈਦ ਵਿਚ ਸਜ਼ਾ ਬਦਲਣ ਦੀ ਥਾਂ ਤੇ ਗਰੀਬ ਲੜਕੀਆਂ ਦੀ ਸ਼ਾਦੀ ਦਾ ਪ੍ਰਬੰਧ ਕਰ ਦਿਤਾ ਜਾਂਦਾ, ਗਰੀਬ ਅਤੇ ਯਤੀਮ ਲੜਕਿਆਂ ਲਈ

ਜੀ ਮਹਾਰਾਜ ਦੇ ਮਿਸ਼ਨ ਤੇ ਚਲਣ ਦਾ ਯਤਨ ਕੀਤਾ ਹੈ। ਗੁਰੂ ਨਾਨਕ ਦੇਵ ਜੀ ਦਾ ਇਹ ਮਿਸ਼ਨ ਤਾਂ ਨਹੀਂ ਸੀ ਕਿ ਜਿਹੜਾ ਕਤਲ ਕਰੇ ਉਸ ਨੂੰ ਛੱਡ ਦਿਤਾ ਜਾਵੇ। ਇਸ ਲਈ ਇਸ਼ ਤਰ੍ਹਾਂ ਦੀ ਗੱਲ ਨੂੰ ਬਜਟ ਸਪੀਚ ਵਿਚ ਵੇਖ ਕੇ ਪਿੰਚ ਕੀਤਾ ਹੈ ਕਿ ਇਹ ਨਹੀਂ ਸੀ ਕਰਨੀ ਚਾਹੀਦੀ। ਗੁਰੂ ਨਾਨਕ ਤਾਂ ਸਾਂਝੀਵਾਲਤਾ ਦੇ ਪੁੰਜ ਸਨ। ਉਨ੍ਹਾਂ ਦਾ ਤਾਂ ਉਪਦੇਸ਼ ਸੀ—

,ਮਾਨਸ ਕੀ ਜਾਤ ਸਭੈ ਏਕੋ ਪਹਿਚਾਨਬੋ,

ਅਤੇ ਫਿਰ

ਪਾਂਚ ਤਤ ਕਾ ਪੁਤਲਾ ਨਾਨਕ ਮੇਰਾ ਨਾਂ

ਉਸ ਗੁਰੂ ਨਾਨਕ ਦੇਵ ਜੀ ਮਹਾਰਾਜ ਅਤੇ ਮਹਾਤਮਾ ਗਾਂਧੀ ਜੀ ਦੀ ਸ਼ਤਾਬਦੀ ਮਨਾਈ ਜਾ ਰਹੀ ਹੋਵੇ ਅਤੇ ਇਹ ਸਰਕਾਰ ਮੁਲਜ਼ਮਾਂ ਦੀ ਸਜ਼ਾ ਨੂੰ ਘਟ ਕਰ ਦੇਵੇ, ਇਹ ਕੋਈ ਪੰਜਾਬ ਸਰਕਾਰ ਲਈ ਨੇਕਨਾਮੀ ਦੀ ਗੱਲ ਨਹੀਂ। ਮੈਂ ਸਮਝਦਾ ਹਾਂ ਕਿ ਇਹ ਸਟੈੱਪ ਲੈ ਕੇ ਇਨ੍ਹਾਂ ਇਕ ਡੀਗ੍ਰੇਡੇਸ਼ਨ ਵਿਖਾਈ ਹੈ। ਇਨ੍ਹਾਂ ਨੇ ਆਪਣੇ ਮਨ ਦੀ ਅਵਸਥਾ ਦਾ ਪਰਗਟਾ ਇਸ ਨਾਲ ਕਰ ਦਿੱਤਾ ਹੈ ਕਿ ਇਹ ਕਿੰਨੀ ਇੱਜ਼ਤ ਗੁਰੂ ਸਾਹਿਬ ਦੀ ਕਰਦੇ ਹਨ। ਇਸ ਲਈ, ਮੈਂ ਇਨ੍ਹਾਂ ਨੂੰ ਕਹਾਂਗਾ ਕਿ ਇਹ ਜੇਕਰ ਗੁਰੂ ਜੀ ਦੇ ਮਿਸ਼ਨ ਤੇ ਚਲਣਾ ਚਾਹੁੰਦੇ ਹਨ ਤਾਂ ਇਨ੍ਹਾਂ ਨੂੰ ਸੱਚ ਮੁੱਚ ਪਰਚਾਰ ਕਰਨਾ ਚਾਹੀਦਾ ਹੈ ਤਾਂ ਕਿ ਦੁਨੀਆਂ ਵਿਚ ਇਹ ਸ਼ੋਭਾ ਖਟ ਸਕਣ। ਭਾਵੇਂ ਮੇਰੇ ਇਨ੍ਹਾਂ ਨਾਲ ਕਈ ਗੱਲਾਂ ਤੇ ਕੰਟ੍ਰਾਡਿਕਟਰੀ ਵਿਯੂਜ਼ ਹੋ ਸਕਦੇ ਹਨ, ਪਰ ਇਹ ਮੈਂ ਜ਼ਰੂਰ ਕਹਾਂਗਾ ਕਿ ਜਿਹੜਾ ਇਨ੍ਹਾਂ ਨੇ ਸਜ਼ਾ ਮਾਫ ਕਰਨ ਦਾ ਕਦਮ ਚੁਕਿਆ ਹੈ ਇਹ ਗੁਰੂ ਨਾਨਕ ਦੇਵ ਅਤੇ ਮਹਾਤਮਾ ਗਾਂਧੀ ਦੇ ਮਿਸ਼ਨ ਦੇ ਅਨੁਕੂਲ ਨਹੀਂ ਅਤੇ ਇਨ੍ਹਾਂ ਨੇ ਉਨ੍ਹਾਂ ਦੇ ਸੱਚੇ ਮਿਸ਼ਨ ਦਾ ਪਰਚਾਰ ਨਹੀਂ ਕੀਤਾ, ਇਨ੍ਹਾਂ ਸਜ਼ਾਵਾਂ ਦੀ ਮਾਫ਼ੀ ਨੂੰ ਇਸ ਉਤਸਵ ਦੇ ਨਾਲ ਜੋੜ ਕੇ । (ਪ੍ਰਸ਼ੰਸਾ)

ਗੁਰੂ ਨਾਨਕ ਯੂਨੀਵਰਸਿਟੀ ਕਾਇਮ ਕੀਤੀ ਗਈ ਹੈ ਅਤੇ ਇਸ ਲਈ ਰੈਵੇਨਿਯੂ ਇਨਕਰੀਜ਼ ਕੀਤਾ ਗਿਆ ਹੈ, ਇਸ ਦੇ ਬਾਰੇ ਵਿਚ ਮੇਰਾ ਆਪਣਾ ਢੰਗ ਹੈ ਸੋਚਣ ਦਾ। ਮੈਂ ਇਹ ਸਮਝਦਾ ਹਾਂ ਕਿ ਹਰ ਪੰਜਾਬੀ ਦਾ ਅਤੇ ਵਿਸ਼ੇਸ਼ ਕਰਕੇ ਹਰ ਸਿੱਖ ਦਾ ਫਰਜ਼ ਹੈ ਕਿ ਇਸ ਕਦਮ ਨੂੰ ਸਿਰੇ ਲਿਜਾਣ ਵਿਚ ਸਹਾਇਤਾ ਕਰੇ। ਗੁਰੂ ਨਾਨਕ ਯੂਨੀਵਰਸਿਟੀ ਅਤੇ ਪੰਜਾਬੀ ਯੂਨੀਵਰਸਿਟੀ ਕਾਇਮ ਕੀਤੀਆਂ ਗਈਆਂ ਹਨ ਇਹ ਪੰਜਾਬ ਲਈ ਚੰਗੀ ਸਥਾਪਨਾ ਹਨ ਅਤੇ ਇਹ ਚੰਗਾ ਅਰੰਭ ਹੈ, ਪਰ ਇਸ ਦੇ ਲਈ ਟੈਕਸ ਲਗਾਣ ਦੀ ਤਜਵੀਜ਼ ਹੈ। ਮੈਂ ਇਹ ਸਮਝਦਾ ਹਾਂ ਕਿ ਟੈਕਸ ਜ਼ਬਰ ਨਾਲ ਇਕੱਠਾ ਕੀਤਾ ਜਾਂਦਾ ਹੈ ਅਤੇ ਇਸ ਨੂੰ ਜ਼ਬਰ ਦਾ ਨਾਮ ਦਿੱਤਾ ਜਾ ਸਕਦਾ ਹੈ ਅਤੇ ਇਸ ਨੂੰ ਜਜ਼ੀਆ ਵੀ ਕਿਹਾ ਜਾ ਸਕਦਾ ਹੈ। ਇਹ ਇਕ ਗ਼ਲਤ ਚੀਜ਼ ਹੈ ਕਿ ਇਸ ਤਰ੍ਹਾਂ ਦਾ ਟੈਕਸ ਗੁਰੂ ਨਾਨਕ ਦੇਵ ਜੀ ਦੇ ਨਾਮ ਤੇ ਬਣਾਈ ਜਾ ਰਹੀ ਯੂਨੀਵਰਸਿਟੀ ਲਈ ਲਗਾਇਆ ਜਾਵੇ। (ਘੰਟੀ) ਮੈਂ ਤਾਂ ਸਮਝਦਾ ਹਾਂ ਕਿ ਹਰ ਪੰਜਾਬੀ ਅਤੇ ਹਰ ਸਿੱਖ ਦਾ ਫਰਜ਼ ਹੈ ਕਿ ਉਹ ਆਪਣੀ ਭੇਟਾ ਇਸ ਚੰਗੇ ਕੰਮ ਲਈ ਦੇਵੇ। ਅਸੀਂ ਤਾਂ ਗੁਰੂ ਮਹਾਰਾਜ ਦੇ ਚਰਨਾਂ ਵਿਚ ਭੇਟ ਲਿਜਾਂਦੇ ਹਾਂ ਅਤੇ ਅਕੀਦਤ ਦੇ ਫੁੱਲ ਚੜ੍ਹਾਂਦੇ ਹਾਂ ਤੇ ਫਿਰ ਜੇਕਰ ਅਸੀਂ ਇਸ ਤਰ੍ਹਾਂ ਦੇ ਟੈਕਸ ਦੀ ਥਾਂ ਸੱਚੇ ਦਿਲੋਂ ਇਸ ਪਵਿੱਤਰ ਕੰਮ ਲਈ ਝੋਲੀ ਅੱਡ ਕੇ ਜਾਈਏ ਤਾਂ ਕੋਈ ਵੀ ਆਪਣੀ ਭੇਟਾ ਗੁਰੂ ਨਾਨਕ ਦੇਵ ਜੀ ਦੇ ਨਾਮ ਤੇ ਦੇਣ ਤੋਂ ਇਨਕਾਰ ਨਹੀਂ ਕਰੇਗਾ। ਇਸ ਲਈ ਟੈਕਸ ਦਾ ਤਰੀਕਾ ਠੀਕ ਨਹੀਂ। ਅਜ ਗੁਰੂ ਨਾਨਕ ਯੂਨੀ-

ਯੂਨੀਵਰਸਟੀ ਲਈ ਟੈਕਸ ਇਨਕਰੀਜ਼ ਨਾ ਕਰਨ। ਹੁਣ ਆਪ ਦੇ ਹੁਕਮ ਦੀ ਪਾਲਨਾ ਕਰਦਾ ਮੈਂ ਆਪਣੀ ਸੀਟ ਲੈਂਦਾ ਹਾਂ। ਫਿਰ ਐਪ੍ਰੋਪ੍ਰੀਏਸ਼ਨ ਬਿਲ ਤੇ ਬਾਕੀ ਬੇਨਤੀਆਂ ਕਰ ਲਵਾਂਗਾ । ਤੁਸੀਂ ਹੁਣ ਘੰਟੀ ਵਜਾ ਦਿੱਤੀ ਹੈ ।

**ਸ੍ਰੀ ਡਿਪਟੀ ਸਪੀਕਰ**: ਘੰਟੀ ਤੋਂ ਬਾਅਦ ਵੀ ਦੋ ਮਿੰਟ ਹੁੰਦੇ ਹਨ, ਵਾਈਂਡ ਅਪ ਕਰਨ ਲਈ।
**(After the bell is sounded, the hon. Members have two minutes to wind up.)**

**ਮੇਜਰ ਹਰਿੰਦਰ ਸਿੰਘ**: ਇਸ ਬਜਟ ਸਪੀਚ ਦੇ ਸਫ਼ਾ 11 ਅਤੇ 12 ਤੇ ਪੰਜਾਬ ਵਿਚ ਗਰੀਨ ਰੈਵੋਲਿਊਸ਼ਨ ਲਿਆਣ ਲਈ ਪੰਜਾਬ ਸਰਕਾਰ ਨੇ ਜਿਹੜੇ ਕਦਮ ਚੁੱਕੇ ਹਨ, ਉਨ੍ਹਾਂ ਦਾ ਜ਼ਿਕਰ ਕੀਤਾ ਗਿਆ ਹੈ ਅਤੇ ਇਹ ਕਿਹਾ ਗਿਆ ਹੈ ਕਿ ਇਨ੍ਹਾਂ ਕਦਮਾਂ ਨਾਲ ਪੰਜਾਬ ਵਿਚ ਉਪਜ ਵਧੀ ਹੈ। ਪੰਜਾਬ ਦੀ ਪ੍ਰੋਡਕਸ਼ਨ ਵਿਚ ਇਜ਼ਾਫਾ ਹੋਇਆ ਹੈ। ਪਰ ਮੈਂ ਇਹ ਸਮਝਦਾ ਹਾਂ ਕਿ ਇਹ ਇਜ਼ਾਫਾ ਭਾਅ ਦੀ ਵਜ੍ਹਾ ਕਰਕੇ ਹੋਇਆ ਹੈ । ਜੇਕਰ ਜ਼ਿਮੀਂਦਾਰ ਨੂੰ ਭਾਅ ਠੀਕ ਦਿਤਾ ਗਿਆ ਅਤੇ ਇਸ ਭਾਅ ਨੂੰ ਬਰਕਰਾਰ ਰਖਿਆ ਗਿਆ ਤਾਂ ਇਹ ਰੈਵੋਲਿਊਸ਼ਨ ਕਾਇਮ ਰਹਿ ਸਕੇਗਾ । ਕਾਸਟ ਆਫ ਪ੍ਰੋਡਕਸ਼ਨ ਨੂੰ ਸਾਹਮਣੇ ਰਖ ਕੇ ਭਾਅ ਮੁਕੱਰਰ ਕੀਤਾ ਜਾਣਾ ਚਾਹੀਦਾ ਹੈ ਅਤੇ ਇਸ ਨੂੰ ਬਰਕਰਾਰ ਰੱਖਣ ਦੀ ਲੋੜ ਹੈ । ਤਾਕਿ ਕਿਸਾਨ ਨੂੰ ਰੀਮੁਨਰੇਟਿਵ ਪ੍ਰਾਈਸ ਮਿਲ ਸਕੇ। ਇਥੇ ਮੈਂ ਇਹ ਗੱਲ ਕਹਿਣੀ ਚਾਹੁੰਦਾ ਹਾਂ ਕਿ ਖਾਦ ਦੀਆਂ ਤਕਾਵੀਆਂ ਦਿੱਤੀਆਂ ਜਾਂਦੀਆਂ ਹਨ ਅਤੇ ਇਹ ਕੰਮ ਐਸ. ਡੀ. ਓ. ਦੇ ਜ਼ਿੰਮੇ ਲਗਾਇਆ ਜਾਂਦਾ ਹੈ । ਉਸ ਨੇ ਬੋਗਸ ਫਿਗਰਜ਼ ਤਿਆਰ ਕਰਨੀਆਂ ਹੁੰਦੀਆਂ ਹਨ ਕਿਉਂਕਿ ਟੀਚਾ ਪੂਰਾ ਕਰਨਾ ਪੈਂਦਾ ਹੈ, ਪਰ ਕੋਸ਼ਿਸ਼ ਇਹ ਕਰਨੀ ਚਾਹੀਦੀ ਹੈ ਕਿ ਕਿਸਾਨ ਨੂੰ ਜਾਇਜ਼ ਮਦਦ ਮਿਲੇ ਅਤੇ ਫਿਗਰਜ਼ ਸਹੀ ਤੌਰ ਤੇ ਤਿਆਰ ਕੀਤੀਆਂ ਜਾਣ (ਵਿਘਨ) (ਘੰਟੀ) ਮੈਂ ਬਸ ਖਤਮ ਹੀ ਕਰਨ ਲਗਾ ਹਾਂ, ਅੱਧੇ ਮਿੰਟ ਵਿਚ। (ਵਿਘਨ)

ਮੈਂ ਆਖਿਰ ਵਿਚ ਇਹ ਅਰਜ਼ ਕਰਨੀ ਚਾਹੁੰਦਾ ਹਾਂ ਕਿ ਸਰਕਾਰ ਨੇ ਕਾਟਨ ਦੀ ਸਪਰੇ ਕਰਨ ਲਈ ਅਤੇ ਪਾਇਰੀਲਾ ਦੀ ਰੋਕ ਥਾਮ ਲਈ ਰਕਮ ਰਖੀ ਹੈ, ਪਰ ਇਸ ਦੇ ਨਾਲ ਹੀ ਹਡੇ ਦਾ ਟ੍ਰੀਟਮੈਂਟ ਵੀ ਕਰਨ ਦੀ ਲੋੜ ਹੈ। ਇਹ ਝੋਨੇ ਦੀ ਫਸਲ ਦੇ ਏਕੜਾਂ ਦੇ ਏਕੜ ਖਤਮ ਕਰ ਦਿੰਦਾ ਹੈ। ਇਸ ਲਈ , ਐਗਰੀਕਲਚਰ ਵਿਭਾਗ ਨੂੰ ਇਸ ਪਾਸੇ ਖਾਸ ਤੌਰ ਤੇ ਧਿਆਨ ਦੇਣਾ ਚਾਹੀਦਾ ਹੈ। ਇਸ ਦੇ ਟ੍ਰੀਟਮੈਂਟ ਅਤੇ ਕਿਓਰ ਦਾ ਪ੍ਰਬੰਧ ਕਰਨਾ ਚਾਹੀਦਾ ਹੈ। ਮੈਂ ਇਹ ਕਹਿ ਕੇ ਆਪ ਦਾ ਧੰਨਵਾਦ ਕਰਦਾ ਹਾਂ ਕਿ ਆਪ ਨੇ ਬੜੀ ਕਿਰਪਾ ਕੀਤੀ ਹੈ ਅਤੇ ਹਾਊਸ ਦਾ ਵੀ ਧੰਨਵਾਦ ਕਰਦਾ ਹਾਂ। ਬਾਕੀ ਗੱਲਾਂ ਦਾ ਜ਼ਿਕਰ ਐਪ੍ਰੋਪ੍ਰੀਏਸ਼ਨ ਬਿਲ ਤੇ ਬਹਿਸ ਸਮੇਂ ਕਰ ਲਵਾਂਗਾ।

**ਸਰਦਾਰ ਬੇਅੰਤ ਸਿੰਘ** (ਪਾਇਲ): ਡਿਪਟੀ ਸਪੀਕਰ ਸਾਹਿਬ, ਬਜਟ ਪੇਸ਼ ਹੋਣ ਤੋਂ ਪਹਿਲਾਂ ਕਈ ਭੁਲੇਖੇ ਸਨ ਕਿ ਸਰਕਾਰ ਲੋਕਾਂ ਤੇ ਨਵੇਂ ਟੈਕਸ ਲਗਾ ਰਹੀ ਹੈ ਅਤੇ ਇਕ ਟੈਕਸੇਸ਼ਨ ਕਮੇਟੀ ਡਾਕਟਰ ਬਲਦੇਵ ਪਰਕਾਸ਼ ਦੀ ਪ੍ਰਧਾਨਗੀ ਵਿਚ ਇਸੇ ਕੰਮ ਲਈ ਬਣਾਈ ਗਈ ਹੈ, ਪਰ ਮੈਂ ਸਮਝਦਾ ਹਾਂ ਕਿ ਇਸ ਬਜਟ ਵਿਚ ਕੋਈ ਐਸਾ ਟੈਕਸ ਨਹੀਂ ਲਗਾਇਆ ਗਿਆ ਜਿਸ ਨਾਲ ਗਰੀਬ ਲੋਕਾਂ ਤੇ ਅਸਰ ਪੈਂਦਾ ਹੋਵੇ ਅਤੇ ਉਨ੍ਹਾਂ ਤੇ ਬੋਝ ਬਣੇ । ਇਥੇ ਐਂਟਰਟੇਨਮੈਂਟ ਟੈਕਸ ਦਾ ਜ਼ਿਕਰ ਕੀਤਾ ਗਿਆ ਹੈ, ਇਸ ਦੇ ਬਾਰੇ ਵਿਚ ਮੇਰੀ ਰਾਏ ਇਹ ਹੈ ਕਿ ਇਹ ਟੈਕਸ ਉਨ੍ਹਾਂ ਲੋਕਾਂ ਤੇ ਲਗਦਾ ਹੈ

ਲਗਾਇਆ ਗਿਆ ਹੈ, ਜਿਨ੍ਹਾਂ ਦੇ ਹਾਲਾਤ ਚੰਗੇ ਹਨ ਅਤੇ ਜੇਕਰ ਉਹ ਕੁਝ ਵਧ ਪੈਸੇ ਸਰਕਾਰ ਨੂੰ ਦੇ ਦੇਣ ਤਾਂ ਇਸ ਵਿਚ ਕੋਈ ਨਜਾਇਜ਼ ਗੱਲ ਨਹੀਂ।

ਇਸ ਬਜਟ ਦੇ ਬਾਰੇ ਵਿਚ ਜਿਹੜਾ ਐਤਕੀ ਪੇਸ਼ ਕੀਤਾ ਗਿਆ ਹੈ, ਇਹ ਕਿਹਾ ਗਿਆ ਹੈ ਕਿ ਚੰਗਾ ਨਹੀਂ ਪਰ ਮੈਂ ਸਮਝਦਾ ਹਾਂ ਕਿ ਇਨ੍ਹਾਂ ਦੇ ਆਪਣੇ ਲੀਡਰ ਹੀ ਸੱਚੀ ਗੱਲ ਕਹਿ ਜਾਂਦੇ ਹਨ। ਮੇਜਰ ਸਾਹਿਬ ਬੜੇ ਸਿਆਣੇ ਪੁਰਸ਼ ਹਨ, ਜਿਹੜੇ ਇਨ੍ਹਾਂ ਦੇ ਲੀਡਰ ਹਨ, ਉਹ ਕਹਿੰਦੇ ਤਾਂ ਹਨ ਕਿ ਮੈਂ ਇਸ ਬਜਟ ਦੀ ਵਿਰੋਧਤਾ ਕਰਨ ਲਈ ਖੜਾ ਹੋਇਆ ਹਾਂ, ਪਰ ਉਹ ਐਨੇ ਨੇਕ ਹਨ ਕਿ ਉਨ੍ਹਾਂ ਕੋਲੋ ਚੰਗੀਆਂ ਗੱਲਾਂ ਮੂੰਹੋਂ ਨਿਕਲ ਹੀ ਜਾਂਦੀਆਂ ਹਨ।

ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਐਗਰੀਕਲਚਰ ਸਾਡੇ ਪੰਜਾਬ ਦੀ ਸਭ ਤੋਂ ਵੱਡੀ ਇੰਡਸ-ਟਰੀ ਹੈ। ਜੇ ਪੰਜਾਬ ਦੀ ਐਗਰੀਕਲਚਰ ਠੀਕ ਨਹੀਂ ਤਾਂ ਪੰਜਾਬ ਤਰੱਕੀ ਨਹੀਂ ਕਰ ਸਕਦਾ। ਇਨ੍ਹਾਂ ਸਾਰੀਆਂ ਗੱਲਾਂ ਨੂੰ ਮੁੱਖ ਰਖਦੇ ਹੋਏ ਪੰਜਾਬ ਸਰਕਾਰ ਨੇ ਬਜਟ ਦਾ ਬਿਹਤਰੀਨ ਹਿੱਸਾ ਐਗਰੀਕਲਚਰ ਦੀ ਡੀਵੈਲਪਮੈਂਟ ਤੇ ਲਾਉਣ ਦਾ ਫੈਸਲਾ ਕੀਤਾ ਹੈ।

ਸਪਰੇਇੰਗ ਵਾਸਤੇ 5,90,000 ਰੁਪਿਆ ਰਖਿਆ ਹੈ, ਇਸੇ ਤਰ੍ਹਾਂ ਇਨਸੈਕਟੀਸਾਈਡ ਵਾਸਤੇ 33,040 ਰੁਪਏ ਰੱਖੇ ਹਨ। ਇਸ ਤਰ੍ਹਾਂ ਜੇ ਤੁਹਾਨੂੰ ਲਹਿਰੇ ਗਾਗੇ ਵਲ ਜਾਣ ਦਾ ਮੌਕਾ ਮਿਲਿਆ ਹੋਵੇ ਤਾਂ ਸਾਰੀ ਧਰਤੀ ਸਫੈਦ ਸੋਰੇ ਦੀ ਭਰੀ ਹੋਈ ਕੱਲਰ ਹੀ ਕੱਲਰ ਬਣੀ ਨਜ਼ਰ ਆਵੇਗੀ। ਕੱਲਰ ਖਤਮ ਕਰਨ ਲਈ ਜਿਪਸਮ ਸਪਰੇ ਕਰਨ ਦਾ ਪ੍ਰਬੰਧ ਕੀਤਾ ਗਿਆ ਹੈ। ਕਣਕ ਦਾ 80 ਰੁਪਏ ਪਰ ਕੁਇੰਟਲ ਮੁੱਲ ਹੈ ਜਿਸ ਵਿੱਚ 50 ਪ੍ਰਤੀਸ਼ਤ ਸਬਸਿਡੀ ਦਿੱਤੀ ਜਾਵੇਗੀ। ਪੰਜਾਬ ਸਰਕਾਰ ਐਗਰੀਕਲਚਰ ਦੇ ਵਾਧੇ ਲਈ ਆਪਣੀ ਪੂਰੀ ਕੋਸ਼ਿਸ਼ ਜਿਥੇ ਕਰ ਰਹੀ ਹੈ ਉਥੇ ਸੈਂਟਰ ਦੀ ਸਰਕਾਰ ਵਲੋਂ ਐਗਰੀਕਲਚਰ ਨੂੰ ਉਤਨਾ ਉਤਸ਼ਾਹ ਨਹੀਂ ਦਿੱਤਾ ਜਾਂਦਾ। ਸੈਂਟਰਲ ਸਰਕਾਰ ਨੇ ਜਦੋਂ ਕਣਕ ਦਾ ਨਿਰਖ 60 ਅਤੇ 55 ਰੁਪਏ ਮੁਕੱਰਰ ਕੀਤਾ ਤਾਂ ਪੰਜਾਬ ਦੇ ਚੀਫ ਮਨਿਸਟਰ ਨੇ ਦਿੱਲੀ ਜਾਕੇ ਜ਼ਿਮੀਂਦਾਰ ਦੀ ਪੁਜ਼ੀਸ਼ਨ ਦੱਸੀ ਕਿ ਉਸ ਨੂੰ ਇਸ ਰੇਟ ਵਿਚ ਕਿਤਨਾ ਨੁਕਸਾਨ ਹੈ, ਫੇਰ ਸਰਕਾਰ ਨੇ 76 ਰੁਪਏ ਦੁਬਾਰਾ ਭਾਅ ਫਿਕਸ ਕੀਤਾ। ਇਸੇ ਤਰ੍ਹਾਂ ਪੰਜਾਬ ਦੇ ਐਗਰੀਕਲਚਰਿਸਟ ਨਾਲ ਜੇ ਕਿਤੇ ਸੈਂਟਰਲ ਸਰਕਾਰ ਪੂਰੀ ਪੂਰੀ ਇਮਦਾਦ ਦੇਵੇ ਤਾਂ ਮੁਲਕ ਦੀ ਆਮਦਨ ਦੁਗਣੀ ਹੋ ਸਕਦੀ ਹੈ। ਗਵਰਨਮੈਂਟ ਨੇ ਕਣਕ ਦਾ ਭਾਉ 90 ਰੁਪਏ ਜੇ ਕੀਤਾ ਹੁੰਦਾ ਤਾਂ ਸਮਝਦੇ ਕਿ ਜ਼ਿਮੀਂਦਾਰ ਨਾਲ ਕੁਝ ਇਨਸਾਫ ਹੋਇਆ ਹੈ। ਇਤਨੀ ਲੇਬਰ ਅਤੇ ਇਤਨੇ ਖਰਚੇ ਤੋਂ ਬਾਅਦ ਜ਼ਿਮੀਂਦਾਰ ਨੂੰ ਕੁਝ ਨਾ ਬਚੇ ਤਾਂ ਇਤਨੀ ਮਿਹਨਤ ਦਾ ਕੀ ਫਾਇਦਾ। ਇਸੇ ਤਰ੍ਹਾਂ ਦਾ ਸਲੂਕ ਪੰਜਾਬ ਦੇ ਨਾਲ ਜਦੋਂ ਕਰਜ਼ੇ ਦੇਣ ਦਾ ਸਵਾਲ ਆਉਂਦਾ ਹੈ, ਸੈਂਟਰ ਵਲੋਂ ਹੁੰਦਾ ਹੈ, ਸੈਂਟਰ ਦੀ ਸਰਕਾਰ ਟਰੈਕਟਰ ਸਪਲਾਈ ਕਰਦੀ ਹੈ ਵੱਡੀਆਂ ਵੱਡੀਆਂ ਫਰਮਾਂ ਨੂੰ ਜਿਹੜੇ ਆਪਣੇ ਮੁਨਾਫੇ ਕਢ ਕੇ ਵੈਲਥ ਟੈਕਸ ਅਤੇ ਹੋਰ ਸੈੱਸ ਵਗੈਰਾ ਚਾਰਜ ਕਰਕੇ ਲੋਕਾਂ ਨੂੰ ਦੇਂਦੇ ਹਨ। ਇਸ ਤਰ੍ਹਾਂ ਇਹ ਲੋਕ, ਜ਼ਿਮੀਂਦਾਰ, ਜਿਹੜਾ ਕਿ ਇਸ ਦੇਸ਼ ਦੀ ਰੀੜ੍ਹ ਦੀ ਹੱਡੀ ਹੈ ਨੂੰ ਤੋੜਨ ਦੀ ਕੋਸ਼ਿਸ਼ ਕਰਦੇ ਹਨ। ਪਿਛੇ ਜਿਹੇ ਸੈਂਟਰਲ ਸਰਕਾਰ ਦੇ ਖਿਲਾਫ, ਜ਼ਿਮੀਂਦਾਰਾਂ ਨੇ ਲੁਧਿਆਣੇ ਇਕ ਜ਼ਬਰਦਸਤ ਰੈਲੀ ਕੀਤੀ ਕਿ ਇਸ ਤਰ੍ਹਾਂ ਜ਼ਿਮੀਂਦਾਰਾਂ ਨੂੰ ਮਹਿੰਗੇ ਇਮਪਲੀਮੈਂਟਸ ਅਤੇ ਟਰੈਕਟਰਾਂ ਦੇ ਵਾਧੂ ਮੁਲ ਚਾਰਜ ਕਰਕੇ ਲੁਟਿਆ ਜਾ ਰਿਹਾ ਹੈ। ਮੈਂ

ਚਾਲੂ ਹੋ ਗਏ ਤਾਂ ਪੰਜਾਬ ਵਿਚ ਇਰੀਗੇਸ਼ਨ ਲਈ ਬਿਜਲੀ ਆਮ ਹੋ ਜਾਵੇਗੀ। ਮੈਂ ਇਕ ਗੱਲ ਇਸ ਬਾਰੇ ਜਿਹੜੀ ਪੰਜਾਬ ਸਰਕਾਰ ਨੂੰ ਕਹਿਣੀ ਚਾਹੁੰਦਾ ਹਾਂ ਉਹ ਇਹ ਹੈ ਕਿ ਹੁਣ ਤੱਕ ਪੰਜਾਬ ਸਰਕਾਰ ਵਲੋਂ ਜਿਹੜੇ 92 ਟਿਊਬਵੈਲ ਲਗਾਏ ਗਏ ਹਨ, ਉਨ੍ਹਾਂ ਤੇ ਚਾਰ ਆਨੇ ਪਰ ਯੂਨਿਟ ਬਿਜਲੀ ਚਾਰਜ ਕੀਤੀ ਜਾਂਦੀ ਹੈ, ਇਹ ਪਾਣੀ ਜ਼ਿਮੀਂਦਾਰੀ ਦੇ ਕੰਮ ਵਾਸਤੇ ਫਲੈਟ ਰੇਟ ਦੀ ਬਿਜਲੀ ਚਾਰਜ ਕਰਕੇ ਕਿਸਾਨ ਨੂੰ ਮਿਲਣਾ ਚਾਹੀਦਾ ਹੈ। ਜਦੋਂ ਪਾਣੀ ਦੀ ਜ਼ਰੂਰਤ ਹੁੰਦੀ ਹੈ, ਤਾਂ ਕਈ ਕਈ ਘੰਟੇ ਬਿਜਲੀ ਬੰਦ ਰਹਿੰਦੀ ਹੈ, ਇਹ ਜਾਣ ਬੁਝ ਕੇ ਬੰਦ ਕੀਤੀ ਜਾਂਦੀ ਹੈ, ਕਿਉਂ ਜੋ ਬਿਜਲੀ ਦਾ ਮਹਿਕਮਾ ਕੁਰੱਪਸ਼ਨ ਦਾ ਘਰ ਹੈ, ਇਹ ਹਰ ਢੰਗ ਨਾਲ ਪੈਸਾ ਬਟੋਰਨ ਦੀ ਕੋਸ਼ਿਸ਼ ਕਰਦੇ ਹਨ।

ਇਸ ਦੇ ਨਾਲ ਹੀ, ਮੈਂ ਐਨੀਮਲ ਹਸਬੈਂਡਰੀ ਦੇ ਮਹਿਕਮੇ ਦੇ ਮੁੱਤਲਿਕ ਵੀ ਕੁਝ ਅਰਜ਼ ਕਰ ਦੇਣੀ ਜ਼ਰੂਰੀ ਸਮਝਦਾ ਹਾਂ, ਉਹ ਇਹ ਹੈ ਕਿ ਇਸ ਮਹਿਕਮੇ ਦੇ ਨਾਲ ਦੁੱਧ ਦੀ ਡਾਇਰੀ ਦਾ ਮਹਿਕਮਾ ਵੀ ਸ਼ਾਮਲ ਕਰ ਦੇਣਾ ਚਾਹੀਦਾ ਹੈ, ਅੱਛੀ ਨਸਲ ਦੇ ਜਾਨਵਰ ਰੱਖੇ ਜਾਣ ਅਤੇ ਸੂਬੇ ਵਿਚ ਦੁੱਧ ਦੀ ਮਿਕਦਾਰ ਵਧਾਉਣ ਦੀ ਕੋਸ਼ਸ਼ ਕੀਤੀ ਜਾਵੇ। ਨੀਲੋਪਾਲ ਇਕ ਫਾਰਮ ਕਾਇਮ ਵੀ ਕੀਤਾ ਗਿਆ, ਪਰ ਇਸ ਦੇ ਨਾਲ ਠੀਕ ਤਰ੍ਹਾਂ ਨਾਲ ਕੰਮ ਹੋ ਨਹੀਂ ਰਿਹਾ।

ਡਿਪਟੀ ਸਪੀਕਰ ਸਾਹਿਬ, ਮੈਂ ਇਹ ਅਰਜ਼ ਕਰਨੀ ਚਾਹੁੰਦਾ ਹਾਂ ਕਿ ਇਸ ਸਾਲ ਦੇ ਬਜਟ ਵਿਚ ਸੜਕਾਂ ਦੇ ਵਾਸਤੇ 50 ਕਰੋੜ ਰੁਪਿਆ ਪ੍ਰੋਵਾਈਡ ਕੀਤਾ ਗਿਆ ਹੈ। ਜ਼ਿਮੀਂਦਾਰ ਹੁਣ ਤਕ ਇਹੋ ਮਹਿਸੂਸ ਕਰਦੇ ਹਨ ਕਿ ਸੜਕਾਂ ਹਮੇਸ਼ਾਂ ਸ਼ਹਿਰਾਂ ਦੇ ਵਿਚ ਹੀ ਬਣਦੀਆਂ ਹਨ, ਦਿਹਾਤੀਆਂ ਨੂੰ ਕੋਈ ਪੁੱਛਦਾ ਤਕ ਨਹੀਂ। ਇਸ ਸਾਲ ਦੇ ਬਜਟ ਵਿਚ ਅਸੀਂ ਉਮੀਦ ਕਰਦੇ ਹਾਂ ਕਿ ਦਿਹਾਤੀ ਇਲਾਕੇ ਦਾ ਖਾਸ ਖਿਆਲ ਰਖਿਆ ਜਾਵੇਗਾ।

(ਇਸ ਵੇਲੇ ਸਰਦਾਰ ਸ਼ਸ਼ਪਾਲ ਸਿੰਘ, ਮੈਂਬਰ ਆਫ ਦੀ ਪੈਨਲ ਆਫ ਚੇਅਰਮੈਨ, ਨੇ ਸਭਾਪਤੀ ਦੀ ਕੁਰਸੀ ਸੰਭਾਲੀ)।

ਜਿੱਥੋਂ ਤਕ ਐਜੂਕੇਸ਼ਨ ਦੇ ਮਹਿਕਮੇ ਦਾ ਸਵਾਲ ਹੈ, ਇਹ ਕਾਫੀ ਐਕਸਪੈਂਡ ਹੋਇਆ ਹੈ। ਇਸ ਮਹਿਕਮੇ ਵਿਚ 2 ਡੀ.ਪੀ.ਆਈ ਕੰਮ ਕਰ ਰਹੇ ਹਨ। ਡੀ.ਪੀ.ਆਈ. ਇਕ ਹੋਣਾ ਚਾਹੀਦਾ ਹੈ, ਦੂਸਰੇ ਨੂੰ ਕੋਈ ਹੋਰ ਟਰੇਨਿੰਗ ਦੇ ਕੇ ਕਿਸੇ ਕੰਮ ਲਾਉਣਾ ਚਾਹੀਦਾ ਹੈ। ਸਰਕਾਰ ਨੇ ਐਗਰੀ-ਕਲਚਰ ਯੂਨੀਵਰਸਿਟੀ ਬਣਾਈ, ਇਸ ਦਾ ਟੈਕਸ ਜ਼ਿਮੀਂਦਾਰਾਂ ਤੇ ਲਾਇਆ, ਇਸ ਦੇ ਨਾਲ ਹੀ ਗੁਰੂ ਨਾਨਕ ਯੂਨੀਵਰਸਿਟੀ ਬਣਾਈ। ਇਸ ਦਾ ਟੈਕਸ ਵੀ ਉਨ੍ਹਾਂ ਲੋਕਾਂ ਨੂੰ ਦੇਣਾ ਪਿਆ। ਮੈਂ ਸਮਝਦਾ ਹਾਂ ਲੋਕਾਂ ਨੇ ਇਸ ਬਾਰੇ ਜੋ ਇਤਰਾਜ਼ ਕੀਤਾ ਹੈ ਕਿ ਇਹ ਟੈਕਸ ਲਗਣਾ ਨਹੀਂ ਸੀ ਚਾਹੀਦਾ। ਜਦੋਂ ਇਤਨੇ ਵਡੇ ਵਡੇ ਅਦਾਰੇ ਚਲਾਉਣੇ ਪੈਂਦੇ ਹਨ ਤਾਂ ਪੈਸੇ ਤਾਂ ਦੇਣੇ ਹੀ ਪੈਂਦੇ ਹਨ ਤਦ ਹੀ ਕੋਈ ਯੂਨੀ-ਵਰਸਿਟੀ ਚੰਗੀ ਤਰ੍ਹਾਂ ਚਲ ਸਕਦੀ ਹੈ। ਮੈਨੂੰ ਇਹ ਗੱਲ ਕਹਿਣ ਦੇ ਵਿਚ ਵੀ ਬੜੀ ਖੁਸ਼ੀ ਹੁੰਦੀ ਹੈ ਕਿ ਹੁਣ ਤਕ ਜਿਤਨੇ ਵੀ ਕਾਲਜ ਪਿਛਲੀ ਸਰਕਾਰ ਨੇ ਖੋਲ੍ਹੇ, ਉਹ ਸ਼ਹਿਰੀ ਹਲਕੇ ਵਿਚ ਹੀ ਖੋਲ੍ਹੇ। ਇਹ ਪਹਿਲਾ ਮੌਕਾ ਹੈ ਕਿ ਮੇਰੀ ਰੂਰਲ ਕੰਸਟੀਚੂਐਂਸੀ ਵਿਚ ਪੰਜਾਬ ਸਰਕਾਰ ਨੇ ਕਾਲਜ ਖੋਲ੍ਹਿਆ ਹੈ।

ਮੈਂ ਇਕ ਗੱਲ ਹੋਰ ਅਰਜ਼ ਕਰ ਦੇਣੀ ਚਾਹੁੰਦਾ ਹਾਂ ਕਿ ਚੀਫ ਮਨਿਸਟਰ ਸਾਹਿਬ ਨੂੰ ਇਸ ਐਜੂਕੇਸ਼ਨ ਦੇ ਮਹਿਕਮੇ ਵਿਚ ਸਾਈਕੇਟਰਿਸਟਸ ਜਾਂ ਸਾਈਕਾਲੋਜਿਸਟਸ ਦੀਆਂ ਪੋਸਟਾਂ ਵੀ, ਜਿਸ ਤਰ੍ਹਾਂ ਕਿ ਬਾਹਰਲੇ ਮੁਲਕਾਂ ਵਿਚ ਰਖੀਆਂ ਜਾਂਦੀਆਂ ਹਨ, ਕਾਇਮ ਕਰਨੀਆਂ ਚਾਹੀਦੀਆਂ ਹਨ, ਇਹ ਇਸ ਲਈ ਕਿ ਬੱਚੇ ਭਾਵੇਂ ਕਿਸੇ ਲਾਈਨ, ਦੇ ਟਰੇਂਡ ਹੋਣ ਯਾ ਨਾ ਦੇਖਾ ਦੇਖੀ ਸਟੱਡੀ ਸ਼ੁਰੂ ਕਰ ਦਿੰਦੇ ਹਨ, ਜਿਸ ਦਾ ਬਾਅਦ ਵਿਚ ਨਤੀਜਾ ਕੁਝ ਨਹੀਂ ਨਿਕਲਦਾ। ਉਹ ਬੇਕਾਰੀ ਦਾ ਕਾਰਨ ਬਣਦਾ ਹੈ। ਜੇ ਇਹ ਸੀਲੈਕਟ ਕਰੇ ਬੱਚੇ ਤਾਲੀਮ ਹਾਸਲ ਕਰਨਗੇ ਤਾਂ ਜਿਸ ਦਾ ਜਿਸ ਲਾਈਨ ਵਿਚ

[ਸਰਦਾਰ ਬੇਅੰਤ ਸਿੰਘ]

ਟਰੈਂਡ ਹੋਵੇਗਾ ਉਸ ਦੇ ਹੀ ਮਾਹਰ ਹੋ ਕੇ ਨਿਕਲਣਗੇ। ਇਨ੍ਹਾਂ ਇੰਟੀਲੈਕਚੁਅਲ ਦੀ ਟੀਮ ਨੇ ਹੀ ਵਾਧਾ ਇਸ ਦੇਸ਼ ਵਿਚ ਕਰਨਾ ਹੈ। ਪਰ ਸਾਡੇ ਮੁਲਕ ਵਿਚ ਇਹ ਹਾਲਤ ਹੈ ਕਿ ਆਈ. ਟੀ. ਆਈ. ਵਿਚੋਂ 45.1 ਪ੍ਰਤੀਸ਼ਤ ਬੱਚੇ ਨਿਕਲਦੇ ਹਨ, ਪਰ ਉਹ ਵੀ ਬੇਰੁਜ਼ਗਾਰ ਰਹਿ ਜਾਂਦੇ ਹਨ। ਅਜ ਦੇ ਜ਼ਮਾਨੇ ਵਿਚ ਅਨਪੜ੍ਹ ਰੋਜ਼ਗਾਰ ਤੇ ਲਗੇ ਹੋਏ ਹਨ, ਉਨ੍ਹਾਂ ਨੂੰ ਤਿੰਨ ਦਫਾ ਖਾਣਾ ਤੇ ਚਾਹ ਮਿਲਦੀ ਹੈ, ਨਾਲ 6 ਰੁਪਏ ਦਿਹਾੜੀ ਦੇ ਵੀ ਮਿਲਦੇ ਹਨ, ਪਰ ਇਨ੍ਹਾਂ ਦੇ ਮੁਕਾਬਲੇ ਵਿਚ ਪੜ੍ਹੇ ਲਿਖੇ ਬੇ-ਰੁਜ਼ਗਾਰ ਹਨ। ਜੇ ਕੋਈ ਨਿਊਰਾਲੋਜਿਸਟਸ ਜਾਂ ਸਾਈਕੈਟਰਿਸਟਸ ਰਾਹੀਂ ਇਨ੍ਹਾਂ ਦਾ ਦਿਮਾਗ ਟੈਸਟ ਕਰਨ ਤੋਂ ਬਾਅਦ ਕੋਈ ਲਾਈਨ ਸਟੂਡੈਂਟਸ ਨੂੰ ਦਿਆ ਕਰਨ ਤਾਂ ਕਾਫੀ ਬੇਰੁਜ਼ਗਾਰੀ ਘਟ ਸਕਦੀ ਹੈ।

ਟਰਾਂਸਪੋਰਟ ਦੇ ਮਹਿਕਮੇ ਬਾਰੇ ਮੈਂ ਇਹੋ ਅਰਜ਼ ਕਰਾਂਗਾ ਕਿ 50 50 ਬੇਸਿਜ਼ ਤੇ ਟਰਾਂਸਪੋਰਟ ਚਾਲੂ ਕਰਨ ਦਾ ਫੈਸਲਾ ਕੀਤਾ ਗਿਆ ਸੀ ਪਰ ਇਹ ਅਜ ਵੀ ਉਨ੍ਹਾਂ ਹੀ ਲੀਹਾਂ ਤੇ ਚਲ ਰਹੀ ਹੈ ਜਿਨ੍ਹਾਂ ਤੋਂ ਸਰਕਾਰ ਬਚਣਾ ਚਾਹੁੰਦੀ ਸੀ, ਇਸ ਵਿਚ ਵਡੇ ਵਡੇ ਟਰਾਂਸਪੋਰਟਰਜ਼ ਹੁਣ ਵੀ ਉਸੇ ਤਰ੍ਹਾਂ ਹੀ ਫਾਇਦਾ ਉਠਾ ਰਹੇ ਹਨ। ਇਹ ਕੋਈ ਚੰਗੀ ਗੱਲ ਨਹੀਂ ਹੋ ਰਹੀ। ਸਰਕਾਰ ਨੂੰ ਸਾਰੀ ਦੀ ਸਾਰੀ ਟਰਾਂਸਪੋਰਟ ਨੈਸ਼ਨਲਾਈਜ਼ ਕਰ ਦੇਣੀ ਚਾਹੀਦੀ ਹੈ। ਪਿਛਲੇ ਸਾਲ ਹਰਿਆਣੇ ਦੇ ਟਰਾਂਸਪੋਰਟ ਦੇ ਮਹਿਕਮੇ ਨੂੰ ਇਕ ਕਰੋੜ ਰੁਪਏ ਦਾ ਫਾਇਦਾ ਹੋਇਆ ਹੈ, ਜੇ ਕਿਤੇ ਪੰਜਾਬ ਵਿਚ ਨੈਸ਼ਨੇਲਾਈਜੇਸ਼ਨ ਹੋ ਜਾਵੇ ਤਾਂ ਕਾਫੀ ਫਾਇਦਾ ਹੋ ਸਕਦਾ ਹੈ। ਇਸ ਦੇ ਨਾਲ ਹੀ ਗੁਡਜ਼ ਟਰਾਂਸਪੋਰਟਰਜ਼ ਦੇ ਮੁਤਾਲਿਕ ਮੈਂ ਅਰਜ਼ ਕਰਾਂ ਕਿ ਇਹ ਪੱਕੀਆਂ ਸੜਕਾਂ ਤੇ ਟਰੱਕ ਚਲਾਉਂਦੇ ਹਨ ਪਰ ਕਰਾਇਆ ਕੱਚੇ ਰੂਟ ਦਾ ਚਾਰਜ ਕਰਦੇ ਹਨ, ਇਹ ਇਕ ਨਵੇਂ ਲਾਰਡਜ਼ ਟਰਾਂਸਪੋਰਟਰਜ਼ ਦੇ ਵਿਚ ਪੈਦਾ ਹੋ ਗਏ ਹਨ, ਇਨ੍ਹਾਂ ਨੂੰ ਕਿਸੇ ਦੀ ਕੋਈ ਪਰਵਾਹ ਨਹੀਂ।

12.00 noon | ਉਹ ਟਰਾਂਸਪੋਰਟ ਦੇ ਜਿਹੜੇ ਲਾਰਡਜ਼ ਹਨ ਉਹ ਐਨੀਆਂ ਓਵਰਲੋਡ ਗੱਡੀਆਂ ਚਲਾਉਂਦੇ ਹਨ ਕਿ ਮਿਸਾਲ ਦੇ ਤੌਰ ਤੇ ਇਕ ਕੰਪਨੀ ਜਿਸ ਦਾ ਮੈਂ ਇਥੇ ਨਾਂ ਨਹੀਂ ਲੈਣਾ ਚਾਹੁੰਦਾ ਉਸ ਦੇ ਸਾਲ ਦੇ ਵਿਚ 280 ਚਲਾਨ ਕੀਤੇ ਗਏ ਅਤੇ ਉਸ ਨੂੰ ਕਦੇ 5 ਰੁਪਏ ਤੇ ਕਦੇ 10 ਰੁਪਏ ਜੁਰਮਕਰਾਨਾ ਕੇ ਛਡ ਦਿਤਾ ਗਿਆ।

**ਸਰਦਾਰ ਸਰੂਪ ਸਿੰਘ**: ਸਰਦਾਰ ਬੇਅੰਤ ਸਿੰਘ ਸਾਨੂੰ ਨਾਂ ਦਸ ਦੇ, ਅਸੀਂ ਲੈ ਦਿਆਂਗੇ, ਜੇ ਤੈਨੂੰ ਸ਼ਰਮ ਆਉਂਦੀ ਹੈ ਤਾਂ (ਹਾਸਾ)

**ਚੌਧਰੀ ਸੱਤਯ ਦੇਵ**: ਕੀ ਗੱਲ ਤੁਹਾਨੂੰ ਸ਼ਰਮ ਬਿਲਕੁਲ ਨਹੀਂ ਆਉਂਦੀ ? (ਹਾਸਾ)

**ਸ਼੍ਰੀ ਸਭਾਪਤੀ**: ਸਰਦਾਰ ਬੇਅੰਤ ਸਿੰਘ, ਤੁਸੀਂ ਬੈਠ ਜਾਓ। ਤੁਹਾਡਾ ਟਾਈਮ ਖਤਮ ਹੋ ਗਿਆ ਹੈ। (Sardar Beant Singh may please resume his seat. The time allotted to him is over)

**ਸਰਦਾਰ ਬੇਅੰਤ ਸਿੰਘ**: ਫਿਰ ਇਥੇ ਕੁਰੱਪਸ਼ਨ ਦੀ ਗੱਲ ਕੀਤੀ ਗਈ। ਮੇਜਰ ਸਾਹਿਬ ਨੇ ਵੀ ਕਿਹਾ ਹੈ ਕਿ ਕੁਰੱਪਸ਼ਨ ਬਹੁਤ ਵਧ ਗਈ ਹੈ। ਮੈਂ ਅਰਜ਼ ਕਰਦਾ ਹਾਂ ਕਿ ਇਸ ਕੁਰੱਪਸ਼ਨ ਨੂੰ ਨਾ ਤਾਂ ਸਾਡਾ ਚੀਫ ਮਨਿਸਟਰ ਹੀ ਦੂਰ ਕਰ ਸਕਦਾ ਹੈ ਅਤੇ ਨਾ ਹੀ ਇਹ ਸਰਕਾਰ। ਇਹ ਤਾਂ ਸਾਰੇ ਰਲ ਮਿਲ ਕੇ ਹੀ ਖਤਮ ਕਰ ਸਕਦੇ ਹਾਂ। ਮੈਂ ਤਾਂ ਸਮਝਦਾ ਹਾਂ ਕਿ ਇਹ ਕੁਰੱਪਸ਼ਨ ਅਜ

ਇਤਨੀ ਵਧ ਗਈ ਹੈ ਕਿ ਮਾਂ ਦੇ ਦੁਧ ਦੇ ਵਿਚ ਵੀ ਮਿਲੀ ਹੋਈ ਹੈ, ਕਿਉਂਕਿ ਕੁਰਬਾਨੀ ਦੇ ਵੇਲੇ ਇਕ ਮਾਂ ਆਪਣੇ ਬੱਚੇ ਨੂੰ ਝੋਲੀ ਵਿਚ ਲੁਕੋ ਲੈਂਦੀ ਹੈ ਕਿ ਆਪੇ ਕਿਸੇ ਹੋਰ ਦਾ ਪੁੱਤਰ ਮਰੇਗਾ। ਇਹ ਸਾਡੇ ਨੈਸ਼ਨਲ ਕਰੈਕਟਰ ਦੀ ਘਾਟ ਹੈ। ਮੈਂ ਸਮਝਦਾ ਹਾਂ ਕਾਂਗਰਸ ਪਾਰਟੀ ਦੇ ਵੀਰ, ਜਿਹੜੇ ਕਿ ਇਸ ਦੇਸ਼ ਤੇ 20 ਸਾਲ ਰਾਜ ਕਰਦੇ ਰਹੇ ਸਾਨੂੰ ਇਕ ਤਾਰ ਵਿਚ ਪਰੋ ਨਹੀਂ ਸਕੇ। ਅੱਜ ਵੀ ਪੰਜਾਬ ਵਾਲੇ ਹੋਰ ਤਰ੍ਹਾਂ ਸੋਚਦੇ ਹਨ ਅਤੇ ਯੂ.ਪੀ. ਵਾਲੇ ਹੋਰ ਤਰ੍ਹਾਂ ਸੋਚਦੇ ਹਨ। ਸਾਡੇ ਵਿਚ ਅਜੇ ਇਕ ਕੌਮ ਵਾਲਾ ਅਹਿਸਾਸ ਪੈਦਾ ਨਹੀਂ ਹੋ ਸਕਿਆ। ਸਾਡੇ ਵਿਚ ਹਾਲੇ ਤਕ ਇਹ ਨੈਸ਼ਨਲ ਕਰੈਕਟਰ ਨਹੀਂ ਆਇਆ। ਜਿਤਨੀ ਦੇਰ ਤਕ ਇਹ ਚੀਜ਼ ਸਾਡੇ ਵਿਚ ਪੈਦਾ ਨਹੀਂ ਹੁੰਦੀ ਮੈਂ ਸਮਝਦਾ ਹਾਂ ਕਿ ਕੁਝ ਨਹੀਂ ਹੋ ਸਕਦਾ।

ਫਿਰ, ਚੇਅਰਮੈਨ ਸਾਹਿਬ, ਇਥੇ ਕਿਹਾ ਗਿਆ ਕਿ ਚੰਡੀਗੜ੍ਹ ਮਿਲਣ ਤੋਂ ਬਾਦ ਚੀਫ਼ ਮਨਿਸਟਰ ਨੇ ਕਿਹਾ ਕਿ ਹਿੰਦੂ ਇਥੋਂ ਚਲੇ ਜਾਣ। ਮੈਂ ਸਮਝਦਾ ਹਾਂ ਕਿ ਇਹ ਗੱਲ ਬਿਲਕੁਲ ਗ਼ਲਤ ਹੈ। ਉਨ੍ਹਾਂ ਨੇ ਤਾਂ ਪਹਿਲਾਂ ਵੀ ਕਿਹਾ ਹੈ ਕਿ ਜਦੋਂ ਉਹ 1967 ਵਿਚ ਚੀਫ਼ ਮਨਿਸਟਰ ਬਣੇ ਸੀ ਉਦੋਂ ਤੋਂ ਲੈ ਕੇ ਹੁਣ ਤਕ ਉਹ ਕਮਿਊਨਲ ਹਾਰਮੋਨੀ ਵਾਸਤੇ ਕੰਮ ਕਰ ਰਹੇ ਹਨ। ਉਨ੍ਹਾਂ ਨੇ ਤਾਂ ਉਹ ਲੈਟਰ ਵੀ ਦਿਖਾਇਆ ਸੀ, ਜਿਹੜਾ ਕਿ ਉਨ੍ਹਾਂ ਨੇ ਇੰਦਰਾ ਨੂੰ ਲਿਖਿਆ ਸੀ, ਉਸ ਲੈਟਰ ਨੂੰ ਪੜ੍ਹ ਕੇ ਵੀ ਜੇ ਚਿਕੱੜ ਉਨ੍ਹਾਂ ਤੇ ਸੁਟਿਆ ਜਾਵੇ ਤਾਂ ਮੈਂ ਸਮਝਦਾ ਹਾਂ ਕਿ ਇਹ ਠੀਕ ਨਹੀਂ ਹੋਵੇਗਾ।

**ਸਰਦਾਰ ਸਰੂਪ ਸਿੰਘ**: ਉਨ੍ਹਾਂ ਨੇ ਕਿਹਾ ਸੀ ਕਿ ਸੰਗਲ ਨਹੀਂ ਪਾ ਸਕਦਾ। (ਵਿਘਨ)

**ਸਰਦਾਰ ਬੇਅੰਤ ਸਿੰਘ**: ਉਨ੍ਹਾਂ ਦਾ ਮਤਲਬ ਤੁਸੀਂ ਨਹੀਂ ਸਮਝ ਸਕੇ। ਇਥੇ ਉਨ੍ਹਾਂ ਨੇ ਕਮਿਊਨਲ ਹਾਰਮੋਨੀ ਪੈਦਾ ਕਰ ਦਿੱਤੀ ਹੈ। ਕਾਂਗਰਸ ਰਾਜ ਦੇ ਵੇਲੇ ਇਥੇ ਰੋਜ਼ ਅੱਗਾਂ ਲਗਦੀਆਂ ਸੀ ਅਤੇ ਝਗੜੇ ਹੁੰਦੇ ਸੀ ਪਰ ਹੁਣ ਇਥੇ ਸਭ ਅਰਾਮ ਨਾਲ ਰਹਿੰਦੇ ਹਨ ਅਤੇ ਮੈਂ ਸਮਝਦਾ ਹਾਂ ਕਿ ਜੇ ਇਸ ਸਰਕਾਰ ਨੂੰ 5–7 ਸਾਲ ਹੋਰ ਰਹਿਣ ਦਾ ਮੌਕਾ ਮਿਲਿਆ ਤਾਂ ਇਹ ਸੂਬਾ ਬਹਿਸ਼ਤ ਬਣ ਜਾਵੇਗਾ।

ਫਿਰ, ਚੇਅਰਮੈਨ ਸਾਹਿਬ, ਇਥੇ ਤਕਰੀਰ ਕਰਦੇ ਹੋਏ ਇਕ ਸੱਜਣ ਨੇ ਕਿਹਾ ਸੀ ਕਿ ਇਹ ਸੂਬੀ ਹੈ। ਮੈਂ ਅਰਜ਼ ਕਰਦਾ ਹਾਂ ਕਿ ਸਾਨੂੰ ਫਖਰ ਹੋਣਾ ਚਾਹੀਦਾ ਹੈ ਕਿ 36 ਸੌ ਟਨ ਅਨਾਜ ਇਹ ਸਟੇਟ ਦਿੰਦੀ ਹੈ। ਇਹ ਕਿੰਨੀ ਤਰੱਕੀ ਕਰ ਸਕਦੀ ਹੈ, ਇਹ ਤੁਹਾਨੂੰ ਪਤਾ ਹੋਣਾ ਚਾਹੀਦਾ ਹੈ।

**ਸ੍ਰੀ ਸਭਾਪਤੀ**: ਵਾਈਂਡ ਅਪ ਕਰੋ ਜੀ। (The hon. Member may please wind up now.)

**ਸਰਦਾਰ ਬੇਅੰਤ ਸਿਘ**: ਬਸ ਜੀ, ਮੈਂ ਵਾਈਂਡ ਅਪ ਹੀ ਕਰ ਰਿਹਾ ਹਾਂ। ਅਖੀਰ ਵਿਚ ਮੈਂ ਇਸ ਬਜਟ ਦੀ ਪ੍ਰੋੜ੍ਹਤਾ ਕਰਦਾ ਹਾਂ। ਮੈਂ ਸਮਝਦਾ ਹਾਂ ਕਿ ਇਹ ਇਕ ਪ੍ਰੋਗਰੈਸਿਵ ਬਜਟ ਹੈ ਜੋ ਕਿ ਇਸ ਹਾਊਸ ਵਿਚ ਪੇਸ਼ ਕੀਤਾ ਗਿਆ ਹੈ।

**ਕਾਮਰੇਡ ਦਰਸ਼ਨ ਸਿੰਘ ਝਬਾਲ** (ਅਟਾਰੀ, ਐਸ.ਸੀ.): ਚੇਅਰਮੈਨ ਸਾਹਿਬ, ਜਦੋਂ 4 ਤਰੀਕ ਨੂੰ ਫਾਈਨੈਂਸ ਮਨਿਸਟਰ ਸਾਹਿਬ ਨੇ ਇਹ ਬਜਟ ਇਸ ਹਾਊਸ ਦੇ ਵਿਚ ਪੇਸ਼ ਕੀਤਾ ਅਤੇ ਜਦੋਂ ਉਹ ਬਾਹਰ ਮੈਨੂੰ ਮਿਲੇ ਤਾਂ ਕਹਿਣ ਲਗੇ ਕਿ ਦੇਖੋ ਮੈਂ ਪ੍ਰੋਗਰੈਸਿਵ ਬਜਟ ਪੇਸ਼ ਕੀਤਾ ਹੈ ਅਤੇ ਕੋਈ ਟੈਕਸ ਨਹੀਂ ਲਾਇਆ। ਪਰ ਤੁਸੀਂ ਅਖਬਾਰਾਂ ਦੇ ਵਿਚ ਦੇਖਿਆ ਹੋਣਾ ਹੈ ਕਿ ਜਦੋਂ ਲੋਕਾਂ ਨੇ ਬਜਟ ਪੜ੍ਹਿਆ ਤਾਂ ਸਿਆਸੀ ਪਾਰਟੀਆਂ ਦਾ ਇਸ ਤੇ ਰਦੇ ਅਮਲ ਕੀ ਸੀ। ਮੁਲਾਜ਼ਮਾਂ ਦੀਆਂ ਯੂਨੀਅਨਾਂ ਅਤੇ ਬਾਕੀ ਅਵਾਮੀ ਪਾਰਟੀਆਂ ਦਾ ਰਦੇ ਅਮਲ ਕੀ ਸੀ। ਸਾਰਿਆਂ ਨੇ ਇਹੀ ਕਿਹਾ ਹੈ ਕਿ ਪੰਜਾਬ ਦੇ ਲੋਕਾਂ ਨੇ ਜਿਹੜੀ ਆਸ ਇਸ ਬਜਟ ਤੇ ਲਾਈ ਹੋਈ ਸੀ ਉਹ ਪੂਰੀ ਨਹੀਂ ਹੋਈ ਹੈ। ਉਨ੍ਹਾਂ ਨੇ

[ਕਾਮਰੇਡ ਦਰਸ਼ਨ ਸਿੰਘ ਝਬਾਲ]

ਆਸ ਲਗਾਈ ਹੋਈ ਸੀ ਕਿ ਪੰਜਾਬ ਦੀ ਸਰਕਾਰ ਕੁਝ ਕਿਸਾਨਾਂ ਦੀ ਭਲਾਈ ਲਈ, ਕੁਝ ਮਜ਼ਦੂਰਾਂ ਦੀ ਭਲਾਈ ਲਈ, ਕੁਝ ਸਰਕਾਰੀ ਮੁਲਾਜ਼ਮਾਂ ਦੀ ਤਨਖਾਹ ਆਦਿ ਵਧਾਉਣ ਲਈ ਅਤੇ ਹੋਰ ਛੋਟੇ ਛੋਟੇ ਕਾਰੋਬਾਰਾਂ ਲਈ ਪ੍ਰੋਵੀਜ਼ਨ ਕਰੇਗੀ ਪਰ ਉਹ ਸਭ ਕੁਝ ਇਸ ਬਜਟ ਸਪੀਚ ਦੇ ਵਿਚ ਨਜ਼ਰ ਨਹੀਂ ਆਇਆ। ਭਾਵੇਂ ਇਸ ਨੂੰ ਇਸ ਪਰਕਾਰ ਦਾ ਰੂਪ ਦਿਤਾ ਗਿਆ ਸੀ ਕਿ ਇਹ ਇਕ ਪ੍ਰੋਗਰੈਸਿਵ ਬਜਟ ਹੈ। ਪਰ ਜਦੋਂ ਇਹ ਬਜਟ ਪੰਜਾਬ ਦੇ ਜੋ ਹੇਠਲੇ ਤਬਕੇ ਹਨ ਉਨ੍ਹਾਂ ਦੇ ਲਈ ਕੁਝ ਨਹੀਂ ਕਰਦਾ ਤਾਂ ਇਹ ਅਗਾਂਹ ਵਧੂ ਕਿਸ ਤਰ੍ਹਾਂ ਹੋ ਸਕਦਾ ਹੈ ?

ਫਿਰ, ਚੇਅਰਮੈਨ ਸਾਹਿਬ, ਇਨ੍ਹਾਂ ਨੇ ਆਪਣੀ ਬਜਟ ਸਪੀਚ ਵਿਚ ਕਿਹਾ ਹੈ ਕਿ ਗੁਰੂ ਨਾਨਕ ਦੇਵ ਜੀ ਦੀ 5 ਸੌ ਸਾਲਾ ਸ਼ਤਾਬਦੀ ਮਨਾਈ ਹੈ ਅਤੇ ਮਕਸਦ ਇਹ ਸਾਹਮਣੇ ਰਖਿਆ ਗਿਆ ਸੀ ਕਿ ਗੁਰੂ ਜੀ ਦੀ ਸਿਖਿਆ ਤੇ ਅਮਲ ਕੀਤਾ ਜਾਵੇ। ਪਰ, ਮੈਂ ਸਮਝਦਾ ਹਾਂ ਕਿ ਗੁਰੂ ਨਾਨਕ ਦੇਵ ਜੀ ਨੇ ਜੋ ਸਿਖਿਆ ਦਿਤੀ ਹੈ, ਉਹ ਇਸ ਸਰਕਾਰ ਦੇ ਕੰਮਾਂ ਤੋਂ ਅਤੇ ਇਸ ਬਜਟ ਸਪੀਚ ਤੋਂ ਪਤਾ ਲਗਦਾ ਹੈ ਕਿ ਇਨ੍ਹਾਂ ਨੇ ਗ੍ਰਹਿਣ ਨਹੀਂ ਕੀਤੀ। ਉਸ ਵਲ ਧਿਆਨ ਨਹੀਂ ਦਿਤਾ ਜੋ ਗੁਰੂ ਜੀ ਨੇ ਭਾਈ ਲਾਲੋ ਅਤੇ ਮਲਕ ਭਾਗੋ ਦੀ ਸਾਖੀ ਰਾਹੀਂ ਉਭਾਰ ਕੇ ਲੋਕਾਂ ਦੇ ਸਾਹਮਣੇ ਲਿਆਂਦਾ ਹੈ। ਇਸੇ ਤਰ੍ਹਾਂ ਸੱਜਣ ਠਗ ਦੀ ਗੱਲ ਹੈ। ਇਨ੍ਹਾਂ ਨੇ ਉਨ੍ਹਾਂ ਦੇ ਗਿਆਨ ਨੂੰ ਗ੍ਰਹਿਣ ਨਹੀਂ ਕੀਤਾ, ਸਗੋਂ ਵਿਚਾਰਧਾਰਕ ਭੁਲ ਭੁੱਲਈਆਂ ਵਿਚ ਪਾ ਦਿਤਾ ਹੈ।

ਹੁਣ, ਚੇਅਰਮੈਨ ਸਾਹਿਬ, ਮੈਂ ਇਸ ਬਜਟ ਦੇ ਵਿਚ ਦਿਤੇ ਹੋਏ ਰੁਖੇ ਅੰਕੜਿਆਂ ਵਲ ਆਪ ਦਾ ਧਿਆਨ ਦਿਵਾਉਂਦਾ ਹਾਂ। ਇਸ ਬਜਟ ਦੇ ਵਿਚ ਕਿਹਾ ਗਿਆ ਹੈ ਕਿ ਟੈਕਸ ਨਹੀਂ ਲਗਾਏ ਗਏ ਪਰ, ਚੇਅਰਮੈਨ ਸਾਹਿਬ, ਪਿਛਲੇ ਸਾਲ ਇਥੇ ਜੋ ਬਜਟ ਤਕਰੀਰ ਇਕ ਹੋਰ ਸੱਜਣ ਨੇ ਕੀਤੀ ਸੀ, ਉਸ ਵਿਚ ਵੀ ਇਹ ਹੀ ਕਿਹਾ ਗਿਆ ਸੀ ਕਿ ਟੈਕਸ ਨਹੀਂ ਲਗਾਏ ਜਾਣਗੇ। ਪਰ ਹੋਇਆ ਕੀ ? ਤੁਸੀਂ ਅਖ-ਬਾਰਾਂ ਦੇ ਵਿਚ ਪੜ੍ਹ ਹੀ ਲਿਆ ਹੋਣਾ ਹੈ ਕਿ ਇਥੇ ਟੇਢੇ ਤਰੀਕੇ ਦੇ ਨਾਲ ਟੈਕਸ ਲਾਏ ਗਏ ਸੀ। ਮਿਸਾਲ ਦੇ ਤੌਰ ਤੇ 10 ਫੀ ਸਦੀ ਮੁਸਾਫ਼ਰ ਟੈਕਸ ਵਿਚ ਵਾਧਾ ਹੋਇਆ ਸੀ। ਇਸ ਟੈਕਸ ਦੇ ਨਾਲ ਲੋਕਾਂ ਦੇ ਖੂਨ ਪਸੀਨੇ ਨੂੰ ਨਚੋੜਿਆ ਗਿਆ ਸੀ। ਫਿਰ ਮਾਰਕਿਟ ਫੀਸ 40 ਪੈਸੇ ਤੋਂ ਵਧਾ ਕੇ 1 ਰੁਪਿਆ ਕਰ ਦਿਤੀ ਗਈ ਸੀ। ਇਸ ਦੇ ਨਾਲ ਉਨ੍ਹਾਂ ਨੇ ਪਿਛਲੇ ਸਾਲ ਵਿਚ 3 ਕਰੋੜ 96 ਲਖ ਰੁਪਏ ਦੇ ਟੈਕਸ ਲਗਾਏ ਸੀ। ਇਸ ਦਾ ਅਸਰ ਕੀ ਹੋਇਆ। ਚੇਅਰਮੈਨ ਸਾਹਿਬ, ਜਿਹੜੀ ਕਣਕ ਪਹਿਲਾਂ 76 ਰੁਪਏ ਵਿਕੀ ਸੀ ਉਹ ਹੀ ਹੁਣ 96 ਰੁਪਏ ਹੋ ਗਈ। ਇਸ ਦਾ ਕਾਰਨ ਮਾਰਕੀਟ ਫੀਸ ਦੇ ਵਿਚ ਵਾਧਾ ਸੀ। ਮੈਂ ਇਕ ਕਾਲ ਅਟੈਨਸ਼ਨ ਨੋਟਿਸ ਵੀ ਦਿਤਾ ਸੀ, ਜਿਸ ਦਾ ਜਵਾਬ ਦੇਂਦੇ ਸਰਦਾਰ ਬਲਵੰਤ ਸਿੰਘ ਜੋ ਕਿ ਹੁਣ ਸਾਡੇ ਫਾਈਨੈਂਸ ਮਨਿਸਟਰ ਵੀ ਹਨ, ਨੇ ਕਿਹਾ ਸੀ ਕਿ ਪਿੰਡਾਂ ਦੇ ਵਿਚ ਅਸੀਂ ਸਸਤੀਆਂ ਦੁਕਾਨਾਂ ਖੋਲ੍ਹ ਦਿਤੀਆਂ ਹਨ, ਜਿਥੋਂ ਕਿ ਪੇਂਡੂਆਂ ਨੂੰ ਸਸਤਾ ਅਨਾਜ ਮਿਲ ਸਕਦਾ ਹੈ। ਪਰ ਇਹ ਗੱਲ ਬਿਲਕੁਲ ਨਹੀਂ ਹੋਈ। ਬੇਸ਼ਕ ਹੁਣ ਇਹ ਕਿਹਾ ਗਿਆ ਹੈ ਕਿ ਇਸ ਬਜਟ ਦੇ ਵਿਚ 7 ਕਰੋੜ 41 ਲੱਖ ਦਾ ਘਾਟਾ ਹੈ। ਪਰ ਅਸੀਂ ਪਿਛਲੇ ਤਜਰਬੇ ਤੋਂ ਜਾਣਦੇ ਹਾਂ ਕਿ ਇਨ੍ਹਾਂ ਨੇ ਹੋਰ ਟੈਕਸ ਲਾ ਦੇਣੇ ਹਨ। ਫਿਰ ਇਨ੍ਹਾਂ ਨੇ ਇਹ ਵੀ ਕਿਹਾ ਹੈ ਕਿ ਚੌਥੀ ਪਲਾਨ ਖਤਮ ਹੋਣ ਤਕ ਪੰਜਾਬ ਦੀ ਜਨਤਾ ਤੇ 25 ਕਰੋੜ ਰੁਪਏ ਦੇ ਟੈਕਸ ਲਗਣੇ ਹਨ। ਇਕ ਪਾਸੇ ਤਾਂ ਇਹ ਕਿਹਾ ਜਾਂਦਾ ਹੈ ਕਿ ਪੰਜਾਬ ਵਿਚ ਸਾਰੇ ਸੂਬਿਆਂ ਦੇ ਨਾਲੋਂ ਵਧ ਟੈਕਸ ਲਗੇ ਹੋਏ ਹਨ ਅਤੇ ਦੂਜੇ ਪਾਸੇ ਪੰਜਾਬ ਦੇ ਲੋਕਾਂ ਤੇ ਟੈਕਸਾਂ ਦਾ ਹੋਰ ਭਾਰ ਪਾਇਆ ਜਾ ਰਿਹਾ ਹੈ। ਚੇਅਰਮੈਨ ਸਾਹਿਬ, ਇਸ ਬਜਟ ਵਿਚ ਕੁਲ ਆਮਦਨ 1 ਅਰਬ, 54 ਕਰੋੜ, 39 ਲੱਖ ਰੁਪਿਆ ਹੀ ਦਿਤੀ ਗਈ ਹੈ। ਇਸ ਵਿਚੋਂ ਬਹੁਤਾ

ਹਿੱਸਾ ਪੰਜਾਬ ਦੇ ਗਰੀਬ ਲੋਕਾਂ ਤੋਂ ਹੀ ਵਸੂਲ ਕਰਨ ਦਾ ਯਤਨ ਕੀਤਾ ਜਾਵੇਗਾ, ਕਿਉਂਕਿ ਪਿਛਲੇ ਸਾਲ ਦੀ ਤਰ੍ਹਾਂ ਘਾਟਾ ਪੂਰਾ ਕਰਨ ਲਈ ਇਹ ਬਾਅਦਵਿਚ ਟੈਕਸ ਲਾਉਣਗੇ। ਚੇਅਰਮੈਨ ਸਾਹਿਬ, 1967 ਤੋਂ ਲੈ ਕੇ 1968 ਤਕ ਪਿਛਲੇ ਸਾਲ ਵਿਚ 30 ਕਰੋੜ ਰੁਪਏ ਦੇ ਟੈਕਸਾਂ ਦਾ ਲੋਕਾਂ ਤੇ ਭਾਰ ਪਿਆ ਹੈ। ਦੂਜੇ ਬੰਨੇ ਲੋਕਾਂ ਤੋਂ ਰੁਪਿਆ ਲੈ ਕੇ ਲੋਕਾਂ ਤੇ ਸਿਰਫ 43.76 ਫੀ ਸਦੀ ਖਰਚ ਕੀਤਾ ਗਿਆ ਹੈ। ਜਿਸ ਵਿਚ ਵਿਦਿਆ, ਸਿਹਤ, ਸੱਨਅਤ, ਲੋਕਲ ਡਿਵੈਲਪਮੈਂਟ ਅਤੇ ਲੋਕ ਭਲਾਈ ਦੇ ਹੋਰ ਸਾਰੇ ਕੰਮਾਂ ਤੇ ਖਰਚ ਕੀਤਾ ਜਾ ਰਿਹਾ ਹੈ। ਮੇਰੇ ਕਹਿਣ ਦਾ ਭਾਵ, ਚੇਅਰਮੈਨ ਸਾਹਿਬ, ਇਹ ਸਰਕਾਰ ਉਸੇ ਨੀਤੀ ਤੇ ਚਲ ਰਹੀ ਹੈ ਜਿਸ ਤੇ ਕਿ ਕਾਂਗਰਸ ਸਰਕਾਰ ਵੀਹ ਸਾਲ ਚਲਦੀ ਰਹੀ ਅਤੇ ਲੋਕਾਂ ਦਾ ਖੂਨ ਨਚੋੜਦੀ ਰਹੀ। ਉਹ ਨੀਤੀ ਇਨ੍ਹਾਂ ਨੇ ਅਪਣਾ ਲਈ ਹੈ। ਇਨ੍ਹਾਂ ਨੇ ਕਿਹਾ ਹੈ ਕਿ ਦਸ ਕਰੋੜ ਰੁਪਿਆ ਸੈਂਟਰ ਦੀ ਸਰਕਾਰ ਤੋਂ ਲੈਣਾ ਹੈ। ਇਹ ਰੁਪਿਆ ਹਾਸਲ ਕਰਨਾ ਚਾਹੀਦਾ ਹੈ ਅਤੇ ਲੋਕਾਂ ਤੇ ਟੈਕਸ ਨਹੀਂ ਲਗਾਉਣੇ ਚਾਹੀਦੇ ।

ਚੇਅਰਮੈਨ ਸਾਹਿਬ, ਵਜ਼ੀਰ ਖਜ਼ਾਨਾ ਦੀ ਸਪੀਚ ਵਿਚ ਕਿਹਾ ਗਿਆ ਹੈ ਕਿ ਸੈਂਟਰਲ ਸਰਕਾਰ ਵਲੋਂ ਪੰਜਾਬ ਨਾਲ ਵਿਤਕਰਾ ਕੀਤਾ ਜਾ ਰਿਹਾ ਹੈ, ਇਸ ਨਾਲ ਮੈਂ ਸਹਿਮਤ ਹਾਂ। ਪੰਜਾਬ ਇਕ ਬਾਰਡਰ ਦਾ ਇਲਾਕਾ ਹੈ। ਇਹ ਸਰਹੱਦੀ ਏਰੀਆ ਹੈ। ਇਸ ਲਈ, ਇਸ ਸੂਬੇ ਨੂੰ ਸੈਂਟਰ ਵਲੋਂ ਜ਼ਿਆਦਾ ਸਹੂਲਤਾਂ ਦੇਣੀਆਂ ਚਾਹੀਦੀਆਂ ਹਨ। ਪਰ ਇਸ ਤਰ੍ਹਾਂ ਨਹੀਂ ਹੋ ਰਿਹਾ ।

ਥੇਈਂ ਡੈਮ ਬਾਰੇ ਮੇਰੇ ਸਵਾਲ ਪੁੱਛੇ ਜਾਣ ਤੇ ਕਿ ਬਾਰਡਰ ਦੇ ਇਲਾਕੇ ਨੂੰ, ਤੇਲ ਪਾਣੀ ਮਿਲਣਾ ਚਾਹੀਦਾ ਹੈ, ਇਸ ਦਾ ਜਵਾਬ ਬਾਸੀ ਸਾਹਿਬ ਨੇ ਦਿਤਾ ਸੀ ਕਿ ਜਦੋਂ ਤਕ ਥੇਈਂ ਡੈਮ ਨਹੀਂ ਬਣਦਾ, ਉਦੋਂ ਤਕ ਤੇਲ, ਪਾਣੀ ਦਾ ਪਰਬੰਧ ਨਹੀਂ ਹੋ ਸਕਦਾ। ਬਿਲਾ ਵਜ੍ਹਾ ਇਹ ਪਾਣੀ ਪਾਕਿਸਤਾਨ ਨੂੰ ਜਾਣਾ ਹੈ ਔਰ ਇਹ ਸੈਂਟਰਲ ਸਰਕਾਰ ਵਲੋਂ ਮਨਜ਼ੂਰੀ ਨਾ ਦੇਣ ਕਾਰਨ ਹੈ, ਕਿਉਂਕਿ ਉਹ ਪੰਜਾਬ ਦੇ ਕਿਸਾਨਾਂ ਨੂੰ, ਇਥੋਂ ਦੇ ਖੇਤ ਮਜ਼ਦੂਰਾਂ ਨੂੰ, ਪੰਜਾਬ ਦੀ ਜਨਤਾ ਨੂੰ ਪਛੜਿਆ ਹੋਇਆ ਦੇਖਣਾ ਚਾਹੁੰਦੇ ਹਨ। ਚੇਅਰਮੈਨ ਸਾਹਿਬ, ਇਹ ਤਾਂ ਇਨ੍ਹਾਂ ਨੇ ਕਹਿ ਦਿਤਾ ਕਿ ਸੈਂਟਰ ਦੀ ਸਰਕਾਰ ਮਦਦ ਨਹੀਂ ਦੇ ਰਹੀ ਪਰ ਸਵਾਲ ਤਾਂ ਇਹ ਹੈ ਕਿ ਸੈਂਟਰ ਤੋਂ ਮਦਦ ਲੈਣ ਲਈ ਕੀਤਾ ਕੀ ਜਾ ਰਿਹਾ ਹੈ। ਜਦੋਂ ਖੁਰਾਕ ਦਾ ਮਸਲਾ ਬੰਗਾਲ ਵਿਚ ਪੈਦਾ ਹੋਇਆ ਤਾਂ ਉਥੋਂ ਦੀ ਸਰਕਾਰ ਨੇ ਦਿਲੀ ਜਾਕੇ ਧਰਨੇ ਮਾਰੇ ਸੀ। ਇਸੇ ਤਰ੍ਹਾਂ ਕੇਰਲ ਵਿਚ ਜਦੋਂ ਖੁਰਾਕ ਦੀ ਤੋਟ ਆਈ ਤਾਂ ਉਨ੍ਹਾਂ ਲੋਕਾਂ ਨੇ ਸੈਂਟਰ ਵਿਚ ਜਾਕੇ ਧਰਨੇ ਮਾਰੇ ਸੀ। ਇਸ ਸਰਕਾਰ ਨੂੰ ਵੀ ਚਾਹੀਦਾ ਹੈ ਕਿ ਮਦਦ ਲੈਣ ਲਈ, ਜਿਹੜੀਆਂ ਪਾਰਟੀਆਂ ਅਗਾਂਹ ਵਧੂ ਹਨ, ਜਿਹੜੀਆਂ ਇਸ ਕਿਸਮ ਦੀ ਪੁਜ਼ੀਸ਼ਨ ਲੈ ਰਹੀਆਂ ਹਨ, ਉਨ੍ਹਾਂ ਦਾ ਸਹਿਯੋਗ ਲੈਣਾ ਚਾਹੀਦਾ ਹੈ ਅਤੇ ਉਨ੍ਹਾਂ ਅਗਾਂਹ ਵਧੂ ਪਾਰਟੀਆਂ ਦਾ ਸਹਿਯੋਗ ਵੀ ਤਾਂ ਹੀ ਲਿਆ ਜਾ ਸਕਦਾ ਹੈ ਜੇ ਪੰਜਾਬ ਸਰਕਾਰ ਇਨ੍ਹਾਂ ਅਗਾਂਹ ਵਧੂ ਨੀਤੀਆਂ ਤੇ ਕਾਇਮ ਰਹੇ ।

ਸਾਡੇ ਪੰਜਾਬ ਦੇ ਲੋਕ 80 ਫੀ ਸਦੀ ਖੇਤੀ ਬਾੜੀ ਤੇ ਨਿਰਭਰ ਕਰਦੇ ਹਨ। ਜੇ ਪੰਜਾਬ ਦੀ ਤਰੱਕੀ ਕਰਨੀ ਹੈ ਤਾਂ ਜਦ ਤਕ ਇਥੇ ਜ਼ਰਈ ਸੁਧਾਰ ਨਾ ਕੀਤੇ ਜਾਣ, ਉਨਾਂ ਚਿਰ ਤਕ ਸਾਡਾ ਪੰਜਾਬ ਤਰੱਕੀ ਨਹੀਂ ਕਰ ਸਕਦਾ। ਨਾ ਹੀ ਬੇ-ਰੁਜ਼ਗਾਰੀ ਦੂਰ ਹੋ ਸਕਦੀ ਹੈ ਅਤੇ ਨਾ ਹੀ ਖੁਰਾਕ ਦਾ ਮਸਲਾ ਹੱਲ ਹੋ ਸਕਦਾ ਹੈ। ਪਰ ਵੇਖਣ ਵਿਚ ਆਉਂਦਾ ਹੈ ਕਿ ਮੌਜੂਦਾ ਸਰਕਾਰ ਜਿਹੜੀ ਹੈ, ਇਸ ਸਰਕਾਰ ਦਾ ਪਿਛਲੀ ਵੀਹ ਸਾਲ ਰਹੀ ਸਰਕਾਰ ਨਾਲੋਂ ਕੋਈ ਫਰਕ ਨਹੀਂ ਹੈ। ਇਸੇ ਕਰਕੇ ਹੀ ਤਾਂ ਕਾਂਗਰਸ ਦੀ ਸਰਕਾਰ ਨੂੰ ਬਦਲਿਆ ਸੀ। ਪਿਛਲੀ ਸਰਕਾਰ ਵੇਲੇ ਬਾਗਾਂ ਥੱਲੇ, ਚੰਗੀਆਂ ਫਾਰਮਾਂ ਥੱਲੇ, ਉਨ੍ਹਾਂ ਨੇ ਜ਼ਮੀਨ ਰੱਖਣ ਦੇ ਜੋ ਹੱਕ ਰਖੇ ਹੋਏ ਸੀ, ਉਸੇ ਤਰ੍ਹਾਂ ਹੀ ਹੁਣ ਦੀ ਅਕਾਲੀ ਜਨ-

[ਕਾਮਰੇਡ ਦਰਸ਼ਨ ਸਿੰਘ ਝਬਾਲ]
ਸੰਘ ਸਰਕਾਰ ਇਹ ਕਹਿੰਦੀ ਹੈ ਕਿ ਇਹ ਸੀਲਿੰਗ ਥੋੜ੍ਹੀ ਹੈ, ਇਹ ਵਧਾਉਣੀ ਚਾਹੀਦੀ ਹੈ। ਇਹ ਦੋ ਦੋ ਗਲਾਂ ਨਹੀਂ ਚਲ ਸਕਦੀਆਂ। ਅਸੀਂ ਮੁਜ਼ਾਰਿਆਂ ਨੂੰ, ਖੇਤ ਮਜ਼ਦੂਰਾਂ ਨੂੰ ਉਦਿਆਂ ਕਰਨਾ ਹੈ ਤਾਂ ਠੋਸ ਕਦਮ ਚੁਕਣੇ ਪੈਣਗੇ। ਇਹ ਜਾਗੀਰਦਾਰੀ ਦੀ ਰਾਖੀ ਹੋ ਰਹੀ ਹੈ ਅਤੇ ਮੁਜ਼ਾਰਿਆਂ ਦੀ ਕੋਈ ਰਾਖੀ ਨਹੀਂ ਹੋ ਰਹੀ। ਇਸ ਬਾਰੇ ਮੈਂ ਇਕ ਮਿਸਾਲ ਦੇ ਰਿਹਾ ਹਾਂ ਕਿ ਪਿੰਡ ਰੱਤੇਵਾਲ ਵਿਚ ਮੁਜ਼ਾਰੇ ਬੜੀ ਦੇਰ ਤੋਂ ਬੈਠੇ ਸੀ। ਉਨ੍ਹਾਂ ਨੇ ਐਸ. ਪੀ/ਡਿਪਟੀ ਕਮਿਸ਼ਨਰ ਅਤੇ ਚੀਫ਼ ਮਨਿਸਟਰ ਨੂੰ ਦਰਖਾਸਤਾਂ ਦਿਤੀਆਂ ਕਿ ਅਸੀਂ ਐਨੇ ਚਿਰਾਂ ਤੋਂ ਉਥੇ ਵਸਦੇ ਹਾਂ, ਹੁਣ ਸਾਨੂੰ ਉਜਾੜਿਆ ਜਾ ਰਿਹਾ ਹੈ। ਉਥੇ ਝਗੜਾ ਹੋਇਆ ਅਤੇ ਦੋ ਮੌਤਾਂ ਵੀ ਹੋ ਗਈਆਂ। ਇਸ ਦੀ ਜ਼ਿਮੇਵਾਰੀ ਕਿਸ ਦੀ ਹੈ? ਇਹ ਪੰਜਾਬ ਸਰਕਾਰ ਦੀ ਹੈ। ਇਹ ਪੁਲਿਸ ਦੀ ਜ਼ੁਮੇਵਾਰੀ ਹੈ ਜੋ ਕਿ ਜਾਗੀਰਦਾਰੀ ਦੀ ਰਾਖੀ ਕਰਨਾ ਚਾਹੁੰਦੀ ਹੈ। ਇਕ ਹੋਰ ਇਸ ਕਿਸਮ ਦਾ ਵਾਕਿਆ ਹੋਇਆ ਕਿ ਜ਼ਿਲ੍ਹਾ ਅੰਮ੍ਰਿਤਸਰ ਦੇ ਰਸੂਲਪੁਰ ਪਿੰਡ ਵਿਚ ਜਾਗੀਰਦਾਰ ਨੇ ਧੰਨਾ ਸਿੰਘ ਮੁਜ਼ਾਰੇ ਨੂੰ ਬੇਦਖਲ ਕਰਨ ਲਈ ਬਾਹਰੋਂ ਬੰਦੇ ਮੰਗਵਾਏ। ਪੁਲੀਸ ਨੇ ਮੁਜ਼ਾਰੇ ਨੂੰ ਫੜ ਕੇ ਥਾਣੇ ਵਿਚ ਬਿਠਾ ਲਿਆ ਅਤੇ ਜਿੰਨਾ ਚਿਰ ਉਹਦੀ ਜ਼ਮੀਨ ਵਾਹੀ ਨਾ ਗਈ, ਉਨਾ ਚਿਰ ਤਕ ਉਸ ਨੂੰ ਉਥੇ ਥਾਣੇ ਹੀ ਰਖਿਆ। ਇਸ ਤਰ੍ਹਾਂ ਨਾਲ ਇਹ ਪੁਲਿਸ ਵਾਲੇ ਜਾਗੀਰਦਾਰਾਂ ਦੀ ਰਖਿਆ ਕਰਦੇ ਹਨ। ਇਕ ਹੋਰ ਮੁਜ਼ਾਰੇ ਬੰਤਾ ਸਿੰਘ ਨੂੰ ਲੈਂਡ ਯੂਟੀਲਾਈਜ਼ੇਸ਼ਨ ਐਕਟ ਥੱਲੇ ਜ਼ਮੀਨ ਮਿਲੀ ਹੋਈ ਸੀ। 1961 ਤੋਂ ਲੈ ਕੇ 1971 ਤਕ ਉਸ ਦਾ ਇਸ ਜ਼ਮੀਨ ਤੇ ਕਾਨੂੰਨੀ ਹੱਕ ਸੀ। ਇਸ ਦਾ ਵੀ ਇਸੇ ਤਰ੍ਹਾਂ ਦਾ ਝਗੜਾ ਸੀ। ਉਹ ਹਾਈ ਕੋਰਟ ਵਿਚ ਗਿਆ (ਵਿਘਨ) ਹਾਈ ਕੋਰਟ ਨੇ ਸਟੇ-ਆਰਡਰ ਦੇ ਦਿਤੇ ਕਿ ਇਹ ਜ਼ਮੀਨ ਉਸ ਨੂੰ ਦਿਤੀ ਜਾਵੇ। ਸਟੇ-ਆਰਡਰ ਉਸ ਕੋਲ ਸਨ। ਪਰ ਫੇਰ ਵੀ ਉਸ ਨੂੰ ਬੇਦਖਲ ਕੀਤਾ ਜਾ ਰਿਹਾ ਹੈ। ਇਹ ਗੱਲ ਨਹੀਂ ਹੋਣੀ ਚਾਹੀਦੀ ਹੈ। (ਵਿਘਨ)

**ਖੇਤੀ ਬਾੜੀ ਮੰਤਰੀ** : ਆਨ ਏ ਪੁਆਇੰਟ ਆਫ ਆਰਡਰ, ਸਰ। ਜਿਹੜਾ ਕੇਸ ਕੋਰਟ ਵਿਚ ਚਲਾ ਜਾਂਦਾ ਹੈ, ਉਸ ਦਾ ਇਥੇ ਜ਼ਿਕਰ ਕਰਨਾ ਠੀਕ ਨਹੀਂ ਹੈ।

**ਕਾਮਰੇਡ ਦਰਸ਼ਨ ਸਿੰਘ ਝਬਾਲ** : ਇਸ ਕੇਸ ਦਾ ਫੈਸਲਾ ਹੋ ਚੁਕਿਆ ਹੈ।

**Mr. Chairman** : It is no point of order.

**ਕਾਮਰੇਡ ਦਰਸ਼ਨ ਸਿੰਘ ਝਬਾਲ** : ਜ਼ਮੀਨ ਤੋਂ ਅਗੇ ਜਦੋਂ ਤਕ ਪਾਣੀ ਦਾ ਪਰਬੰਧ ਨਾ ਹੋਵੇ ਉਨਾਂ ਚਿਰ ਤਕ ਖੇਤੀ ਬਾੜੀ ਦੀ ਤਰੱਕੀ ਨਹੀ ਹੋ ਸਕਦੀ। ਆਬਪਾਸ਼ੀ ਦੇ ਦੋ ਜ਼ਰੀਏ ਹਨ : ਨਹਿਰਾਂ ਰਾਹੀਂ, ਦੂਜਾ ਟਿਊਬਵੈਲ ਰਾਹੀਂ। ਚੇਅਰਮੈਨ ਸਾਹਿਬ, ਤੁਹਾਨੂੰ ਯਾਦ ਹੋਣਾ ਹੈ ਕਿ ਨਹਿਰੀ ਪਰਬੰਧ ਪੁਰਾਣਾ ਅੰਗਰੇਜ਼ਾਂ ਵੇਲੇ ਦਾ ਹੀ ਤੁਰਿਆ ਆ ਰਿਹਾ ਹੈ। ਇਸ ਬਾਰੇ ਮੈਂ ਇਕ ਕਾਲ ਅਟੈਨਸ਼ਨ ਨੋਟਿਸ ਵੀ ਦਿਤਾ ਸੀ ਕਿ ਅੰਮ੍ਰਿਤਸਰ ਜ਼ਿਲ੍ਹੇ ਵਿਚ ਇਕ ਮਹੀਨਾ ਨਹਿਰਾਂ ਬੰਦ ਰਹੀਆਂ ਹਨ, ਜਿਸ ਨਾਲ ਲੋਕਾਂ ਦੀਆਂ ਫ਼ਸਲਾਂ ਸੜ ਗਈਆਂ ਹਨ। ਇਸ ਬਾਰੇ ਅੱਛਾ ਪਰਬੰਧ ਕਰਨਾ ਚਾਹੀਦਾ ਹੈ। 1970 ਤੋਂ ਪਾਣੀ ਜੋ ਬੰਦ ਹੋ ਰਿਹਾ ਹੈ; ਇਸ ਸਬੰਧੀ ਸਰਕਾਰ ਆਪਣੇ ਤੌਰ ਤੇ ਫੈਸਲਾ ਕਰੇ। ਖਾਸ ਕਰਕੇ ਤੇਲ ਤੇ ਪਾਣੀ ਪਹੁੰਚਣਾ ਚਾਹੀਦਾ ਹੈ। ਡਰੇਨਾਂ ਐਸੀਆਂ ਨਾਕਸ ਹੋ ਗਈਆਂ ਹਨ ਜਿਸ ਦਾ ਕੋਈ ਮਤਲਬ ਨਹੀਂ ਰਿਹਾ। ਉਨ੍ਹਾਂ ਦੀ ਖੁਦਾਈ ਹੋਣੀ ਚਾਹੀਦੀ ਹੈ। ਇਨ੍ਹਾਂ ਤੇ ਪੁਲ ਹੋਣੇ ਲਾਜ਼ਮੀ ਹਨ ਨਹੀਂ ਤਾਂ ਵਾਹੀ ਦੇ ਕੰਮ ਵਿਚ ਰੁਕਾਵਟ ਪੈਂਦੀ ਹੈ।

ਫਲੈਟ ਰੇਟ ਸਿਸਟਮ ਲਾਗੂ ਹੋਣ ਨਾਲ ਬਿਜਲੀ ਵਾਲਿਆਂ ਨੇ ਇਹ ਸਮਝ ਲਿਆ ਕਿ ਹੁਣ ਉਨ੍ਹਾਂ ਦਾ ਕੋਈ ਕੰਮ ਨਹੀਂ ਰਿਹਾ। ਜਿੰਨਾ ਚਿਰ ਮਰਜ਼ੀ ਬਿਜਲੀ ਬੰਦ ਰਹੇ, ਉਹ ਬਿਜਲੀ ਵਾਲੇ ਕੋਈ ਚੈਕ

ਨਹੀਂ ਕਰਦੇ ਕਿਉਂਕਿ ਉਨ੍ਹਾਂ ਨੇ ਹਰ ਮਹੀਨੇ ਬਿਲ ਤਾਂ ਲੈ ਹੀ ਲੈਣਾ ਹੈ ਏਸੇ ਕਰਕੇ ਅਸਾਂ ਕਿਹਾ ਸੀ ਕਿ ਫਲੈਟ ਰੇਟ ਸਿਸਟਮ ਬੰਦ ਹੋਣਾ ਚਾਹੀਦਾ ਹੈ, ਤਾਂ ਹੀ ਬਿਜਲੀ ਵਾਲੇ ਸਰਗਰਮੀ ਵਾਲਾ ਕੰਮ ਕਰ ਸਕਦੇ ਹਨ। ਬਾਰਡਰ ਦੇ ਪਿੰਡਾਂ ਵਾਲਿਆਂ ਦੀਆਂ ਬਿਜਲੀ ਵਾਸਤੇ ਐਨੀਆਂ ਦਰਖਾਸਤਾਂ ਪਈਆਂ ਹਨ, ਪਰ ਉਨ੍ਹਾਂ ਤੇ ਕੋਈ ਅਮਲ ਨਹੀਂ ਹੋ ਰਿਹਾ ਹੈ। ਇਕ ਪਾਸੇ ਇਹ ਕਹਿੰਦੇ ਹਨ ਕਿ ਬਾਰਡਰ ਦੇ ਇਲਾਕਿਆਂ ਨੂੰ ਅਸੀਂ ਸਹੂਲਤਾਂ ਦੇਣੀਆਂ ਹਨ, ਦੂਜੇ ਪਾਸੇ ਉਨ੍ਹਾਂ ਨਾਲ ਇਹੋ ਜਿਹਾ ਸਲੂਕ ਹੋ ਰਿਹਾ ਹੈ। ਇਨ੍ਹਾਂ ਇਲਾਕਿਆਂ ਵਾਲਿਆਂ ਨੂੰ ਮਿਲਟਰੀ ਬੇਸਿਜ਼ ਤੇ ਪਰਾਇਰਟੀ ਮਿਲਣੀ ਚਾਹੀਦੀ ਹੈ। ਇਸ ਤਰ੍ਹਾਂ ਨਾਲ ਨਹਿਰੀ ਸਿਸਟਮ ਦਾ ਸੁਧਾਰ ਕਰਨਾ ਚਾਹੀਦਾ ਹੈ। (ਘੰਟੀ) (ਵਿਘਨ)

ਚੇਅਰਮੈਨ ਸਾਹਿਬ, ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ, ਕੌਮੀ ਲਹਿਰ ਵੇਲੇ ਇਹ ਨਾਹਰਾ ਸੀ ਕਿ ਪੁਰਾਣੀ ਨੌਕਰ ਸ਼ਾਹੀ ਠੀਕ ਕੀਤੀ ਜਾਵੇਗੀ ਸੋ ਪੁਰਾਣੀ ਕਿਸਮ ਦੀ ਨੌਕਰ ਸ਼ਾਹੀ ਵਿਚ ਸੁਧਾਰ ਕਰਨ ਦੀ ਲੋੜ ਹੈ। ਚੀਫ ਮਨਿਸਟਰ ਸਾਹਿਬ ਦੀਆਂ ਕਈ ਤਕਰੀਰਾਂ ਸੁਣੀਆਂ ਹਨ, ਉਨ੍ਹਾਂ ਨੇ ਕਈ ਵਾਰ ਕਿਹਾ ਹੈ ਕਿ ਪਿਛਲੀ ਨੌਕਰਸ਼ਾਹੀ ਚੰਗਾ ਕੰਮ ਨਹੀਂ ਕਰ ਰਹੀ, ਅਸੀਂ ਇਸ ਦਾ ਸੁਧਾਰ ਕਰਾਂਗੇ। ਪਰ ਹਾਲੇ ਤਕ ਤਾਂ ਉਹੀ ਹਾਲ ਹੈ ਕਿ ਜਦੋਂ ਤਕ ਚਾਂਦੀ ਦੇ ਪਹੀਏ ਨਾ ਲਗਣ ਉਦੋਂ ਤਕ ਫਾਈਲ ਇਕ ਮੇਜ਼ ਤੋਂ ਦੂਜੀ ਮੇਜ਼ ਤਕ ਨਹੀਂ ਜਾਂਦੀ। ਜਦੋਂ ਤਕ ਇਹ ਹਾਲਤ ਨਹੀਂ ਬਦਲਦੀ ਉਦੋਂ ਤਕ ਅਸੀਂ ਕਹਿ ਨਹੀਂ ਸਕਦੇ ਕਿ ਅਸੀਂ ਤਬਦੀਲੀ ਲਿਆਂਦੀ ਹੈ।

ਚੇਅਰਮੈਨ ਸਾਹਿਬ, ਪੁਲਿਸ ਵਾਸਤੇ ਸਾਢੇ 8 ਕਰੋੜ ਰੁਪਿਆ ਰੱਖਿਆ ਹੈ। ਅਜ ਜੋ ਲਾਅ ਐਂਡ ਆਰਡਰ ਦੀ ਹਾਲਤ ਹੈ, ਮੈਂ ਕਹਿੰਦਾ ਹਾਂ ਕਿ ਅੱਜ ਲਾਅ ਐਂਡ ਆਰਡਰ ਨੂੰ ਖਰਾਬ ਕਰਨ ਦੀ ਜ਼ਿੰਮੇਦਾਰੀ ਪੁਲਿਸ ਤੇ ਹੈ। (ਵਿਘਨ) ਅਲਾਹਬਾਦ ਦੇ ਹਾਈ ਕੋਰਟ ਦੇ ਜੱਜ ਨੇ ਵੀ ਕਿਹਾ ਸੀ ਕਿ 80 ਫੀ ਸਦੀ ਜੁਰਮ ਪੁਲਿਸ ਪੈਦਾ ਕਰ ਰਹੀ ਹੈ। ਸੋ, ਚੇਅਰਮੈਨ ਸਾਹਿਬ, ਇਹ ਚੀਜ਼ ਦੇਖ ਕੇ ਸਾਨੂੰ ਬੜਾ ਦੁੱਖ ਹੁੰਦਾ ਹੈ ਕਿ ਸਾਡੀਆਂ ਬਟਾਲੀਅਨਜ਼ ਬੰਗਾਲ ਅਤੇ ਹੋਰ ਦੂਜਿਆਂ ਸੂਬਿਆਂ ਵਿਚ ਲੱਗੀਆਂ ਹੋਈਆਂ ਹਨ ਮਜ਼ਦੂਰਾਂ ਗਰੀਬਾਂ ਨੂੰ ਦਬਾਉਣ ਵਾਸਤੇ। ਔਰ ਦੱਸਿਆ ਗਿਆ ਹੈ ਕਿ 115 ਲੱਖ ਰੁਪਿਆ ਸਾਨੂੰ ਇਸ ਤੋਂ ਆਮਦਨੀ ਹੋਈ ਹੈ।

ਇਸ ਤੋਂ ਅੱਗੇ, ਚੇਅਰਮੈਨ ਸਾਹਿਬ, ਮੈਂ ਵਿਦਿਆ ਵਲ ਆਉਂਦਾ ਹਾਂ। ਵਿਦਿਆ ਦਾ ਲੋਕਾਂ ਵਿਚ ਬੜਾ ਸ਼ੌਕ ਹੈ। ਲੋਕ ਆਪ ਹੀ ਬਿਲਡਿੰਗਾਂ ਬਣਾ ਕੇ ਦਿੰਦੇ ਹਨ ਅਤੇ ਆਪਣੀਆਂ ਜ਼ਮੀਨਾਂ ਵੀ ਦਿੰਦੇ ਹਨ, ਔਰ ਸਰਕਾਰ ਨੇ ਤਾਂ ਉਸ ਦੀ ਮਨਜ਼ੂਰੀ ਹੀ ਦੇਣੀ ਹੁੰਦੀ ਹੈ, ਉਹ ਵੀ ਨਹੀਂ ਦਿਤੀ ਜਾਂਦੀ। ਉਨ੍ਹਾਂ ਸਕੂਲਾਂ ਨੂੰ ਟੇਕ ਓਵਰ ਨਹੀਂ ਕੀਤਾ ਜਾਂਦਾ। ਅੱਜ ਕੱਲ ਟਰੇਂਡ ਜੇ. ਬੀ. ਟੀ. ਵਿਹਲੇ ਫਿਰ ਰਹੇ ਹਨ। (ਘੰਟੀ) ਉਨ੍ਹਾਂ ਟਰੇਂਡ ਟੀਚਰਾਂ ਨੂੰ ਨੌਕਰੀ ਤੇ ਲਾਉਣਾ ਚਾਹੀਦਾ ਹੈ। ਮੁਲਾਜ਼ਮਾਂ ਦੀਆਂ ਮੰਗਾਂ ਮੰਨਣੀਆਂ ਚਾਹੀਦੀਆਂ ਹਨ। ਸੀ. ਐਮ. ਦੇ ਕਹਿਣ ਤੇ ਮੁਲਾਜ਼ਮਾਂ ਨੇ ਆਪਣੀ ਹੜਤਾਲ ਵਾਪਿਸ ਲੈ ਲਈ ਹੈ, ਇਸ ਲਈ ਉਨ੍ਹਾਂ ਦੀਆਂ ਮੰਗਾਂ ਮੰਨਣੀਆਂ ਚਾਹੀਦੀਆਂ ਹਨ। ਇਸ ਤੋਂ ਅੱਗੇ ਮੈਂ ਸਿਹਤ ਦੇ ਬਾਰੇ ਅਰਜ਼ ਕਰਨਾ ਚਾਹੁੰਦਾ ਹਾਂ।

**ਸ੍ਰੀ ਸਭਾਪਤੀ**: ਤੁਸੀਂ ਹੁਣ ਆਪਣੀ ਸਪੀਚ ਵਾਈਂਡ ਅੱਪ ਕਰੋ। (Please wind up now.)

**ਕਾਮਰੇਡ ਦਰਸ਼ਨ ਸਿੰਘ ਝਬਾਲ**: ਇਥੇ ਸਿਹਤ ਬਾਰੇ ਬੜਾ ਜ਼ਿਕਰ ਕੀਤਾ ਗਿਆ ਹੈ। ਇਹ ਠੀਕ ਹੈ ਕਿ ਸਿਹਤ ਹੋਣੀ ਬੜੀ ਜ਼ਰੂਰੀ ਹੈ। ਮੈਂ ਤਾਂ ਕਹਿੰਦਾ ਹਾਂ ਕਿ ਇਸ ਦੇ ਵਾਸਤੇ ਵੱਧ ਤੋਂ ਵੱਧ ਰਕਮ ਰੱਖਣੀ ਚਾਹੀਦੀ ਸੀ, ਸਗੋਂ ਇਸ ਵਾਸਤੇ ਘੱਟ ਰਖੀ ਹੈ। ਬਾਕੀ ਮਹਿਕਮਿਆਂ ਵਾਸਤੇ ਜ਼ਿਆਦਾ ਰੱਖੀ ਗਈ ਹੈ, ਪਰ ਇਸ ਲਈ ਘੱਟ ਰੱਖੀ ਹੈ। ਅੱਜ ਮੈਂ ਆਪਣੇ ਸਵਾਲ ਵਿਚ ਪੁੱਛਿਆ ਸੀ

[ਕਾਮਰੇਡ ਦਰਸ਼ਨ ਸਿੰਘ ਝਬਾਲ]

ਕਿ ਕਿੰਨੇ ਹਸਪਤਾਲ ਅਜਿਹੇ ਹਨ, ਜਿਥੇ ਡਾਕਟਰ ਨਹੀਂ ਹਨ ਤਾਂ ਉਸ ਦਾ ਜੁਆਬ ਵੀ ਮਨਿਸਟਰ ਸਾਹਿਬ ਨੇ ਦਿਤਾ ਸੀ। ਚੇਅਰਮੈਨ ਸਾਹਿਬ, ਮੈਂ ਤੁਹਾਨੂੰ ਆਪਣੇ ਹਲਕੇ ਦੀ ਗੱਲ ਦੱਸਦਾ ਹਾਂ, ਮੈਂ ਤੁਹਾਡੇ ਰਾਹੀਂ ਅੱਗੇ ਵੀ ਗੌਰਮਿੰਟ ਨੂੰ ਕਿਹਾ ਸੀ ਕਿ ਸਾਡੇ ਖਾਲੜਾ ਪਿੰਡ ਹੈ ਜੋ ਕਿ ਬਾਰਡਰ ਦੇ ਨਾਲ ਲੱਗਦਾ ਹੈ, ਉਥੇ ਕੋਈ ਡਾਕਟਰ ਨਹੀਂ।ਅਟਾਰੀ ਵਿਚ ਵੀ ਕੋਈ ਡਾਕਟਰ ਨਹੀਂ ਹੈ। ਸੋ ਮੈਂ ਕਹਿਣਾ ਚਾਹੁੰਦਾ ਹਾਂ ਕਿ ਜੇ ਡਾਕਟਰ ਨਹੀਂ ਤਾਂ ਸਿਹਤ ਕਿਸ ਤਰ੍ਹਾਂ ਹੋ ਸਕਦੀ ਹੈ? ਦਵਾਈਆਂ ਦੀ ਹੇਰਾ ਫੇਰੀ ਹੋ ਰਹੀ ਹੈ। ਮੈਂ ਤਾਂ ਕਹਿੰਦਾ ਹਾਂ ਕਿ ਡਾਕਟਰ ਤਾਂ ਫੈਮਿਲੀ ਪਲਾਨਿੰਗ ਦੇ ਕੰਮ ਹੀ ਕਰਦੇ ਰਹਿੰਦੇ ਹਨ ਅਤੇ ਦੂਜੇ ਪਾਸੇ ਭਾਵੇਂ ਕੋਈ ਮਰਦਾ ਪਿਆ ਹੋਵੇ, ਇਸ ਪਾਸੇ ਧਿਆਨ ਨਹੀਂ ਦਿਤਾ ਜਾਂਦਾ। ਸੋ ਇਸ ਪਾਸੇ ਧਿਆਨ ਦੇਣਾ ਚਾਹੀਦਾ ਹੈ। (ਘੰਟੀ)।

ਪਛੜੀਆਂ ਜਾਤੀਆਂ ਬਾਰੇ ਬੜਾ ਪਰਚਾਰ ਕੀਤਾ ਜਾਂਦਾ ਹੈ। ਪਹਿਲੇ ਕਾਂਗਰਸ 20 ਸਾਲ ਪਰ-ਚਾਰ ਕਰਦੀ ਰਹੀ ਅਤੇ ਹੁਣ, ਹੁਣ ਦੀ ਸਾਡੀ ਸਰਕਾਰ ਪਰਚਾਰ ਤਾਂ ਇਹ ਵੀ ਬਹੁਤ ਕਰਦੀ ਹੈ, ਪਰ ਮੈਂ ਪੁੱਛਣਾ ਚਾਹੁੰਦਾ ਹਾਂ ਕਿ ਅਮਲ ਵੀ ਕੋਈ ਕੀਤਾ ਜਾਂਦਾ ਹੈ? ਅਮਲ ਕੁਝ ਨਹੀਂ ਹੁੰਦਾ। ਇਹ ਠੀਕ ਹੈ ਕਿ ਪਛੜੀਆਂ ਜਾਤੀਆਂ ਵਾਸਤੇ ਧਰਮਸ਼ਾਲਾ ਦੀ ਜਿਹੜੀ ਦਿੱਕਤ ਸੀ, ਉਸ ਨੂੰ ਦੂਰ ਕਰਨ ਦਾ ਯਤਨ ਕੀਤਾ ਹੈ। (ਘੰਟੀ) ਕੀ ਕਦੇ ਇਨ੍ਹਾਂ ਨੇ ਮੈਂਬਰਾਂ ਨੂੰ ਵੀ ਪੁਛਿਆ ਹੈ ਕਿ ਉਹ ਧਰਮਸ਼ਾਲਾ ਕਿਥੇ ਚਾਹੁੰਦੇ ਹਨ। (ਵਿਘਨ) ਜ਼ਮੀਨ ਦਾ 2,000 ਰੁਪਿਆ ਤਾਂ ਗਰਾਂਟ ਦੇਣੀ ਹੈ ਅਤੇ 2 ਹਜ਼ਾਰ ਰੁਪਿਆ ਉਹ ਕਰਜ਼ਾ ਲੈ ਸਕਦੇ ਹਨ। ਪੰਜ ਏਕੜ ਉਸ ਨੇ 10 ਆਦਮੀਆਂ ਵਾਸਤੇ ਲੈਣੀ ਹੈ, ਉਹ ਜ਼ਮੀਨ ਕੀ ਲਵੇਗਾ? ਜ਼ਮੀਨ ਦੀ ਕੀਮਤ ਬਹੁਤ ਹੈ। ਮੈਂ ਕਹਿੰਦਾ ਹਾਂ ਕਿ ਇਨਾਂ ਲਾਰਿਆਂ ਨਾਲ ਕੰਮ ਨਹੀਂ ਚੱਲਣਾ। ਨੌਕਰੀਆਂ ਵਿਚ ਵਿਤਕਰਾ ਕੀਤਾ ਜਾ ਰਿਹਾ ਹੈ। ਇੰਟਰਵਿਊ ਲੈਣ ਸਮੇਂ ਵਿਤਕਰਾ ਕੀਤਾ ਜਾਂਦਾ ਹੈ। ਇਹ ਜਿਹੜੀ ਡਿਸਕਰੀਮੀਨੇਸ਼ਨ ਪਾਈ ਜਾਂਦੀ ਹੈ, ਇਹ ਨਹੀਂ ਹੋਣੀ ਚਾਹੀਦੀ।

**ਸ੍ਰੀ ਸਭਾਪਤੀ** : ਤੁਸੀਂ ਹੁਣ ਵਾਈਂਡ ਅੱਪ ਕਰ ਦਿਓ। (Please wind up now.)

**ਕਾਮਰੇਡ ਦਰਸ਼ਨ ਸਿੰਘ ਝਬਾਲ** : ਜਿਥੋਂ ਤੱਕ ਹਰੀਜਨਾਂ ਦੀ ਹਮਦਰਦੀ ਦਾ ਸਵਾਲ ਹੈ, ਇਸ ਸਬੰਧੀ ਮੈਨੂੰ ਇਕ ਸਰਦਾਰ ਅਤੇ ਇਕ ਪੰਡਤ ਦੀ ਕਹਾਣੀ ਯਾਦ ਆ ਗਈ ਹੈ। ਮੈਂ ਤੁਹਾਨੂੰ ਦੱਸਦਾ ਹਾਂ। (ਵਿਘਨ) ਇਕ ਸਰਦਾਰ ਨੇ ਇਕ ਪੰਡਤ ਨੂੰ ਨਿਉਂਦਾ ਦਿਤਾ ਕਿ ਉਹ ਮਾਘੀ ਤੇ ਉਸ ਦੇ ਘਰ ਆ ਜਾਵੇ। ਸਰਦੀਆਂ ਦੇ ਦਿਨ ਸਨ। ਰਾਤ ਖੀਰ ਬਣਦੀ ਰਹੀ। ਸਰਦਾਰ ਨੇ ਇਕ ਘੜਾ ਪਾਣੀ ਦਾ ਭਰ ਕੇ ਰੱਖ ਲਿਆ। ਜਦ ਪੰਡਤ ਆਇਆ ਤਾਂ ਪਹਿਲਾਂ ਉਸ ਸਰਦਾਰ ਨੇ ਪੰਡਤ ਨੂੰ ਘੜੇ ਵਾਲੇ ਠੰਡੇ ਪਾਣੀ ਨਾਲ ਇਸ਼ਨਾਨ ਕਰਵਾਇਆ। ਪੰਡਤ ਵਿਚਾਰਾ ਠੰਡ ਨਾਲ ਮਰ ਰਿਹਾ ਸੀ। ਉਸ ਦੇ ਬਾਅਦ ਸਰਦਾਰ ਨੇ ਕਿਹਾ ਕਿ ਪੰਡਤ ਜੀ ਖੀਰ ਤਿਆਰ ਹੈ, ਛਕ ਲਓ। ਤਾਂ ਪੰਡਤ ਨੇ ਕਿਹਾ ਕਿ ਮੈਂ ਤਾਂ ਅੱਗੇ ਹੀ ਇਸ਼ਨਾਨ ਕਰਕੇ ਭੁਲਿਆ ਹਾਂ ਅਤੇ ਸੋਚਦਾ ਪਿਆ ਹਾਂ ਕਿ ਮੌਤ ਕਿਸ ਵੇਲੇ ਆਵੇਗੀ। (ਹਾਸਾ) ਸੋ, ਇਹੀ ਚੀਜ਼ ਕਾਂਗਰਸ ਨੇ ਕੀਤੀ ਹੈ। (ਵਿਘਨ) (ਘੰਟੀ) ਜਿਥੋਂ ਤੱਕ ਸਰਹੱਦੀ ਪਿੰਡਾਂ ਦਾ ਮਸਲਾ ਹੈ, ਚੇਅਰਮੈਨ ਸਾਹਿਬ, ਤੁਹਾਡਾ ਵੀ ਸਰਹੱਦੀ ਇਲਾਕਾ ਹੈ, ਇਸ ਵਾਸਤੇ ਤੁਸੀਂ ਮੈਨੂੰ ਹੋਰ ਟਾਈਮ ਦਿਓ। ਇਹ ਠੀਕ ਹੈ ਕਿ ਮਾਲੀਏ ਦੀ ਮੁਆਫੀ ਦਾ ਐਲਾਨ ਇਸ ਸਰਕਾਰ ਨੇ ਕੀਤਾ ਹੈ, ਪਰ ਮੈਂ ਕਹਿੰਦਾ ਹਾਂ ਕਿ ਬਾਕੀ ਸਹੂਲਤਾਂ ਵੱਲ ਧਿਆਨ ਨਹੀਂ ਦਿਤਾ ਜਾਂਦਾ। ਇਸ ਲਈ, ਚੇਅਰਮੈਨ ਸਾਹਿਬ, ਬਾਰਡਰ ਦੇ ਇਲਾਕੇ ਵਿਚ ਲੋਕਾਂ ਨੂੰ ਬੜੀਆਂ ਮੁਸ਼ਕਲਾਂ ਹਨ। ਜਿਥੋਂ ਤੱਕ ਡਰੇਨਾਂ ਦਾ ਸਬੰਧ ਹੈ, ਕਿਸਾਨਾਂ ਦੀ ਕੁਝ ਜ਼ਮੀਨ ਤਾਂ ਡਰੇਨ ਦੇ ਉਸ ਪਾਸੇ ਹੁੰਦੀ ਹੈ ਅਤੇ ਕੁਝ ਇਸ ਪਾਸੇ, ਜਿਸ ਕਰਕੇ ਵਿਚ ਦੀ ਜਾਣਾ ਬਹੁਤ ਮੁਸ਼ਕਲ ਹੋ ਜਾਂਦਾ ਹੈ। (ਘੰਟੀ)

ਇਸ ਤੋਂ ਅੱਗੇ ਮੈਂ ਸੜਕਾਂ ਦਾ ਜ਼ਿਕਰ ਕਰਦਾ ਹਾਂ। ਖਾਸ ਤੌਰ ਤੇ ਜਿਹੜੇ ਬਾਰਡਰ ਦੇ ਇਲਾਕੇ ਦੇ ਲੋਕ ਹਨ, ਜਿਨ੍ਹਾਂ ਨੇ ਪੈਸੇ ਜਮ੍ਹਾਂ ਕਰਵਾਏ ਹਨ, ਜਿਸ ਤਰ੍ਹਾਂ ਪਿੰਡ ਡੱਲ੍ਹ ਨੇ 10 ਹਜ਼ਾਰ ਰੁਪਿਆ ਜਮ੍ਹਾਂ ਕਰਵਾਇਆ ਹੈ ਅਤੇ ਪਿੰਡ ਡਲੀਰੀ ਨੇ 7 ਹਜ਼ਾਰ ਰੁਪਿਆ ਜਮ੍ਹਾਂ ਕਰਵਾਇਆ ਹੈ, ਪਰ ਉਥੇ ਸੜਕ ਦੀ ਇਜਾਜ਼ਤ ਨਹੀਂ ਮਿਲੀ। (ਘੰਟੀ) ਇਸ ਲਈ ਇਹ ਬਜਟ ਲੋਕ ਵਿਰੋਧੀ ਹੈ। ਮੁਲਾਜ਼ਮ, ਖੇਤੀ ਮਜ਼ਦੂਰ ਅਤੇ ਪੰਜਾਬ ਦੀ ਜਨਤਾ ਲਈ ਉਚੇਚੇ ਸਾਧਨ ਸੋਚਣੇ ਚਾਹੀਦੇ ਹਨ। ਇਤਨਾ ਕੁਝ ਕਹਿਕੇ ਮੈਂ ਆਪ ਦਾ ਧੰਨਵਾਦ ਕਰਦਾ ਹਾਂ।

**ਭਗਤ ਗੁਰਾਂ ਦਾਸ ਹੰਸ** (ਐਸ. ਸੀ. ਸ਼ਾਮ ਚੁਰਾਸੀ): ਚੇਅਰਮੈਨ ਸਾਹਿਬ, ਇਹ ਜਿਹੜਾ ਬਜਟ ਪੇਸ਼ ਹੋਇਆ ਹੈ, ਮੈਂ ਉਸ ਦੇ ਉਤੇ ਆਪਣੇ ਵਿਚਾਰ ਰੱਖਣ ਵਾਸਤੇ ਖੜਾ ਹੋਇਆ ਹਾਂ ਅਤੇ ਉਸ ਦੀ ਮੁਖਾਲਫਤ ਕਰਦਾ ਹਾਂ। ਇਸ ਬਜਟ ਵਿਚ ਪਛੜੀਆਂ ਸ਼੍ਰੇਣੀਆਂ ਵਾਸਤੇ ਜੋ ਕੁਝ ਕਰਨਾ ਚਾਹੀਦਾ ਸੀ, ਕੀਤਾ ਨਹੀਂ ਗਿਆ। (ਵਿਘਨ)।

**ਸ੍ਰੀ ਸਭਾਪਤੀ**: ਭਗਤ ਜੀ, ਤੁਹਾਡਾ ਟਾਈਮ ਥੋੜ੍ਹਾ ਹੈ, ਇਸ ਲਈ ਉਸ ਹਿਸਾਬ ਨਾਲ ਹੀ ਤੁਸੀਂ ਚੱਲੋ। (*Addressing Bhagat Guran Dass Hans*: The hon. Member has got very short time at his disposal, he should keep this in mind.)

**ਭਗਤ ਗੁਰਾਂ ਦਾਸ ਹੰਸ**: ਚੇਅਰਮੈਨ ਸਾਹਿਬ, ਕਿੰਨਾ ਟਾਈਮ ਮੈਨੂੰ ਮਿਲਿਆ ਹੈ?

**ਸ੍ਰੀ ਸਭਾਪਤੀ**: ਤੁਸੀਂ ਪੰਜ ਸੱਤ ਮਿੰਟ ਬੋਲ ਲਵੋ। (The hon. Member may speak for five to seven minutes)

**ਭਗਤ ਗੁਰਾਂ ਦਾਸ ਹੰਸ**: ਇਹ ਟਾਈਮ ਬਹੁਤ ਥੋੜ੍ਹਾ ਹੈ, ਫਿਰ ਤੁਸੀਂ ਹੋਰ ਕਿਸੇ ਨੂੰ ਹੀ ਟਾਈਮ ਦੇ ਦਿਓ।

ਚੌਧਰੀ ਜਗਤ ਰਾਮ: ਚੇਅਰਮੈਨ ਸਾਹਿਬ, ਕੀ ਟਾਈਮ ਦੇਣ ਵਿਚ ਵੀ ਹਰੀਜਨਾਂ ਨਾਲ ਧੱਕਾ ਕੀਤਾ ਜਾ ਰਿਹਾ ਹੈ?

**ਸ੍ਰੀ ਸਭਾਪਤੀ**: ਤੁਹਾਡੇ ਲੀਡਰ ਨੇ ਹੀ ਐਨਾ ਟਾਈਮ ਦਿੱਤਾ ਹੈ। (The leader of your party has allotted only this much time to you)

**ਭਗਤ ਗੁਰਾਂ ਦਾਸ ਹੰਸ**: ਚੇਅਰਮੈਨ ਸਾਹਿਬ, ਜਿਹੜੇ ਸੱਜਣ ਬੋਲੇ ਹਨ, ਉਹ ਇਹ ਕਹਿੰਦੇ ਹਨ ਕਿ ਕਾਂਗਰਸ ਨੇ 20 ਸਾਲਾਂ ਵਿਚ ਕੁਝ ਨਹੀਂ ਕੀਤਾ। ਇਹ ਠੀਕ ਹੈ ਕਿ ਉਹ ਆਪਣੀ ਐਨਕ ਨਾਲ ਹੀ ਵੇਖਦੇ ਹਨ। ਜਿਹੜਾ ਕੁਝ ਕੀਤਾ ਹੈ, ਉਹ ਅਪਨਾਉਣਾ ਚਾਹੀਦਾ ਹੈ। 1952 ਵਿਚ ਜਦ ਮਨਿਸਟਰੀ ਬਣੀ ਤਾਂ, ਚੇਅਰਮੈਨ ਸਾਹਿਬ, ਜਿਹੜਾ ਇਥੇ ਚਿੱਤਕਾਲ ਅਰਾਜ਼ੀਆ ਐਕਟ ਸੀ, ਉਸ ਨੂੰ ਖਤਮ ਕੀਤਾ ਗਿਆ। ਇਸ ਅਨੁਸਾਰ ਪਹਿਲੇ ਹਰੀਜਨ, ਗਰੀਬ, ਕਾਮੇ ਮਕਾਨ ਬਣਾਉਣ ਵਾਸਤੇ ਜ਼ਮੀਨ ਨਹੀ ਲੈ ਸਕਦੇ ਸੀ, ਉਸ ਚੀਜ਼ ਨੂੰ ਕਾਂਗਰਸ ਨੇ ਖਤਮ ਕੀਤਾ ਅਤੇ ਗਰੀਬਾਂ ਨੂੰ ਜ਼ਮੀਨਾਂ ਦੇਣ ਦਾ ਪ੍ਰਬੰਧ ਕੀਤਾ। ਪਰ ਇਹ ਉਲਟਾ ਕਹਿੰਦੇ ਹਨ ਕਿ ਕੁਝ ਨਹੀਂ ਕੀਤਾ। ਦੂਸਰੀ ਗੱਲ ਇਹ ਹੈ ਕਿ ਅਸੀ ਰਿਸ਼ੀਆਂ ਮੁਨੀਆਂ, ਗੁਰੂ ਨਾਨਕ, ਗੁਰੂ ਗੋਬਿੰਦ ਸਿੰਘ ਅਤੇ ਪੀਰਾਂ ਪੈਗੰਬਰਾਂ ਨੂੰ ਮੰਨਣ ਵਾਲੇ ਹਾਂ। ਜਦ ਹਰੀਜਨ ਕਿਸੇ ਬਰਤਨ ਨੂੰ ਹੱਥ ਨਹੀ ਪਾ ਸਕਦਾ ਸੀ ਅਤੇ ਪਸ਼ੂ ਭਾਵੇ ਮੂੰਹ ਪਾ ਲਵੇ, ਇਸ ਲਈ ਇਸ ਛੂਆ ਛਾਤ ਨੂੰ ਦੂਰ ਕਰਨ ਲਈ ਕਾਂਗਰਸ ਨੇ ਕਨੂੰਨ ਬਣਾਇਆ। ਇਸ ਤਰ੍ਹਾਂ ਕਾਂਗਰਸ ਨੇ ਛੂਆ ਛਾਤ ਦੂਰ ਕੀਤੀ। (ਵਿਘਨ) ਇਹ ਇਨ੍ਹਾਂ ਨੇ ਹੀ ਕੀਤਾ ਹੈ। ਇਨ੍ਹਾਂ ਨੇ ਰਜਿਸਟਰ ਖਾਰਜ ਕੋਲ ਰੱਖਿਆ ਸੀ, ਅਤੇ ਇਹ ਆਪਣੇ ਵਿਚੋਂ ਖਾਰਜ ਕਰੀ ਗਏ। ਇਥੇ 20 ਹਜ਼ਾਰ ਦੇ ਕਰੀਬ ਮੁਸਲਮਾਨ ਭਾਈ ਆਏ। 10 ਹਜ਼ਾਰ ਤਾਂ ਪਾਣੀਪਤ ਦੀ ਲੜਾਈ ਵਿਚ ਮਾਰੇ ਗਏ ਅਤੇ ਅੱਜ ਉਹ ਸਾਢੇ 9

[ ਭਗਤ ਗੁਰਾਂ ਦਾਸ ਹੰਸ ]

ਕਰੋੜ ਬਣ ਗਏ ਹਨ ਔਰ ਜਿਨ੍ਹਾਂ ਨੇ ਪਾਕਿਸਤਾਨ ਬਣਾ ਕੇ ਵਿਖਾ ਦਿਤਾ ਹੈ। (ਵਿਘਨ) ਅੱਜ ਦਸ ਦਸ ਸਾਲ ਦੀਆਂ ਲੜਕੀਆਂ ਦੀ ਬੇਇਜ਼ਤੀ ਕਰਦੇ ਹਨ। ਅਸੀਂ ਰਿਸ਼ੀਆਂ ਮੁਨੀਆਂ, ਗੁਰੂਆਂ, ਪੀਰਾਂ ਅਤੇ ਪੈਗੰਬਰਾਂ ਨੂੰ ਮੰਨਣ ਵਾਲੇ ਹਾਂ, ਸਾਨੂੰ ਤੰਗ ਨਾ ਕੀਤਾ ਜਾਵੇ। ਹਰ ਇਕ ਨੂੰ ਇਜ਼ਤ ਪਿਆਰੀ ਹੁੰਦੀ ਹੈ। ਅਸੀ ਵੀ ਅਣਖ ਵਾਲੇ ਹਾਂ। ਇਹ ਕਹਿੰਦੇ ਹਨ ਕਿ ਕਾਂਗਰਸ ਨੇ ਕੁਝ ਨਹੀ ਕੀਤਾ. ਮੈਂ ਕਹਿੰਦਾ ਹਾਂ ਕਿ ਤੁਸੀਂ ਹੀ ਕਰਕੇ ਵਿਖਾਓ। ਸਭ ਤੋ ਵੱਡੀ ਗੱਲ ਇਹ ਹੈ ਕਿ ਅਸੀਂ ਮਹਿਕਮਾ ਵੈਲ-ਫੇਅਰ ਕਾਇਮ ਕੀਤਾ। ਕੋਈ ਵੀ ਹਰੀਜਨ ਜ਼ਮੀਨ ਲੈਣੀ ਚਾਹੇ ਤਾਂ ਉਸ ਨੂੰ 25 ਸੌ ਰੁਪਿਆ ਗਰਾਂਟ ਮਿਲ ਸਕਦੀ ਸੀ। ਦੋ ਹਜ਼ਾਰ ਰੁਪਿਆ ਕਿਸ਼ਤਾਂ ਵਿਚ ਦਿੰਦੇ ਸੀ। ਇਹ ਰੁਪਿਆ 5 ਏਕੜ ਜ਼ਮੀਨ ਲੈਣ ਵਾਸਤੇ ਦਿੰਦੇ ਸੀ। ਚੇਅਰਮੈਨ ਸਾਹਿਬ ਕਾਫ਼ੀ ਜ਼ਮੀਨਾਂ ਹਜ਼ਾਰਾਂ ਏਕੜ ਦੀ ਤਾਦਾਦ ਵਿਚ ਹਰੀਜਨਾਂ ਨੂੰ ਵੈਲਫੇਅਰ ਮਹਿਕਮੇ ਵਲੋਂ ਮਿਲੀਆਂ। ਇਸ ਅਕਾਲੀ ਤੇ ਜੰਨ ਸੰਘ ਦੀ ਮਿਲੀ ਜੁਲੀ ਸਰਕਾਰ ਨੇ ਸਭ ਤੋਂ ਪਹਿਲਾ ਹਮਲਾ ਇਹ ਕੀਤਾ ਕਿ ਵੈਲਫੇਅਰ ਮਹਿਕਮੇ ਵਲੋਂ ਜੋ ਜ਼ਮੀਨਾਂ ਦਿਤੀਆਂ ਜਾਂਦੀਆਂ ਸਨ ਉਹ ਬੰਦ ਕਰ ਦਿਤੀਆਂ। ਚੇਅਰਮੈਨ ਸਾਹਿਬ, ਇਕ ਦੂਜੀ ਗਲ ਜੋ ਵੈਲ-ਫੇਅਰ ਮਹਿਕਮਾ ਕਰਦਾ ਸੀ, ਉਹ ਇਹ ਹੈ ਕਿ ਜਿਹੜੇ ਸਵੀਪਰਜ਼ ਹੁੰਦੇ ਹਨ ਉਨ੍ਹਾਂ ਨੂੰ ਇਹ ਮਕਾਨ ਬਣਾ ਕੇ ਦਿੰਦਾ ਸੀ। ਇਨਾਂ ਨੇ ਸਭ ਤੋ ਵਡੀ ਮਿਹਰਬਾਨੀ ਇਹ ਕੀਤੀ ਕਿ ਸਵੀਪਰਾਂ ਦੇ ਮਕਾਨ ਬਣਾਉਣੇ ਖਤਮ ਕਰ ਦਿਤੇ। ਇਸ ਤੋਂ ਇਲਾਵਾ ਚੇਅਰਮੈਨ ਸਾਹਿਬ, ਹੋਰ ਕਈ ਰਿਆਇਤਾਂ ਹਰੀਜਨਾਂ ਨੂੰ ਮਿਲਦੀਆਂ ਸਨ ਲੇਕਿਨ ਇਨ੍ਹਾਂ ਨੇ ਹੁਣ ਖਤਮ ਕਰ ਦਿੱਤੀਆਂ ਹਨ। ਇਨ੍ਹਾਂ ਨੇ ਸਭ ਤੋਂ ਵੱਡਾ ਕੰਮ ਕੀਤਾ ਕਿ ਹਰੀਜਨਾਂ ਲਈ ਧਰਮਸ਼ਾਲਾ ਬਣਾਉਣ ਵਾਸਤੇ 25 ਲੱਖ ਰੁਪਏ ਖਰਚਣ ਦਾ ਪਰੋਗਰਾਮ ਬਣਾਇਆ। ਹਰੀਜਨਾਂ ਨੂੰ ਹੋਰ ਸਹੂਲਤਾਂ ਦਿੱਤੀਆਂ ਜਾਣੀਆਂ ਚਾਹੀਦੀਆਂ ਹਨ, ਇਨਾਂ ਧਰਮਸ਼ਾ-ਲਾ ਬਣਾਉਣ ਦਾ ਉਨ੍ਹਾਂ ਨੂੰ ਕੀ ਫ਼ਾਇਦਾ ਹੋ ਸਕਦਾ ਹੈ। ਫਿਰ ਚੇਅਰਮੈਨ ਸਾਹਿਬ, ਮੈਂ ਅਰਜ਼ ਕਰਦਾ ਹਾਂ ਕਿ ਇਹ ਧਰਮਸ਼ਾਲਾਂ ਵੀ ਉਥੇ ਬਣਾਈਆਂ ਜਾਂਦੀਆਂ ਹਨ, ਜਿਥੇ ਇਨ੍ਹਾਂ ਦੀ ਕੋਈ ਨਿਜੀ ਗੱਲ ਬਾਤ ਹੋਵੇ। ਸੋ, ਚੇਅਰਮੈਨ ਸਾਹਿਬ, ਮੈਂ ਆਪ ਦੀ ਰਾਹੀਂ ਇਸ ਸਰਕਾਰ ਨੂੰ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਹਰੀਜਨਾਂ ਨੂੰ ਕਾਫ਼ੀ ਸਹੂਲਤਾਂ ਦਿਤੀਆਂ ਜਾਣ ਤਾਂ ਕਿ ਇਹ ਲੋਕ ਵੀ ਤਰੱਕੀ ਕਰ ਸਕਣ।

ਚੇਅਰਮੈਨ ਸਾਹਿਬ, ਮੈਂ ਸੜਕਾਂ ਦਾ ਜ਼ਿਕਰ ਕਰਨਾ ਚਾਹੁੰਦਾ ਹਾਂ। ਮੇਰਾ ਜ਼ਿਲ੍ਹਾ ਹੁਸ਼ਿਆਰਪੁਰ ਦਾ ਹੈ ਔਰ ਉਹ ਬੜਾ ਪਛੜਿਆ ਹੋਇਆ ਇਲਾਕਾ ਹੈ। ਗਿਲ ਸਾਹਿਬ ਦੀ ਹਕੂਮਤ ਵਿਚ ਉਥੇ ਸੜਕ ਬਣਾਉਣ ਦੀ ਅਤੇ ਉਥੇ ਸੜਕਾਂ ਦਾ ਜਾਲ ਵਿਛਾਉਣ ਦੀ ਕੋਸ਼ਿਸ਼ ਕੀਤੀ ਗਈ, ਪਰ ਇਨ੍ਹਾਂ ਨੇ ਉਹ ਸਾਰਾ ਕੰਮ ਬੰਦ ਕਰ ਦਿਤਾ ਹੈ। ਚੇਅਰਮੈਨ ਸਾਹਿਬ, ਮੇਰੇ ਹਲਕੇ ਵਿਚ ਮੈਂਗਰਵਾਲ ਇਕ ਪਿੰਡ ਹੈ, ਉਹ ਪਹਾੜ ਦੇ ਵਿਚ ਹੈ ਔਰ ਬੜਾ ਗਰੀਬ ਇਲਾਕਾ ਹੈ। ਉਨ੍ਹਾਂ ਲੋਕਾਂ ਨੇ ਮੈਨੂੰ ਕਿਹਾ ਕਿ ਸਾਨੂੰ ਸੜਕ ਬਣਵਾ ਕੇ ਦਿਓ। ਮੈਂ ਉਸ ਵੇਲੇ ਕੋਸ਼ਿਸ਼ ਕੀਤੀ। ਉਸ ਵੇਲੇ ਫਰੰਟ ਦੀ ਸਰਕਾਰ ਸੀ ਔਰ ਮੈਂ ਗਵਰਨਰ ਸਾਹਿਬ ਨੂੰ ਇਸ ਬਾਰੇ ਮਿਲਿਆ ਔਰ ਉਨ੍ਹਾਂ ਨੂੰ ਕਿਹਾ ਕਿ 40 ਹਜ਼ਾਰ ਰੁਪਏ ਅਸੀਂ ਆਪਣੇ ਕੋਲੋਂ ਦਿੰਦੇ ਹਾਂ ਤੁਸੀ ਸੜਕ ਬਣਾ ਦਿਓ। ਗਵਰਨਰ ਸਾਹਿਬ ਨੇ ਉਥੇ ਜਾ ਕੇ ਉਦਘਾਟਨ ਵੀ ਕੀਤਾ ਪਰ ਜਦੋਂ ਹੁਣ ਇਨ੍ਹਾਂ ਦੀ ਹਕੂਮਤ ਆਈ ਹੈ, ਉਹ ਸੜਕ ਉਥੇ ਬਣਨੀ ਬੰਦ ਹੋ ਗਈ ਹੈ। ਅਸੀਂ 40 ਹਜ਼ਾਰ ਰੁਪਿਆ ਵੀ ਦਿਤਾ ਹੈ ਪਰ ਕੰਮ ਫਿਰ ਵੀ ਸਿਰੇ ਨਹੀਂ ਚੜ੍ਹਿਆ। ਸੋ, ਚੇਅਰਮੈਨ ਸਾਹਿਬ, ਮੈਂ ਕਹਿੰਦਾ ਹਾਂ ਕਿ ਜੇ ਇਨ੍ਹਾਂ ਨੂੰ ਪੰਜਾਬ ਨਾਲ ਹਿੱਤ ਹੈ ਤਾਂ ਜਿਹੜੇ ਲੋਕਾਂ ਨੂੰ ਤਕਲੀਫ ਹੈ ਉਹ ਦੂਰ ਕੀਤੀ ਜਾਵੇ ਔਰ ਜਿਹੜਾ ਕੰਮ ਸ਼ੁਰੂ ਹੋਇਆ ਹੈ, ਉਸ ਨੂੰ ਮੁਕੰਮਲ ਕੀਤਾ ਜਾਵੇ। ਚੇਅਰਮੈਨ ਸਾਹਿਬ, ਮੁਰਾਦਪੁਰ ਨਰਿਆਲ ਮੇਰੇ ਹਲਕੇ ਦਾ ਪਿੰਡ ਹੈ। ਉਸ ਪਿੰਡ ਵਿਚ ਸੜਕ ਬਣਾਉਣ ਵਾਸਤੇ ਉਥੇ ਦੇ ਲੋਕਾਂ ਨੇ ਮਿੱਟੀ ਪਵਾ ਦਿੱਤੀ ਔਰ ਕੁਝ ਟਰੱਕ ਲਾ ਕੇ ਪੱਥਰ ਵੀ ਆਪਣੇ ਕੋਲੋਂ ਸੁਟਵਾ ਦਿਤੇ ਕਿ ਹੁਣ ਤਾਂ ਸੜਕ ਬਣਾ ਦਿਓ ਲੇਕਿਨ ਉਥੇ

ਸੜਕ ਨਹੀ ਬਣਾਈ ਗਈ, ਇਹ ਸੜਕ ਇਸ ਲਈ ਨਹੀਂ ਬਣਾਈ ਗਈ ਕਿ ਉਸ ਹਲਕੇ ਦਾ ਐਮ. ਐਲ. ਏ. ਕਾਂਗਰਸੀ ਹੈ। (ਵਿਘਨ) ਮੈਂ, ਚੇਅਰਮੈਨ ਸਾਹਿਬ, ਕਹਿਣਾ ਚਾਹੁੰਦਾ ਹਾਂ ਕਿ ਉਥੇ ਇਕੱਲੇ ਕਾਂਗਰਸੀਆਂ ਨੇ ਤਾਂ ਨਹੀਂ ਲੰਘਣਾ, ਆਮ ਲੋਕਾਂ ਨੇ ਲੰਘਣਾ ਹੈ। ਇਸ ਲਈ, ਇਸ ਵਲ ਧਿਆਨ ਦਿਤਾ ਜਾ ਣਾ ਚਾਹੀਦਾ ਹੈ।

ਫਿਰ, ਚੇਅਰਮੈਨ ਸਾਹਿਬ, ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ 1949 ਵਿਚ ਹਰੀਜਨਾਂ ਲਈ ਸਾਰਿਆਂ ਦਰਜਿਆਂ ਵਿਚ ਨੌਕਰੀਆਂ ਵਿਚ ਰਿਜ਼ਰਵੇਸ਼ਨ ਲਾਗੂ ਕੀਤੀ। 1963 ਵਿਚ ਇਹ ਚੀਜ਼ ਹੋਈ ਕਿ ਇਹ ਨੁਮਾਇੰਦਗੀ ਥੋੜ੍ਹੀ ਹੈ, ਇਨ੍ਹਾਂ ਨੂੰ ਹੋਰ ਨੁਮਾਇੰਦਗੀ ਮਿਲਣੀ ਚਾਹੀਦੀ ਹੈ, ਰਿਜ਼ਰ-ਵੇਸ਼ਨ ਮਿਲਣੀ ਚਾਹੀਦੀ ਹੈ। ਲੇਕਿਨ, ਚੇਅਰਮੈਨ ਸਾਹਿਬ, 1966 ਵਿਚ ਜਦੋਂ ਗਵਰਨਰ ਰਾਜ ਆ ਗਿਆ, ਉਨ੍ਹਾਂ ਨੇ ਸਭ ਤੋਂ ਪਹਿਲਾਂ ਮਿਹਰਬਾਨੀ ਇਹ ਕੀਤੀ ਔਰ ਕਿਹਾ ਕਿ ਦਰਜਾ ਅਵਲ ਔਰ ਦੋਮ ਜੋ ਹਰੀਜਨ ਕਰਮਚਾਰੀ ਸੀ ਉਹ ਰਿਜ਼ਰਵੇਸ਼ਨ ਪਹਿਲਾਂ ਹੀ ਲੈ ਰਹੇ ਹਨ, ਇਨ੍ਹਾਂ ਨੂੰ ਰਿਜ਼ਰਵੇਸ਼ਨ ਦੀ ਜ਼ਰੂਰਤ ਨਹੀਂ ਹੈ। ਚੇਅਰਮੈਨ ਸਾਹਿਬ, ਸਾਡੀ ਹੁਣ ਇਸ ਹਕੂਮਤ ਨੂੰ ਚਾਹੀਦਾ ਸੀ ਕਿ ਇਹ ਰਿਜ਼ਰਵੇਸ਼ਨ ਬਹਾਲ ਕਰਦੇ ਪਰ ਇਨ੍ਹਾਂ ਨੇ ਇਸ ਬਾਰੇ ਕੁਝ ਨਹੀਂ ਕੀਤਾ। ਦੂਸਰਾ, ਚੇਅਰਮੈਨ ਸਾਹਿਬ, ਮੈਂ ਇਹ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਨੌਕਰੀਆਂ ਵਿਚ ਰਿਜ਼ਰਵੇਸ਼ਨ ਵਿਚ ਸਾਡੀ ਇਹ ਹਾਲਤ ਹੈ ਕੀ ਦਰਜਾ ਅਵਲ ਅਤੇ ਦੋਮ ਵਿਚ ਸਿਰਫ 2 ਜਾਂ 3 ਫੀ ਸਦੀ ਹਰੀਜਨ ਹਨ ਔਰ ਦਰਜਾ ਸੋਮ ਵਿਚ 8 ਜਾਂ 9 ਫੀ ਸਦੀ ਹਰੀਜਨ ਹਨ। ਹਰੀਜਨ ਵਿਚਾਰਿਆਂ ਦਾ ਕੋਈ ਖਿਆਲ ਨਹੀਂ ਕੀਤਾ ਜਾਂਦਾ। ਜੇ ਇਨ੍ਹਾਂ ਰਿਜ਼ਰਵੇਸ਼ਨ ਦਾ ਖਿਆਲ ਰਖਿਆ ਹੈ ਤਾਂ ਉਹ ਸਿਰਫ ਦਰਜਾ ਚਾਰ ਵਿਚ ਹੈ। ਮੈਂ ਅਰਜ਼ ਕਰਦਾ ਹਾਂ ਕਿ ਦਰਜਾ ਚਾਰ ਵਿਚ ਇਨ੍ਹਾਂ ਨੇ 85 ਫੀ ਸਦੀ ਹਰੀਜਨਾਂ ਨੂੰ ਰਿਜ਼ਰਵੇਸ਼ਨ ਦੇ ਦਿਤੀ ਹੈ। ਉਹ 85 ਫੀ ਸਦੀ ਲੋਕ ਕੌਣ ਹਨ ? ਉਹ ਹਨ ਚੇਅਰਮੈਨ ਸਾਹਿਬ, ਮਿਉਂਸੀਪਲ ਕਮੇਟੀਆਂ ਵਿਚ ਕੰਮ ਕਰਨ ਵਾਲੇ ਸਵੀਪਰ। ਇਹ ਉਹ ਕੰਮ ਹੈ ਜੋ ਕੋਈ ਹੋਰ ਨਹੀਂ ਕਰਨਾ ਚਾਹੁੰਦਾ। ਚੇਅਰਮੈਨ ਸਾਹਿਬ, ਮੈਂ ਅਰਜ਼ ਕਰਦਾ ਹਾਂ ਕਿ ਇਹ ਸਰਕਾਰ ਜੇ ਸਾਡੇ ਹਰੀਜਨਾਂ ਦੀ ਕੁਝ ਮਦਦ ਕਰਨਾ ਚਾਹੁੰਦੀ ਹੈ ਔਰ ਜੇ ਹਰੀਜਨਾਂ ਨਾਲ ਕੁਝ ਇਨਸਾਫ ਕਰਨਾ ਚਾਹੁੰਦੀ ਹੈ ਤਾਂ ਦਰਜਾ ਅਵਲ ਵਿਚ ਜਿਹੜੀ ਤੁਸੀਂ 2, 3 ਫੀ ਸਦੀ ਰਿਜ਼ਰਵੇਸ਼ਨ ਦਿੰਦੇ ਹੋ ਜਾਂ ਦਰਜਾ ਸੋਮ ਵਿਚ ਤੁਸੀ 8 ਜਾਂ 9 ਫੀ ਸਦੀ ਰਿਜ਼ਰਵੇਸ਼ਨ ਦਿੰਦੇ ਹੋ ਉਹ ਵਧਾ ਦਿਓ ਔਰ ਦਰਜਾ 4 ਵਿਚ ਤੁਸੀਂ ਬੇਸ਼ਕ 3, 4 ਫੀ ਸਦੀ ਰਿਜ਼ਰਵੇਸ਼ਨ ਕਰ ਦਿਓ ਔਰ ਬਾਕੀ ਦੇ ਬੰਦੇ ਬੇਸ਼ਕ ਤੁਸੀਂ ਆਪਣੇ ਉਥੇ ਲਾ ਲਓ। ਇਸ ਪਾਸੇ ਵਲ ਕਿਸੇ ਦਾ ਧਿਆਨ ਨਹੀਂ। ਮੈਂ ਅਰਜ਼ ਕਰਨਾ ਚਾਹੁੰਦਾ ਹਾਂ ਕਿ ਹਰੀਜਨਾਂ ਦਾ ਰਿਜ਼ਰਵੇਸ਼ਨ ਵਿਚ ਪੂਰਾ ਹੱਕ ਦਿੱਤਾ ਜਾਵੇ ਔਰ ਉਨ੍ਹਾਂ ਨੂੰ ਜ਼ਿਆਦਾ ਪਰਸੈਂਟੇਜ ਵਿਚ ਰਿਜ਼ਰਵੇਸ਼ਨ ਦਿੱਤੀ ਜਾਵੇ। ਫਿਰ ਚੇਅਰਮੈਨ ਸਾਹਿਬ, ਮੈਂ ਇਹ ਵੀ ਅਰਜ਼ ਕਰਨਾ ਚਾਹੁੰਦਾ ਹਾਂ ਕਿ ਜਦੋਂ ਕਿਸੇ ਵਿਚਾਰੇ ਹਰੀਜਨ ਦਾ ਤਰੱਕੀ ਦਾ ਮੌਕਾ ਆਉਂਦਾ ਹੈ ਤਾਂ ਜੇ ਤਾਂ ਅਫਸਰ ਨੂੰ ਨਾ ਪਤਾ ਲਗੇ ਤਾਂ ਠੀਕ ਹੈ ਪਰ ਜੇ ਅਫਸਰ ਨੂੰ ਪਤਾ ਲਗ ਜਾਵੇ ਕਿ ਇਹ ਹਰੀਜਨ ਹੈ ਤਾਂ ਉਹ ਵਿਚਾਰੇ ਉਸੇ ਵੇਲੇ ਸਫ਼ਰ ਕਰਦੇ ਹਨ ਔਰ ਉਨ੍ਹਾਂ ਦੀ ਤਰੱਕੀ ਕਿਸੇ ਨਾ ਕਿਸੇ ਬਹਾਨੇ ਰੁਕ ਜਾਂਦੀ ਹੈ। ਚੇਅਰਮੈਨ ਸਾਹਿਬ, ਮੈਂ ਆਪ ਨੂੰ ਦਸਦਾ ਹਾਂ ਕਿ ਇਕ ਹਰੀਜਨ ਵਿਚਾਰੇ ਨੂੰ ਤਰੱਕੀ ਮਿਲਣੀ ਸੀ, ਉਸ ਨੇ ਕੋਈ ਛੋਟਾ ਅਫਸਰ ਬਣਨਾ ਸੀ, ਉਹ ਫੂਡ ਐਂਡ ਸਪਲਾਈ ਦਫਤਰ ਵਿਚ ਕੰਮ ਕਰਦਾ ਹੈ। ਉਸ ਵਿਚਾਰੇ ਤੇ ਅਫ਼ਸਰ ਇਹ ਕੋਈ ਐਲੀਗੇਸ਼ਨ ਨਹੀਂ ਲਾ ਸਕਿਆ ਕਿ ਤੂੰ ਕੋਈ ਕਣਕ ਖਾ ਲਈ ਹੈ ਜਾਂ ਕੋਈ ਹੋਰ ਇਸ ਤਰ੍ਹਾਂ ਦੀ ਹੇਰਾ ਫੇਰੀ ਵਾਲੀ ਗੱਲ ਕੀਤੀ ਹੈ, ਉਸ ਨੇ ਐਲੀਗੇਸ਼ਨ ਕੀ ਲਾਇਆ, ਉਸ ਨੇ ਕਿਹਾ ਕਿ ਤੇਰਾ ਅਫ਼ਸਰਾਂ ਨਾਲ ਬੀਹੇਵੀਅਰ ਠੀਕ ਨਹੀਂ, ਤੇਰਾ ਬੀਹੇਵੀਅਰ ਅੱਛਾ ਨਹੀਂ ਹੈ। ਇਸ ਤਰ੍ਹਾਂ ਉਸ ਵਿਚਾਰੇ ਦਾ ਮੌਕਾ ਖਰਾਬ ਕੀਤਾ ਗਿਆ। ਸੋ, ਚੇਅਰਮੈਨ ਸਾਹਿਬ, ਮੇਰੀ ਅਰਜ਼ ਹੈ

[ਭਗਤ ਗੁਰਾਂ ਦਾਸ ਹੰਸ]

ਕਿ ਇਹ ਜਿਹੜਾ ਸਮਾਜ ਦਾ ਪਛੜਿਆ ਹੋਇਆ ਅੰਗ ਹੈ ਇਸ ਵਲ ਧਿਆਨ ਦੇਣਾ ਚਾਹੀਦਾ ਹੈ ਔਰ ਇਨ੍ਹਾਂ ਦੀ ਰਿਜ਼ਰਵੇਸ਼ਨ ਦਾ ਪੂਰਾ ਪੂਰਾ ਖਿਆਲ ਰਖਣਾ ਚਾਹੀਦਾ ਹੈ।

ਫਿਰ, ਚੇਅਰਮੈਨ ਸਾਹਿਬ, ਮੈ ਜ਼ਮੀਨਾਂ ਦੇ ਮੁਤੱਲਕ ਅਰਜ਼ ਕਰਨੀ ਚਾਹੁੰਦਾ ਹਾਂ । ਇਨ੍ਹਾਂ ਨੇ ਜ਼ਮੀਨਾਂ ਦੇਣੀਆਂ ਬੰਦ ਕਰ ਦਿੱਤੀਆਂ ਹਨ। (ਵਿਘਨ) ਚੇਅਰਮੈਨ ਸਾਹਿਬ, 8 ਅਪਰੈਲ, 1964 ਤੋਂ ਜਦੋਂ ਨਿਲਾਮੀ ਵਾਸਤੇ ਜ਼ਮੀਨਾਂ ਕੀਤੀਆਂ ਤਾਂ ਇਸ ਹਾਊਸ ਵਿਚ ਉਸ ਵੇਲੇ ਸਰਦਾਰ ਪਰਤਾਪ ਸਿੰਘ ਕੈਰੋਂ ਚੀਫ ਮਨਿਸਟਰ ਸਨ, ਅਸੀਂ ਵਾਕ ਆਊਟ ਕੀਤਾ ਸੀ ਔਰ ਕਿਹਾ ਸੀ ਕਿ ਹਰੀਜਨਾਂ ਨੂੰ ਜ਼ਮੀਨਾਂ ਦਿਓ, ਉਨ੍ਹਾਂ ਨੂੰ ਜ਼ਮੀਨਾਂ ਅਲਾਟ ਕਰੋ । ਚੇਅਰਮੈਨ ਸਾਹਿਬ, ਹਜ਼ਾਰਾਂ ਏਕੜ ਜ਼ਮੀਨ ਹਰੀਜਨਾਂ ਨੂੰ ਨਿਲਾਮੀ ਤੇ ਫਿਰ ਮਿਲੀ । ਲੇਕਿਨ, ਚੇਅਰਮੈਨ ਸਾਹਿਬ, ਹੁਣ ਇਨ੍ਹਾਂ ਨੇ ਨਿਲਾਮੀ ਫਿਰ ਬੰਦ ਕਰ ਦਿਤੀ । (ਵਿਘਨ) ਚੇਅਰਮੈਨ ਸਾਹਿਬ, ਮੈਂ ਕਹਿੰਦਾ ਹਾਂ ਕਿ ਜੇ ਤੁਸੀਂ ਹਰੀਜਨਾਂ ਨੂੰ ਜ਼ਮੀਨਾਂ ਨਹੀਂ ਦੇ ਸਕਦੇ ਤਾਂ ਜਿਹੜੀ ਤੁਸੀਂ ਇੰਡਸਟਰੀਜ਼ ਲਗਾਉਂਦੇ ਹੋ ਉਨ੍ਹਾਂ ਵਿਚ ਹਰੀਜਨਾਂ ਦਾ ਹਿਸਾ ਪਾਓ । ਜੇ ਤੁਸੀਂ ਸਹੀ ਮਾਅਨਿਆਂ ਵਿਚ ਚਾਹੁੰਦੇ ਹੋ ਕਿ ਹਰੀਜਨਾਂ ਦਾ ਜੀਵਨ ਪੱਧਰ ਉਚਾ ਹੋਵੇ ਤਾਂ ਤੁਸੀਂ ਇੰਡਸਟਰੀਜ਼ ਹਰੀਜਨਾਂ ਨੂੰ ਦਿਓ, ਇੰਡਸਟਰੀਜ਼ ਵਿਚ ਉਨ੍ਹਾਂ ਦਾ ਹਿੱਸਾ ਪਾਓ, ਟਰਾਂਸਪੋਰਟ ਔਰ ਬੱਸਾਂ ਵਿਚ ਹਰੀਜਨਾਂ ਨੂੰ ਸ਼ੇਅਰ ਦਿਓ । (ਵਿਘਨ) ਇਸ ਪਾਰਟੀ (ਕਾਂਗਰਸ ਪਾਰਟੀ) ਦੇ ਬੰਦਿਆਂ ਦਾ ਬੇਸ਼ਕ ਨਾ ਕਰੋ ਆਪਣੀ ਪਾਰਟੀ ਦੇ ਬੰਦਿਆਂ ਦਾ ਭਾਵੇਂ ਕਰ ਦਿਓ ਤਾਂ ਕਿ ਅਸੀਂ ਇਹ ਸਮਝੀਏ ਕਿ ਹਰੀਜਨ ਤਰੱਕੀ ਤਾਂ ਕਰ ਰਿਹਾ ਹੈ । ਇਹ ਜਿਹੜਾ ਵਿਤਕਰਾ ਹਰੀਜਨਾਂ ਨਾਲ ਹੋ ਰਿਹਾ ਹੈ, ਇਹ ਦੂਰ ਕਰਨਾ ਚਾਹੀਦਾ ਹੈ । ਫਿਰ, ਚੇਅਰਮੈਨ ਸਾਹਿਬ, ਹੋਰ ਦੇਖੋ ਅਸੀਂ ਤਾਂ ਆਪਣੇ ਵਕਤ ਚਾਰ ਵਜ਼ੀਰ ਹਰੀਜਨਾਂ ਦੇ ਲਏ ਸੀ, ਪਰ ਇਨ੍ਹਾਂ ਵਿਚ ਤਾਂ ਇਕ ਹੀ ਹਰੀਜਨ ਵਜ਼ੀਰ ਬੈਠਾ ਹੈ ।

**ਸ੍ਰੀ ਸਭਾਪਤੀ** : ਤੁਹਾਡਾ, ਟਾਈਮ ਹੋ ਗਿਆ ਹੈ, ਹੁਣ ਤੁਸੀਂ ਵਾਈਂਡ ਅੱਪ ਕਰ ਦਿਓ ।

(The time of the hon. Member is over. He may please wind up his speech now.)

**ਭਗਤ ਗੁਰਾਂ ਦਾਸ ਹੰਸ** : ਬਹੁਤ ਅੱਛਾ ਜਨਾਬ । ਸੋ ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਹਰੀਜਨਾਂ ਨੂੰ ਉੱਚਾ ਚੁਕਣਾ ਚਾਹੀਦਾ ਹੈ । ਚੇਅਰਮੈਨ ਸਾਹਿਬ, ਇਕ ਮਾਂ ਦੇ ਅਗਰ ਦੋ ਪੁੱਤਰ ਹੁੰਦੇ ਹਨ ਤਾਂ ਕੁਝ ਹਾਲਾਤਾਂ ਵਿਚ ਇਕ ਭਰਾ ਅਗਰ ਗਰੀਬ ਹੋ ਜਾਂਦਾ ਹੈ ਔਰ ਦੂਸਰਾ ਅਮੀਰ ਹੋ ਜਾਂਦਾ ਹੈ ਤਾਂ ਉਸ ਅਮੀਰ ਭਰਾ ਨੂੰ ਲੋਕੀਂ ਅਮੀਰ ਨਹੀਂ ਕਹਿਣਗੇ, ਜਦੋਂ ਤੱਕ ਉਹ ਆਪਣੇ ਦੂਸਰੇ ਭਰਾ ਨੂੰ ਨਾਲ ਲੈ ਕੇ ਨਾ ਚੱਲੇ । ਇਹ ਹਰੀਜਨ ਵਿਚਾਰੇ ਪਛੜੇ ਹੋਏ ਹਨ, ਇਨ੍ਹਾਂ ਨੂੰ ਤੁਸੀਂ ਨਾਲ ਹੀ ਲੈ ਕੇ ਚੱਲੋ ਤਾਂ ਠੀਕ ਹੈ ਨਹੀਂ ਤਾਂ ਤੁਹਾਨੂੰ ਕਿਸੇ ਨਹੀਂ ਪੁਛਣਾ । (ਵਿਘਨ) (ਘੰਟੀ) ।

ਚੇਅਰਮੈਨ ਸਾਹਿਬ, ਇਨ੍ਹਾਂ ਨੇ ਜ਼ਿਕਰ ਕੀਤਾ ਹੈ ਕਿ ਹਿੰਦੂ ਸਿੱਖ ਇਕ ਹੋ ਗਏ ਹਨ । (ਵਿਘਨ) (ਘੰਟੀ) ਚੇਅਰਮੈਨ ਸਾਹਿਬ, ਹਕੂਮਤ ਦਾ ਨਸ਼ਾ ਬੜਾ ਹੁੰਦਾ ਹੈ । (ਵਿਘਨ) ਹਕੂਮਤ ਦਾ ਫਾਇਦਾ ਤਦ ਹੀ ਹੈ ਜੇ ਅਸੀਂ ਆਪਣੇ ਸਮਾਜ ਵਲ ਦੇਖੀਏ । ਅੱਜ ਸਾਨੂੰ ਇਥੇ ਪਾਰਟੀਬਾਜ਼ੀ ਵਿਚ ਨਹੀਂ ਪੈਣਾ ਚਾਹੀਦਾ, ਗਰੀਬਾਂ ਦੀ ਭਲਾਈ ਦੇ ਕੰਮ ਕਰਨੇ ਚਾਹੀਦੇ ਹਨ । (ਵਿਘਨ)

ਹੁਣ ਮੈਂ, ਚੇਅਰਮੈਨ ਸਾਹਿਬ, ਮੈਂ ਸਕੂਲਾਂ ਦੇ ਮੁਤੱਲਕ ਬੇਨਤੀ ਕਰਨੀ ਚਾਹੁੰਦਾ ਹਾਂ........ (ਘੰਟੀ)

**ਸ੍ਰੀ ਸਭਾਪਤੀ** : ਭਗਤ ਜੀ, ਤੁਹਾਡਾ ਟਾਈਮ ਹੋ ਗਿਆ ਹੈ ।

(*Addressing Bhagat Guran Dass Hans*: The time allotted to the hon. Member is over.)

**ਭਗਤ ਗੁਰਾਂ ਦਾਸ ਹੰਸ** : ਅੱਛਾ ਜੀ, ਮੈਂ ਬੈਠ ਜਾਂਦਾ ਹਾਂ ।

**ਕੰਵਰ ਲਾਜਿੰਦਰ ਸਿੰਘ ਬੇਦੀ** : (ਜਲਾਲਾਬਾਦ) ਚੇਅਰਮੈਨ ਸਾਹਿਬ, ਮੈਂ ਬਜਟ ਜਿਹੜਾ ਪੇਸ਼ ਹੋਇਆ ਹੈ ਉਸ ਦੀ ਵਧਾਈ ਵਿੱਤ ਮੰਤਰੀ ਜੀ ਨੂੰ ਦੇਣਾ ਚਾਹੁੰਦਾ ਹਾਂ । ਆਪ ਨੂੰ ਇਹ ਅੱਛੀ ਤਰ੍ਹਾਂ ਮਾਲੂਮ ਹੈ ਕਿ ਇਹ ਜਿਹੜਾ ਆਪਣਾ ਦੇਸ਼ ਹੈ ਇਹ ਬਿਲਕੁਲ ਖੇਤੀਬਾੜੀ ਤੇ ਨਿਰਭਰ ਹੈ, ਇਸ ਲਈ ਇਹ ਜ਼ਰੂਰੀ ਸੀ ਕਿ ਖੇਤੀ ਬਾੜੀ ਦੇ ਮਾਮਲੇ ਤੇ ਵਧ ਤੋਂ ਵੱਧ ਧਿਆਨ ਦਿਤਾ ਜਾਂਦਾ ਔਰ ਇਹ ਸੋਚ ਸਮਝ ਕੇ ਕੀਤਾ ਗਿਆ ਹੈ । ਜਿਤਨੀ ਮੈਂ ਇਨ੍ਹਾਂ ਦੀ ਤਕਰੀਰ ਸੁਣੀ ਅਤੇ ਬਿਆਨ ਪੜ੍ਹਿਆ ਹੈ ਅਤੇ ਜਿਤਨੀ ਮੈਂ ਕਿਤਾਬ ਵੇਖੀ ਹੈ ਉਸ ਦੇ ਵਿਚ ਵੱਧ ਤੋਂ ਵੱਧ ਪੈਸਾ ਇਸ ਸਿਲਸਿਲੇ ਵਿਚ ਦੇਣ ਦੀ ਕੋਸ਼ਿਸ਼ ਕੀਤੀ ਗਈ ਹੈ । ਇਸ ਸਿਲਸਿਲੇ ਵਿਚ ਬਹੁਤ ਸਾਰੀਆਂ ਤਕਰੀਰਾਂ ਆਪ ਜੀ ਨੇ ਸੁਣੀਆਂ ਹਨ ਅਤੇ ਇਹ ਇਕ ਕਨਵੈਨਸ਼ਨ ਹੀ ਹੈ ਕਿ ਜਿਹੜੀ ਆਪੋਜ਼ੀਸ਼ਨ ਪਾਰਟੀ ਹੋਵੇ ਉਸ ਨੇ ਵਿਰੋਧਤਾ ਕਰਨੀ ਹੁੰਦੀ ਹੈ । (ਵਿਘਨ) ਇਸ ਸਿਲਸਿਲੇ ਵਿਚ ਜਿਹੜਾ ਕੁਝ ਤੁਹਾਡੇ ਸਾਮ੍ਹਣੇ ਆਇਆ ਉਹ ਸਾਰਾ ਕੁਝ ਆਪਣੀ ਪਾਰਟੀ ਦੀ ਪਾਲੀਸੀ ਦੀ ਬਿਨਾ ਤੇ ਉਨ੍ਹਾਂ ਨੇ ਆਪਣੇ ਆਪਣੇ ਢੰਗ ਨਾਲ ਪੇਸ਼ ਕੀਤਾ ਹੈ । ਮੇਰੀ ਬੇਨਤੀ ਇਹ ਹੈ ਕਿ ਜਿਥੇ ਫਾਈਨਾਂਸ ਮਨਿਸਟਰ ਸਾਹਿਬ ਨੇ ਵਧ ਤੋਂ ਵੱਧ ਰਕਮ ਖੇਤੀਬਾੜੀ ਅਤੇ ਜ਼ਰਾਇਤੀ ਚੀਜ਼ਾਂ ਲਈ ਰੱਖੀ ਹੈ, ਉਥੇ ਕੁਝ ਬਾਕੀ ਸੱਜਣ ਜਿਨ੍ਹਾਂ ਦੇ ਕੋਲ ਇਹ ਰਕਮ ਜਾਏਗੀ ਅਤੇ ਉਨ੍ਹਾਂ ਨੇ ਖਰਚ ਕਰਨੀ ਹੈ ਉਨ੍ਹਾਂ ਦੇ ਸੁਝਾ ਵਾਸਤੇ ਮੈਂ ਜ਼ਰੂਰ ਦੱਸਣਾ ਚਾਹੁੰਦਾ ਹਾਂ ਕਿ ਉਸ ਵਿਚ ਕੀ ਕੀ ਖਾਮੀਆਂ ਹਨ ਅਤੇ ਉਨ੍ਹਾਂ ਖਾਮੀਆਂ ਨੂੰ ਦੂਰ ਕਰਨ ਲਈ ਉਨ੍ਹਾਂ ਨੂੰ ਕੀ ਕੁਝ ਕਰਨਾ ਚਾਹੀਦਾ ਹੈ । ਮਿਸਾਲ ਦੇ ਤੌਰ ਤੇ ਪਹਿਲੇ ਬੀਜ ਹੀ ਲੈ ਲਵੋ । ਬੀਜ ਦੇ ਵਿਚ, ਇਹ ਕੋਈ ਲੁਕੀ ਛਿਪੀ ਗੱਲ ਨਹੀਂ, ਸਾਡੇ ਐਗਰੀਕਲਚਰ ਮਨਿਸਟਰ ਸਾਹਿਬ ਨੂੰ ਭਲੀ ਪ੍ਰਕਾਰ ਪਤਾ ਹੈ ਕਿ ਬੀਜ ਦੀ ਜਿਹੜੀ ਡਿਸਟਰੀਬਿਊਸ਼ਨ ਬਲਾਕਾਂ ਰਾਹੀਂ ਹੁੰਦੀ ਹੈ ਉਸਦੀ ਕੀ ਹਾਲਤ ਹੁੰਦੀ ਹੈ । ਜਿਥੋਂ ਤੱਕ ਬੀਜ ਦਾ ਸਵਾਲ ਹੈ, ਇਸ ਦੇ ਵਿਚ ਕਾਫੀ ਐਡਲਟਰੇਸ਼ਨ ਹੁੰਦੀ ਹੈ, ਬਲਕਿ ਛੋਟੇ ਛੋਟੇ ਜ਼ਿਮੀਦਾਰ ਜਿਨ੍ਹਾਂ ਨੂੰ ਕੁਝ ਬੀਜਾਂ ਦੇ ਮੁਤੱਅਲਕ ਸੂਝ ਬੂਝ ਹੈ (ਵਿਘਨ) । ਸੋ-ਚੇਅਰਮੈਨ ਸਾਹਿਬ, ਮੈਂ ਅਰਜ਼ ਕਰ ਰਿਹਾ ਸੀ ਕਿ ਬੀਜਾਂ ਬਾਰੇ ਜਿਹੜੀ ਬਲਾਕਾਂ ਰਾਹੀਂ ਡਿਸਟਰੀ-ਬਿਊਸ਼ਨ ਹੁੰਦੀ ਹੈ, ਮੈਨੂੰ ਇਹ ਪਤਾ ਨਹੀਂ ਕਿ ਪਰਚੇਜ਼ਿੰਗ ਏਜੰਸੀ ਇਸ ਪਾਸੇ ਕਿਹੜੀ ਹੈ, ਉਹ ਜਿਹੜੀ ਏਜੰਸੀ ਹੈ ਜਾਂ ਤਾਂ ਉਸ ਦੇ ਵਿਚ ਕੋਈ ਖਾਮੀ ਹੈ ਜਾਂ ਤਾਂ ਉਸ ਸੈਂਟਰ ਵਿਚ ਜਿਥੇ ਜਾ ਕੇ ਬੀਜ ਡਿਸਟਰੀਬਿਊਟ ਹੁੰਦਾ ਹੈ ਉਸ ਵਿਚ ਖ਼ਾਮੀ ਹੈ । ਬੀਜ ਜਿਹੜਾ ਆਉਂਦਾ ਹੈ ਉਹ ਬੜਾ ਖਰਾਬ ਹੁੰਦਾ ਹੈ । ਬਜ਼ਾਰਾਂ ਵਿਚ ਜਿਹੜਾ ਬੀਜ ਮਿਲਦਾ ਹੈ, ਉਹ ਸਰਕਾਰੀ ਏਜੰਸੀ ਰਾਹੀਂ ਜਿਹੜਾ ਬੀਜ ਮਿਲਦਾ ਹੈ ਉਸ ਦੇ ਨਾਲੋਂ ਬਿਹਤਰ ਹੁੰਦਾ ਹੈ। ਇਸ ਵਿਚ ਸੁਧਾਰ ਕਰਨਾ ਬਹੁਤ ਜ਼ਰੂਰੀ ਹੈ । ਇਹ ਸੁਧਾਰ ਕਿਸ ਤਰ੍ਹਾਂ ਕਰਨਾ ਚਾਹੀਦਾ ਹੈ, ਇਹ ਮਹਿਕਮੇ ਦੇ ਵਜ਼ੀਰ ਜਾਂ ਜਿਹੜਾ ਮਹਿਕਮੇ ਦਾ ਇੰਚਾਰਜ ਹੈ ਉਸ ਦੇ ਨੋਟਿਸ ਵਿਚ ਲਿਆਉਣਾ ਜ਼ਰੂਰੀ ਹੈ । ਦੂਸਰੇ ਖਾਦ ਅਤੇ ਦਵਾਈਆਂ ਦੀ ਵਰਤੋਂ ਦੇ ਮੁਤਅੱਲਿਕ ਪਹਿਲਾਂ ਵੀ ਮੈਂ ਵਕਤਨ ਫਵਕਤਨ ਲੜਿਆ ਹੈ । ਅਸੈਂਬਲੀ ਵਿਚ ਤਾਂ ਅਰਜ਼ ਕਰਨ ਦਾ ਮੌਕਾ ਨਹੀਂ ਮਿਲਿਆ । ਮੈਂ ਅਫਸਰਾਂ ਅਤੇ ਮਨਿਸਟਰਾਂ ਕੋਲ ਅਰਜ਼ ਕਰ ਚੁਕਾ ਹਾਂ । ਸਪਰੇ ਦਾ ਮਾਮਲਾ ਇਤਨਾ ਅਹਿਮ ਹੈ ਜੇ ਜ਼ਿਮੀਦਾਰਾਂ ਤੇ ਛੋੜ ਦਿਤਾ ਜਾਏ ਤਾਂ ਇਹ ਕਾਮਯਾਬ ਨਹੀਂ ਹੋਵੇਗਾ । ਇਕ ਖੇਤ ਵਿਚ ਸਪਰੇ ਹੋਵੇ ਅਤੇ ਦੂਸਰੇ ਵਿਚ ਨਾ ਹੋਵੇ ਤਾਂ ਉਸ ਦਾ ਕੋਈ ਫਾਇਦਾ

[ਕੰਵਰ ਲਾਜਿੰਦਰ ਸਿੰਘ ਬੇਦੀ]

ਨਹੀਂ ਹੁੰਦਾ ਹੈ । ਇਸ ਤਰੀਕੇ ਨਾਲ ਇਹ ਸਪਰੇ ਕਦੇ ਵੀ ਕਾਮਯਾਬ ਨਹੀਂ ਹੋ ਸਕੇਗੀ । ਇਸ ਬਾਰੇ ਮੈਂ ਅਰਜ਼ ਕਰਾਂਗਾ ਕਿ ਸਰਕਾਰ ਮਾਮਲੇ ਦੇ ਨਾਲ ਹੀ ਜ਼ਿਮੀਦਾਰਾਂ ਕੋਲੋਂ ਕੁਝ ਰਕਮ ਵਸੂਲ ਕਰੇ ਔਰ ਸਰਕਾਰ ਆਪਣੇ ਤਰੀਕੇ ਨਾਲ ਬਿਲਕੁਲ ਹੋਲਸੇਲ ਸਪਰੇ ਕਰੇ ਔਰ ਮੇਰਾ ਖਿਆਲ ਹੈ ਇਸ ਵਿਚ ਜ਼ਿਮੀਦਾਰ ਵੀ ਕੋਈ ਇਤਰਾਜ਼ ਨਹੀਂ ਕਰਨਗੇ । ਦੂਸਰੀ ਜਿਹੜੀ ਹਵਾਈ ਜ਼ਹਾਜ਼ ਰਾਹੀਂ ਸਪਰੇ ਹੈ, ਮੈਂ ਅਰਜ਼ ਕਰਾਂਗਾ ਕਿ ਮੈਂ ਸਭ ਤੋਂ ਪਹਿਲਾ ਆਦਮੀ ਹਾਂ, ਜਿਸ ਨੇ ਹਵਾਈ ਜ਼ਹਾਜ਼ ਨਾਲ ਸਪਰੇ ਕਰਾਈ ਸੀ । ਮੈਂ ਸਮਝਦਾ ਹਾਂ ਕਿ ਇਹ ਬੜਾ ਬਿਹਤਰ ਤਰੀਕਾ ਹੈ । ਮਗਰ ਬਦਕਿਸਮਤੀ ਦੀ ਗਲ ਇਹ ਹੈ ਕਿ ਵਿਚਾਰੇ ਜ਼ਿਮੀਂਦਾਰ ਇਸ ਗਲ ਤੋਂ ਜਾਣੂ ਨਹੀਂ ਹੁੰਦੇ ਕਿ ਕਿਹੜੀ ਦਵਾਈ ਪਾਈ ਗਈ ਹੈ ਅਤੇ ਕਿਤਨੀ ਦਵਾਈ ਪਾਈ ਗਈ ਕਿਉਂ ਕਿ ਜਿਹੜੇ ਹਵਾਈ ਜ਼ਹਾਜ਼ ਸਪਰੇ ਲਈ ਉੜਦੇ ਹਨ ਦਵਾਈਆਂ ਲੈ ਕੇ, ਉਹ ਬਹੁਤ ਦੂਰੋਂ ਉੜਦੇ ਹਨ। ਮੈਂ ਪਿਛਲੇ ਤੋਂ ਪਿਛਲੇ ਸਾਲ ਦੀ ਗਲ ਕਰਦਾ ਹਾਂ ਕਿ ਦਵਾਈ ਛਿੜਕੀ ਨਹੀਂ ਗਈ ਨਿਰਾ ਪਾਣੀ ਹੀ ਛਿੜਕਿਆ ਗਿਆ ਹੈ । (ਵਿਘਨ) ਬਹਿਰਹਾਲ ਇਹ ਬੜਾ ਭਾਰੀ ਸਕੈਂਡਲ ਹੈ । ਸਬ ਸਟੈਂਡਰਡ ਦੀਆਂ ਦਵਾਈਆਂ ਖਰੀਦੀਆਂ ਗਈਆਂ ਅਤੇ ਸਬ ਸਟੈਂਡਰਡ ਦੀਆਂ ਦਵਾਈਆਂ ਛਿੜਕੀਆਂ ਗਈਆਂ ਜਿਸ ਕਰਕੇ ਜ਼ਿਮੀਦਾਰ ਦਾ ਕਾਫੀ ਨੁਕਸਾਨ ਹੋਇਆ । ਮੈਨੂੰ ਕਹਿਣ ਵਿਚ ਹੁਣ ਵੀ ਕੋਈ ਸੰਕੋਚ ਨਹੀਂ ਕਿ ਹਵਾਈ ਜਹਾਜ਼ ਨਾਲ ਜਿਹੜੀ ਸਪਰੇ ਕਰਨੀ ਹੈ ਉਹ ਮੈਨੂਅਲ ਸਪਰੇ ਨਾਲੋਂ ਅੱਛਾ ਹੈ । ਲੇਕਿਨ ਜੋ ਮੈਂ ਪਹਿਲੇ ਅਰਜ਼ ਕੀਤੀ ਸੀ ਕਿ ਹੋਲ ਸੇਲ ਸਪਰੇ ਹੋਵੇ ਮਗਰ ਜਿਸਦਾ ਬਜਟ ਵਿਚ ਪ੍ਰੋਵੀਜ਼ਨ ਨਹੀਂ ਉਹ ਕਿਰਪਾ ਕਰਕੇ ਇਸ ਚੀਜ਼ ਤੇ ਵਿਚਾਰ ਕਰਨ ਅਤੇ ਸਪਰੇ ਲਾਜ਼ਮੀ ਤੌਰ ਤੇ ਕਰਾਰ ਦਿਤੀ ਜਾਏ, ਇਹ ਬਹੁਤ ਜ਼ਰੂਰੀ ਹੈ ।

ਤੀਸਰੀ ਚੀਜ਼ ਇਹ ਕਿ ਕਰੋਪ ਇਨਸ਼ੋਰੈਂਸ ਦੇ ਸਿਲਸਿਲੇ ਵਿਚ ਗੱਲ ਚੱਲੀ ਸੀ ਅਤੇ ਇਸ ਗੱਲ ਨੂੰ ਕਈ ਸਾਲ ਹੋ ਗਏ। ਇਸ ਦੇ ਮੁਤਅੱਲਿਕ ਪਿਛਲੀ ਵਾਰ ਵੀ ਵਿਚਾਰ ਹੋਇਆ। ਤਕਰੀਬਨ ਸਾਰੇ ਮੈਂਬਰ ਸਾਹਿਬਾਨ, ਭਾਵੇਂ ਇਨ੍ਹਾਂ ਬੈਂਚਾਂ ਤੇ ਬੈਠੇ ਹਨ, ਭਾਵੇਂ ਉਨ੍ਹਾਂ ਬੈਂਚਾਂ ਤੇ ਬੈਠੇ ਹਨ, ਮੇਰਾ ਖਿਆਲ ਹੈ ਕਿ ਉਨ੍ਹਾਂ ਵਿਚੋਂ 80 ਫ਼ੀ ਸਦੀ ਜ਼ਿਮੀਦਾਰਾਂ ਨਾਲ ਸਬੰਧ ਰਖਦੇ ਹਨ । ਇਹ ਬੜੀ ਅੱਛੀ ਤਰ੍ਹਾਂ ਇਸ ਗੱਲ ਨਾਲ ਵਾਕਫੀਅਤ ਰੱਖਦੇ ਹਨ ਕਿ ਅਗਰ ਇਕ ਸਾਲ ਵੀ ਕਿਸੇ ਜ਼ਿਮੀਦਾਰ ਦੀ ਫਸਲ ਮਰ ਜਾਏ ਤਾਂ ਉਸ ਨੂੰ 4 ਸਾਲ ਹੋਸ਼ ਨਹੀਂ ਆਉਂਦੀ । ਜੇ ਕੋਈ ਗੜ੍ਹੇ ਪੈ ਜਾਣ ਜਾਂ ਕੋਈ ਹੋਰ ਬਿਮਾਰੀ ਦੀ ਲਹਿਰ ਚਲ ਜਾਏ, ਜਿਸ ਨਾਲ ਜ਼ਿਮੀਦਾਰ ਨੂੰ ਬਹੁਤ ਨੁਕਸਾਨ ਹੁੰਦਾ ਹੈ ਤਾਂ ਇਸ ਸਿਲਸਿਲੇ ਵਿਚ ਉਸ ਨੂੰ ਕੋਈ ਰੈਮੂਨਰੇਸ਼ਨ ਨਹੀਂ ਮਿਲ ਸਕਦਾ । ਵੱਧ ਤੋਂ ਵੱਧ ਸਰਕਾਰ ਮਾਮਲਾ ਹੀ ਛੋੜ ਦੇਵੇਗੀ । ਇਸ ਦੇ ਨਾਲ, ਚੇਅਰਮੈਨ ਸਾਹਿਬ, ਤੁਹਾਨੂੰ ਤਾਂ ਪੂਰਾ ਪਤਾ ਹੈ ਕਿ ਘਾਟਾ ਪੂਰਾ ਨਹੀਂ ਹੋਣ ਲੱਗਾ । ਗੰਨੇ ਤੇ ਤਾਂ ਬਹੁਤ ਖਰਚ ਆਉਂਦਾ ਹੈ, ਕਣਕ ਲੈ ਲਵੋ, ਨਰਮਾ ਲੈ ਲਵੋ ਉਸਤੀ ਬਿਜਾਈ ਆਦਿ ਤੇ ਤਿੰਨ ਤਿੰਨ ਸੌ, ਚਾਰ ਚਾਰ ਸੌ ਰੁਪਏ ਪਰ ਏਕੜ ਖ਼ਰਚ ਆ ਜਾਂਦੇ ਹਨ । ਅਗਰ ਉਸ ਦੇ ਬਾਦ ਫਸਲ ਮਾਰੀ ਜਾਵੇ ਤਾਂ ਖਾਸ ਕਰਕੇ ਗਰੀਬ ਜ਼ਿਮੀਦਾਰ ਦੀ ਬਹੁਤ ਹੀ ਬੁਰੀ ਹਾਲਤ ਹੋ ਜਾਂਦੀ ਹੈ । ਇਸ ਕਰਕੇ ਮੈਂ ਵਿੱਤ ਮੰਤਰੀ ਸਾਹਿਬ ਦੀ ਖਿਦਮਤ ਵਿਚ ਅਰਜ਼ ਕਰਾਂਗਾ ਕਿ ਜਿਹੜੀ ਕਰੋਪ ਇੰਸ਼ੋਰੈਂਸ ਸਕੀਮ ਹੈ, ਉਹ ਜ਼ਰੂਰ ਇੰਟਰੋਡਿਊਸ ਕਰਨੀ ਚਾਹੀਦੀ ਹੈ ਅਤੇ ਨਾਲ ਹੀ ਲਾਈਵ ਸਟੌਕ ਇੰਸ਼ੋਰੈਂਸ ਸਕੀਮ ਵੀ ਸ਼ੁਰੂ ਕਰਨੀ ਚਾਹੀਦੀ ਹੈ।

ਜ਼ਿਮੀਦਾਰਾਂ ਦੇ ਸਿਲਸਿਲੇ ਵਿਚ ਤਿੰਨ ਚੀਜ਼ਾਂ ਖ਼ਾਸ ਤੌਰ ਤੇ ਆ ਜਾਂਦੀਆਂ ਹਨ । ਉਨ੍ਹਾਂ ਵਿਚੋਂ ਇਕ ਖਾਦ ਹੈ । ਖਾਦ ਬਾਰੇ ਬੜੀ ਭਾਰੀ ਰਕਮ ਬਜਟ ਵਿਚ ਰੱਖੀ ਗਈ ਹੈ । ਇਸ ਵਿਚ ਪਿਛਲੇ ਸਾਲ ਨਾਲੋਂ ਵੱਧ ਰਕਮ ਰੱਖੀ ਗਈ ਹੈ । ਮੈਂ ਇਸ ਦੀ ਡਿਸਟਰੀਬਿਊਸ਼ਨ ਬਾਰੇ ਅਰਜ਼

ਕਰਾਂਗਾ ਕਿ ਡਿਸਟਰੀਬਿਊਸ਼ਨ ਦੀ ਇਹ ਹਾਲਤ ਹੈ ਕਿ ਇਹ ਕੋਆਪ੍ਰੇਟਿਵ ਸੁਸਾਇਟੀਆਂ ਕੋਲ ਚਲੀ ਜਾਂਦੀ ਹੈ, ਉਹ ਕੋਆਪ੍ਰੇਟਿਵ ਸੋਸਾਇਟੀਆਂ ਜ਼ਿਮੀਦਾਰਾਂ ਦੀਆਂ ਬਣਾਈਆਂ ਹੋਈਆਂ ਹਨ, ਉਹ ਕਰਜ਼ੇ ਤੇ ਖਾਦ ਦਿੰਦੀਆਂ ਹਨ । ਭਾਵੇਂ ਕਿਸੇ ਨੂੰ ਲੋੜ ਹੋਵੇ ਜਾਂ ਨਾ ਹੋਵੇ ਉਹ ਦੇ ਦਿੰਦੀਆਂ ਹਨ । ਨਤੀਜਾ ਇਹ ਨਿਕਲਦਾ ਹੈ ਕਿ ਉਹ ਖਾਦ ਦੋਬਾਰਾ ਮੁੜ ਕੇ ਘੱਟ ਪੈਸਿਆਂ ਤੇ ਵੱਡੇ ਵੱਡੇ ਜ਼ਿਮੀਦਾਰਾਂ ਦੇ ਹੱਥਾਂ ਵਿਚ ਚਲੀ ਜਾਂਦੀ ਹੈ । ਇਹ ਜਿਹੜੀ ਜ਼ਬਰਦਸਤੀ ਕਰਜ਼ੇ ਦੀ ਖਾਦ ਹੈ, ਲੋਕਾਂ ਨੂੰ ਦੇਣ ਵਾਸਤੇ, ਇਹ ਬੰਦ ਹੋਣੀ ਚਾਹੀਦੀ ਹੈ । ਜਿੰਨੀ ਕਿਸੇ ਨੂੰ ਖਾਦ ਦੀ ਲੋੜ ਹੋਵੇ ਉਸ ਦੇ ਮੁਤਾਬਿਕ ਹੀ ਦੇਣੀ ਚਾਹੀਦੀ ਹੈ । ਇਸ ਦੇ ਮੁਤਅੱਲਕ ਮੈਂ ਸਰਕਾਰ ਦਾ ਧਿਆਨ ਦਿਲਾਉਣਾ ਚਾਹੁੰਦਾ ਹਾਂ ਕਿ ਇਹ ਬਹੁਤ ਜ਼ਰੂਰੀ ਹੈ ।

ਚੇਅਰਮੈਨ ਸਾਹਿਬ, ਖਾਦ ਦੇ ਮੁਤੱਲਕ ਮੈਂ ਅਰਜ਼ ਕਰ ਦਿਤਾ ਹੈ । ਹੁਣ ਮੈਂ ਅਰਜ਼ ਕਰਾਂ ਕਿ ਟਿਊਬਵੈਲਜ਼ ਲਈ ਥੋੜ੍ਹਾ ਜਿਹਾ ਪੈਸਾ ਰੱਖਿਆ ਗਿਆ ਹੈ । ਅੱਜ ਕੋਈ ਜ਼ਿਮੀਦਾਰ ਨਹੀਂ ਜੋ ਟਿਊਬਵੈਲ ਨਹੀਂ ਲਗਾਉਣਾ ਚਾਹੁੰਦਾ । ਉਨ੍ਹਾਂ ਨੂੰ ਇਸ ਲਈ ਕਰਜ਼ਾ ਦਿਤਾ ਜਾਂਦਾ ਹੈ, ਪਰ ਇਸ ਦੇ ਨਾਲ ਹੀ ਇਕ ਸ਼ਰਤ ਰੱਖੀ ਹੋਈ ਹੈ ਕਿ ਟਿਊਬਵੈਲ ਲਈ ਜੋ ਇੰਜਨ ਖਰੀਦਣਾ ਹੈ, ਉਹ ਲਾਜ਼ਮੀ ਤੌਰ ਤੇ ਕੁਆਪਰੇਟਿਵ ਸੁਸਾਇਟੀ ਤੋਂ ਖਰੀਦਣਾ ਚਾਹੀਦਾ ਹੈ । ਮੈਂ ਇਹ ਗੱਲ ਪਹਿਲਾਂ ਵੀ ਚੀਫ ਮਨਿਸਟਰ ਸਾਹਿਬ ਪਾਸ ਅਰਜ਼ ਕੀਤੀ ਸੀ ਅਤੇ ਉਨ੍ਹਾਂ ਨੇ ਕਿਹਾ ਸੀ ਕਿ ਇਸ ਤੇ ਗੌਰ ਕਰਾਂਗਾ । ਮੈਂ ਆਪ ਨੂੰ ਯਕੀਨ ਦਿਵਾਉਂਦਾ ਹਾਂ ਕਿ ਜੋ ਇੰਜਨ ਮਾਰਕਿਟਿੰਗ ਕੋਆਪਰੇਟਿਵ ਸੁਸਾਇਟੀ ਤੋਂ 3,500 ਰੁਪਏ ਨੂੰ ਮਿਲਣਾ ਹੈ ਉਸੇ ਹੀ ਕਿਸਮ ਦੇ ਹਾਰਸ ਪਾਵਰ ਦਾ ਇੰਜਨ ਬਾਜ਼ਾਰ ਵਿਚੋਂ 2,500 ਨੂੰ ਮਿਲ ਜਾਂਦਾ ਹੈ । ਇਹ ਇਕ ਹਜ਼ਾਰ ਦਾ ਘਾਟਾ ਗਰੀਬ ਕਿਸਾਨ ਨੂੰ ਪਾ ਦੇਣਾ ਕੋਈ ਮਾਮੂਲੀ ਗੱਲ ਨਹੀਂ ਹੈ । ਇਸ ਨੂੰ ਸਰਕਾਰੀ ਕਰਮਚਾਰੀ ਠੀਕ ਕਰਨ । ਫਿਰ ਕੋਆਪਰੇਟਿਵ ਸੁਸਾਇਟੀ ਤੋਂ ਇੰਜਨ ਖਰੀਦਣ ਦਾ ਹੋਰ ਵੀ ਨੁਕਸਾਨ ਹੈ । ਮੈਂ ਆਪ ਬੀਤੀ ਸੁਣਾਉਂਦਾ ਹਾਂ । ਮੇਰਾ ਇਕ ਸਜਣ ਦੋਸਤ ਹੈ । ਉਸ ਨੇ ਲੈਂਡ ਮਾਰਟਗੇਜ ਬੈਂਕ ਤੋਂ ਕਰਜ਼ ਲਿਆ ਅਤੇ ਉਸ ਨੂੰ ਮਜਬੂਰ ਕੀਤਾ ਗਿਆ ਅਤੇ ਉਸ ਨੇ ਮਾਰਕਿਟ ਸੁਸਾਇਟੀ ਤੋਂ ਇੰਜਨ ਲਿਆ । ਇਹ ਸੁਸਾਇਟੀਆਂ ਕੋਈ ਸਰਵਿਸ ਨਹੀਂ ਦਿੰਦੀਆਂ ਅਤੇ ਕੋਈ ਗਰੰਟੀ ਨਹੀਂ ਦਿੰਦੀਆਂ । 15 ਦਿਨਾਂ ਮਗਰੋਂ ਉਸ ਦੇ ਇੰਜਨ ਦਾ ਕਰੈਂਕ ਸ਼ਾਫਟ ਟੁਟ ਗਿਆ ਅਤੇ ਉਸ ਨੂੰ 1,500—2,000 ਦਾ ਨੁਕਸਾਨ ਹੋ ਗਿਆ । ਇਹ ਗੱਲ ਵੀ ਬੜੀ ਜ਼ਰੂਰੀ ਹੈ ਅਤੇ ਇਨ੍ਹਾਂ ਦੇ ਸੋਚਣ ਵਾਲੀ ਹੈ । ਇਹ ਮਜਬੂਰੀ ਨਹੀਂ ਰਹਿਣੀ ਚਾਹੀਦੀ ।

ਚੇਅਰਮੈਨ ਸਾਹਿਬ, ਹਰੀਜਨਾਂ ਦੇ ਮੁਤੱਲਕ ਬੜੀ ਚਰਚਾ ਹੋਈ ਹੈ । ਇਸ ਬਾਰੇ ਮੈਂ ਕਹਾਂਗਾ ਕਿ ਡਾਕਟਰ ਭਗਤ ਸਿੰਘ ਅਤੇ ਇਹ ਸਰਕਾਰ ਵਧਾਈ ਦੀ ਪਾਤਰ ਹੈ। ਇਨ੍ਹਾਂ ਨੇ ਪਿਛਲੇ ਸਾਲ 25 ਲੱਖ ਰੁਪਿਆ ਧਰਮਸ਼ਾਲਾਂ ਲਈ ਅਤੇ 25 ਲੱਖ ਆਇੰਦਾ ਸਾਲ ਲਈ ਰਖਿਆ। ਇਹ ਹਰੀਜਨਾਂ ਨੂੰ ਇਕ ਭਾਰੀ ਐਨਕਰੇਜਮੈਂਟ ਹੈ। ਜ਼ਮੀਨ ਦੇਣ ਬਾਰੇ ਪਾਲਿਸੀ ਤਹਿ ਹੋ ਗਈ ਹੈ ਅਤੇ ਹਰੀਜਨਾਂ ਦਾ ਪੂਰਾ ਪੂਰਾ ਧਿਆਨ ਰਖਿਆ ਜਾਂਦਾ ਹੈ। ਇਹ ਵਧਾਈ ਯੋਗ ਗੱਲ ਹੈ।

ਹੁਣੇ ਮੇਰੇ ਦਿਮਾਗ ਵਿਚ ਇਕ ਗੱਲ ਆਈ ਹੈ । ਪੰਜਾਬ ਵਿਚ ਟਰੈਕਟਰਾਂ ਦੀ ਬੜੀ ਕਮੀ ਹੈ। ਇਸ ਨੂੰ ਦੂਰ ਕਰਨ ਲਈ ਟਰੈਕਟਰਜ਼ ਇਮਪੋਰਟ ਵੀ ਹੋ ਰਹੇ ਹਨ, ਮਗਰ ਇਨ੍ਹਾਂ ਦੀ ਮਿਕਦਾਰ ਜ਼ਰੂਰਤ ਨਾਲੋਂ ਘੱਟ ਹੋਣ ਕਰਕੇ ਬਲੈਕ ਮਾਰਕਿਟ ਹੁੰਦੀ ਹੈ । ਇਸੇ ਤਰ੍ਹਾਂ ਇੰਜਨਾਂ ਵਾਲੇ ਕਾਲੇ ਤੇਲ ਦੀ ਵੀ ਬਲੈਕ ਮਾਰਕਿਟ ਹੁੰਦੀ ਹੈ। ਫਾਜ਼ਿਲਕਾ ਦੇ ਇਲਾਕੇ ਵਿਚ ਇਸ ਦੇ ਇਕ ਢੋਲ ਪਿਛੇ 15—20 ਰੁਪਏ ਦੀ ਬਲੈਕ ਮਾਰਕਿਟ ਹੁੰਦੀ ਹੈ। ਇਸ ਦਾ ਪਰਬੰਧ ਕਰਨਾ ਚਾਹੀਦਾ ਹੈ।

[ਕੰਵਰ ਲਾਜਿੰਦਰ ਸਿੰਘ ਬੇਦੀ]

ਬਿਜਲੀ ਬਾਰੇ ਦੋ ਰਾਵਾਂ ਨਹੀਂ ਹੋ ਸਕਦੀਆਂ। ਇਸ ਦੀ ਬਹੁਤ ਭਾਰੀ ਲੋੜ ਹੈ ਅਤੇ ਇਸ ਦੀ ਸੂਬੇ ਵਿਚ ਕਮੀ ਹੈ। ਇਸ ਦੀ ਕਮੀ ਨੂੰ ਦੂਰ ਕਰਨ ਲਈ ਸਰਕਾਰ ਨੇ ਜੋ ਤਜਵੀਜ਼ਾਂ ਰਖੀਆਂ ਹਨ, ਉਹ ਸ਼ਲਾਘਾਯੋਗ ਹਨ। ਪਰ ਇਕ ਅਰਜ਼ ਕਰਾਂਗਾ ਕਿ ਕਿਸਾਨ ਨੂੰ ਜਿੰਨੀ ਵੀ ਬਿਜਲੀ ਮਿਲੇ, 4 ਘੰਟੇ ਜਾਂ 24 ਘੰਟੇ ਜਾਂ 3 ਦਿਨ ਉਹ ਪੂਰੀ ਮਿਲਣੀ ਚਾਹੀਦੀ ਹੈ ਨਾ ਕਿ ਕਦੇ ਆ ਗਈ ਕਦੇ ਬੰਦ ਹੋ ਗਈ ਜਾਂ ਵੋਲਟੇਜ ਲੋ ਹੋ ਗਈ ਜਾਂ ਪੂਰੀ ਹੋ ਗਈ। ਇਸ ਨਾਲ ਕਿਸਾਨਾਂ ਦਾ ਨੁਕਸਾਨ ਹੋ ਜਾਂਦਾ ਹੈ, ਮੋਟਰਾਂ ਸੜ ਜਾਂਦੀਆਂ ਹਨ।

ਫਿਰ ਘੱਟ ਆਮਦਨੀ ਵਾਲਿਆਂ ਲਈ ਅਤੇ ਹਰੀਜਨਾਂ ਲਈ ਵਜ਼ੀਫਿਆਂ ਦੀ ਰਕਮ ਰਖੀ ਗਈ ਹੈ, ਖਾਸ ਕਰ ਮੈਡੀਕਲ ਵਿਚ ਜਾਣ ਵਾਲਿਆਂ ਲਈ। ਇਹ ਵਜ਼ੀਫੇ ਅਜ ਤੋਂ 10—15 ਸਾਲ ਪਹਿਲਾਂ 100 ਰੁਪਏ ਰਖੇ ਗਏ ਸੀ। ਪਰ ਹੁਣ ਮਹਿੰਗਾਈ ਅਗੇ ਨਾਲੋਂ ਬਹੁਤ ਵਧ ਚੁਕੀ ਹੈ ਇਸ ਲਈ ਰੀਕਵੈਸਟ ਕਰਾਂਗਾ ਕਿ ਇਹ ਜ਼ਰੂਰੀ ਹੈ ਕਿ ਇਹ ਰਕਮ ਵਧਾਈ ਜਾਵੇ ਤਾਕਿ ਉਨ੍ਹਾਂ ਦਾ ਸਟੈਂਡਰਡ ਕਾਇਮ ਰਹੇ।

ਹਰੀਜਨਾਂ ਬਾਰੇ ਮੈਂ ਇਕ ਗੱਲ ਭੁਲ ਗਿਆ ਸੀ। ਹਰੀਜਨਾਂ ਨੂੰ ਜ਼ਮੀਨ ਦੇਣੀ ਹੈ। ਇਸ ਬਾਰ ਦੇਖਣ ਵਿਚ ਆਇਆ ਹੈ ਕਿ ਕੋਈ ਹਰੀਜਨ ਸਾਲ 6 ਮਹੀਨੇ ਮਿਹਨਤ ਕਰਦਾ ਹੈ, ਜ਼ਮੀਨ ਨੂੰ ਤਿਆਰ ਕਰਦਾ ਹੈ ਅਤੇ ਫਿਰ ਛੱਡ ਕੇ ਚਲਾ ਜਾਂਦਾ ਹੈ। ਇਸ ਦੀ ਵਜ੍ਹਾ ਇਹ ਹੁੰਦੀ ਹੈ ਕਿ ਉਸ ਦੇ ਪਿਛੇ ਫਾਇਨੈਂਸ਼ਲ ਸਹਾਰਾ ਨਹੀਂ ਹੁੰਦਾ। ਇਸ ਮਤਲਬ ਲਈ ਇਕ financial ਕਾਰਪੋਰੇਸ਼ਨ ਸਟਾਰਟ ਕਰਨੀ ਚਾਹੀਦੀ ਹੈ। ਜਿਸ ਹਰੀਜਨ ਨੂੰ ਜ਼ਮੀਨ ਮਿਲੇ ਉਸ ਨੂੰ ਕਾਸ਼ਤ ਕਰਨ ਲਈ ਉਥੋਂ ਕਰਜ਼ਾ ਮਿਲੇ ਤਾਕਿ ਉਹ ਆਪਣੇ ਪੈਰਾਂ ਤੇ ਖੜਾ ਹੋ ਸਕੇ।

ਬਾਕੀ, ਚੇਅਰਮੈਨ ਸਾਹਿਬ, ਇਹ ਬੜੇ ਅਫਸੋਸ ਦੀ ਗਲ ਹੈ ਕਿ ਸਾਰੇ ਪੰਜਾਬ ਵਿਚ ਇਕ ਮੇਰਾ ਬਲਾਕ ਹੀ ਅਜਿਹਾ ਬਲਾਕ ਹੈ, ਫਾਜ਼ਿਲਕਾ ਦਾ, ਜਿਸ ਵਿਚ ਕੋਈ ਹਾਈ ਸਕੂਲ ਨਹੀਂ ਹੈ। (ਵਿਘਨ) ਸਰਦਾਰ ਬਲਵੰਤ ਸਿੰਘ ਹੋਰਾਂ ਨੇ ਕਿਹਾ ਹੈ ਕਿ ਹੋ ਜਾਵੇਗਾ, ਇਹ ਬੜੀ ਖੁਸ਼ੀ ਦੀ ਗੱਲ ਹੈ। ਮੈਂ, ਇਹ ਗੱਲ ਆਪ ਦੇ ਜ਼ਰੀਏ ਅਤੇ ਸ੍ਰੀ ਲਛਮਣ ਸਿਘ ਹੋਰਾਂ ਵਲੋਂ ਵੀ ਭਾਵੇਂ ਉਹ ਕਾਂਗਰਸੀ ਬੈਂਚਾਂ ਤੇ ਹੀ ਬੈਠੇ ਹਨ, ਆਪ ਤਕ ਉਸ ਇਲਾਕੇ ਦੇ ਲੋਕਾਂ ਦੀ ਆਵਾਜ਼ ਪਹੁੰਚਾਉਣਾ ਚਾਹੁੰਦਾ ਹਾਂ ਕਿ ਉਸ ਬਾਰਡਰ ਦੇ ਇਲਾਕੇ ਵਿਚ ਕੋਈ ਸਕੂਲ ਅਪਗਰੇਡ ਨਹੀਂ ਹੋਇਆ, ਇਸ ਲਈ ਇਸ ਵਾਰ ਉਸ ਇਲਾਕੇ ਨੂੰ ਡਬਲ ਕੋਟਾ ਮਿਲਣਾ ਚਾਹੀਦਾ ਹੈ। (ਘੰਟੀ) ਇੰਡਸਟਰੀ ਬਾਰੇ ਬਜਟ ਵਿਚ ਕਾਫੀ ਰਕਮ ਰਖੀ ਗਈ ਹੈ। ਇਸ ਬਾਰੇ ਵੀ ਅਰਜ਼ ਕਰਾਂਗਾ ਕਿ ਸਾਡੇ ਬਾਰਡਰ ਦੇ ਇਲਾਕੇ ਵਿਚ ਇਹ ਲਾਈ ਜਾਵੇ। ਇਸਦੇ ਨਾਲ ਹੀ ਭਾਵੇਂ ਇਸ ਦਾ ਫੈਸਲਾ ਹਾਲੇ ਨਹੀਂ ਹੋਇਆ। ਅਗਰ ਕੁਝ ਪਿੰਡ ਉਧਰ ਜਾਣੇ ਹਨ ਤਾਂ ਉਸ ਸੂਰਤ ਵਿਚ ਜਿਥੇ ਕਿਤੇ ਮੰਡੀਆਂ ਡਿਵੈਲਪ ਹੋਣੀਆਂ ਹਨ ਉਥੇ ਪੂਰੀ ਤਰ੍ਹਾਂ ਸੋਚ ਵਿਚਾਰ ਕੇ ਕੀਤੀਆਂ ਜਾਣ।

ਅੰਤ ਵਿਚ, ਚੇਅਰਮੈਨ ਸਾਹਿਬ, ਮੈਂ ਆਪ ਦੀ ਆਗਿਆ ਨਾਲ ਇਸ ਸਰਕਾਰ ਨੂੰ ਇਸ ਬਜਟ ਤੇ ਵਧਾਈ ਦਿੰਦਾ ਹਾਂ। ਇਸ ਵਿਚ ਖਾਸ ਤੌਰ ਤੇ ਖੇਤੀ ਬਾੜੀ ਵਲ ਧਿਆਨ ਦਿਤਾ ਗਿਆ ਹੈ। ਸਰਦਾਰ ਬਲਵੰਤ ਸਿੰਘ ਹੋਰਾਂ ਨੇ ਹੋਰ ਵੀ ਸ਼ਲਾਘਾਯੋਗ ਪਰੋਗਰਾਮ ਇਸ ਵਿਚ ਦਸਿਆ ਹੈ। ਇਹ ਵੀ ਵਧਾਈ ਦੀ ਗੱਲ ਹੈ ਕਿ ਇਨ੍ਹਾਂ ਨੇ ਇੰਡਸਟਰੀ ਆਦਿ ਵਿਚ ਪੰਜਾਬ ਦੀਆਂ ਲੋੜਾਂ ਨੂੰ ਮੁੱਖ ਰਖ ਕੇ ਇਹ ਬਜਟ ਪੇਸ਼ ਕੀਤਾ ਹੈ। (ਤਾੜੀਆਂ)

**ਸਰਦਾਰ ਸਰੂਪ ਸਿੰਘ** (ਜਲੰਧਰ ਛਾਉਣੀ) ਚੇਅਰਮੈਨ ਸਾਹਿਬ, ਇਹ ਜੋ ਬਜਟ ਪੇਸ਼ ਹੋਇਆ ਹੈ, ਜਿਸ ਵਿਚ ਨਾ ਸਰਵਿਸਿਜ਼ ਲਈ ਕੋਈ ਸਹੂਲਤ ਦਿਤੀ ਗਈ, ਨਾ ਹਰੀਜਨਾਂ ਦੀ ਭਲਾਈ ਲਈ ਕੁਝ

ਕੀਤਾ ਗਿਆ ਹੈ, ਨਾ ਗਰੀਬ ਕਿਸਾਨ ਅਤੇ ਆਮ ਸ਼ਹਿਰੀ ਦੀ ਭਲਾਈ ਲਈ ਕੁਝ ਰਖਿਆ ਗਿਆ ਹੈ, ਇਸ ਦੀ ਵਿਰੋਧਤਾ ਕਰਨ ਲਈ ਮੈਂ ਖੜ੍ਹਾ ਹੋਇਆ ਹਾਂ। (ਤਾੜੀਆਂ) ਇਨ੍ਹਾਂ ਨੇ ਗਵਰਨਰ ਸਾਹਿਬ ਤੋਂ ਐਡਰੈਸ ਪੜ੍ਹਵਾ ਕੇ ਅਤੇ ਸਰਦਾਰ ਬਲਵੰਤ ਸਿੰਘ ਹੋਰਾਂ ਤੋਂ ਬਜਟ ਪੜ੍ਹਵਾ ਕੇ ਐਸੀ ਅਕਲ ਦਿਖਾਈ ਹੈ ਜਿਸ ਤੇ ਦੁਖ ਹੁੰਦਾ ਹੈ। ਇਨ੍ਹਾਂ ਨੇ ਬਜਟ ਇਸ ਤਰੀਕੇ ਨਾਲ ਪੇਸ਼ ਕੀਤਾ ਹੈ ਕਿ ਘਾਟੇ ਦਾ ਬਜਟ ਬਣ ਗਿਆ ਹੈ। ਇਸ ਤਰ੍ਹਾਂ ਕਰਕੇ ਇਨ੍ਹਾਂ ਨੇ ਕੁਝ ਨਵੇਂ ਟੈਕਸ ਪਰੋਪੋਜ਼ ਕੀਤੇ ਹਨ। ਕੁਝ ਹੋਰ ਵੀ ਲਾਉਣਗੇ ਅਤੇ ਬਦਨਾਮ ਕਰਨਗੇ ਜਨਸੰਘ ਨੂੰ ਜਿਸ ਦੇ ਡਾਕਟਰ ਬਲਦੇਵ ਪਰਕਾਸ਼ ਉਸ ਕਮੇਟੀ ਦੇ ਚੇਅਰਮੈਨ ਸਨ, ਜਿਸ ਨੇ ਪਰੋਪੋਜ਼ਲਜ਼ ਦਿਤੀਆਂ ਹਨ ਅਤੇ ਲਾਉਣੇ ਵੀ ਇਨ੍ਹਾਂ ਨੇ ਆਰਡੀਨੈਂਸ ਰਾਹੀਂ ਹਨ। ਚੇਅਰਮੈਨ ਸਾਹਿਬ, ਪੇਸ਼ਤਰ ਇਸ ਦੇ ਕਿ ਮੈਂ ਬਜਟ ਦੇ ਬਾਰੇ ਵਿਚ

1-00 P.M.

ਜ਼ਿਕਰ ਕਰਾਂ, ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਪਿਛਲੇ ਬਜਟ ਸੈਸ਼ਨ ਵਿਚ ਵੀ ਇਸ ਗਲ ਬਾਰੇ ਕਿਹਾ ਗਿਆ ਸੀ ਕਿ ਗੁਰੂ ਨਾਨਕ ਦੇਵ ਜੀ ਅਤੇ ਮਹਾਤਮਾ ਗਾਂਧੀ ਜੀ ਦੀ ਸ਼ਤਾਬਦੀ ਮਨਾਈ ਜਾਣੀ ਹੈ ਅਤੇ ਧੂਮ ਧਾਮ ਨਾਲ ਮਨਾਈ ਜਾਵੇਗੀ ਪਰ ਇਸ ਸਾਲ ਜਿਸ ਤਰ੍ਹਾਂ ਇਹ ਮਨਾਈ ਗਈ ਉਸ ਨੂੰ ਵੇਖ ਕੇ ਸ਼ਰਮ ਆਉਂਦੀ ਹੈ। ਜਿਸ ਸਾਲ ਵਿਚ ਗੁਰੂ ਨਾਨਕ ਦੇਵ ਜੀ ਦੇ 500ਵੇਂ ਵਰੇ ਗੰਢ ਨੂੰ ਮਨਾ- ਇਆ ਜਾ ਰਿਹਾ ਹੋਵੇ ਅਤੇ ਮਹਾਤਮਾ ਗਾਂਧੀ ਦੀ ਸ਼ਤਾਬਦੀ ਮਨਾਈ ਜਾ ਰਹੀ ਹੋਵੇ ਅਤੇ ਉਸੇ ਸਾਲ ਮਹਾਤਮਾ ਗਾਂਧੀ ਦੇ ਬੁੱਤ ਤੋੜੇ ਜਾਣ ਕਿੰਨੇ ਸ਼ਰਮ ਦੀ ਗੱਲ ਹੈ। (ਆਵਾਜ਼ਾਂ ਸ਼ੇਮ, ਸ਼ੇਮ) ਅਤੇ ਗੌਰਮਿੰਟ ਵਲੋਂ ਇਸ ਬਾਰੇ ਕੋਈ ਪ੍ਰਬੰਧ ਨਾ ਕੀਤੇ ਜਾਣ। ਗੁਰੂ ਨਾਨਕ ਦੇਵ ਜੀ ਦੇ ਪਰਚਾਰ ਲਈ ਇਹ ਚਾਹੀਦਾ ਸੀ ਕਿ ਚੰਗੀਆਂ ਚੀਜ਼ਾਂ ਅਤੇ ਲਿਟਰੇਚਰ ਬਾਹਰਲੇ ਦੇਸ਼ਾਂ ਵਿਚ ਭੇਜਿਆ ਜਾਂਦਾ ਤਾਂ ਕਿ ਉਨ੍ਹਾਂ ਦੇ ਉਪਦੇਸ਼ਾਂ ਦਾ ਪਰਚਾਰ ਕੀਤਾ ਜਾ ਸਕਦਾ, ਪਰ ਇਨ੍ਹਾਂ ਨੇ ਕੀਤਾ ਕੀ ਹੈ ਕਿ ਬਾਬੂ ਆਤਮਾ ਸਿੰਘ ਨੂੰ ਇਸ ਕੰਮ ਲਈ ਲਗਾ ਦਿਤਾ ਹੈ ਅਤੇ ਉਸ ਦੇ ਹੱਥ ਵਿਚ ਨਿਸ਼ਾਨ ਸਾਹਿਬ ਫੜਾ ਦਿਤਾ ਹੈ ਕਿ ਜਿਥੇ ਵਿਹਲੀ ਜ਼ਮੀਨ ਵੇਖੋ ਇਸ ਨੂੰ ਲਗਾਈ ਜਾਓ ਅਤੇ ਇਹ ਕਹੀ ਜਾਓ ਕਿ ਗੁਰੂ ਨਾਨਕ ਦਾ ਪਰਚਾਰ ਕੀਤਾ ਜਾ ਰਿਹਾ ਹੈ। ਇਹ ਹੁਣ ਕੀ ਕਰ ਰਹੇ ਹਨ ਕਿ ਜਿਥੇ ਖਾਲੀ ਜ਼ਮੀਨ ਲਭਦੀ ਹੈ, ਨਿਸ਼ਾਨ ਸਾਹਿਬ ਗੱਡੀ ਜਾਂਦੇ ਨੇ। ਕੀ ਇਹ ਹੀ ਸੀ ਪਰਚਾਰ ਜਿਹੜਾ ਗੁਰੂ ਨਾਨਕ ਦੇਵ ਜੀ ਨੇ ਇਨ੍ਹਾਂ ਨੂੰ ਸਿਖਾਇਆ ਸੀ ਕਰਨ ਲਈ ? (ਵਿਰੋਧੀ ਪੱਖ ਵਲੋਂ ਪ੍ਰਸ਼ੰਸਾ) (ਵਿਘਨ)

**ਸ੍ਰੀ ਸਭਾਪਤੀ** : ਤੁਸੀਂ ਕਿਸੇ ਪਰਸਨਲ ਰਿਮਾਰਕਸ ਵਿਚ ਨਾ ਪਓ। (The hon. Member should not involve himself in making personal remarks.)

**ਸਰਦਾਰ ਸਰੂਪ ਸਿੰਘ** : ਜਾਂ ਇਨ੍ਹਾਂ ਨੇ ਇਹੀ ਪਰਚਾਰ ਕਰਨਾ ਸੀ ਕਿ ਜਿਸ ਦਾ ਆਮ ਲੋਕਾਂ ਤੇ ਉਲਟਾ ਅਸਰ ਪਏ।

ਇਸ ਸਾਲ ਮਹਾਤਮਾ ਜੀ ਦੀ ਸ਼ਤਾਬਦੀ ਮਨਾਈ ਜਾ ਰਹੀ ਹੈ ਅਤੇ ਇਹ ਅਮਨ ਤੇ ਸ਼ਾਂਤੀ ਦਾ ਪਰਚਾਰ ਕਰ ਰਹੇ ਹਨ ਇਸ ਦਾ ਨਮੂਨਾ ਤਾਂ ਤੁਸੀਂ ਵੇਖਿਆ ਹੀ ਹੋਣਾ ਹੈ। ਲੋਕਾਂ ਦੀ ਆਵਾਜ਼ ਨੂੰ ਦਬਾਇਆ ਜਾਂਦਾ ਹੈ ਜੇਕਰ ਕੋਈ ਗਲ ਸਰਕਾਰ ਦੇ ਨੋਟਿਸ ਵਿਚ ਲਿਆਂਦੀ ਜਾਵੇ ਤਾਂ ਪਰਵਾਹ ਨਹੀਂ ਕੀਤੀ ਜਾਂਦੀ। ਇਥੇ ਇਸ ਅਸੈਂਬਲੀ ਵਿਚ ਗੱਲ ਲਿਆਂਦੀ ਤਾਂ ਸੀ। ਐਵੇਂ ਪਤਾ ਨਹੀਂ ਕਿਉਂ ਚਿੜਚੜੇ ਜਿਹੇ ਹੋ ਗਏ ਹਨ ਕਿ ਉਸ ਗੱਲ ਦਾ ਜਵਾਬ ਵੀ ਉਸ ਤਰ੍ਹਾਂ ਦਿਤਾ ਜਾਂਦਾ ਹੈ ਇਨ੍ਹਾਂ ਵਲੋਂ। ਇਨ੍ਹਾਂ ਨੇ ਤਾਂ ਪੰਜਾਬ ਵਿਚ ਆਪ ਹੀ ਅੱਗ ਲਗਾ ਦਿਤੀ ਹੈ, ਹੋਰ ਬਾਹਿਰ

[ਸਰਦਾਰ ਸਰੂਪ ਸਿੰਘ]

ਦੇ ਲੋਕ ਆ ਕੇ ਕੁਝ ਕਹਿਣ ਤਾਂ ਗੱਲ ਵਖਰੀ ਹੈ। ਇਸ ਹਾਊਸ ਦਾ ਲੀਡਰ ਹੋਵੇ ਤਾਂ ਉਸ ਨੂੰ ਤਾਂ ਬਰਾਡ ਮਾਂਇਡਿਡ ਹੋਣਾ ਚਾਹੀਦਾ ਹੈ ਅਤੇ ਚੰਗੀਆਂ ਗੱਲਾਂ ਕਰਨੀਆਂ ਚਾਹੀਦੀਆਂ ਸਨ। ਪਰ ਇਨ੍ਹਾਂ ਨੇ ਆਪ ਹੀ ਪੰਜਾਬ ਦੀ ਫਿਜ਼ਾ ਨੂੰ ਖਰਾਬ ਕਰ ਦਿਤਾ ਹੈ ਅਤੇ ਇਨ੍ਹਾਂ ਦੀਆਂ ਤਕਰੀਰਾਂ ਜਿਹੜੀਆਂ ਇਨ੍ਹਾਂ ਬਾਹਰ ਕੀਤੀਆਂ ਇਨ੍ਹਾਂ ਦੇ ਨੋਟਿਸ ਵਿਚ ਲਿਆਂਦੀਆਂ ਗਈਆਂ, ਜਿਸ ਨਾਲ ਪੰਜਾਬ ਦੇ ਵਕਾਰ ਨੂੰ ਧੱਕਾ ਲਗਾ ਹੈ ਅਤੇ ਭੜਕਾਊ ਅਸਰ ਪਿਆ ਹੈ ਅਤੇ ਫਿਰ ਉਸ ਵਲ ਧਿਆਨ ਦਿਵਾਣ ਤੇ ਇਸ ਹਾਊਸ ਵਿਚ ਵੀ ਸਪੀਕਰ ਸਾਹਿਬ ਨੇ ਸਗੋਂ ਹੋਰ ਵੀ ਉਸ ਤੇ ਬੁਰਾ ਅਸਰ ਪਾਇਆ ਹੈ ਅਤੇ ਵਾਤਾਵਰਣ ਨੂੰ ਠੰਡਾ ਨਹੀਂ ਕੀਤਾ। ਇਨ੍ਹਾਂ ਦੀ ਤਾਂ ਪਲਾਨਿੰਗ ਇਹ ਨਜ਼ਰ ਆ ਰਹੀ ਹੈ ਕਿ ਜਿਹੜੀ ਹਿੰਦੂ ਸਿਖ ਏਕਤਾ ਪੰਜਾਬ ਵਿਚ ਹੈ ਇਸ ਨੂੰ ਖਤਮ ਕਰ ਦਿਤਾ ਜਾਵੇ। ਇਹ ਹੈ ਇਨ੍ਹਾਂ ਵਲੋਂ ਪਰਚਾਰ ਸਹੀ ਮਾਹਨਿਆਂ ਵਿਚ ਗੁਰੂ ਨਾਨਕ ਦੇਵ ਜੀ ਦੀ ਸਾਂਝੀਵਾਲਤਾ ਦਾ। ਇਹ ਆਪ ਹੀ ਨਮੂਨਾ ਇਸ ਤਰ੍ਹਾਂ ਦੀਆਂ ਭੜਕਾਊ ਤਕਰੀਰਾਂ ਕਰਕੇ ਕਾਇਮ ਕਰ ਰਹੇ ਹਨ।

ਇਥੇ, ਚੇਅਰਮੈਨ ਸਾਹਿਬ, ਗੱਲ ਲਾ ਐਂਡ ਆਰਡਰ ਦੀ ਕੀਤੀ ਗਈ ਹੈ ਕਿ ਹਾਲਤ ਬਹੁਤ ਚੰਗੀ ਹੈ। ਇਕ ਆਮ ਸਮਝ ਵਾਲੀ ਗੱਲ ਹੈ ਕਿ ਅਕਾਲੀ ਜਥੇਦਾਰ ਅਤੇ ਜਨਸੰਘ ਦੋ ਪਾਰਟੀਆਂ ਸਰਕਾਰ ਵਿਚ ਹੋਣ ਤਾਂ ਉਥੇ ਲਾ ਐਂਡ ਆਰਡਰ ਦੇ ਕੀ ਮਾਅਨੇ ਰਹਿ ਜਾਂਦੇ ਹਨ। ਮੈਂ ਆਪ ਜੀ ਦੇ ਸਾਹਮਣੇ ਇਨ੍ਹਾਂ ਦੀ ਇਸ ਗੱਲ ਨੂੰ ਦਸਦਾ ਹਾਂ ਕਿ ਕਿਸ ਤਰ੍ਹਾਂ ਇਹ ਲਾ ਐਂਡ ਆਰਡਰ ਮੇਨਟੇਨ ਕਰਦੇ ਹਨ। ਇਨ੍ਹਾਂ ਨੇ ਤਾਂ ਹੱਦ ਹੀ ਕਰ ਦਿਤੀ ਹੈ ਅਤੇ ਲਾ ਐਂਡ ਆਰਡਰ ਦੀਆਂ ਧੱਜੀਆਂ ਉੜਾ ਦਿਤੀਆਂ ਹਨ। ਜਲੰਧਰ ਵਿਚ 28 ਜਨਵਰੀ ਨੂੰ ਕੀ ਹੋਇਆ ਕਿ ਪਬਲਿਕ ਰੀਲੇਸ਼ਨ ਦੀ ਵੈਨ ਨੇ, ਸ਼ਹਿਰ ਵਿਚ ਚੱਕਰ ਲਗਾਇਆ ਅਤੇ ਇਹ ਅਨਾਊਸਮੈਂਟ ਕੀਤੀ ਕਿ ਦੁਕਾਨਾਂ ਬੰਦ ਕਰ ਲਉ ਜੇਕਰ ਲੁਟੀਆਂ ਗਈਆਂ ਤਾਂ ਸਰਕਾਰ ਜ਼ਿੰਮੇਵਾਰ ਨਹੀਂ ਹੋਵੇਗੀ। (ਆਵਾਜ਼ਾਂ ਸ਼ੇਮ ਸ਼ੇਮ) ਫਿਰ 29 ਜਨਵਰੀ ਨੂੰ ਸਰਦਾਰ ਬਲਵੰਤ ਸਿੰਘ ਦੇ ਚਹੇਤਿਆਂ ਨੇ 10—15 ਆਦਮੀ ਇਕੱਠੇ ਕੀਤੇ ਅਤੇ ਸਟੇਟ ਬੈਂਕ ਦੇ ਮੈਨੇਜਰ ਪਾਸ ਚਲੇ ਗਏ ਅਤੇ ਕਿਹਾ ਕਿ "ਤੂੰ ਬੈਂਕ ਬੰਦ ਕਰਦਾ ਏਂ ਜਾਂ ਇਸ ਨੂੰ ਲੁੱਟਿਆ ਜਾਵੇ ?" ਉਸ ਨੇ ਅਥਾਰੇਟੀਜ਼ ਨੂੰ ਸਹਾਇਤਾ ਲਈ ਕਿਹਾ ਤਾਂ ਉਨ੍ਹਾਂ ਨੇ ਜਵਾਬ ਦਿਤਾ ਕਿ ਇਸ ਵਿਚ ਸਾਡੇ ਵੱਸ ਦਾ ਰੋਗ ਨਹੀਂ। ਇਹ ਤਾਂ ਗੌਰਮਿੰਟ ਆਪ ਕਰਵਾ ਰਹੀ ਹੈ। ਅਸੀਂ ਕੀ ਕਰ ਸਕਦੇ ਹਾਂ ? ਫਿਰ ਐਲ. ਆਈ. ਸੀ. ਦੇ ਦਫਤਰ ਗਏ ਕਿ ਦਫਤਰ ਬੰਦ ਕਰ ਦਿਤਾ ਜਾਵੇ। ਸਾਮਾਨ ਤੋੜ ਦਿਤਾ ਉਨ੍ਹਾਂ ਨੇ ਹਾਈਐਸਟ ਲਾ ਐਂਡ ਆਰਡਰ ਦੀ ਅਥਾਰਟੀ ਨੂੰ ਕਿਹਾ, ਪਰ ਜਵਾਬ ਇਹ ਗਿਆ ਕਿ ਅੱਜ ਅਸੀਂ ਕੁਝ ਨਹੀਂ ਕਰ ਸਕਦੇ। ਇਹ ਲਾ ਐਂਡ ਆਰਡਰ ਦੀਆਂ ਗੱਲਾਂ ਕਰਦੇ ਹਨ, ਜੱਲ੍ਹਿਆਂ ਵਾਲੇ ਬਾਗ ਵਿਚ ਕੌਮੀ ਝੰਡਾ ਲਹਿਰਾਇਆ ਗਿਆ ਤੇ ਫਿਰ ਇਕ ਜਲੂਸ ਦੀ ਟੋਲੀ ਜਿਸ ਦੀ ਪਰਧਾਨਗੀ ਡਾਕਟਰ ਬਲਦੇਵ ਪਰਕਾਸ਼ ਕਰ ਰਹੇ ਸਨ। ਉਸ ਟੋਲੀ ਨੇ ਕੌਮੀ ਝੰਡਾ ਸਾੜਿਆ। ਕਿੰਨੇ ਸ਼ਰਮ ਦੀ ਗੱਲ ਹੈ। ਰਾਜਸੀ ਇਖਤਿਲਾਫ ਕਿਸੇ ਪਾਰਟੀ ਦੇ ਹੋ ਸਕਦੇ ਹਨ, ਪਰ ਇਕ ਸਿਆਸੀ ਪਾਰਟੀ ਦਾ ਲੀਡਰ ਹੋਵੇ ਜਿਹੜੀ ਪਾਰਟੀ ਅੱਜ ਸਰਕਾਰ ਦੇ ਪਾਸੇ ਬੈਠੀ ਹੋਵੇ ਤਾਂ ਉਸ ਦੀ ਮੌਜੂਦਗੀ ਵਿਚ ਇਸ ਤਰ੍ਹਾਂ ਕੌਮੀ ਝੰਡੇ ਨੂੰ ਸਾੜਿਆ ਜਾਵੇ। ਇਸ ਤੋਂ ਵੱਧ ਸ਼ਰਮ ਦੀ ਗੱਲ ਕੀ ਹੋ ਸਕਦੀ ਹੈ। ਇਥੇ ਹੀ ਬਸ ਨਹੀਂ ਆਈ. ਟੀ. ਓ. ਆਫਿਸ ਤੇ ਕੌਮੀ ਝੰਡਾ ਲਹਿਰਾਇਆ ਗਿਆ। ਕੁਝ ਮਨ ਚਲੇ ਅਕਾਲੀਆਂ ਨੇ ਉਹ ਝੰਡਾ ਲਾਹ ਲਿਆ ਅਤੇ ਉਹ ਝੰਡਾ ਉਥੇ ਦੇ ਚਪੜਾਸੀਆਂ ਨੇ ਲੈ ਲਿਆ। ਫਿਰ ਇਕ ਪੁਲਿਸ ਅਫਸਰ ਨੇ ਉਹੀ ਝੰਡਾ ਚਪੜਾਸੀ ਪਾਸੋਂ ਖੋਹ ਕੇ ਫਿਰ ਅਕਾਲੀਆਂ ਨੂੰ ਦੇ ਦਿਤਾ ਅਤੇ ਉਨ੍ਹਾਂ ਨੇ ਪੁਲਿਸ ਅਫ਼ਸਰਾਂ ਦੇ ਸਾਹਮਣੇ ਅੱਗ ਲਾਈ। ਇਹ ਲਾਅ ਐਂਡ ਆਰਡਰ ਦੀ ਗੱਲ ਕਰਦੇ ਹਨ। ਕਲ੍ਹ ਹੀ ਇਥੇ ਦੱਸਿਆ ਗਿਆ ਸੀ ਕਿ ਲਾਅ ਐਂਡ ਆਰਡਰ ਦੀ ਸਟੇਟ ਵਿਚ ਕੀ ਹਾਲਤ ਹੈ। ਪਿੰਡ ਪੱਖੋ ਵਿਚ

ਧਨੌਲਾ ਕਾਂਗਰਸ ਮੰਡਲ ਦੇ ਪਰਧਾਨ ਚੂਹੜ ਮਲ ਦੀ ਮੌਤ ਹੋਈ। ਸਾਢੇ ਨੌਂ ਵਜੇ ਸਵੇਰੇ ਕਤਲ ਕਰ ਦਿੱਤਾ ਗਿਆ, ਪਰ ਅੱਜ ਤਕ ਕਾਤਲ ਦਾ ਕੋਈ ਪਤਾ ਨਹੀਂ ਲਗਾਇਆ ਗਿਆ। ਅਤਰ ਸਿੰਘ ਵਾਲਾ ਵਿਚ ਇਕ 10 ਸਾਲ ਦੀ ਹਰੀਜਨ ਲੜਕੀ ਨਾਲ ਜ਼ਬਰਦਸਤੀ ਕੀਤੀ ਗਈ ਅਤੇ ਮਾਰ ਕੇ ਉਸ ਦੇ ਪਿਤਾ ਦੇ ਘਰ ਸੁਟ ਗਏ। ਅੱਜ ਵੀ ਇਨ੍ਹਾਂ ਦੇ ਲਾਅ ਐਂਡ ਆਰਡਰ ਦੀ ਖਬਰ ਅਖਬਾਰਾਂ ਵਿਚ ਤੁਸੀਂ ਪੜ੍ਹੀ ਹੋਣੀ ਹੈ ਕਿ ਸਹਾਬਪੁਰਾ ਵਿਚ ਖੁਸ਼ਹਾਲ ਸਿੰਘ ਹਰੀਜਨ ਨੂੰ ਗੋਲੀ ਸਾਹਮਣੇ ਹੀ ਮਾਰ ਦਿਤੀ ਗਈ। ਇਥੇ ਹੀ ਬਸ ਨਹੀਂ ਧੂਲਕੋਟ ਵਿਚ ਇਕ ਲੜਕੀ ਨਾਲ ਜਬਰਦਸਤੀ ਕੀਤੀ ਗਈ ਅਤੇ ਕੇਸ 376 ਅਧੀਨ ਦਰਜ ਕਰਾਇਆ ਗਿਆ ਤਾਂ ਉਸ ਦੇ ਖਾਵੰਦ ਨੂੰ ਹੀ ਚੁਕ ਕੇ ਲੈ ਗਏ। ਅਜ ਤਕ ਉਹ ਬੰਦਾ ਵਾਪਿਸ ਨਹੀਂ ਆਇਆ। (ਸ਼ੇਮ ਸ਼ੇਮ) ਇਹ ਹੈ ਇਨ੍ਹਾਂ ਦੇ ਲਾਅ ਐਂਡ ਆਰਡਰ ਦੀ ਹਾਲਤ ਅਤੇ ਫਿਰ ਇਹ ਪਤਾ ਨਹੀਂ ਕਿਸ ਤਰ੍ਹਾਂ ਕਹਿ ਸਕਦੇ ਹਨ ਕਿ ਲਾਅ ਐਂਡ ਆਰਡਰ ਚੰਗਾ ਹੈ।

ਇਸ ਤੋਂ ਅੱਗੇ ਹਰੀਜਨ ਭਲਾਈ ਦੀ ਗੱਲ ਆਪ ਦੇਖੋ। ਇਹ ਉਸ ਭਲਾਈ ਦੇ ਸੁਹਲੇ ਗਾਂਦੇ ਹਨ। ਪਿਛਲੇ ਸਾਲ ਵੀ ਇਨ੍ਹਾਂ ਨੇ ਜ਼ਿਕਰ ਕੀਤਾ ਸੀ।

> "ਹਰੀਜਨ ਭਲਾਈ ਸਕੀਮ ਨੂੰ ਸਰਕਾਰ ਪਰਮ ਅਗੇਤ ਦੇਣ ਦੀ ਤਜਵੀਜ਼ ਰਖਦੀ ਹੈ। ਹਰੀਜਨ ਮਜ਼ਦੂਰ, ਭੂਮੀ-ਹੀਣ ਮੁਜ਼ਾਰੇ ਸਾਡੀ ਸਮਾਜ ਦੇ ਪਛੜੇ ਤੇ ਲਿਤਾੜੇ ਹੋਏ ਅੰਗ ਹਨ। ਉਹ ਵਧ ਰਹੀਆਂ ਕੀਮਤਾਂ, ਬੇਰੁਜ਼ਗਾਰੀ ਅਤੇ ਘੱਟ ਮਜ਼ਦੂਰੀ ਕਾਰਨ ਦੁਖੀ ਹਨ। ਸਰਕਾਰ ਨੇ ਉਨ੍ਹਾਂ ਦੀ ਹਾਲਤ ਸੁਧਾਰਣ ਦਾ ਹਰ ਯੋਗ ਉਪਰਾਲਾ ਕਰਨ ਦਾ ਫੈਸਲਾ ਕੀਤਾ ਹੈ। ਮਜ਼ਦੂਰੀ ਢਾਂਚੇ ਦੀ ਜਾਂਚ ਪੜਤਾਲ ਕੀਤੀ ਜਾਵੇਗੀ ਤਾਂ ਜੋ ਖਪਤਕਾਰ ਕੀਮਤ ਸੂਚਕ ਅੰਕ ਵਿਚ ਆਏ ਵਾਧੇ ਦੇ ਨਾਲ ਨਾਲ ਉਨ੍ਹਾਂ ਦੀ ਮਜ਼ਦੂਰੀ ਵਿਚ ਯੋਗ ਵਾਧਾ ਹੋ ਸਕੇ। ਕਿਰਤੀਆਂ ਸਬੰਧੀ ਕਾਨੂੰਨ ਨੂੰ ਪੂਰੀ ਤਰ੍ਹਾਂ ਲਾਗੂ ਕੀਤਾ ਜਾਵੇਗਾ ਅਤੇ ਕਿਰਤੀਆਂ ਦੇ ਜੀਵਨ ਦੇ ਮਿਆਰ ਨੂੰ ਉਚੇਰਾ ਬਣਾਇਆ ਜਾਵੇਗਾ।"

ਇਹ ਗਵਰਨਰ ਸਾਹਿਬ ਨੇ ਪਿਛਲੇ ਭਾਸ਼ਨ ਵਿਚ (1969) ਸਫਾ 8 ਅਤੇ 9 ਤੇ ਕਿਹਾ ਸੀ। ਐਤਕੀ ਵੀ ਇਸ ਬਜਟ ਸਪੀਚ ਵਿਚ ਇਸ ਗੱਲ ਦਾ ਜ਼ਿਕਰ ਕੀਤਾ ਗਿਆ ਹੈ ਕਿ—

> "ਸਰਕਾਰ ਅਨੁਸੂਚਿਤ ਜਾਤੀਆਂ ਅਤੇ ਅਨੁਸੂਚਿਤ ਕਬੀਲਿਆਂ ਲਈ ਸਰਕਾਰੀ ਨੌਕਰੀਆਂ ਵਿਚ ਨਿਸ਼ਚਿਤ ਰੀਜ਼ਰਵੇਸ਼ਨ ਨੂੰ ਅਮਲੀ ਰੂਪ ਦੇਣ ਲਈ ਜ਼ੋਰਦਾਰ ਯਤਨ ਕਰ ਰਹੀ ਹੈ।"

ਜਿਥੋਂ ਤੱਕ ਇਸ ਜ਼ੋਰਦਾਰ ਯਤਨ ਦਾ ਸਬੰਧ ਹੈ, ਇਨ੍ਹਾਂ ਨੇ ਨੌਕਰੀਆਂ ਵਿਚ ਹਰੀਜਨਾਂ ਲਈ ਕਿਸੇ ਰੀਜ਼ਰਵੇਸ਼ਨ ਦਾ ਖਿਆਲ ਨਹੀ ਰੱਖਿਆ, ਇਸ ਦੀ ਮਿਸਾਲ ਸਾਡੇ ਸਾਹਮਣੇ ਹੈ। ਸਰਕਾਰ ਨੇ ਆਪ ਹੀ ਅੰਕੜੇ ਦਿਤੇ ਹਨ। ਇਕ ਸਵਾਲ ਦੇ ਜਵਾਬ ਵਿਚ ਕਿ ਕਲਾਸ 1 ਅਤੇ ਕਲਾਸ 2 ਦੀਆਂ ਜਿੰਨੀਆਂ ਵੀ ਅਸਾਮੀਆਂ ਹਨ, ਇਨ੍ਹਾਂ ਵਿਚ ਹਰੀਜਨਾਂ ਦੀ ਰੀਜ਼ਰਵੇਸ਼ਨ 10 ਫ਼ੀ ਸਦੀ ਵੀ ਨਹੀਂ ਅਮਲੀ ਤੌਰ ਤੇ 1 ਫ਼ੀ ਸਦੀ ਹੈ। ਕਲਾਸ ਸੋਮ ਵਿਚ ਜਿਸ ਵਿਚ ਟੀਚਰ ਅਤੇ ਕਲਰਕ ਆਂਉਂਦੇ ਹਨ, ਇਹ ਕਹਿੰਦੇ ਹਨ ਕਿ 20 ਫ਼ੀ ਸਦੀ ਹੈ ਪਰ ਅਮਲੀ ਤੌਰ ਤੇ 7 ਫ਼ੀ ਸਦੀ ਵੀ ਨਹੀਂ। ਕਲਾਸ ਚਾਰ ਦੀਆਂ ਅਸਾਮੀਆਂ ਜਿਨ੍ਹਾਂ ਵਿਚ ਕਿ ਚਪੜਾਸੀ ਆਉਂਦੇ ਹਨ ਇਹ ਠੀਕ ਹੈ ਕਿ 18 ਫ਼ੀ ਸਦੀ ਹੈਂ ਉਹ ਵੀ ਪੂਰੀ ਨਹੀਂ। ਇਹ ਤਾਂ ਚੇਅਰਮੈਨ ਸਾਹਿਬ, ਇਨ੍ਹਾਂ ਦੇ ਪਰਮ ਧਰਮ ਦੀ ਗੱਲ ਹੈ। ਇਹ ਜਿਹੜੇ ਪਰਮ ਧਰਮ ਦੇ ਨਾਹਰੇ ਲਾਂਦੇ ਹਨ ਅਤੇ ਕਹਿੰਦੇ ਹਨ ਕਿ ਅਸੀਂ ਹਰੀਜਨਾਂ ਦੀ ਰੀਜ਼ਰਵੇਸ਼ਨ ਨੂੰ ਨੌਕਰੀਆਂ ਵਿਚ ਪੂਰਾ ਕਰ ਦਿਤਾ ਹੋਇਆ ਹੈ (ਘੰਟੀ)

[ਸਰਦਾਰ ਸਰੂਪ ਸਿੰਘ]

ਮੈਂ ਚੇਅਰਮੈਨ ਸਾਹਿਬ, ਦੱਸਣਾ ਚਾਹੁੰਦਾ ਹਾਂ ਕਿ ਕੁਰੱਪਸ਼ਨ ਦੀ ਤਾਂ ਹੱਦ ਹੋ ਗਈ ਹੈ । ਟਰੈਕਟਰਾਂ ਦਾ ਕੇਸ ਤੁਹਾਡੇ ਸਾਹਮਣੇ ਹੈ ਕਿ ਕਿਸ ਤਰ੍ਹਾਂ ਐਗਰੋ ਇੰਡਸਟਰੀਅਲ ਕਾਰਪੋਰਸ਼ਨ ਕੁਰਪੱਸ਼ਨ ਕਰ ਰਹੀਂ ਹੈ । ਮੈ ਇਥੇ ਇੰਨੇ ਵਿਸਥਾਰ ਵਿਚ ਜ਼ਿਕਰ ਨਹੀ ਕਰਨਾ ਚਾਹੁੰਦਾ, ਇੰਨੀ ਹੀ ਅਰਜ਼ ਕਰਨਾ ਚਾਹੁੰਦਾ ਹਾਂ ਕਿ ਜਿਹੜੇ ਟ੍ਰੈਕਟਰਾਂ ਦੇ ਪੁਰਜ਼ੇ ਮਿਲਦੇ ਹਨ ਉਹ ਕਾਰਪੋਰੇਸ਼ਨ ਆਪ ਨਹੀਂ ਦਿੰਦੀ, ਸਗੋਂ ਇਸ ਵਿਚ ਕੰਮ ਕਰਨ ਵਾਲਿਆਂ ਨੇ ਆਪਣੇ ਰਿਸ਼ਤੇਦਾਰਾਂ ਨੂੰ ਦੁਕਾਨਾਂ ਸਪੇਅਰ ਪਾਰਟਸ ਦੀਆਂ ਖੋਲ੍ਹ ਦਿਤੀਆਂ ਹਨ ਅਤੇ ਕਿਸਾਨਾਂ ਨੂੰ ਕਿਹਾ ਜਾਂਦਾ ਹੈ ਕਿ ਪੁਰਜ਼ੇ ਫਲਾਣੀ ਦੁਕਾਨ ਤੋਂ ਲੈ ਆਓ ਅਤੇ ਉਥੇ ਬਲੈਕ ਵਿਚ ਮਿਲਦੇ ਹਨ । ਦੁਗਣੇ ਭਾਅ ਤੇ ਦਿੱਤੇ ਜਾਂਦੇ ਹਨ । ਪਤਾ ਨਹੀਂ ਇਹ ਪੁਰਜ਼ੇ ਕਿਸ ਤਰ੍ਹਾਂ ਉਨ੍ਹਾਂ ਪਾਸ ਪਹੁੰਚਾਏ ਜਾਂਦੇ ਹਨ । ਫਿਰ ਕੰਨਜ਼ਿਊਮਰ ਸਟੋਰਾਂ ਦੇ ਬਾਰੇ ਤੁਹਾਨੂੰ ਪਤਾ ਹੈ ਕਿ ਕੀ ਗੋਲ-ਮਾਲ ਕੀਤਾ ਜਾਂਦਾ ਹੈ । ਜਾਲੰਧਰ ਦੇ ਸਟੋਰ ਵਿਚ ਵਿਦੇਸ਼ੀ ਚੀਜ਼ਾਂ ਮਿਲਦੀਆਂ ਹਨ ਅਤੇ ਛਾਪਾ ਮਾਰਿਆ ਗਿਆ ਸੀ ਤਾਂ ਨਿਕਲੀਆਂ ਸਨ । ਅਤੇ ਹੁਣ ਵੀ ਵਿਕਦੀਆਂ ਹਨ ਪਤਾ ਨਹੀ ਇਸ ਕੁਰੱਪਸ਼ਨ ਵਿਚ ਕਿਸ ਕਿਸ ਦਾ ਹਿੱਸਾ ਹੈ ? ਇਹ ਸੀ. ਐਮ. ਸਾਹਿਬ ਆਪ ਜਾ ਕੇ ਵੇਖ ਸਕਦੇ ਹਨ । ਇਥੇ ਹੀ ਬੱਸ ਨਹੀਂ । ਆਟੇ ਦਾ ਡਿਪੋ ਹੈ ਜਿਸ ਤੇ ਕਣਕ ਸਰਕਾਰ ਨੇ, ਸਪਲਾਈ ਕਰਨੀ ਸ਼ੁਰੂ ਕਰ ਦਿਤੀ ਹੈ ਪਰ ਉਥੇ ਇਨ੍ਹਾਂ ਦੇ ਚਹੇਤਿਆਂ ਨੇ ਦੋ-ਚਾਰ ਦਾ ਗੁੱਟ ਬਣਾਇਆ ਹੋਇਆ ਹੈ ਜਿੰਨਾ ਸਟਾਕ ਇਨ੍ਹਾਂ ਡਿਪੋਆਂ ਤੇ ਜਾਂਦਾ ਹੈ ਉਹ ਸਿੱਧਾ ਹੀ ਮੰਡੀ ਵਿਚ ਜਾ ਕੇ ਵੇਚ ਦਿੰਦੇ ਹਨ ਅਤੇ ਇਸ ਦੀ ਕੋਈ ਪੜਤਾਲ ਨਹੀਂ ਕੀਤੀ ਜਾਂਦੀ । ਇਹ ਅੱਜ ਜਾ ਕੇ ਛਾਪਾ ਮਾਰ ਕੇ ਵੇਖਣ, ਅਗਰ ਕੋਈ ਵੀ ਗੱਲ ਗਲਤ ਹੋਵੇ ਤਾਂ ਜੋ ਸਜ਼ਾ ਇਹ ਦੇਣ, ਮੈਂ ਭੁਗਤਾਂਗਾ ।

**ਸ੍ਰੀ ਸਾਭਪਤੀ** : ਤੁਹਾਡਾ ਟਾਈਮ ਹੋ ਚੁਕਾ ਹੈ । (The time allotted t o the hon. Member is over now.)

**ਸਰਦਾਰ ਸਰੂਪ ਸਿੰਘ** : ਮੈ ਤਾਂ ਅਜੇ ਦੋ ਮਿੰਟ ਬੋਲਿਆ ਹਾਂ, ਮਿਹਰਬਾਨੀ ਕਰਕੇ ਮੈਨੂੰ ਕੁਝ ਹੋਰ ਕਹਿ ਲੈਣ ਦਿਓ । ਫੇਰ ਇਸ ਵਿਚ ਉਨ੍ਹਾਂ ਨੇ ਇਹ ਲਿਖਿਆ ਹੈ ਕਿ "ਰਾਜ ਦੇ ਟੈਕਸਾਂ ਸਬੰਧੀ ਪੜਤਾਲ ਕੀਤੀ ਜਾਵਗੀ, ਅਤੇ ਜੇ ਕਿਤੇ ਕੁਝ ਅਸਮਾਨਤਾ ਹੋਵੇਗੀ, ਉਹ ਠੀਕ ਕਰਨ ਦੀ ਕੋਸ਼ਿਸ਼ ਕੀਤੀ ਜਾਵੇਗੀ... " ਪਰ ਮੈਂ ਅਰਜ਼ ਕਰ ਦਿਆਂ ਕਿ ਟੈਕਸਾਂ ਦੀ ਹਾਲਤ ਤਾਂ ਇਹ ਹੈ ਕਿ ਹਰ ਗੱਲ ਤੇ ਟੈਕਸ ਹੈ, ਏਥੇ ਟੈਕਸਾਂ ਦੀ ਲਾਈਨ ਲੱਗੀ ਹੋਈ ਹੈ, ਕੁਝ ਹਿੰਦ ਸਰਕਾਰ ਨੇ ਟੈਕਸ ਲਗਾਏ ਹੋਏ ਹਨ ਅਤੇ ਕੁਝ ਪੰਜਾਬ ਸਰਕਾਰ ਦੇ ਲਗਾਏ ਹੋਏ ਹਨ । ਕਿਤੇ ਵਿਕਰੀ ਟੈਕਸ ਅਤੇ ਕਿਤੇ ਕੋਈ ਹੋਰ ਟੈਕਸ । ਅਸੀ ਤਾਂ ਅੱਗੇ ਹੀ ਟੈਕਸਾਂ ਦੇ ਬੋਝ ਥੱਲੇ ਦਬੇ ਹੋਏ ਹਾਂ ਅਤੇ ਚਾਹੁੰਦੇ ਹਾਂ ਕਿ ਸਾਨੂੰ ਕੋਈ ਰਿਲੀਫ ਮਿਲੇ । ਇਹ ਗੱਲ ਓਧਰੋ ਵੀ ਮੰਨੀ ਗਈ ਹੈ ਕਿ ਏਥੇ ਦੂਜੇ ਸੂਬਿਆਂ ਦੇ ਨਾਲੋਂ ਜ਼ਿਆਦਾ ਟੈਕਸ ਲਗੇ ਹੋਏ ਹਨ, ਬਜਾਏ ਇਸ ਦੇ ਸਾਨੂੰ ਕੋਈ ਰੀਲੀਫ ਦਿਤਾ ਜਾਂਦਾ । ਇਹ ਪੰਜਾਬ ਦੇ ਲੋਕਾਂ ਨਾਲ ਬੜੀ ਭਾਰੀ ਜ਼ਿਆਦਤੀ ਹੈ ।

ਇਕ ਤਜਵੀਜ਼ ਹਾਊਸਿੰਗ ਬੋਰਡ ਬਨਾਉਣ ਬਾਰੇ ਵੀ ਅੱਗੇ ਦਿਤੀ ਗਈ ਹੈ ਇਸ ਭਾਸ਼ਨ ਦੇ ਵਿਚ । ਇਸ ਤੋਂ ਪਹਿਲਾਂ ਇੰਪਰੂਵਮੈਂਟ ਟਰਸਟ ਬਣੇ ਹੋਏ ਹਨ, ਪਰ ਉਹ ਕਮਰਸ਼ੀਅਲ ਅਦਾਰਿਆਂ ਦੀ ਤਰ੍ਹਾਂ ਹੀ ਕੰਮ ਕਰ ਰਹੇ ਹਨ । ਇਨ੍ਹਾਂ ਦੀ ਮਿਹਰਬਾਨੀ ਹੈ ਕਿ ਜਿਹੜੇ ਪਲਾਟ ਪਹਿਲਾਂ ਦੋ ਦੋ ਸੌ ਰੁਪਏ ਦੇ ਵਿਚ ਮਿਲਦੇ ਹੁੰਦੇ ਸਨ ਅੱਜ ਉਹ 1,600 ਰੁਪਏ ਫੀ ਮਰਲਾ ਦੇ ਹਿਸਾਬ ਨਾਲ ਵਿਕ ਰਹੇ ਹਨ । ਇਨ੍ਹਾਂ ਦੀਆਂ ਕੀਮਤਾਂ ਹੋਰ ਵੀ ਵੱਧ ਜਾਣਗੀਆਂ ਜੇਕਰ ਹਾਊਸਿੰਗ ਬੋਰਡ ਬਣਾ ਦਿਤੇ ।

ਮੈਡੀਕਲ ਅਤੇ ਹੈਲਥ ਦੇ ਮੁਤੱਲਿਕ ਮੈਂ ਅਰਜ਼ ਕਰ ਦਿਆਂ ਕਿ ਜਦੋਂ ਦੀ ਹਿੰਦੁਸਤਾਨ ਦੀ ਪਾਰਟੀਸ਼ਨ ਹੋਈ ਹੈ ਪਹਿਲਾਂ ਵੀ ਜਲੰਧਰ ਵਿਚ 200 ਬੈਡਜ਼ ਦਾ ਇੰਤਜ਼ਾਮ ਸੀ ਅੱਜ ਜਦੋਂ ਕਿ

ਉਥੇ ਦੀ ਆਬਾਦੀ 4 ਗੁਣਾ ਜ਼ਿਆਦਾ ਹੈ ਹੁਣ ਵੀ ਉਤਨੇ ਹੀ ਬੈਡਜ਼ ਦਾ ਉਹ ਹਸਪਤਾਲ ਹੈ। ਇਤਨੀਆਂ ਬਿਮਾਰੀਆਂ ਵਧੀਆਂ ਹੋਈਆਂ ਹਨ, ਇਤਨੇ ਮਰੀਜ਼ ਵਧ ਗਏ ਹਨ, ਪਰ ਹਸਪਤਾਲ ਉਹੀ ਹੈ ਇਸ ਵਿਚ ਕੋਈ ਤਰੱਕੀ ਨਹੀ ਹੋਈ, ਉਹੀ ਮੈਡੀਕਲ ਦਾ ਪੁਰਾਣਾ ਸਾਮਾਨ ਹੈ, ਹੁਣ ਤੱਕ ਹਸਪਤਾਲ ਦੀ ਚਾਰ ਦੀਵਾਰੀ ਵੀ ਇਹ ਬਣਾ ਨਹੀ ਸਕੇ।

ਇਥੇ ਇਕ ਆਨਰੇਬਲ ਮੈਂਬਰ ਨੇ ਜ਼ਿਕਰ ਕੀਤਾ ਸੀ ਕਿ ਜਲੰਧਰ ਸਿਵਲ ਹਸਪਤਾਲ ਵਿਚ ਐਕਸਰੇ ਦੀਆਂ ਫਿਲਮ ਪਲੇਟਾਂ ਖਤਮ ਹੋਈਆਂ ਨੂੰ 6 ਮਹੀਨੇ ਹੋ ਗਏ ਹਨ, ਮੈ ਇਸ ਬਾਰੇ ਕਹਾਂਗਾ ਕਿ ਫਾਰਨ ਕੰਟਰੀ ਤੋਂ ਆਉਂਦੀਆਂ ਹਨ ਸਰਕਾਰ ਨੂੰ ਸਟਾਕ ਖਤਮ ਹੋਣ ਤੋ ਪਹਿਲਾਂ ਹੀ ਇਸ ਕਿਸਮ ਦੀਆਂ ਚੀਜ਼ਾਂ ਸਟੋਰ ਕਰ ਲੈਣੀਆਂ ਚਾਹੀਦੀਆਂ ਹਨ।

ਇਕ ਗਲ ਮੈਂ ਜਲੰਧਰ ਦੇ ਬੱਸ ਸਟੈਂਡ ਦੇ ਮੁਤੱਲਕ ਵੀ ਕਰਨੀ ਚਾਹੁੰਦਾ ਹਾਂ। ਉਹ ਇਹ ਕਿ ਪਤਾ ਨਹੀਂ ਇਸ ਮਨਿਸਟਰੀ ਦਾ ਆਪਸ ਦਾ ਕੋਈ ਝਗੜਾ ਹੈ ਕਿ ਉਥੇ ਦਾ ਬਸ ਸਟੈਂਡ ਨਹੀਂ ਬਣ ਰਿਹਾ ਪਰ ਜਲੰਧਰ ਦਾ ਇਲਾਕਾ ਸਫਰ ਕਰ ਰਿਹਾ ਹੈ। ਚੀਫ ਮਨਿਸਟਰ ਸਾਹਿਬ ਨੇ ਆਰਡਰ ਕਰ ਦਿਤੇ ਸੀ ਪਰ ਹੁਣ ਉਹ ਕੇਸ ਸਰਦਾਰ ਬਲਵੰਤ ਸਿੰਘ ਦੇ ਪਾਸ ਰੁਕਿਆ ਪਿਆ ਹੈ, ਅਸੀਂ ਉਮੀਦ ਕਰਦੇ ਹਾਂ ਕਿ ਵਜ਼ੀਰ ਸਾਹਿਬ ਇਸ ਪਾਸੇ ਦਾ ਖਿਆਲ ਜ਼ਰੂਰ ਕਰਨਗੇ।

ਇਕ ਗੱਲ ਮੈਂ ਮਾਡਲ ਵਿਲੇਜ਼ ਦੇ ਬਾਰੇ ਵੀ ਕਰਨੀ ਚਾਹੁੰਦਾ ਹਾਂ.........

**ਸਰਦਾਰ ਦਲੀਪ ਸਿੰਘ ਪਾਂਧੀ** : ਆਨ ਏ ਪੁਆਇੰਟ ਆਫ ਆਰਡਰ, ਸਰ। ਮੈਂ ਇਹ ਗੱਲ ਚੇਅਰਮੈਨ ਸਾਹਿਬ ਤੋਂ ਜਾਣਨੀ ਚਾਹੁੰਦਾ ਹਾਂ ਕਿ ਇਕ ਆਨਰੇਬਲ ਮੈਂਬਰ ਇਤਨਾ ਬੋਲ ਚੁਕੇ ਹਨ, ਕੀ ਟਾਈਮ ਦੀ ਸਟ੍ਰਿਕਟਨੈਸ ਰੱਖੀ ਜਾਵੇਗੀ ? ਇਸ ਤਰ੍ਹਾਂ ਜੇ ਹਰ ਮੈਂਬਰ ਹੀ 2—4 ਮਿੰਟ ਵੱਧ ਬੋਲਦਾ ਜਾਵੇ ਤਾਂ ਅਖੀਰਲੇ ਮੈਂਬਰ ਨੂੰ ਕੋਈ ਟਾਈਮ ਨਹੀ ਰਹਿਣਾ।

**ਸਰਦਾਰ ਸਰੂਪ ਸਿੰਘ** : ਮੈਂ ਸਰਦਾਰ ਬਲਵੰਤ ਸਿੰਘ ਨੂੰ ਕਹਾਂਗਾ ਕਿ ਉਹ ਆਪਣੇ ਮੰਤਰੀ ਮੰਡਲ ਨੂੰ ਗਲਤ ਰਾਵਾਂ ਨਾ ਦਿਆ ਕਰਨ। ਉਹ ਸਾਰਾ ਦਿਨ ਪਹਿਲਾਂ ਏਧਰ ਇਟੀ ਸਿਟੀ ਕਰਦੇ ਫਿਰਦੇ ਰਹਿੰਦੇ ਹਨ ਫੇਰ ਓਧਰ ਜਾ ਕੇ ਗਲਤ ਰਾਵਾਂ ਦੇ ਦਿੰਦੇ ਹਨ, ਮੈਂ ਸਮਝਦਾ ਹਾਂ ਉਨ੍ਹਾਂ ਨੂੰ ਆਪਣੇ ਸਾਥੀਆਂ ਨੂੰ ਠੀਕ ਰਾਹ ਦੱਸਣਾ ਚਾਹੀਦਾ ਹੈ। ਇਕ ਗੱਲ ਮੈ ਟੈਕਨੀਕਲ ਇੰਪਲਾਈਜ਼ ਆਫ ਦੀ ਪਬਲਿਕ ਹੈਲਥ ਦੇ ਮੁਤੱਲਿਕ ਅਰਜ਼ ਕਰ ਦੇਣੀ ਚਾਹੁੰਦਾ ਹਾਂ, ਪੀ. ਡਬਲੀਯੂ. ਡੀ. ਵਾਲੇ ਜਿਹੜੇ ਕਲਰਕ ਹਨ...... (ਵਿਘਨ)

**ਸ੍ਰੀ ਸਭਾਪਤੀ** : ਸਰਦਾਰ ਸਰੂਪ ਸਿੰਘ ਜੀ, ਹੁਣ ਤੁਸੀਂ ਬੈਠ ਜਾਓ, ਕਿਸੇ ਦੇ ਹੱਕਾਂ ਤੇ ਛਾਪਾ ਮਾਰਨ ਦਾ ਤੁਹਾਨੂੰ ਕੋਈ ਅਧਿਕਾਰ ਨਹੀਂ ਹੈ, ਇਹ ਠੀਕ ਨਹੀਂ ਹੈ ਤੁਸੀਂ 4 ਮਿੰਟ ਜ਼ਿਆਦਾ ਟਾਈਮ ਲੈ ਚੁਕੇ ਹੋ। (I would ask Sardar Sarup Singh to resume his seat. He has no right to usurp time of other hon. Members. it is not proper He has already taken 4 minutes more than his due.)

**ਸਰਦਾਰ ਸਰੂਪ ਸਿੰਘ** : ਮੈ ਇਕ ਦੋ ਮਿੰਟ ਦੇ ਵਿਚ ਹੀ ਆਪਣੀ ਤਕਰੀਰ ਵਾਈਂਡ ਅਪ ਕਰ ਦੇਵਾਂਗਾ। ਇਸ ਮਹਿਕਮੇ ਦੇ ਵਿਚ ਜਿਹੜੇ ਵੀ ਫੀਲਡ ਵਰਕਰ ਹਨ, ਅਸਿਸਟੈਂਟ ਡਰਾਈਵਰ ਫਾਇਰਮੈਨ, ਚਾਰਜਮੈਨ ਹੈ, ਸਟੋਰ ਕੀਪਰ, ਅਤੇ ਹੋਰ ਇਸੇ ਤਰ੍ਹਾਂ ਦੇ ਕਲਰਕ ਹਨ, ਇਨ੍ਹਾਂ ਸਾਰਿਆਂ ਦੀਆਂ ਨੌਕਰੀਆਂ ਕੱਚੀਆਂ ਹਨ, ਜਿਨ੍ਹਾਂ ਨੂੰ 20—20, 30—30 ਸਾਲ ਨੌਕਰ ਹੋਇਆਂ ਨੂੰ ਵੀ ਹੋ ਗਏ ਹਨ, ਉਹ ਵੀ ਅਜੇ ਕੱਚੇ ਹਨ। ਮੈਂ ਸਮਝਦਾ ਹਾਂ ਇਕ ਖਾਸ ਪੀਰੀਅਡ ਤੋਂ ਬਾਅਦ ਉਨ੍ਹਾਂ ਨੂੰ ਪ੍ਰਾਪਰ ਤੌਰ ਤੇ ਪੱਕਾ ਕਰ ਦੇਣਾ ਚਾਹੀਦਾ ਹੈ ਅਤੇ ਉਨ੍ਹਾਂ ਦੀ ਤਨਖਾਹ ਦਾ ਸਕੇਲ ਫਿਕਸ ਹੋਣਾ ਚਾਹੀਦਾ ਹੈ।

[ਸਰਦਾਰ ਸਰੂਪ ਸਿੰਘ]

ਮੈਂ ਹੁਣ ਇਕੋ ਹੀ ਗੱਲ ਸਪੋਰਟਸ ਇੰਡਸਟਰੀ ਦੇ ਮੁਤੱਲਿਕ ਕਹਿ ਕੇ ਬੈਠ ਜਾਵਾਂਗਾ, ਇਹ ਜਾਲੰਧਰ ਦੀ ਮੇਨ ਇੰਡਸਟਰੀ ਹੈ.. ......(ਸ਼ੋਰ)

**ਸ੍ਰੀ ਸਭਾਪਤੀ** : ਜੋ ਲਫ਼ਜ਼ ਹੁਣ ਤੋਂ ਸਰਦਾਰ ਸਰੂਪ ਸਿੰਘ ਜੀ ਕਹਿਣ ਉਹ ਐਕਸਪੰਜ ਕੀਤੇ ਜਾਣ । (The words that Sardar Sarup Singh may speak hereafter may be expunged.)

**ਸਰਦਾਰ ਗੁਰਦੇਵ ਸਿੰਘ** (ਮੁਕਤਸਰ ਐਸ. ਸੀ.) : ਚੇਅਰਮੈਨ ਸਾਹਿਬ, ਜੋ ਬਜਟ ਸਰਦਾਰ ਬਲਵੰਤ ਸਿੰਘ ਵਿੱਤ ਮੰਤਰੀ ਨੇ ਪੇਸ਼ ਕੀਤਾ ਹੈ ਮੈਂ ਉਸ ਦੀ ਸਿਫਤ ਕਰਨ ਵਾਸਤੇ ਖੜਾ ਹੋਇਆ ਹਾਂ । ਇਹ ਇਕ ਪਹਿਲਾ ਬਜਟ ਹੈ ਜਿਹੜਾ ਪੰਜਾਬ ਸਰਕਾਰ ਨੇ ਬਿਨਾਂ ਟੈਕਸ ਦੇ ਲਿਆਂਦਾ ਹੈ । ਮੈਂ ਸਰਕਾਰ ਨੂੰ ਵਧਾਈ ਦੇਂਦਾ ਹਾਂ । ਇਹ ਗੱਲ ਵੀ ਮੰਨਣੀ ਪਵੇਗੀ ਕਿ ਅੱਜ ਤੋਂ 22 ਸਾਲ ਪਹਿਲਾਂ ਬਜਟ ਆਉਂਦੇ ਰਹੇ, ਪਰ ਇਸ ਤਰ੍ਹਾਂ ਦਾ ਕੋਈ ਬਜਟ ਨਹੀਂ ਆਇਆ ਜਿਸ ਵਿਚ ਕਿ ਕਿਸੇ ਤੇ ਕੋਈ ਟੈਕਸ ਨਾ ਹੋਵੇ, ਇਹ ਪਹਿਲਾ ਬਜਟ ਹੈ । ਇਸ ਤੋਂ ਪਹਿਲਾਂ ਬਜਟ ਵਿਚ ਅੰਡਾ ਟੈਕਸ, ਮੁਰਗੀ ਟੈਕਸ, ਕੁਕੜੀ ਟੈਕਸ ਹੋਰ ਪਤਾ ਨਹੀਂ ਕਿਤਨੇ ਕੁ ਟੈਕਸ ਲਗਦੇ ਰਹੇ ਹਨ । ਅੱਜ ਉਹ ਲੋਕ ਇਸ ਸਰਕਾਰ ਤੇ ਇਲਜ਼ਾਮ ਲਾਉਂਦੇ ਹਨ, ਜਿਹੜੇ ਕਿ ਪਹਿਲੇ ਬਜਟ ਟੈਕਸਾਂ ਦੇ ਭਰੇ ਹੋਏ ਸਾਡੇ ਹਾਊਸ ਵਿਚ ਪੇਸ਼ ਕਰਦੇ ਰਹੇ ਹਨ । ਇਸ ਕਿਸਮ ਦੇ ਬਜਟ ਦਾ ਆਉਣਾ, ਬਿਨਾਂ ਟੈਕਸਾਂ ਦੇ ਆਉਣਾ, ਜਿਸ ਵਿਚ ਕਿ ਬਹੁਤ ਪੈਸਾ ਲੋਕ ਭਲਾਈ ਤੇ ਖਰਚ ਹੋਣਾ ਹੈ, ਪੰਜਾਬ ਸਰਕਾਰ ਲਈ ਬੜੀ ਮਹਾਨਤਾ ਵਾਲੀ ਗੱਲ ਹੈ। ਸਰਦਾਰ ਬਲਵੰਤ ਸਿੰਘ ਇਸ ਦੇ ਲਈ ਵਧਾਈ ਦੇ ਪਾਤਰ ਹਨ । ਇਸ ਵਿਚ ਨਵੀਆਂ ਨਵੀਆਂ ਸਕੀਮਾਂ ਹਨ, ਜਿਨ੍ਹਾਂ ਰਾਹੀਂ ਲੋਕਾਂ ਨੂੰ ਖੁਸ਼ਹਾਲ ਕੀਤਾ ਜਾ ਸਕਦਾ ਹੈ । ਅੱਜ ਇਹ ਹਰੀਜਨ ਭਰਾਵਾਂ ਨੂੰ ਜ਼ਮੀਨਾਂ ਦੀਆਂ ਗੱਲਾਂ ਕਰਦੇ ਹਨ 20 ਸਾਲ ਇਹ ਆਪ ਕੀ ਕਰਦੇ ਰਹੇ ? ਇਹ ਹਰੀਜਨਾਂ ਦਾ ਕਚੂਮਰ ਕੱਢਦੇ ਰਹੇ । ਇਨ੍ਹਾਂ ਬਾਰੇ ਮੈਨੂੰ ਇਕ ਗੱਲ ਚੇਤੇ ਆਈ ਹੈ । ਇਕ ਮੁੰਡਾ ਢਾਬ ਤੇ ਡੰਗਰਾਂ ਨੂੰ ਪਾਣੀ ਪਿਆਉਣ ਜਾ ਰਿਹਾ ਸੀ, ਓਧਰੋ 4—5 ਆਦਮੀ ਨੀਲੀਆਂ ਪੱਗਾਂ ਵਾਲੇ ਆ ਰਹੇ ਸਨ । ਇਕ ਸਾਵੀ ਗਾਂ ਨੀਲੀਆਂ ਪੱਗਾਂ ਵੇਖ ਕੇ ਮਾਰਨ ਲਈ ਭੱਜੀ ਆਈ । ਉਹ ਵੇਖ ਕੇ ਹੈਰਾਨ ਹੋਏ ਅਤੇ ਲੜਕੇ ਨੂੰ ਪੁਛਣ ਲਗੇ ਕਿ ਕਾਕਾ ਇਹ ਨੂੰ ਕੀ ਪਾਉਂਦਾ ਹੁੰਦਾ ਏ ? ਉਹ ਆਖਣ ਲੱਗਾ ਜੀ ਕੀ ਪਾਉਣਾ ਸੀ, ਰਸਾ ਪਾਉਂਦਾ ਹਾਂ । ਉਹ ਹੋਰ ਵੀ ਹੈਰਾਨ ਹੋ ਕੇ ਪੁਛਣ ਲੱਗੇ ਕਿ ਕਾਕਾ ਇਸ ਦੇ ਮਗਰ ਕੀ ਹੈ, ਉਹ ਲੜਕਾ ਕਹਿੰਦਾ ਇਹਦੇ ਮਗਰ ਕੀ ਹੋਣਾ ਸੀ ਇਹਦੇ ਮਗਰ ਤਾਂ ਪੂਛ ਹੈ । ਪਹਿਲਾਂ ਤਾਂ ਉਹ ਬੜੇ ਹੱਸੇ ਫੇਰ ਇਕ ਆਦਮੀ ਉਹਨਾਂ ਵਿਚੋ ਕਹਿਣ ਲੱਗਾ ਕਿ ਕਾਕਾ ਇਹ ਦੇਂਦੀ ਕੀ ਹੈ ? ਤਾਂ ਝੱਟ ਉਸ ਨੇ ਕਿਹਾ ਕਿ ਇਸ ਨੇ ਦੇਣਾ ਕੀ ਹੈ, ਇਹ ਤਾਂ ਸਿਰਫ ਦਰਸ਼ਨ ਹੀ ਦੇਂਦੀ ਹੈ, ਦੁਧ ਵਗੈਰਾ ਤਾਂ ਕੀ ਦੇਣਾ ਹੈ । ਉਹੀ ਹਾਲ ਇਨ੍ਹਾਂ ਕਾਂਗਰਸੀਆਂ ਦਾ ਹੈ, ਇਹ ਹੁਣ ਤਾਈਂ ਤਾਂ ਟਾਹਰਾਂ ਹੀ ਮਾਰਦੇ ਰਹੇ। 20 ਸਾਲ ਇਨ੍ਹਾਂ ਲੋਕਾਂ ਨੂੰ ਦਰਸ਼ਨ ਹੀ ਦਿਤੇ ਹਨ, ਕਿਸੇ ਦਾ ਕੋਈ ਭਲਾ ਨਹੀਂ ਕੀਤਾ। ਲਾਰੇ ਹੀ ਲਾਉਂਦੇ ਰਹੇ ਹਨ ਕਿ ਤੁਹਾਨੂੰ ਨਹਿਰ ਦੇ ਪਾਣੀ ਵਾਲੀ ਜ਼ਮੀਨ ਦੇਵਾਂਗੇ, ਕਿਸੇ ਨੂੰ ਕੋਈ ਲਾਰਾ ਦਿਤਾ, ਕਿਸੇ ਨੂੰ ਕੋਈ । ਪਰ ਇਹ ਦਰਸ਼ਨ ਹੀ ਦੇਂਦੇ ਰਹੇ ।

ਇਨ੍ਹਾਂ ਨੇ ਜਿਹੜੇ ਜੁਤੀਆਂ ਸੀਣ ਵਾਲੇ ਸੀ, ਜੋੜੇ ਗੰਢਣ ਵਾਲੇ ਸੀ ਉਨ੍ਹਾਂ ਦੇ ਕੰਨਾਂ ਦੇ ਵਿਚ ਵੀ ਫੂਕਾਂ ਮਾਰ ਦਿਤੀਆਂ ਕਿ ਅਸੀਂ ਤੁਹਾਨੂੰ ਜ਼ਮੀਨ ਦਿਆਂਗੇ । ਇਨ੍ਹਾਂ ਨੇ ਉਨ੍ਹਾਂ ਦੇ ਦਿਮਾਗ਼ ਦੇ ਵਿਚ ਜ਼ਮੀਨ ਦਾ ਮਸਲਾ ਕੁਟ ਕੁਟ ਕੇ ਭਰ ਦਿਤਾ ਹੈ । ਮੈਂ ਆਪਣੀ ਸਰਕਾਰ ਨੂੰ ਕਹਾਂਗਾ ਕਿ ਉਹ ਹੁਣ ਇਸ ਮਸਲੇ ਨੂੰ ਸੁਲਝਾਵੇ । ਮੈਂ ਇਸ ਬਾਰੇ ਆਪਣੀ ਸਰਕਾਰ ਨੂੰ ਕੁਝ ਸੁਝਾਵ ਦੇਣਾ ਚਾਹੁੰਦਾ

ਹਾਂ । ਮੈਂ ਸਰਦਾਰ ਬਲਵੰਤ ਸਿੰਘ ਜੀ ਨੂੰ ਕਹਾਂਗਾ ਕਿ ਉਹ ਜ਼ਮੀਨ ਉਨ੍ਹਾਂ ਲੋਕਾਂ ਨੂੰ ਦੇਣ ਜਿਨ੍ਹਾਂ ਦੇ ਪਿਓ ਦਾਦੇ ਹਲ ਵਾਹੁੰਦੇ ਰਹੇ ਹਨ, ਜਿਨ੍ਹਾਂ ਨੂੰ ਹਲ ਪੰਜਾਲੀ ਦਾ ਪਤਾ ਹੈ, ਜਿਨ੍ਹਾਂ ਨੂੰ ਪਤਾ ਹੈ ਕਿ ਉਚਾ ਬਲਦ ਕਿਹੜਾ ਹੁੰਦਾ ਹੈ ਅਤੇ ਨੀਵਾਂ ਬਲਦ ਕਿਹੜਾ ਹੁੰਦਾ ਹੈ, ਜਿਸ ਨੂੰ ਪਤਾ ਹੋਵੇ ਕਿ ਉਚਾ ਹਲ ਕਿਹੜਾ ਹੁੰਦਾ ਹੈ ਅਤੇ ਨੀਵਾਂ ਹਲ ਕਿਹੜਾ ਹੁੰਦਾ ਹੈ । ਜਿਨ੍ਹਾਂ ਨੂੰ ਪਤਾ ਹੈ ਕਿ ਹਲ ਚਲਾਈਦਾ ਕਿਵੇਂ ਹੈ, ਉਨ੍ਹਾਂ ਨੂੰ ਹੀ ਜ਼ਮੀਨ ਦਿਤੀ ਜਾਵੇ । (ਥੰਪਿੰਗ) ਪਰ ਮੇਰੇ ਸਾਹਮਣੇ ਬੈਠੇ ਹੋਏ ਵੀਰਾਂ ਨੇ ਤਾਂ ਸ਼ਹਿਰ ਦੇ ਵਿਚ ਵਸਣ ਵਾਲੇ ਹਰੀਜਨਾਂ ਦੇ ਦਿਮਾਗ ਵਿਚ ਵੀ ਭਰ ਦਿਤਾ ਹੈ ਕਿ ਅਸੀਂ ਤੁਹਾਨੂੰ ਜ਼ਮੀਨ ਦਿਆਂਗੇ । ਭਾਵੇਂ ਉਨ੍ਹਾਂ ਨੂੰ ਪਤਾ ਹੀ ਨਹੀਂ ਕਿ ਖੇਤੀ ਕਿਵੇਂ ਕਰੀਦੀ ਹੈ । ਮੈਂ ਆਪਣੀ ਸਰਕਾਰ ਨੂੰ ਸੁਝਾਵ ਦੇਂਦਾ ਹਾਂ ਕਿ ਇਨ੍ਹਾਂ ਸ਼ਹਿਰੀ ਹਰੀਜਨ ਭਰਾਵਾਂ ਦੇ ਲਈ ਉਹ ਕਾਰਖਾਨੇ ਖੋਲੇ ਅਤੇ ਉਨ੍ਹਾਂ ਦੇ ਵਿਚ ਹਰੀਜਨ ਬੱਚਿਆਂ ਨੂੰ ਟੈਕਨੀਕਲ ਸਿਖਲਾਈ ਦਿਤੀ ਜਾਵੇ ਅਤੇ ਉਨ੍ਹਾਂ ਕਾਰਖਾਨਿਆਂ ਦੀ ਆਮਦਨ ਵੀ ਹਰੀਜਨਾਂ ਦੇ ਉਤੇ ਹੀ ਖਰਚ ਕੀਤੀ ਜਾਵੇ । ਇਸ ਤਰ੍ਹਾਂ ਉਨ੍ਹਾਂ ਭਰਾਵਾਂ ਨੂੰ ਕੰਮ ਸਿਖ ਕੇ ਰੋਜ਼ਗਾਰ ਮਿਲੇਗਾ । ਇਨ੍ਹਾਂ ਦੇ ਲਈ ਇੰਡਸਟਰੀ ਲਾਈ ਜਾਵੇ । ਇਸ ਤਰੀਕੇ ਦੇ ਨਾਲ ਸ਼ਹਿਰ ਵਿਚ ਵਸਣ ਵਾਲੇ ਹਰੀਜਨ ਭਰਾਵਾਂ ਦੀਆਂ ਮੁਸ਼ਕਲਾਂ ਹੱਲ ਹੋ ਸਕਦੀਆਂ ਹਨ । ਇਸ ਲਈ, ਮੈਂ ਆਪਣੀ ਸਰਕਾਰ ਨੂੰ ਸੁਝਾਵ ਦਿੰਦਾ ਹਾਂ ਕਿ ਉਹ ਜ਼ਮੀਨ ਦਾ ਮਸਲਾ ਛੇਤੀ ਹੀ ਹੱਲ ਕਰ ਦੇਵੇ ਤਾਂ ਕਿ ਜਿਹੜਾ ਫਤੂਰ ਇਨ੍ਹਾਂ ਨੇ ਕੁਟ ਕੁਟ ਕੇ ਹਰੀਜਨਾਂ ਦੇ ਦਿਮਾਗ ਵਿਚ ਭਰਿਆ ਹੈ, ਉਹ ਦੂਰ ਹੋ ਸਕੇ । ਜਿਨ੍ਹਾਂ ਲੋਕਾਂ ਨੂੰ ਖੇਤੀ ਕਰਨੀ ਨਹੀਂ ਆਉਂਦੀ ਉਨ੍ਹਾਂ ਨੂੰ ਜ਼ਮੀਨ ਨਹੀਂ ਦੇਣੀ ਚਾਹੀਦੀ । ਮੈਂ ਅਰਜ਼ ਕਰਦਾ ਹਾਂ ਕਿ ਇਨ੍ਹਾਂ ਸਾਹਮਣੇ ਬੈਠੇ ਕਾਂਗਰਸੀ ਭਰਾਵਾਂ ਨੇ ਤਾਂ ਇਹ ਗੱਲ ਕੀਤੀ ਹੈ ਕਿ ਇਕ ਪਿੰਡ ਦੇ ਵਿਚ ਇਕ ਸੇਠ ਦੁਕਾਨ ਕਰਦਾ ਸੀ ਉਸ ਨੂੰ ਦੇਖ ਕੇ ਜ਼ਿਮੀਦਾਰ ਦੇ ਇਕ ਮੁੰਡੇ ਨੇ ਸੋਚਿਆ ਕਿ ਇਹ ਤਾਂ ਬੜਾ ਸੌਖਾ ਕੰਮ ਹੈ (ਵਿਘਨ) ਇਹ ਤਾਂ ਭੱਜ ਗਏ ਹਨ ਹੁਣ ਸੁਣਾਵਾਂ ਕਿਸ ਨੂੰ ? ਖੈਰ ਉਸ ਮੁੰਡੇ ਨੇ ਸੋਚਿਆ ਕਿ ਇਹ ਕੰਮ ਤਾਂ ਬੜਾ ਸੌਖਾ ਹੈ । ਇਸ ਲਈ ਉਸ ਨੇ ਆਪਣੀ ਹਲ ਪੰਜਾਲੀ ਵੇਚ ਦਿਡੀ ਅਤੇ ਦੁਕਾਨ ਪਾ ਲਈ । ਹੁਣ ਉਹ ਜਿਹੜਾ ਲਾਲਾ ਸੀ ਉਸ ਨੂੰ ਤਾਂ ਠੋਲਾ ਦੇਣਾ ਆਉਂਦਾ ਸੀ ਅਤੇ ਉਸ ਨੇ ਥੋੜਾ ਜਿਹਾ ਪਾਸਕੂ ਰੱਖਿਆ ਹੋਇਆ ਸੀ, ਪਰ ਇਸ ਜ਼ਿਮੀਦਾਰ ਮੁੰਡੇ ਨੇ ਪਾ ਪੱਕੇ ਦਾ ਪਾਸਕੂ ਰੱਖ ਲਿਆ । ਇਕ ਵਾਰ ਇਕ ਮਾਈ ਇਕ ਡੱਬੇ ਵਿਚ ਇਕ ਪਾ ਘਿਓ ਪਾ ਕੇ ਲਿਆਈ ਅਤੇ ਉਹ ਮੁੰਡਾ ਉਸ ਨੂੰ ਤੋਲਣ ਲੱਗਾ ਤਾਂ ਦੋਨੋਂ ਹੀ ਪਲੜੇ ਬਰਾਬਰ ਰਹੇ । ਉਹ ਮਾਈ ਪੁਛਣ ਲੱਗੀ ਕਿ ਮੇਰਾ ਕੀ ਬਣਿਆ ਹੈ ਤਾਂ ਉਸ ਮੁੰਡੇ ਨੇ ਕਿਹਾ ਕਿ "ਮਾਈ ਅਜੇ ਤਾਂ ਮੇਰਾ ਹੀ ਕੁਝ ਨਹੀਂ ਬਣਿਆ ਤਾਂ ਤੇਰਾ ਕੀ ਬਣਨਾ ਹੈ" । (ਹਾਸਾ) ਇਹ ਹਾਲ ਇਨ੍ਹਾਂ ਸਾਥੀਆਂ ਦਾ ਹੈ । ਇਨ੍ਹਾਂ ਨੇ ਗਰੀਬਾਂ ਦਾ ਨਾਹਰਾ ਲਾ ਕੇ ਆਪਣਾ ਸਭ ਕੁਝ ਬਣਾ ਲਿਆ ਹੈ । ਇਨ੍ਹਾਂ ਦੇ ਵਾਹੁਣ ਲਈ ਮੁਰੱਬੇ ਨੇ, ਰਹਿਣ ਲਈ ਕੋਠੀਆਂ ਨੇ, ਇਹ ਪੱਖਿਆਂ ਦੇ ਹੇਠ ਬੈਠਦੇ ਹਨ ਅਤੇ ਗੱਲ ਕਰਦੇ ਹਨ ਗਰੀਬ ਹਰੀਜਨਾਂ ਦੀ । ਚੌਧਰੀ ਜਗਤ ਰਾਮ ਅਤੇ ਮਾਸਟਰ ਗੁਰਬੰਤਾ ਸਿੰਘ ਜੀ ਨੇ ਜਾਇਦਾਦਾਂ ਬਣਾ ਲਈਆਂ ਹਨ । ਮੈਂ ਪੰਜਾਬ ਸਰਕਾਰ ਨੂੰ ਕਹਾਂਗਾ ਕਿ ਇਨ੍ਹਾਂ ਦਰਸ਼ਨ ਦੇਣ ਵਾਲਿਆਂ ਦਾ ਇਹ ਹਾਲ ਹੋ ਗਿਆ ਹੈ ਜੋ ਕਿ ਸਾਡੇ ਸਾਹਮਣੇ ਬੈਠਣਾ ਪਿਆ ਹੈ । ਇਨ੍ਹਾਂ ਨੇ 20 ਸਾਲਾਂ ਤੋਂ ਹਰੀਜਨਾਂ ਦੇ ਦਿਮਾਗ ਵਿਚ ਜ਼ਮੀਨ ਬਾਰੇ ਵਿਚਾਰ ਭਰ ਦਿਤੇ ਹਨ । ਮੈਂ ਆਪਣੀ ਸਰਕਾਰ ਦਾ ਵੀ ਇਸ ਪਾਸੇ ਧਿਆਨ ਦੁਆਉਂਦਾ ਹਾਂ ਕਿ ਇਨ੍ਹਾਂ ਦੇ ਸਮੇਂ ਅਫਸਰਾਂ ਨੇ ਬੜੀ ਜ਼ਮੀਨ ਆਪਣੇ ਕਬਜ਼ੇ ਵਿਚ ਕੀਤੀ ਅਤੇ ਫਾਰਮ ਬਣਾਏ । ਉਨ੍ਹਾਂ ਤੋਂ ਉਹ ਫਾਰਮ ਖੋਹ ਕੇ ਗਰੀਬ ਹਰੀਜਨਾਂ ਵਿਚ ਜਿਹੜੇ ਕਿ ਖੇਤੀ ਕਰਦੇ ਹਨ, ਵੰਡ ਦੇਣੇ ਚਾਹੀਦੇ ਹਨ । ਇਸ ਦੇ ਨਾਲ ਹੀ ਮੈਂ ਕੁਝ ਹੋਰ ਅਰਜ਼ ਵੀ ਕਰਨੀ ਹੈ । ਮੈਨੂੰ ਆਪਣੇ ਹਲਕੇ ਮੁਕਤਸਰ ਦਾ ਪੱਕਾ ਪਤਾ ਹੈ ਕਿ ਉਥੋਂ ਦਾ ਇਕ ਐਕਸ. ਈ. ਐਨ.

[ਸਰਦਾਰ ਗੁਰਦੇਵ ਸਿੰਘ]
ਹੈ, ਜਿਸ ਦਾ ਨਾਮ ਮੈਂ ਹਾਊਸ ਵਿਚ ਨਹੀਂ ਲੈਣਾ ਚਾਹੁੰਦਾ । ਉਹ ਅਬੋਹਰ ਵਿਚ ਰਹਿੰਦਾ ਹੈ । ਜੇ ਉਸ ਨੂੰ ਇਕ ਹਜ਼ਾਰ ਰੁਪਿਆ ਦਿਤਾ ਜਾਵੇ ਤਾਂ ਉਹ ਮੋਘਾ ਜਿੰਨਾ ਵੱਡਾ ਕਰਵਾਉਣਾ ਚਾਹੋ ਕਰ ਦਿੰਦਾ ਹੈ ਨਹੀਂ ਤਾਂ ਮੋਘਾ ਪੁਟ ਕੇ ਪਟੜੀ ਤੇ ਸੁਟ ਦਿੰਦਾ ਹੈ । ਉਸ ਨੇ ਸਾਡੇ ਇਲਾਕੇ ਨੂੰ ਲੁਟ ਕੇ ਖਾ ਲਿਆ ਹੈ । ਮੈਂ ਆਪਣੀ ਸਰਕਾਰ ਨੂੰ ਕਹਿੰਦਾ ਹਾਂ ਕਿ ਅਜਿਹੇ ਅਫਸਰਾਂ ਦੇ ਖਿਲਾਫ ਐਕਸ਼ਨ ਲੈਣਾ ਚਾਹੀਦਾ ਹੈ । ਮੈਂ ਅਰਜ਼ ਕਰਦਾ ਹਾਂ ਕਿ ਜੇ ਜ਼ਿਮੀਦਾਰ ਕਮਜ਼ੋਰ ਹੋਵੇਗਾ, ਤਾਂ ਸੇਠ ਕਮਜ਼ੋਰ ਹੋਣਗੇ, ਕਾਰਖਾਨੇਦਾਰ ਕਮਜ਼ੋਰ ਹੋਣਗੇ । ਜੇ ਕਿਸਾਨ ਤਕੜਾ ਨਹੀਂ ਹੋਵੇਗਾ ਤਾਂ ਕੋਈ ਵੀ ਤਕੜਾ ਨਹੀਂ ਹੋ ਸਕੇਗਾ (ਘੰਟੀ) ਚੇਅਰਮੈਨ ਸਾਹਿਬ, ਮੈਂ ਤਾਂ ਅੱਜ ਪਹਿਲੀ ਵਾਰ ਹੀ ਬੋਲਣ ਲਈ ਖੜ੍ਹਾ ਹੋਇਆ ਹਾਂ, ਅਸੀਂ ਇਥੇ ਛੋਟੇ ਕਿਸਾਨਾਂ ਦੀਆਂ, ਹਰੀਜਨਾਂ ਦੀਆਂ ਵੋਟਾਂ ਲੈ ਕੇ ਆਏ ਹਾਂ । ਇਸ ਲਈ ਉਨ੍ਹਾਂ ਦੇ ਦੁਖ ਤਕਲੀਫਾਂ ਇਥੇ ਦੱਸਣਾ ਚਾਹੁੰਦੇ ਹਾਂ ।

ਫਿਰ, ਚੇਅਰਮੈਨ ਸਾਹਿਬ, ਮੈਂ ਅਰਜ਼ ਕਰਾਂ ਕਿ ਇਥੇ ਸਰਕਾਰ ਦੇ ਕਈ ਇਹੋ ਜਿਹੇ ਡਾਇਰੈਕਟਰ ਹਨ, ਜਿਹੜੇ ਕੰਨਾਂ ਤੋਂ ਬੋਲੇ ਹਨ ਅਤੇ ਜੇ ਤੁਸੀਂ ਉਨ੍ਹਾਂ ਨੂੰ ਫੋਨ ਕਰੋ ਤਾਂ ਉਹ ਕਹਿਣਗੇ, "ਦਛੋ ਜੀ, ਕੀ ਹੁਕਮ ਹੈ ਜੀ । ਤੁਛੀਂ ਕੌਣ ਛਾਹਿਬ ਬੋਲ ਰਹੇ ਹੋ ਜੀ" । ਜੇ ਤੁਸੀਂ ਕਹੋਗੇ ਕਿ ਤੁਸੀਂ ਸਾਡਾ ਕੰਮ ਨਹੀਂ ਕੀਤਾ ਤਾਂ ਉਹ ਜਵਾਬ ਦਏਗਾ "ਮਾਫ ਕਰਨਾ ਜੀ, ਮੈਂ ਤਾਂ ਭੁਲ ਹੀ ਗਿਆ ਛਾਂ ਜੀ । ਦਛੋ ਜੀ ਕੀ ਕੰਮ ਹੈ ਜੀ ।" (ਵਿਘਨ) ਉਸ ਨੂੰ ਸਾਰੇ ਜਾਣਦੇ ਹਨ । ਉਹ ਸਿਹਤ ਦੇ ਮਹਿਕਮੇ ਦਾ ਡਾਇਰੈਕਟਰ ਹੈ । ਉਸ ਨੂੰ ਕੰਨਾਂ ਤੋਂ ਸੁਣਾਈ ਨਹੀਂ ਦਿੰਦਾ। ਉਸ ਦਾ ਚੇਤਾ ਨਹੀਂ ਹੈ । ਮੈਂ ਆਪਣੀ ਸਰਕਾਰ ਨੂੰ ਕਹਾਂਗਾ ਕਿ ਪੰਜਾਬ ਦੇ ਲੋਕਾਂ ਨੂੰ ਇਹੋ ਜਿਹੇ ਡਾਇ-ਰੈਕਟਰਾਂ ਦੀ ਕੋਈ ਲੋੜ ਨਹੀਂ ਹੈ । ਇਹੋ ਜਿਹੇ ਅਫਸਰਾਂ ਵੱਲ ਧਿਆਨ ਦੇਣਾ ਚਾਹੀਦਾ ਹੈ ।

ਫਿਰ, ਚੇਅਰਮੈਨ ਸਾਹਿਬ, ਮੈਂ ਅਰਜ਼ ਕਰਦਾ ਹਾਂ ਕਿ ਸ਼ਹਿਰ ਵਿਚ ਵਸਣ ਵਾਲੇ ਦਾ ਜੇ ਟਰੱਕ ਹੋਵੇ ਤਾਂ ਟਰੱਕ ਦਾ ਬੀਮਾਂ, ਜੇ ਕਾਰ ਹੋਵੇ ਤਾਂ ਕਾਰ ਦਾ ਬੀਮਾਂ, ਜੇ ਜੀਪ ਹੋਵੇ ਤਾਂ ਜੀਪ ਦਾ ਬੀਮਾਂ ਹੁੰਦਾ ਹੈ, ਪਰ ਕਿਸਾਨ ਦੀ ਫਸਲ ਜਿਹੜੀ ਕਿ ਉਸ ਨੇ ਛੇ ਮਹੀਨੇ ਮਿਹਨਤ ਕਰਕੇ ਅਤੇ ਸੱਪਾਂ ਦੀਆਂ ਸਿਰੀਆਂ ਮਿਧ ਕੇ ਅਤੇ ਪੋਹ ਮਾਘ ਦੀਆਂ ਰਾਤਾਂ ਵਿਚ ਜਾਗ ਕੇ ਤਿਆਰ ਕੀਤੀ ਹੁੰਦੀ ਹੈ, ਜੇ ਚੇਤ ਵਿਚ ਉਸ ਤੇ ਗੜੇ ਪੈ ਜਾਣ ਤਾਂ ਉਸ ਦਾ ਕੱਖ ਨਹੀਂ ਬਚਦਾ । ਇਸ ਲਈ, ਮੈਂ ਅਰਜ਼ ਕਰਦਾ ਹਾਂ ਕਿ ਉਸ ਫਸਲ ਦਾ ਵੀ ਬੀਮਾਂ ਹੋਣਾ ਚਾਹੀਦਾ ਹੈ ਤਾਂ ਕਿ ਉਸ ਦਾ ਨੁਕਸਾਨ ਜੇ ਕੁਦਰਤ ਕਰ ਦੇਵੇ ਤਾਂ ਸਰਕਾਰ ਉਸ ਦਾ ਹਰਜਾਨਾ ਭਰ ਦੇਵੇ ਅਤੇ ਉਹ ਵੀ ਸੁਖ ਦਾ ਸਾਹ ਲੈ ਸਕੇ ਅਤੇ ਕੁਦਰਤ ਦਾ ਮੂੰਹ ਹੀ ਨਾ ਝਾਕਦਾ ਰਹੇ ।

ਫਿਰ, ਚੇਅਰਮੈਨ ਸਾਹਿਬ, ਮੈਂ ਅਰਜ਼ ਕਰਦਾ ਹਾਂ ਕਿ ਸ਼ਹਿਰ ਵਿਚ ਜੋ ਵਾਟਰ ਵਰਕਸ ਹੈ, ਉਸ ਦਾ ਬਿਲ ਉਤਨਾ ਆਉਂਦਾ ਹੈ ਜਿਤਨੀਆਂ ਕਿ ਕੋਈ ਬਾਲਟੀਆਂ ਭਰਦਾ ਹੈ । ਪਰ ਕਿਸਾਨ ਦੀ ਜ਼ਮੀਨ ਤੇ ਇਕ ਵਾਰ ਪਾਣੀ ਲਾ ਦਿਤਾ ਜਾਵੇ ਤਾਂ ਬਾਦ ਵਿਚ ਭਾਵੇਂ ਪਾਣੀ ਮਿਲੇ ਜਾਂ ਨਾ ਮਿਲੇ ਫਸ਼ਲ ਸੁਕ ਜਾਵੇ, ਸੜ ਜਾਵੇ ਪਰ ਉਸ ਨੂੰ ਆਬਿਆਨਾ ਪੂਰਾ ਹੀ ਦੇਣਾ ਪੈਂਦਾ ਹੈ । ਇਹ ਸਿਸਟਮ ਬੰਦ ਹੋਣਾ ਚਾਹੀਦਾ ਹੈ ਅਤੇ ਇਹ ਸ਼ਹਿਰਾਂ ਵਾਲਾ ਸਿਸਟਮ ਚਾਲੂ ਹੋਣਾ ਚਾਹੀਦਾ ਹੈ ਕਿ ਜਿਤਨਾ ਪਾਣੀ ਵਰਤਿਆ ਜਾਵੇ ਉਤਨਾ ਹੀ ਆਬਿਆਨਾ ਦੇਣਾ ਪਏ ।

ਸ੍ਰੀ ਸਭਾਪਤੀ : ਹਾਊਸ ਕਲ 9 ਵਜੇ ਸਵੇਰ ਤੱਕ ਮੁਲਤਵੀ ਹੁੰਦਾ ਹੈ । (The House stands adjourned till 9 A. M. tomorrow)

1-30p.m.

*The Sabha then adjourned till 9 00 A.M. On Wednesday the 11th March, 1970).*

17768 PVS—Govt. Press, Chd.

13

S.P

# PUNJAB VIDHAN SABHA

## DEBATES

11th March, 1970

**Vol. I—No. 13**

**OFFICIAL REPORT**

## CONTENTS

**Wednesday, the 11th March, 1970**



**Punjab Vidhan Sabha, Secretariat, Chandigarh.** *Price* : *Rs.* 6·45

ERRATA

To

Punjab Vidhan Sabha Debate

Dated 11th March, 1970

Vol. I—No. 13.

| Read | For | Page | Line |
|---|---|---|---|
| letter | lettter | (13)17 | 12 |
| ਤਿੰਨ | ਤਿੰਲ | (13)21 | 16 |
| by the Chair | byr the chai | (13)53 | last line |
| ਸ੍ਰੀ ਸਪੀਕਰ | ਸ੍ਰੀ ਪੀਕਰ | (13)55 | 16 |
| Sirdar Kapur Singh | Sardar Kapur Singh | (13)57 | 14 |
| ਕਾਮਰੇਡ ਸੱਤ ਪਾਲ ਡਾਂਗ | ਕਾਮਰੇਟ ਸਤਪਾਲ ਡਾਂਗ | (13)63 | 15 |
| ਸਿਰਦਾਰ ਕਪੂਰ ਸਿੰਘ | ਸਰਦਾਰ ਕਪੂਰ ਸਿੰਘ | (13)72 | 5th from below |
| challenge | challenged | (13)78 | 9 |
| ਡਾਕਟਰ ਭਗਤ ਸਿੰਘ | ਡਾਕਟਰ ਭਗਤੂ ਸਿੰਘ | (13)91 | 3rd from below |
| Personal Explanation | Personal Explnation | (13)96 | 11 |

## PUNJAB VIDHAN SABHA

Wednesday the 11th, March, 1970

*The Vidhan Sabha met in the Hall of the Vidhan Bhavan, Sector 1, Chandigarh at* 9.00, *a.m. of the Clock. Mr. Speaker* : (*Sardar Darbara Singh*) *in the Chair.*

---

### Postponed Starred Questions and Answers

TOUR BY A CLASS II OFFICER IN THE EDUCATION DEPARTMENT

**Vaid Kartar Singh** : Will the Minister for Education be pleased to state :—

(a) whether the rules provide that a Class II officer while going on official tour can engage a car ;

(b) whether it is a fact that the present Assistant Director, Examinations, when he was Class II Officer, engaged car (s) while going on official tours; if so, the details of such tours indicating the station (s) visited, the purpose of journey (s), the registration No. of the vehicles engaged by the said officer for undertaking such tours; the mileage covered, the fare paid to the vehicle owner (s) and the amount of T.A. charged by him for the years 1967—68 and 1968--69 be laid on the Table of the House ?

**ਸਰਦਾਰ ਸੁਰਜੀਤ ਸਿੰਘ** :

(ੲ) ਹਾਂ ਜੀ ਵਿਸ਼ੇਸ਼ ਹਾਲਤ ਵਿਚ ।

(ਬੀ) ਹਾਂ ਜੀ । ਸੂਚਨਾ ਸਦਨ ਦੀ ਮੇਜ਼ ਤੇ ਰੱਖੀ ਜਾਂਦੀ ਹੈ ।

[Minister for Education] :—

| S. N. | Dates From | To | Stations visited. | Purpose. | Registered No. of vehicle. | Mileage covered. | Fare paid. | T. A, Claimed. |
|---|---|---|---|---|---|---|---|---|
| 1. | 3.6.67 | 5.6.67 | Rajpura, Sirhind, Khanna, Payal, Jullundur, Amritsar, Sarhali, Patti, Kairon, Amritsar, & back to Chandigarh. | To visit J. B. T. Centres. | PNY—38 | 723 kms, | 237/- (including 2 night stays at the rate of Rs. 10/- per night). | 27/- |
| 2. | 18.6,67 | — | Dehra Dun. | To get papers printed. | PNU—5549 | 150 miles. | 150/- | |
| 3. | 2.6.67 | — | Return to Chandigarh. | -do- | USD—6104 | -do- | 150/- | |
| 4. | 2.8.67 | 3.8.67 | Ropar, Jullundur, Hoshiarpur, Kapurthala and back. | To visit M.S. Centres. | PNY—37 | 254 kms. | 111/- (including night stay at the rate of Rs. 10/- per night). | |
| 5. | 27.12.67 | — | Ambala Cantt. | To locate missing truck. | CH—297 | 106 miles. | 53/- (paid to A.R.E. -Class II Officer). | |
| 6. | 21.2.68 | — | Kharar, Morinda, Khantmanpur, Kainaur and back. | To visit M.S. centres. | PNY—84 | 60 miles. approx. | 35/- | |
| 7. | 23.2.68 | 27.2.68 | Sangrur, Ludhiana, Jullundur, and Amritsar Districts. | -do- | PNY—120 | 1018 kms. | 396/30 | |
| 8. | 6.6.68 | 12.6.68 | Patiala, Nabha, Patiala, Chandigarh, Jullundur, Amritsar, Verka, Bhangali, Majitha, Khalra, Patti, Tarn Taran, Amritsar, Gurdaspur, Behrampur, Dina Nagar, Amritsar, Chandigarh, Kurali, Anandpur Sahib and back. | To visit JBT centres. | PNY—6277 | | 410/-(including 6 nights at the rate of Rs. 10/- per night). | |
| 9. | 18.6.68 | — | Chandigarh, Nabha and back. | To conduct a confidential enquiry. (Secrecy Assistant accompanied). | PNY—1313 | 208 kms. approx. | 55/- (including local mileage). | |

| | | | | | | | | |
|---|---|---|---|---|---|---|---|---|
| 10. | 12.7.68 | — | Patiala and back. | To discuss the setting-up of O.T./D.M. centres with D.E.O. and Principal, State College of Education, Patiala. | PNY—6277 | — | 54/- | |
| 11. | 9.8.68. | 13.8.68. | Tanda, Talwara, Jullundur, Nakodar, Jullundur, Ludhiana, Nabha, Patiala, Chandigarh. | To visit M. S. Centres and D.E.O./C.E.O.'s office. | PNY—133 | — | 307/53 | 37/50 (D.A.). |
| 12. | | | Tanda, Jullundur, Ludhiana and back. | To visit JBT centres. | PNY—133 | — | 63/- (including local mileage and one night stay at the rate of Rs. 10/- per night). | 7/50 |

**ਸਰਦਾਰ ਦਲੀਪ ਸਿੰਘ ਪਾਂਧੀ** : ਕੀ ਵਜ਼ੀਰ ਸਾਹਿਬ ਦਸਣ ਦੀ ਕਿਰਪਾ ਕਰਨਗੇ ਕਿ ਜਿਹੜੇ ਵੈਹੀਕਲ ਦੇ ਨੰਬਰ ਲਿਖੇ ਹਨ ਕੀ ਉਹ ਪਰਾਈਵੇਟ ਗਡੀਆਂ ਹਨ ਜਾਂ ਕਿ ਉਹ ਸਰਕਾਰੀ ਗਡੀਆਂ ਹਨ ? ਇਹ ਪੇਪਰ ਡੇਰਾਦੂਨ ਛਪਾਏ ਗਏ ਹਨ, ਕੀ ਇਹ ਪੰਜਾਬ ਵਿਚ ਨਹੀਂ ਛੁਪਾਏ ਜਾ ਸਕਦੇ ਸੀ ?

**ਮੰਤਰੀ** : ਇਹ ਪੇਪਰ ਐਸੀ ਜਗ੍ਹਾ ਛਪਾਏ ਜਾਂਦੇ ਹਨ, ਜਿਥੋਂ ਕਿ ਇਹ ਲੀਕ ਆਊਟ ਨਾ ਹੋਣ ।

**ਸਰਦਾਰ ਦਲੀਪ ਸਿੰਘ ਪਾਂਧੀ** : ਜਵਾਬ ਵਿਚ ਗਡੀਆਂ ਦੇ ਨੰਬਰ ਨੋਟ ਕੀਤੇ ਹਨ । ਕੀ ਇਹ ਗਡੀਆਂ ਸਰਕਾਰੀ ਹਨ ਜਾਂ ਪਰਾਈਵੇਟ ਹਨ ? ਇਹ ਕਿਹੜੀਆਂ ਗਡੀਆਂ ਹਨ ?

**ਮੰਤਰੀ** : ਇਸ ਬਾਰੇ ਨੋਟਿਸ ਦੇ ਦਿਉ, ਪਤਾ ਕਰਕੇ ਦਸ ਦਿਆਂਗੇ ।

**ਵੈਦ ਕਰਤਾਰ ਸਿੰਘ** : ਮੈਂ ਇਨ੍ਹਾਂ ਨੂੰ ਪੁਛਿਆ ਸੀ ਕਿ ਕਿਹੜੇ ਰੂਲ ਦੇ ਮੁਤਾਬਿਕ ਇਹ ਉਨ੍ਹਾਂ ਨੂੰ ਟੂਰ ਤੇ ਜਾਣ ਦੀ ਇਜਾਜ਼ਤ ਦੇ ਸਕਦੇ ਹਨ ?

**ਮੰਤਰੀ** : ਪੰਜਾਬ ਸਿਵਿਲ ਸਰਵਿਸ ਰੂਲਜ਼ ਰਿਗਾਰਡਿੰਗ ਟੀ. ਏ ਫਾਰ ਕਲਾਸ (2) ਅਫਸਰਜ਼ । ਇਸ ਰੂਲ ਦੇ ਤਹਿਤ ਟੂਰ ਕਰ ਸਕਦੇ ਹਨ ।

**ਡਾਕਟਰ ਅਮੀਰ ਸਿੰਘ ਕਲਕਟ** : ਕੀ ਵਜ਼ੀਰ ਸਾਹਿਬ ਮੋਗੇ ਵਿਚ ਜੋ ਪੇਪਰ ਆਊਟ ਹੋਏ ਹਨ, ਇਸ ਦੇ ਬਾਰੇ ਉਹ ਕੋਈ ਲਾਈਟ ਪਾਉਣਗੇ ?

**ਮੰਤਰੀ** : ਪੇਪਰ ਛਪਾਉਣੇ ਹੋਰ ਗਲ ਹੈ ਅਤੇ ਪੇਪਰ ਦਾ ਕਿਸੇ ਜਗ੍ਹਾ ਤੇ ਲੀਕ ਆਊਟ ਹੋਣਾ ਇਹ ਹੋਰ ਗਲ ਹੈ । ਇਹ ਕਿਸੇ ਦੀ ਸ਼ਰਾਰਤ ਲਗਦੀ ਹੈ ।

**ਵੈਦ ਕਰਤਾਰ ਸਿੰਘ** : ਇਹ ਜਿਹੜੇ ਟੈਕਸੀਆਂ ਦੇ ਨੰਬਰ ਦਿਤੇ ਹੋਏ ਹਨ, ਕੀ ਇਹ ਪਰਾਈਵੇਟ ਗਡੀਆਂ ਦੇ ਨੰਬਰ ਹਨ ਜਾਂ ਕਿ ਸਰਕਾਰੀ ਗਡੀਆਂ ਦੇ ਨੰਬਰ ਹਨ ? ਕੀ ਇਸ ਨੰਬਰ ਵਿਚ ਕੋਈ ਤਬਦੀਲੀ ਤਾਂ ਨਹੀਂ ਹੋਈ, ਲੈਜਰ ਵਿਚ ਨੰਬਰ ਬਦਲ ਤਾਂ ਨਹੀਂ ਦਿਤੇ ਗਏ ?

**ਮੰਤਰੀ** : ਬਦਲੇ ਨਹੀਂ ਗਏ ।

**चौधरी बलबीर सिंह** : क्या मन्त्री महोदय बताएंगे कि जब इनके नोटिस में यह बात आई कि कुछ जगहों पर पेपर्ज़ लीक आऊट हुए हैं तो इस बारे में सरकार ने क्या कोई स्पैशल एजन्सी के ज़रिये इन्क्वयारी की है ?

**ਮੰਤਰੀ** : ਬਹੁਤ ਸੀਰੀਅਸ ਐਕਸ਼ਨ ਲਿਆ ਗਿਆ । ਡਿਪਟੀ ਡਾਇਰੈਕਟਰ ਨੂੰ ਇਮੀਜੇਟਲੀ ਉਥੇ ਭੇਜਿਆ ਗਿਆ । ਕੇਸ ਪੁਲਿਸ ਨੂੰ ਇਨਵੈਸਟੀਗੇਸ਼ਨ ਕਰਨ ਵਾਸਤੇ ਦਿਤਾ ਗਿਆ ਕਿ ਉਹ ਪੜਤਾਲ ਕਰੇ । ਸੀ. ਆਈ. ਡੀ ਪੁਲਿਸ ਰਾਹੀਂ ਵੀ ਇਸ ਮਾਮਲੇ ਦੀ ਇਨਵੈਸਟੀਗੇਸ਼ਨ ਕਰਾਈ ਜਾ ਰਹੀ ਹੈ ।

**ਸਰਦਾਰ ਕਿਰਪਾਲ ਸਿੰਘ** : ਹੋ ਸਕਦਾ ਹੈ ਕਿ ਇਹ ਪਰੂਫ ਰੀਡਰਜ਼ ਕੋਲੋਂ ਹੀ ਲੀਕ ਆਊਟ ਹੋਏ ਹੋਣ । ਕੀ ਇਸ ਬਾਰੇ ਵੀ ਐਗਜ਼ਾਮਿਨ ਕੀਤਾ ਹੈ ?

**ਮੰਤਰੀ** : ਇਹ ਪਰੂਫ ਰੀਡਰਜ਼ ਵਾਲੀ ਗਲ ਨਹੀਂ ਸੀ । ਕਿਸੇ ਸੁਪਰਡੈਂਟ ਦੀ ਸ਼ਰਾਰਤ ਜ਼ਰੂਰ ਲਗਦੀ ਹੈ ।

(ਮੁੱਖ ਮੰਤਰੀ)

ਅਫ਼ਸਰਾਂ ਨੇ ਜਗਤਜੀਤ ਟੈਕਸਟਾਈਲ ਮਿਲ, ਫ਼ਗਵਾੜਾ ਵਿਖੇ ਹੜਤਾਲ ਤੋਂ ਪੈਦਾ ਹੋਈ ਸਥਿਤੀ ਦਾ ਟਾਕਰਾ ਕਰਨ ਲਈ ਵਰਤੋਂ ਵਿਚ ਲਿਆਂਦਾ ।

(ਬੀ) ਮਿਲ ਗੇਟ ਦੇ ਬਾਹਰ, ਜੀ. ਟੀ. ਰੋਡ ਦੇ ਨਜ਼ਦੀਕ ।

(ਸੀ) ਨਹੀਂ ਜੀ ।

(ਡੀ) ਸਵਾਲ ਪੈਦਾ ਨਹੀਂ ਹੁੰਦਾ ।]

**ਕਾਮਰੇਡ ਸੱਤਪਾਲ ਡਾਂਗ** : ਕੀ ਇਹ ਹਕੀਕਤ ਹੈ ਕਿ ਪੀ. ਏ. ਪੀ. ਜਿਹੜੀ ਉਥੇ ਲਾਈ ਗਈ ਸੀ ਕਿ ਉਹ ਉਸ ਗੇਟ ਦੇ ਅਗੇ ਆਪਣੇ ਦਫ਼ਤਰ ਲਾ ਕੇ ਬੈਠ ਗਈ ਜਿਥੇ ਸਟਰਾਈਕ ਹੋ ਰਹੀ ਸੀ ? ਉਸ ਨੂੰ ਦਰਅਸਲ ਭੇਜਿਆ ਤਾਂ ਇਸ ਲਈ ਗਿਆ ਸੀ ਕਿ ਉਥੇ ਜਿਹੜਾ ਗੋਲੀ ਦਾ ਇੰਸੀਡੈਂਟ ਹੋਇਆ ਸੀ ਉਸ ਦੀ ਪੜਤਾਲ ਕਰੇ, ਪਰ ਪੁਲੀਸ ਨੇ ਸਟਰਾਈਕ ਕਰਨ ਵਾਲਿਆਂ ਨੂੰ ਹੀ ਫੜ ਲਿਆ ਅਤੇ ਉਨ੍ਹਾਂ ਦੇ ਉਤੇ ਝੂਠੇ ਕੇਸ ਰਜਿਸਟਰ ਕਰਾ ਦਿਤੇ ?

**ਮੁੱਖ ਮੰਤਰੀ** : ਇਹ ਬਿਲਕੁਲ ਗ਼ਲਤ ਹੈ ।

**ਕਾਮਰੇਡ ਸੱਤਪਾਲ ਡਾਂਗ** : ਕੀ ਇਹ ਗ਼ਲਤ ਹੈ ? ਜੇ ਮੈਂ, ਇਨ੍ਹਾਂ ਦਾ ਕਾਲ ਅਟੈਨਸ਼ਨ ਦਾ ਜਿਹੜਾ ਜਵਾਬ ਆਇਆ ਹੈ ਅਤੇ ਜਿਸ ਵਿਚ ਲਿਖਿਆ ਹੋਇਆ ਹੈ ਕਿ ਜਿਹੜੀ ਪੀ. ਏ. ਪੀ ਘਲੀ ਗਈ ਸੀ ਉਹ ਨਕਸਲਬਾੜੀਆਂ ਨੂੰ ਫੜਨ ਵਾਸਤੇ ਘਲੀ ਗਈ ਸੀ......ਵਿਘਨ

**ਮੁੱਖ ਮੰਤਰੀ** : ਸਪੀਕਰ ਸਾਹਿਬ, ਇਹ ਆਪਣਾ ਸਵਾਲ ਪੜ੍ਹ ਲੈਣ, ਇਨ੍ਹਾਂ ਨੇ 5,7 ਸਵਾਲ ਕੀਤੇ ਹਨ, ਮੈਂ ਜਵਾਬ ਦੇ ਦਿਤਾ ਹੈ । ਜੇ ਤਾਂ ਇਹ ਇਕ ਇੱਕ ਸਵਾਲ ਪੁਛਣ ਤਾਂ ਮੈਂ ਜਵਾਬ ਦੇਣ ਨੂੰ ਤਿਆਰ ਹਾਂ ।

**ਕਾਮਰੇਡ ਸੱਤਪਾਲ ਡਾਂਗ** : ਕੀ ਇਹ ਦਰੁਸਤ ਹੈ ਕਿ ਪੀ.ਏ.ਪੀ. ਮਿਲ ਗੇਟ ਦੇ ਉਤੇ ਹੀ ਬਿਠਾਈ ਗਈ ਸੀ ? ਕੀ ਇਹ ਵੀ ਦਰੁਸਤ ਹੈ ਕਿ ਉਹ ਪੀ. ਏ. ਪੀ. ਕਿਸੇ ਫ਼ਾਇਰਿੰਗ ਦੇ ਇੰਡੀਵਿਜੁਅਲ ਕੇਸ ਨੂੰ ਇਨਵੈਸਟੀਗੇਟ ਕਰਨ ਲਈ ਗਈ ਸੀ ?

**ਮੁੱਖ ਮੰਤਰੀ** : ਪੀ.ਏ.ਪੀ. ਲਾ ਐਂਡ ਆਰਡਰ ਮੇਨਟੇਨ ਕਰਨ ਵਾਸਤੇ ਪੁਲਿਸ ਦੀ ਮੱਦਦ ਲਈ ਭੇਜੀ ਗਈ ਸੀ । ਇਨਵੈਸਟੀਗੇਸ਼ਨ ਕਰਨ ਦਾ ਅਖਤਿਆਰ ਪੀ. ਏ. ਪੀ. ਨੂੰ ਕੋਈ ਨਹੀਂ ਹੁੰਦਾ, ਇੰਨਵੈਸਟੀਗੇਸ਼ਨ ਤਾਂ ਪੁਲਿਸ ਹੀ ਕਰਦੀ ਹੈ ।

**चौधरी बलबीर सिंह** : क्या यह बात दुरुस्त है कि कामरेड मदन लाल दीदी को पी.ए.पी. के आदमियों ने मारा है ?

**ਮੁੱਖ ਮੰਤਰੀ** : ਮੇਰਾ ਤਾਂ ਇਹੀ ਜਵਾਬ ਹੈ ਕਿ ਇਨਕੁਆਇਰੀ ਤੋਂ ਪਤਾ ਲਗਾ ਹੈ ਕਿ ਪੀ.ਏ.ਪੀ. ਨੇ ਨਹੀਂ ਮਾਰਿਆ । (ਵਿਘਨ)

**ਡਾਕਟਰ ਅਮੀਰ ਸਿੰਘ ਕਲਕਟ** : ਪੁਲਿਸ ਨੇ ਹੀਨਸ ਕਰਾਈਮ ਨੂੰ ਛੁਪਾਉਣ ਲਈ ਇਹ ਨਕਸਲਵਾੜੀ ਦਾ ਲਫਜ਼ ਘੜ ਲਿਆ ਹੈ । ਕਰਾਈਮ ਕਰਨ ਵਾਲੇ ਹੋਰ ਹੁੰਦੇ ਹਨ, ਨਕਸਲ-ਵਾੜੀ ਕਹਿ ਕੇ ਫੜ ਹੋਰ ਲਏ ਜਾਂਦੇ ਹਨ । ਪੰਜਾਬ ਵਿਚ ਨਕਸਲਵਾੜੀਆਂ ਦਾ ਸਿਲਸਿਲਾ ਨਹੀਂ ਹੈ । ਇਸ ਦਾ ਇਹ ਕੀ ਜਵਾਬ ਦਿੰਦੇ ਹਨ ?

**ਮੁੱਖ ਮੰਤਰੀ** : ਸਾਨੂੰ ਤਾਂ ਬੜੀ ਖੁਸ਼ੀ ਹੋਵੇਗੀ ਅਗਰ ਇਹ ਕਹਿ ਦੇਣ ਕਿ ਨਕਸਲਵਾੜੀ ਨਹੀਂ ਹਨ, ਅਸੀਂ ਸਾਰਿਆਂ ਨੂੰ ਛਡ ਦੇਵਾਂਗੇ । ਅਗਰ ਕੋਈ ਕਰਾਈਮ ਕਰਦਾ ਹੈ ਤਾਂ ਪੁਲਿਸ ਉਸ ਦਾ ਪਿਛਾ ਕਰਦੀ ਹੈ ਅਗਰ ਕੋਈ ਨਕਸਲਵਾੜੀ ਵਰਗੀ ਕਾਰਵਾਈ ਕਰਦਾ ਹੈ ਤਾਂ ਪੁਲਿਸ ਉਸ ਨੂੰ ਫੜਦੀ ਹੈ ।

**ਕਾਮਰੇਡ ਸੱਤਪਾਲ ਡਾਂਗ** : ਕੀ ਇਹ ਦਸਣਗੇ ਕਿ ਜਦੋਂ ਇਹ ਲੀਡਰ ਆਫ ਦੀ ਆਪੋਜ਼ੀਸਨ ਸਨ ਤਾਂ ਪੁਲਿਸ ਸਭ ਕੁਝ ਗਲਤ ਕਰਦੀ ਸੀ ਅਤੇ ਹੁਣ ਉਹ ਸਭ ਕੁਝ ਸਹੀ ਕਰਦੀ ਹੈ ਜਦੋਂ ਇਹ ਚੀਫ ਮਨਿਸਟਰ ਬਣ ਗਏ ਹਨ ?

**ਮੁਖ ਮੰਤਰੀ** : ਕੁਦਰਤੀ ਗਲ ਹੈ, ਹੁਣ ਮੈਂ ਪਰਬੰਧ ਹੀ ਐਸਾ ਚੰਗਾ ਕੀਤਾ ਹੈ ਕਿ ਕੋਈ ਗਲਤ ਗਲ ਹੋਣ ਨਹੀਂ ਦਿੰਦਾ । (ਤਾੜੀਆਂ, ਹਾਸਾ)

---

## DECISION ON THE STATE APPEAL AGAINST THE JUDGMENT OF THE HIGH COURT IN A CASE PERTAINING TO SHRI MOTI LAL JINDAL OF JAGRAON.

*1510. **Comrade Babu Singh Master** : Will the Chief Minister be pleased to state :—

(a) whether during the month of March, 1969 Shri Moti Lal Jindal and his son Yashpal of Jagraon were kept in public custody from 15-3-69 to 17-3-69 or for any other days in connection with any case ;

(b) whether Sarvshri Moti Lal Jindal and or Yashpal and or any one on their behalf filed a writ petition in the High Court ;

(c) whether it is a fact that the High Court passed some strictures against the police in this matter ;

(d) whether the State Government went in appeal to the Supreme Court; if so, whether the appeal was admitted ;

(e) if the answer to part (d) above be in the affirmative, whether the same has since been decided; if so, the decision made thereon ?

**Sardar Gurnam Singh** :

(a) No. However, Shri Moti Lal Jindal and his son Yashpal were called by the Police for interrogation in a case of P.S. Jagraon.

(b) Yes.

(c) Yes.

(d) No. The Government withdrew the leave for appeal to Supreme Court which they had preferred in the High Court on account of the death of late Shri Lachhman Singh Gill as it was not considered necessary to follow up these cases after his death.

The case of police officers whose conduct was adversely commented upon by the High Court was examined in the light of departmental rules and it was decided to drop the matter.

(e) Does not arise.

[(ੲ) ਨਹੀਂ, ਸ੍ਰੀ ਮੋਤੀ ਲਾਲ ਜਿੰਦਲ ਅਤੇ ਉਸਦੇ ਪੁਤਰ ਯਸ਼ਪਾਲ ਨੂੰ ਪੁਲਿਸ ਸਟੇਸ਼ਨ ਜਗਰਾਉਂ ਦੇ ਇਕ ਕੇਸ ਦੀ ਪੁਛ ਗਿਛ ਵਾਸਤੇ ਬੁਲਾਇਆ ਸੀ ।

**(ਮੁੱਖ ਮੰਤਰੀ)**

(ਬੀ) ਹਾਂ ਜੀ।

(ਸੀ) ਹਾਂ ਜੀ।

(ਡੀ) ਨਹੀਂ ਜੀ, ਸਰਕਾਰ ਨੇ ਸੁਪਰੀਮ ਕੋਰਟ ਵਾਸਤੇ ਲੀਵ ਫ਼ਾਰ ਅਪੀਲ, ਜੋ ਕਿ ਹਾਈ ਕੋਰਟ ਵਿਚ ਦਾਇਰ ਕੀਤੀ ਸੀ ਸ: ਲਛਮਣ ਸਿੰਘ ਗਿੱਲ ਦਾ ਦਿਹਾਂਤ ਹੋ ਜਾਣ ਕਾਰਨ ਵਾਪਸ ਲੈ ਲਈ ਸੀ। ਸਰਕਾਰ ਨੇ ਉਨ੍ਹਾਂ ਦੀ ਮੌਤ ਪਿਛੋਂ ਇਨ੍ਹਾਂ ਕੇਸਾਂ ਨੂੰ ਚਲਾਣਾ ਜ਼ਰੂਰੀ ਨਾ ਸਮਝਿਆ।

ਜਿਨ੍ਹਾਂ ਪੁਲਿਸ ਅਫਸਰਾਂ ਦੇ ਵਤੀਰੇ ਦੀ ਹਾਈ ਕੋਰਟ ਨੇ ਅਲੋਚਨਾ ਕੀਤੀ ਸੀ, ਉਨ੍ਹਾਂ ਦਾ ਕੇਸ ਵੀ ਮਹਿਕਮਾਨਾ ਰੂਲਾਂ ਦੀ ਰੋਸ਼ਨੀ ਵਿਚ ਵਿਚਾਰਿਆ ਗਿਆ ਸੀ, ਅਤੇ ਇਹ ਫੈਸਲਾ ਕੀਤਾ ਗਿਆ ਸੀ ਕਿ ਮੁਆਮਲਾ ਖਤਮ ਕਰ ਦਿਤਾ ਜਾਵੇ।

(ਈ) ਸਵਾਲ ਹੀ ਪੈਦਾ ਨਹੀਂ ਹੁੰਦਾ।]

**चौधरी बलबीर सिंह** : मेरी काल अटैनशन मोशन के जवाब में कहा था कि केस हाई कोर्ट में पैंडिंग है जब फैसला हो गया तो मैंने सवाल किया कि आप ने क्या किया है तो इन्हों ने जवाब दिया कि अब सुप्रीम कोर्ट में अपील कर रहे हैं। अगर आप स्ट्रिक्चर्ज़ को मिटा नहीं सके तो सरकार को कार्यवाही करनी ज़रुरी है। आप ने कार्यवाही क्यों नहीं की ?

(कोई उत्तर न आया)

**ਕੈਪਟਨ ਰਤਨ ਸਿੰਘ** : ਇਹ ਹਾਈ ਕੋਰਟ ਦੇ ਜਜ ਰਹੇ ਹਨ ਇਸ ਲਈ ਹਾਈਕੋਰਟ ਦਾ ਕੋਈ ਵੀ ਫ਼ੈਸਲਾ ਖਾਲੀ ਨਹੀਂ ਰਹਿਣਾ ਚਾਹੀਦਾ। ਹਾਈ ਕੋਰਟ ਦੇ ਇਕ ਜਜ ਦੇ ਫ਼ੈਸਲੇ ਤੇ ਇਨ੍ਹਾਂ ਨੇ ਬਤੌਰ ਆਪੋਜ਼ੀਸ਼ਨ ਦੇ ਲੀਡਰ ਦੇ ਸਰਦਾਰ ਪਰਤਾਪ ਸਿੰਘ ਦਾ ਅਸਤੀਫਾ ਡੀਮਾਂਡ ਕੀਤਾ ਸੀ। ਕੀ ਇਹ ਦਸਣਗੇ ਕਿ ਜਿਸ ਅਫਸਰ ਬਾਰੇ ਇਨ੍ਹਾਂ ਨੇ ਬਜਟ ਸੈਸ਼ਨ ਵਿਚ ਕਿਹਾ ਸੀ ਕਿ ਉਸਨੇ ਬਹੁਤ ਬੁਰਾ ਸਲੂਕ ਕੀਤਾ ਸੀ, ਨਾਜਾਇਜ਼ ਮਾਰਿਆ ਕੁਟਿਆ ਸੀ, ਕੀ ਇਹ ਉਸ ਅਫ਼ਸਰ ਦੇ ਖਿਲਾਫ ਹੁਣ ਐਕਸ਼ਨ ਨਹੀਂ ਲੈਣਾ ਚਾਹੁੰਦੇ ?

**ਮੁੱਖ ਮੰਤਰੀ** : ਇਨ੍ਹਾਂ ਨੇ ਬਹੁਤ ਸਾਰੀਆਂ ਗਲਾਂ ਕਰ ਦਿਤੀਆਂ ਹਨ ਮੈਂ ਕਿਸ ਦਾ ਜਵਾਬ ਦੇਵਾਂ। ਸਵਾਲ ਸਾਫ ਹੋਣਾ ਚਾਹੀਦਾ ਹੈ ਮੌਅਮਲ ਨਹੀਂ ਹੋਣਾ ਚਾਹੀਦਾ।

**ਸਰਦਾਰ ਉਮਰਾਓ ਸਿੰਘ** : ਕੀ ਇਹ ਦਸਣਗੇ ਕਿ ਇਨ੍ਹਾਂ ਨੇ ਰਿਟ ਦੇ ਫੈਸਲੇ ਦੇ ਖਿਲਾਫ ਅਪੀਲ ਕੀਤੀ ਸੀ ਸਟ੍ਰਿਕਚਰਜ਼ ਸਾਫ ਕਰਨ ਲਈ, ਕੀ ਇਹ ਦਰੁਸਤ ਹੈ ?

**ਮੁੱਖ ਮੰਤਰੀ** : ਇਹ ਤਾਂ ਵਕੀਲ ਹਨ, ਇਨ੍ਹਾਂ ਨੂੰ ਸਮਝਣਾ ਚਾਹੀਦਾ ਹੈ ਕਿ ਅਪੀਲ ਅਤੇ ਲੀਵ ਟੂ ਅਪੀਲ ਵਿਚ ਕੀ ਫਰਕ ਹੈ। (ਵਿਘਨ)

**ਕਾਮਰੇਡ ਸੱਤਪਾਲ ਡਾਂਗ** : ਕੀ ਇਹ ਹਕੀਕਤ ਹੈ ਕਿ ਫਾਇਨੈਂਸ ਮਨਿਸਟਰ ਸ਼੍ਰੀ ਕ੍ਰਿਸ਼ਨ ਲਾਲ ਨੇ ਹਾਊਸ ਵਿਚ ਐਸ਼ੋਰੈਂਸ ਦਿਤੀ ਸੀ ਕਿ ਅਗਰ ਇਹ ਸਟ੍ਰਿਕਚਰਜ਼ ਅਲਟੀਮੇਟਲੀ ਸਟੈਂਡ ਕੀਤੇ ਤਾਂ ਐਕਸ਼ਨ ਲਿਆ ਜਾਵੇਗਾ ?

**ਮੁੱਖ ਮੰਤਰੀ** : ਐਕਸ਼ਨ ਤਾਂ ਲਿਆ ਗਿਆ ਹੈ । ਇਨਕੁਵਾਇਰੀ ਕੀਤੀ ਹੈ ਉਸ ਦੇ ਰਿਜ਼ਲਟ ਅਨੁਸਾਰ ਕਾਰਵਾਈ ਕੀਤੀ ਹੈ।

**ਕਾਮਰੇਡ ਬਾਬੂ ਸਿੰਘ ਮਾਸਟਰ** : ਕੀ ਇਸ ਕੇਸ ਨੂੰ ਡਰਾਪ ਕਰਨ ਤੇ ਪਹਿਲਾਂ ਇਸ ਕੇਸ ਬਾਰੇ ਐਲ. ਆਰ. ਜਾਂ ਲੀਗਲ ਰੀਮੈਂਬਰੈਂਸਰ ਤੋਂ ਰਾਏ ਲਈ ਗਈ ਸੀ ?

**ਮੁੱਖ ਮੰਤਰੀ** : ਸਰਕਾਰ ਤਾਂ ਹਰ ਲੀਗਲ ਮਾਮਲੇ ਵਿਚ ਉਨ੍ਹਾਂ ਦੀ ਰਾਏ ਨਾਲ ਚਲਦੀ ਹੈ।

**ਸਰਦਾਰ ਉਮਰਾਓ ਸਿੰਘ** : ਕੀ ਇਹ ਹਾਈਕੋਰਟ ਦੀ ਜਜਮੈਂਟ ਅਤੇ ਉਸ ਤੇ ਜੋ ਸਰਕਾਰ ਨੇ ਫੈਸਲਾ ਕੀਤਾ ਹੈ ਉਸ ਦੀਆਂ ਕਾਪੀਆਂ ਮੇਜ਼ ਤੇ ਰਖਣ ਲਈ ਤਿਆਰ ਹਨ ?

**ਮੁੱਖ ਮੰਤਰੀ** : ਮੈਂਬਰ ਸਾਹਿਬ ਆਪ ਤਾਂ ਉਸ ਜਜਮੈਂਟ ਨੂੰ ਕੋਟ ਕਰਦੇ ਰਹਿੰਦੇ ਹਨ। ਮੈਂ ਇਹ ਕਾਪੀਆਂ ਮੇਜ਼ ਤੇ ਰਖਣਾ ਜ਼ਰੂਰੀ ਨਹੀਂ ਸਮਝਦਾ।

**Sardar Umrao Singh** : Sir, we seek your protection in this case. We have specifically asked a question and the information is being withheld by the Government. It is for the Speaker to see.

**ਸ੍ਰੀ ਸਪੀਕਰ** : ਹਾਈ ਕੋਰਟ ਦੀ ਜਜਮੈਂਟ ਇਕ ਪਬਲਿਕ ਡਾਕੂਮੈਂਟ ਹੈ, ਉਹ ਪੰਜਾਬ ਸਰਕਾਰ ਨੇ ਵਿਦਹੋਲਡ ਨਹੀਂ ਕੀਤੀ ਹੋਈ। ਉਸ ਵਿਚ ਸੀਕਰਿਸੀ ਨਹੀਂ ਹੈ। ਡੀਸੀਜ਼ਨ ਉਨ੍ਹਾਂ ਨੇ ਦਸ ਦਿਤਾ ਹੈ। The judgement of the High Court is a public document and the same has not been withheld by the Punjab Government. There is nothing secret in that now. The decision has been conveyed by the Government to the hon. Members.)

**Sardar Umrao Singh** : A decision has been taken and that has become a public document. ਅਗਰ ਡੀਸੀਜ਼ਨ ਹੋ ਗਿਆ ਹੈ ਤਾਂ ਛੁਪਾਉਂਦੇ ਕਿਉਂ ਹੋ ।

**ਸ੍ਰੀ ਸਪੀਕਰ** : ਡੀਸੀਜ਼ਨ ਤਾਂ ਉਨ੍ਹਾਂ ਨੇ ਦਸ ਦਿਤਾ ਹੈ। (The Government has already conveyed the decision.)

**Sardar Umrao Singh** : Sir, the Government cannot defend it in the Assembly. It shows that the decision of the Government is incorrect.

**चौधरी बलबीर सिंह** : जो स्ट्रिक्चर पास हो जाए और सुप्रीम कोर्ट रिवियू न करे तो क्या सरकार को उन की बिना पर कार्यवाही करनी पड़ती है ? क्या ऐक्शन ले कर सज़ा देनी पड़ती है ?

**ਮੁੱਖ ਮੰਤਰੀ** : ਸਾਰੀ ਗਲ ਸੀਕੁਐਂਸ ਵਿਚ ਹੀ ਹੁੰਦੀ ਹੈ। ਇਨਕੁਵਾਇਰੀ ਕਰਵਾ ਦਿਤੀ ਹੈ, ਉਸ ਤੇ ਜੋ ਸਰਕਾਰ ਨੇ ਮੁਨਾਸਬ ਸਮਝਿਆ ਫੈਸਲਾ ਕੀਤਾ ਹੈ।

**Mr. Speaker** : Starred Question No. 1478 by Dr. Sadhu Ram.

**ਸਰਦਾਰ ਦਰਸ਼ਨ ਸਿੰਘ ਕੇ. ਪੀ** : ਉਨ੍ਹਾਂ ਵਲੋਂ ਮੈਂ ਮੂਵ ਕਰਦਾ ਹਾਂ।

**ਸ੍ਰੀ ਸਪੀਕਰ** : ਆਪ ਦੇ ਪਾਸ ਅਥਾਰਟੀ ਹੈ ? (Have you got the authority to do so ?)

**ਸਰਦਾਰ ਦਰਸ਼ਨ ਸਿੰਘ ਕੇ.ਪੀ.** : ਹਾਂ ਜੀ।

———

SUPPLY OF SARSON OIL FOR THE USE OF PRISONERS IN JAILS

*1478 **Doctor Sadhu Ram** : (put by S. Darshan Singh K.P.) :— Will the Chief Minister be pleased to state.

(a) whether it is a fact that the Sikh prisoners confined in the Jails of State of Punjab are supplied with a few ounces of sarson oil every week f r their use whereas others are not supplied the same; if so, the reasons therefor ;

(b) whether any resentment prevailing among the non-Sikh prisoners on this account has come to the notice of the Government; if so, the steps the Government propose to take to remove the grievances of the non-Sikh prisoners ?

**Sardar Gurnam Singh** :

(a) Sarson oil is issued to all the prisoners in the Punjab Jails on the following scale :—

(i) 15 grams per prisoner per day for dietary purposes...........to all prisoners.

(ii) 29 grams per prisoner in every two months for message to all prisoners.

(iii) 87 grams per prisoner per week for those who are permitted to grow their hair long.

(b) No resentment on this account among the non-Sikh prisoners has ever come to the notice of the Government.

[(ੳ) ਸਰਸੋਂ ਦਾ ਤੇਲ ਪੰਜਾਬ ਦੀਆਂ ਜੇਲਾਂ ਦੇ ਸਾਰੇ ਕੈਦੀਆਂ ਨੂੰ ਨਿਮਨਲਿਖਤ ਸਕੇਲ ਵਿਚ ਦਿੱਤਾ ਜਾਂਦਾ ਹੈ :—

(1) ਸਾਰੇ ਕੈਦੀਆਂ ਨੂੰ ਭੋਜਨ ਪਕਾਉਣ ਵਿਚ 15 ਗਰਾਮ ਪ੍ਰਤੀ ਕੈਦੀ ਪ੍ਰਤੀ ਦਿਨ ।

(2) ਸਾਰੇ ਕੈਦੀਆਂ ਨੂੰ ਮਾਲਸ਼ ਵਾਸਤੇ 29 ਗਰਾਮ ਪ੍ਰਤੀ ਕੈਦੀ ਦੋ ਮਹੀਨਿਆਂ ਦੇ ਸਮੇਂ ਲਈ ।

(3) ਉਨ੍ਹਾਂ ਕੈਦੀਆਂ ਲਈ ਜਿਨ੍ਹਾਂ ਨੂੰ ਸਿਰ ਦੇ ਵਾਲ ਲੰਮੇ ਰਖਣ ਦੀ ਆਗਿਆ ਹੈ, 87 ਗਰਾਮ ਪ੍ਰਤੀ ਕੈਦੀ ਪ੍ਰਤੀ ਹਫਤਾ ।

(ਅ) ਸਰਕਾਰ ਦੇ ਨੋਟਿਸ ਵਿਚ ਇਸ ਬਾਰੇ ਗੈਰ-ਸਿਖ ਕੈਦੀਆਂ ਵਲੋਂ ਅਜ ਤਕ ਕੋਈ ਸ਼ਕਾਇਤ ਨਹੀਂ ਆਈ ।]

**ਚੌਧਰੀ ਰਾਮ ਸਿੰਘ** : ਕੀ ਸਹਿਜਧਾਰੀ ਤੇਲ ਨਹੀਂ ਲਾਉਂਦੇ ? (ਵਿਘਨ) ਅਗਰ ਲਗਾਉਂਦੇ ਹਨ ਤਾਂ ਉਨ੍ਹਾਂ ਨੂੰ ਕਿਉਂ ਤੇਲ ਨਹੀਂ ਦਿਤਾ ਜਾਂਦਾ ? (ਵਿਘਨ) ਜਾਂ ਸਾਰੇ ਹੀ ਸਿਰ ਤੇ ਕੇਸ ਰਖ ਲੈਣ ? (ਵਿਘਨ)

**ਇਕ ਆਵਾਜ਼** : ਅਗਰ ਤੇਲ ਲੈਣਾ ਹੈ ਤਾਂ ਕੇਸ ਰਖ ਲੈਣ । (ਹਾਸਾ)

## GOVERNMENT ADVERTISEMENTS

*1492. **Comrade Kulwant Singh** : Will the Chief Minister be pleased to :

(a) state the total value of the Government advertisements given by the Government to the various Newspapers in the State in connection with 500th birth anniversary of Guru Nanak Dev ji ;

(b) lay on the Table of the House a statement giving the figures Newspaper-wise ;

(c) lay on the Table of the House a Newspaper-wise statement showing the value of the classified advertisements given by the present Government during the period from 17.2.69 to 16.2.70 ;

(d) lay on the Table of the House a Newspaper-wise statement showing the value of display advertisements given by the Government during the period from 17.2.69 to 17.2.70 ?

**ਸਰਦਾਰ ਗੁਰਨਾਮ ਸਿੰਘ :** (ੳ) **34343.01**

(ਅ) ਸਟੇਟਮੈਂਟ ਸਭਾ ਦੀ ਮੇਜ਼ ਤੇ ਰੱਖੀ ਜਾਂਦੀ ਹੈ ।

(ੲ ਅਤੇ ਸ) ਸਟੇਟਮੈਂਟ ਸਭਾ ਦੀ ਮੇਜ਼ ਤੇ ਰੱਖੀ ਜਾਂਦੀ ਹੈ ।

ਸਟੇਟ ਦੀਆਂ ਅਖਬਾਰਾਂ ਨੂੰ ਗੁਰੂ ਨਾਨਕ ਦੇਵ ਜੀ ਦੀ 500 ਸਾਲਾ ਬਰਸੀ ਤੇ ਜੋ ਇਸ਼ਤਿਹਾਰ ਦਿੱਤੇ ਗਏ ਹਨ ।

| (ਸ) ਅਖ਼ਬਾਰ ਦਾ ਨਾਂ | ਰਕਮ |
|---|---|
| 1. ਅਕਾਲੀ ਪੱਤ੍ਰਕਾ, ਜਲੰਧਰ | 2204·27 |
| 2. ਅਜੀਤ, ਜਲੰਧਰ | 1100·97 |
| 3. ਜਥੇਦਾਰ, ਜਲੰਧਰ | 587·18 |
| 4. ਰਣਜੀਤ, ਪਟਿਆਲਾ | 1763·41 |
| 5. ਕੌਮੀ ਦਰਦ, ਜਲੰਧਰ | 1322·54 |
| 6. ਨਵਾਂ ਜ਼ਮਾਨਾ, ਜਲੰਧਰ | 1322·54 |
| 7. ਮੌਜੀ, ਜਲੰਧਰ | 1077·12 |
| 8. ਕੁੰਦਨ, ਜਲੰਧਰ | 2154·24 |
| 9. ਪਹੁ ਫੁੱਟੀ, ਪਟਿਆਲਾ | 1256·64 |
| 10. ਦਲੇਰ ਪੰਜਾਬ, ਪਟਿਆਲਾ | 1077 12 |
| 11. ਸ਼ਮਸ਼ੀਰ ਹਿੰਦ, ਪਟਿਆਲਾ | 1077·12 |
| 12. ਖਾਲਸਾ ਸਮਾਚਾਰ, ਅੰਮ੍ਰਿਤਸਰ | 1077·12 |
| 13. ਸਮੇਂ ਦੀ ਵੰਗਾਰ, ਪਟਿਆਲਾ | 897·60 |
| 14. ਇੰਤਕਾਮ, ਪਟਿਆਲਾ | 897·60 |

[ਮੁੱਖ ਮੰਤਰੀ]

| | | |
|---|---|---|
| 15. | ਗੈਰਤ, ਪਟਿਆਲਾ | 897·60 |
| 16. | ਪੰਚਾਇਤ ਅਵਾਜ਼, ਪਟਿਆਲਾ | 897·60 |
| 17. | ਖਾਲਸਾ ਐਡਵੋਕੇਟ, ਅੰਮ੍ਰਿਤਸਰ | 598·40 |
| 18. | ਪੰਜਾਬ ਕੇਸਰੀ, ਜਲੰਧਰ | 1322·54 |
| 19. | ਜਨ ਪਰਦੀਪ, ਜਲੰਧਰ | 1322·54 |
| 20. | ਪਾਇਲਟ, ਬਠਿੰਡਾ | 718·08 |
| 21. | ਹਿੰਦ ਸਮਾਚਾਰ, ਜਲੰਧਰ | 2204·27 |
| 22. | ਪਰਦੀਪ, ਜਲੰਧਰ | 1763·41 |
| 23. | ਤਰਜਮਾਨ, ਲੁਧਿਆਣਾ | 1146·15 |
| 24. | ਰੋਹਜਾਨ, ਲੁਧਿਆਣਾ | 1057·99 |
| 25. | ਹਿੰਦੂ, ਜਲੰਧਰ | 1436·17 |
| 26. | ਹਰੀਜਨ, ਜਲੰਧਰ | 718·08 |
| 27. | ਤੂਫਾਨ, ਬਟਾਲਾ | 718·08 |
| 28. | ਨੈਸ਼ਨਲ ਫ਼ਰੰਟ, ਲੁਧਿਆਣਾ | 718·08 |
| 29. | ਅਵਾਹਨ, ਬਟਾਲਾ | 718·08 |
| 30. | ਪ੍ਰਬੋਧ ਜਗਤ, ਗੁਰਦਾਸਪੁਰ | 718·08 |
| 31. | ਹੁਸ਼ਿਆਰਪੁਰ ਟਾਇਮਜ਼, ਹੁਸ਼ਿਆਰਪੁਰ | 598·40 |

ਵੱਖ ਵੱਖ ਅਖਬਾਰਾਂ ਨੂੰ, ਜੋ ਕਲਾਸੀਫਾਈਡ ਤੇ ਡਿਸਪਲੇ ਇਸ਼ਤਿਹਾਰ 17/2/69 ਤੋਂ 17/2/70 ਤੱਕ ਦਿਤੇ ਗਏ, ਦਾ ਵੇਰਵਾ ।

| ਲ: ਨ: | ਅਖਬਾਰ ਦਾ ਨਾਂ | ਕਲਾਸੀਫ਼ਾਈਡ ਇਸ਼ਤਿਹਾਰ | ਡਿਸਪਲੇ ਇਸ਼ਤਿਹਾਰ |
|---|---|---|---|
| 1. | ਟਿਰਬਿਊਨ, ਚੰਡੀਗੜ੍ਹ | 75620·75 | 19019·46 |
| 2. | ਨੈਸ਼ਨਲ ਹਰਲਡ, ਦਿੱਲੀ | 1089. ਸਮ | 640.ਸਮ |
| 3. | ਹਿੰਦੁਸਤਾਨ ਟਾਇਮਜ਼, ਦਿੱਲੀ | 10835.44 | 10102.40 |
| 4. | ਟਾਇਮਜ਼ ਆਫ ਇੰਡੀਆ, ਦਿੱਲੀ | 7229.95 | 774.40 |
| 5. | ਟਾਇਮਜ਼ ਆਫ ਇੰਡੀਆ, ਬੰਬਈ | 5171.45 | 11035.20 |
| 6. | ਇੰਡੀਅਨ ਐਕਸਪ੍ਰੈਸ, ਦਿੱਲੀ | 10481.39 | 7939.76 |
| 7. | ਇੰਡੀਅਨ ਐਕਸਪ੍ਰੈਸ, ਬੰਬਈ | 1084.33 | — |
| 8. | ਇੰਡੀਅਨ ਐਕਸਪ੍ਰੈਸ, ਮਦਰਾਸ | 1263.35 | 19615.20 |
| 9. | ਪੈਟਰੀਔਟ, ਦਿੱਲੀ | 7123·40 | 4241.60 |
| 10. | ਏ. ਬੀ. ਪੱਤ੍ਰਕਾ, ਕਲਕਤਾ | 1359.60 | 1098.24 |
| 11. | ਹਿੰਦੁਸਤਾਨ ਸਟੈਂਡਰਡ, ਕਲਕੱਤਾ | 1894.00 | 308.00 |
| 12. | ਹਿੰਦੂ, ਮਦਰਾਸ | 431.20 | — |
| 13. | ਅਨੰਦਾ ਬਜ਼ਾਰ ਪੱਤ੍ਰਕਾ, ਕਲਕਤਾ | — | 1056.00 |
| 14. | ਫਰੀ ਪ੍ਰੈਸ ਜਰਨਲ, ਬੰਬਈ | — | 4193.28 |

| | | |
|---|---|---|
| 15. ਸਟੇਟਸਮੈਨ, ਦਿੱਲੀ, ਕਲਕੱਤਾ | — | 11584.50 |
| 16. ਨਾਗਪੁਰ ਟਾਇਮਜ਼, ਨਾਗਪੁਰ | — | 1945.60 |
| 17. ਪੰਜਾਬ ਮੇਲ, ਚੰਡੀਗੜ੍ਹ | 1278.40 | 1884.96 |
| 18. ਸੋਰਡ ਆਰਮ, ਚੰਡੀਗੜ੍ਹ | 2122.53 | 2462.13 |
| 19. ਸਪੋਕਸਮੈਨ, ਨ: ਦਿੱਲੀ | 1616·00 | 4735·13 |
| 20. ਸ਼ੰਕਰ, ਨ: ਦਿੱਲੀ | — | 513.25 |
| 21. ਇੰਡੀਅਨ ਟਾਇਮਜ਼, ਨ: ਦਿੱਲੀ | 442.15 | 1695.44 |
| 22. ਆਈ/ਟੀ ਜਰਨਲ ਕਲਕੱਤਾ | 67.20 | — |
| 23. ਗੌ: ਗਜ਼ਟ, ਚੰਡੀਗੜ੍ਹ | 8 ਸਮ | — |
| 24. ਕਰੰਟ, ਬੰਬਈ | — | 128 ਸਮ |
| 25. ਬਲਿਟਜ਼, ਬੰਬਈ | — | 128 ਸਮ |
| 26. ਨੈਸ਼ਨਲ ਸੋਲੀਰੋਰੇਟੀ, ਦਿੱਲੀ | 42·55 | 418.88 |
| 27. ਇਲਸਟਰਡ ਵੀਕਲੀ, ਬੰਬਈ | — | 900 00 |
| **ਹਿੰਦੀ ਅਖ਼ਬਾਰ** | | |
| 1. ਹਿੰਦੀ ਮਿਲਾਪ, ਜਲੰਧਰ | 3745.72 | 1243.89 |
| 2. ਜਨ ਪਰਦੀਪ, ਜਲੰਧਰ | 12292.28 | 2294.38 |
| 3. ਵੀਰ ਪਰਤਾਪ, ਜਲੰਧਰ | 1214.78 | 359.04 |
| 4. ਪੰਜਾਬ ਕੇਸਰੀ, ਜਲੰਧਰ | 8112.78 | 1817.11 |
| 5. ਹਿੰਦੁਸਤਾਨ, ਹਿੰਦੀ, ਨ: ਦਿੱਲੀ | 17402.75 | 4818.00 |
| 6. ਨਵ ਭਾਰਤ ਟਾਇਮਜ਼, ਦਿੱਲੀ | 1625.60 | 4492.40 |
| 7. ਵੀਰ ਅਰਜਨ, ਦਿੱਲੀ | 448.80 | — |
| 8. ਪਾਇਲਟ, ਬਠਿੰਡਾ | 1049.50 | 877.03 |
| 9. ਅਧੀਵੇਤਾ, ਅੰਮ੍ਰਿਤਸਰ | 49.90 | 28.05 |
| 10. ਸੇਵਾ ਗਰਾਮ, ਦਿੱਲੀ | 1557.60 | 4426.29 |
| 11. ਅਮਰ ਭਾਰਤ, ਦਿੱਲੀ | 688.60 | 2950.85 |
| 12. ਏਕਤਾ ਸੰਦੇਸ਼, ਦਿੱਲੀ | 671.00 | 1514.70 |
| 13. ਹਿੰਦ ਕੇਸਰੀ, ਦਿੱਲੀ | 17.34 | — |
| 14. ਨਾਮ ਦੇਵ, ਦਿੱਲੀ | — | 128 ਸਮ |
| 15. ਹਿੰਦੀ ਟਾਇਮਜ਼, ਦਿੱਲੀ | 255.27 | — |
| 16. ਅਮਰ ਭਾਰਤ, ਜਲੰਧਰ | 50.60 | — |
| 17. ਦੀਨ ਮਾਨ, ਦਿੱਲੀ | — | 150.00 |
| **ਉਰਦੂ ਅਖ਼ਬਾਰ** | | |
| 1. ਪਰਤਾਪ, ਜਲੰਧਰ | 1177.68 | 849.74 |
| 2. ਮਿਲਾਪ, ਜਲੰਧਰ | 3896.74 | 1317.84 |

[ਮੁਖ ਮੰਤਰੀ]

| | | |
|---|---|---|
| 3. ਹਿੰਦ ਸਮਾਚਾਰ, ਜਲੰਧਰ | 8609.76 | 3095.46 |
| 4. ਪ੍ਰਭਾਤ, ਜਲੰਧਰ | 424.76 | 804.94 |
| 5. ਪਰਦੀਪ, ਜਲੰਧਰ | 14359.10 | 2840.52 |
| 6. ਸਵੇਰਾ, ਦਿੱਲੀ | 4113.83 | 2273.78 |
| 7. ਤੇਜ, ਦਿੱਲੀ | 2480·80 | 2876.77 |
| 8. ਤਰਜਮਾਨ, ਲੁਧਿਆਣਾ | 2072.38 | 1274.70 |
| 9. ਸਦਾਕਤ, ਲੁਧਿਆਣਾ | 91.08 | — |
| 10. ਰੋਹਜਾਨ, ਲੁਧਿਆਣਾ | 382·36 | 887.51 |
| 11. ਹਿੰਦੂ, ਜਲੰਧਰ | 1198.50 | 1582.02 |
| 12. ਤੂਫਾਨ ਬਟਾਲਾ | 16·50 | 517.59 |
| 13. ਹਰੀਜਨ, ਜਲੰਧਰ | 91.30 | 757.35 |
| 14. ਪ੍ਰਬੋਧ ਜਗਤ, ਗੁਰਦਾਸਪੁਰ | 230.90 | 574.09 |
| 15. ਜਗਤ, ਦਿੱਲੀ | 81.67 | 1721.04 |
| 16. ਅਤਾਲੀਕ, ਦਿੱਲੀ | 95.04 | 1483.29 |
| 17. ਨੈਸ਼ਨਲ ਫਰੰਟ, ਲੁਧਿਆਣਾ | — | 538.51 |
| 18. ਅਵਾਹਨ, ਬਟਾਲਾ | 14.30 | 538.56 |
| 19. ਹੁਸ਼ਿਆਰਪੁਰ ਟਾਇਮਜ਼, ਹੁਸ਼ਿਆਰਪੁਰ | — | 538.56 |
| **ਪੰਜਾਬੀ ਅਖਬਾਰ** | | |
| 1. ਅਜੀਤ, ਜਲੰਧਰ | 7436.00 | 2173.15 |
| 2. ਅਕਾਲੀ ਪੱਤ੍ਰਕਾ, ਜਲੰਧਰ | 28504·00 | 4125.37 |
| 3. ਕੌਮੀ ਦਰਦ, ਜਲੰਧਰ | 29399.64 | 1515·97 |
| 4. ਨਵਾਂ ਜ਼ਮਾਨਾਂ, ਜਲੰਧਰ | 11099.00 | 2241.09 |
| 5. ਜਥੇਦਾਰ, ਜਲੰਧਰ | 3728·58 | 1612·02 |
| 6. ਰਣਜੀਤ, ਪਟਿਆਲਾ | 19342·80 | 3289·39 |
| 7. ਸਿੱਖ, ਅੰਮ੍ਰਿਤਸਰ | 459·70 | 157.08 |
| 8. ਡਾਕਟਰ, ਅੰਮ੍ਰਿਤਸਰ | 437·25 | 149.00 |
| 9. ਖਾਲਸਾ ਸੇਵਕ, ਚੰਡੀਗੜ੍ਹ | 188·76 | — |
| 10. ਪ੍ਰਕਾਸ਼ ਚੰਡੀਗੜ੍ਹ | 157·70 | — |
| 11. ਕੁੰਦਨ, ਜਲੰਧਰ | 1471.04 | 2313.76 |
| 12. ਮੌਜੀ, ਜਲੰਧਰ | 4086.95 | 1772.75 |
| 13. ਪਹੁ ਫੁੱਟੀ, ਪਟਿਆਲਾ | 4073·58 | 1754·01 |
| 14. ਸ਼ਮਸ਼ੀਰ ਹਿੰਦ, ਪਟਿਆਲਾ | 2087.25 | 1427.73 |
| 15. ਦਲੇਰ ਪੰਜਾਬ, ਪਟਿਆਲਾ | 2136·75 | 1413·71 |
| 16. ਸਮੇਂ ਦੀ ਵੰਗਾਰ, ਪਟਿਆਲਾ | 1474·44 | 1189.78 |

| | | |
|---|---|---|
| 17. ਗੈਰਤ, ਪਟਿਆਲਾ | 1183.50 | 1325.69 |
| 18. ਇੰਤਕਾਮ, ਪਟਿਆਲਾ | 1136.96 | 1252.89 |
| 19. ਖਾਲਸਾ ਸਮਾਚਾਰ, ਅੰਮ੍ਰਿਤਸਰ | 1926·64 | 1564.72 |
| 20. ਪੰਜਾਬੀ ਰਤਨ, ਲੁਧਿਆਣਾ | 169.88 | 149·60 |
| 21. ਸੰਘਰਸ਼, ਅੰਮ੍ਰਿਤਸਰ | 78·76 | 42·07 |
| 22. ਖਾਲਸਾ ਐਡਵੋਕੇਟ, ਅੰਮ੍ਰਿਤਸਰ | 844.58 | 822.80 |
| 23. ਫਤੇਹ, ਦਿੱਲੀ | 4197·75 | 4904.06 |
| 24. ਕੌਮੀ ਏਕਤਾ, ਦਿੱਲੀ | 2759.80 | 4795.33 |
| 25. ਅੰਮ੍ਰਿਤ ਪੱਤ੍ਰਕਾ, ਦਿੱਲੀ | 3979.16 | 4881.96 |
| 26. ਲੋਕ ਦਰਸ਼ਨ, ਦਿੱਲੀ | 357.04 | 2311.31 |
| 27. ਪੰਥਕ ਏਕਤਾ, ਦਿੱਲੀ | 741.53 | 2311.31 |
| 28. ਮਾਨ ਸਰੋਵਰ, ਦਿੱਲੀ | 329.62 | 1992·65 |
| 29. ਪੰਥ ਪ੍ਰਕਾਸ਼, ਦਿੱਲੀ | 272.25 | 95.04 |
| 30. ਪੰਥ, ਦਿੱਲੀ | 3029·40 | 4080.33 |
| 31. ਮੇਲ ਮਿਲਾਪ, ਚੰਡੀਗੜ੍ਹ | 1475·20 | 2670·32 |
| 32. ਪੰਜਾਬ ਕੋਆਪ੍ਰੇਸ਼ਨ, ਚੰਡੀਗੜ੍ਹ | 132.00 | 1926.09 |
| 33. ਪੰਚਾਇਤ ਅਵਾਜ਼, ਪਟਿਆਲਾ | 959.45 | 1027.80 |
| 34. ਗਰਜ, ਦਿੱਲੀ | 265.12 | 2460.55 |
| 35. ਅਜ਼ਾਦ, ਦਿੱਲੀ | 166.10 | 1421.20 |
| 36. ਲੋਕ ਰੰਗ, ਦਿੱਲੀ | 363.00 | 1540.88 |
| 37. ਲੋਕ ਯੁੱਗ, ਚੰਡੀਗੜ੍ਹ | 225.75 | — |
| 38. ਰਣਜੀਤ ਨਗਾਰਾ, ਚੰਡੀਗੜ੍ਹ | 132.00 | — |
| 39. ਨਿਰਭੈ ਸੇਵਕ, ਅੰਮ੍ਰਿਤਸਰ | 41.75 | 46·78 |
| 40. ਕੌਮੀ ਲੀਡਰ, ਬੰਬਈ | — | 128 ਸਮ |
| 41. ਰਣਜੀਤ, ਬੰਬਈ 6 | — | 2213.16 |

**ਕਾਮਰੇਡ ਸੱਤਪਾਲ ਡਾਂਗ :** ਕੀ ਚੀਫ ਮਨਿਸਟਰ ਸਾਹਿਬ ਦਸਣਗੇ ਕਿ ਜਿਹੜੀ ਇਨ੍ਹਾਂ ਨੇ ਲਿਸਟ ਸਦਨ ਦੀ ਮੇਜ਼ ਤੇ ਰਖੀ ਹੈ ਇਸ ਦੇ ਪੇਜ 2 ਤੇ ਜਿਹੜਾ ਕਾਲਮ ਦੋ ਹੈ ਉਸ ਵਿਚ ਅਮਾਊਂਟ ਦਿਤੀ ਗਈ ਹੈ ਕਿ ਐਨੀ ਰਕਮ ਐਡਵਰਟਿਜ਼ਮੈਂਟ ਲਈ ਦਿਤੀ ਗਈ ਹੈ ਤਾਂ ਕੀ ਕਾਰਨ ਹੈ ਕਿ ਹਿੰਦ ਸਮਾਚਾਰ ਨੂੰ 14359·10 ਰੁ: ਅਤੇ ਪਰਤਾਪ ਜਲੰਧਰ ਨੂੰ 1177·68 ਰੁ: ਦੀ ਐਡਵਰਟਿਜ਼ਮੈਂਟ ਦਿਤੀ ਗਈ ਹੈ; ਇਹ ਵਿਤਕਰੇ ਦੀ ਨੀਤੀ ਕਿਉਂ ਅਪਣਾਈ ਗਈ ਹੈ; ਨੀਤੀ ਤਾਂ ਦੋਹਾਂ ਦੀ ਮਾੜੀ ਨਹੀਂ ? (ਵਿਘਨ)

**ਮੁੱਖ ਮੰਤਰੀ :** ਡਾਂਗ ਸਾਹਿਬ, ਨਵੇਂ ਜ਼ਮਾਨੇ ਦਾ ਨਹੀਂ ਪੁਛਿਆ ।

**ਕਾਮਰੇਡ ਸੱਤਪਾਲ ਡਾਂਗ :** ਇਸ ਦੀ ਵਾਰੀ ਬਾਦ ਵਿਚ ਆਵੇਗੀ ।

**ਮੁੱਖ ਮੰਤਰੀ :** ਇਹ ਫ਼ਰਕ ਇਸ ਕਰਕੇ ਪਿਆ ਕਿ ਕਈਆਂ ਨੂੰ ਐਡਵਰਟਿਜ਼ਮੈਂਟ ਲਗਾਤਾਰ ਜਾਂਦੇ ਰਹੇ ਅਤੇ ਕਈਆਂ ਨੂੰ ਲਗਾਤਾਰ ਨਹੀਂ ਦਿਤੇ ਗਏ, ਇਸ ਕਰਕੇ ਫਰਕ ਆ ਗਿਆ ਹੈ ।

**ਸਰਦਾਰ ਉਮਰਾਓ ਸਿੰਘ :** ਕੀ ਚੀਫ਼ ਮਨਿਸਟਰ ਸਾਹਿਬ ਦਸਣਗੇ ਕਿ ਐਡਵਰਟਿਜ਼ਮੈਂਟ ਦਿੰਦਿਆਂ ਅਖ਼ਬਾਰ ਦੀ ਸਰਕੂਲੇਸ਼ਨ ਵੇਖੀ ਜਾਂਦੀ ਹੈ ਜਾਂ ਸੀ. ਐਮ. ਸਾਹਿਬ, ਜਾਂ ਕੈਬੀਨੇਟ ਦੇ ਕਿਸੇ ਮੈਂਬਰ ਦੇ ਮੰਜ਼ੂਰੇ ਨਜ਼ਰ ਹੋਣ ਨੂੰ ਸਾਹਮਣੇ ਰਖਿਆ ਜਾਂਦਾ ਹੈ ?

**ਮੁੱਖ ਮੰਤਰੀ :** ਇਸ ਵਿਚ ਸਰਕੂਲੇਸ਼ਨ ਨੂੰ ਸਾਹਮਣੇ ਰਖਿਆ ਜਾਂਦਾ ਹੈ ਅਤੇ ਉਹ ਵੀ ਮੁਕਰਰ ਕੀਤੀ ਹੋਈ ਹੈ ਕਿ ਡੇਲੀ ਦੀ ਐਨੀ ਵੀਕਲੀ ਦੀ ਐਨੀ ਅਤੇ ਮਾਸਕ ਦੀ ਐਨੀ ਸਰਕੂ-ਲੇਸ਼ਨ ਹੋਵੇ ।

**ਕਾਮਰੇਡ ਸੱਤਪਾਲ ਡਾਂਗ :** ਕੀ ਚੀਫ਼ ਮਨਿਸਟਰ ਸਾਹਿਬ ਦਸਣਗੇ ਕਿ 'ਕੌਮੀ ਦਰਦ' ਨੂੰ 29398·64 ਰੁ: ਅਤੇ 'ਨਵਾਂ ਜ਼ਮਾਨਾ' ਜਲੰਧਰ ਨੂੰ 11099·00 ਰੁ: ਦੀ ਐਡਵਰਟਿਜ਼ਮੈਂਟ ਦਿਤੀ ਗਈ ਹੈ ਇਸ ਵਿਤਕਰੇ ਦੇ ਕੀ ਕਾਰਨ ਹਨ ? (ਵਿਘਨ)

**ਮੁੱਖ ਮੰਤਰੀ :** ਇਥੇ ਤਾਂ ਲਿਖਿਆ ਹੈ "ਕੌਮੀ ਦਰਦ" 1322·54 ਅਤੇ 'ਨਵਾਂ ਜ਼ਮਾਨਾ' 1322·54 (ਵਿਘਨ)

**ਚੌਧਰੀ ਜਗਤ ਰਾਮ :** ਸੀ. ਐਮ. ਸਾਹਿਬ ਇਸ ਤਰ੍ਹਾਂ ਯਬਲ ਨਾ ਮਾਰੋ ਸਵਾਲ ਪੜ੍ਹ ਲਓ । (ਵਿਘਨ)

**Mr. Speaker :** This is in bad taste Chaudhri Jagat Ram Ji.

**ਮੁੱਖ ਮੰਤਰੀ :** ਮੈਂ ਪਹਿਲੇ ਸਫ਼ੇ ਤੇ ਵੇਖਿਆ ਹੈ ਇਸ ਵਿਚ ਇਹੀ ਰਕਮਾਂ ਦਿਤੀਆਂ ਹਨ।

**ਕਾਮਰੇਡ ਸੱਤਪਾਲ ਡਾਂਗ :** ਮੈਂ ਦੂਜੇ ਸਫ਼ੇ ਦੀ ਲਿਸਟ ਦੇ ਦੂਜੇ ਕਾਲਮ ਦੀ ਗਲ ਕਰ ਰਿਹਾ ਹਾਂ ।

**ਮੁੱਖ ਮੰਤਰੀ :** ਅਖ਼ਬਾਰਾਂ ਨੂੰ ਐਡਵਰਟਿਜ਼ਮੈਂਟ ਦੇਣ ਲਗਿਆਂ ਕਈ ਟੈਸਟ ਸਰਕਾਰ ਨੇ ਰਖੇ ਹੋਏ ਹਨ । ਇਕ ਸਰਕੂਲੇਸ਼ਨ ਦਾ ਹੈ, ਦੂਜਾ ਨੀਤੀ ਦਾ ਹੈ ਅਤੇ ਇਸੇ ਤਰ੍ਹਾਂ ਹੋਰ ਹਨ । ਸੋ ਕਈ ਗਲਾਂ ਵਿਚਾਰ ਵਿਚ ਰਖੀਆਂ ਜਾਂਦੀਆਂ ਹਨ, ਜਿਨ੍ਹਾਂ ਨਾਲ ਇਨ੍ਹਾਂ ਰਕਮਾਂ ਵਿਚ ਫਰਕ ਪੈ ਜਾਂਦਾ ਹੈ ਅਤੇ ਉਸ ਪਾਲੇਸੀ ਦੇ ਮੁਤਾਬਿਕ ਇਸ਼ਤਿਹਾਰ ਦਿਤੇ ਜਾਂਦੇ ਨੇ ।

**ਸ੍ਰੀ ਗਿਆਨ ਚੰਦ ਖਰਬੰਦਾ :** ਕੀ ਚੀਫ਼ ਮਨਿਸਟਰ ਸਾਹਿਬ ਦਸਣਗੇ ਕਿ ਹਾਲਾਂ ਕਿ 'ਪਰਤਾਪ' ਦੀ ਇਸ਼ਾਇਤ ਜ਼ਿਆਦਾ ਹੈ ਪਰ ਉਸ ਨੂੰ ਐਡਵਰਟਿਜ਼ਮੈਂਟ ਦੇਣ ਦੇ ਮਾਮਲੇ ਵਿਚ ਇਗਨੋਰ ਕੀਤਾ ਗਿਆ ਹੈ; ਇਸ ਦੇ ਕੀ ਕਾਰਨ ਹਨ ?

**ਮੁੱਖ ਮੰਤਰੀ :** ਸਰਕਾਰ ਨੇ ਇਸ ਦੀ ਨੀਤੀ ਨੂੰ ਠੀਕ ਨਹੀਂ ਜਾਣਿਆ ।

**ਕਾਮਰੇਡ ਸੱਤਪਾਲ ਡਾਂਗ :** ਕੀ ਚੀਫ਼ ਮਨਿਸਟਰ ਸਾਹਿਬ ਦੇ ਨੋਟਿਸ ਵਿਚ ਇਹ ਗਲ ਹੈ ਕਿ ਪਟਿਆਲੇ ਵਿਚ ਕਈ ਇਸ ਤਰ੍ਹਾਂ ਦੇ ਸੋ ਕਾਲਡ ਅਖ਼ਬਾਰ ਹਨ ਜਿਨ੍ਹਾਂ ਦਾ ਕਦੇ ਇਕ ਵਰਕਾ ਜਾਂ ਕਦੇ ਦੋ ਵਰਕੇ ਨਿਕਲਦੇ ਹਨ ਅਤੇ ਚੰਡੀਗੜ੍ਹ ਅਫਸਰਾਂ ਨਾਲ ਮਿਲ ਕੇ ਗੌਰਮੈਂਟ ਨੂੰ ਉਹ ਡੀਫਰਾਡ ਕਰ ਰਹੇ ਹਨ ਅਤੇ ਐਡਵਰਟਿਜ਼ਮੈਂਟ ਲਿਜਾਂਦੇ ਹਨ ਤਾਂ ਕੀ ਇਨਕੁਆਇਰੀ ਕੀਤੀ ਜਾਵੇਗੀ ਅਤੇ ਇਸ ਤਰ੍ਹਾਂ ਦੇ ਪਰਚਿਆਂ ਨੂੰ ਐਡਵਰਟਿਜ਼ਮੈਂਟ ਨਹੀਂ ਦਿਤੀ ਜਾਵੇਗੀ ?

**ਮੁੱਖ ਮੰਤਰੀ :** ਮੈਂ ਤਾਂ ਇਹ ਦਸਿਆ ਹੈ ਕਿ ਅਸੀਂ ਸਰਕੂਲੇਸ਼ਨ ਹਰ ਇਕ ਲਈ ਮੁਕੱਰਰ ਕੀਤੀ ਹੋਈ ਹੈ ਕਿ ਡੇਲੀ ਲਈ 20 ਹਜ਼ਾਰ, ਵੀਕਲੀ ਲਈ 1500, ਮਾਸਕ ਲਈ 1000 ਦੀ ਸਰਕੂਲੇਸ਼ਨ ਹੋਣੀ ਚਾਹੀਦੀ ਹੈ ਅਤੇ ਇਸ ਦੇ ਸਬੰਧ ਵਿਚ ਰਜਿਸਟਰਾਰ ਆਫ ਨਿਊਜ਼ਪੇਪਰਜ਼ ਤੋਂ ਸਰਟੀਫਿਕੇਟ ਲਿਆਣਾ ਪੈਂਦਾ ਹੈ ਅਤੇ ਫਿਰ ਵੀ ਉਸ ਦੀ ਇਸ਼ਾਇਤ ਰੈਗੂਲਰ ਨਹੀਂ ਤਾਂ ਡਾਂਗ ਸਾਹਿਬ ਮੇਰੇ ਨੋਟਿਸ ਵਿਚ ਇਸ ਤਰ੍ਹਾਂ ਦਾ ਕੋਈ ਕੇਸ ਲਿਆਣ ਮੈਂ ਜ਼ਰੂਰ ਐਕਸ਼ਨ ਲਵਾਂਗਾ ।

**ਡਾ: ਅਮੀਰ ਸਿੰਘ ਕਲਕਟ :** ਕੀ ਚੀਫ ਮਨਿਸਟਰ ਸਾਹਿਬ ਦੱਸਣਗੇ ਕਿ ਇਹ ਤਾਂ ਆਪ ਜੱਜ ਰਹੇ ਹਨ ਅਤੇ ਜਸਟਿਸ ਕਰਦੇ ਰਹੇ ਹਨ ਅਤੇ ਵਿਸ਼ਾਲ ਹਿਰਦੇ ਵਾਲੇ ਹਨ, ਕੀ ਇਕੋ ਜਿਹੀ ਐਡਵਰਟਿਜ਼ਮੈਂਟ ਹਰ ਇਕ ਪਰਚੇ ਨੂੰ ਦੇਣਗੇ, ਇਸ਼ਾਇਤ ਦਾ ਖਿਆਲ ਨਾ ਕਰਦੇ ਹੋਏ ? ਕੀ ਇਹ ਆਪਣੀ ਹਿਰਦੇ ਦੀ ਵਿਸ਼ਾਲਤਾ ਜ਼ਾਹਿਰ ਕਰਨਗੇ ?

**ਮੁੱਖ ਮੰਤਰੀ :** ਮੈਂ ਤਾਂ ਆਪ ਹੀ ਇਹ ਚਾਹੁੰਦਾ ਹਾਂ ਕਿ ਹਰ ਇਕ ਨਾਲ ਪੂਰਾ ਇਨਸਾਫ ਕੀਤਾ ਜਾਵੇ ਪਰ ਪਿਛਲੇ ਵੀਹ ਬਾਈ ਸਾਲ ਵੇਖਦਾ ਰਿਹਾ ਹਾਂ ਇਹ ਫਰਕ ਰਹਿੰਦਾ ਹੀ ਆ ਰਿਹਾ ਹੈ ।

**ਚੌਧਰੀ ਕੇਵਲ ਕ੍ਰਿਸ਼ਨ :** ਕੀ ਚੀਫ ਮਨਿਸਟਰ ਸਾਹਿਬ ਇਹ ਦੱਸਣ ਦੀ ਖੇਚਲ ਕਰਨਗੇ ਕਿ 'ਪਰਤਾਪ' ਅਖਬਾਰ ਕਿਉਂਕਿ ਹਿੰਦੀ ਅਤੇ ਹਿੰਦੂ ਦੇ ਬਾਰੇ ਵਿਚ ਲਿਖਦਾ ਹੈ ਇਸ ਲਈ ਉਸ ਨੂੰ ਸਜ਼ਾ ਦਿਤੀ ਜਾ ਰਹੀ ਹੈ ਅਤੇ ਪੂਰੇ ਐਡਵਰਟਿਜ਼ਮੈਂਟ ਨਹੀਂ ਦਿਤੇ ਜਾਂਦੇ ?

**ਮੁੱਖ ਮੰਤਰੀ :** ਇਹ ਗਲ ਨਹੀਂ, ਹਿੰਦੀ ਦੇ ਬਾਰੇ ਵਿਚ ਲਿਖਣ ਵਿਚ ਕੋਈ ਹਰਜ ਨਹੀਂ, ਪਰ ਕਿਸੇ ਤਰ੍ਹਾਂ ਅਮਨ ਭੰਗ ਹੋਣ ਨਹੀਂ ਦਿਤਾ ਜਾ ਸਕਦਾ; ਇਸ ਤਰ੍ਹਾਂ ਦੇ ਪਰਚਾਰ ਦੀ ਇਜਾਜ਼ਤ ਨਹੀਂ ਦਿਤੀ ਜਾ ਸਕਦੀ ।

**ਸ੍ਰੀ ਸਰਦਾਰੀ ਲਾਲ ਕਪੂਰ :** ਕੀ ਚੀਫ ਮਨਿਸਟਰ ਸਾਹਿਬ ਦੱਸਣਗੇ ਕਿ ਜਿਹੜੇ ਬਾਕੀ ਦੇ ਪਰਚੇ ਕਮੂਨਲ ਪਰਚਾਰ ਕਰਦੇ ਹਨ ਕੀ ਉਨ੍ਹਾਂ ਦੇ ਬਾਰੇ ਵਿਚ ਇਨਕੁਆਇਰੀ ਕਰਾਈ ਜਾਵੇਗੀ ਕਿ ਕੀ ਉਹ ਕਮੂਨਲ ਪਰਚਾਰ ਤਾਂ ਨਹੀਂ ਕਰਦੇ ਤੇ ਜੇਕਰ ਕਰਦੇ ਹਨ ਤਾਂ ਕੀ ਉਨ੍ਹਾਂ ਨੂੰ ਐਡਵਰਟਿਜ਼ਮੈਂਟ ਦੇਣੀ ਬੰਦ ਕਰ ਦਿਤੀ ਜਾਵੇਗੀ ?

**ਮੁੱਖ ਮੰਤਰੀ :** ਮੈਂ ਪਹਿਲਾਂ ਹੀ ਦਸਿਆ ਹੈ ਕਿ ਸਰਕੂਲੇਸ਼ਨ ਅਤੇ ਨੀਤੀ ਨੂੰ ਦੇਖਿਆ ਜਾਂਦਾ ਹੈ ਅਤੇ ਜੇਕਰ ਕੋਈ ਗਲਤ ਪਰਚਾਰ ਕਰੇ ਜਿਸ ਦਾ ਅਸਰ ਬੁਰਾ ਪਏ ਤਾਂ ਉਸ ਦੇ ਬਾਰੇ ਵਿਚ ਐਡਵਰਟਿਜ਼ਮੈਂਟ ਨਹੀਂ ਦਿਤੀਆਂ ਜਾਂਦੀਆ । ਕਿਸੇ ਨੂੰ ਬੰਦ ਨਹੀਂ ਕੀਤਾ ਜਾ ਸਕਦਾ ।

**चौधरी बलबीर सिंह :** क्या चीफ मिनिस्टर साहिब बताएंगे कि वह फिर्कापरस्ती से उठ कर कौमप्रस्त कब से बन गए हैं ? (विघ्न)

**मुख्य मंत्री :** जब से चौधरी साहिब फिर्काप्रस्त बने हैं । (हँसी)

**ਸਰਦਾਰ ਉਮਰਾਓ ਸਿੰਘ :** ਕੀ ਚੀਫ ਮਨਿਸਟਰ ਸਾਹਿਬ ਦੱਸਣ ਦੀ ਕਿਰਪਾ ਕਰਨਗੇ ਕਿ ਇਨ੍ਹਾਂ ਨੇ ਜਿਹੜੀ ਫਿਰਕਾਪ੍ਰਸਤੀ ਦੀ ਗਲ ਕੀਤੀ ਹੈ ਜਿਹੜਾ ਅਖਬਾਰ ਮਨਾਰੇਟੀ ਦੀ ਗਲ ਕਹੇ ਉਸ ਨੂੰ ਸਰਕਾਰ ਫਿਰਕਾ ਪ੍ਰਸਤ ਮੰਨਦੀ ਹੈ ?

**ਮੁੱਖ ਮੰਤਰੀ :** ਮਾਈਨਾਰਿਟੀ ਦੀ ਗੱਲ ਕਰਨਾ ਕੋਈ ਫਿਰਕਾ ਪ੍ਰਸਤੀ ਨਹੀਂ । ਵੈਸੇ ਸਰਦਾਰ ਉਮਰਾਓ ਸਿੰਘ ਵੀ ਪਛਾਣਦੇ ਹਨ ਕਿ ਫਿਰਕਾਪ੍ਰਸਤੀ ਕੀ ਹੈ ਅਤੇ ਕੌਣ ਕਰਦਾ ਹੈ ।

**ਸਰਦਾਰ ਕਿਰਪਾਲ ਸਿੰਘ :** ਕੀ ਚੀਫ਼ ਮਨਿਸਟਰ ਸਾਹਿਬ ਦੱਸਣ ਦੀ ਖੇਚਲ ਕਰਨਗੇ ਕਿ ਕੀ ਇਹ ਕੋਈ ਇਨਕੁਆਇਰੀ ਸੈਟ ਅਪ ਕਰਨਗੇ, ਇਨ੍ਹਾਂ ਦੀ ਅਖਬਾਰਾਂ ਦੀ ਪਾਲੇਸੀ ਦੀ ਲਾਈਟ ਵਿਚ, ਕਿ ਕਿਹੜੇ ਅਖਬਾਰ ਫਿਰਕਾ ਪ੍ਰਸਤ ਹਨ ਅਤੇ ਕਿਹੜੇ ਇਸ ਤਰ੍ਹਾਂ ਦੀ ਫਿਜ਼ਾ ਸੂਬੇ ਵਿਚ ਫੈਲਾਂਦੇ ਹਨ ?

**ਮੁੱਖ ਮੰਤਰੀ :** ਇਸ ਦੇ ਬਾਰੇ ਵਿਚ ਪਹਿਲਾਂ ਹੀ ਡਾਇਰੈਕਟਰ ਪਬਲਿਕ ਰੀਲੇਸ਼ਨ ਸਕਰੂਟਿਨੀ ਕਰਦਾ ਹੈ ।

**ਸਾਥੀ ਰੂਪ ਲਾਲ :** ਕੀ ਚੀਫ਼ ਮਨਿਸਟਰ ਸਾਹਿਬ ਦੱਸਣਗੇ ਕਿ ਇਸ ਵਿਚ ਜਿਸ ਤਰ੍ਹਾਂ ਲਾਲਾ ਜਗਤ ਨਰਾਇਣ ਕਹਿੰਦੇ ਹਨ ਪ੍ਰਭੂ ਦੀ ਲੀਲਾ ਨਿਆਰੀ ਹੋਈ ਹੈ ਜਾਂ ਆਦਮ ਦਾ ਹੱਥ ਹੈ ? (ਹਾਸਾ)

RELATIONS OF PRINCIPAL/PROFESSORS OF GOVT. MEDICAL COLLEGE, AMRITSAR SERVING IN THE SAME COLLEGE.

*1493. **Comrade Kulwant Singh** : Will the Chief Minister be pleased to :

(a) state the names of Professors including the Principal of Government Medical College, Amritsar any of whose sons, daughters, brothers etc. are employed as Professors, Assistant Professors, Senior Lecturers, or Lecturers etc. in the said College ;

(b) lay on the Table of the House a statement giving the names of such relatives in each case indicating the posts held by each ;

(c) the dates on which the Principal and the Professors of Government Medical College, Amritsar are due to retire ?

**Sardar Gurnam Singh** : (a) 1. Doctor Yudhvir Sachdeva, Principal Medical College, Amritsar ;

2. Dr. Pritam Singh, Professor Anaesthesia, Medical College, Amritsar ;

(b) The statement showing the names of the Doctors is laid on the Table of the House (Appendix 'A')

(c) The statement showing the dates on which the Principal and the Professors of Government Medical College, Amritsar which are due to retire is also laid on the Table of the House. (Appendix 'B')

[(ੳ) 1. ਡਾਕਟਰ ਯੁਧਵੀਰ ਸਚਦੇਵਾ, ਪ੍ਰਿੰਸੀਪਲ ਮੈਡੀਕਲ ਕਾਲਜ, ਅੰਮ੍ਰਿਤਸਰ ।

2. ਡਾਕਟਰ ਪਰੀਤਮ ਸਿੰਘ, ਪ੍ਰੋਫੈਸਰ ਐਨਿਸਥੀਸੀਆ, ਮੈਡੀਕਲ ਕਾਲਜ, ਅੰਮ੍ਰਿਤਸਰ ।

(ਬੀ) ਡਾਕਟਰਾਂ ਦੇ ਨਾਵਾਂ ਦੀ ਸੂਚੀ ਸਦਨ ਦੀ ਮੇਜ਼ ਤੇ ਰਖੀ ਜਾਂਦੀ ਹੈ। (ਅਪੈਨ-ਡਿਕਸ 'ਏ')

(ਸੀ) ਪ੍ਰਿੰਸੀਪਲ ਮੈਡੀਕਲ ਕਾਲਜ, ਅੰਮ੍ਰਿਤਸਰ ਅਤੇ ਹੋਰ ਪ੍ਰੋਫੈਸਰਾਂ ਦੇ ਨਾਮ ਅਤੇ ਉਨ੍ਹਾਂ ਦੇ ਰੀਟਾਇਰਮੈਂਟ ਦੀ ਮਿਤੀ ਦੀ ਸੂਚੀ ਸਦਨ ਦੀ ਮੇਜ਼ ਤੇ ਰਖੀ ਜਾਂਦੀ ਹੈ। (ਅਪੈਨਡਿਕਸ 'ਬੀ')

## ਅਪੈਨਡਿਕਸ 'ਏ'

1. ਡਾਕਟਰ ਯਸ਼ਵੀਰ ਸਚਦੇਵਾ ਸੀਨੀਅਰ ਲੈਕਚਰਾਰ ਸਰਜਰੀ, ਮੈਡੀਕਲ ਕਾਲਜ, ਅੰਮ੍ਰਿਤਸਰ।
2. ਡਾਕਟਰ ਰਾਕੇਸ਼ ਸਚਦੇਵਾ, ਰਜਿਸਟਰਾਰ ਸਰਜਰੀ, ਮੈਡੀਕਲ ਕਾਲਜ, ਅੰਮ੍ਰਿਤਸਰ।
3. ਉਪਰ ਦਿੱਤੇ ਹੋਏ ਦੋਵੇਂ ਡਾਕਟਰ ਡਾ: ਯੁਧਵੀਰ ਸਚਦੇਵਾ ਪ੍ਰਿੰਸੀਪਲ, ਮੈਡੀਕਲ ਕਾਲਜ ਅੰਮ੍ਰਿਤਸਰ ਦੇ ਪੁਤਰ ਹਨ ।
4. ਡਾਕਟਰ ਸੁਰਜੀਤ ਸਿੰਘ ਸੀਨੀਅਰ ਲੈਕਚਰਾਰ ਮੈਡੀਸਨ, ਮੈਡੀਕਲ ਕਾਲਜ ਅੰਮ੍ਰਿਤਸਰ।
5. ਡਾਕਟਰ ਸਤਵੰਤ ਸਿੰਘ, ਸੀਨੀਅਰ ਲੈਕਚਰਾਰ ਮੈਡੀਸਨ, ਮੈਡੀਕਲ ਕਾਲਜ, ਅੰਮ੍ਰਿਤਸਰ।

   ਡਾ: ਸੁਰਜੀਤ ਸਿੰਘ, ਡਾ: ਪਰੀਤਮ ਸਿੰਘ ਪਰੋਫੈਸਰ ਅਨਿਸਥੀਸੀਆ ਦਾ ਭਰਾ ਹੈ ਅਤੇ ਡਾ: ਸਤਵੰਤ ਸਿੰਘ, ਡਾ: ਪਰੀਤਮ ਸਿੰਘ ਪਰੋਫੈਸਰ ਅਨਿਸਥੀਸੀਆ ਦਾ ਜੁਆਈ ਹੈ।

## ਅਪੈਨਡਿਕਸ 'ਬੀ'

| | | |
|---|---|---|
| 1. | ਡਾ: ਵਾਈ ਸਚਦੇਵਾ, ਪ੍ਰਿੰਸੀਪਲ | 10-8-71 |
| 2. | ਡਾ: ਐਮ. ਐਸ. ਨਿਰੰਕਾਰੀ, ਪ੍ਰੋਫੈਸਰ ਅਫਥਲਮਾਲੋਜੀ | 13-11-71 |
| 3. | ਡਾ: ਪੀ. ਐਨ. ਚੁਟਾਨੀ ਪਰੋਫੈਸਰ ਮੈਡੀਸਨ (ਹੁਣ ਪੀ. ਜੀ. ਆਈ ਚੰਡੀਗੜ੍ਹ ਵਿਚ) | 26-2-73 |
| 4. | ਡਾ: ਐਨ. ਐਲ. ਚਿਟਕਾਰਾ, ਪਰੋਫੈਸਰ ਪੈਥਾਲੋਜੀ | 15-9-71 |
| 5. | ਡਾ: ਐਮ. ਐਲ. ਅਗਰਵਾਲ, ਪਰੋਫੈਸਰ ਰੇਡਿਆਲੋਜੀ | 19-9-72 |
| 6. | ਡਾ: ਜੀ. ਐਸ. ਤਨੇਜਾ, ਪਰੋਫੈਸਰ ਈ.ਐਨ.ਟੀ. | 15-5-72 |
| 7. | ਡਾ: ਐਸ. ਐਸ. ਮਨਚੰਦਾ, ਪ੍ਰੋਫੈਸਰ ਪੈਡੀਆਟਰਿਕਟ | 2-4-73 |
| 8. | ਡਾ: ਪ੍ਰੀਤਮ ਸਿੰਘ, ਪਰੋਫੈਸਰ ਅਨਿਸਥੀਸੀਆ | 20-6-78 |
| 9. | ਡਾ: ਵਾਈ. ਐਸ. ਬਾਵਾ, ਪ੍ਰੋਫੈਸਰ ਕਲੀਨੀਕਲ ਮੈਡੀਸਨ | 26-5-70 |
| 10. | ਡਾ: ਬਲਬੀਰ ਸਿੰਘ, ਪ੍ਰੋਫੈਸਰ ਅਨਾਟਮੀ | 31-8-74 |
| 11. | ਡਾ: ਸੀ. ਫਿਲਿਪ, ਪ੍ਰੋਫੈਸਰ ਗਾਈਨੀ | 12-8-79 |
| 12. | ਡਾ: ਕੇ. ਐਸ. ਕੱਛੜ, ਪ੍ਰੋਫੈਸਰ ਸਰਜਰੀ | 17-12-77 |
| 13. | ਡਾ: ਜੇ. ਐਨ. ਭਾਟੀਆ, ਪ੍ਰੋਫੈਸਰ ਟੀ. ਬੀ. | 1-11-79 |
| 14. | ਡਾ: ਐਮ. ਐਲ. ਚੁਗ, ਪ੍ਰੋਫੈਸਰ ਸੋਸ਼ਲ ਤੇ ਪ੍ਰੀਵੈਨਟਿਵ ਮੈਡੀਸਨ | 1-10-76 |

(ਮੁੱਖ ਮੰਤਰੀ)

| | |
|---|---|
| 15. ਡਾ: ਹਰਚਰਨ ਸਿੰਘ, ਪ੍ਰੋਫੈਸਰ ਮੈਡੀਸਨ | 15-8-79 |
| 16. ਡਾ: ਐਸ ਆਰ. ਸਹਾਨਾ, ਪ੍ਰੋਫੈਸਰ ਸਕਿਨ ਤੇ ਵੀ.ਡੀ. | 9-1-76 |
| 17. ਡਾ: ਕੇ. ਐਸ. ਸਚਦੇਵਾ, ਪ੍ਰੋਫੈਸਰ ਫ਼ਿਜ਼ੀਆਲੋਜੀ | 1-4-83 |
| 18. ਡਾ: ਪਰਮਜੀਤ ਸਿੰਘ, ਗਰੇਵਾਲ. ਪ੍ਰੋਫੈਸਰ ਆਰਥੋਪੀਡਿਕ | 1-12-83 |
| 19. ਡਾ: ਕੇ. ਐਸ. ਆਹਲੂਵਾਲੀਆ; ਪ੍ਰੋਫੈਸਰ ਫਾਰਮਾਕਾਲੋਜੀ | 12-10-84 |
| 20. ਡਾ: ਰਣਬੀਰ ਸਿੰਘ, ਪ੍ਰੋਫੈਸਰ ਅਪਥਲਮਾਲੋਜੀ | 7-5-74 |
| 21. ਡਾ: ਬਲਵੰਤ ਸਿੰਘ ਤੁੰਗ, ਪ੍ਰੋਫੈਸਰ ਸਰਜਰੀ | 12-10-88 |
| 22. ਡਾ: ਕਰਪਾਲ ਕੌਰ, ਪ੍ਰੋਫੈਸਰ ਗਾਈਨੀ | 5-12-88 |

**ਕਾਮਰੇਡ ਸੱਤਪਾਲ ਡਾਂਗ :** ਕੀ ਚੀਫ਼ ਮਨਿਸਟਰ ਸਾਹਿਬ ਦੱਸਣਗੇ ਕਿ ਕੀ ਕਾਰਨ ਹੈ ਕਿ ਡਾ: ਯੁਧਵੀਰ ਸਚਦੇਵਾ ਦੇ ਦੋਵੇਂ ਸਕੇ ਲੜਕੇ ਇਸੇ ਹੀ ਕਾਲਜ ਵਿਚ ਲਗਾਏ ਹੋਏ ਹਨ ? (ਵਿਘਨ)

**ਮੁੱਖ ਮੰਤਰੀ :** ਮੈਂ ਸਕੇ ਲੜਕਿਆਂ ਤੋਂ ਭਾਵ ਇਨ੍ਹਾਂ ਦਾ ਨਹੀਂ ਸਮਝਿਆ ।

**ਕਾਮਰੇਡ ਸੱਤਪਾਲ ਡਾਂਗ :** ਸਪੀਕਰ ਸਾਹਿਬ, ਇਹ ਅਡਾਪਟਿਡ ਵੀ ਹੋ ਸਕਦੇ ਹਨ । ਸਪੀਕਰ ਸਾਹਿਬ, ਡਾ: ਯੁਧਵੀਰ 25 ਸਾਲ ਤੋਂ ਇਥੇ ਹੀ ਲਗੇ ਹੋਏ ਹਨ ਅਤੇ ਹੁਣ ਆਪਣੇ ਦੋਹਾਂ ਲੜਕਿਆਂ ਨੂੰ ਵੀ ਇਥੋਂ ਹੀ ਲਗਵਾ ਲਿਆ ਹੈ ਤਾਂ ਕੀ ਇਹ ਵੈਸਟਿਡ ਇਨਟਰੈਸਟ ਦਾ ਕਾਰਨ ਨਹੀਂ ਬਣ ਗਿਆ ?

**ਮੁੱਖ ਮੰਤਰੀ :** ਜਿਹੜੇ ਡਾਕਟਰ ਲਗੇ ਹੋਏ ਹਨ ਉਨ੍ਹਾਂ ਨੂੰ ਉਨ੍ਹਾਂ ਦੇ ਮੈਰਿਟ ਤੇ ਲਗਾਇਆ ਗਿਆ ਹੈ । ਕੀ ਲੜਕੇ ਨੂੰ ਹਕ ਨਹੀਂ ਕਿ ਉਨ੍ਹਾਂ ਨੂੰ ਨੌਕਰੀ ਦਿਤੀ ਜਾਵੇ ਜੇਕਰ ਉਹ ਮੈਰਿਟ ਤੇ ਆਣ ਅਤੇ ਦਰੁਸਤ ਕੈਨਡੀਡੇਟ ਹੋਣ ?

**ਕਾਮਰੇਡ ਸੱਤਪਾਲ ਡਾਂਗ :** ਸਵਾਲ ਤਾਂ ਇਹ ਹੈ ਕਿ ਉਨ੍ਹਾਂ ਨੂੰ ਉਸੇ ਹੀ ਹਸਪਤਾਲ ਵਿਚ ਕਿਉਂ ਲਗਾਇਆ ਗਿਆ ਹੈ, ਹੋਰ ਕਿਤੇ ਨਹੀਂ ਸੀ ਲਗਾਇਆ ਜਾ ਸਕਦਾ ?

(ਕੋਈ ਉਤਰ ਨਹੀਂ ਦਿਤਾ ਗਿਆ)

**ਕਾਮਰੇਡ ਸੱਤਪਾਲ ਡਾਂਗ :** ਕੀ ਇਹ ਹਕੀਕਤ ਨਹੀਂ ਕਿ ਡਾ: ਯੁਧਵੀਰ ਨੇ ਆਪਣਾ ਕਲਿਨਿਕ ਖੋਲ੍ਹ ਦਿਤਾ ਹੈ ਅਤੇ ਇਹ ਲੜਕੇ ਪ੍ਰਾਈਵੇਟ ਕਲਿਨਿਕ ਚਲਾਂਦੇ ਹਨ ਅਤੇ ਤਨਖਾਹ ਸਰਕਾਰ ਤੋਂ ਲੈਂਦੇ ਹਨ ?

**ਮੁੱਖ ਮੰਤਰੀ :** ਇਸ ਗਲ ਦਾ ਤਾਂ ਮੈਨੂੰ ਪਤਾ ਨਹੀਂ, ਜੇਕਰ ਇਸ ਤਰ੍ਹਾਂ ਦੀ ਕੋਈ ਸ਼ਿਕਾਇਤ ਆਵੇਗੀ ਤਾਂ ਜ਼ਰੂਰ ਐਕਸ਼ਨ ਲਿਆ ਜਾਵੇਗਾ ਪਰ ਮੈਂ ਇਹ ਪਰੀਸਪੋਜ਼ ਕਿਵੇਂ ਕਰ ਲਵਾਂ ।

**ਸਰਦਾਰ ਉਮਰਾਓ ਸਿੰਘ :** ਕੀ ਮੁੱਖ ਮੰਤਰੀ ਸਾਹਿਬ ਦੱਸਣਗੇ ਕਿ ਸਰਕਾਰ ਦੀ ਇਹ ਪਾਲੇਸੀ ਹੈ ਕਿ ਇਕੋ ਹੀ ਜਗਹ ਤੇ ਪਿਉ ਅਤੇ ਪੁਤਰਾਂ ਨੂੰ ਲਗਾ ਦਿਤਾ ਜਾਵੇ, ਭਰਾ ਭਰਾ ਨੂੰ ਲਗਾ ਦਿਤਾ ਜਾਵੇ ਤਾਂ ਕਿ ਉਨ੍ਹਾਂ ਨੂੰ ਨਾਜਾਇਜ਼ ਤੌਰ ਤੇ ਫਾਇਦਾ ਉਠਾਣ ਦਾ ਮੌਕਾ ਦਿਤਾ ਜਾਵੇ ?

(ਕੋਈ ਉੱਤਰ ਨਹੀਂ ਆਇਆ)

**Mr. Speaker.** Question Hour is over. The remaining questions shall be deemed to have been answered under Rule 45.

—=—

## WRITTEN ANSWERS OF STARRED QUESTIONS LAID ON THE TABLE UNDER RULE 45.

### *COMPLAINT REGARDING EMBEZZLEMENT IN THE AMRIT CO-OPERATIVE MULTIPURPOSE SOCIETY LTD., ROPAR.

*1461. **Comrade Babu Singh Master** : Will the Chief Minister be pleased to state :—

(a) whether the Government has received any complaint regarding embezzlement in the Amrit Co-operative Multipurpose Society Ltd , Ropar ;

(b) if the answer to part (a) above be in the affirmative, whether any enquiry was held into the said complaints ; if so, the result thereof and the action taken thereon ?

**Sardar Gurnam Singh** : (a) Yes Sir.

(b) Yes Sir, by Vigilance Department and Public Grievances Officer, Ropar-Certain omissions and commissions in the working of society were found ; on the basis of report of Vigilance Department the case is being got registered against Shri Tara Singh, the then treasurer, the matter has already been taken up with Superintendent Police, Ropar, by the Assistant Registrar, Co-operative Societies, and the Deputy Commissioner, Ropar.

[(ੲ) ਜੀ ਹਾਂ ।

(ਬੀ) ਜੀ ਹਾਂ, ਚੌਕਸੀ ਵਿਭਾਗ ਅਤੇ ਪਬਲਿਕ ਗਰੀਵੈਨਸਿਜ਼ ਅਫਸਰ ਰੋਪੜ ਵਲੋਂ ਤਫ਼ਤੀਸ਼ ਕੀਤੀ ਗਈ । ਸਭਾ ਦੇ ਕੰਮ ਕਾਰ ਵਿਚ ਕੁਝ ਭੁਲੇਖੇ ਨਾਲ ਅਤੇ ਗਿਆਤ ਦੀਆਂ ਗਲਤੀਆਂ ਹੋਈਆਂ ਹਨ । ਚੂੰਕਿ ਚੌਕਸੀ ਵਿਭਾਗ ਦੀ ਰਪੋਟ ਦੇ ਆਧਾਰ ਤੇ ਸ਼੍ਰੀ ਤਾਰਾ ਸਿੰਘ ਸਾਬਕ ਖਜ਼ਾਨਚੀ ਵਿਰੁਧ ਕੇਸ ਰਜਿਸਟਰ ਕਰਾਉਣ ਲਈ ਹਵਾਲਾ ਸੁਪਰਡੰਟ ਪੁਲਿਸ, ਰੋਪੜ ਨੂੰ ਕੀਤਾ ਗਿਆ, ਯੋਗ ਕਾਰਵਾਈ ਸਹਾਇਕ ਰਜਿਸਟਰਾਰ ਸਹਿਕਾਰੀ ਸਭਾਵਾਂ ਤੇ ਡਿਪਟੀ ਕਮਿਸ਼ਨਰ, ਰੋਪੜ ਵਲੋਂ ਕੀਤੀ ਜਾ ਰਹੀ ਹੈ ।]

———

### DEPUTY REGISTRAR POSTED AS CHIEF AUDITOR CO-OPERATIVE SOCIETIES.

*1479 **Comrade Kulwant Singh** : Will the Chief Minister be pleased to state whether it is a fact that a Deputy Registrar was posted as Chief Auditor, Cooperative Societies, in his own grade during the regime of Janta Party period when S. Lachhman Singh was the Chief Minister ?

**Sardar Gurnam Singh** : Yes. (ਜੀ ਹਾਂ)

---

**Starred Question No. 1526**

ਮੁੱਖ ਮੰਤਰੀ, ਪੰਜਾਬ ।
ਅ: ਸ: ਨੰਬਰ 1809-ਸੀ (5)-70/ਅਸ
ਚੰਡੀਗੜ੍ਹ, ਮਿਤੀ 10 ਮਾਰਚ, 1970.

ਵਿਸ਼ਾ :—ਅਰਬਨ ਕੋਆਪਰੇਟਿਵ ਡੈਬਟ ਅਤੇ ਥਰਿਫਟ ਸੁਸਾਇਟੀ, ਕੁਰਾਲੀ ਜ਼ਿਲ੍ਹਾ ਰੋਪੜ, ਸ: ਰਾਜਾ ਸਿੰਘ, ਐਮ: ਐਲ ਏ: ਵਲੋਂ ਕੀਤਾ ਸਟਾਰਡ ਸਵਾਲ ਨੰਬਰ 1526.

ਪਿਆਰੇ

ਪੰਜਾਬ ਵਿਧਾਨ ਸਭਾ ਦੇ ਸਟਾਰਡ ਸਵਾਲ ਨੰਬਰ 1526 ਜੋ ਮਿਤੀ 11-3-70 ਲਈ ਸਵਾਲਾਂ ਦੀ ਸੂਚੀ ਵਿਚ ਸਰਦਾਰ ਰਾਜਾ ਸਿੰਘ, ਐਮ. ਐਲ. ਏ. ਦੇ ਨਾਂ ਹੇਠ ਦਰਜ ਹੈ, ਦਾ ਜਵਾਬ ਅਜੇ ਤਿਆਰ ਨਹੀਂ ਹੋ ਸਕਿਆ ਹੈ । ਲੋੜੀਂਦੀ ਸੂਚਨਾ ਸਬੰਧਤ ਥਾਂ ਤੋਂ ਇਕਤਰ ਕੀਤੀ ਜਾ ਰਹੀ ਹੈ । ਇਸ ਲਈ ਬੇਨਤੀ ਕੀਤੀ ਜਾਂਦੀ ਹੈ ਕਿ ਸਵਾਲ ਦੇ ਜਵਾਬ ਦੇਣ ਦੀ ਮਿਆਦ ਵਿਚ ਵਾਧਾ ਕਰਨ ਅਤੇ ਇਸ ਸਵਾਲ ਨੂੰ ਮਿਤੀ 31-3-1970 ਤੋਂ ਪਿਛੋਂ ਦੀ ਕਿਸੀ ਮਿਤੀ ਲਈ ਸਵਾਲਾਂ ਦੀ ਸੂਚੀ ਵਿਚ ਸ਼ਾਮਲ ਕਰਨ ਦੀ ਕਿਰਪਾ ਕੀਤੀ ਜਾਵੇ ।

ਆਪ ਦਾ ਵਿਸ਼ਵਾਸਪਾਤਰ,
ਸਹੀ/-
(ਗੁਰਨਾਮ ਸਿੰਘ)

ਸ਼੍ਰੀ ਦਰਬਾਰਾ ਸਿੰਘ,
ਸਪੀਕਰ, ਪੰਜਾਬ ਵਿਧਾਨ ਸਭਾ,
ਚੰਡੀਗੜ੍ਹ।

---

## DRINKING WATER SUPPLY SCHEMES IN DISTRICT HOSHIARPUR.

*1501. **Chaudhri Tulsi Ram Chauhan** : Will the Minister for Irrigation and Power be pleased to state :—

(a) whether the Kukarsuha Drinking Water Scheme in district Hoshiarpur has been completed and necessary machinery installed ; if not, the time by which it is likely to be completed ;

(b) whether the Bhaddi Drinking Water Works Scheme in tehsil Garhshanker has been completed ; if so, the number of villages with their names, covered by this scheme ;

(c) the number of other Drinking Water Supply Schemes pending

in the Kandi Area of Sub Tehsil Balachaur, district Hoshiarpur.

**Sardar Sohan Singh Bassi** : (a) The Kukarsuha Water Supply Scheme is in progress and is likely to be completed by 31 3.1970. Installation of machinery is not required.

(b) The Bhaddi Group Water Supply Scheme is in progress. It covers 6 Nos villages namely :

1. Bhaddi,
2. Bhaniwal,
3. Rajumajra,
4. Bhangu,
5. Manowal,
6. Shahbajpur,

(c) None.

[(ਏ) ਕਕੜ ਸੂਹਾ ਵਾਟਰ ਸਪਲਾਈ ਸਕੀਮ ਪ੍ਰਗਤੀ ਅਧੀਨ ਹੈ । ਇਸ ਦੀ ਪੂਰਨਤਾ ਮਿਤੀ 31-3-70 ਤਕ ਸੰਭਵ ਹੈ । ਕਿਸੇ ਮਸ਼ੀਨਰੀ ਦੀ ਸਥਾਪਤੀ ਦੀ ਕੋਈ ਆਵਸ਼ਕਤਾ ਨਹੀਂ ।

(ਬੀ) ਭੱਡੀ ਗਰੁਪ ਵਾਟਰ ਸਪਲਾਈ ਸਕੀਮ ਪ੍ਰਗਤੀ ਅਧੀਨ ਹੈ । ਨਿਮਨਲਿਖਤ ਛੇ (6) ਪਿੰਡ ਇਸ ਸਕੀਮ ਅਧੀਨ ਹਨ ;—

[1] ਭੱਡੀ [2] ਭੰਨੀਵਾਲ [3] ਰਾਜੂਮਾਜਰਾ

[4] ਭੰਗੂ [5] ਮੰਨੋਵਾਲ [6] ਸ਼ਾਹਬਾਜਪੁਰ

(ਸੀ) ਕੋਈ ਨਹੀਂ]

POWER HOUSE SUB STATION FOR SUB TEHSIL BALACHAUR, DISTRICT HOSHIARPUR.

*1503. **Chaudhri Tulsi Ram Chauhan** : Will the Minister for Irrigation and Power be pleased to state :—

(a) whether any Power House Sub Station has been sanctioned for Sub Tehsil Balachaur, district Hoshiarpur ; if so, whether the necessary land has been acquired for the purpose ;

(b) the time by which the said Power House is likely to be completed ?

**Sardar Sohan Singh Bassi** : (a) Yes, Necessary land has not yet been acquired.

(b) August, 1970.

[(ਏ) ਹਾਂ ਜੀ । ਲੋੜੀਂਦੀ ਭੋਂ ਦੀ ਅੱਜੇ ਤਕ ਪ੍ਰਾਪਤੀ ਨਹੀਂ ਹੋਈ ।

(ਬੀ) ਅਗਸਤ, 1970 :]

## METALLING OF ROAD FROM NANGAL TOWNSHIP TO VILLAGE ALGRAN, DISTRICT ROPAR

*1484. **Doctor Sadhu Ram** : Will the Minister for Irrigation and Power be pleased to state :—

(a) whether during the year 1968—69, the Government gave the contract for metalling the road from Nangal Township to village Algran, tehsil Anandpur Sahib, district Ropar ;

(b) whether it has come to the notice of the Government that inferior quality material has been used on the road metalled so far ; if so, the action taken against the contractor concerned ; if not, the reasons therefor ;

(c) the time by which the road mentioned in part (a) above is likely to be completed ?

**Sardar Sohan Singh Bassi** : (a) Yes.

(b) No inferior quality material has been used on this road. Question of taking action against the contractor therefore, does not arise.

(c) Out of 7.5 miles, 4 miles have been completed and the rest will be completed soon after the villagers complete earth work.

[(ਏ) ਹਾਂ ਜੀ।

(ਬੀ) ਇਸ ਸੜਕ ਤੇ ਕੋਈ ਘਟੀਆ ਕਿਸਮ ਦਾ ਮੈਟੀਰੀਅਲ ਨਹੀਂ ਵਰਤਿਆ ਗਿਆ, ਇਸ ਲਈ ਠੇਕੇਦਾਰ ਦੇ ਵਿਰੁਧ ਕਾਰਵਾਈ ਕਰਨ ਦਾ ਸਵਾਲ ਹੀ ਪੈਦਾ ਨਹੀਂ ਹੁੰਦਾ।

(ਸੀ) 7·5 ਮੀਲ ਵਿਚੋਂ 4 ਮੀਲ ਸੜਕ ਤਿਆਰ ਹੋ ਚੁਕੀ ਹੈ ਅਤੇ ਬਾਕੀ ਦੀ ਸੜਕ ਪਿੰਡਾਂ ਵਾਲਿਆਂ ਵਲੋਂ ਮਿੱਟੀ ਪਾਉਣ ਦਾ ਕੰਮ ਪੂਰਾ ਹੋਣ ਤੇ ਤੁਰੰਤ ਤਿਆਰ ਕੀਤੀ ਜਾਵੇਗੀ ।]

## GOBINDGARH—NABHA ROAD

*1549. **Sardar Dalip Singh Pandhi** : Will the Minister for Irrigation and Power be pleased to state :—

(a) the time since when the Gobindgarh-Nabha road is in a dilapidated condition and the steps taken for its repairs ;

(b) whether S.E. Buildings and Roads, Patiala has prepared or sent to Government any estimate for repairs/reconditioning of the said road ; if so, the action taken thereon ;

(c) the details of the expenditure incurred on the repairs of the said road, year-wise, during the last 4 years ;

(d) whether there is any proposal under the consideration of Government to repair or widen the said road ; if so, to what extent together with the time by which it is likely to be done ; if not the reasons therefore ;

(e) the time since when no earth work has been done on both the sides of the said road and whether it would be done this year ?

**Sardar Sohan Singh Bassi** : (a) The road is not in dilapidated condition. Hence no repair is required.

(b) No.

| | | Rs. |
|---|---|---|
| (c) | 1965-66 | 33382.00 |
| | 1966-67 | 42304.00 |
| | 1967-68 | 64750.00 |
| | 1968-69 | 74017.00 |

(d) No.

(e) the berms were set right with the Grader during July, 1969.

[(ਏ) ਸੜਕ ਭੈੜੀ ਹਾਲਤ ਵਿਚ ਨਹੀਂ ਹੈ ਇਸ ਲਈ ਮੁਰੰਮਤ ਦੀ ਜ਼ਰੂਰਤ ਨਹੀਂ ।

(ਬੀ) ਜੀ ਨਹੀਂ ।

| | | ਰੁਪੈ |
|---|---|---|
| (ਸੀ) | 1965—66 | 33382.00 |
| | 1966—67 | 42304.00 |
| | 1967—68 | 64750.00 |
| | 1968—69 | 74017.00 |

(ਡੀ) ਨਹੀਂ ਜੀ ।

(ਈ) ਬਰਮਜ਼ (berms) ਨੂੰ ਜੁਲਾਈ, 1969 ਵਿਚ ਗਰੇਡਰਜ਼ ਨਾਲ ਠੀਕ ਕਰ ਦਿਤਾ ਗਿਆ ਸੀ ।]

---

BIR BHAMARDHI (MARARRU), DISTRICT PATIALA.

*1547. **Sardar Dalip Singh Pandhi** : Will the Minister for Revenue and Rahabilitation be pleased to :—

(a) state the details of the Shamlat land, village-wise out of which Bir Bhamardhi (mararru), Nabha State, now in district Patiala was formed ;

(b) lay on the Table of the House a copy of the details of the agreement/settlement reached between the State of Nabha and

[**Sardar Dalip Singh Pandhi**]

the residents of those villages on the constitution of the said Bir ;

(c) state whether this Bir was given to somebody as a gift ; if so, a copy of the gift deed be placed on the Table of the House ; if not, the time during which it remained in the possession of Government and the reasons for giving it to other persons and under whose orders ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ :** (ੳ) ਇਹ ਭਮਾਰਦੀ ਬੀੜ ਨਾਭਾ ਰਿਆਸਤ ਦੇ ਇਜਲਾਸ ਖਾਸ ਦੇ ਹੁਕਮ ਮਿਤੀ 6-5-1934 ਬਿਕਰਮੀ ਦੇ ਅਧੀਨ 9 ਪਿੰਡਾਂ ਦੀ ਗੈਰਆਬਾਦ ਭੋਂ ਤੇ ਬਣਾਇਆ ਗਿਆ ਸੀ । ਇਨ੍ਹਾਂ ਪਿੰਡਾਂ ਦੇ ਨਾਮ ਹੇਠ ਦਿਤੇ ਜਾਂਦੇ ਹਨ :—

1. ਭੜੀ ਪਰੈਚਾ
2. ਰੰਘੇੜੀ
3. ਕੰਬਾਲਾ
4. ਗਵਰਧਨਪੁਰ
5. ਭਮਾਰਸੀ ਨੀਵੀਂ
6. ਮੁੰਦੜੀਆ
7. ਬੜਾਲੀ
8. ਹੈਬਤਪੁਰਾ
9. ਮਰਾੜੂ

ਮਾਲ ਦੇ ਰਿਕਾਰਡ ਤੋਂ ਇਹ ਪਤਾ ਨਹੀਂ ਚਲਦਾ ਕਿ ਕਿਸ ਪਿੰਡ ਦੀ ਕਿੰਨੀ ਭੋਂ ਇਸ ਬੀੜ ਵਿਚ ਆਈ ।

(ਅ) ਇਸ ਬੀੜ ਨੂੰ ਬਣਾਉਣ ਸਬੰਧੀ ਮਹਾਰਾਜਾ ਸਾਹਿਬ ਨਾਭਾ ਤੇ ਇਨ੍ਹਾਂ ਪਿੰਡਾਂ ਦੇ ਜ਼ਿਮੀਂਦਾਰਾਂ ਵਿਚਕਾਰ ਕੋਈ ਸੈਟਲਮੈਂਟ ਜਾਂ ਐਗਰੀਮੈਂਟ ਹੋਇਆ ਨਹੀਂ ਮਿਲਿਆ । ਇਹ ਬੀੜ ਇਜਲਾਸ ਖਾਸ ਨਾਭਾ ਦੇ ਹੁਕਮ ਮਿਤੀ 6-5-1934 ਬਿਕਰਮੀ ਦੇ ਨਾਲ ਹੋਂਦ ਵਿਚ ਆਈ ।

(ੲ) ਇਸ ਬੀੜ ਦਾ ਕੁਲ ਰਕਬਾ 5860 ਬਿਘੇ 1 ਬਿਸਵਾ ਜਮਾਬੰਦੀ 1928—29 ਅਨੁਸਾਰ ਸੀ । ਇਸ ਵਿਚ 42 ਬਿਘੇ 4 ਬਿਸਵੇ ਰਕਬਾ ਸ੍ਰੀ ਪਰਤਾਪ ਸਿੰਘ ਚੇਲਾ ਸ੍ਰੀ ਹਰੀ ਸਿੰਘ ਵਾਸੀ ਭੈਣੀ ਸਾਹਿਬ ਦੇ ਕਬਜ਼ੇ ਵਿਚ ਦਰਜ ਹੈ ਤੇ ਬਾਕੀ ਦਾ ਮਹਿਕਮਾ ਜੰਗਲਾਤ ਦੇ ਕਬਜ਼ੇ ਵਿਚ । ਇਹ ਪਤਾ ਨਹੀਂ ਚਲਦਾ ਕਿ ਇਹ ਰਕਬਾ ਸ੍ਰੀ ਪਰਤਾਪ ਸਿੰਘ ਦੇ ਕਬਜ਼ੇ ਵਿਚ ਕਿੱਦਾਂ ਹੋਇਆ ਬਾਕੀ ਜੋ ਰਕਬਾ ਮਹਿਕਮਾ ਜੰਗਲਾਤ ਦੇ ਕਬਜ਼ੇ ਵਿਚ ਸੀ ਉਹ ਸ੍ਰੀ ਪਰਤਾਪ ਸਿੰਘ ਨੂੰ ਸਰਕਾਰ ਨਾਲ ਮੁਕਦਮਾ ਕਰਨ ਕਰਕੇ ਜ਼ਿਲ੍ਹਾ-ਜੱਜ ਕਪੂਰਥਲਾ ਦੇ ਹੁਕਮ ਮਿਤੀ 14-6-56 ਨਾਲ ਮਿਲ ਗਿਆ ਜੋ ਉਨ੍ਹਾਂ ਨੇ ਸੰਤਾ ਸਿੰਘ ਆਦਿ 15 ਬੰਦਿਆਂ ਦੇ ਨਾਮ ਰਜਿਸਟਰੀ ਨੰ: 800 ਮੁਸਦਕਾ 19-6-58 ਨਾਲ ਹਿਬਾ ਕਰ ਦਿਤਾ ।

———

## UNSTARRED QUESTIONS AND ANSWERS

## CLERKS/HEAD CLERKS IN EDUCATION DEPARTMENT

569. **Doctor Amir Singh Kalkat** : Will the Minister for Education be pleased to state ;—

(a) the total number of Clerks/Head Clerks working in the Education Department who had completed more than three years satisfactory service ;

(b) the number of confirmed Clerks/Head Clerks out of those mentioned in part (a) above ;

(c) the number of those who are unconfirmed along with the reasons therefor ;

(d) the probable date by which they are likely to be confirmed ?

**ਸਰਦਾਰ ਸੁਰਜੀਤ ਸਿੰਘ :**

| | ਹੈਡ ਕਲਰਕ | ਕਲਰਕ |
|---|---|---|
| (ੲ) | 40 | 1253 |
| (ਬੀ) | 10 | 250 |
| (ਸੀ) | 30 | 1003 |

ਪੰਜਾਬ ਸਰਕਾਰ ਨੇ ਕਨਫਰਮੇਸ਼ਨ, ਫ਼ਾਈਨਲ ਐਲੋਕੇਸ਼ਨ ਹੋਣ ਤੀਕ ਬੰਦ ਕੀਤੀ ਹੋਈ ਸੀ। ਇਸ ਤੋਂ ਇਲਾਵਾ ਅਧੀਨ ਦਫ਼ਤਰਾਂ ਦਾ ਕਾਡਰ ਅਜੇ ਤੀਕ ਪੱਕਾ ਫਿਕਸ ਨਹੀਂ ਹੋਇਆ ਹੈ।

(ਡੀ) ਕਾਡਰ ਪੱਕਾ ਫਿਕਸ ਹੋਣ ਤੇ ਪੱਕੀਆਂ ਆਸਾਮੀਆਂ ਵਿਰੁੱਧ ਯੋਗ ਕਰਮਚਾਰੀਆਂ ਦੇ ਪੱਕੇ ਕਰਨ ਦੇ ਕੇਸ ਪ੍ਰੋਖੇ ਜਾਣਗੇ।

---

## GAZETTED HOLIDAYS ALLOWED TO CLERKS WORKING IN THE EDUCATION DEPARTMENT AND GOVERNMENT COLLEGES.

570. **Doctor Amir Singh Kalkat** : Will the Minister for Education be pleased to state :—

(a) the total number of gazetted holidays availed by the clerks working in various offices in the Education Department, during a calender year ;

(b) the number of gazetted holidays availed by the clerks working in Government Colleges;

(c) whether there is any disparity in the matter of holidays allowed to the clerks mentioned in parts (a) and (b) above if so, the reasons therefor ;

(d) the steps taken/proposed to be taken to remove the disparity and to compensate the shortfall in holidays ?

**ਸਰਦਾਰ ਸੁਰਜੀਤ ਸਿੰਘ :** (ੳ) 25

(ਅ) 11

(ੲ) ਜੀ ਹਾਂ। ਸਰਕਾਰੀ ਕਾਲਜਾਂ ਦਾ ਸਬੰਧੀਕਰਨ ਯੂਨੀਵਰਸਿਟੀ ਨਾਲ ਹੁੰਦਾ ਹੈ, ਅਤੇ

[ਸਿਖਿਆ ਮੰਤਰੀ]

ਜਿਵੇਂ ਉਹ ਕਾਲਜਾਂ ਲਈ ਛੁੱਟੀਆਂ ਨਿਸ਼ਚਿਤ ਕਰਦੇ ਹਨ ਉਸੇ ਅਨੁਸਾਰ ਕਾਲਜਾਂ ਤੇ ਦਫ਼ਤਰੀ ਅਮਲੇ ਨੂੰ ਛੁੱਟੀਆਂ ਹੁੰਦੀਆਂ ਹਨ। ਕਿਉਂਕਿ ਜਿਸ ਦਿਨ ਕਾਲਜ ਖੁਲ੍ਹਦਾ ਹੈ ਉਸ ਦਿਨ ਦਫ਼ਤਰ ਦਾ ਖੁਲ੍ਹਣਾ ਵੀ ਜ਼ਰੂਰੀ ਹੈ।

(ਸ) ਛੁੱਟੀਆਂ ਵਿਚ ਅਸਮਾਨਤਾ ਦੂਰ ਕਰਨ ਲਈ ਕੋਈ ਕਾਰਵਾਈ ਨਹੀਂ ਹੋ ਰਹੀ।

---

**Unstarred Question No. 571**

ਵਿਸ਼ਾ : ਪੰਜਾਬ ਵਿਧਾਨ ਸਭਾ ਦਾ ਅਨਸਟਾਰਡ ਸਵਾਲ ਨੰ: 571.

............

ਪੰਜਾਬ ਵਿਧਾਨ ਸਭਾ ਦਾ ਸੁਆਲ ਨੰ: 571, ਜੋ ਮਿਤੀ 11 ਮਾਰਚ, 1970 ਲਈ ਅਨਸਟਾਰਡ ਸੁਆਲਾਂ ਦੀ ਸੂਚੀ ਵਿਚ ਸ੍ਰੀ ਬਾਲ ਮੁਕੰਦ ਸ਼ਰਮਾ. ਐਮ. ਐਲ. ਏ. ਦੇ ਨਾਂ ਹੇਠ ਦਰਜ ਹੈ, ਦਾ ਜਵਾਬ ਅਜੇ ਤਿਆਰ ਨਹੀਂ ਹੋਇਆ ਹੈ।

2. ਸਬੰਧਤ ਸੂਚਨਾ ਇਕੱਤਰ ਹੋ ਜਾਣ ਤੇ ਜਵਾਬ ਤੁਰੰਤ ਭੇਜ ਦਿਤਾ ਜਾਵੇਗਾ।

ਸਹੀ/-

ਸਿਖਿਆ ਮੰਤਰੀ, ਪੰਜਾਬ

ਸੇਵਾ ਵਿਖੇ,

ਸਕੱਤਰ,

ਪੰਜਾਬ ਵਿਧਾਨ ਸਭਾ, ਚੰਡੀਗੜ੍ਹ।

ਰੈ: ਸ: ਨੰ: 2072-ਸਿ 2 (1)-70 ਮਿਤੀ 10.3.70.

---

COMPLAINTS AGAINST MANAGING COMMITTEES OF GOVERNMENT AIDED SCHOOLS

572. **Sardar Kirpal Singh** : Will the Minister for Education be pleased to state whether the Government have received any complaints against any of the Managing Committees of the Govt. aided schools in the State regarding alleged violation of the Rules and Regulations of the Education Department, if so, the action, if any taken against the said committee ?

**ਸਰਦਾਰ ਸੁਰਜੀਤ ਸਿੰਘ** : ਹਾਂ ਜੀ। ਮੈਨੇਜਿੰਗ ਕਮੇਟੀਆਂ ਦਾ ਦੋਸ਼ ਸਾਬਿਤ ਹੋਣ ਤੇ ਸਬੰਧਤ ਸਕੂਲਾਂ ਦੀ ਗਰਾਂਟ ਉਦੋਂ ਤਕ ਬੰਦ ਕਰ ਦਿਤੀ ਜਾਂਦੀ ਹੈ ਜਦ ਤੱਕ ਉਹ ਨਿਯਮਾਂ ਦੀ ਪਾਲਣਾ ਨਾ ਕਰ ਲੈਣ।

---

CONSTRUCTION OF CROSSING ON AMRITSAR—JULLUNDUR RAILWAY LINE OPPOSITE TEHSILPURA, AMRITSAR.

573. **Shri Gian Chand Kharbanda** : Will the Minister for Irrigation and Power be pleased to state :—

(a) the action taken by the Government on the request made by the deputation of inhabitants of Abadies of Sunder Nagar,

Sawan Nagar, Krishan Nagar etc. situated on the other side of Amritsar Jullundur Railway line that a Railway crossing be provided just opposite Tehsilpura, Amritsar for the facility of the persons going from the city to those Abadies :

(b) whether the Government has approached the Railway Department for the said purpose ; if so, the result thereof ?

**Sardar Sohan Singh Bassi** : (a) No such representation has been received or pending in Public Works Department.

(b) In view of (a) above, the question does not arise.

---

REGA BRIDGE, AMRITSAR

579. **Shri Gian Chand Kharbanda** : Will the Minister for Local Government be pleased to state :—

(a) whether it is a fact that a part of Rega bridge, Amritsar has been declared as unsafe involving heavy repair/reconstruction of the bridge ; if so, the stage at which the matter stands at present ;

(b) whether the Government have received any reply from the Railway authorities on the subject ; if so, the details thereof ?

**Shri Manmohan Kalia** : (a) Yes. The matter is still under correspondence between the Municipal Committee, Amritsar and the Railway authorities.

(b) In view of (a) above question does not arise.

[(ਅ) ਜੀ ਹਾਂ । ਇਸ ਮਾਮਲੇ ਬਾਰੇ ਅਜੇ ਭੀ ਨਗਰਪਾਲਕਾ, ਅੰਮ੍ਰਿਤਸਰ ਅਤੇ ਰੇਲਵੇ ਅਥਾਰਟੀਜ਼ ਦਰਮਿਆਨ ਲਿਖਾ ਪੜ੍ਹੀ ਚਲ ਰਹੀ ਹੈ ।

(ਬ) ਉਪਰੋਕਤ (ਅ) ਅਨੁਸਾਰ ਸਵਾਲ ਹੀ ਪੈਦਾ ਨਹੀਂ ਹੁੰਦਾ ।]

---

NATIONAL ANTHEM PLAYED IN CINEMA HALLS.

580. **Shri Gian Chand Kharbanda** : Will the Chief Minister be pleased to state whether any steps have been taken by the Government to ensure that due respect is shown by the audience in the Cinema Halls in the State when at the end of a show, National Anthem is played ; if so, the details thereof ?

**ਸਰਦਾਰ ਗੁਰਨਾਮ ਸਿੰਘ** : ਹਾਂ ਜੀ । ਭਾਰਤ ਸਰਕਾਰ ਇਸ ਸਬੰਧ ਵਿਚ ਰਾਜ ਸਰਕਾਰਾਂ

[ਮੁੱਖ ਮੰਤਰੀ]

ਨੂੰ ਹਦਾਇਤਾਂ ਜਾਰੀ ਕਰਦੀ ਹੈ। ਇਹਨਾਂ ਹਦਾਇਤਾਂ ਦੀ ਪਾਲਨਾ ਕਰਨ ਲਈ ਸਮੂਹ ਜ਼ਿਲ੍ਹਾ ਮੈਜਿਸਟਰੇਟਾਂ ਨੂੰ ਲਿਖਿਆ ਜਾਂਦਾ ਹੈ। ਸਿਨਮੇ ਦੇ ਮਾਲਕਾਂ ਨੂੰ ਹਦਾਇਤਾਂ ਕੀਤੀਆਂ ਜਾਂਦੀਆਂ ਹਨ ਕਿ ਉਹ ਸਿਨਮੇ ਦੇ ਸ਼ੋ ਖਤਮ ਹੋਣ ਤੋਂ ਮਗਰੋਂ ਕੌਮੀ ਤਰਾਨਾ ਨੂੰ ਪੂਰੀ ਮਾਨਤਾ ਦੇਣ।

---

## LAND ALLOTTED BY THE GOVERNMENT AGAINST PROPERTY CLAIMS/BONDS ETC.

586. **Vaid Kartar Singh** : Will the Minister for Revenue & Rehabilitation be pleased to state :—

(a) whether any land has been allotted by the Govt. to some persons in the State against property claims/bonds etc., during the period from February, 1969 to February, 1970, if so, the names and the full addresses of such allottees ;

(b) whether the claims-bonds were so adjusted in lieu of cash pertaining to persons other than the allottees of the land ;

(c) if the reply to part (b) above be in the affirmative, the names of the persons to whom these claims-bonds etc., actually belong showing against each the names and addresses of the allottees of land who got these claims-bonds adjusted against cash payments ;

(d) (i) the dates when these claims/bonds etc. were got adjusted and (ii) the date (s) when the land was transferred in the names of the allottees in the Revenue Records ?

**Sardar Atma Singh** : (a) No such allotment has been made during the period in question.

(b)
(c) } Question does not arise.
(d)

[(ਏ) ਇਸ ਸਮੇਂ ਵਿਚ ਅਜਿਹੀ ਕੋਈ ਅਲਾਟਮੈਂਟ ਨਹੀਂ ਕੀਤੀ ਗਈ।

(ਬੀ)
(ਸੀ) } ਸੁਆਲ ਹੀ ਪੈਦਾ ਨਹੀਂ ਹੁੰਦਾ।]
(ਡੀ)

**ਡਾਕਟਰ ਅਮੀਰ ਸਿੰਘ ਕਲਕਟ :** * * * *

**Mr. Speaker** : Whatever has been said by Dr. Amir Singh without the permission of the Chair, will not form part of the proceedings.

*Expunged as ordered by the Chair.

## CALL ATTENTION NOTICES UNDER RULE 73.

(Serial No. 117)

**Comrade Babu Singh Master** : I beg to draw the attention of the Government towards an urgent matter of public importance, namely, the failure of the Government in taking action against Sardar Santokh Singh, Executive Engineer Bhatinda regarding his misbehaviour with the public and humiliating and derogatory treatment with his subordinates. Many times he has been transferred from Bhatinda but he still continues to be there.

His behaviour towards his subordinates is so humiliating that he even manhandled Sectional Officers thrice before the public. As a result of this there is much resentment and discontentment among his subordinates and the work of the construction of roads in District Bhatinda has been stopped in spite of the fact that the fag end of the financial year is approaching. The Government may please be asked to make a statement to dispel the resentment and discontentment prevailing in the whole of the District Bhatinda.

**ਸ਼੍ਰੀ ਸਪੀਕਰ :** ਪ੍ਰਵਾਨ ਕੀਤਾ ਜਾਂਦਾ ਹੈ, ਸਬੰਧਤ ਵਜ਼ੀਰ ਸਾਹਿਬ ਬਿਆਨ ਦੇਣ ਦੀ ਕਿਰਪਾਲਤਾ ਕਰਨ । (Admitted. Minister concerned to please make a statement.)

Now we take up Call Attention Notice No. 121.

**ਚੌਧਰੀ ਸਤਦੇਵ :** * * * * *

**ਸ਼੍ਰੀ ਸਪੀਕਰ ;** ਜੋ ਕੁਝ ਚੌਧਰੀ ਸਾਹਿਬ ਨੇ ਕਿਹਾ ਹੈ, ਇਹ ਪ੍ਰੋਸੀਡਿੰਗ ਦਾ ਪਾਰਟ ਨਹੀਂ ਬਣਨਾ ਚਾਹੀਦਾ । (Whatever the hon. Member has said should not form part of the proceedings.)

————

(Serial No. 121)

**Chaudhri Kewal Krishan** : Sir, I beg to draw the attention of the Government towards an urgent matter of public importance, namely that in view of the increasing strength of students by the admission of thousands of students in recognised private schools, the sanction for the appointment of hundreds of teachers had been sought since last year. But the Government have paid no heed to this demand concerning the career of students. The number of teachers in private schools is inadequate to cope with the increasing strength of students in the said schools. This is a question of making or marring the career of students. The Government should explain its policy in this regard in the House.

*Expunged as ordered byr. the Chai

**ਸ੍ਰੀ ਸਪੀਕਰ** : ਪ੍ਰਵਾਨ ਕੀਤਾ ਜਾਂਦਾ ਹੈ, ਸਬੰਧਤ ਵਜ਼ੀਰ ਸਾਹਿਬ ਬਿਆਨ ਦੇਣ ਦੀ ਕ੍ਰਿਪਾਲਤਾ ਕਰਨ। (Admitted. Minister concerned may please make a statement.)

---

(Serial No. 125)

**Sardar Kirpal Singh** : Sir, I beg to draw the attention of the Government towards an urgent matter of public importance, namely, the resentment amongst the Government School Teachers due to continued mid term transfers of teachers and reported decision of the Government to post teachers 20 miles from their home-places and even put couple-teachers separately. This has created great resentment amongst the teachers and Government Teachers Union has took serious note of this.

The Government should make a statement in the House and remove the fear amongst the teaching community.

**ਸ੍ਰੀ ਸਪੀਕਰ** : ਪ੍ਰਵਾਨ ਕੀਤਾ ਜਾਂਦਾ ਹੈ, ਸਬੰਧਤ ਵਜ਼ੀਰ ਸਾਹਿਬ ਬਿਆਨ ਦੇਣ ਦੀ ਕਿਰਪਾਲਤਾ ਕਰਨ। (Admitted. Minister concerned may please make a statement).

---

## THIRD REPORT OF THE BUSINESS ADVISORY COMMITTEE

**Mr. Speaker** : I have to report the time table fixed by the Business Advisory Committee in regard to various Demands for Grants, as contained in the Third Report of the Business Advisory Committee. The report reads as under :

The Committee, after some discussion, recommended that the Demands for Grants relating to the following Departments be specifically discussed on the days mentioned against them.

| *Name of the Departments* | *Date of discussion.* |
|---|---|
| General Administration and Police | Monday, the 16th March, 1970. |
| Irrigation and Power | Tuesday, the 17th March, 1970. |
| Industries and Health | Wednesday, the 18th March, 1970. |
| Transport and Excise & Taxation | Thursday, the 19th March, 1970. (Second sitting) |
| Education and Social Welfare | Friday, the 20th March, 1970. |

**Minister for Industries** (Shri Balramji Dass Tandon) : Sir, I beg to move—

That the House agrees with the recommendations contained in the Third Report of Business Advisory Committee.

**Mr. Speaker** : Motion moved—

That the House agrees with the recommendations contained in the Third Report of Business Advisory Committee.

**Mr. Speaker** : Question is—

That the House agrees with the recommendations contained in the Third Report of Business Advisory Committee.

*After ascertaining the votes of the Members present by voices, Mr, Speaker gave an opinion. The opinion was challenged. The bells were sounded. The question was put again and carried by a voice vote.*

*The motion was declared carried.*

————

CENSURE MOTION

**ਸਰਦਾਰ ਉਮਰਾਓ ਸਿੰਘ :** ਸਪੀਕਰ ਸਾਹਿਬ, ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਕੁਝ ਗੱਲਾਂ ਐਸੀਆਂ ਹਨ ਜਿਨ੍ਹਾਂ ਦਾ ਆਪਦੇ ਦਫਤਰ ਵੱਲੋਂ ਤੁਰੰਤ ਪ੍ਰਬੰਧ ਹੋਣਾ ਚਾਹੀਦਾ ਹੈ । ਮੈਨੂੰ ਇਹ ਗੱਲ ਅਫਸੋਸ ਨਾਲ ਕਹਿਣੀ ਪੈਂਦੀ ਹੈ ਕਿ ਜਥੇਦਾਰ ਉਮਰਾ ਨੰਗਲ ਦੇ ਮੁਤਾਲਿਕ ਇਕ ਸੈਂਸ਼ਰ ਮੋਸ਼ਨ...............

**ਸ੍ਰੀ ਪੀਕਰ :** ਇਸ ਰਿਪੋਰਟ ਨਾਲ ਸਬੰਧਤ ਗੱਲਾਂ ਬਾਤਾਂ ਕਰੋ । (I would request the hon. Member to confine to the report of the Business Advisory Committee only.)

**ਸਰਦਾਰ ਉਮਰਾਓ ਸਿੰਘ :** ਸਪੀਕਰ ਸਾਹਿਬ, ਇਹ ਗੱਲ ਤਾਂ ਤੁਹਾਨੂੰ ਮੰਨਣੀ ਹੀ ਪਵੇਗੀ ਕਿ ਅਗਰ ਅਸੀਂ ਆਪ ਦੇ ਨਿਯਮਾਂ ਅਨੁਸਾਰ ਇਥੇ ਇਹ ਗਲ ਨਹੀਂ ਕਰ ਸਕਦੇ ਅਤੇ ਨਾ ਹੀ ਤੁਹਾਡੇ ਵੱਲੋਂ ਕੋਈ ਸਟੈਪ ਲਏ ਜਾਣ ਤਾਂ ਫਿਰ ਕਰੀਏ ਕਿਥੇ ! ਮੈਂ ਆਪ ਜੀ ਨੂੰ ਦੋ ਮੋਸ਼ਨਜ਼ ਦਿਤੀਆਂ ਇਕ ਫਾਜ਼ਿਲਕਾ ਦੇ ਮੁਤਾਲਿਕ ਅਤੇ ਇਕ ਜਥੇਦਾਰ ਉਮਰਾ ਨੰਗਲ ਦੇ ਮੁਤਾਲਿਕ ।

**ਸ੍ਰੀ ਸਪੀਕਰ :** ਤੁਹਾਡੀਆਂ ਸੈਂਸ਼ਰ ਮੋਸ਼ਨਜ਼ ਚੀਫ ਮਨਿਸਟਰ ਸਾਹਿਬ ਨੂੰ ਭੇਜ ਦਿੱਤੀਆਂ ਹਨ । (Censure Motions given notice of by the hon. Member have been sent to the Chief Minister.)

**ਸਰਦਾਰ ਉਮਰਾਓ ਸਿੰਘ :** ਮੇਰੀ ਗੁਜ਼ਾਰਸ਼ ਹੈ ਕਿ ਅੱਜ ਇਕ ਸਟੇਟਮੈਂਟ ਛਪਿਆ ਹੈ ।

**ਸ੍ਰੀ ਸਪਕੀਰ :** ਤੁਹਾਨੂੰ ਇਥੇ ਜਿਹੜੀ ਗੱਲ ਰੈਲੇਵੈਂਟ ਨਾ ਹੋਵੇ ਕਹਿਣੀ ਸ਼ੋਭਦੀ ਨਹੀਂ । (It is not proper for the hon. Member, to refer to irrelevant matters).

**ਸਰਦਾਰ ਉਮਰਾਓ ਸਿੰਘ :** ਰੈਲੇਵੈਂਟ ਕਿਸ ਤਰ੍ਹਾਂ ਨਹੀਂ, ਅਸੀਂ 24 ਤਾਰੀਖ ਨੂੰ ਜਦੋਂ ਦੇ ਦਿੱਤੀ ਇਸ ਤੇ 31 ਤਾਰੀਖ ਤੱਕ ਗਵਰਮੈਂਟ ਵੱਲੋਂ ਕੋਈ ਫੈਸਲਾ ਹੋਣਾ ਚਾਹੀਦਾ ਸੀ ਜਾਂ ਚੀਫ ਮਨਿਸਟਰ ਸਾਹਿਬ ਦੇ ਵੱਲੋਂ ਜਵਾਬ ਆਉਣਾ ਚਾਹੀਦਾ ਸੀ ਪਰ ਅੱਜ ਤੱਕ ਕੋਈ ਜਵਾਬ ਨਹੀਂ ਆਇਆ ।

**ਸ਼੍ਰੀ ਸਪੀਕਰ :** Please resume your seat. ਕਪਤਾਨ ਸਾਹਿਬ ਇਨ੍ਹਾਂ ਨੂੰ ਸਮਝਾਓ ਕਿ ਇਹ ਮੁਆਮਲਾ ਸਪਲੀਮੈਂਟਰੀ ਗਰਾਂਟਸ ਦੇ ਨਾਲ ਤਅਲੁਕ ਨਹੀਂ ਰਖਦਾ । (I would request Captain Rattan Singh to make the hon. Member understand that this matter does not relate to the supplementary Grants).

**ਕੈਪਟਨ ਰਤਨ ਸਿੰਘ :** ਸਪੀਕਰ ਸਾਹਿਬ, ਬਿਜ਼ਨੈਸ ਐਡਵਾਈਜ਼ਰੀ ਕਮੇਟੀ ਦੀ ਮੀਟਿੰਗ ਹੋ ਚੁਕੀ ਹੈ । ਉਸ ਵਿੱਚ ਆਪਦੇ ਆਫਿਸ ਵੱਲੋਂ ਇਹ ਮੈਟਰ ਵੀ ਉਥੇ ਟੇਕਅਪ ਹੋਣਾ ਚਾਹੀਦਾ ਸੀ ਕਿ ਸੈਂਸ਼ਰ ਮੋਸ਼ਨ ਪਹੁੰਚ ਚੁਕੀ ਹੈ ਅਤੇ ਉਸ ਸਿਲਸਿਲੇ ਵਿਚ ਇਹ ਸਟੈਪ ਲਏ ਗਏ ਹਨ, ਪਰ ਉਥੇ ਕੁਝ ਦਸਿਆ ਨਹੀਂ ਗਿਆ ।

**Mr. Speaker** : That meeting was Specifically held in connection with the discussion on Demands for Grants.

**ਕੈਪਟਨ ਰਤਨ ਸਿੰਘ :** ਇਹ ਚੀਜ਼ ਬਿਜ਼ਨੈਸ ਐਡਵਾਇਜ਼ਰੀ ਕਮੇਟੀ ਵਿੱਚ ਆਉਣੀ ਚਾਹੀਦੀ ਸੀ ।

**ਸ਼੍ਰੀ ਸਪੀਕਰ :** ਜਦੋਂ ਤੱਕ ਗਵਰਮੈਂਟ ਇਸ ਨੂੰ ਕਨਸਿਡਰ ਕਰਕੇ ਨਹੀਂ ਭੇਜਦੀ ਉਸ ਵਕਤ ਤਕ ਇਸ ਦੇ ਆਉਣ ਦਾ ਕੋਈ ਸਵਾਲ ਹੀ ਪੈਦਾ ਨਹੀਂ ਹੁੰਦਾ । (It cannot be put up before the Business Advisory Committee until a considered reply is received from the Government.)

**ਕੈਪਟਨ ਰਤਨ ਸਿੰਘ :** ਸਪੀਕਰ ਸਾਹਿਬ, ਮੇਰੀ ਗੁਜ਼ਾਰਿਸ਼ ਇਹ ਹੈ ਕਿ ਜਦੋਂ ਸੈਂਸ਼ਰ ਮੋਸ਼ਨ ਤੁਹਾਡੇ ਕੋਲ ਆ ਗਈ ਤਾਂ ਰੂਲਜ਼ ਦੇ ਮੁਤਾਬਕ.........

**ਸ਼੍ਰੀ ਸਪੀਕਰ :** ਇਹ ਨਾਨ-ਆਫੀਸ਼ਲ ਬਿਜ਼ਨੈਸ ਹੈ.........(It is non official business......)

**ਕੈਪਟਨ ਰਤਨ ਸਿੰਘ :** ਸਪੀਕਰ ਸਾਹਿਬ, ਇਹ ਐਡਮਿਟ ਤਾਂ ਤੁਸੀਂ ਕਰਨੀ ਸੀ ਅਤੇ ਟਾਈਮ ਚੀਫ ਮਨਿਸਟਰ ਦੀ ਸਲਾਹ ਦੇ ਨਾਲ ਫਿਕਸ ਕੀਤਾ ਜਾਣਾ ਸੀ ।

**Mr. Speaker**. Rule 35 of the Rules of Procedure and Conduct of Business in the Punjab Legislative Assembly reads as under :—

"It shall be the function of the Committe : to recommend the time that should be allocated for the discussion of the stage or stages of such Government Bills and other Government business as the Speaker in consultation with the Leader of the House may direct for being referred t othe Committee."

Is there any doubt about it now ?

**ਕੈਪਟਨ ਰਤਨ ਸਿੰਘ :** ਸਪੀਕਰ ਸਾਹਿਬ, ਮੇਰੀ ਅਰਜ਼ ਇਹ ਹੈ ਕਿ ਜਦੋਂ ਸੈਂਸ਼ਰ ਮੋਸ਼ਨ ਤੁਹਾਡੇ ਕੋਲ ਪਹੁੰਚ ਗਈ ਸੀ ਤਾਂ.......................

If that censure motion was in order we should have been told about it so that we could request the Leader of the House to allot time for it.

ਇਹ ਮੋਸ਼ਨ ਐਡਮਿਟ ਤੁਸੀਂ ਕਰਨੀ ਸੀ ਅਤੇ ਟਾਈਮ ਚੀਫ ਮਨਿਸਟਰ ਨੇ ਦੇਣਾ ਸੀ ।

(At this stage Chief Minister rose to speak)

**Sardar Umrao Singh** : Sir, I have not finished my point of order. I do not give way.

**Mr. Speaker** : You have already given way.

**Sardar Umrao Singh** : Sir, I have not given way. I am on a point of order.

(Noise in the House)

**Mr. Speaker** : You have already given way. Please resume your seat now.

**Sirdar Umrao Singh** : Sir, I can take my seat if you permit me to speak after the Chief Minister.

**Mr. Speaker** : The Chief Minister is on a point of order. He is already on his legs. I have called him.

**Sardar Kapur Singh** : Point of order, Sir.

**Mr. Speaker** : Sardar Kapur Singh, the Chief Minister is already on a point of order.

(Noise in the House)

**Sirdar Kapur Singh** : I rise on a point of order against that.

**Mr. Speaker** : What is your point of order ?

**Sirdar Kapur Singh** : Mr. Speaker, my point of order is as follows :—

You have ordered hon. Sardar Umrao Singh to sit down by asking him to resume his seat. You have allowed the Leader of the House to rise on a point of order while hon. Sardar Umrao Singh was already on his legs. Under Rule 102 of the Rules of Procedure of this House you can direct a Member to resume his seat only if he is taking too much time and thereby deprives another Member of his right of speech. Nothing of the sort was happening in the case of Sardar Umrao Singh. Your direction to him to resume his seat is utterly out of order.

**ਸ਼੍ਰੀ ਸਪੀਕਰ :** ਜੋ ਕੁਝ ਸਿਰਦਾਰ ਕਪੂਰ ਸਿੰਘ ਨੇ ਕਿਹਾ ਹੈ ਉਹ ਜ਼ਿਆਦਾ ਰਕਮੈਂਡੇਬਲ ਨਹੀਂ ਹੈ, ਪਰ ਇਹ ਗਲ ਦਸ ਦਿਆਂ ਕਿ ਸਰਦਾਰ ਉਮਰਾਓ ਸਿੰਘ ਜਦੋਂ ਬੋਲ ਰਹੇ ਸੀ ਤਾਂ ਮੈਂ ਕੈਪਟਨ ਰਤਨ ਸਿੰਘ ਜੀ ਨੂੰ ਬੇਨਤੀ ਕੀਤੀ ਕਿ ਉਹ ਉਨ੍ਹਾਂ ਨੂੰ ਬਿਠਾ ਦੇਣ । ਕੈਪਟਨ ਸਾਹਿਬ ਨੇ ਉਨ੍ਹਾਂ ਨੂੰ ਬਿਠਾ ਦਿਤਾ ਸੀ (ਵਿਘਨ) ਫਿਰ ਕੈਪਟਨ ਸਾਹਿਬ ਬੋਲੇ ਅਤੇ ਫਿਰ ਚੀਫ਼ ਮਨਿਸਟਰ ਪੁਆਇੰਟ ਆਫ਼ ਆਰਡਰ ਤੇ ਖੜ੍ਹੇ ਹੋ ਗਏ । ਇਸ ਵਿਚ ਕੋਈ ਗਲਤ ਗਲ ਨਹੀਂ ਹੋਈ । (ਵਿਘਨ)

(Whatever Sirdar Kapur Singh has said is not very recommendable. However, I would like to inform the House that Sardar Umrao Singh was speaking. I requested Capt. Rattan Singh to persuade

**[Mr. Speaker]**

him to resume his seat and he did manage to get S. Umrao Singh to resume his seat (Interruption) Thereafter Capt. Rattan Singh spoke and then the Chief Minister rose on a point of order. There was nothing wrong in it.)

**चौधरी बलबीर सिंह :** आन ए प्वांयट आफ़ आर्डर, सर । अध्यक्ष महोदय, जो कुछ सिरदार कपूर सिंह जी ने कहा है मैं उस के बारे में बोलना चाहता हूँ । सरदार उमराओ सिंह जब बोलने के लिए खड़े हुए तो उस के बाद कैप्टन साहिब खड़े हुए । उनके बाद फिर सरदार उमराओ सिंह खड़े हो गए । उनके खत्म करने के पहले ही आप ने चीफ़ मनिस्टर को बोलने की आज्ञा दे दी । या तो आप उनको अपना प्वांयट पूरा करने दें या उसे आउट आफ़ आर्डर करार दें । (विघ्न) आप रिकार्डदेख लें आपने आउट आफ़ आर्डर करार नहीं दिया । (विघ्न)

**ਸ੍ਰੀ ਸਪੀਕਰ :** ਚੌਧਰੀ ਸਾਹਿਬ, ਮੈਂ ਅਰਜ਼ ਕਰਦਾ ਹਾਂ ਕਿ ਜਦੋਂ ਸਰਦਾਰ ਉਮਰਾਓ ਸਿੰਘ ਨੇ ਪੁਆਇੰਟ ਆਫ ਆਰਡਰ ਰੇਜ਼ ਕੀਤਾ ਤਾਂ ਇਸ ਹਾਊਸ ਵਿਚ ਬਿਜ਼ਨੈਸ ਐਡਵਾਈਜ਼ਰੀ ਕਮੇਟੀ ਦੀ ਰਿਪੋਰਟ ਪੇਸ਼ ਹੋਈ ਸੀ ਅਤੇ ਉਸ ਤੇ ਡਿਸਕਸ਼ਨ ਹੋਣ ਲਗੀ ਸੀ । ਮੈਂ ਸਰਦਾਰ ਉਮਰਾਓ ਸਿਘ ਨੂੰ ਕਿਹਾ ਕਿ ਉਹ ਰੈਲੇਵੈਂਟ ਬੋਲਣ । ਪਰ ਉਹ ਰੈਲੇਵੈਂਟ ਨਹੀਂ ਬੋਲੇ ਇਸ ਕਰਕੇ ਮੈਂ ਆਪਣੀ ਰੂਲਿੰਗ ਦੇ ਦਿਤੀ ਸੀ ਕਿ ਉਹ ਰੈਲੇਵੈਂਟ ਨਹੀਂ ਹਨ ਇਸ ਲਈ ਉਹ ਬੈਠ ਜਾਣ...

(I would like to inform the hon. Member Ch. Balbir Singh that when S. Umrao Singh raised his point of order the report of the Business Advisory Committee had been presented to the House for discussion. I asked Sardar Umrao Singh to be relevant. But he did not speak to the point. There upon I gave my ruling that since he was irrelevant, he should resume his seat.)

**Sardar Umrao Singh :** Sir, I was speaking on the motion. I had not stood on a point of order. There was a motion and I had the right to speak on it. You should have permitted me to speak.

(Interruptions and Noise in the House)

**Mr. Speaker :** Please read the Rules.

**Sardar Umrao Singh :** Don't guide me about the Rules. I know the rules.

(Noise in the House)

(ਇਸ ਸਮੇਂ ਹਾਊਸ ਦੇ ਵਿਚ ਬਹੁਤ ਸਾਰੇ ਮੈਂਬਰ ਸਾਹਿਬਾਨ ਖੜ੍ਹੇ ਹੋ ਗਏ । ਸ੍ਰੀ ਸਪੀਕਰ ਨੇ ਚੌਧਰੀ ਬਲਬੀਰ ਸਿੰਘ ਨੂੰ ਬੋਲਣ ਲਈ ਆਗਿਆ ਦਿਤੀ ।)

**ਸਰਦਾਰ ਕਿਰਪਾਲ ਸਿੰਘ (ਅੰਮ੍ਰਿਤਸਰ) :** ਸਾਨੂੰ ਪੁਆਇੰਟ ਆਫ਼ ਆਰਡਰ ਰੇਜ਼ ਕਰਨ ਦਾ ਹਕ ਨਹੀਂ ?

**चौधरी बलबीर सिंह :** तो स्पीकर साहिब, हर एक मेंबर उस रिपोर्ट पर बोल सकता है । इसके लिए आधे घंटे की बहस के लिए रूल्ज़ में प्रोवीजन है, आप रूल देख लें...........

**ਸ੍ਰੀ ਸਪੀਕਰ :** ਚੌਧਰੀ ਸਾਹਿਬ, ਹਰ ਇਕ ਇੰਡੀਵੀਜੂਅਲ ਮੈਂਬਰ ਕਿਤਨਾ ਬੋਲ ਸਕਦਾ ਹੈ। (I would like to know from Chaudhri Sahib as to how long an individual Member can speak.)

**चौधरी बलबीर सिंह :** आप मुझे पहले सुन तो लें। हर मैंबर का हक है कि वह उस रिपोर्ट पर बोले। इस के लिए आधे घंटे की बहस की आज्ञा है। हर एक मैंबर 5 मिन्ट बोल सकता है। यदि कोई इररैलेवेंट हो तो आप उसे रोक सकते हैं......

**ਸ੍ਰੀ ਸਪੀਕਰ :** ਮੈਂ ਤਾਂ ਕਹਿ ਦਿਤਾ ਹੈ ਕਿ ਮੈਂ ਰੂਲਿੰਗ ਦੇ ਦਿਤੀ ਸੀ ਕਿ ਉਹ ਰੈਲੇਵੈਂਟ ਨਹੀਂ ਹਨ। (ਵਿਘਨ) (I have said that I had given my ruling that the hon. Member Sardar Umrao Singh had been irrelevant)

**ਸਰਦਾਰ ਉਮਰਾਓ ਸਿੰਘ :** ਸਪੀਕਰ ਸਾਹਿਬ, ਤੁਸੀਂ ਪਹਿਲਾਂ ਮੈਨੂੰ ਸੁਣੋ ਤਾਂ ਸਹੀ... (ਵਿਘਨ)

**ਸਰਦਾਰ ਕਿਰਪਾਲ ਸਿੰਘ (ਅੰਮ੍ਰਿਤਸਰ) :** ਆਨ ਏ ਪੁਆਇੰਟ ਆਫ਼ ਆਰਡਰ, ਸਪੀਕਰ ਸਾਹਿਬ। ਸਪੀਕਰ ਸਾਹਿਬ, ਮੈਂ ਅਰਜ਼ ਕਰਦਾ ਹਾਂ ਕਿ ਜਿਹੜਾ ਤੁਸੀਂ ਰੂਲ 35 ਦਾ ਜ਼ਿਕਰ ਕੀਤਾ ਹੈ ਇਸ ਦੀ ਸਬ-ਕਲਾਜ਼ (3) ਵਿਚ ਲਿਖਿਆ ਹੈ।

"(3) ਕਮੇਟੀ ਦੇ ਅਜਿਹੇ ਹੋਰ ਵੀ ਕਾਰਜ ਹੋਣਗੇ ਜੋ ਇਸ ਨੂੰ ਸਮੇਂ ਸਮੇਂ ਸਪੀਕਰ ਵਲੋਂ ਸੌਂਪੇ ਜਾਣ।"

ਮੈਂ ਅਰਜ਼ ਕਰਦਾ ਹਾਂ ਕਿ ਇਹ ਜਿਹੜਾ ਸੈਂਸ਼ਰ ਮੋਸ਼ਨ ਤੁਹਾਨੂੰ ਮਿਲਿਆ ਸੀ ਇਹ ਉਸ ਕਮੇਟੀ ਦੇ ਸਾਹਮਣੇ ਤੁਸੀਂ ਪੇਸ਼ ਕਰਨਾ ਸੀ। ਕਮੇਟੀ ਸਾਹਮਣੇ ਨਾਨ-ਅਫੀਸ਼ਲ ਬਿਜ਼ਨੈਸ ਤੁਸੀਂ ਪੇਸ਼ ਕਰ ਸਕਦੇ ਹੋ। ਪਰ ਜਿਸ ਤਰ੍ਹਾਂ ਕਿ ਕੈਪਟਨ ਰਤਨ ਸਿੰਘ ਜੀ ਕਹਿੰਦੇ ਹਨ, ਤੁਸੀਂ ਉਸ ਨੂੰ ਕਮੇਟੀ ਦੇ ਸਾਹਮਣੇ ਪੇਸ਼ ਨਹੀਂ ਕੀਤਾ। ਮੈਂ ਇਹ ਗਲ ਤੁਹਾਡੇ ਨੋਟਿਸ ਵਿਚ ਲਿਆਉਣੀ ਚਾਹੁੰਦਾ ਹਾਂ। ਕਿ ਮਸਲਾ ਉਸ ਵੇਲੇ ਕੁਝ ਹੋਰ ਸੀ ਹੁਣ ਹੋਰ ਹੈ, ਇਸ ਲਈ ਬਿਜ਼ਨੈਸ ਐਡਵਾਇਜ਼ਰੀ ਕਮੇਟੀ ਵਿਚ ਨਹੀਂ ਲਿਆਂਦਾ ਗਿਆ ਲਿਹਾਜ਼ਾ ਉਸ ਨੂੰ ਹੁਣ ਲਿਆਉਣਾ ਚਾਹੀਦਾ ਹੈ ਔਰ ਬਿਜ਼ਨੈਸ ਐਡਵਾਇਜ਼ਰੀ ਕਮੇਟੀ ਦੀ ਰਿਪੋਰਟ ਵਿਚ ਸ਼ਾਮਲ ਕਰਨਾ ਚਾਹੀਦਾ ਹੈ।

**ਸ੍ਰੀ ਸਪੀਕਰ :** ਮੈਂ ਇਸ ਦੇ ਸਿਲਸਿਲੇ ਵਿਚ ਆਨਰੇਬਲ ਮੈਂਬਰ ਦਾ ਧਿਆਨ ਰੂਲ 29 ਔਰ 30 ਵਲ ਦਿਵਾਉਂਦਾ ਹਾਂ। (In this connection, I draw the attention of the hon. Member towards Rules 29 and 30) :

"On days allotted for the transaction of Government business, such business shall have precedence and the Secretary shall arrange that business in such order and on such days as the Speaker after consultation with the Leader of the House may determine :

Provided that such order of business shall not be varied on the day that business is set down for disposal unless the Speaker is satisfied that there is sufficient ground for such variation."

[**Mr. Speaker**]

The book entitled 'Parliamentary Practice and Procedure, by Kaul and Shakdher at page 540 says—

"It is in the discretion of the Government to find time and to fix a date for its discussion."

**ਕੈਪਟਨ ਰਤਨ ਸਿੰਘ** : ਆਨ ਏ ਪੁਆਇੰਟ ਆਫ਼ ਆਰਡਰ, ਸਰ ।

**ਸਰਦਾਰ ਉਮਰਾਓ ਸਿੰਘ** : ਇਹ ਤਾਂ ਨੌਨ-ਆਫ਼ੀਸ਼ਲ ਬਿਜ਼ਨੈਸ ਨਹੀਂ ਹੈ ।

**Captain Rattan Singh** : On a Point of order, Sir. When a motion has been moved and stated by the Chair, whether any hon. Member has the right to speak on that motion ? I would like to have your ruling.

**Mr. Speaker** : I have already said that each hon. Member can speak for five minutes if he is relevant, in this case.

**Captain Rattan Singh** : Can any hon. Member raise a point of Order, when another hon. Member is speaking on a motion which is before the House ?

**Mr. Speaker** : Yes.

**Captain Rattan Singh** : I would submit that the hon. Member Sardar Umrao Singh was speaking on the motion and the hon. Leader of the House Sardar Gurnam Singh wanted to raise a point of order. He has a right to rise on a point of order and he may be allowed to raise his point of order. After that, you may permit the hon. Member Sardar Umrao Singh to speak on the motion before the House if he is relevant. I am sure that you will agree with this.

**Mr. Speaker** : I agree with this and I am grateful to the hon. Member for his suggestion.

**Captain Rattan Singh** : Sir, the hon. Leader of the House may be allowed to raise his point of order and then Sardar Umrao Singh may be allowed to speak.

**ਸਰਦਾਰ ਉਮਰਾਓ ਸਿੰਘ** : ਚੀਫ਼ ਮਨਿਸਟਰ ਸਹਿਬ ਨੂੰ ਟਾਈਮ ਦਿਤਾ ਹੈ ਜਾਂ ਕਿ ਮੈਂ ਬੋਲਾਂ । (ਵਿਘਨ) ਜੋ ਇਥੇ ਬਹਿਸ ਹੋਈ ਹੈ । ਸਾਡੀ ਜਿਹੜੀ ਮੋਸ਼ਨ ਹੈ, ਉਹ ਬਿਲਕੁਲ ਗਲਤਫ਼ਹਿਮੀ ਵਿਚ ਦਸਿਆ ਜਾਂਦਾ ਹੈ ਕਿ ਉਹ ਨੌਨ-ਆਫ਼ੀਸ਼ਲ ਹੈ । ਮੇਰੀ ਅਰਜ਼ ਹੈ ਕਿ ਰੂਲ 65 ਬਿਲਕੁਲ ਕਲੀਅਰ ਹੈ । ਇਹ ਡਿਲੀਟ ਨਹੀਂ ਕੀਤਾ । ਸਾਡਾ ਜਿਹੜਾ ਨੋਟਿਸ ਤੁਹਾਡੇ ਦਫ਼ਤਰ ਨੂੰ ਦਿਤਾ ਗਿਆ ਸੀ । (ਵਿਘਨ) ਉਸ ਦਾ ਡਿਸੀਜ਼ਨ ਹਾਲੇ ਤਕ ਕਮਿਊਨੀਕੇਟ ਨਹੀਂ ਕੀਤਾ ਗਿਆ । (ਵਿਘਨ)

**ਸ਼੍ਰੀ ਸਪੀਕਰ :** ਇਹ ਕਿਸ ਰੂਲ ਥੱਲੇ (ਵਿਘਨ) (Under which Rule ?)

**Sardar Umrao Singh** : Sir, I will read out Rule 65 of the Rules of Procedure. It says—

> "A motion expressing want of confidence in, or disapproving the police in a particular respect of a Minister or the Ministry as a whole *may be made........*"

**ਸ਼੍ਰੀ ਸਪੀਕਰ :** ਸੈਂਸ਼ਰ ਮੋਸ਼ਨ ਬਾਰੇ ਮੈਂ ਅਰਜ਼ ਕਰਾਂਗਾ (ਵਿਘਨ) (I would like to point out regarding a Censure Motion ......)

**ਸਰਦਾਰ ਉਮਰਾਓ ਸਿੰਘ** : ਤੁਸੀਂ ਮੈਨੂੰ ਸੁਣਾ ਤਾਂ ਦੇਣ ਦਿਆ ਕਰੋ । There are many rulings on this point. ਇਹ ਲੋਕ ਸਭਾ ਵਿਚ ਹੋਈਆਂ ਹਨ, ਹਾਊਸ ਆਫ਼ ਕਾਮਨਜ਼ ਦੀਆਂ ਹਨ ਔਰ ਤੁਹਾਡੇ ਵੀ ਰੂਲਿੰਗਜ਼ ਹਨ । ਜੇ ਮੋਸ਼ਨ ਕਿਸੇ ਮਨਿਸਟਰ ਦਾ ਕਨਡਕਟ ਡਿਸਐਪਰੂਵ ਕਰਨ ਦੀ ਹੈ ਤਾਂ ਉਹ ਮੋਸ਼ਨ is according to the rules. This motion is under Rule 65 of the Rules of Procedure. My motion is not an unofficial motion. This House has a mandatory authority to discuss this motion. ਮੇਰੀ ਗੁਜ਼ਾਰਸ਼ ਇਹ ਹੈ ਕਿ ਇਸ ਤਰ੍ਹਾਂ ਦੀ ਮੋਸ਼ਨ ਤੁਹਾਡੇ ਦਫ਼ਤਰ ਕੋਲ ਆਈ । ਤੁਸੀਂ ਚੀਫ਼ ਮਨਿਸਟਰ ਕੋਲ ਭੇਜੀ (ਵਿਘਨ) ਚੀਫ਼ ਮਨਿਸਟਰ ਸਾਹਿਬ ਨੇ 15 ਦਿਨ ਹੋ ਗਏ ਹਨ ਕਮਿਊਨੀਕੇਟ ਨਹੀਂ ਕੀਤਾ ਕਿ ਇਸ ਦਾ ਡਿਸੀਜ਼ਨ ਕੀ ਹੈ । ਹਾਊਸ ਦੀ ਜਿਹੜੀ ਅਥਾਰਿਟੀ ਹੈ, ਉਸ ਦੇ ਤਹਿਤ ਜਿਹੜੀ ਚੀਜ਼ ਡਿਸਕਸ ਕਰਨੀ ਚਾਹੀਦੀ ਸੀ, ਉਸ ਤੋਂ ਉਸ ਨੂੰ ਵਾਂਝਿਆਂ ਰਖ ਕੇ ਤੁਸੀਂ ਫ਼ੈਸਲਾ ਕੀਤਾ ਕਿ ਇਸ ਤੇ ਤਾਂ ਡਿਸਕਸ਼ਨ ਕੀਤੀ ਜਾਵੇਗੀ ਜੇ ਚੀਫ਼ ਮਨਿਸਟਰ ਸਾਹਿਬ ਚਾਹੁਣ ਕਿ ਇਸ ਤੇ ਡਿਸਕਸ਼ਨ ਹੋਣੀ ਚਾਹੀਦੀ ਹੈ ।

**ਸ਼੍ਰੀ ਸਪੀਕਰ :** ਇਹ ਇਰਰੈਲੇਵੈਂਟ ਗਲਾਂ ਹਨ । ਇਸ ਦਾ ਕੋਈ ਸਬੰਧ ਨਹੀਂ ਹੈ । ਤੁਹਾਡੀ ਇਹ ਕੰਟੈਨਸ਼ਨ ਠੀਕ ਨਹੀਂ ਹੈ ਕਿ ਇਹ ਆਫ਼ੀਸ਼ਲ ਹੈ । ਇਹ ਨਾਨ-ਆਫੀਸ਼ਲ ਮੋਸ਼ਨ ਹੈ । (This is irrelevant. It has got no relevancy with the matter. Your contention that it is official, is not correct. It is a **non-official** motion.)

**ਸਰਦਾਰ ਉਮਰਾਓ ਸਿੰਘ** : ਅਕਾਰਡਿੰਗ ਟੂ ਰੂਲਜ਼ ਇਹ ਆਫੀਸ਼ਲ ਹੈ, ਇਹ ਨੌਨ-ਆਫੀਸ਼ਲ ਨਹੀਂ ਬਣਦੀ । (ਵਿਘਨ)

**Mr. Speaker** : Your motion is No-Day-Yet-Named Motion. Parliamentary Practice and Procedure by Kaul and Shakdher at page 540 says—

> "There is no specific provision in the rules for the moving of censure motion, such a motion is governed by the rules applicable to motions in general and can be admitted as a No-Day-Yet-Named Motion."

**ਸਰਦਾਰ ਉਮਰਾਓ ਸਿੰਘ :** ਲੋਕ ਸਭਾ ਦੇ ਰੂਲਜ਼ ਤੁਸੀਂ ਪੜ੍ਹੇ ਨੇ, ਮੈਂ ਵੀ ਪੜ੍ਹੇ ਹਨ। ਲੋਕ ਸਭਾ ਦੇ ਰੂਲਜ਼ ਕਲੀਅਰ ਹਨ। Sir, I would submit that the Lok Sabha Rules are very clear. According to the Lok Sabha Rules, a No-Confidence Motion cannot be tabled against an individual Minister. But our Rule 65 permits this.

**ਸ਼੍ਰੀ ਸਪੀਕਰ :** ਤੁਹਾਡੇ ਪੰਜ ਮਿਨਟ ਪੂਰੇ ਹੋ ਗਏ ਹਨ। (You have already taken the five minutes allowed to you).

**ਸਰਦਾਰ ਉਮਰਾਓ ਸਿੰਘ :** ਤੁਸੀਂ ਮੈਨੂੰ ਬੋਲਣ ਨਹੀਂ ਦਿੰਦੇ। ਅਗਰ ਤੁਸੀਂ ਚਾਹੁੰਦੇ ਹੋ, ਲੀਡਰ ਆਫ ਦੀ ਹਾਊਸ ਚਾਹੁੰਦੇ ਹਨ ਤਾਂ ਤੁਸੀਂ ਫਰੈਂਕਲੀ ਕਹਿ ਦਿਉ ਅਸੀਂ ਇਸ ਨੂੰ ਡਿਸਕਸ ਨਹੀਂ ਕਰਦੇ। ਸ੍ਰੀ ਕ੍ਰਿਸ਼ਨ ਲਾਲ ਦੇ ਸਿਲਸਿਲੇ ਵਿਚ ਮੇਰੀ ਮੋਸ਼ਨ ਐਡਮਿਟ ਹੋਈ ਹੈ।

**ਕਾਮਰੇਡ ਸੱਤ ਪਾਲ ਡਾਂਗ :** ਆਨ ਏ ਪੁਆਇੰਟ ਆਫ ਆਰਡਰ, ਸਰ। ਮੇਰਾ ਪੁਆਇੰਟ ਆਫ ਆਰਡਰ ਇਹ ਹੈ ਕਿ ਅਗਰ ਇਕ ਚੀਜ਼ ਉਤੇ ਤੁਸੀਂ ਕਲੀਅਰਕਟ ਰੂਲਿੰਗ ਬੜੀ ਸੋਚ ਸਮਝ ਕੇ ਲਿਖ ਕੇ ਇਸ ਵਿਧਾਨ ਸਭਾ ਦੇ ਪਿਛਲੇ ਸੈਸ਼ਨ ਵਿਚ ਦੇ ਚੁਕੇ ਹੋਵੋਂ ਤਾਂ ਕੀ ਤੁਸੀਂ ਉਸ ਦੇ ਉਲਟ ਕਰ ਸਕਦੇ ਹੋ ? ਪਿਛਲੀ ਦਫਾ ਜਦੋਂ ਕ੍ਰਿਸ਼ਨ ਲਾਲ ਦੇ ਖਿਲਾਫ ਨੋ-ਕਾਨਫੀਡੈਂਸ ਮੋਸ਼ਨ ਪੇਸ਼ ਕੀਤੀ ਸੀ ਰੂਲ 65 ਹੇਠਾਂ, ਉਦੋਂ ਇਹ ਕਾਫੀ ਝਗੜਾ ਹੋਇਆ ਸੀ ਕਿ ਇਕ ਮਨਿਸਟਰ ਦੇ ਖਿਲਾਫ ਇਹ ਮੋਸ਼ਨ ਪੇਸ਼ ਹੋ ਸਕਦੀ ਹੈ ਜਾਂ ਕਿ ਨਹੀਂ ਹੋ ਸਕਦੀ (ਵਿਘਨ)

**ਸ਼੍ਰੀ ਸਪੀਕਰ :** ਉਹਦੇ ਵਿਚ ਕੋਈ ਵਿਸਤਾਰ ਵਾਲੀ ਗਲ ਹੈ ਨਹੀਂ। ਉਹਦੇ ਵਿਚ ਚੀਫ ਮਨਿਸਟਰ ਸਾਹਿਬ ਨੇ ਆਪਣੀ ਕਨਸੈਂਟ ਦੇ ਦਿਤੀ ਸੀ। (No detailed discussion is needed with regard to that motion. The Chief Minister had given his consent in that case).

**ਕਾਮਰੇਡ ਸੱਤ ਪਾਲ ਡਾਂਗ :** ਜੋ ਤੁਸੀਂ ਉਸ ਵੇਲੇ ਰੂਲਿੰਗ ਦਿਤੀ ਸੀ ਮੈਂ ਤੁਹਾਨੂੰ ਯਾਦ ਕਰਾਂਉਦਾ ਹਾਂ। (ਵਿਘਨ)

**ਸ਼੍ਰੀ ਸਪੀਕਰ :** ਉਸ ਰੂਲਿੰਗ ਵਿਚ ਇਹ ਮੈਨਸ਼ਨ ਕੀਤਾ ਹੈ। (ਵਿਘਨ)
(This fact had been mentioned in that Ruling) (Interruption)

**ਕਾਮਰੇਡ ਸੱਤ ਪਾਲ ਡਾਂਗ :** ਦੋ ਮਿਨਟ ਮੈਨੂੰ ਦਿਉ। ਉਦੋਂ ਝਗੜਾ ਇਹ ਪਿਆ ਸੀ ਕਿ ਇਕ ਮਨਿਸਟਰ ਦੇ ਖਿਲਾਫ ਨੋ-ਕਾਨਫੀਡੈਂਸ ਮੋਸ਼ਨ ਨਹੀਂ ਹੋ ਸਕਦੀ ਕਿਉਂਕਿ ਵਿਧਾਨ ਵਿਚ ਲਿਖਿਆ ਹੈ ਕਿ ਇਨ੍ਹਾਂ ਦੀ ਕੁਲੈਕਟਿਵ ਰਿਸਪਾਂਸੇਬਿਲਿਟੀ ਹੁੰਦੀ ਹੈ। ਇਸ ਗਲ ਦੀ ਕੰਟਰਾਵਰਸੀ ਸੀ। ਅਸੀਂ ਉਦੋਂ ਕਿਹਾ ਕਿ ਇਹ ਕਾਂਨਸਟੀਚੂਸ਼ਨ ਦੇ ਵਿਰੁਧ ਹੈ ਜਾਂ ਨਹੀਂ (ਵਿਘਨ) ਤੁਹਾਨੂੰ ਇਹ ਰੂਲਿੰਗ ਦੇਣ ਦੀ ਅਥਾਰਿਟੀ ਨਹੀਂ। ਇਸ ਤੋਂ ਬਾਦ ਤੁਸੀਂ ਰੂਲਿੰਗ ਦਿਤੀ। ਸਾਡੇ ਕੋਲ ਮੰਨਿਆ ਕਿ ਰੂਲ 65 ਦੇ ਅਧੀਨ ਮੋਸ਼ਨ ਕਾਂਸਟੀਚੂਸ਼ਨ ਦੀ ਉਲੰਘਣਾ ਨਹੀਂ ਕਰਦੀ (ਵਿਘਨ) ਇਸ ਕਰਕੇ ਕਿਸੇ ਇੰਡੀਵੀਜੁਅਲ ਮਨਿਸਟਰ ਦੇ ਖਿਲਾਫ ਨੋ-ਕਾਨਫੀਡੈਂਸ ਮੋਸ਼ਨ ਜਾਂ ਡਿਸਐਪਰੂਵਲ ਇਨ ਰਿਸਪੈਕਟ ਆਫ ਪਾਲਿਸੀ ਦੀ ਮੋਸ਼ਨ ਐਡਮਿਸੈਬਲ ਹੈ ਲੇਕਿਨ ਇਕ ਕੰਪਰੋਮਾਈਜ਼ ਹੋ ਗਿਆ (ਵਿਘਨ)।

A motion of No-Confidence as also a motion disapproving the policy in a particular respect of a Minister or the Ministry as a whole is different from a censure motion.

**ਸ੍ਰੀ ਸਪੀਕਰ** : ਮੈਂ ਤਾਂ ਕਹਿੰਦਾ ਹਾਂ ਕਿ ਉਹਦੇ ਵਿਚ ਲੀਡਰ ਆਫ਼ ਦੀ ਹਾਊਸ ਦੀ ਕਨਸੈਂਟ ਸੀ । ਹੁਣ ਉਨ੍ਹਾਂ ਦੀ ਕਨਸੈਂਟ ਆ ਜਾਵੇ ਮੈਨੂੰ ਕੋਈ ਇਤਰਾਜ਼ ਨਹੀਂ ਹੈ । (At that time the Leader of the House had given his consent. In case the hon. Chief Minister gives his consent now also, I will have no objection.)

**ਕਾਮਰੇਡ ਸੱਤ ਪਾਲ ਡਾਂਗ** : ਮੇਰੀ ਬੇਨਤੀ ਹੈ ਕਿ ਸਾਡੇ ਰੂਲਜ਼ ਵਿਚ ਕੋਈ ਸਪੈਸੇਫ਼ਿਕ ਰੂਲ ਪਰੋਵਾਈਡਿਡ ਨਹੀਂ । (ਵਿਘਨ) ਸਾਡੇ ਰੂਲਜ਼ ਵਿਚ ਸੈਂਸ਼ਰ ਮੋਸ਼ਨ ਡਿਫਾਈਨ ਨਹੀਂ ਲੇਕਿਨ ਇਸ ਗਲ ਤੋਂ ਵੀ ਡਿਨਾਈ ਨਹੀਂ ਕੀਤਾ ਜਾ ਸਕਦਾ ਹੈ ਕਿ ਰੂਲ 65 ਹੇਠ ਇਹ ਮੋਸ਼ਨ ਪਰੋਵਾਈਡਿਡ ਹੈ । (ਵਿਘਨ)

**ਸ੍ਰੀ ਸਪੀਕਰ** : ਮੈਂ ਅਰਜ਼ ਕਰਾਂਗਾ (ਵਿਘਨ) ਜੇ ਲੀਡਰ ਆਫ਼ ਦੀ ਹਾਊਸ ਦੀ ਕਨਸੈਂਟ ਹੋਵੇ ਤਾਂ ਠੀਕ ਹੈ । (ਵਿਘਨ) (My contention is that in case the Leader of the House gives his consent, then it will be all-right.)

**ਕਾਮਰੇਟ ਸੱਤਪਾਲ ਡਾਂਗ** : ਹਰ ਸੈਸ਼ਨ ਵਿਚ ਨੋ-ਕਾਨਫੀਡੈਂਸ ਮੋਸ਼ਨਜ਼ ਇੰਡਵੀਜੁਅਲ ਮਨਿਸਟਰ ਦੇ ਖਿਲਾਫ ਆਉਂਦੀਆਂ ਰਹੀਆਂ ਹਨ । (ਵਿਘਨ) I think the motion of Sardar Umrao Singh is under rule 65. If it is under that rule then the consent of the Chief Minister is not necessary.

**ਸ੍ਰੀ ਸਪੀਕਰ** : ਡਾਂਗ ਸਾਹਿਬ, ਮੈਂ ਅਰਜ਼ ਕਰਾਂਗਾ ਕਿ ਤੁਸੀਂ ਇਹ ਮੋਸ਼ਨ ਅੰਡਰ ਰੂਲ 65 ਨਹੀਂ ਦਿਤੀ (ਵਿਘਨ) (Dang Sahib, my submission is that the hon. Member has not given the notice of this motion under Rule 65) (Interruption)

**ਕਾਮਰੇਡ ਸੱਤ ਪਾਲ ਡਾਂਗ** : ਸਪੀਕਰ ਸਾਹਿਬ, ਤੁਸੀਂ ਰੂਲ 65 ਜੋ ਹੈ, ਉਸ ਦੀ ਵਰਡਿੰਗ ਪੜ੍ਹ ਲਉ । (ਵਿਘਨ) (ਸ਼ੋਰ)

**ਸ੍ਰੀ ਸਪੀਕਰ** : ਮੈਂ ਉਸ ਮੋਸ਼ਨ ਦੀ ਵਰਡਿੰਗ ਤੁਹਾਨੂੰ ਪੜ੍ਹ ਦਿੰਦਾ ਹਾਂ । (I will read out the exact wording of that Motion)

**ਕਾਮਰੇਡ ਸੱਤ ਪਾਲ ਡਾਂਗ** : ਕੀ ਇਹ ਮੋਸ਼ਨ ਰੂਲ 65 ਦੇ ਹੇਠਾਂ ਹੈ ਜਾਂ ਨਹੀਂ, ਤੁਸੀਂ ਇਹ ਪੜ੍ਹ ਕੇ ਸੁਣਾ ਦਿਓ ।

**Mr. Speaker** : The motion reads :

"That this House disapproves the conduct of Jathedar Jiwan Singh Umranangal, Minister of State for not resigning from the Council of Ministers in view of the abolition of the Legislative Council."

**ਕਾਮਰੇਡ ਸੱਤ ਪਾਲ ਡਾਂਗ** : ਸਪੀਕਰ ਸਾਹਿਬ, ਮੈਂ ਰੂਲ 65 ਪੜ੍ਹਦਾ ਹਾਂ, ਔਰ ਇਸ ਤੋਂ ਇਹ ਸਾਬਤ ਹੋਵੇਗਾ ਕਿ ਇਹ ਮੋਸ਼ਨ ਅੰਡਰ ਰੂਲ 65 ਹੈ । (ਸ਼ੋਰ) (ਵਿਘਨ)

Rule 65 reads :

"A motion expressing want of confidence in, or disapproving the policy in a particular respect of a Minister or the Ministry as a whole may be made subject to the following restrictions......"

Mr. Speaker, it is very clear that this motion given notice of by Sardar Umrao Singh is under rule 65. There is no question of the consent of the Chief Minister. You should have put this motion, the very next day, to the vote of the House and if the requisite number of Members had stood in favour of leave being granted then it should have been admitted. It is a vital question of rights of Members of this House on which we are not going to compromise.

**Mr. Speaker** : Please resume your seat.

**Comrade Satya Pal Dang** : Mr. Speaker, this motion is under Rule 65 and the leave of the House must be taken. If the requisite number of Members are in favour of leave being granted then it should be admitted and debated upon.

(ਇਸ ਸਮੇਂ ਸ੍ਰੀ ਸਪੀਕਰ ਨੇ ਕੈਪਟਨ ਰਤਨ ਸਿੰਘ ਨੂੰ ਬੋਲਣ ਵਾਸਤੇ ਕਾਲ ਅਪਾਨ ਕੀਤਾ)

(ਵਿਘਨ) (ਸ਼ੋਰ)

**ਸਰਦਾਰ ਉਮਰਾਓ ਸਿੰਘ** : ਸਪੀਕਰ ਸਾਹਿਬ, ਮੈਂ ਹਾਲਾਂ ਖਤਮ ਨਹੀਂ ਕੀਤਾ ਜੀ ।

(ਵਿਘਨ)

**ਸ੍ਰੀ ਸਪੀਕਰ** : ਬਿਜ਼ਨੈਸ ਐਡਵਾਇਜ਼ਰੀ ਕਮੇਟੀ ਦੀ ਰਿਪੋਰਟ ਤੇ ਕਿਸੇ ਨੇ ਬੋਲਣਾ ਹੈ ?

(Does any hon. Member want to speak on the Report of the Business Advisory Committee ?

**Captain Rattan Singh** : Mr. Speaker, on a point of order. Sir. My point of order is very clear. I think it has escaped your notice that this motion given notice of by Sardar Umrao Singh has sought to disapprove the conduct of Jathedar Jiwan Singh Umranangal and you have sent to the Chief Minister for consent by mistake. Under the rules of this House, which you up-held last year when you admitted a similar motion, there is no need for the consent of the Chief Minister. I would request you to kindly rectify this mistake and put this motion to the vote of the House. As long as these rules govern the business of this House, I think there is no alternative left for you but to put this motion to the vote of the House. If the words 'or disapproving' had not been in Rule 65, then I would not have been on sure ground to say so. Sir, the wording of Rule 65 of the Rules of Procedure and Conduct of Business in the Punjab Legislative Assembly, which has not so far been deleted, is very very specific. It says :

"A motion expressing want of confidence in, or disapproving the policy in a particular respect of a Minister or the Ministry as a whole may be made... ....."

Now after receiving this motion, I would submit, you should have put it to the vote of the House if you were of the opinion that the motion was in order. I think you have given the ruling that the motion is in order and if it was in order then you could not under the rules, send that motion to the Leader of the House for his consent. The relevant part of the rule reads :

"If the Speaker is of the opinion that the motion is in order he shall read that motion to the Assembly and shall request those members who are in favour of leave being granted to rise in their places, and if not less than one-fifth of the then existing strength of the members of the House rise accordingly, the Speaker shall intimate that leave is granted....."

Now, Sir, I would submit that under the rules you cannot delay the things. It should have been put to the vote of the House on that day immediately after the questions and before the business on the list of business for that day was entered upon. But unfortunately, you have not done so.

Sir, a similar motion, last year was admitted by you according to these rules and so long as these rules are there, you have no other choice left. I would, therefore, request you that even at this late stage you should put this motion to the vote of the House and if you are still in doubt, which I think you are not, then the Advocate General should be called in to give his opinion. It is a very fundamental and legal issue and you have gone beyond the rules and precedents.

**ਸ਼੍ਰੀ ਸਪੀਕਰ** : ਕੈਪਟਨ ਸਾਹਿਬ, ਤੁਸੀਂ ਮੇਰੀ ਗੱਲ ਵੀ ਇਕ ਮਿਨਟ ਸੁਣ ਲਓ । (Captain Sahib, please listen to me for a minute).

**ਕੈਪਟਨ ਰਤਨ ਸਿੰਘ** : ਅਸੀਂ ਤਾਂ ਤੁਹਾਡੀ ਹਰ ਗੱਲ ਮੰਨਦੇ ਹਾਂ, ਪਰ ਤੁਸੀਂ ਵੀ ਤਾਂ ਸਾਡੀ ਸੁਣੋ । (ਵਿਘਨ) ਰੂਲਜ਼ ਦਾ ਖਿਆਲ ਰੱਖੋ ।

**ਸ਼੍ਰੀ ਸਪੀਕਰ** : ਕੈਪਟਨ ਸਾਹਿਬ, ਰੂਲਜ਼ ਦੀ ਕੋਈ ਉਲੰਘਣਾ ਨਹੀਂ ਹੋਈ । (Captain Sahib, no Rule has been violated).

**Captain Rattan Singh** : Sir, I would like to bring to your notice one more thing. It has been clearly written in sub-rule (b) that :

"the member asking for leave just before the commencement of the sitting of the day shall leave with the Secretary a written notice of the motion which he proposes to make".

Now the question arises whether the hon. Member giving notice of the motion has done his duty. If he has, then he is not to be blamed.

**ਸ੍ਰੀ ਸਪੀਕਰ** : ਕੈਪਟਨ ਸਾਹਿਬ, ਤੁਸੀਂ ਇਕ ਮਿਨਟ ਮੇਰੀ ਅਰਜ਼ ਸੁਣ ਲਵੋ। ਮੈਂ ਅਰਜ਼ ਕਰਾਂਗਾ ਕਿ ਇਹ ਜਿਹੜੀ ਮੋਸ਼ਨ ਸਰਦਾਰ ਉਮਰਾਓ ਸਿੰਘ ਨੇ ਦਿਤੀ ਹੈ, ਇਹ ਹਾਊਸ ਦੇ ਰੀਕਾਰਡ ਤੇ ਹੈ ਕਿ ਆਨਰੇਬਲ ਮੈਂਬਰ ਨੇ ਇਸ ਨੂੰ ਕਦੇ ਵੀ ਨੋ-ਕਨਫੀਡੈਂਸ ਮੋਸ਼ਨ ਨਹੀਂ ਕਿਹਾ।ਉਹ ਇਸ ਨੂੰ ਸੈਂਸ਼ਰ ਮੋਸ਼ਨ ਕਹਿੰਦੇ ਰਹੇ ਹਨ। (ਵਿਘਨ) (ਸ਼ੋਰ) (Captain Sahib, please listen to me for a minute. My submission is that the motion given notice of by Sardar Umrao Singh has never been termed as a No-Confidence-Motion by the hon. Member. This is a matter of record. He has been calling it as a Censure Motion)

(Interruption) (Noise)

**चौधरी बलबीर सिंह** : स्पीकर साहिब, मैं इस के बारे में एक प्वांयट आफ़ आर्डर रेज़ करना चाहता हूँ। (विघन)

**ਸਰਦਾਰ ਉਮਰਾਓ ਸਿੰਘ** : ਸਪੀਕਰ ਸਾਹਿਬ ਜਿੱਥੋਂ ਤਕ ਮੈਨੂੰ ਅੰਗ੍ਰੇਜ਼ੀ ਦਾ ਅਤੇ ਵਰਮੀਨਾਲੋਜੀ ਦਾ ਨਾਲਿਜ ਹੈ, ਮੈਂ ਅਰਜ਼ ਕਰਦਾ ਹਾਂ ਕਿ ਨੋ-ਕਨਫੀਡੈਂਸ ਮੋਸ਼ਨ ਇਜ਼ ਇਨਕਲੂ-ਡਿਡ ਇਨ ਦੀ ਸਬਸਟਾਂਟਿਵ ਮੋਸ਼ਨ। (ਵਿਘਨ)

**ਸ੍ਰੀ ਸਪੀਕਰ** : ਮੈਂ ਤੁਹਾਨੂੰ ਪਿਛਲਾ ਰਿਕਾਰਡ ਦਿਖਾ ਦਿਆਂ, ਤੁਸੀਂ ਬਿਲਕੁਲ ਕਦੇ ਇਸ ਨੂੰ ਨੋ-ਕਨਫੀਡੈਂਸ ਮੋਸ਼ਨ ਵਾਸਤੇ ਪਰੈਸ ਨਹੀਂ ਕੀਤਾ। (ਵਿਘਨ) (I can show you the previous record ; you never pressed it as a No-Confidence Motion) (Interruption)

**ਸਰਦਾਰ ਉਮਰਾਓ ਸਿੰਘ** : ਸਪੀਕਰ ਸਾਹਿਬ, ਤੁਸੀਂ ਆਪਣੀ ਰੂਲਿੰਗ ਦੇ ਦਿਓ। ਮੇਰੇ ਪਾਸ ਕਿਤਾਬ ਹੈ, ਉਸ ਦੇ ਵਿਚ ਕਲੀਅਰਲੀ ਲਿਖਿਆ ਹੈ ਕਿ ਨੋ-ਕਨਫੀਡੈਂਸ ਮੋਸ਼ਨ ਇਜ਼ ਇਨਕਲੂਡਿਡ ਇਨ ਦੀ ਸਬਸਟਾਂਟਿਵ ਮੋਸ਼ਨ। (ਵਿਘਨ)

**ਸ੍ਰੀ ਸਪੀਕਰ** : ਮੈਂ ਜ਼ਿਆਦਾ ਬਹਿਸ ਵਿਚ ਨਾ ਜਾਂਦਾ ਹੋਇਆ ਕਹਾਂਗਾ ਕਿ ਤੁਸੀਂ ਇਸ ਨੂੰ ਨੋ-ਕਾਨਫੀਡੈਂਸ ਮੋਸ਼ਨ ਵਿਚ ਬਦਲ ਦਿਉ। ਆਈ ਵਿਲ ਕਨਸਿਡਰ ਇਟ। (ਵਿਘਨ)

(Without going into further discussion I would like to say that you may change it into a No-Confidence Motion. I will then consider it.)

(Interruption)

**चौधरी बलबीर सिंह** : On a point of order, Sir. अध्यक्ष महोदय, मैं इसके बारे में एक प्वांयट आफ आर्डर उठाना चाहता हूं। (विघन)

**ਸ੍ਰੀ ਸਪੀਕਰ** : ਚੌਧਰੀ ਸਾਹਿਬ, ਅਗਰ ਤਾਂ ਇਹ ਸੈਂਸ਼ਰ ਮੋਸ਼ਨ ਦੇ ਬਾਰੇ ਹੈ, ਫਿਰ ਤਾਂ ਫੈਸਲਾ ਹੋ ਚੁੱਕਿਆ ਹੈ—(ਵਿਘਨ) (Chaudhri Sahib, if your, point of order is with regard to the Censure Motion then the matter has already been settled). (Interruption)

**चौधरी बलबीर सिंह** : मैं उसके बारे में अर्ज करना चाहता हूं। मैं आप का ध्यान रूल्ज़ की तरफ़ दिलाना चाहता हूं। सफ़ा 4 पर जो डैफ़ीनिशन दी हुई है उसकी तरफ मैं आपका ध्यान दिलाता हूं। उसमें लिखा है :

"Words and expressions used in the Constitution and not defined in these Rules shall have the meanings assigned to them in the Constitution."

**ਸ੍ਰੀ ਸਪੀਕਰ** : ਚੌਧਰੀ ਸਾਹਿਬ, ਇਹ ਰੂਲ ਸਾਡੀ ਕੰਸਟੀਚਿਊਸ਼ਨ ਨੂੰ ਕੰਟਰਾਵੀਨ ਕਰਦਾ ਹੈ। ਤੁਸੀਂ ਉਸ ਨੂੰ ਮੰਨਦੇ ਨਹੀਂ ਹੋ। ਇਹ ਦੋ ਚੀਜ਼ਾਂ ਸਾਥ ਸਾਥ ਨਹੀ ਚੱਲਣੀਆਂ ਚਾਹੀਦੀਆਂ।

(Chaudhri Sahib, this Rule contravenes the provisions of the Constitution. You do not accept such rules. So both these things should not go together.)

**चौधरी बलबीर सिंह** : अध्यक्ष महोदय, मेरी सबमिशन सुन लें, उसके बाद अपनी बात कर लेना। (विघ्न) यह बड़ा क्लियर है कि अगर रूल्ज़ में स्पैसिफिकली कोई बात न दी हो तब कन्स्टीच्यूशन के मुताबिक बात चलती है। अगर इन रूल्ज़ में स्पैसिफिकली कोई बात कही गई हो तो इस बारे में कन्स्टीच्यूशन देखने का कोई मतलब नहीं। इस रूल में डैफिनिट चीज़ प्रोवाईड की गई है। (विघ्न) हमने अपने हालात के मुताबिक, पंजाब के हालात के मुताबिक, यह रूल्ज़ बनाये हैं। कई बार एक मिनिस्टर के बारे में कई बार कौंसल आफ मिनिस्टरज़ के बारे नो कान्फीडैंस मोशन लानी पड़ती है। (विघ्न) (शोर)

**Mr. Speaker** : Please resume your seat. (Interruption)

**चौधरी बलबीर सिंह** : नो मिस्टर स्पीकर (विघ्न) (शोर) मुझे अपनी बात पूरी कर लेने दें—(विघ्न)

**ਸ੍ਰੀ ਸਪੀਕਰ** : ਮੇਰੇ ਕੋਲ ਮੋਸ਼ਨ ਅੰਡਰ ਰੂਲ 65 ਡਾਂਗ ਸਾਹਿਬ ਵਲੋਂ ਆ ਗਈ ਹੈ। ਮੈਂ ਇਹ ਦੇਖ ਲਵਾਂਗਾ। (ਵਿਘਨ) (ਸ਼ੋਰ) (I have received a motion under Rule 65 from Comrade Satya Pal Dang. I will examine it.)

**चौधरी बलबीर सिंह** : कन्स्टीच्यूशन तो मिनिस्टरी की कलैक्टिव रिसपांसेबिलिटी कहता है...(विघ्न) (शोर) यहां इस ढंग से बात होती है। एक मिनिस्टर कुछ कहता है, दूसरा मिनिस्टर कुछ दूसरी ही बात कहता है। यह कलैक्टिव रिसपांसेबिलिटी नहीं रहती (विघ्न) नो कांफीडैंस मोशन के बारे में पंजाब विधान सभा ने डैफिनिट रूल्ज़ बनाये हैं। (विघ्न) इसमें कोई एमबिगुअटी नहीं है।

It is written on page 4 of the Rules of Procedure and Conduct of Business in the Punjab Legislative Assembly that words and expressions used in the Constitution and not defined in these rules, shall have the meanings assigned to them in the Constitution. But in our rules, the words and expressions have been defined.

हमने रूल्ज़ में डिफाइन कर दिया है। (विघ्न) अगर आप रूल 65 पढ़ें, उस में क्लियरली लिखा हुआ है :

[चौधरी बलवीर सिंह :]

"A Motion expressing want of confidence in, or disapproving the policy in a particular respect of a Minister or the Ministry as a whole,.........

**श्री स्पीकर :** चौधरी साहिब, आप रूल 65 का पार्ट A पढ़ें और फिर बात करें। (I would request Chaudhri Sahib to read out Rule 65, Part (a) before putting forward his argument.)

**Chaudhri Balbir Singh** : Sir part (a) of Rule 65 reads :

"Leave to make the motion shall be asked for after questions and before the business on the list for the day is entered upon."

**Mr. Speaker** : Was the leave asked for and was that refused ?

**चौधरी बलबीर सिंह :** अध्यक्ष महोदय, मैं इसी के बारे में बताना चाहता हूं, जब आप को नो कन्फीडेंस मोशन मिल जाती है तो इस के बाद यह आप का फर्ज़ बनता है......... (विघ्न) (शोर)

**Mr. Speaker** : Please resume your seat. (Interruptions) (Noise)

**चौधरी बलबीर सिंह :** मैंबर का कोई हक नहीं है......(विघ्न) जो मोशन यहां पेश हो चुकी है इस के बारे में आप का फर्ज़ है कि हाऊस की लीव के लिए पुट करें।

**Mr. Speaker** : The hon. Member has agreed to convert it into a No-Confidence Motion.

**Sirdar Umrao Singh** : For God's sake don't say that. I have not agreed to it.

**ਕਾਮਰੇਡ ਸੱਤ ਪਾਲ ਡਾਂਗ :** ਸਪੀਕਰ ਸਹਿਬ, ਮੈਂ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਇਹ ਸਵਾਲ ਬੜਾ ਵਾਈਟਲ ਹੈ...... ..(ਵਿਘਨ) ਸੁਣ ਤਾਂ ਲਓ, ਸਪੀਕਰ ਸਾਹਿਬ (ਵਿਘਨ)

**Mr. Speaker** : The notice is from Chaudhri Ram Singh, Sardar Santokh Singh and Sardar Sarup Singh.

**ਕਾਮਰੇਡ ਸੱਤ ਪਾਲ ਡਾਂਗ :** ਸਪੀਕਰ ਸਾਹਿਬ, ਮੇਰੀ ਬੇਨਤੀ ਇਹ ਹੈ ਕਿ ਤੁਸੀਂ ਜਿਹੜੀ ਆਬਜ਼ਰਵੇਸ਼ਨ ਕੀਤੀ ਹੈ ਉਹ ਆਬਜ਼ਰਵੇਸ਼ਨ ਸਾਡੇ ਰਾਈਟਸ ਨੂੰ ਆਇੰਦਾ ਦੇ ਲਈ ਵਾਈਟਲੀ ਅਫੈਕਟ ਕਰਦੀ ਹੈ। ਤੁਸੀਂ ਸਪੀਕਰ ਸਾਹਿਬ, ਕਿਹਾ ਹੈ ਕਿ ਰੂਲ 65 ਦੇ ਹੇਠਾਂ ਸਿਰਫ ਨੋ-ਕਾਨਫੀਡੈਂਸ ਮੋਸ਼ਨ ਆਉਂਦੀ ਹੈ। (ਵਿਘਨ) ਸਪੀਕਰ ਸਾਹਿਬ, ਮੈਂ ਇਹ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਤੁਹਾਨੂੰ ਗਲਤ ਫਹਿਮੀ ਇਹ ਹੈ ਕਿ 65 ਦੇ ਹੇਠਾਂ ਸਿਰਫ ਨੋ-ਕਾਨਫੀਡੈਂਸ ਮੋਸ਼ਨ ਆ ਸਕਦੀ ਹੈ। ਮੇਰੀ ਅਰਜ਼ ਹੈ ਕਿ 65 ਦੇ ਹੇਠਾਂ ਦੋ ਕਿਸਮ ਦੀਆਂ ਮੋਸ਼ਨਾਂ ਆ ਸਕਦੀਆਂ ਹਨ। ਇਕ ਮੋਸ਼ਨ ਆਉਂਦੀ ਹੈ ਜੋ ਨੋ-ਕਾਨਫੀਡੈਂਸ ਮੋਸ਼ਨ ਕਹਾਉਂਦੀ ਹੈ। ਇਕ ਦੂਸਰੀ ਮੋਸ਼ਨ ਹੋਵੇਗੀ।

Disapproval of the conduct in a particular respect of the Ministry as a whole or of an individual Minister.

ਇਹ ਦੋ ਅੱਡ ਅੱਡ ਕਿਸਮ ਦੀਆਂ ਮੋਸ਼ਨਾਂ ਹਨ । ਦੋਨਾਂ ਕਿਸਮ ਦੀਆ ਮੋਸ਼ਨਾਂ ਐਡਮਿਟ ਹੋ ਸਕਦੀਆਂ ਹਨ । ਜਿਹੜੀ ਪਹਿਲੀ ਮੋਸ਼ਨ ਸ਼੍ਰੀ ਰਾਮ ਸਿੰਘ ਦੀ ਹੈ । It is not a Motion of No-Confidence.

ਜੋ ਸ਼੍ਰੀ ਰਾਮ ਸਿੰਘ ਨੇ ਮੋਸ਼ਨ ਦਿਤੀ ਹੈ ਉਸ ਦੇ ਵਿਚ ਹੋਰ ਵਰਡਿੰਗ ਹੈ, ਉਨ੍ਹਾਂ ਕੁਝ ਹੋਰ ਲਿਖਿਆ ਹੈ । ਜਿਹੜੀ ਮੈਂ ਦਿਤੀ ਹੈ ਉਸ ਦੇ ਵਿਚ ਲਿਖਿਆ ਹੈ ਕਿ ਉਹ ਬੰਦਾ ਮਨਿਸਟਰ ਬਣਨ ਦੇ ਟੋਟਲੀ ਅਨਫਿਟ ਹੈ । (ਵਿਘਨ) ਮੇਰਾ ਪੁਆਇੰਟ ਆਫ ਆਰਡਰ ਇਹ ਹੈ ਕਿ ਇਹ ਦੋ ਮੋਸ਼ਨਾਂ ਡਿਫਰੈਂਟ ਹਨ । You cannot prevent the admission of one on the plea that another Motion of No-Confidence has come.

ਸਪੀਕਰ ਸਾਹਿਬ, ਇਹ ਦੋ ਅੱਡ ਅੱਡ ਕਿਸਮ ਦੀਆਂ ਮੋਸ਼ਨਾਂ ਹਨ । ਪਹਿਲੀ ਵੀ ਇਨ ਆਰਡਰ ਹੈ ਔਰ ਇਹ ਵੀ । ਇਸ ਵਿਚ ਚੀਫ ਮਨਿਸਟਰ ਸਾਹਿਬ ਦੀ ਕਨਸੈਂਟ ਦੀ ਲੋੜ ਨਹੀਂ (ਵਿਘਨ) ਸਪੀਕਰ ਸਾਹਿਬ, ਮੈਂ ਬੇਨਤੀ ਕਰਾਂਗਾ ਕਿ ਰਬ ਵੀ ਗਲਤੀ ਕਰਦਾ ਹੈ ਤਾਂ ਮੰਨ ਲੈਂਦਾ ਹੈ ਤੁਸੀਂ ਗਲਤ ਰੂਲਿੰਗ ਦੇ ਦਿਤੀ ਹੈ । (ਵਿਘਨ) ਇਸ ਲਈ ਸਪੀਕਰ ਸਾਹਿਬ, ਹਾਊਸ ਦੀ ਲੀਵ ਲਓ । ਅੱਜ ਲੈਣੀ ਹੈ ਅੱਜ ਲਓ, ਕੱਲ੍ਹ ਲੈਣੀ ਹੈ ਕੱਲ੍ਹ ਲੈ ਲਓ । ਉਸ ਨੂੰ ਐਡਮਿਟ ਕਰੋ, ਇਸ ਨੂੰ ਵੀ ਐਡਮਿਟ ਕਰੋ ।

The Chief Minister does not figure at all. He has no right to give his consent nor have you any right to say that his consent is necessary.

ਜਿਹੜੀ ਤੁਹਾਡੀ ਰਿਟਨ ਰੂਲਿੰਗ ਹੈ ਉਹ ਭਾਵੇਂ ਕੰਸਟੀਚਿਊਸ਼ਨ ਦੇ ਖਿਲਾਫ਼ ਜਾਂਦੀ ਹੈ ਜਾਂ ਨਹੀਂ, ਤੁਸੀਂ ਰੂਲਿੰਗ ਦੇ ਚੁਕੇ ਹੋ । ਤੁਹਾਡੀ ਪਾਵਰ ਵਿਚ ਨਹੀਂ ਸੀ ਪਰ ਤੁਸੀਂ ਕੰਸਟੀ-ਚਿਊਸ਼ਨ ਇੰਟਰਪਰੇਟ ਕਰ ਦਿਤੀ । ਅਗਰ ਕੋਈ ਆਦਮੀ ਸਮਝਦਾ ਹੈ ਕਿ ਤੁਹਾਡੀ ਰੂਲਿੰਗ ਕੰਸਟੀਚਿਊਸ਼ਨ ਦੇ ਖਿਲਾਫ਼ ਹੈ (ਇਕ ਮਾਨਯੋਗ ਮੈਂਬਰ ਵਲੋਂ ਵਿਘਨ) That you are saying contrary to Rules. ਪਰ ਜਿੰਨਾਂ ਚਿਰ ਇਹ ਰੂਲਿੰਗ ਕਾਇਮ ਹੈ, ਉਹ ਜਿਹੜਾ ਤੁਹਾਡਾ ਹੁਕਮ ਹੈ ਉਹ ਰੂਲ ਦੇ ਅੰਦਰ ਹੈ ਜਾਂ ਨਹੀਂ, ਉਹ ਕਾਇਮ ਹੈ (ਵਿਘਨ) ਬਾਕੀ ਜਿਹੜੀਆਂ ਸੈਨਸ਼ਰ ਮੋਸ਼ਨ ਹੈਗੀਆਂ ਉਹ ਤੁਸੀਂ ਅਜ ਪੜ੍ਹ ਕੇ ਸੁਣਾਈਆਂ ਹਨ (ਵਿਘਨ) ਮੇਰੀ ਅਰਜ਼ ਇਹ ਹੈ ਕਿ ਤੁਸੀਂ ਮੇਹਰਬਾਨੀ ਕਰਕੇ ਉਹਨਾਂ ਨੂੰ ਵੀ ਐਡਮਿਟ ਕਰੋ ਅਤੇ ਇਸ ਨੂੰ ਵੀ । This is what is required, (interruption)

**ਸਰਦਾਰ ਉਮਰਾਓ ਸਿੰਘ :** ਸਪੀਕਰ ਸਾਹਿਬ, ਮੈਂ ਕਦੇ ਵੀ ਸੈਨਸ਼ਰ ਸ਼ਬਦ ਨਹੀਂ ਵਰਤਿਆ......(ਵਿਘਨ)......ਮੈਂ ਨੋ-ਕਾਨਫੀਡੈਂਸ ਮੋਸ਼ਨ .. (ਵਿਘਨ)......(ਸ਼ੋਰ)...

It is not a No-Confidence Motion. It is a Substantive Motion and it is admissible under Rule 65.

[ਸਰਦਾਰ ਉਮਰਾਓ ਸਿੰਘ]

ਇਸ ਬਾਰੇ ਰੂਲ 65 ਬੜਾ ਕਲੀਅਰ ਹੈ ਇਸ ਮੋਸ਼ਨ ਤੇ ਮੇਰੇ ਸਾਥੀਆਂ ਨੇ ਮਨਿਸਟਰ ਦੇ ਕੰਡਕਟ ਨੂੰ ਡਿਸਐਪਰੂਵ, (ਵਿਘਨ) ਕਰਨ ਲਈ ਦਸਖਤ ਕੀਤੇ ਹਨ ਅਤੇ ਮੈਂ ਹਮੇਸ਼ਾਂ ਇਹ ਕਹਿੰਦਾ ਰਿਹਾ ਹਾਂ (ਵਿਘਨ) ਮੇਰੀ ਗੁਜ਼ਾਰਿਸ਼ ਇਹ ਹੈ ਕਿ ਜੇਕਰ ਸ਼ਰਾਫਤ ਦੀ ਲੈਂਗੁਏਜ ਚੰਗੀ ਨਹੀਂ ਸਮਝਦੇ ਤਾਂ ਅਸੀਂ*——— (ਵਿਘਨ) (ਸ਼ੋਰ)

**ਸ੍ਰੀ ਸਪੀਕਰ** : ਇਹ ਸ਼ਬਦ ਐਕਸਪੰਜ ਕੀਤੇ ਜਾਣ (ਵਿਘਨ) ਸਰਦਾਰ ਉਮਰਾਓ ਸਿੰਘ ਤੁਸੀਂ ਇਹ ਸ਼ਬਦ ਵਿਦਡਰਾ ਕਰੋ ..(ਵਿਘਨ) (These words should be expunged (interruption) The hon. Member Sardar Umrao Singh may please withdraw these words) (interruption)

**ਸਰਦਾਰ ਉਮਰਾਓ ਸਿੰਘ** : ਮੈਂ ਇਹ ਸ਼ਬਦ ਵਿਦਡਰਾ ਕਰਦਾ ਹਾਂ...(ਵਿਘਨ) (ਸ਼ੋਰ)

**चौधरी बलबीर सिंह** : अध्यक्ष महोदय, मेरा व्यवस्था का प्रश्न यह है कि आपने जो रिमार्कस ऐक्सपन्ज किये हैं———(विघन)———

**ਸ੍ਰੀ ਸਪੀਕਰ** : ਉਹ ਸ਼ਬਦ ਤਾਂ ਉਨ੍ਹਾਂ ਨੇ ਵਿਦਡਰਾ ਵੀ ਕਰ ਲਏ ਹਨ, ਹੁਣ ਤੁਹਾਡਾ ਕੀ ਪੁਆਇੰਟ ਆਫ ਆਰਡਰ ਰਹਿ ਗਿਆ ਹੈ ? (*Addressing Chaudhri Balbir Singh* :—The hon. Member has already withdrawn those words. What is your point of order now ?)

**चौधरी बलबीर सिंह** : जो रिर्माक्स आपने ऐक्सपंज किये हैं अगर वे अनपार्लियामैंट्री होते तो आप कर देते। इस हाउस में तो ऐसी ऐसी बातें कही गई हैं......विघन...

**ਸ੍ਰੀ ਸਪੀਕਰ** : ਸਪੀਕਰ ਨੂੰ ਪਾਵਰ ਹੈ (The Speaker has the inherent power).

**चौधरी बलबीर सिंह** : मेज़ पार्लियामैंट्री प्रेक्टिस में लिखा है कि अगर किसी को हरामज़ादा भी कहा जाये तो वह अनपार्लियामैंट्री नहीं है। यह ਮਨਿਸਟਰ ਦੀ ਪਾਲੀਸੀ ਨੂੰ......अनपार्लियामैंट्री नहीं है—विघन——

**Mr. Speaker** : In my opinion it is not in good taste. Please resume your seat.

**चौधरी बलबीर सिंह** : अध्यक्ष महोदय, मैं यह कहना चाहता हूं कि——विघन—

**ਸ੍ਰੀ ਸਪੀਕਰ** : ਚੌਧਰੀ ਸਾਹਿਬ, ਮੈਂ ਇਹ ਪ੍ਰਾਰਥਨਾ ਕਰਦਾ ਹਾਂ ਤੁਹਾਡੇ ਅਗੇ ਹੋਰ ਜਿਹੜੇ ਮੈਂਬਰ ਸਾਹਿਬਾਨ ਹਨ, ਉਨ੍ਹਾਂ ਨੂੰ ਵੀ ਬੋਲਣ ਲਈ ਕੁਝ ਸਮਾਂ ਚਾਹੀਦਾ ਹੈ। ਤੁਸੀਂ ਇਸ ਪਾਸੇ ਥੋੜ੍ਹੀ ਜਿਹੀ ਕਿਰਪਾ ਕਰਿਆ ਕਰੋ ...ਵਿਘਨ (*Addressing Chaudhri Balbir Singh* : I would like to point out to the hon. Member that other hon. Members too need time to speak. He should have some consideration for them also......(interruption)

---

*Expunged as ordered by the Chair

**Sardar Umrao Singh** : Sir, let me finish first. I have not...
(Noise in the House)

**Mr. Speaker** : You have no right to speak for more than five minutes. So, please take your seat now.

**Sardar Umrao Singh** : Sir, I will not take my seat. ਸਪੀਕਰ ਸਾਹਿਬ, ਮੇਰੀ ਤਾਂ ਅਜੇ ਗਲ ਰਹਿੰਦੀ ਹੈ.. (ਵਿਘਨ)

**ਸ਼੍ਰੀ ਸਪੀਕਰ** : ਕੈਪਟਨ ਸਾਹਿਬ, ਤੁਸੀਂ ਸਮਝਾਉ ਇਨ੍ਹਾਂ ਨੂੰ । ਇਕ ਘੰਟਾ ਹੋ ਗਿਆ ਹੈ ਇਸ ਗਲ ਉਤੇ— –(ਵਿਘਨ)—(ਸ਼ੋਰ)—(*Addressing Captain Rattan Singh* : The hon. Member may please persuade Sardar Umrao Singh not to insist. This matter is being discussed for the last one hour............ (Interruptions)

Major Sahib, kindly request Sardar Umrao Singh to allow the business of the House to run smoothly.

(ਇਸ ਸਮੇਂ ਸਾਥੀ ਰੂਪ ਲਾਲ, ਚੌਧਰੀ ਰਾਮ ਸਿੰਘ ਅਤੇ ਸਰਦਾਰ ਉਮਰਾਓ ਸਿੰਘ ਅਤੇ ਹੋਰ ਵੀ ਕਈ ਮੈਂਬਰ ਸਾਹਿਬਾਨ ਬੋਲਣ ਲਈ ਆਪਣੀਆਂ ਸੀਟਾਂ ਤੇ ਖੜੇ ਹੋ ਗਏ ਅਤੇ ਹਾਊਸ ਵਿਚ ਕਾਫੀ ਸ਼ੋਰ ਪੈ ਜਾਣ ਦੇ ਕਾਰਣ ਕੋਈ ਗਲ ਸੁਣੀ ਨਹੀਂ ਗਈ)

**ਸਰਦਾਰ ਉਮਰਾਓ ਸਿੰਘ** : ਸਪੀਕਰ ਸਾਹਿਬ, ਮੈਨੂੰ ਆਪਣੀ ਗੱਲ ਤਾਂ ਪੂਰੀ ਕਰ ਲੈਣ ਦਿਓ——(ਵਿਘਨ)——

**ਸਾਥੀ ਰੂਪ ਲਾਲ** : ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ਼ ਆਰਡਰ ਇਹ ਹੈ ਕਿ ਇਥੇ ਹਾਊਸ ਵਿਚ ਸੈਨਸ਼ਰ ਮੋਸ਼ਨਜ਼ ਬਾਰੇ ਬਹੁਤ ਬਹਿਸ ਹੋਈ ਹੈ । ਜੇ ਆਪਾਂ ਬਤਰੀ ਨੂੰ ਗਾਂ ਬਣਾਈਏ ਤਾਂ ਬਣਨ ਨਹੀਂ ਲਗੀ । ਮੋਸ਼ਨਜ਼ ਐਡਮਿਟ ਹੋਣ ਜਾਂ ਨਾਂ ਹੋਣ, ਇਸ ਲਈ ਵੋਟਿੰਗ ਕਰਾਈ ਜਾ ਸਕਦੀ ਹੈ । ਇਥੇ ਇਕ ਸੁਆਲ ਪੈਦਾ ਹੋਇਆ ਹੈ ਕਿ ਇਕ ਆਦਮੀ, ਸਰਦਾਰ ਉਮਰਾ ਨੰਗਲ, ਜਿਹੜਾ ਇਸ ਹਾਊਸ ਦਾ ਮੈਂਬਰ ਨਹੀਂ, ਉਹ ਧੱਕੇ ਨਾਲ ਇਸ ਹਾਊਸ ਵਿੱਚ ਵੜਨਾ ਚਾਹੁੰਦਾ ਹੈ——(ਵਿਘਨ)—ਉਹ ਧਕੇ ਵਾਲੀ ਗਲ ਬੰਦ ਕਰੋ ।

**ਸ਼੍ਰੀ ਸਪੀਕਰ** : ਮੈਂ ਇਸ ਬਾਰੇ ਪਹਿਲਾਂ ਰੂਲਿੰਗ ਦੇ ਦਿਤੀ ਸੀ (I had given my Ruling on it.) Jathedar Umranangal has every right to sit in the House as long as he is a Minister for at least six months from 7th January, 1970 onwards.

**ਸਰਦਾਰ ਉਮਰਾਓ ਸਿੰਘ** : ਸਪੀਕਰ ਸਹਿਬ, ਹੁਣ ਮੈਂ ਬਿਜ਼ਨੈਸ ਦੇ ਮੁਤਅਲਿਕ ਅਰਜ਼ ਕਰਨੀ ਚਾਹੁੰਦਾ ਹਾਂ ; ਮੇਰੀ ਗੁਜ਼ਾਰਿਸ਼ ਇਹ ਹੈ ਕਿ ਮੈਂ ਅਗੇ ਵੀ ਇਹ ਗਲ ਤੁਹਾਡੇ ਨੋਟਿਸ ਵਿਚ ਲਿਆਂਦੀ ਸੀ ਅੱਜ ਉਸ ਬਿਜ਼ਨੈਸ ਐਡਵਾਇਜ਼ਰੀ ਕਮੇਟੀ ਦੀ ਰਿਪੋਰਟ ਆਈ ਹੈ, ਜਿਹੜੀ ਕਮੇਟੀ ਤੁਸੀਂ ਕਲ੍ਹ ਪਰਸੋਂ ਅਨਾਊਂਸ ਕੀਤੀ ਸੀ । ਮੈਂ ਪਰਸੋਂ ਜਦੋਂ ਇਸ ਬਾਰੇ ਕਿਹਾ ਤਾਂ ਤੁਸੀਂ ਕਿਹਾ ਸੀ ਕਿ ਚੀਫ ਮਨਿਸਟਰ ਨੇ ਸਪੈਸ਼ਲ ਇਨਵਾਇਟੀ ਨਹੀਂ ਰਖੇ......
(ਵਿਘਨ)

[ਸਰਦਾਰ ਉਮਰਾਓ ਸਿੰਘ :]

The Chief Minister is nobody to constitute the Business Advisory Committee. It is the Speaker, who constitutes the Business Advisory Committee.

ਔਰ ਅਗਰ ਸਪੀਕਰ ਸਹਿਬ, ਜੇਕਰ ਤੁਸੀਂ ਇਹ ਮਹਿਸੂਸ ਕਰਦੇ ਹੋ ਕਿ ਗੌਰਮੈਂਟ ਦਾ ਚੀਫ ਵ੍ਹਿਪ ਅਤੇ ਆਪੋਜ਼ੀਸ਼ਨ ਦਾ ਚੀਫ ਵ੍ਹਿਪ ਗੌਰਮੈਂਟ ਬਿਜ਼ਨੈਸ ਦੇ ਨਿਪਟਾਰੇ ਬਾਰੇ ਹੈਲਪਫੁਲ ਨਹੀਂ ਹੋ ਸਕਦੇ ਤਾਂ ਇਹ ਇਕ ਧੱਕਾ ਕੀਤਾ ਗਿਆ ਹੈ......(ਵਿਘਨ)...

**ਸ਼੍ਰੀ ਸਪੀਕਰ :** ਇਸ ਦਾ ਰਿਪੋਟ ਨਾਲ ਸਬੰਧ ਹੈ ?

(*Addressing Sardar Umrao Singh* : What relevancy has it got with the report ?)

**ਸਰਦਾਰ ਉਮਰਾਓ ਸਿੰਘ :** ਹੈ ਜੀ, ਤੁਸੀਂ ਜ਼ਰਾ ਸੁਣ ਤਾਂ ਲਵੋ——

**ਸ਼੍ਰੀ ਸਪੀਕਰ :** ਤੁਸੀਂ ਇਨਵਾਈਟੀ ਬਣਨਾ ਚਾਹੁੰਦੇ ਹੋ———ਵਿਘਨ... (Does the hon. Member want to be an invitee)......(Interruption)

**ਸਰਦਾਰ ਉਮਰਾਓ ਸਿੰਘ :** ਸਪੀਕਰ ਸਾਹਿਬ, ਕਮੇਟੀ ਦੀ ਰਿਪੋਟ ਆ ਰਹੀ ਹੈ— (ਵਿਘਨ) ——

**Mr. Speaker :** Your behaviour is disorderly. Please resume your seat now.

ਇਹ ਗਲ ਬਿਲਕੁਲ ਗਲਤ ਹੈ ਕਿ ਮੈਂ ਚੀਫ ਮਨਿਸਟਰ ਦੇ ਕਹਿਣ ਤੇ ਇਹ ਕਮੇਟੀ ਬਣਾਈ ਹੈ। ਇਹ ਬਿਜ਼ਨੈਸ ਐਡਵਾਈਜ਼ਰੀ ਕਮੇਟੀ ਉਨ੍ਹਾਂ ਨੂੰ ਕੰਨਸਲਟ ਕਰਕੇ ਬਣਾਈ ਹੈ। ਮੈਂ ਕੋਈ ਜ਼ਰੂਰਤ ਨਹੀਂ ਸਮਝਦਾ ਕਿ ਕੋਈ ਇਨਵਾਈਟੀ ਇਸ ਕਮੇਟੀ ਵਿਚ ਲਏ ਜਾਣ———(ਵਿਘਨ) —Your behaviour is disorderly. Please resume your seat now. It is wrong to say that the Committee has been constituted according to the will of the Chief Minister. It has been constituted with his consultation. I do not think it necessary that invitees should be taken on it) ......(interruption)

**ਚੌਧਰੀ ਰਾਮ ਸਿੰਘ :** ਸਪੀਕਰ ਸਾਹਿਬ, ਇਥੇ ਹਾਊਸ ਵਿੱਚ ਪਿਛੇ ਜਦੋਂ ਬਹਿਸ ਹੋਈ ਸੀ ਤੇ ਮੈਂ ਵੀ ਉਦੋਂ ਅਰਜ਼ ਕੀਤੀ ਸੀ। ਮੈਂ ਜਿਹੜੀ ਮੋਸ਼ਨ ਦਿਤੀ ਹੋਈ ਹੈ ਉਸ ਤੇ ਬਹਿਸ ਕਰਨ ਦੀ ਇਜਾਜ਼ਤ ਦਿਤੀ ਜਾਣੀ ਚਾਹੀਦੀ ਹੈ—(ਵਿਘਨ)—ਉਸਤੇ ਮੇਰੇ, ਸਰਦਾਰ ਸੰਤੋਖ ਸਿੰਘ ਦੇ ਅਤੇ ਸਰਦਾਰ ਸਰੂਪ ਸਿੰਘ ਦੇ ਦਸਖਤ ਹਨ। ਉਸ ਦੀ ਐਪਰੂਵਲ ਦਿਤੀ ਜਾਏ ਅਤੇ ਹਾਊਸ ਵਿਚ ਡਿਸਕਸ਼ਨ ਦੀ ਇਜਾਜ਼ਤ ਦਿਤੀ ਜਾਵੇ। ਜੇਕਰ ਇਸ ਲਈ ਵੋਟਾਂ ਲੈਣੀਆਂ ਹਨ ਤਾਂ ਵੋਟਾਂ ਲੈ ਲਈਆਂ ਜਾਣ—(ਵਿਘਨ)—ਜਿਹੜੀ ਸਾਡੀ ਮੋਸ਼ਨ ਹੈ ਉਹ ਰੂਲਜ਼ ਦੇ ਮੁਤਾਬਕ ਹੈ —(ਵਿਘਨ) ਉਸਦੇ ਲਈ ਰੂਲ 65 ਜਿਹੜੀ ਹੈ ਉਸ ਵਿਚ ਕਲੀਅਰ ਹੈ—(ਸ਼ੋਰ)—(ਵਿਘਨ)—

**ਸਰਦਾਰ ਕਪੂਰ ਸਿੰਘ :** ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ ਆਰਡਰ ਇਹ ਹੈ ਕਿ ਤੁਸੀਂ ਜੋ ਬਚਨ ਕਹੇ ਹਨ ਸਦਨ ਦੀ ਕਾਰਜ ਵਿਧੀ ਸਲਾਹਕਾਰ ਕਮੇਟੀ ਦੇ ਬਾਰੇ ਕਿ ਉਹ ਤੁਸੀਂ ਆਪ ਬਣਾਈ ਹੈ ਅਤੇ ਤੁਸੀਂ ਹੋਰ ਕਿਸੇ ਨੂੰ ਉਸਦੇ ਵਿੱਚ ਲੈਣ ਨੂੰ ਤਿਆਰ ਨਹੀਂ, ਇਸ ਗਲ ਤੇ ਜਿਹੜੀਆਂ ਤਾੜੀਆਂ ਵਜੀਆਂ ਹਨ ਉਹ ਸਰਕਾਰੀ ਬੈਂਚਾਂ ਤੋਂ ਆਈਆਂ ਹਨ। ਤੁਸੀਂ ਇਸਦਾ ਮੁਤਲਬ ਸਮਝਣ ਦੀ ਕੋਸ਼ਿਸ਼ ਕਰੋ——

**ਸ਼੍ਰੀ ਸਪੀਕਰ :** ਤੁਹਾਡੀ ਬੜੀ ਮੇਹਰਬਾਨੀ (I am thankful to the hon. Member)......(ਵਿਘਨ) (Interruption)

**ਮੁੱਖ ਮੰਤਰੀ :** ਸਪੀਕਰ ਸਾਹਿਬ, ਇਥੇ ਦੋ ਤਿੰਨ ਗਲਾਂ ਆਪ ਦੇ ਸਾਹਮਣੇ ਪੇਸ਼ ਕੀਤੀਆਂ ਗਈਆਂ। ਇਕ ਮਿਸਾਲ ਦਿਤੀ ਗਈ ਕਿ ਸ਼੍ਰੀ ਕ੍ਰਿਸ਼ਨ ਲਾਲ ਦੇ ਵੇਲੇ ਇਹ ਗਲ ਹੋਈ ਸੀ। ਠੀਕ ਹੈ ਮੈਂ ਐਗਰੀ ਕੀਤਾ, ਉਸ ਵੇਲੇ ਸੁਆਲ ਆਪ ਦੇ ਸਾਮ੍ਹਣੇ ਰੂਲ 65 ਦੇ ਬਾਰੇ ਉਠਾਇਆ ਗਿਆ ਕਿ ਇਹ ਅਨਕੰਸਟੀਚਿਊਸ਼ਨਲ ਹੈ ਅਤੇ ਪ੍ਰੋਵੀਜ਼ਨਜ਼ ਆਫ਼ ਦੀ ਕੰਸਟੀ-ਚਿਊਸ਼ਨ ਦੇ ਵਿਰੁਧ ਹੈ। ਉਸ ਵੇਲੇ ਜਿਹੜੀ ਕ੍ਰਿਸ਼ਨ ਲਾਲ ਦੇ ਵਿਰੁਧ ਮੋਸ਼ਨ ਐਡਮਿਟ ਹੋਈ, ਮੈਂ ਸਮਝਦਾ ਹਾਂ ਕਿ ਉਨ੍ਹਾਂ ਦੀ ਲੇਬਰ ਪਾਲੀਸੀ ਦੇ ਮੁਤਲਕ ਕਿਹਾ ਗਿਆ ਸੀ ਅਤੇ ਮੈਂ ਉਨ੍ਹਾਂ ਗਲਾਂ ਕਰਕੇ ਐਗਰੀ ਕਰ ਗਿਆ। ਪਰ ਮੈਂ ਹਾਊਸ ਨੂੰ ਕਹਿਣਾ ਚਾਹੁੰਦਾ ਹਾਂ ਕਿ ਗੌਰਮੈਂਟ ਨੂੰ ਕੋਈ ਇਤਰਾਜ਼ ਨਹੀਂ ਕਿ ਉਹ ਜਿਹੜੀ ਨੋ-ਕੰਨਫੀਡੈਂਸ ਮੋਸ਼ਨ ਲਿਆਉਣਾ ਚਾਹੁੰਦੇ ਹਨ ਲੈ ਆਉਣ ਅਸੀਂ ਫ਼ੇਸ ਕਰਾਂਗੇ——

ਅਜ ਸਰਦਾਰ ਉਮਰਾਉ ਸਿੰਘ ਹੋਰਾਂ ਨੇ ਜਿਹੜੀ ਮੋਸ਼ਨ ਦਿਤੀ ਹੈ ਇਹ ਸੈਨਸ਼ਰ ਮੋਸ਼ਨ ਦੇ ਤਰੀਕੇ ਨਾਲ ਹੀ ਦਿਤੀ ਹੈ, ਨੋਟਿਸ ਵਿਚ ਵੀ ਇਹੀ ਕਿਹਾ ਗਿਆ ਹੈ, ਆਪ ਨੇ ਹਾਊਸ ਵਿਚ ਪੜ੍ਹਕੇ ਸੁਣਾਈ ਹੈ ਕਿ ਸਰਦਾਰ ਉਮਰਾ-ਨੰਗਲ ਦੇ ਖਿਲਾਫ ਸੈਨਸ਼ਰ ਮੋਸ਼ਨ ਇਸ ਲਈ ਕਰ ਰਹੇ ਹਾਂ ਕਿ ਉਸ ਨੇ ਰੈਜ਼ਿਗਨੇਸ਼ਨ ਨਹੀਂ ਦਿਤਾ ਕੌਂਸਲ ਆਫ ਮਨਿਸਟਰਜ਼ ਵਿਚੋਂ। ਇਸ ਦੇ ਮੁਤਾਲਿਕ ਰੂਲਿੰਗ ਆਪ ਨੇ ਪਹਿਲਾਂ ਹੀ ਦਿਤੀ ਹੋਈ ਹੈ। ਕੋਈ ਵੀ ਆਦਮੀ ਅਗਰ ਉਹ ਮੈਂਬਰ ਨਾ ਵੀ ਹੋਵੇ ਤਾਂ 6 ਮਹੀਨੇ ਲਈ ਮੈਂਬਰ ਰਹਿ ਸਕਦਾ ਹੈ। ਇਸ ਲਈ ਇਹ ਸੈਨਸ਼ਰ ਮੋਸਨ ਜਿਸ ਮਜ਼ਮੂਨ ਬਲੇ ਇਨ੍ਹਾਂ ਨੇ ਦਿਤੀ ਹੈ ਇਨਐਡਮਿਸੀਬਲ ਹੈ। (ਵਿਘਨ) ਅਗਰ ਕਾਂਗਰਸ ਪਾਰਟੀ ਦਾ ਇਹੀ ਵਤੀਰਾ ਰਹਿਣਾ ਹੈ ਤਾਂ ਮੈਨੂੰ ਕੋਈ ਇਤਰਾਜ਼ ਨਹੀਂ ਹੈ, ਆਪ ਨੇ ਜੋ ਲਫ਼ਜ਼ ਇਸਤੇਮਾਲ ਕੀਤੇ ਹਨ ਉਨ੍ਹਾਂ ਤੇ ਆਪ ਨੂੰ ਪਸ਼ੇਮਾਨ ਹੋਣਾ ਚਾਹੀਦਾ ਹੈ ਆਰਟੀਕਲ 164 [4] ਦੇ ਇਹ ਲਫਜ਼ ਹਨ।

"A Minister who for any period of six consecutive months is not a Member of the Legislature of a State shall at the expiration of that period cease to be a Minister."

7 ਜਨਵਰੀ ਤੋਂ 6 ਮਹੀਨੇ ਤਕ ਉਹ ਮਨਿਸਟਰ ਰਹਿ ਸਕਦੇ ਹਨ। ਉਸ ਦੇ ਕਨਡਕਟ ਦਾ ਕੋਈ ਸਵਾਲ ਨਹੀਂ ਹੈ। ਸਵਾਲ ਸਿਰਫ ਇਹ ਰੇਜ਼ ਕੀਤਾ ਗਿਆ ਹੈ ਕਿ ਉਸਨੇ ਅਸਤੀਫਾ ਨਹੀਂ ਦਿੱਤਾ ਜਦ ਕਿ ਕੌਂਸਲ ਟੁਟ ਗਈ ਹੈ। ਹਾਂ ਅਗਰ ਬਤੌਰ ਮਨਿਸਟਰ ਦੇ ਉਸਦੀ ਪਾਲਿਸੀ ਤੇ ਇਤਰਾਜ਼ ਹੈ ਤਾਂ ਉਹ ਹਾਊਸ ਸਾਹਮਣੇ ਆ ਸਕਦੀ ਹੈ ਪਰ ਇਸ ਵੇਲੇ ਜੋ ਮੋਸ਼ਨ ਹੈ ਉਹ ਇਸ ਪੁਆਇੰਟ ਤੇ ਹੈ ਕਿ ਉਸ ਨੇ ਅਸਤੀਫ਼ਾ ਨਹੀਂ ਦਿਤਾ। ਜਦੋਂ ਕਨਸਟੀਚਿਊਸ਼ਨ ਇਸ ਗਲ ਨੂੰ ਪਰਮਿਟ ਕਰਦੀ ਹੈ ਕਿ ਕੋਈ ਮਨਿਸਟਰ ਇਸ ਤਰ੍ਹਾਂ 6 ਮਹੀਨੇ ਲਈ ਰਹਿ ਸਕਦਾ ਹੈ ਤਾਂ ਸੈਨਸ਼ਰ ਦੀ ਇਹ ਕੋਈ ਗਰਾਊਂਡ ਨਹੀਂ ਰਹਿੰਦੀ। ਇਹ ਵੀ ਸਵਾਲ ਨਹੀਂ ਆਉਂਦਾ ਕਿ ਟਾਈਮ ਹੈ ਜਾਂ ਨਹੀਂ ਹੈ। ਮੈਂ ਇਨ੍ਹਾਂ ਨੂੰ ਯਕੀਨ ਦਿਵਾਉਂਦਾ ਹਾਂ ਕਿ ਇਹ ਨੋ-ਕਨਫੀਡੈਂਸ ਮੋਸ਼ਨ ਲੈ ਆਉਣ, ਉਹ ਅਗਰ ਐਡਮਿਟ ਹੋ ਜਾਵੇਗੀ ਤਾਂ ਮੈਂ ਉਸ ਨੂੰ ਫੇਸ ਕਰਾਂਗਾ, 6 ਮਹੀਨੇ ਲਈ ਅਸੈਂਬਲੀ ਐਡਜਰਨ ਕਰਕੇ ਭਜਾਂਗਾ ਨਹੀਂ। (ਤਾੜੀਆਂ) ਮੈਂ ਉਸ ਦਿਨ ਵੀ ਵਿਚਾਰ ਦਿਤਾ ਸੀ, ਹੁਣ ਵੀ ਦਸਦਾ ਹਾਂ ਕਿ ਸੰਤ ਚੰਨਣ ਸਿੰਘ ਹੋਰਾਂ ਨੇ ਕਿਹਾ ਹੈ ਕਿ 31 ਤਰੀਕ ਤੋਂ ਪਹਿਲਾਂ ਪਹਿਲਾਂ ਫ਼ੈਸਲਾ ਕਰਨਾ ਹੈ ਕਿ ਕੋਈ ਸੀਟ ਖਾਲੀ ਕਰਾ ਕੇ ਉਨ੍ਹਾਂ ਨੇ ਲੜਨਾ ਹੈ ਜਾਂ ਅਸਤੀਫ਼ਾ

[ਮੁਖ ਮੰਤਰੀ :]

ਦੇਣਾ ਹੈ। ਇਹ ਦਿਆਨਤਦਾਰੀ ਦੀ ਗੱਲ ਹੈ। ਸੀਟ ਖਾਲੀ ਨਹੀਂ ਹੋਵੇਗੀ ਤਾਂ ਉਹ ਅਸਤੀਫ਼ਾ ਦੇਣਗੇ। ਇਸ ਤਰ੍ਹਾਂ ਸੀਟ ਲੈ ਕੇ ਮਨਿਸਟਰ ਰਹਿਣ ਦਾ ਉਨ੍ਹਾਂ ਨੂੰ ਹੱਕ ਹੈ...(ਵਿਘਨ) ਇਹ ਕਹਿੰਦੇ ਹਨ ਕਿ ਅਸੀਂ ਕਾਰਵਾਈ ਵਿਚ ਹੈਲਪਫੁਲ ਹਾਂ...(ਵਿਘਨ) ਇਹ ਚੀਫ ਵਿਪ ਇਸ ਤਰ੍ਹਾਂ ਦੇ ਹੈਲਪਫੁਲ ਨੇ—ਹੁਣ ਇਹ ਕਿਵੇਂ ਬੋਲੀ ਜਾ ਰਹੇ ਹਨ ਸਮਝ ਨਹੀਂ ਆਉਂਦੀ। ਜਿੰਨਾ ਕਿ ਇਹ ਚੁਪ ਰਹੇ ਹਨ ਉਹ ਰਿਕਾਰਡ ਤੇ ਹੈ ਇਨ੍ਹਾਂ ਦੀ ਇਹ ਸੈਨਸ਼ਰ ਮੋਸ਼ਨ ਇਨਐਡਮਿਸੀਬਲ ਹੈ ਕਿਉਂਕਿ ਇਹ ਕਨਸਟੀਚਿਊਸ਼ਨ ਨੂੰ ਵਾਇਲੇਟ ਕਰਦੀ ਹੈ। ਮੈਂ ਇਸ ਤੇ ਜ਼ਰੂਰ ਟਾਈਮ ਦਿੰਦਾ ਅਗਰ ਇਹ ਉਨ੍ਹਾਂ ਦੀ ਪਾਲਿਸੀ ਜਾਂ ਕਨਡਕਟ ਤੇ ਹੁੰਦੀ ਆਪ ਇਸ ਬਾਰੇ ਰੂਲਿੰਗ ਦੇ ਚੁਕੇ ਹੋ, ਇਹ ਕਨਸਟੀਚਿਊਸ਼ਨ ਦੀ ਵਾਇਲੇਟਿਵ ਹੈ। ਰੂਲ 65 ਨੂੰ ਅਸੀਂ ਰੀਮੂਵ ਨਹੀਂ ਕੀਤਾ।

It is inadmissible because it violates the provisions of the Constitution of India. The conduct of a Minister or the Ministry as a whole or any policy of the Ministry is not involved in this case. In this case, the only question is that the hon. Minister does not resign in spite of the fact that the Punjab Legislative Council has been abolished. This is no ground for the admissibility of a Censure Motion.

**ਕੈਪਟਨ ਰਤਨ ਸਿੰਘ** : ਆਨ ਏ ਪੁਆਇੰਟ ਆਫ ਆਰਡਰ, ਸਰ। (ਵਿਘਨ) ਮੇਰਾ ਪੁਆਇੰਟ ਆਫ ਆਰਡਰ ਇਹ ਹੈ ਕਿ ਜੋ ਗਲ ਲੀਡਰ ਆਫ ਦੀ ਹਾਊਸ ਨੇ ਰੇਜ਼ ਕੀਤੀ ਹੈ ਉਹ ਮੋਸ਼ਨ ਤਾਂ ਹਾਊਸ ਦੇ ਸਾਹਮਣੇ ਹੀ ਨਹੀਂ। ਮੋਸ਼ਨ ਐਡਮਿਸੀਬਲ ਹੈ ਜਾਂ ਨਹੀਂ, ਇਹ ਦਸਣਾ ਆਪਦਾ ਫ਼ਰਜ਼ ਹੈ If the motion is admissible, you have to send that to the Leader of the House for his consent. If in your opinion the motion is inadmissible, then the course of action for you should be to write accordingly to the hon. Member (s) who has/have given notice of such a motion.

The point of order raised by the Leader of the House is not relevant because you have already admitted the motion and have sent the same to the hon. Leader of the House. I am sure, you have not sent it to him requesting for his opinion whether it is admissible or it is inadmissible. You have not sent it to the hon. Leader of the House for getting his legal or Constitutional opinion. You have already admitted the motion. Therefore, I feel that as far as the point of order of the hon. Leader of the House is concerned, it is actually no point of order. It is not before the House whether the motion is admissible or it is inadmissible. I would, therefore, submit that the motion should have been put to the House for leave being granted. As I have already submitted, if it was inadmissible, you should have informed the hon. Member (s) accordingly.

I know that the Chief Minister has a right to induct any person into his Cabinet for six months.

ਲਹਿਰਾਗਾਗਾ ਦੀ ਸੀਟ ਖਾਲੀ ਹੋਈ ਸੀ—(ਵਿਘਨ)

**ਸ੍ਰੀ ਸਪੀਕਰ** : ਆਪ ਦੀ ਗਲ ਆ ਗਈ ਹੈ (ਵਿਘਨ) ਹੁਣ ਤੁਸੀਂ ਤਸ਼ਰੀਫ ਰਖੋ । (ਵਿਘਨ)
(The hon. Member have had his say. (Interruption) Now he should please resume his seat). (Interruption)

**ਕੈਪਟਨ ਰਤਨ ਸਿੰਘ** : ਅਗਰ ਲੀਡਰ ਆਫ ਦੀ ਹਾਊਸ ਨੇ ਇਹ ਨਾ ਕਿਹਾ ਹੁੰਦਾ(ਵਿਘਨ)

I should not have raised my point of order. ਮੇਰਾ ਖਿਆਲ ਹੈ ਕਿ ਲੀਡਰ ਆਫ ਦੀ ਹਾਊਸ ਜ਼ਰੂਰ ਕਨਸਟੀਚਿਊਸ਼ਨ ਫੜ ਕੇ ਲਿਆਏ ਹਨ...(ਵਿਘਨ) ਇਹ ਤਾਂ ਉਨ੍ਹਾਂ ਦਾ ਰਾਈਟ ਨਹੀਂ ਹੈ । He has infringed your rights. But the House will not allow anybody to challenge your rights.

**Sirdar Kapur Singh** : Mr. Speaker, there are two points before the House (Interruptions) which are being inter-mixed. I have a feeling that these points are not being clearly separated from each other. These two points are as follows :

The first point is whether or not this House is competent to consider the admissibility of the motion. The hon. Member Captain Rattan Singh has made out a strong case in favour of his contention that this point cannot be taken up in the House and the hon. Leader of the House cannot raise that point by way of a point of order. The other point before the House and which the hon. Leader of the House has raised is that this motion being against the provisions of the Constitution is not admissible. On that point, I would respectfully submit that, the hon. Leader of the House is somewhat confused. There are two issues and not one as he seems to think. One issue is whether under the Constitution Act, hon. Jathedar Umranangal can stay for six months as a Minister of the Cabinet. On that, there is already a ruling from the Chair and I myself have conceded that point earlier. The Chief Minister has every right to include any person into his Cabinet for six months even if that person does not happen to be a Member of this hon. House. But motion (interruption)...But the substantive motion against hon. Jathedar Umranangal is not that he has been unconstitutionally inducted into the Cabinet, but the grievance of the mover is that it is improper,

[Sirdar Kapur Singh]
it is undesirable, it is dishonourable for the Chief Minister to retain him as a Minister and for hon. Jathedar Umranangal to stay-put as a Minister.

This point is quite different from the point of constitutionality of this motion. Let our minds be quite clear on this. Then, alone Sir, a decision on this may be taken and a ruling given by you.

**चौधरी बलबीर सिंह :** अध्यक्ष महोदय, चीफ मिनिस्टर साहिब ने जो यह कहा है कि जत्थेदार उमरानंगल 6 महीने तक मिनिस्टर रह सकते हैं, यह ठीक है लेकिन इसमें कान्डक्ट का ही तो सवाल आता है। कान्स्टीच्यूशन को मानते हैं या नहीं मानते यह और बात है लेकिन यह बात सी. एम. ने खुद कही है कि यह बात उमरानंगल जी के इख्तयार में है, अगर मैं उनकी जगह होता तो अस्तीफा दे देता। इस लिए सी. एम. साहिब खुद उनके रवैया को एपरुव नहीं करते। इसके बारे में इनके बयानात आप अखबारों में पढ़ें। इन्होंने साफ लफ्जों में कहा कि अगर इनकी जगह मैं होता तो अस्तीफा दे देता। इस लिए उमरानंगल जी को अस्तीफा दे देना चाहिए। और यहां पर ही बात समाप्त नहीं हो जाती चीफ मिनिस्टर साहिब ने इन्हें चिट्ठी लिखी तो उसका जवाब तक इन्होंने नहीं दिया। न इन्हें भेजा और न अपनी पार्टी को ही भेजा। तो जो उमरानंगल जी का ऐक्शन है उसको तो लीडर आफ दी हाऊस आप भी डिसऐपरुव करते हैं। अखबारात में इनके जवाब मौजूद हैं। यह सब इनके कान्डक्ट के बारे में है।
(विघ्न)

**ਸ੍ਰੀ ਸਪੀਕਰ :** ਇਹ ਤਾਂ ਪਹਿਲਾਂ ਹੀ ਰੀਪੀਟ ਹੋ ਚੁਕਿਆ ਹੈ (This argument has already been repeated here.)

**चौधरी बलबीर सिंह :** कन्स्टीच्यूशन के अनुसार यह 6 महीने तक रह सकते हैं लेकिन इस बात में जो इनका कानडक्ट इनवाल्वड है उसको यहां पर डिसकस करने की इजाज़त दी जाए (विघ्न)

## NO-CONFIDENCE MOTION, RE-LACK OF CONFIDENCE IN SARDAR JIWAN SINGH UMRANANGAL.

**ਸ੍ਰੀ ਸਪੀਕਰ :** ਮੈਂ ਮਾਨਯੋਗ ਮੈਂਬਰਾਂ ਨੂੰ ਬੇਨਤੀ ਕਰਾਂਗਾ ਕਿ ਆਨਰੇਬਲ ਜਥੇਦਾਰ ਉਮਰਾਨੰਗਲ ਨੂੰ ਵਿਧਾਨਕ ਤੌਰ ਤੇ ਹੱਕ ਹੈ ਕਿ ਉਹ 7 ਜਨਵਰੀ ਤੋਂ ਲੈ ਕੇ ਲਗਾਤਰ 6 ਮਹੀਨੇ ਵਜ਼ੀਰ ਰਹਿ ਸਕਦੇ ਹਨ। ਇਸ ਵਿਚ ਕੋਈ ਮਾੜੀ ਗਲ ਨਹੀਂ ਅਤੇ ਇਸ ਵਿਚ ਕੋਈ ਉਨ੍ਹਾਂ ਦਾ ਕਾਨਡਕਟ ਇਨਵਾਲਵਡ ਨਹੀਂ ਜਿਸ ਨੂੰ ਕਿ ਆਨਰੇਬਲ ਮੈਂਬਰ ਡਿਸਐਪਰੂਵ ਕਰਨਾ ਚਾਹੁੰਦੇ ਹਨ। ਇਸ ਲਈ ਉਨ੍ਹਾਂ ਦੇ ਇਸ ਵਿਧਾਨਕ ਹੱਕ ਨੂੰ ਖੋਹਣਾ ਗੈਰ ਵਿਧਾਨਕ ਗੱਲ ਹੈ। ਇਸ ਲਈ ਤੁਹਾਡੀ ਮੋਸ਼ਨ ਇਨ ਆਰਡਰ ਨਹੀਂ।

ਦੂਜੀ ਜਿਹੜੀ ਮੋਸ਼ਨ ਡਾਂਗ ਸਾਹਿਬ ਨੇ ਦਿਤੀ ਹੈ ਇਸ ਨੂੰ ਕਲ ਟੇਕ ਅਪ ਕਰਾਂਗੇ।

(I would like to point out to the hon. Members that Jathedar Umranangal has got a constitutional right to continue as a Minister for six months from 7th January onwards. There is nothing improper in it. Nor is his conduct, which the hon. members want to disapprove, involved in it. It would be unconstitutional to deprive him of this constitutional right. I, therefore, declare this motion out of order.

As for the second motion, given notice of by Comrade Satya Pal Dang, it would be taken up tomorrow.)

**एक आवाज** : आप इसे पढ़ तो दें ।

**ਸਰਦਾਰ ਸੰਤੋਖ ਸਿੰਘ ਰੰਧਾਵਾ :** ਮੇਰੀ ਅਰਜ਼ ਇਹ ਹੈ ਕਿ ਅਸੀਂ ਮੋਸ਼ਨ ਦਿਤੀ ਸੀ ਉਮਰਾਨੰਗਲ ਜੀ ਦੇ ਕਾਨਡਕਟ ਨੂੰ ਡਿਸਐਪ੍ਰੂਵ ਕਰਨ ਲਈ...(ਵਿਘਨ)

**ਸ੍ਰੀ ਸਪੀਕਰ :** ਕਲ ਤੁਸੀਂ ਬੋਲ ਲੈਣਾ । ਤੁਹਾਨੂੰ ਹਕ ਨਹੀਂ ਚੇਅਰ ਦੀ ਰੂਲਿੰਗ ਤੇ ਬੋਲਣ ਦਾ । ਕੀ ਤੁਸੀਂ ਰੂਲਿੰਗ ਡਿਸਕਸ ਕਰਨਾ ਚਾਹੁੰਦੇ ਹੋ ? (The hon. Member can speak tomorrow. He has no right to speak on the Ruling of the Chair. Does he want to discuss the Ruling ?)

**ਸਰਦਾਰ ਸੰਤੋਖ ਸਿੰਘ ਰੰਧਾਵਾ :** ਮੈਂ ਜਨਾਬ ਬਿਜਨੈਸ ਐਡਵਾਇਜ਼ਰੀ ਕਮੇਟੀ ਦੀ ਰਿਪੋਰਟ ਤੇ ਬੋਲਣਾ ਚਾਹੁੰਦਾ ਹਾਂ ਕਿ ਇਸ ਵਿਚ ਡਬਲ ਸਿਟਿੰਗ ਦੇ ਬਾਰੇ ਵਿਚ ਫੈਸਲਾ ਕੀਤਾ ਗਿਆ ਹੈ (ਵਿਘਨ)

(ਤਿੰਨ ਚਾਰ ਮੈਂਬਰ ਪੁਆਇੰਟ ਆਫ਼ ਆਰਡਰ ਤੇ ਖੜੇ ਹੋ ਗਏ)

**Mr. Speaker** : Order please.

**ਸਰਦਾਰ ਸੰਤੋਖ ਸਿੰਘ ਰੰਧਾਵਾ** : ਜਨਾਬ, ਮੈਂ ਕਈ ਵਾਰ ਖੜਾ ਹੋਇਆ ਸਾਂ, ਪਰ ਮੈਨੂੰ ਬੋਲਣ ਦੀ ਇਸ ਤੋਂ ਪਹਿਲਾਂ ਇਜਾਜ਼ਤ ਨਹੀਂ ਦਿਤੀ ਗਈ । ਸੀ. ਐਮ. ਸਾਹਿਬ ਨੇ ਕਿਹਾ ਹੈ ਕਿ ਗੌਰਮੈਂਟ ਦੀ ਪਾਲਿਸੀ ਦੇ ਖਿਲਾਫ ਐਜ਼ ਏ ਹੋਲ ਮੋਸ਼ਨ ਆ ਸਕਦੀ ਹੈ । ਅਪਰ ਹਾਊਸ ਨੂੰ ਅਬਾਲਿਸ਼ ਕਰਨ ਦੇ ਬਾਰੇ ਵਿਚ ਜੇਕਰ ਇਥੇ ਵਿਚਾਰ ਕੀਤਾ ਜਾ ਸਕਦਾ ਹੈ ਤਾਂ ਉਮਰਾਨੰਗਲ ਹੋਰਾਂ ਦੇ ਬਾਰੇ ਵਿਚ ਵੀ ਵਿਚਾਰ ਕੀਤਾ ਜਾ ਸਕਦਾ ਹੈ (ਵਿਘਨ)

**Mr. Speaker** : This is not relevant.

**ਸਰਦਾਰ ਸੰਤੋਖ ਸਿੰਘ ਰੰਧਾਵਾ** : ਜੇਕਰ ਸੀ. ਐਮ. ਸਾਹਿਬ ਸਮਝਦੇ ਹਨ ਕਿ ਉਮਰਾਨੰਗਲ ਇਨ੍ਹਾਂ ਨੂੰ ਯੂਜ਼ਫੁਲ ਸਾਬਿਤ ਹੋਣਗੇ ਤਾਂ ਉਨ੍ਹਾਂ ਨੂੰ ਰਖ ਲੈਣ ਪਰ ਇਹ ਗਲ ...(ਵਿਘਨ)

**Mr. Speaker** : Please resume your seat. (Interruptions)

**चौधरी बलबीर सिंह** : मैं आप के हक को चैलेंज नहीं करता लेकिन एक बात यह कहना चाहता हूं कि बिजनैस एडवाइज़री कमेटी में चार पार्टियों को नुमायन्दगी नहीं दी गई । आप चाहे किसी को इस कमेटी में लें लेकिन अगर चार पार्टियों को नुमायन्दगी मिले तो हर बात जो इस हाउस में की जाएगी उस पर कुदरती तौर पर एतराज़ होगा और हाउस का वक्त इसी बात में लग जाएगा । अब भी आप देखेंगे

[चौधरी बलबीर सिंह :]

कि डेढ़ घंटे से ऊपर हो गया है इस बात पर कि यह मोशन आनी चाहिए या नहीं। इस लिए मैं यह कहूंगा कि हाउस में काम को ठीक तरह चलाने के लिए सब को कानफीडेंस में लेना चाहिए ताकि काम अच्छी तरह से चल सके। इस रिपोर्ट में लिखा है कि डबल सिटिंग की जाएगी और सैशन डबल होगा। तो इस के बारे में अर्ज़ है कि इस सदन का सैशन साल में दो बार होता है (विघ्न)

**ਸ੍ਰੀ ਸਪੀਕਰ** : ਪਰ ਇਸ ਗਲ ਦਾ ਫ਼ੈਸਲਾ ਤਾਂ ਪਹਿਲਾਂ ਹੀ ਹਾਊਸ 24 ਫ਼ਰਵਰੀ ਨੂੰ ਕਰ ਚੁਕਿਆ ਹੈ (But this has already been decided upon by the House on the 24th February. 1970), That is a decision of the House and the hon. Member cannot challenged it.

**चौधरी बलबीर सिंह** : यहां पर कोई शास्त्रार्थ नहीं हो रहा कि एक बात मैं कहूं और आप उसका जवाब दे दें तो दूसरी शुरू करूं। आप मेरी बात को सुन लें कि मैं क्या कहना चाहता हूं। हर प्वायंट को आप भी कहते जाएं तो बात नहीं बनेगी। मैं यह अर्ज़ कर रहा था कि बी. ए. सी. की रिपोर्ट में एक दिन दो सैशन करने को कहा गया है। तो मैं इस के बारे में यह कह रहा था कि सदन का साल में दो बार सैशन बुलाया जाता है और उन में भी एक ही सैशन होता है, यह बजट सैशन जिस में हम कुछ बातें पेश कर सकते हैं। दूसरा जो सैशन होता है वह तो एक कान्स्टीच्यूशन की शर्त को पूरा करने के लिए बुलाया जाता है कि एक सैशन के बाद दूसरा 6 महीनों के अन्दर बुलाया जाए। लेकिन आज यह देख कर हैरानी हुई है और अफ़सोस की बात है कि कांग्रेस सरकार की यह निंदा करते रहे हैं कि कांग्रेस सरकार आर्डीनैंसों की सरकार थी और आज यह खुद भी उसी रास्ते पर चल रहे हैं। (विघ्न)

**Mr. Speaker** : Please resume your seat.

**चौधरी बलबीर सिंह** : इस बात की आप पर ज़िम्मेदारी आती है कि अगर कोई कार्रवाई रूल्ज़ के मुताबिक ठीक ढंग से न चल रही हो तो आप उसे ठीक कर दें। यहां पर प्वांयट आफ़ आर्डर क्यों होते हैं, इसलिए कि कोई बात ठीक ढंग से न चल रही हो तो आप का ध्यान दिलाया जाए (विघ्न) अगर तो हमारा हक है तो उसे आप दें और कान्स्टीच्यूशन के मुताबिक है तो आप दिला सकते हैं। यह जो तजवीज़ है कि एक दिन में दो बार सिटिंग की जाए, यह ठीक नहीं। और यह सरकार चाहती है कि सैशन को जल्दी खत्म कर दिया जाए और लैजिसलेशन को जल्दी पास करवा लिया जाए। मैं इस को अपोज़ करता हूँ।

**श्री अध्यक्ष** : मुझे अफ़सोस है कि आप हर बात पर बोलने लगते हैं। (I am sorry that the hon. Member rises on every point.)

**चौधरी बलबीर सिंह** : आप को अफसोस नहीं होना चाहिए खुशी होनी चाहिए कि आप का ध्यान हर बात की ओर दिलाना चाहता हूँ जो कि मैं समझता हूँ कि रूल्ज़ के मुताबिक नहीं हो रही। (विघ्न)

**Mr. Speaker** : Please resume your seat. You have taken five minutes.

**Chaudhri Balbir Singh** : Sir, I oppose it.

**ਸਰਦਾਰ ਕਿਰਪਾਲ ਸਿੰਘ** : ਸਪੀਕਰ ਸਾਹਿਬ, ਸਾਡੇ ਪਾਸ ਜੋ ਪਰੋਗਰਾਮ ਆਇਆ ਹੈ, ਇਸ ਵਿਚ 19 ਤਰੀਖ ਨੂੰ ਦੋ ਸਿਟਿੰਗਜ਼ ਹਨ। ਇਹ ਇਕ ਸਖਤ ਕਾਬਲੇ ਇਤਰਾਜ਼ ਗੱਲ ਹੈ, ਇਹ ਮੁਤਲਿਕਾ ਬਿਜ਼ਨੈਸ ਐਡਵਾਈਜ਼ਰੀ ਕਮੇਟੀ ਨੂੰ ਰੈਫਰ ਹੋਣ ਵਾਲਾ ਹੈ ਕਿਉਂਕਿ ਇਹ ਉਨ੍ਹਾਂ ਦੇ ਪਰਵੀਊ ਦੀ ਗੱਲ ਹੈ। ਇਸ ਤਰ੍ਹਾਂ ਕਾਹਲੀ ਕਾਹਲੀ ਲੈਜਿਸਲੇਸ਼ਨ ਕਢਣੀ ਮੁਨਾਸਿਬ ਨਹੀਂ...

**ਸ਼੍ਰੀ ਸਪੀਕਰ** : ਬਿਜ਼ਨੈਸ ਐਡਵਾਈਜ਼ਰੀ ਕਮੇਟੀ ਦੀ ਰਿਪੋਰਟ ਪਹਿਲਾਂ ਐਡਾਪਟ ਹੋ ਚੁਕੀ ਹੈ, ਹਾਊਸ ਵਿੱਚ ਹੁਣ ਇਤਰਾਜ਼ ਨਹੀਂ ਹੋ ਸਕਦਾ। (The report of the Business Advisory Committee has already been adopted. No objection can be raised on it now).

**ਕੈਪਟਨ ਰਤਨ ਸਿੰਘ** : Sir, he is wrong on this issue. ਪਹਿਲੀ ਰਿਪੋਰਟ ਇਸ ਹਾਊਸ ਵਿਚ ਐਡਾਪਟ ਹੋ ਚੁਕੀ ਹੈ ਇਹ ਦੂਸਰੀ ਰਿਪੋਰਟ ਹੈ ਜਿਸ ਤੇ ਆਪ ਨੇ, ਐਡਾਪਟ ਹੋਣ ਤੋਂ ਪਹਿਲਾਂ 5—5 ਮਿੰਟ ਬੋਲਣ ਦੀ ਆਗਿਆ ਦਿਤੀ ਹੈ। ਚੌਧਰੀ ਸਾਹਿਬ ਅਤੇ ਦੂਸਰੇ ਮੈਂਬਰਾਂ ਨੂੰ ਗਲਤ ਫਹਿਮੀ ਹੋਈ ਹੈ।

**ਡਾਕਟਰ ਅਮੀਰ ਸਿੰਘ ਕਲਕਟ** : ਮੈਂ ਇਸ ਚੀਜ਼ ਦੇ ਹੱਕ ਵਿੱਚ ਹਾਂ ਕਿ ਦੋ ਸਿਟਿੰਗਜ਼ ਹਰ ਰੋਜ਼ ਕਰਕੇ ਸਾਨੂੰ ਆਪਣਾ ਕੰਮ ਮੁਕਾ ਕੇ ਛੇਤੀ ਤੋਂ ਛੇਤੀ ਆਪਣੀ ਕੰਸਟੀਚੂਐਂਸੀ ਵਿਚ ਜਾਣਾ ਚਾਹੀਦਾ ਹੈ। ਇਥੇ ਇਕ ਸਿਟਿੰਗ ਤੋਂ ਬਾਅਦ ਅਸੀਂ 6 ਘੰਟੇ ਮੱਖੀਆਂ ਮਾਰਦੇ ਹਾਂ ਬਾਕੀ ਦਾ ਸਾਡਾ ਟਾਈਮ ਵੇਸਟ ਜਾਂਦਾ ਹੈ।

**ਸਰਦਾਰ ਸੰਤੋਖ ਸਿੰਘ ਰੰਧਾਵਾ** : On a point of order, Sir. ਜਿਹੜੀ ਸੈਕੰਡ ਸਿਟਿੰਗ ਰਖੀ ਗਈ ਹੈ ਇਹ ਨਹੀਂ ਹੋਣੀ ਚਾਹੀਦੀ, ਜੇ ਇਹ ਹਾਊਸ ਪਹਿਲਾਂ ਐਪਰੂਵ ਕਰ ਚੁੱਕਾ ਹੈ ਤਾਂ ਹਾਊਸ ਨੂੰ ਚਾਹੀਦਾ ਹੈ ਕਿ ਇਸ ਨੂੰ ਰੀਕਨਸਿਡਰ ਕਰੇ। 6 ਅਪ੍ਰੈਲ ਤੱਕ ਦਾ ਪਰੋਗਰਾਮ ਹੈ ਜਲਦੀ ਜਲਦੀ ਲੈਜਿਸਲੇਸ਼ਨ ਪਾਸ ਕਰਨਾ ਕੋਈ ਮੁਨਾਸਿਬ ਗਲ ਨਹੀਂ ਹੋਵੇਗੀ। ਦਰਅਮਲ ਇਸ ਦੀ ਬੈਕਗਰਾਊਂਡ ਇਹ ਹੈ ਕਿ ਲੋਕ ਸਭਾ ਦੀ ਸੀਟ ਦੀ ਇਲੈਕਸ਼ਨ ਆ ਰਹੀ ਹੈ। ਚੀਫ ਮਨਿਸਟਰ ਸਾਹਿਬ ਸਾਡੇ ਤੇ ਬਰਡਨ ਪਾ ਕੇ ਆਪਣੇ ਕੰਮ ਕਰਾਉਣੇ ਚਾਹੁੰਦੇ ਹਨ।

**Mr. Speaker** : This is no point of order. (ਵਿਘਨ)

**ਸਰਦਾਰ ਉਮਰਾਓ ਸਿੰਘ** : ਇਹ ਪ੍ਰੋਸੀਡਿੰਗ ਜਿਹੜੀ ਹੁਣੇ ਹਾਊਸ ਦੇ ਸਾਹਮਣੇ ਆਈ ਹੈ ਇਹ ਐਕਸਪੰਜ ਹੋਣੀ ਚਾਹੀਦੀ ਹੈ, ਇਹ ਸਾਰੀ ਕਾਰਵਾਈ ਇਲੀਗਲ ਹੋਈ ਹੈ, ਇਹ ਅੰਡਰ ਰੂਲਜ਼ ਹੋਣੀ ਚਾਹੀਦੀ ਹੈ।

**ਸ਼੍ਰੀ ਸਪੀਕਰ :** ਸਾਰੀ ਕਾਰਵਾਈ ਅਕਾਰਡਿੰਗ ਟੂ ਦੀ ਰੂਲਜ਼ ਹੋਈ ਹੈ । (All the proceedings have been conducted according to the Rules) (ਤਾੜੀਆਂ)

**ਕਾਮਰੇਡ ਸੱਤ ਪਾਲ ਡਾਂਗ :** On a point of order, Sir. ਮੇਰਾ ਪੁਆਇੰਟ ਆਫ਼ ਆਰਡਰ ਇਹ ਹੈ ਕਿ ਫੋਰਥ ਫਾਈਵ ਯੀਅਰ ਪਲਾਨ, ਦੀ ਕਾਪੀ 2—3 ਮਹੀਨੇ ਪਹਿਲਾਂ, ਇਕੱਲੇ ਇਕੱਲੇ ਮੈਂਬਰ ਦੇ ਘਰ ਪਹੁੰਚ ਚੁਕੀ ਹੈ । ਇਹ ਇਕ ਐਸਾ ਡਾਕੂਮੈਂਟ ਹੈ ਜਿਸ ਨੂੰ ਹਾਊਸ ਦੀ ਟੇਬਲ ਤੇ ਲਿਆ ਕੇ ਅਡਾਪਟ ਕੀਤਾ ਜਾਣਾ ਵਾਜਬ ਹੋਵੇਗਾ, ਇਹ ਕੋਈ ਆਮ ਡਾਕੂਮੈਂਟ ਨਹੀਂ ਹੈ । ਜੇ ਹਾਊਸ ਦੀ ਟੇਬਲ ਤੇ ਆਵੇਗਾ ਤਾਂ ਸਾਨੂੰ ਡਿਸਕਸ਼ਨ ਕਰਨ ਦਾ ਮੌਕਾ ਮਿਲੇਗਾ ।

**ਸ਼੍ਰੀ ਸਪੀਕਰ:** ਇਹ ਗੌਰਮੈਂਟ ਲਈ ਹੈ ਉਹ ਪਲੈਨ ਦੀ ਕਾਪੀ ਹਾਊਸ ਦੀ ਟੇਬਲ ਤੇ ਲੇ ਕਰਨੀ ਚਾਹੁੰਦੇ ਤਾਂ ਬੇਸ਼ਕ ਲੇ ਕਰ ਦੇਣ । (It is for the Govt. to lay the copy of the Plan on the Table of the House. Government can do so if they desire.)

### General Discussion on the Budget—(Resumption)

**ਸਰਦਾਰ ਗੁਰਦੇਵ ਸਿੰਘ** (ਮੁਕਤਸਰ, ਐਸ. ਸੀ.) : ਸਪੀਕਰ ਸਾਹਿਬ, ਮੈਂ ਕਲ ਬਜਟ ਤੇ ਬੋਲ ਰਿਹਾ ਸੀ । ਸਪੀਕਰ ਸਾਹਿਬ, ਮੈਂ ਇਸ ਪਿਛਲੇ ਸ਼ਨਿਚਰਵਾਰ ਨੂੰ ਜਦੋਂ ਪਿੰਡ ਗਿਆ ਤਾਂ ਮੇਰਾ ਇਕ ਛੋਟਾ ਜਿਹਾ ਭਤੀਜਾ ਹੈ, ਉਹ ਮੈਨੂੰ ਕਹਿਣ ਲਗਾ ਕਿ ਚਾਚਾ ਜੀ ਇਸ ਵਾਰੀ ਕਣਕ ਇਕ ਮਹੀਨਾ ਜਲਦੀ ਪਕ ਜਾਵੇਗੀ । ਮੈਂ ਉਸ ਨੂੰ ਪੁਛਿਆ ਤੂੰ ਨਿਕਾ ਜਿਹਾ ਏਂ, ਤੈਨੂੰ ਕਿਸ ਤਰ੍ਹਾਂ ਪਤਾ ਲਗ ਗਿਆ ਹੈ ਕਿ ਕਣਕ ਇਕ ਮਹੀਨਾ ਪਹਿਲਾਂ ਪਕ ਜਾਵੇਗੀ ? ਉਸ ਨੇ ਉਤਰ ਦਿਤਾ ਕਿ ਇਹ ਕਣਕ ਕਾਂਗਰਸੀਆਂ ਦੇ ਹੌਕਿਆਂ ਦੇ ਨਾਲ ਜਲਦੀ ਪਕੇਗੀ । (ਹਾਸਾ) ਸਪੀਕਰ ਸਾਹਿਬ, ਇਨ੍ਹਾਂ ਨੇ ਸਵੇਰ ਦੇ 10 ਵਜੇ ਤੋਂ ਰੌਲਾ ਰਪਾ ਪਾਇਆ ਹੋਇਆ ਹੈ । ਇਨ੍ਹਾਂ ਨੂੰ ਉਮਰਾਨੰਗਲ ਦੇ ਨਾਲ ਕੋਈ ਮਤਲਬ ਨਹੀਂ ਹੈ, ਇਹ ਤਾਂ ਵਜ਼ੀਰੀ ਲਈ ਆਪ ਹਾਉਕੇ ਲੈਂਦੇ ਹਨ. ਹਾ—ਏ—ਵ—ਜ਼ੀ—ਰੀ । (ਹਾਸਾ)

ਸਪੀਕਰ ਸਾਹਿਬ, ਕਲ ਮੈਂ ਆਪਣੇ ਟਾਈਮ ਦੇ ਵਿਚ ਸਰਕਾਰ ਨੂੰ ਇਹ ਸੁਝਾਓ ਦੇ ਰਿਹਾ ਸੀ ਕਿ ਸਰਕਾਰ ਉਹ ਕਾਇਮ ਰਹਿ ਸਕਦੀ ਹੈ ਜਿਹੜੀ ਕਿ ਗਰੀਬਾਂ ਵਲ ਧਿਆਨ ਦੇਵੇ । ਇਸ ਲਈ ਮੈਂ ਗਰੀਬਾਂ ਅਤੇ ਕਿਸਾਨਾਂ ਦੀ ਗਲ ਕਰ ਰਿਹਾ ਸੀ । ਜਿਹੜੀ ਸਰਕਾਰ ਗਰੀਬਾਂ ਦੇ ਨਾਲ ਪਿਆਰ ਕਰੇ ਪਰ ਸਿਰਫ਼ ਗਲਾਂ ਬਾਤਾਂ ਦੇ ਨਾਲ ਹੀ ਪਿਆਰ ਨਾ ਕਰੇ ਸਗੋਂ ਅਮਲੀ ਤੌਰ ਤੇ ਪਿਆਰ ਕਰੇ ਉਹ ਸਰਕਾਰ ਕਾਇਮ ਰਹਿ ਸਕਦੀ ਹੈ । ਇਹ ਸਾਹਮਣੇ ਬੈਠੇ ਹੋਏ ਵੀਰ 20 ਸਾਲ ਕਹਿੰਦੇ ਰਹੇ ਕਿ ਅਸੀਂ ਪਿਛੜੇ ਹੋਏ ਲੋਕਾਂ ਨੂੰ ਅਗੇ ਵਧਾ ਰਹੇ ਹਾਂ । ਸਪੀਕਰ ਸਹਿਬ, ਮੈਂ ਅਰਜ਼ ਕਰਦਾ ਹਾਂ ਕਿ ਅਸੀਂ ਪਿਛੜੇ ਹੋਏ ਨਹੀਂ ਸਗੋਂ ਸਾਨੂੰ ਪਿਛਾੜਿਆ ਗਿਆ ਹੈ । ਅਸੀਂ ਬਹੁਤ ਮੇਹਨਤ ਕਰਦੇ ਹਾਂ, ਦਿਨ ਨਹੀਂ ਵੇਖਦੇ, ਰਾਤ ਨਹੀਂ ਵੇਖਦੇ, ਸੱਪਾਂ ਦੀਆਂ ਸਿਰੀਆਂ ਮਿੱਧ ਕੇ ਕੰਮ ਕਰਦੇ ਹਾਂ ਵੇਲਾ ਸਾਡਾ ਕੋਈ ਨਹੀਂ ਹਰ ਵੇਲੇ ਕੰਮ ਕਰਦੇ ਰਹਿੰਦੇ ਹਾਂ ਤਾਂ ਫਿਰ ਵੀ ਅਸੀਂ ਪਿਛੜੇ ਹੋਏ ਕਿਵੇਂ ਹੋ ਗਏ ? ਮੈਂ ਅਰਜ ਕਰਦਾ ਹਾਂ ਕਿ ਸਾਨੂੰ ਪਿਛਾੜਿਆ ਗਿਆ ਹੈ । ਮੈਂ ਆਪਣੀ ਸਰਕਾਰ ਨੂੰ

ਕਲ ਕਹਿ ਰਿਹਾ ਸੀ ਇਸ ਨੂੰ ਜ਼ਮੀਨਾਂ ਦਾ ਫ਼ੈਸਲਾ ਜਲਦੀ ਕਰਨਾ ਚਾਹੀਦਾ ਹੈ। ਸਰਦਾਰ ਗੁਰਨਾਮ ਸਿੰਘ ਵਧਾਈ ਦੇ ਹਕਦਾਰ ਨੇ, ਸਾਨੂੰ ਇਨ੍ਹਾਂ ਤੇ ਪੂਰਾ ਭਰੋਸਾ ਹੈ। ਅਜ ਵੀ ਇਨ੍ਹਾਂ ਦਾ ਇਕ ਬਿਆਨ ਅਖਬਾਰਾਂ ਦੇ ਵਿਚ ਨਿਕਲਿਆ ਹੈ ਕਿ ਅਸੀਂ ਜ਼ਮੀਨਾਂ ਦਾ ਫ਼ੈਸਲਾ ਜਲਦੀ ਹੀ ਕਰ ਦਿਆਂਗੇ। ਸਪੀਕਰ ਸਾਹਿਬ, ਮੈਂ ਕਲ ਵੀ ਕਿਹਾ ਸੀ ਕਿ ਪੇਂਡੂ ਭਰਾਵਾਂ ਦਾ ਅਤੇ ਕਿਸਾਨਾਂ ਦਾ ਕਚੂਮਰ ਕਢਿਆ ਜਾ ਰਿਹਾ ਹੈ। ਇਸ ਲਈ ਮੈਂ ਆਪਣੀ ਸਰਕਾਰ ਨੂੰ ਬੇਨਤੀ ਕਰਾਂਗਾ ਕਿ ਪਿੰਡਾਂ ਦੇ ਵਿਚ ਵਸੱਣ ਵਾਲੇ ਜੋ ਜ਼ਿਮੀਂਦਾਰ ਹਨ...(ਚੌਧਰੀ ਬਲਬੀਰ ਸਿੰਘ ਵਲੋਂ ਵਿਘਨ) ਸਪੀਕਰ ਸਾਹਿਬ, ਇਸ ਨੂੰ ਸੰਗਲੀ ਪਾਓ। (ਵਿਘਨ) (ਸ਼ੋਰ) ਮੈਂ ਚੀਫ਼ ਮਨਿਸਟਰ ਸਾਹਿਬ, ਨੂੰ ਬੇਨਤੀ ਕਰਦਾ ਹਾਂ ਕਿ ਇਨ੍ਹਾਂ ਦੇ ਲਈ ਪਾਗਲਖਾਨੇ ਦੇ ਵਿਚ ਇਕ ਪਲੰਘ ਖਾਲੀ ਕਰਵਾ ਦੇਣ ਤਾਕਿ ਇਨ੍ਹਾਂ ਦਾ ਇਲਾਜ ਹੋ ਸਕੇ। (ਵਿਘਨ) ਇਨ੍ਹਾਂ ਨੂੰ ਤਾਂ ਬਾਂਦਰ ਵਾਲੀ ਆਦਤ ਪਈ ਹੋਈ ਹੈ। ਘਰ ਵਾਲੇ ਵੰਝ ਗਡ ਦਿੰਦੇ ਹਨ, ਉਹ ਕਦੇ ਉਪਰ ਚੜ੍ਹ ਜਾਂਦਾ ਹੈ ਅਤੇ ਕਦੇ ਹੇਠਾਂ ਲਹਿ ਜਾਂਦਾ ਹੈ। (ਹਾਸਾ) ਇਹ ਆਪਣੀ ਆਦਤ ਤੋਂ ਮਜਬੂਰ ਹਨ।

ਸਪੀਕਰ ਸਾਹਿਬ, ਮੈਂ ਅਰਜ਼ ਕਰ ਰਿਹਾ ਸੀ ਕਿ ਜਦੋਂ ਅਸੀਂ ਸ਼ਹਿਰਾਂ ਦੇ ਵਿਚ ਕੋਈ ਕਪੜਾ ਜਾਂ ਖੰਡ, ਜਾਂ ਗੁੜ ਜਾਂ ਹੋਰ ਕੋਈ ਚੀਜ਼ ਘਰ ਦੀ ਲੈਣ ਲਈ ਜਾਈਏ ਤਾਂ ਉਥੇ ਦੁਕਾਨਦਾਰ ਕਹਿੰਦਾ ਹੈ ਕਿ ਮੈਂ ਇਸ ਚੀਜ਼ ਦੇ ਇੰਨੇ ਪੈਸੇ ਲਵਾਂਗਾ। ਮੈਂ ਇਹ ਕਪੜਾ ਸਵਾ ਤਿੰਨ ਜਾਂ ਪੌਣੇ ਤਿੰਨ ਰੁਪਏ ਵੇਚਾਂਗਾ। ਸਪੀਕਰ ਸਾਹਿਬ, ਇਹ ਕਿਤਨੀ ਹੈਰਾਨਗੀ ਦੀ ਗਲ ਹੈ ਕਿ ਇਹ ਚੀਜ਼ਾਂ ਦੇ ਵੇਚਣ ਵਾਲੇ ਆਪਣੀ ਚੀਜ਼ ਦੀ ਕੀਮਤ ਆਪ ਫਿਕਸ ਕਰਦੇ ਹਨ, ਪਰ ਕਿਸਾਨ ਜਿਹੜਾ ਕਿ ਪਾਲੇ ਜਾਗ ਕੇ ਅਤੇ ਸਪਾਂ ਦੀਆਂ ਸਿਰੀਆਂ ਮਿੱਧ ਕੇ ਫਸਲ ਪੈਦਾ ਕਰਦਾ ਹੈ, ਅਤੇ ਜੇ ਕਿਤੇ ਪਾਣੀ ਟੁਟ ਜਾਵੇ ਤਾਂ ਆਪਣੇ ਮਖਣ ਦੇ ਪੇੜੇ ਵਰਗੇ ਪੁਤ ਨੂੰ ਪਾਣੀ ਅਗੇ ਪਾਕੇ ਉਸ ਦੇ ਸੀਨੇ ਤੇ ਚੇਪੀਆਂ ਲਾ ਲਾ ਕੇ ਪਾਣੀ ਬੰਦ ਕਰਦਾ ਹੈ, ਭਾਵੇਂ ਉਸ ਦਾ ਪੁਤਰ ਕਹੀ ਦੇ ਨਾਲ ਦੋ ਟੋਟੇ ਹੋ ਜਾਵੇ। ਪਰ ਉਹ ਸੋਚਦਾ ਹੈ ਕਿ ਪਾਣੀ ਜ਼ਾਇਆ ਨਾ ਜਾਵੇ, ਨਹੀਂ ਤਾਂ ਖੂਨ ਪਾਣੀ ਇਕ ਕਰਕੇ ਪਾਲੀ ਹੋਈ ਫਸਲ ਖਰਾਬ ਹੋ ਜਾਵੇਗੀ। ਇਸ ਤਰ੍ਹਾਂ ਫਸਲ ਪੈਦਾ ਕਰਨ ਤੋਂ ਬਾਦ ਵੀ ਜਦੋਂ ਉਹ ਆਪਣੀ ਜਿਨਸ ਦੀ ਢੇਰੀ ਮੰਡੀ ਦੇ ਵਿਚ ਜਾਕੇ ਲਗਾ ਦਿੰਦਾ ਹੈ ਤਾਂ ਉਸ ਨੂੰ ਪਤਾ ਨਹੀਂ ਹੁੰਦਾ ਕਿ ਉਸ ਦੀ ਜਿਨਸ ਕਿਸ ਭਾਅ ਤੇ ਜਾਵੇਗੀ। ਇਹ ਕਿਸਾਨ ਦੀ ਬਦਕਿਸਮਤੀ ਹੈ ਕਿ ਉਹ ਆਪਣੀ ਜਿਨਸ ਦਾ ਭਾਅ ਵੀ ਆਪ ਫਿਕਸ ਨਹੀਂ ਕਰ ਸਕਦਾ। ਉਹ ਦੂਸਰੇ ਆਦਮੀ ਕਰਦੇ ਹਨ। ਮੈਂ ਆਪਣੀ ਸਰਕਾਰ ਨੂੰ ਬੇਨਤੀ ਕਰਦਾ ਹਾਂ ਕਿ ਉਸ ਨੂੰ ਕੋਈ ਅਜਿਹਾ ਤਰੀਕਾ ਸੋਚਣਾ ਚਾਹੀਦਾ ਹੈ ਕਿ ਜਿਸ ਦੇ ਨਾਲ ਕਿਸਾਨ ਆਪਣੀ ਜਿਨਸ ਦੀ ਕੀਮਤ ਆਪ ਲਗਾ ਸਕੇ। ਮੈਂ ਸਮਝਦਾ ਹਾਂ ਕਿ ਜੇ ਕਿਸਾਨ ਕੰਮਜ਼ੋਰ ਹੋਵੇਗਾ ਤਾਂ ਹਰ ਇਕ ਬੰਦਾ ਕੰਮਜ਼ੋਰ ਹੋਵੇਗਾ। ਕਿਸਾਨ ਦੇ ਕਮਜ਼ੋਰ ਹੋਣ ਦੇ ਨਾਲ ਪਿੰਡ ਦਾ ਹਰੀਜਨ ਵੀ ਕਮਜ਼ੋਰ ਹੋਵੇਗਾ, ਕਿਉਂਕਿ ਉਹ ਵੀ ਜ਼ਿਮੀਂਦਾਰ ਦੀ ਜ਼ਮੀਨ ਤੇ ਹੀ ਸਾਂਝੀਪਤੀ ਕਰ ਕੇ ਕੰਮ ਚਲਾਉਂਦਾ ਹੈ। ਅਤੇ ਜੇ ਜ਼ਿਮੀਂਦਾਰ ਦੀ ਹਾਲਤ ਚੰਗੀ ਹੋਵੇਗੀ ਤਾਂ ਉਸ ਹਰੀਜਨ ਦੀ ਹਾਲਤ ਵੀ ਚੰਗੀ ਹੋ ਜਾਵੇਗੀ। ਜੇ ਉਹ ਖੁਸ਼ਹਾਲ ਹੋਵੇਗਾ ਤਾਂ ਹਰੀਜਨ ਵੀ ਖੁਸ਼ਹਾਲ ਹੋ ਜਾਵੇਗਾ। ਸਪੀਕਰ ਸਾਹਿਬ, ਮੈਂ ਅਬੋਹਰ ਦੀ ਮੰਡੀ ਦੇ ਵਿਚ ਡੇਢ ਮਹੀਨਾ ਰਿਹਾ ਹਾਂ......

**ਸ਼੍ਰੀ ਸਪੀਕਰ :** ਕਿਰਪਾ ਕਰਕੇ ਵਾਈਂਡ ਅਪ ਕਰ ਦਿਓ। (Please wind up.)

**ਸਰਦਾਰ ਗੁਰਦੇਵ ਸਿੰਘ :** ਸਪੀਕਰ ਸਾਹਿਬ, ਮੈਂ ਅਰਜ਼ ਕਰ ਰਿਹਾ ਸੀ ਕਿ ਮੈਂ ਅਬੋਹਰ ਵਿਚ ਰਿਹਾ ਹਾਂ। ਉਸ ਇਲਾਕੇ ਵਿਚੋਂ ਸ਼੍ਰੋਮਣੀ ਕਮੇਟੀ ਦੀ ਇਲੈਕਸ਼ਨ ਲੜੀ ਸੀ। ਮੈਂ ਉਥੇ ਦੇਖਿਆ ਹੈ, ਸਪੀਕਰ ਸਾਹਿਬ, ਤੁਸੀਂ ਵੀ ਜ਼ਿਮੀਂਦਾਰ ਹੋ, ਤੁਹਾਨੂੰ ਵੀ ਇਨ੍ਹਾਂ ਦੇ ਨਾਲ ਪਿਆਰ ਹੋਣਾ ਚਾਹੀਦਾ ਹੈ। ਮੈਂ ਉਥੇ ਦੇਖਿਆ ਹੈ ਕਿ ਉਥੇ ਜਿਨਸ ਤੁਲਦੀ ਨਹੀਂ। ਹੋਰ ਮੰਡੀਆਂ ਦੇ ਵਿਚ ਜਿਨਸ ਤੁਲਦੀ ਤਾਂ ਹੈ, ਪਰ ਉਥੇ ਉਤੇ ਪਲਾ ਜਿਹਾ ਪਾ ਦਿੰਦੇ ਹਨ, ਜਿਸ ਤਰ੍ਹਾਂ ਉਨ੍ਹਾਂ ਨੂੰ ਭਿੰਡ ਲੜ ਰਹੇ ਹੋਣ। ਅਤੇ ਕਹਿ ਦਿੰਦੇ ਹਨ ਕਿ ਹੋ ਗਈ ਭਈ, ਹੋ ਗਈ। ਕੀ ਹੋ ਗਈ ਇਸ ਗਲ ਦੀ ਕਿਸਾਨ ਨੂੰ ਕੋਈ ਸਮਝ ਨਹੀਂ ਪੈਂਦੀ। (ਘੰਟੀ)

ਹੁਣ, ਸਪੀਕਰ ਸਾਹਿਬ, ਮੈਂ ਗਰੀਬ ਮਜ਼ਦੂਰਾਂ ਦੇ ਬਾਰੇ ਕੁਝ ਕਹਿਣਾ ਚਾਹੁੰਦਾ ਹਾਂ। ਪੀ. ਡਬਲਿਊ. ਡੀ. ਵਿਚ ਜੋ ਮਜ਼ਦੂਰ ਕੰਮ ਕਰਦੇ ਹਨ ਉਨ੍ਹਾਂ ਨੂੰ ਪੌਣੇ ਚਾਰ ਰੁਪਏ ਦਿਹਾੜੀ ਮਿਲਦੀ ਹੈ। ਸਪੀਕਰ ਸਾਹਿਬ, ਤੁਸੀਂ ਆਪ ਸੋਚੋ ਕਿ ਜਿਸ ਆਦਮੀ ਦੇ ਖਾਣ ਵਾਲੇ 5-7 ਜੀਅ ਹੋਣ ਅਤੇ 5 ਕਿਲੋ ਰੋਜ਼ ਦਾ ਆਟਾ ਪਕਦਾ ਹੋਵੇ, ਉਸ ਦਾ ਪੌਣੇ ਚਾਰ ਰੁਪਏ ਨਾਲ ਕੀ ਬਣਦਾ ਹੈ। ਇਸ ਲਈ ਮੈਂ ਆਪਣੀ ਸਰਕਾਰ ਨੂੰ ਕਹਾਂਗਾ ਕਿ ਉਹ ਇਸ ਪਾਸੇ ਜਲਦੀ ਤੋਂ ਜਲਦੀ ਧਿਆਨ ਦੇਵੇ ਅਤੇ ਉਨ੍ਹਾਂ ਦੀ ਮਜ਼ਦੂਰੀ ਮੇਰੇ ਵਿਚਾਰ ਵਿਚ ਘਟ ਤੋਂ ਘਟ 8 ਰੁਪਏ ਰੋਜ਼ ਅਤੇ ਵਧ ਤੋਂ ਵਧ 10 ਰੁਪਏ ਰੋਜ਼ ਹੋਣੀ ਚਾਹੀਦੀ ਹੈ ਤਾਂ ਕਿ ਉਹ ਵੀ ਰਜ ਕੇ ਰੋਟੀ ਖਾ ਸਕਣ ਅਤੇ ਸੁਖ ਦੀ ਨੀਂਦ ਸੌਂ ਸਕਣ। ਇਸ ਪਾਸੇ ਵਲ ਸਰਕਾਰ ਨੂੰ ਤੁਰਤ ਧਿਆਨ ਦੇਣਾ ਚਾਹੀਦਾ ਹੈ।

ਫਿਰ, ਸਪੀਕਰ ਸਾਹਿਬ, ਤੁਸੀਂ ਵੀ ਜਾਣਦੇ ਹੋ ਕਿ ਪੰਜਾਬ ਦੇ ਵਿਚ ਇਕ ਲਾਅ ਹੈ ਕਿ ਇਕ ਕਿਸਾਨ ਦੇ ਕੋਲ 30 ਏਕੜ ਤੋਂ ਵਧ ਜ਼ਮੀਨ ਨਹੀਂ ਹੋ ਸਕਦੀ। ਅਤੇ ਜੇ ਹੋਵੇ ਤਾਂ ਉਹ ਲੈ ਕੇ ਗਰੀਬਾਂ ਦੇ ਵਿਚ, ਹਰੀਜਨਾਂ ਦੇ ਵਿਚ ਵੰਡ ਦਿਤੀ ਜਾਂਦੀ ਹੈ। ਸਪੀਕਰ ਸਾਹਿਬ, ਮੈਂ ਪੇਂਡੂ ਹਾਂ ਅਤੇ ਇਸ ਕਰਕੇ ਮੈਨੂੰ ਪਤਾ ਹੈ ਕਿ ਉਸ ਜ਼ਮੀਨ ਦੀ ਕੀਮਤ ਡੇਢ ਲਖ ਜਾਂ ਵਧ ਤੋਂ ਵਧ ਲਗਾਓ ਤਾਂ 2 ਲਖ ਬਣਦੀ ਹੈ, ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਸਰਕਾਰ ਨੂੰ ਬੇਨਤੀ ਕਰਦਾ ਹਾਂ ਕਿ ਉਹ ਸ਼ਹਿਰਾਂ ਦੇ ਕਾਰਖਾਨੇਦਾਰਾਂ ਤੇ ਵੀ ਇਸ ਪ੍ਰਕਾਰ ਦਾ ਕੋਈ ਕਾਨੂੰਨ ਬਣਾ ਕੇ ਲਾਗੂ ਕਰਨ ਕਿ ਉਨ੍ਹਾਂ ਕੋਲ ਵੀ 30 ਏਕੜ ਜ਼ਮੀਨ ਦੀ ਕੀਮਤ ਦਾ ਕਾਰਖਾਨਾ ਰਹਿ ਜਾਵੇ ਅਤੇ ਬਾਕੀ ਉਨ੍ਹਾਂ ਦੇ ਕੋਲੋਂ ਖੋਹ ਕੇ ਮਜ਼ਦੂਰਾਂ ਨੂੰ ਵੰਡ ਦਿਤੇ ਜਾਣ। ਉਨ੍ਹਾਂ ਨੂੰ ਤਾਂ 2 ਲਖ ਦੀ ਰੋਜ਼ ਦੀ ਬਚੱਤ ਵੀ ਹੋ ਜਾਂਦੀ ਹੈ, ਇਸ ਲਈ ਉਹਨਾਂ ਦੇ ਕਾਰਖਾਨੇ ਲੈ ਕੇ ਗਰੀਬਾਂ ਦੇ ਵਿਚ ਵੰਡ ਦਿਤੇ ਜਾਣ।

ਸਪੀਕਰ ਸਾਹਿਬ, ਸ਼ਹਿਰਾਂ ਵਿਚ ਵੀਹ ਵੀਹ ਦੁਕਾਨਾਂ ਦੀ ਇਕੋ ਹੀ ਬੰਦੇ ਦੀ ਲਾਈਨ ਤੁਰੀ ਜਾਂਦੀ ਹੈ (ਘੰਟੀ) ਜਿਵੇਂ ਜ਼ਮੀਨਾਂ ਦਾ ਫੈਸਲਾ ਹੋਵੇ, ਉਸੇ ਤਰ੍ਹਾਂ ਕਾਰਖਾਨਿਆਂ ਅਤੇ ਦੁਕਾਨਾਂ ਵਿਚ ਵੀ ਹਰੀਜਨ ਭਰਾਵਾਂ ਨੂੰ ਹਿੱਸਾ ਮਿਲਣਾ ਚਾਹੀਦਾ ਹੈ। ਇਕ ਦੁਕਾਨ ਉਹਦੇ ਕੋਲ ਰਖ ਕੇ ਬਾਕੀ ਦੀਆਂ ਦੁਕਾਨਾਂ ਗਰੀਬਾਂ ਨੂੰ ਦਿਤੀਆਂ ਜਾਣੀਆਂ ਚਾਹੀਦੀਆਂ ਹਨ ਤਾਂ ਕਿ ਉਹ ਵੀ ਆਪਣਾ ਪੇਟ ਭਰ ਸੱਕਣ।

ਸਪੀਕਰ ਸਾਹਿਬ, ਸਰਕਾਰ ਨੇ ਬੜੀ ਖੁਸ਼ੀ ਦੀ ਗੱਲ ਕੀਤੀ ਹੈ ਕਿ ਸਾਡੇ ਗਰੀਬਾਂ ਵਾਸਤੇ 25 ਲਖ ਰੁਪਏ ਧਰਮਸ਼ਾਲਾ ਵਾਸਤੇ ਰਖੇ ਹਨ। ਪਹਿਲਾਂ ਇਹ ਸਾਡੇ ਕਾਂਗਰਸੀ ਭਰਾ ਇਸ ਬਾਰੇ ਲਾਰੇ ਹੀ ਲਾਇਆ ਕਰਦੇ ਸਨ (ਵਿਘਨ) ਪਰ ਸਾਡੀ ਸਰਕਾਰ ਨੇ ਇਸ ਉਤੇ ਅਮਲ ਕੀਤਾ ਹੈ। ਮੈਂ ਬੇਨਤੀ ਕਰਾਂਗਾ ਕਿ ਇਹ 25 ਲੱਖ ਨਾਲ ਸਾਡਾ ਨਹੀਂ ਸਰਦਾ। ਇਸ ਲਈ ਘੱਟੋ ਘੱਟ 50 ਲੱਖ ਰੁਪਿਆ ਧਰਮਸ਼ਾਲਾ ਵਾਸਤੇ ਹੋਣਾ ਚਾਹੀਦਾ ਹੈ।

ਸਾਡੀ ਸਰਕਾਰ ਨੇ ਬਿਜਲੀ ਦਾ ਬੜਾ ਅੱਛਾ ਪ੍ਰਬੰਧ ਕੀਤਾ ਹੈ। 1500 ਪਿੰਡਾਂ ਨੂੰ ਬਿਜਲੀ ਦਿਤੀ ਹੈ। ਨਾਲੇ ਸੜਕਾਂ ਦਾ ਜਾਲ ਵਿਛਾ ਦਿਤਾ ਹੈ। ਇਥੇ ਅੰਗਰੇਜ਼ਾਂ ਦਾ ਰਾਜ 100 ਸਾਲ ਰਿਹਾ ਹੈ। ਇਨ੍ਹਾਂ ਸੌ ਸਾਲਾਂ ਵਿਚ ਇੱਥੋਂ ਲਗ ਕੇ ਕਰਾਚੀ ਤਕ ਉਨ੍ਹਾਂ ਨੇ 29 ਹਜ਼ਾਰ ਮੀਲ ਸੜਕਾਂ ਬਣਾਈਆਂ। ਲੇਕਿਨ ਪੰਜਾਬ ਸਰਕਾਰ ਨੇ ਇਨ੍ਹਾਂ ਦੋ ਸਾਲਾਂ ਵਿਚ 28 ਹਜ਼ਾਰ ਮੀਲ ਸੜਕਾਂ ਬਣਾ ਦਿਤੀਆਂ ਹਨ। (ਵਿਘਨ) ਇਹ ਬੜੀ ਖੁਸ਼ੀ ਦੀ ਗੱਲ ਹੈ। ਬਾਕੀ ਮੈਂ ਬੇਨਤੀ ਕਰਾਂਗਾ ਕਿ ਗਰੀਬਾਂ ਲਈ ਬਿਜਲੀ ਦੇ ਕਨੈਕਸ਼ਨਾਂ ਦਾ (ਵਿਘਨ) ਪਰਬੰਧ ਕਰਨਾ ਚਾਹੀਦਾ ਹੈ। ਇਨ੍ਹਾਂ ਗਰੀਬ ਲੋਕਾਂ ਵਿਚ ਭੁਖ ਨੂੰ ਦੂਰ ਕਰਨਾ ਚਾਹੀਦਾ ਹੈ। (ਘੰਟੀ) ਸਾਡੇ ਮੁਕਤਸਰ ਹਲਕੇ ਵਿਚ ਪਾਣੀ ਦਾ ਚੰਗਾ ਇੰਤਜ਼ਾਮ ਨਹੀਂ ਹੈ। ਅਫਸਰ ਉਥੇ ਦੇ ਲੁਟ ਕੇ ਖਾ ਗਏ। ਪਾਣੀ ਦੀ ਕਮੀ ਨੂੰ ਦੂਰ ਕਰਨਾ ਚਾਹੀਦਾ ਹੈ। ਅਫਸਰਾਂ ਨੇ ਉਥੇ ਆਪਣੀਆਂ ਜੇਬਾਂ ਭਰ ਲਈਆਂ ਹਨ। (ਵਿਘਨ) ਇਹੋ ਜਿਹੀ ਕੁਰਪਸ਼ਨ ਨੂੰ ਖਤਮ ਕਰਨਾ ਚਾਹੀਦਾ ਹੈ ਅਤੇ ਕੁਰਪਟ ਅਫਸਰਾਂ ਉਤੇ ਐਕਸ਼ਨ ਲੈਣਾ ਚਾਹੀਦਾ ਹੈ। ਉਨ੍ਹਾਂ ਨੂੰ ਨੌਕਰੀ ਤੋਂ ਤੁਰਤ ਹੀ ਵੇਹਲੇ ਕਰ ਦੇਣਾ ਚਾਹੀਦਾ ਹੈ। ਸਾਡੇ ਚੀਫ ਮਨਿਸਟਰ ਸਾਹਿਬ ਲੋਕਾਂ ਨਾਲ ਬੜੀ ਹਮਦਰਦੀ ਰਖਦੇ ਹਨ। ਬਾਸੀ ਸਾਹਿਬ ਨਾਲ ਵੀ ਗਲ ਕੀਤੀ ਹੈ। ਮੁਕਤਸਰ ਵਿਚ ਟਿਊਬਵੈਲ ਲਗਾਏ ਪਰ ਉਹ ਕਾਮਯਾਬ ਨਹੀਂ ਹੋਏ। ਉਥੇ ਥੱਲੇ ਦਾ ਪਾਣੀ ਬੜਾ ਕੌੜਾ ਹੈ। ਜੇ ਟਿਊਬਵੈਲ 30 ਹਜ਼ਾਰ ਰੁਪਿਆ ਲਗਾ ਕੇ ਲਾ ਵੀ ਦਿੰਦੇ, ਤਾਂ ਉਹ ਪਾਣੀ ਬੜਾ ਭੈੜਾ ਹੈ। (ਵਿਘਨ) ਉਥੇ ਫ਼ਸਲ ਨਹੀਂ ਉਗਦੀ। ਉਥੇ ਨਹਿਰੀ ਮਹਿਕਮਾ ਹੈ। ਕੋਈ ਅਜਿਹਾ ਪ੍ਰਬੰਧ ਕਰਨਾ ਚਾਹੀਦਾ ਹੈ ਕਿ ਅੱਠ ਦਿਨ ਲਗਾਤਾਰ ਪਾਣੀ ਵਗੇ ਮਗਰੋਂ ਦੋ ਹਫਤੇ ਭਾਵੇਂ ਬੰਦ ਰਹਿ ਜਾਵੇ। (ਵਿਘਨ)

**Mr. Speaker** : Please resume your seat.

**ਸਰਦਾਰ ਗੁਰਦੇਵ ਸਿੰਘ** : ਖਾਸ ਕਰਕੇ ਮੁਕਤਸਰ ਦਾ ਹਲਕਾ, ਅਬੋਹਰ ਦਾ ਹਲਕਾ ਸਾਡੇ ਨਾਲ ਲਗਦਾ ਹੈ। ਉਥੇ ਪਾਣੀ ਦਾ ਪ੍ਰਬੰਧ ਸਰਕਾਰ ਨੂੰ ਕਰਨਾ ਚਾਹੀਦਾ ਹੈ। ਬਾਕੀ ਬਜਟ ਦੀ ਸ਼ਲਾਘਾ ਕਰਕੇ ਅਤੇ ਧੰਨਵਾਦ ਕਰਕੇ ਬੈਠਦਾ ਹਾਂ।

**ਕੈਪਟਨ ਰਤਨ ਸਿੰਘ** (ਗੜ੍ਹ ਸ਼ੰਕਰ) : ਸਪੀਕਰ ਸਾਹਿਬ, ਜਿਹੜੀ ਸਪੀਚ ਮੇਰੇ ਦੋਸਤ ਸਰਦਾਰ ਬਲਵੰਤ ਸਿੰਘ, ਫਾਈਨੈਂਸ ਮਨਿਸਟਰ ਨੇ ਚਾਰ ਮਾਰਚ ਨੂੰ ਇਸ ਹਾਊਸ ਵਿਚ ਦਿੱਤੀ, ਮੈਂ ਸਮਝਦਾ ਹਾਂ ਸਰਦਾਰ ਬਲਵੰਤ ਸਿੰਘ ਸਿਰਫ ਪੜ੍ਹਿਆ ਲਿਖਿਆ ਹੀ ਨਹੀਂ ਸਗੋਂ ਕਲਚਰਡ ਵੀ ਹੈ, ਲੇਕਿਨ ਮੈਨੂੰ ਅਫਸੋਸ ਨਾਲ ਕਹਿਣਾ ਪੈਂਦਾ ਹੈ ਕਿ ਉਨ੍ਹਾਂ ਦੀ ਸਾਰੀ ਸਪੀਚ ਵਿਚ ਕਿਤੇ ਆਪਣੇ ਪੁਰਾਣੇ ਸਾਥੀ ਕ੍ਰਿਸ਼ਨ ਲਾਲ ਬਾਰੇ ਜ਼ਿਕਰ ਨਹੀਂ ਕੀਤਾ। ਇਹ ਥੋੜ੍ਹੀ ਜਿਹੀ ਕਰਟਸੀ ਹੁੰਦੀ ਹੈ ਕਿ ਜਿਹੜਾ ਮਨਿਸਟਰ ਬਹੁਤ ਚਿਰ ਚਾਰਜ ਹੋਲਡ ਕਰੇ ਉਹਦਾ ਧੰਨਵਾਦ ਕੀਤਾ ਜਾਵੇ। ਕਿਉਂਕਿ ਇਹ ਹਾਲੇ ਨੌਜਵਾਨ ਹੈ, ਮੈਂ ਹੋਰ ਕੁਝ ਜ਼ਿਆਦਾ ਨਹੀਂ ਕਹਿੰਦਾ। But he should know that courtesy is the essence of life. (ਵਿਘਨ)

ਜਿਹੜੇ ਇਨ੍ਹਾਂ ਨੇ ਅੰਕੜੇ ਪੇਸ਼ ਕੀਤੇ ਹਨ ਉਸ ਬਾਰੇ ਅਰਜ਼ ਹੈ ਕਿ ਬਜਟ ਵਿਚ ਆਮ ਤੌਰ ਤੇ ਬੜੇ ਸੰਕੋਚ ਨਾਲ, ਸੋਚ ਵਿਚਾਰ ਕੇ ਫਿਗਰਜ਼ ਦਿਤੀਆਂ ਜਾਂਦੀਆਂ ਹਨ। ਪਿਛਲਾ ਜਿਹੜਾ ਬਜਟ ਪੇਸ਼ ਕੀਤਾ ਸੀ ਉਹਨੂੰ ਅਗਰ ਵੇਖਿਆ ਜਾਵੇ ਉਨ੍ਹਾਂ ਦੀ ਆਮਦਨ ਖਰਚ ਔਰ ਜੋ ਹਿਸਾਬ ਕਿਤਾਬ ਹੈ, ਮੈਂ ਇਹ

[ਕੈਪਟਨ ਰਤਨ ਸਿੰਘ]

ਸਮਝਦਾ ਹਾਂ ਕਿ ਇਨ੍ਹਾਂ ਨੇ ਮਿਹਨਤ ਨਹੀਂ ਕੀਤੀ । ਔਰ ਇਨ੍ਹਾਂ ਨੇ ਆਪਣੀ ਜ਼ਬਾਨ ਤੋਂ ਇਹ ਮੰਨ ਲਿਆ ਕਿ ਜਿੰਨੀ ਪਰੋਵੀਜ਼ਨ ਇਨ੍ਹਾਂ ਨੇ ਕੀਤੀ ਉਹ ਆਨ ਐਡਹਾਕ ਬੇਸਿਜ਼ ਕੀਤੀ । ਇਹ ਐਡਹਾਕ ਬੇਸਿਜ਼ ਤੇ ਜਿੰਨੀ ਪਰੋਵੀਜ਼ਨ ਕੀਤੀ ਜਾਂਦੀ ਹੈ, ਜੇ ਇਸ ਦਾ ਪੰਜਾਬੀ ਵਿਚ ਤਰਜਮਾ ਕੀਤਾ ਜਾਵੇ ਅਤੇ ਇਨ੍ਹਾਂ ਸਾਰੀ ਫਿਗਰਜ਼ ਨੂੰ ਅਟਕਲ ਪਚੂ ਕਹਿ ਦੇਈਏ ਤਾਂ ਕੋਈ ਗਲਤ ਗਲ ਨਹੀਂ ਹੋਵੇਗੀ । ਸਫਾ ਤਿੰਨ ਤੇ ਫਾਈਨੈਂਸ ਮਨਿਸਟਰ ਨੇ ਆਪਣੀ ਤਕਰੀਰ ਵਿਚ ਕਿਹਾ ਹੈ :

"This is largely due to ad-hoc provision made in the Budget to meet the expenditure on account of revision of pay scales."

ਇਨ੍ਹਾਂ ਨੂੰ ਐਡਹਾਕ ਬੇਸਿਜ਼ ਤੇ ਇਹ ਨਹੀਂ ਕਰਨਾ ਚਾਹੀਦਾ ਸੀ । ਔਰ ਜਿਹੜਾ ਇਨ੍ਹਾਂ ਨੇ ਕੋਈ ਸਤ ਕਰੋੜ ਦਾ, ਘਾਟਾ ਦਿਖਾਇਆ ਹੈ, ਇਹ ਵੀ ਮੈਂ ਸਮਝਦਾ ਹਾਂ ਕਿ ਇਹ ਫਿਗਰ ਵੀ ਆਨ ਐਡਹਾਕ ਬੇਸਿਜ਼ ਤੇ ਮਸਲਨ ਸੇਲਜ਼ ਟੈਕਸ ਦਾ ਕੇਸ ਲਉ । ਪਿਛਲੀ ਦਫਾ ਜਿਹੜਾ ਸੇਲਜ਼ ਟੈਕਸ ਦਾ ਅੰਦਾਜ਼ਾ ਇਨ੍ਹਾਂ ਨੇ ਸਾਡੇ ਸਾਹਮਣੇ ਪੇਸ਼ ਕੀਤਾ ਸੀ, ਉਹ 22 ਕਰੋੜ ਦਾ ਸੀ । ਪਰ ਆਮਦਨੀ 24 ਕਰੋੜ ਦੀ ਹੋਈ । ਪਿਛਲੀ ਦਫਾ ਇਕ ਮਦ ਵਿਚੋਂ ਸਾਢੇ ਪੰਜ ਕਰੋੜ ਦਾ ਡਿਫਰੈਂਸ ਸ਼ੋ ਕੀਤਾ ਐਤਕੀ ਉਹਦੀ ਆਮਦਨੀ 30 ਕਰੋੜ ਰੁਪਿਆ ਲਗਾਈ ਹੈ । ਇਸ ਕਰਕੇ ਜੇ ਅੰਕੜੇ ਠੀਕ ਤਰ੍ਹਾਂ ਪੇਸ਼ ਕੀਤੇ ਜਾਣ ਤਾਂ ਆਮਦਨ ਕਾਫੀ ਵਧ ਜਾਣੀ ਚਾਹੀਦੀ ਹੈ । (ਵਿਘਨ) ਪਰ ਇਨ੍ਹਾਂ ਨੇ ਬਜਟ ਵਿਚ ਘਾਟਾ ਦਸਣ ਦੀ ਕੋਸ਼ਿਸ਼ ਕੀਤੀ ਹੈ । ਬਜਟ ਵਿਚ ਇਨ੍ਹਾਂ ਫ਼ਿਗਰਜ਼ ਨੂੰ ਸੀਰੀਅਸਲੀ ਲੈਣਾ ਚਾਹੀਦਾ ਹੈ । ਇਨ੍ਹਾਂ ਨੇ ਆਪਣੀ ਸਪੀਚ ਵਿਚ ਕਿਹਾ ਹੈ ਕਿ ਰਾਜਸਥਾਨ ਵਾਲਾ ਸਾਡੇ ਤੇ ਸਾਢੇ ਬਾਰਾਂ ਕਰੋੜ ਰੁਪਿਆ ਰਹਿ ਗਿਆ ਹੈ ਜਿਹੜਾ ਬਿਆਸ ਡੈਮ ਤੇ ਫਾਲਤੂ ਖਰਚ ਕੀਤਾ ਸੀ । ਇਹ ਰੁਪਿਆ ਇਨ੍ਹਾਂ ਨੇ ਕਿਹਾ ਹੈ ਕਿ ਇਨ੍ਹਾਂ ਨੂੰ ਮਿਲਣਾ ਚਾਹੀਦਾ ਹੈ । ਅਗਰ ਇਹ ਸਾਢੇ ਬਾਰਾਂ ਕਰੋੜ ਰੁਪਿਆ ਇਨ੍ਹਾਂ ਨੂੰ ਮਿਲ ਜਾਵੇ ਤਾਂ ਮੈਂ ਸਮਝਦਾ ਹਾਂ ਕਿ ਇਹ ਜਿਹੜਾ ਘਾਟੇ ਦਾ ਬਜਟ ਸ਼ੋ ਕੀਤਾ ਹੈ, ਇਹ ਦਰਅਸਲ ਘਾਟੇ ਦਾ ਬਜਟ ਨਹੀਂ ਬਲਕਿ ਇਹ ਸਰਪਲਸ ਬਜਟ ਹੈ । ਮੈਂ ਇਸ ਕਰਕੇ ਕਹਾਂਗਾ ਕਿ ਜਦੋਂ ਸੂਬੇ ਦੀ ਤਰੱਕੀ ਦੀ ਗੱਲ ਦੱਸੀ ਜਾਂਦੀ ਹੈ ਤਾਂ ਸਰਪਲਸ ਬਜਟ ਵਿਖਾ ਕੇ ਕੋਈ ਤਕਲੀਫ ਵਾਲੀ ਗੱਲ ਨਹੀਂ ਹੁੰਦੀ (ਵਿਘਨ) ਇਹ ਤਾਂ ਕਰੈਡਿਟ ਵਾਲੀ ਗੱਲ ਹੋਣੀ ਸੀ । (ਵਿਘਨ)

ਮੈਂ ਤੁਹਾਡਾ ਧਿਆਨ ਸਫਾ 39 ਵਲ ਦਿਵਾਉਂਦਾ ਹੋਇਆ ਅਰਜ਼ ਕਰਦਾ ਹਾਂ ਕਿ ਇਨ੍ਹਾਂ ਨੇ ਆਪਣੀ ਤਕਰੀਰ ਵਿਚ ਬਹੁਤ ਕੋਸ਼ਿਸ਼ ਕੀਤੀ ਹੈ ਸੈਂਟਰਲ ਗੌਰਮੈਂਟ ਨੂੰ ਕੋਸਣ ਦੀ । ਪਰ ਇਸ ਚੀਜ਼ ਨੂੰ ਇਨ੍ਹਾਂ ਨੇ ਆਪ ਹੀ ਕੰਟਰਾਡਿਕਟ ਕੀਤਾ ਹੈ । ਸਫਾ 39 ਤੇ ਇਨ੍ਹਾਂ ਨੇ ਆਪਣੀ ਸਪੀਚ ਵਿਚ ਲਿਖਿਆ ਹੈ :

"As a result of the recommendations of the Commission———"

Commission means the Finance Commission

"———Punjab would now get a sum of Rs. 89·16 crores as against Rs. 57·51 crores worked out on the basis of the recommendations of the Fourth Finance Commission."

ਯਾਨੀ ਇਨ੍ਹਾਂ ਨੂੰ 32 ਕਰੋੜ ਰੁਪਿਆ ਫਾਲਤੂ ਮਿਲ ਗਿਆ ਹੈ ਫੇਰ ਵੀ ਇਹ ਸੈਂਟਰਲ ਸਰਕਾਰ ਨੂੰ ਕੋਸਣ ਤੋਂ ਬਾਜ਼ ਨਹੀਂ ਆਉਂਦੇ ਕਿਉਂਕਿ ਇਨ੍ਹਾਂ ਦੀ ਥਿੰਕਿੰਗ ਵਿਚ ਫਰਕ ਹੈ । ਇਨ੍ਹਾਂ ਨੇ ਕਿਹਾ ਹੈ ਕਿ ਰੀ-ਥਿੰਕੰਗ ਕਰਨੀ ਚਾਹੀਦੀ ਹੈ, ਸਟੇਟਸ ਨੂੰ ਫਾਈਨੈਂਸ਼ਲ ਆਜ਼ਾਦੀ ਜ਼ਿਆਦਾ ਹੋਣੀ ਚਾਹੀਦੀ ਹੈ । ਇਨ੍ਹਾਂ ਨੇ ਸਫਾ 45 ਤੇ ਕਿਹਾ ਹੈ :

"I must mention that a stage has reached when some re-thinking should be done to make our Constitution Federal———"

ਇਨ੍ਹਾਂ ਨੇ ਕਿਹਾ ਹੈ ਕਿ ਰੀ-ਥਿੰਕਿੰਗ ਹੋਣੀ ਚਾਹੀਦੀ ਹੈ। ਮੈਂ ਰੀ-ਥਿੰਕਿੰਗ ਦੀ ਥੀਊਰੀ ਨਾਲ ਮੁਤਫਿਕ ਹਾਂ। ਜਿੱਥੇ ਫਾਈਨੈਂਸ਼ਲੀ ਇਨ੍ਹਾਂ ਨੂੰ ਪਾਵਰਜ਼ ਜ਼ਿਆਦਾ ਮਿਲਣੀਆਂ ਚਾਹੀਦੀਆਂ ਹਨ, ਉਥੇ ਮੈਂ ਸਮਝਦਾ ਹਾਂ ਕਿ ਲਾ ਐਂਡ ਆਰਡਰ ਸੈਂਟਰਲ ਗੌਰਮੈਂਟ ਨੂੰ ਜ਼ਿਆਦਾ ਮਜ਼ਬੂਤ ਬਨਾਉਣਾ ਚਾਹੀਦਾ ਹੈ। ਬੰਗਾਲ ਵਿਚ ਜੋ ਹਾਲਤ ਹੋਈ ਹੈ, ਉਹ ਸਾਬਤ ਕਰਦੀ ਹੈ ਕਿ ਲਾ ਐਂਡ ਆਰਡਰ ਸਟੇਟਸ ਕੋਲ ਨਹੀਂ ਬਲਕਿ ਸੈਂਟਰ ਕੋਲ ਹੋਣਾ ਚਾਹੀਦਾ ਹੈ। (ਵਿਘਨ) ਇਸ ਕਰਕੇ ਲਾ ਐਂਡ ਆਰਡਰ ਮੇਨਟੇਨ ਕਰਨ ਦੀ ਜਿਹੜੀ ਸਟੇਟਸ ਦੀ ਮੇਨ ਰਿਸਪਾਂਸਿਬਿਲਿਟੀ ਹੈ ਉਹ ਇਸ ਵੇਲੇ ਇਸ ਨੂੰ ਪੂਰੀ ਤਰ੍ਹਾਂ ਨਾਲ ਨਿਭਾ ਨਹੀਂ ਰਹੀਆਂ। ਇਹ ਚੀਜ਼ ਸੈਂਟਰਲ ਗੌਰਮੈਂਟ ਕੋਲ ਚਲੀ ਜਾਣੀ ਚਾਹੀਦੀ ਹੈ ਅਤੇ ਫਾਈਨੈਂਸ ਸਟੇਟਸ ਕੋਲ ਆ ਜਾਵੇ ਮੈਂ ਇਸ ਦੇ ਹਕ ਵਿਚ ਹਾਂ।

ਡੀਵੈਲਪਮੈਂਟ ਦੀ ਸਪੀਡ ਸਾਡੀ ਤੇਜ਼ ਹੋਣੀ ਚਾਹੀਦੀ ਹੈ। ਬਜਟ ਦੇ ਵਿਚ ਬੰਡਲ ਆਫ ਕੰਟਰਾਡਿਕਸ਼ਨਜ਼ ਹਨ। ਮੈਨੂੰ ਇਹ ਉਮੀਦ ਸੀ ਕਿ ਸਰਦਾਰ ਬਲਵੰਤ ਸਿੰਘ ਪੜ੍ਹੇ ਲਿਖੇ ਨੌਜਵਾਨ ਮਨਿਸਟਰ ਹਨ ਅਤੇ ਉਹ ਹਰੀਜਨਾਂ ਲਈ ਭੀ ਖਾਸ ਚੀਜ਼ ਕੋਈ ਬਜਟ ਵਿਚ ਲਿਆਉਣਗੇ। ਪਰ ਅਫਸੋਸ, ਸਪੀਕਰ ਸਾਹਿਬ, ਉਨ੍ਹਾਂ ਨੇ ਜੋ ਹਰੀਜਨਾਂ ਲਈ ਲਿਆਂਦਾ ਉਹ ਮੈਂ ਦਸਦਾ ਹਾਂ। (ਵਿਘਨ) ਇਨ੍ਹਾਂ ਨੇ ਹਿੰਦੀ ਲਈ ਵੀ ਪੈਸਾ ਰੱਖਿਆ ਹੈ। ਇਹ ਕਹਿੰਦੇ ਹਨ ਕਿ ਹਰੀਜਨਾਂ ਲਈ ਬਹੁਤ ਪੈਸਾ ਰੱਖਿਆ ਹੈ।

**ਡਾਕਟਰ ਅਮੀਰ ਸਿੰਘ ਕਲਕਟ** : ਪੁਆਇੰਟ ਆਫ ਆਰਡਰ, ਸਰ। ਸਪੀਕਰ ਸਾਹਿਬ, ਇਹ ਕਹਿੰਦੇ ਹਨ ਕਿ ਹਰੀਜਨਾਂ ਲਈ ਬਹੁਤ ਕੁਝ ਰੱਖਿਆ ਗਿਆ ਹੈ। ਮੈਂ ਕਹਿੰਦਾ ਹਾਂ ਕਿ ਇਨ੍ਹਾਂ ਨੇ ਹਰੀਜਨਾਂ ਲਈ 9 ਆਨੇ ਪਰ ਹੈਡ ਰੱਖਿਆ ਹੈ।

**ਕੈਪਟਨ ਰਤਨ ਸਿੰਘ** : ਇਸ ਤੋਂ ਅੱਗੇ ਹੈ 79 ਆਈਟਮ, ਜੋ ਬਾਜਵਾ ਸਾਹਿਬ ਲਿਆਏ ਹਨ। ਇਨ੍ਹਾਂ ਨੇ ਇਕ ਨਾਭੇ ਵਿਚ ਓਪਨ-ਏਅਰ ਜੇਲ੍ਹ ਬਨਾਉਣੀ ਹੈ, ਉਸ ਦੇ ਵਾਸਤੇ ਇਕ ਹਜ਼ਾਰ ਏਕੜ ਜ਼ਮੀਨ ਰੱਖੀ ਹੈ ਔਰ ਉਸ ਦੇ ਉਤੇ 8 ਲੱਖ ਰੁਪਿਆ ਖਰਚ ਕਰਨਾ ਹੈ। ਉਸ ਦੇ ਵਿਚ 500 ਉਹ ਆਦਮੀ ਰੱਖਣੇ ਹਨ ਜਿਨ੍ਹਾਂ ਨੇ ਸੋਸਾਇਟੀ ਦੇ ਖਿਲਾਫ ਨਜਾਇਜ਼ ਕੰਮ ਕੀਤੇ ਹਨ, ਭਾਵ ਕਿ ਕਰਾਇਮ ਕੀਤੇ ਹਨ। (ਵਿਘਨ)। ਪਰ ਹਰੀਜਨਾਂ ਲਈ ਕੀ ਰੱਖਿਆ ਹੈ। ਇਹ ਕਹਿੰਦੇ ਹਨ ਕਿ 25 ਲੱਖ ਰੁਪਿਆ ਹਰੀਜਨਾਂ ਲਈ ਰਖਿਆ ਹੈ। ਮੈਂ ਦੱਸਦਾ ਹਾਂ ਕਿ ਪਿਛਲੀ ਦਫਾ ਇਨ੍ਹਾਂ ਨੇ ਮੰਨਿਆ ਸੀ ਕਿ ਪੌਣੇ 4 ਕਰੋੜ ਰੁਪਿਆ ਇਨ੍ਹਾਂ ਨੇ ਸ਼ਰਾਬ ਵਾਲਿਆਂ ਨੂੰ ਛਡਿਆ, ਇਸ ਕਰਕੇ ਐਕਸਾਈਜ਼ ਡਿਊਟੀ ਵੀ ਘੱਟ ਹੋਈ। ਇਹ 4 ਕਰੋੜ ਰੁਪਿਆ ਤਾਂ ਇਸ ਤਰ੍ਹਾਂ ਛੱਡ ਸਕਦੇ ਹਨ ਪਰ ਹਰੀਜਨਾਂ ਨੂੰ ਇਹ ਇਕ ਕਰੋੜ ਰੁਪਿਆ ਵੀ ਨਹੀਂ ਦੇ ਸਕਦੇ। ਸੋ ਇਹ ਜਿਹੜਾ ਹਰੀਜਨਾਂ ਨਾਲ ਇਸ ਤਰ੍ਹਾਂ ਵਿਤਕਰਾ ਕੀਤਾ ਹੈ, ਇਹ ਨਹੀਂ ਸੀ ਕਰਨਾ ਚਾਹੀਦਾ।

ਇਸ ਤੋਂ ਅੱਗੇ, ਸਪੀਕਰ ਸਾਹਿਬ, ਇਨ੍ਹਾਂ ਨੇ ਇਕ ਬੜੇ ਵੱਡੇ ਕੰਮ ਦਾ ਜ਼ਿਕਰ ਕੀਤਾ ਹੈ। ਇਹ ਕਹਿੰਦੇ ਹਨ ਕਿ ਅਸੀਂ ਹਿੰਦੀ ਵਾਸਤੇ ਬੜਾ ਕੁਝ ਕੀਤਾ ਹੈ। ਚੀਫ ਮਨਿਸਟਰ ਸਾਹਿਬ, ਕਹਿੰਦੇ ਹਨ ਕਿ ਅਸੀਂ ਹਿੰਦੀ ਨੂੰ ਬੜ੍ਹਾਵਾ ਦੇਣਾ ਚਾਹੁੰਦੇ ਹਾਂ। ਪਰ, ਸਪੀਕਰ ਸਾਹਿਬ, ਮੇਰੇ ਕੋਲ "ਪੰਜਾਬ ਆਨ ਦੀ ਮਾਰਚ" ਨਾਮ ਦੀ ਕਿਤਾਬ ਹੈ, ਉਸ ਦੇ ਵਿਚ ਸਫ਼ਾ 109 ਤੇ ਲਿਖਿਆ ਹੈ ਕਿ :

[ਕੈਪਟਨ ਰਤਨ ਸਿੰਘ]

"A sum of over Rs. 92,000/- has been provided in the Budget of the Languages Department for the year 1969-70 for the development and promotion of Hindi in the State. Similarly a sum of Rs. 2,23,600/- has been provided for the next year i.e. 1970-71 for this purpose".

ਐਤਕੀ ਇਨ੍ਹਾਂ ਨੇ 2 ਲੱਖ ਰੁਪਿਆ ਹਿੰਦੀ ਦੀ ਐਡਵਾਂਸਮੈਂਟ ਲਈ ਖਰਚ ਕਰਨਾ ਹੈ। ਪਤਾ ਨਹੀਂ ਇਹ ਕਿੰਨਾ ਕੁ ਕਾਫ਼ੀ ਹੋਵੇਗਾ ? ਇਸ ਬਾਰੇ ਤੁਸੀਂ ਆਪ ਹੀ ਹਿਸਾਬ ਲਾ ਲਉ। ਇਸ ਦੇ ਲਈ ਮੈਂ ਸਮਝਦਾ ਹਾਂ ਕਿ ਫਾਈਨੈਂਸ ਸੈਕਟਰੀ ਦੀ ਜ਼ਿੰਮੇਦਾਰੀ ਹੁੰਦੀ ਹੈ। ਫਾਈਨੈਂਸ ਸੈਕਟਰੀ ਦੀ ਜਿਹੜੀ ਮਮੋਰੈਂਡਮ ਹੈ, ਉਸ ਦੇ ਵਿਚ ਉਨ੍ਹਾਂ ਨੇ ਕਿਹਾ ਹੈ ਕਿ ਤੁਸੀਂ ਜਿਹੜੇ 22 ਕਰੋੜ ਦੇ ਟੈਕਸ ਲਗਾਉਣੇ ਹਨ, ਉਹ ਲਾਉਣੇ ਚਾਹੀਦੇ ਹਨ, ਲੇਕਿਨ ਇਨ੍ਹਾਂ ਨੇ ਨਹੀਂ ਮੰਨਿਆ। ਇਹ ਐਗਜ਼ੈਕਟਿਵ ਆਰਡਰ ਦੇ ਰਾਹੀਂ ਟੈਕਸ ਲਾ ਦਿੰਦੇ ਹਨ ਅਤੇ ਹਾਊਸ ਦੇ ਵਿਚ ਟੈਕਸੇਸ਼ਨ ਮਈਅਰਜ਼ ਨਹੀਂ ਲਿਆਉਂਦੇ। ਇਹ ਹਾਊਸ ਦੀ ਰਾਏ ਨਹੀਂ ਲੈਂਦੇ। ਇਸ ਤਰ੍ਹਾਂ ਇਹ ਡੈਮੋਕਰੇਸੀ ਨੂੰ ਖਤਮ ਕਰਨਾ ਚਾਹੁੰਦੇ ਹਨ। ਬੱਜਟ ਵਿਚ ਤਾਂ ਇਨ੍ਹਾਂ ਨੂੰ ਜ਼ਰੂਰਤ ਨਹੀਂ ਪਈ ਕਿ ਟੈਕਸ ਲਾਈਏ, ਪਰ ਇਨ੍ਹਾਂ ਨੇ ਐਗਜ਼ੈਕਟਿਵ ਆਰਡਰ ਦੇ ਰਾਹੀਂ ਟੈਕਸ ਲਾਉਣੇ ਹਨ। ਚਾਹੀਦਾ ਤਾਂ ਇਹ ਹੈ ਕਿ ਇਹ ਬੱਜਟ ਵਿਚ ਲਿਆਉਣ। ਮੈਂ ਤਾਂ ਕਹਿੰਦਾ ਹਾਂ ਕਿ ਜਦ ਤਕ ਟੈਕਸ ਨਹੀਂ ਲਗਾਉਣੇ, ਤਰੱਕੀ ਨਹੀਂ ਹੋ ਸਕਦੀ।

**ਸ੍ਰੀ ਸਪੀਕਰ :** ਤੁਸੀਂ ਸੁਜੈਸਟ ਕਰ ਦਿਉ, ਉਹ ਲਾ ਦੇਣਗੇ। (The hon. Member should suggest that such and such taxes be levied and they will do it.)

**ਕੈਪਟਨ ਰਤਨ ਸਿੰਘ :** ਮੈਂ ਇਨ੍ਹਾਂ ਨੂੰ ਕਿਉਂ ਸਜੈਸਟ ਕਰਾਂ। ਮੈਂ ਜਦ ਉਧਰ ਜਾਵਾਂਗਾ ਤਾਂ ਮੈਂ ਆਪ ਹੀ ਲਾ ਦਿਆਂਗਾ।

ਸੋ, ਸਪੀਕਰ ਸਾਹਿਬ, ਸਫ਼ਾ ਨੰ: 26 ਤੇ ਫਾਈਨੈਂਸ ਸੈਕਟਰੀ ਨੇ ਲਿਖਿਆ ਹੈ ਕਿ :

"The State Government is committed with Planning Commission to raise Rs. 47 crore from additional resources mobilisation during the Fourth Five Year Plan period. Against this, the measures already undertaken during the year 1969-70 are estimated to yield an income of about Rs. 25 crore, thus leaving a gap of Rs 22 crore.—"

ਇਸ ਦਾ ਮਤਲਬ ਇਹ ਹੈ ਕਿ ਇਨ੍ਹਾਂ ਨੇ 22 ਕਰੋੜ ਦੇ ਟੈਕਸ ਲਾਉਣੇ ਹਨ। ਠੀਕ ਹੈ, ਤੁਹਾਡੇ ਕੋਲ ਮੈਜਾਰਿਟੀ ਹੈ, ਲਾਓ। ਜੇ ਤਾਂ ਲੋਕਾਂ ਦੀ ਭਲਾਈ ਦੀ ਖ਼ਾਤਰ ਕੁਝ ਕਰੋਗੇ ਤਾਂ ਠੀਕ ਹੈ ਲੇਕਿਨ ਜਿਹੜੇ ਐਗਜ਼ੈਕਟਿਵ ਆਰਡਰ ਕਰ ਦਿੰਦੇ ਹੋ, ਇਹ ਠੀਕ ਨਹੀਂ।

ਇਸ ਤੋਂ ਅਗੇ, ਸਪੀਕਰ ਸਾਹਿਬ, ਇਹਨਾਂ ਨੇ ਇਕ ਨਵੀਂ ਗਲ ਕੀਤੀ ਹੈ। ਇਨ੍ਹਾਂ ਨੇ ਪਰਫਾਰਮੈਂਸ ਬੱਜਟ ਪੇਸ਼ ਕੀਤਾ ਹੈ। ਇਹਨਾਂ ਐਡਮਿਨਿਸਟਰੇਟਿਵ ਰੀਫਾਰਮਜ਼ ਕਮਿਸ਼ਨ ਦੀ ਸਜੈਸ਼ਨ ਤੇ ਪਰਫਾਰਮਜ਼ ਬੱਜਟ ਪੇਸ਼ ਕੀਤਾ ਹੈ। ਇਹ ਇਨ੍ਹਾਂ ਨੇ ਨਵਾਂ ਕੰਮ ਕੀਤਾ ਹੈ। ਚੰਗਾ ਹੀ ਕੀਤਾ ਹੈ। ਉਸ ਪਰਫਾਰਮੈਂਸ ਕੀ ਕੀਤੀ ਹੈ ? ਮੈਂ ਦਸਦਾ ਹਾਂ ਬਜਟ ਦੀ ਪਰਫਾਰਮੈਂਸ ਸਪੀਕਰ ਸਾਹਿਬ, ਇਨ੍ਹਾਂ ਦਾ ਜਿਹੜਾ ਪਰਫਾਰਮੈਂਸ ਬੱਜਟ ਹੈ, ਉਸ ਦੇ ਸਫ਼ਾ ਨੰ : 16 ਤੇ ਤੁਸੀਂ ਦੇਖੋਗੇ, ਇਨ੍ਹਾਂ ਨੇ ਜਿਹੜੀਆਂ ਫਿਗਰਜ਼ ਦਿੱਤੀਆਂ ਹਨ, ਉਹ ਨਾ ਇਨ੍ਹਾਂ ਨੇ ਅਤੇ ਨਾ ਹੀ ਫਾਈਨੈਂਸ

ਸੈਕਟਰੀ ਨੇ ਪੜ੍ਹਿਆਂ ਹਨ। ਸਪੀਕਰ ਸਾਹਿਬ, ਤੁਸੀਂ ਧਿਆਨ ਨਾਲ ਦੇਖੋ ਇਨ੍ਹਾਂ ਨੇ ਸਫਾ ਨੰ: 16, ਟੇਬਲ 2, ਤੇ ਲਿਖਿਆ ਕਿ ਨੰਬਰ ਆਫ ਡਰਾਈਵਰਜ਼ ਲਾਈਸੈਂਸ ਇਸ਼ੂਡ/ਰਿਨਿਊਡ ਸਾਲ 1969--70 ਵਿਚ, 45 ਹਜ਼ਾਰ। ਪਰ ਹੁਣ ਇਹ 50 ਹਜ਼ਾਰ ਕਰ ਦਿਤੀ ਹੈ। ਇਹ ਪਤਾ ਨਹੀਂ ਫ਼ਿਗਰਜ਼ ਕਿਥੋਂ ਲੈ ਲਈਆਂ ਹਨ। ਇਸੇ ਤਰ੍ਹਾਂ ਕੰਡਕਟਰਾਂ ਦੇ ਲਾਈਸੈਂਸ 1969-70 ਵਿਚ 5,228 ਸੀ ਅਤੇ 1970-71 ਵਾਸਤੇ 6,000 ਹੈ। ਪਰਮਿਟ ਦਾ ਨੰਬਰ 1969-70 ਵਿਚ 7,168 ਸੀ, ਪਰ 1970-71 ਵਾਸਤੇ 7,500 ਫੇਰ ਨੰਬਰ ਆਫ ਵਹੀਕਲਜ਼ ਰਜਿਸਟਰਡ 1969-70 ਵਿਚ 8,000 ਅਤੇ 1970-71 ਵਿਚ 8,500। ਨੰਬਰ ਆਫ ਕੇਸਿਜ਼ ਕੰਪਾਊਂਡਿਡ 295 ਅਤੇ 1970-71 ਵਾਸਤੇ 325। ਡਰਾਈਵਰਜ਼ ਲਾਈਸੈਂਸਿਜ਼ ਤੋਂ ਇਕਠੀ ਹੋਈ ਰਕਮ, 1969-70 ਵਿਚ 5 ਲੱਖ ਅਤੇ 1970-71 ਲਈ 6 ਲੱਖ 50 ਹਜ਼ਾਰ ਕਹਿੰਦੇ ਹਨ। ਕੰਡਕਟਰਜ਼ ਦੇ ਲਾਈਸੈਂਸਾਂ ਤੋਂ ਪ੍ਰਾਪਤ ਰਕਮ 1969-70 ਵਿਚ 20 ਹਜ਼ਾਰ ਅਤੇ 1970-71 ਵਾਸਤੇ 25 ਹਜ਼ਾਰ। ਟੋਕਨ ਟੈਕਸ ਤੋਂ 1969-70 ਵਿਚ 9 ਲੱਖ ਅਤੇ 1970-71 ਵਾਸਤੇ ਇਕ ਕਰੋੜ 5 ਲੱਖ ਦੇ ਅੰਕੜੇ ਦੱਸੇ ਹਨ। ਇਸ ਤਰ੍ਹਾਂ ਹੀ ਪਰਮਿਟਸ ਤੋਂ ਰਕਮ ਦੇ ਅੰਕੜੇ 1969-70 ਦੇ 15,22,950 ਦੱਸੇ ਗਏ ਹਨ ਅਤੇ 1970-71 ਲਈ ਇਹ ਅੰਕੜੇ 1 ਕਰੋੜ 60 ਲੱਖ ਦੱਸੇ ਹਨ। ਇਹ ਮੈਂ ਪਰਫਾਰਮੈਂਸ ਬੱਜਟ ਦੇ ਅੰਕੜੇ ਤੁਹਾਨੂੰ ਦੱਸ ਰਿਹਾ ਹਾਂ, ਇਹ ਕਿਸੇ ਨੇ ਪੜ੍ਹੇ ਹੀ ਨਹੀਂ। ਪਿਛਲੇ ਸਾਲ ਸਾਨੂੰ ਦੱਸਿਆ ਗਿਆ ਸੀ ਕਿ 29 ਲੱਖ 76 ਹਜ਼ਾਰ 790 ਰੁਪਏ ਦੀ ਆਮਦਨੀ ਹੋਵੇਗੀ ਪਰ ਐਤਕੀਂ ਕਹਿ ਦਿਤਾ ਹੈ ਕਿ 2 ਕਰੋੜ 72 ਲੱਖ 10 ਹਜ਼ਾਰ ਰੁਪਏ ਦੀ ਹੋਵੇਗੀ। ਮੇਰਾ ਖਿਆਲ ਹੈ ਕਿ ਜਾਂ ਤਾਂ ਇਨ੍ਹਾਂ ਦਾ ਦਿਮਾਗ ਨਹੀਂ ਹੈ ਜਾਂ ਇਨ੍ਹਾਂ ਨੇ ਇਹ ਅੰਕੜੇ ਪੜ੍ਹੇ ਹੀ ਨਹੀਂ ਅਤੇ ਇਨ੍ਹਾਂ ਨੇ ਸੋਚਿਆ ਹੀ ਨਹੀਂ।

(ਵਿਘਨ)

(ਇਸ ਸਮੇਂ ਪੈਨਲ ਆਫ ਚੇਅਰਮੈਨ ਦੇ ਇਕ ਮੈਂਬਰ ਸ਼੍ਰੀ ਗਿਆਨ ਚੰਦ ਖਰਬੰਦਾ ਨੇ ਸਭਾਪਤੀ ਦੀ ਕੁਰਸੀ ਸੰਭਾਲੀ।)

ਚੇਅਰਮੈਨ ਸਾਹਿਬ, ਹੁਣ ਮੈਂ ਟਰਾਂਸਪੋਰਟ ਦੇ ਮੁਤੱਲਿਕ ਦੱਸਦਾ ਹਾਂ। ਹੁਣ ਮੈਂ ਸਫਾ ਨੰ: 24 ਵੱਲ ਆਉਂਦਾ ਹਾਂ। ਇਨ੍ਹਾਂ ਨੇ ਟਰਾਂਸਪੋਰਟ ਦੀ ਨੈਸ਼ਨੇਲਾਈਜ਼ੇਸ਼ਨ ਦੀ ਬੜੀ ਗੱਲ ਕੀਤੀ ਹੈ। ਮੈਂ ਇਸ ਨਾਲ ਸਹਿਮਤ ਹਾਂ ਕਿ ਟਰਾਂਸਪੋਰਟ ਨੈਸ਼ਨੇਲਾਈਜ਼ ਹੋਣੀ ਚਾਹੀਦੀ ਹੈ। ਲੇਕਿਨ ਉਸ ਦੇ ਵਿਚ ਐਫ਼ੀਸ਼ੈਂਸੀ ਵੀ ਆਉਣੀ ਚਾਹੀਦੀ ਹੈ। ਇਨ੍ਹਾਂ ਨੇ ਪਿਛਲੀ ਦਫਾ 1969-70 ਵਿਚ ਕਿਹਾ ਕਿ 92 ਲੱਖ ਦਾ ਪ੍ਰਾਫਿਟ ਹੋਣਾ ਹੈ ਪਰ ਰੀਵਾਈਜ਼ਡ ਐਸਟੀਮੇਟਸ ਵਿਚ ਇਹ 80 ਲੱਖ ਰਹਿ ਗਿਆ। ਰੂਟ 10% ਵਧ ਗਏ ਹਨ ਪਰ ਆਮਦਨੀ ਪਹਿਲੇ 92 ਲੱਖ ਕਹੀ ਗਈ ਸੀ ਪਰ ਐਤਕੀਂ 80 ਲੱਖ ਦਸੀ ਗਈ ਹੈ, ਆਮਦਨੀ 12 ਲੱਖ ਘਟ ਗਈ ਹੈ। ਐਨਾ ਖਰਚਾ ਹੋਵੇ ਪਰ ਆਮਦਨੀ ਘਟ ਜਾਵੇ। ਮੇਰਾ ਖਿਆਲ ਹੈ ਕਿ ਜਿਸ ਤਰ੍ਹਾਂ ਇਨ੍ਹਾਂ ਦਾ ਪਿਛਲਾ ਅੰਦਾਜ਼ਾ ਗਲਤ ਨਿਕਲਿਆ ਹੈ, ਇਸੇ ਤਰ੍ਹਾਂ ਇਹ ਵੀ ਅੰਦਾਜ਼ਾ ਗਲਤ ਹੀ ਨਿਕਲੇਗਾ। ਟਰਾਂਸਪੋਰਟ ਦਾ ਜਿਹੜਾ ਮਨਿਸਟਰ ਹੈ, ਉਸ ਨੇ ਤਾਂ ਇਸ ਵੱਲ ਕੋਈ ਟਾਈਮ ਹੀ ਨਹੀਂ ਦਿਤਾ। ਐਫੀਸ਼ੈਂਸੀ ਵੱਲ ਕੋਈ ਧਿਆਨ ਨਹੀਂ ਦਿਤਾ। ਸਿਵਾਏ ਇਸ ਦੇ ਕਿ ਕਿਸੇ ਨੂੰ ਸਕੂਟਰ ਅਤੇ ਕਿਸੇ ਨੂੰ ਕਾਰ ਦਾ ਪਰਮਿਟ ਦੇ ਦਿਤਾ ਗਿਆ। ਐਨਾ ਰੁਪਿਆ ਇਨਵੈਸਟ ਕਰਕੇ 80 ਲੱਖ ਰੁਪਿਆ ਹੀ ਲੈਣਾ ਹੈ, ਤਾਂ ਇਹ ਠੀਕ ਨਹੀਂ ਹੈ।

[ਕੈਪਟਨ ਰਤਨ ਸਿੰਘ]

ਹੁਣ ਮੈਂ ਬਾਸੀ ਸਾਹਿਬ ਵੱਲ ਆਉਂਦਾ ਹਾਂ। ਇਨ੍ਹਾਂ ਨੇ ਕਿਹਾ ਹੈ ਕਿ ਅਸੀਂ ਸੜਕਾਂ ਬਨਾਉਣਾ ਚਾਹੁੰਦੇ ਹਾਂ। ਕਰੈਸ਼ ਪ੍ਰੋਗਰਾਮ ਵਾਸਤੇ ਪੈਸਾ ਰੱਖਿਆ ਹੈ। ਇਸ ਵਾਸਤੇ ਨੈਸ਼ਨਲ ਹਾਈਵੇਜ ਦਾ 80 ਲੱਖ ਰੁਪਏ ਤੋਂ ਵਧਾ ਕੇ 1 ਕਰੋੜ 51 ਲੱਖ ਕਰ ਦਿਤੀ ਹੈ। ਖੈਰ ਨੈਸ਼ਨਲ ਹਾਈਵੇਜ਼ ਦਾ ਸਾਰੇ ਦਾ ਸਾਰਾ ਖਰਚਾ ਸੈਂਟਰਲ ਗੌਰਮਿੰਟ ਤੋਂ ਆਉਂਦਾ ਹੈ ਔਰ ਇਸ ਰੁਪਏ ਨੂੰ ਇਸ ਸੂਬੇ ਦੀ ਸਰਕਾਰ ਖਰਚ ਕਰਦੀ ਹੈ। ਲੇਕਿਨ ਜਿਹੜਾ ਰੁਪਿਆ ਇਨ੍ਹਾਂ ਨੇ ਆਪਣੀਆਂ ਸੜਕਾਂ ਵਾਸਤੇ ਆਪ ਰੱਖਿਆ ਹੈ, ਉਹ ਬਹੁਤ ਘੱਟ ਹੈ। ਮੈਨੂੰ ਇਹ ਦੱਸਣ ਕਿ ਕੀ ਇਸ ਤਰ੍ਹਾਂ ਕਰੈਸ਼ ਪ੍ਰੋਗਰਾਮ ਚਲੇਗਾ ਜਦ ਕਿ ਪੈਸਾ ਘੱਟ ਰੱਖਿਆ ਗਿਆ ਹੈ? ਇਹ ਠੀਕ ਹੈ ਕਿ ਨੈਸ਼ਨਲ ਹਾਈਵੇਜ਼ ਦਾ ਪੈਸਾ ਵਧਿਆ ਹੈ, ਪਰ ਉਹ ਤਾਂ ਸੈਂਟਰਲ ਗੌਰਮਿੰਟ ਦਿੰਦੀ ਹੈ। ਕੀ ਉਸ ਨਾਲ ਹੀ ਸਾਰੀਆਂ ਸੜਕਾਂ ਬਨਾਉਣੀਆਂ ਹਨ? ਪਰ ਜਿਹੜੀਆਂ ਫਿਗਰਜ਼ ਤੁਸੀਂ ਆਪਣੇ ਪਰਫਾਰਮੈਂਸ ਬੱਜਟ ਦੇ ਵਿਚ ਦਿਓ, ਉਹ ਕੁਝ ਸੋਚ ਵਿਚਾਰ ਕੇ ਤਾਂ ਦਿਓ। (ਵਿਘਨ)

**ਵਿੱਤ ਮੰਤਰੀ :** ਤੁਸੀਂ ਪੁੱਛਣ ਹੀ ਨਹੀਂ ਆਏ।

**ਕੈਪਟਨ ਰਤਨ ਸਿੰਘ :** ਮੈਨੂੰ ਪੁੱਛਣ ਦੀ ਕੋਈ ਲੋੜ ਨਹੀਂ। ਤੁਹਾਨੂੰ ਲੋੜ ਸੀ ਤਾਂ ਮੇਰੇ ਕੋਲ ਆਉਂਦੇ। ਪਰ ਤੁਹਾਨੂੰ ਇਸ ਬਾਰੇ ਸਮਝ ਨਹੀਂ ਆਈ (ਵਿਘਨ) ਜੇ ਮੈਂ ਬੱਜਟ ਤੇ ਚੱਲਦਾ ਰਿਹਾ ਤਾਂ ਮੈਨੂੰ ਕਾਫੀ ਸਮਾਂ ਲਗ ਸਕਦਾ ਹੈ, ਪਰ ਮੈਂ ਇਤਨਾ ਸਮਾਂ ਨਹੀਂ ਚਾਹੁੰਦਾ ਕਿਉਂਕਿ ਹੋਰ ਮੈਂਬਰ ਸਾਹਿਬਾਨ ਨੇ ਵੀ ਬੋਲਣਾ ਹੈ।

ਸਾਡੇ ਚੀਫ ਮਨਿਸਟਰ ਸਾਹਿਬ ਬੜੇ ਮਾਹਰ ਹਨ। ਚੇਅਰਮੈਨ ਸਾਹਿਬ, ਬਦਕਿਸਮਤੀ ਨਾਲ ਉਹ ਇਸ ਵੇਲੇ ਸਾਡੇ ਸਾਹਮਣੇ ਨਹੀਂ ਬੈਠੇ, ਮੇਰੀ ਆਦਤ ਨਹੀਂ ਕਿ ਜੋ ਇਥੇ ਨਾ ਬੈਠੇ ਹੋਣ ਤਾਂ ਉਨ੍ਹਾਂ ਦੇ ਬਾਰੇ ਕੁਝ ਆਖਾਂ। ਮੇਰਾ ਖਿਆਲ ਹੈ ਕਿ ਚੰਗਾ ਹੋਵੇਗਾ ਕਿ ਉਹਨਾਂ ਨੂੰ ਸਦ ਲਓ। ਚੇਅਰਮੈਨ ਸਾਹਿਬ, ਸਾਡੇ ਚੀਫ ਮਨਿਸਟਰ ਬੜੇ ਮਾਹਰ ਹਨ ਉਹ ਚਾਈਨੀਜ਼ ਪਾਲਿਸੀ ਨੂੰ ਬਹੁਤ ਸੋਚਦੇ ਹਨ। ਉਹ ਪਾਲਿਸੀ ਕੀ ਹੈ? ਉਹ ਪਾਲਿਸੀ ਇਹ ਹੈ ਕਿ ਜੇ ਤੁਸੀਂ ਕੁਤੇ ਦਾ ਮਾਸ ਵੇਚਦੇ ਹੋ ਤਾਂ ਆਪਣੀ ਦੁਕਾਨ ਦੇ ਬਾਹਰ ਬਕਰੇ ਦੀ ਖਲੜੀ ਜ਼ਰੂਰ ਲਟਕਾ ਲਓ। ਚੀਫ ਮਨਿਸਟਰ ਸਾਹਿਬ ਨੇ ਕਿਹਾ ਹੈ ਕਿ ਅਸੀਂ ਬੜੇ ਪਰੋਗਰੈਸਿਵ ਹਾਂ। (ਵਿਘਨ) ਇਹ ਮੈਂ ਇਸ ਲਈ ਕਹਿੰਦਾ ਹਾਂ ਕਿ ਇਥੇ ਫਾਜ਼ਿਲਕਾ ਦਾ ਇਸ਼ੂ ਉਠਿਆ ਸੀ, ਔਰ ਇਥੇ ਬੜੀ ਬਹਿਸ ਹੋਈ। ਸਾਨੂੰ ਹਾਊਸ ਵਿਚ ਚੀਫ ਮਨਿਸਟਰ ਸਾਹਿਬ ਨੇ ਅਸ਼ੋਰੈਂਸ ਦਿਵਾਈ ਸੀ ਕਿ ਹਫਤੇ ਵਿਚ ਹਰ ਪਾਰਟੀ ਨੂੰ ਇਨਵੀਟੇਸ਼ਨ ਭੇਜਾਂਗੇ ਔਰ ਡਿਸਕਸ ਕਰਾਂਗੇ ਕਿ ਫਾਜ਼ਿਲਕਾ ਕਿਸ ਤਰ੍ਹਾਂ ਲੈਣਾ ਹੈ। ਜੇ ਅਸ਼ੋਰੈਂਸ ਦੇ ਕੇ ਇਸ ਤਰ੍ਹਾਂ ਕੀਤਾ ਜਾਵੇ ਤਾਂ ਇਹ ਗਲ ਠੀਕ ਨਹੀਂ। ਚੇਅਰਮੈਨ ਸਾਹਿਬ, ਇਸ ਦੇ ਵੀ ਰੀਜ਼ਨ ਹਨ ਕਿ ਸਾਨੂੰ ਕਿਉਂ ਨਹੀਂ ਬੁਲਾਇਆ ਗਿਆ। ਚੇਅਰਮੈਨ ਸਾਹਿਬ, ਇਨ੍ਹਾਂ ਨੇ ਸਰਵੇ ਟੀਮਜ਼ ਭੇਜ ਦਿਤੀਆਂ ਕਿ ਅਬੋਹਰ ਔਰ ਫਾਜ਼ਿਲਕਾ ਨੂੰ ਕਿਸ ਤਰ੍ਹਾਂ ਡੀਵਾਈਡ ਕੀਤਾ ਜਾਵੇ। (ਵਿਘਨ) ਇਥੋਂ ਇਨ੍ਹਾਂ ਜਾਨ ਛੁੜਾ ਲਈ ਕਿ ਅਸੀਂ ਚਿਠੀ ਲਿਖਾਂਗੇ ਪਰ ਕੋਈ ਚਿਠੀ ਨਹੀਂ ਲਿਖੀ। (ਵਿਘਨ) ਫਿਰ ਇਹ ਕਹਿੰਦੇ ਸਨ ਕਿ 28 ਤਰੀਖ ਨੂੰ ਅਸੀਂ ਸ਼੍ਰੀਮਤੀ ਇੰਦਰਾ ਗਾਂਧੀ ਨੂੰ ਚਿਠੀ ਲਿਖੀ। ਪਰ 27 ਤਾਰੀਖ ਨੂੰ ਦੋਨਾਂ ਚੀਫ ਮਨਿਸਟਰ ਸਾਹਿਬ, ਹਰਿਆਣੇ ਦੇ ਚੀਫ ਮਨਿਸਟਰ ਸਾਹਿਬ ਨੂੰ ਔਰ ਪੰਜਾਬ ਦੇ ਚੀਫ ਮਨਿਸਟਰ ਸਾਹਿਬ ਨੂੰ ਉਨ੍ਹਾਂ ਨੇ ਬੁਲਾ ਕੇ ਦਸ ਦਿੱਤਾ

ਸੀ । ਮੈਂ ਇਹ ਓਪਨਲੀ ਪਬਲਕ ਨੂੰ ਦਸਾਂਗਾ ਕਿਉਂਕਿ ਸਾਡੀ ਜੱਜ ਪਬਲਿਕ ਹੈ, ਇਸ ਲਈ ਪਬਲਿਕ ਤੋਂ ਇਹਨਾਂ ਚੀਜ਼ਾਂ ਨੂੰ ਨਹੀਂ ਛੁਪਾਵਾਂਗਾ । ਜਿਸ ਵੇਲੇ ਹੋਮ ਮਨਿਸਟਰ ਸਾਹਿਬ ਨੇ ਇਨ੍ਹਾਂ ਨੂੰ ਕਿਹਾ ਔਰ ਹੋਮ ਸੈਕਟਰੀ ਸਾਹਿਬ ਨੇ ਉਥੇ ਪੜ੍ਹ ਕੇ ਫੈਸਲਾ ਸੁਣਾਇਆ ਤਾਂ ਉਸ ਵੇਲੇ ਸਭ ਤੋਂ ਪਹਿਲਾਂ ਹਰਿਆਣੇ ਦੇ ਚੀਫ਼ ਮਨਿਸਟਰ ਸ੍ਰੀ ਬੰਸੀ ਲਾਲ ਨੇ ਪਰੋਟੈਸਟ ਕੀਤਾ ਸੀ । Sardar Gurnam Singh only made a half-hearted protest.

ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਇਨ੍ਹਾਂ ਦਾ ਜਿਹੜਾ ਹਿੰਦੂ ਸਿੱਖ ਯੂਨਿਟੀ ਦਾ ਕਲੇਮ ਸੀ ਉਹ ਖੋਖਲਾ ਨਿਕਲਿਆ । ਮੈਂ ਫੀਲ ਕਰਦਾ ਹਾਂ । That there is no difference between a Hindu and a Sikh.

ਚੇਅਰਮੈਨ ਸਾਹਿਬ, ਅਸੀਂ ਇਕ ਹਾਂ ਔਰ ਸਾਡੀ ਇਹ ਖਾਹਿਸ਼ ਹੈ ਕਿ ਹਿੰਦੂ ਸਿੱਖ ਇਕ ਹੋ ਕੇ ਰਹਿਣ । ਲੇਕਿਨ ਇਨ੍ਹਾਂ ਨੇ ਕੀ ਕੀਤਾ ਹੈ ? ਚੀਫ਼ ਮਨਿਸਟਰ ਸਾਹਿਬ ਮੁੜ ਮੁੜ ਕੇ ਕੀ ਕਹਿੰਦੇ ਹਨ ? ਇਸ ਹਾਊਸ ਵਿਚ ਵੀ ਚੀਫ਼ ਮਨਿਸਟਰ ਸਾਹਿਬ ਨੇ ਕਿਹਾ ਹੈ ਕਿ ਜੇ ਹਿੰਦੂ ਇਥੋਂ ਜਾਣਾ ਚਾਹੁੰਦੇ ਹਨ ਤਾਂ ਮੈਂ ਕੀ ਕਰਾਂ । ਇਸ ਦਾ ਕਿੰਨਾ ਚਰਚਾ ਹੋਇਆ, ਇਹ, ਚੇਅਰਮੈਨ ਸਾਹਿਬ, ਤੁਹਾਨੂੰ ਵੀ ਪਤਾ ਹੈ ਔਰ ਇਹ ਸਾਰਿਆਂ ਨੂੰ ਹੀ ਪਤਾ ਹੈ । ਲੁਧਿਆਣੇ ਜਾ ਕੇ ਮਾਸਟਰ ਤਾਰਾ ਸਿੰਘ ਕਾਲਜ ਫਾਰ ਵਿਮਨ ਵਿਚ ਇਨ੍ਹਾਂ ਨੇ ਲੈਕਚਰ ਕੀਤਾ ਕਿ ਮੈਂ ਹਿੰਦੂਆਂ ਨੂੰ ਸੰਗਲ ਪਾ ਦਿਆਂ (ਵਿਘਨ) ਚੇਅਰਮੈਨ ਸਾਹਿਬ, ਮੈਂ ਇਨ੍ਹਾਂ ਨੂੰ ਕਹਿਣਾ ਚਾਹੁੰਦਾ ਹਾਂ ਕਿ ਇੰਗਲੈਂਡ ਇਕ ਫਾਰਨ ਕੰਟਰੀ ਹੈ । ਜੇ ਅੱਜ ਖੁਲ੍ਹ ਹੋ ਜਾਵੇ ਤਾਂ ਸਾਰਾ ਪੰਜਾਬ ਉਥੇ ਚਲਾ ਜਾਵੇ । ਉਥੇ ਕਿਉਂ ਚਲਾ ਜਾਵੇਗਾ ? ਕਿਉਂਕਿ ਉਥੇ ਲਾ ਐਂਡ ਆਰਡਰ ਦੀ ਸਿਚੂਏਸ਼ਨ ਬਹੁਤ ਅੱਛੀ ਹੈ:—

**ਸਰਦਾਰ ਪ੍ਰੀਤਮ ਸਿੰਘ** (ਸਮਾਣਾ) : ਆਨ ਏ ਪੁਆਇੰਟ ਆਫ਼ ਆਰਡਰ, ਸਰ । ਚੇਅਰਮੈਨ ਸਾਹਿਬ, ਇਹ ਬਹਿਸ ਹੈ ਬਜਟ ਸਪੀਚ ਤੇ ਔਰ ਇਹ ਗੱਲਾਂ ਇੰਗਲੈਂਡ ਦੀਆਂ ਕਰ ਰਹੇ ਹਨ (ਵਿਘਨ)

**ਸ੍ਰੀ ਸਭਾਪਤੀ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ । (This is no point of order.)

**ਕੈਪਟਨ ਰਤਨ ਸਿੰਘ** : ਚੇਅਰਮੈਨ ਸਾਹਿਬ, ਮੈਂ ਕੋਈ ਇੰਗਲੈਂਡ ਦੀ ਗੱਲ ਨਹੀਂ ਕਰ ਰਿਹਾ । ਮੈਂ ਇੰਨੀ ਗੱਲ ਕਰ ਰਿਹਾ ਹਾਂ ਕਿ ਉਥੇ ਲਾ ਐਂਡ ਆਰਡਰ ਦੀ ਸਿਚੂਏਸ਼ਨ ਅੱਛੀ ਹੈ, ਉਥੇ ਜਸਟਿਸ ਦੀ ਸਿਚੂਏਸ਼ਨ ਚੰਗੀ ਹੈ ਔਰ ਹਰ ਆਦਮੀ ਉਥੇ ਜਾਣਾ ਚਾਹੁੰਦਾ ਹੈ । ਉਥੇ ਹਰ ਆਦਮੀ ਖੁਸ਼ ਹੈ । (ਵਿਘਨ) ਸੋ, ਚੇਅਰਮੈਨ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ ਕਿ ਇਹ ਲਾ ਐਂਡ ਆਰਡਰ ਦੀ ਸਿਚੂਏਸ਼ਨ ਨੂੰ ਠੀਕ ਕਰਨ । ਇਹ ਪੰਜਾਬ ਕੋਈ ਸਰਦਾਰ ਗੁਰਨਾਮ ਸਿੰਘ ਦੀ ਜੱਦੀ ਜਾਇਦਾਦ ਨਹੀਂ ਮੈਂ ਸਾਰੇ ਹਿੰਦੂਆਂ ਨੂੰ ਕਹਿਣਾ ਚਾਹੁੰਦਾ ਹਾਂ ਕਿ ਉਨ੍ਹਾਂ ਨੂੰ ਕਿਸੇ ਤੋਂ ਘਬਰਾਉਣ ਦੀ ਲੋੜ ਨਹੀਂ, ਡਰਨ ਦੀ ਲੋੜ ਨਹੀਂ । ਹਿੰਦੂ ਸਿਖ ਦਾ ਪੰਜਾਬ ਤੇ ਇਤਨਾ ਹੱਕ ਹੈ ਜਿਤਨਾ ਕਿਸੇ ਹੋਰ ਨੂੰ ਹੈ । (ਵਿਘਨ) ਚੀਫ਼ ਮਨਿਸਟਰ ਸਾਹਿਬ ਕੌਣ ਹੁੰਦੇ ਹਨ ? ਇਹ ਸਾਨੂੰ ਕਿਧਰੇ ਭੇਜ ਨਹੀਂ ਸਕਦੇ । (ਕਾਂਗਰਸ ਪਾਰਟੀ ਵਲੋਂ ਥੰਪਿੰਗ) (ਵਿਘਨ) ਸਾਡਾ ਫੰਡਾਮੈਂਟਲ ਰਾਈਟ ਹੈ । ਚੀਫ ਮਨਿਸਟਰ ਸਾਹਿਬ ਸਿਆਣੇ ਹਨ, ਇਸ ਪਾਸੇ ਕੁਝ ਧਿਆਨ ਦੇਣ ਅਤੇ ਕੁਝ ਅਕਲ ਕਰਨ ।

(ਵਿਘਨ)

**ਸਰਦਾਰ ਕਰਮ ਸਿੰਘ :** ਆਨ ਏ ਪੁਆਇੰਟ ਆਫ ਆਰਡਰ, ਸਰ। ਚੇਅਰਮੈਨ ਸਾਹਿਬ, ਜਦੋਂ ਇਨ੍ਹਾਂ ਦੀ ਸਰਕਾਰ ਸੀ ਉਸ ਵੇਲੇ ਜਿਹੜੀ ਮਰਦਮ ਸ਼ੁਮਾਰੀ ਹੋਈ———(ਵਿਘਨ)

**ਸ੍ਰੀ ਸਭਾਪਤੀ :** ਨੋ ਪੁਆਇੰਟ ਆਫ ਆਰਡਰ (This is no point of order.)

**ਕੈਪਟਨ ਰਤਨ ਸਿੰਘ :** ਚੇਅਰਮੈਨ ਸਾਹਿਬ, ਇਹ ਮਸਲਾ ਬੜਾ ਗੰਭੀਰ ਹੈ। (ਵਿਘਨ) ਚੇਅਰਮੈਨ ਸਾਹਿਬ, ਮੈਨੂੰ ਖਦਸ਼ਾ ਹੈ। ਜਿਸ ਵੇਲੇ ਮੌਜੂਦਾ ਲੀਡਰ ਆਫ ਦੀ ਹਾਊਸ ਸਰਦਾਰ ਗੁਰਨਾਮ ਸਿੰਘ, ਲੀਡਰ ਆਫ ਦੀ ਅਪੋਜ਼ੀਸ਼ਨ ਸਨ, ਉਨ੍ਹਾਂ ਦੀ ਕੁਝ ਹੋਰ ਰਾਏ ਸੀ। ਲੇਕਿਨ ਜਿਸ ਵੇਲੇ ਇਹ ਚੀਫ ਮਨਿਸਟਰ ਬਣ ਗਏ ਇਨ੍ਹਾਂ ਦਾ ਮਾਇੰਡ ਕੁਝ ਚੇਂਜ ਹੋ ਗਿਆ ਹੈ। ਲੇਕਿਨ 1964 ਦੀ ਤਕਰੀਰ ਜਿਹੜੀ ਇਨ੍ਹਾਂ ਨੇ ਬਤੌਰ ਲੀਡਰ ਆਫ ਦੀ ਅਪੋਜ਼ੀਸ਼ਨ ਪੰਡਿਤ ਜਵਾਹਰ ਲਾਲ ਜੀ ਦੇ ਡੀਮਾਈਜ਼ ਤੋਂ ਬਾਦ, ਹਾਊਸ ਵਿਚ ਸ਼ਰਧਾਂਜਲੀ ਦੇਂਦਿਆਂ ਹੋਇਆਂ ਕੀਤੀ ਉਹ ਮੈਂ ਤੁਹਾਡੇ ਰਾਹੀਂ ਹਾਊਸ ਨੂੰ ਦੱਸਣਾ ਚਾਹੁੰਦਾ ਹਾਂ। ਇਹ ਸਪੀਚ 14 ਸਤੰਬਰ, 1964 ਨੂੰ ਇਨ੍ਹਾਂ ਨੇ ਹਾਊਸ ਵਿਚ ਕੀਤੀ ਸੀ। ਇਹ ਕਿਹਾ ਸੀ ਕਿ ਮੈਂ ਅੱਜ ਡੀਪਾਰਟ ਕਰਦਾ ਹਾਂ। (ਵਿਘਨ) ਮੈਂ ਵੈਲ ਕੰਨਸਿਡਰਡ ਸਪੀਚ ਦਿਆਂਗਾ। ਇਹ ਉਨ੍ਹਾਂ ਦੀ ਰਿਟਨ ਓਪੀਨਿਅਨ ਹੈ It is not anything said on the spur of the moment. ਇਹ ਵਿਧਾਨ ਸਭਾ ਦੀਆਂ ਪ੍ਰੋਸੀਡਿੰਗਜ਼ ਹਨ, ਇਹ, ਚੇਅਰਮੈਨ ਸਾਹਿਬ, ਮੈਂ ਪੜ੍ਹ ਕੇ ਸੁਣਾਉਣਾ ਚਾਹੁੰਦਾ ਹਾਂ——

Sir, the accident or the laws of history assigned to Sikhs a place in the subcontinent of India——

ਇਸ ਦੇ ਵਿਚ ਮੈਨੂੰ ਕੋਈ ਤਕਲੀਫ ਨਹੀਂ। (ਵਿਘਨ) ਇਹ ਇਨ੍ਹਾਂ ਨੂੰ ਜਗ੍ਹਾ ਮਿਲੀ ਹੈ ਇਸ ਦੇ ਵਿਚ ਕਿਸੇ ਨੂੰ ਕੀ ਇਤਰਾਜ਼ ਹੋ ਸਕਦਾ ਹੈ। (ਵਿਘਨ) ਸਿੱਖਾਂ ਨੇ ਨੈਸ਼ਨਲਿਜ਼ਮ, ਪੈਟਰੀਆਟਿਜ਼ਮ ਨੂੰ ਉਪਰ ਚੁਕਿਆ ਹੈ। ਇਸ ਦੇ ਵਿਚ ਦੋ ਰਾਵਾਂ ਨਹੀਂ ਹੋ ਸਕਦੀਆਂ। ਅਗੇ ਕੀ ਕਹਿੰਦੇ ਹਨ :

"———which makes them a factor to be taken account of by the political powers that revolve round the fulcrum of Lahore and Delhi." This is something for which nobody can excuse him.

ਇਹ ਫਲਕਰਮ ਪਾਵਰ ਨਾਲ ਦਿੱਲੀ ਅਤੇ ਲਾਹੌਰ ਦਾ ਤੱਲਕ ਦਸਦੇ ਹਨ ਅਤੇ ਇਹ ਕਹਿੰਦੇ ਹਨ ਕਿ ਇਹ ਸਿੱਖਾਂ ਦਾ ਹੱਕ ਹੈ...(ਵਿਘਨ) What were the hidden meanings behind that? ਇਹ ਇਕੁਏਟ ਕਰਨਾ ਚਾਹੁੰਦੇ ਹਨ ਲਾਹੌਰ ਅਤੇ ਦਿਲੀ ਨੂੰ। ਇਹ ਇਸ ਲੀਡਰ ਦੀ ਪਾਲੀਸੀ ਹੈ। ਮੈਨੂੰ ਬਹੁਤ ਦੁਖ ਹੋਇਆ ਉਨ੍ਹਾਂ ਦੀ ਸਪੀਚ ਤੇ। (Interruptions and Noise in the House) This is not the speech of Captain Rattan Singh, this is the speech of Sardar Gurnam Singh.

ਮੈਂ ਇਸ ਕਰਕੇ ਆਪਣੇ ਸ਼ਬਦ ਨਹੀਂ ਵਰਤੇ ਜੋ ਕਹਿਣਾ ਚਾਹੁੰਦਾ ਸੀ। ਚੇਅਰਮੈਨ ਸਾਹਿਬ, ਮੈਂ ਇਕ ਗਲ ਹੋਰ ਕਹਿਣੀ ਚਾਹੁੰਦਾ ਹਾਂ ਕਿ ਸਿਖ ਹੋਮ ਲੈਂਡ ਦਾ ਰੇਜ਼ੋਲਿਊਸ਼ਨ ਮੂਵ ਕਰਨ ਵਾਲਾ ਸਰਦਾਰ ਗੁਰਨਾਮ ਸਿੰਘ ਹੀ ਸੀ। (ਵਿਘਨ) ਮੈਂ ਪੰਜਾਬੀਆਂ ਨੂੰ ਯਕੀਨ ਦਿਵਾਉਣਾ ਚਾਹੁੰਦਾ ਹਾਂ ਕਿ Punjab will not be permitted to be divided at all on communal basis. ਅਸੀਂ ਸਾਰਿਆਂ ਨੂੰ ਸਵੀਕਾਰ ਕਰਾਂਗੇ। ਜਿੰਨੇ ਵੀ ਪੰਜਾਬੀ ਸਪੀਕਿੰਗ ਏਰੀਆਜ਼ ਹਨ ਅਸੀਂ ਉਨ੍ਹਾਂ ਲਈ ਪੂਰੀ ਤਰ੍ਹਾਂ ਫ਼ਾਈਟ ਕਰਾਂਗੇ।

ਚੇਅਰਮੈਨ ਸਾਹਿਬ, ਇਸੇ ਵਜ੍ਹਾ ਕਰਕੇ ਅਸੀਂ ਸੋਚ ਸਮਝ ਕੇ ਫਾਜ਼ਿਲਕਾ ਦਾ ਕੇਸ ਇਨ ਟੋਟੋ ਮਨਜ਼ੂਰ ਨਹੀਂ ਕੀਤਾ। ਅਸੀਂ ਫੈਸਲਾ ਸਵੀਕਾਰ ਨਹੀਂ ਕੀਤਾ ਅਸੀਂ ਉਸ ਦੇ ਲਈ ਜ਼ਰੂਰ ਲੜਾਈ ਕਰਾਂਗੇ। (ਵਿਘਨ) ਚੇਅਰਮੈਨ ਸਾਹਿਬ, ਮੈਂ ਇਹ ਸਮਝਦਾ ਹਾਂ ਕਿ ਇਸ ਲਈ ਸਾਡਾ ਫ਼ਰਜ ਬਣਦਾ ਹੈ (ਵਿਘਨ) ਚੇਅਰਮੈਨ ਸਾਹਿਬ, ਇਹ ਬੜਾ ਸੀਰੀਅਸ ਮਾਮਲਾ ਹੈ, ਇਸ ਨੂੰ ਇਹ ਨਹੀਂ ਸੁਣਨਾ ਚਾਹੁੰਦੇ। ਜਰਾ ਧਿਆਨ ਨਾਲ ਸੁਣਨ......(ਵਿਘਨ)...

**Finance and Food and Supplies Minister** : Who is responsible for dividing Punjab on communal basis ?

**ਕੈਪਟਨ ਰਤਨ ਸਿੰਘ** : ਚੇਅਰਮੈਨ ਸਾਹਿਬ, ਇਨ੍ਹਾਂ ਨੇ ਰਿਸਪੌਂਨਸੀਬਿਲਿਟੀ ਦੀ ਗਲ ਕਹੀ ਹੈ। ਮੈਂ ਦਸਾਂਗਾ ਕਿ ਰਿਸਪੌਂਨਸੀਬਿਲਿਟੀ ਕਿਸ ਕਿਸ ਦੀ ਹੈ (ਵਿਘਨ) ਮੈਨੂੰ ਖੁਸ਼ੀ ਹੈ ਕਿ ਅਜ ਅਕਾਲੀ ਪਾਰਟੀ ਪਬਲਿਕਲੀ ਪੰਜਾਬੀ ਸੂਬੇ ਦੀ ਮੰਗ ਕਰਦੀ ਹੈ। ਪਹਿਲਾਂ ਇਹ ਸਿਖ ਹੋਮ ਲੈਂਡ ਦੀ ਮੰਗ ਕਰਦੀ ਸੀ (ਵਿਘਨ) ਇਨ੍ਹਾਂ ਦੋਹਾਂ ਵਿਚ ਬਹੁਤ ਫ਼ਰਕ ਹੈ, ਖ਼ੈਰ ਮੈਂ ਕਹਾਂਗਾ ਕਿ 'ਦੇਰ ਆਇਅ ਦਰੁਸਤ ਆਇਦ'। ਜੇ ਤੁਹਾਡੀ ਡਿਮਾਂਡ ਹੈ ਕਿ ਪੰਜਾਬੀ ਸਪੀਕਿੰਗ ਏਰੀਆਜ਼ ਪੰਜਾਬ ਵਿਚ ਆਉਣੇ ਚਾਹੀਦੇ ਹਨ ਤਾਂ ਅਸੀਂ ਕੇਵਲ ਐਸ਼ੋਰੈਂਸ ਹੀ ਨਹੀਂ ਦਿੰਦੇ ਬਲਕਿ ਅਸੀਂ ਇਸ ਗਲ ਲਈ ਆਪਣੇ ਆਪ ਲੜਾਂਦੇ ਵੀ ਲੜਾਂਗੇ।

**ਸਰਦਾਰ ਕਰਮ ਸਿੰਘ** : ਚੇਅਰਮੈਨ ਸਾਹਿਬ, ਮੇਰਾ ਪੁਆਇੰਟ ਆਫ਼ ਆਰਡਰ ਇਹ ਹੈ ਕਿ ਜਿਹੜਾ ਇਨ੍ਹਾਂ ਨੇ ਕਿਹਾ ਹੈ ਕਿ ਪੰਜਾਬੀ ਸੂਬੇ ਲਈ ਇਹ ਜ਼ਰੂਰ ਕੋਸ਼ਿਸ਼ ਕਰਨਗੇ, ਮੈਂ ਕਹਿਣਾ ਚਾਹੁੰਦਾ ਹਾਂ ਕਿ ਜਦੋਂ ਪੰਜਾਬੀ ਸੂਬਾ ਮਿਲ ਰਿਹਾ ਸੀ ਤਾਂ ਉਸ ਵਕਤ ਇਨ੍ਹਾਂ ਲੋਕਾਂ ਨੇ ਜਾ ਜਾ ਕੇ ਸਾਰਾ ਕੰਮ ਖ਼ਰਾਬ ਕੀਤਾ ਸੀ, ਇਨ੍ਹਾਂ ਨੇ ਹੀ ਅੱਗਾਂ ਲਾਈਆਂ ਸਨ (ਵਿਘਨ) ਇਨ੍ਹਾਂ ਨੇ (ਵਿਘਨ) ਹੀ ਹਿੰਦੂ ਸਿਖ ਫ਼ਸਾਦ ਕਰਾਏ ਸਨ। (ਵਿਘਨ) ਇਹ ਜਿਸ ਚੀਫ਼ ਮਨਿਸਟਰ ਦੀ ਗਲ ਕਰਦੇ ਹਨ, ਇਨ੍ਹਾਂ ਨੇ ਹੀ ਆ ਕੇ ਉਹ ਅਗ ਬੁਝਾਈ ਹੈ। (ਵਿਘਨ)... ...

**ਸ੍ਰੀ ਸਭਾਪਤੀ** : ਇਹ ਕੋਈ ਪੁਆਇੰਟ ਆਫ਼ ਆਰਡਰ ਨਹੀਂ। (This is no point of order).

**ਡਾਕਟਰ ਭਗਤੂ ਸਿੰਘ** : (ਸਮਾਜ ਭਲਾਈ ਮੰਤਰੀ) ਚੇਅਰਮੈਨ ਸਾਹਿਬ, ਮੇਰਾ ਪੁਆਇੰਟ ਆਫ਼ ਆਰਡਰ ਇਹ ਹੈ ਕਿ ਸੰਤ ਫ਼ਤਹ ਸਿੰਘ ਜੀ ਨੇ ਕਦੇ ਕਮਿਊਨਲ ਬੇਸਿਜ਼ ਤੇ ਪੰਜਾਬੀ ਸੂਬੇ ਦੀ ਮੰਗ ਨਹੀਂ ਕੀਤੀ, ਉਨ੍ਹਾਂ ਦੀ ਮੰਗ ਹਮੇਸ਼ਾ ਲੈਂਗੁਏਜ ਦੇ ਆਧਾਰ ਤੇ ਰਹੀ ਹੈ।

**ਕੇਪਟਨ ਰਤਨ ਸਿੰਘ** : ਮੈਨੂੰ ਇਸ ਗਲ ਦੀ ਬੜੀ ਖੁਸ਼ੀ ਹੈ। ਜਿਹੜਾ ਸਹੀ ਪੰਜਾਬੀ ਹੋਵੇਗਾ ਉਸ ਦਾ ਜਿਹੜਾ ਪਬਲਿਕ ਪੋਸਚਰ ਹੋਵੇਗਾ ਉਹੀ ਉਸਦਾ ਪ੍ਰਾਈਵੇਟ ਪੋਸਚਰ ਹੋਵੇਗਾ। ਮੈਂ ਕਹਿਣਾ ਚਾਹੁੰਦਾ ਹਾਂ ਕਿ ਚੀਫ਼ ਮਨਿਸਟਰ ਸਾਹਿਬ ਦਾ ਪਬਲਿਕ ਪੋਸਚਰ ਹੋਰ ਹੈ ਅਤੇ ਉਨ੍ਹਾਂ ਦਾ ਪ੍ਰਾਈਵੇਟ ਪੋਸਚਰ ਹੋਰ ਹੈ ... ... (ਵਿਘਨ) ... ... ਮੈਂ ਸੰਤ ਫ਼ਤਹ ਸਿੰਘ ਦੀ ਇਥੇ ਗਲ ਨਹੀਂ ਲਿਆਉਣਾ ਚਾਹੁੰਦਾ, ਮੈਂ ਤਾਂ ਲੀਡਰ ਆਫ਼ ਦੀ ਹਾਊਸ ਦੀ ਗਲ ਕਰਦਾ ਹਾਂ... ... (ਵਿਘਨ) ... ...

**ਵਿੱਤ ਮੰਤਰੀ** : ਚੇਅਰਮੈਨ ਸਾਹਿਬ, ਮੇਰਾ ਪੁਆਇੰਟ ਆਫ਼ ਆਰਡਰ ਇਹ ਹੈ ਕਿ ਇਹ ਹਾਊਸ ਕਿਸੇ ਆਨਰੇਬਲ ਮੈਂਬਰ ਨੂੰ ਹਾਊਸ ਵਿਚ ਮਿਸ-ਰੀਪ੍ਰੈਜ਼ੈਂਟ ਕਰਨ ਦੀ ਆਗਿਆ ਨਹੀਂ ਦਿੰਦਾ। ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਚੀਫ਼ ਮਨਿਸਟਰ ਸਾਹਿਬ ਨੇ ਖੁਦ ਚਿੱਠੀ ਲਿਖੀ ਹੈ ਹਿੰਦ ਸਰਕਾਰ ਦੇ ਪ੍ਰਾਈਮ ਮਨਿਸਟਰ ਨੂੰ ਇਹ ਕਿ ਜਿਹੜੀ ਵੰਡ ਹੋਈ ਹੈ ਇਹ ਕੰਮੂਨਲ ਬੇਸਿਜ਼ ਤੇ ਹੋਈ ਹੈ। ਅਸੀਂ ਇਸ ਨੂੰ ਐਕਸੈਪਟ ਨਹੀਂ ਕਰਾਂਗੇ। (ਵਿਘਨ) ਇਨ੍ਹਾਂ ਦੀ ਉਥੇ ਸਰਕਾਰ ਹੈ ਇਹ ਜੋ ਮਰਜ਼ੀ ਆਏ ਕਹਿਣ———(ਵਿਘਨ)— —

**ਸ਼੍ਰੀ ਸਭਾਪਤੀ** : ਨੋ ਪੁਆਇੰਟ ਆਫ਼ ਆਰਡਰ। ਕੈਪਟਨ ਸਾਹਿਬ ਜ਼ਰਾ ਜਲਦੀ ਖ਼ਤਮ ਕਰੋ। (This is no point of order. I would request Captain Rattan Singh to please wind up now.)

**ਕੇਪਟਨ ਰਤਨ ਸਿੰਘ** : ਚੇਅਰਮੈਨ ਸਾਹਿਬ, ਮੈਂ ਹੁਣ ਤੁਹਾਡਾ ਜ਼ਿਆਦਾ ਟਾਈਮ ਨਹੀਂ ਲਵਾਂਗਾ। ਮੈਂ ਚਾਹੁੰਦਾ ਹਾਂ ਕਿ ਸਾਰੇ ਪੰਜਾਬੀਆਂ ਦੀ ਕਾਮਨ ਡਿਮਾਂਡ ਹੋਵੇ। ਉਹ ਕਿਸੇ ਕੰਮੂਨਲ ਬੇਸਿਜ਼ ਤੇ ਨਾ ਹੋਵੇ, ਉਹ ਲੈਂਗੂਏਜ ਦੇ ਆਧਾਰ ਤੇ ਹੋਵੇ। On Linguistic basis and not on communal basis.

ਹੁਣ ਮੈਂ ਚੀਫ਼ ਮਨਿਸਟਰ ਦਾ ਧਿਆਨ ਭਰਿਸ਼ਟਾਚਾਰ ਵਲ ਦਿਵਾਉਣਾ ਚਾਹੁੰਦਾ ਹਾਂ ਅਤੇ ਬੇਨਤੀ ਕਰਾਂਗਾ ਕਿ ਇਹ ਬੜਾ ਸੀਰੀਅਸ ਮਾਮਲਾ ਹੈ, ਜ਼ਰਾ ਸੀਰੀਅਸਲੀ ਸੁਣੋ। ਮੈਂ ਜਸਟਿਸ ਦੀ ਗਲ ਨਹੀਂ ਕਰਨਾ ਚਾਹੁੰਦਾ The word "Justice" is not in the dictionary of the Chief Minister.

ਮੈਂ ਕਹਿਣਾ ਚਾਹੁੰਦਾ ਹਾਂ ਕਿ ਤੁਹਾਨੂੰ ਪਤਾ ਹੈ ਕਿ ਜਿਹੜੀ ਹਾਈ ਕੋਰਟ ਵਲੋਂ ਜੱਜਮੈਂਟ ਦਿਤੀ ਗਈ ਸੀ, ਹਾਲਾਂਕਿ ਉਹ ਸੈਂਸਰਡ ਸੀ ਲੇਕਿਨ ਇਨ੍ਹਾਂ ਨੇ ਉਸ ਦੀ ਪ੍ਰਵਾਹ ਵੀ ਨਹੀਂ ਕੀਤੀ ਅਤੇ ਉਸ ਬਾਰੇ ਇਥੇ ਡਿਸਕਲੋਜ਼ ਕਰਨ ਦੀ ਕੋਸ਼ਿਸ਼ ਕੀਤੀ (ਵਿਘਨ) ਇਨ੍ਹਾਂ ਦੇ ਇਕ ਵਜ਼ੀਰ ਸਾਹਿਬ ਨੇ ਹਾਈ ਕੋਰਟ ਦੀ ਜੱਜਮੈਂਟ ਦੇ ਖ਼ਿਲਾਫ਼ ਸਟੇ ਆਰਡਰ ਦੇ ਦਿਤੇ। (ਵਿਘਨ) ਇਨ੍ਹਾਂ ਨੇ ਉਸ ਆਦਮੀ ਨੂੰ ਐਡਵੋਕੇਟ ਜਨਰਲ ਅਪੁਆਇੰਟ ਕਰ ਦਿਤਾ ਸੀ। ਇਸ ਗਲ ਦਾ ਸ਼ੁਰੂ ਵਿਚ ਬੜਾ ਸ਼ੋਰ ਪਿਆ ਸੀ (ਵਿਘਨ) ਮੈਂ ਕਹਿਣਾ ਚਾਹੁੰਦਾ ਹਾਂ ਕਿ ਇਨ੍ਹਾਂ ਗਲਾਂ ਕਰਕੇ ਲੋਕਾਂ ਦੇ ਦਿਲਾਂ

ਵਿਚ ਸ਼ਕੂਕ ਪੈਦਾ ਹੁੰਦੇ ਹਨ। ਇਹ ਸ਼ਕੂਕ ਪੈਦਾ ਨਹੀਂ ਕਰਨੇ ਚਾਹੀਦੇ । ਮੈਂ ਅਰਜ਼ ਕਰਾਂ ਕਿ ਹਾਈ ਕੋਰਟ ਦੇ ਜੱਜਾਂ ਦੀ, ਸੁਪਰੀਮ ਕੋਰਟ ਦੇ ਜੱਜਾਂ ਦੀ ਸਾਨੂੰ ਬੜੀ ਇੱਜ਼ਤ ਕਰਨੀ ਚਾਹੀਦੀ ਹੈ ਅਤੇ ਸਾਡੇ ਦਿਲ ਵਿਚ ਉਨ੍ਹਾਂ ਦੀ ਇੱਜ਼ਤ ਹੈ। (ਵਿਘਨ)

**ਸ੍ਰੀ ਸਭਾਪਤੀ** : ਕੈਪਟਨ ਸਾਹਿਬ, ਸੁਪਰੀਮ ਕੋਰਟ ਅਤੇ ਹਾਈ ਕੋਰਟ ਨੂੰ ਇਥੇ ਰੈਫ਼ਰ ਨਾ ਕੀਤਾ ਜਾਏ (ਵਿਘਨ) (*Addressing Captain Rattan Singh* : The hon. Member should not refer to the High Court and the Supreme Court.)

**ਕੈਪਟਨ ਰਤਨ ਸਿੰਘ** : ਚੇਅਰਮੈਨ ਸਾਹਿਬ, ਮੈਂ ਤਾਂ ਇਹ ਕਿਹਾ ਹੈ ਕਿ ਹਾਈ ਕੋਰਟ ਦੇ ਜੱਜਾਂ ਦਾ ਅਤੇ ਸੁਪਰੀਮ ਕੋਰਟ ਦੇ ਜੱਜਾਂ ਦਾ ਸਾਨੂੰ ਇਹਤਰਾਮ ਕਰਨਾ ਚਾਹੀਦਾ ਹੈ—(ਵਿਘਨ)

**ਸਰਦਾਰ ਗੁਰਮੀਤ ਸਿੰਘ** : (ਚੀਫ਼ ਪਾਰਲੀਮੈਂਟਰੀ ਸੈਕਟਰੀ) ਚੇਅਰਮੈਨ ਸਾਹਿਬ, ਮੇਰਾ ਪੁਆਇੰਟ ਆਫ਼ ਆਰਡਰ ਇਹ ਹੈ ਕਿ ਹਾਊਸ ਦੀ ਕਾਰਵਾਈ ਨੂੰ ਰੂਲਜ਼ ਅਤੇ ਕੰਸਟੀਚਿਊਸ਼ਨ ਦੇ ਮੁਤਾਬਕ ਚਲਾਉਣਾ ਚੇਅਰਮੈਨ ਸਾਹਿਬ ਅਤੇ ਸਪੀਕਰ ਸਾਹਿਬ ਦਾ ਕੰਮ ਹੁੰਦਾ ਹੈ। ਹਾਊਸ ਦੇ ਪ੍ਰੋਸੀਜਰ ਦੇ ਮੁਤਾਬਕ ਹਾਈ ਕੋਰਟ ਦੇ ਜੱਜਾਂ ਦਾ ਵਤੀਰਾ, ਉਨ੍ਹਾਂ ਦੀ ਕੁਆਲੀਫ਼ੀਕੇਸ਼ਨ ਅਤੇ ਉਨ੍ਹਾਂ ਦੀ ਪਰਸਨੈਲਿਟੀ ਆਦਿ ਬਾਰੇ ਕੋਈ ਅੱਖਰ ਨਹੀਂ ਕਹੇ ਜਾ ਸਕਦੇ । ਇਹ ਪ੍ਰੋਸੀਜਰ ਦੇ ਵਿਰੁਧ ਗਲ ਹੋਈ ਹੈ, ਇਸ ਲਈ ਮੈਂ ਅਰਜ਼ ਕਰਾਂਗਾ ਕਿ ਇਹ ਲਫ਼ਜ਼ ਐਕਸਪੰਜ ਕੀਤੇ ਜਾਣ (ਵਿਘਨ)

**ਸ੍ਰੀ ਸਭਾਪਤੀ** : ਮੈਂ ਕਹਿ ਦਿਤਾ ਹੈ ਕਿ ਹਾਈ ਕੋਰਟ ਜਾਂ ਸੁਪਰੀਮ ਕੋਰਟ ਦੇ ਬਾਰੇ ਇਥੇ ਕੁਝ ਨਾ ਕਿਹਾ ਜਾਏ (ਵਿਘਨ) (I have already observed that the hon. Member may not make any reference to the High Court as well as to the Supreme Court) (Interruptions).

**चौधरी बलबीर सिंह** : सभापति महोदय, यह जो अभी प्वायंट आफ आर्डर उठाया गया है वह दरुस्त नहीं है। असूल यह है कि हाईकोर्ट के जजिज़ का कंडक्ट या जब वह फैसला करते हैं, हम उनके बारे में कुछ नहीं कह सकते (विघ्न) बैंक्स नैशनलाइज़ेशन हुई, उसके बारे में वज़ीर साहिब ने, उसकी जजमैंट के ऊपर टीका टिप्पणी की। मैं कहना चाहता हूं कि यहां पर अभी जजमैंट के बारे में तो कुछ कहा ही नहीं गया कि जजमैंट किस मोटिव से दी गई है——(विघ्न)—

**ਸ੍ਰੀ ਸਭਾਪਤੀ** : ਮੈਂ ਪਹਿਲੋਂ ਹੀ ਉਨ੍ਹਾਂ ਨੂੰ ਕਹਿ ਚੁਕਾ ਹਾਂ ਕਿ ਇਥੇ ਰੈਫ਼ਰ ਨਾ ਕਰਨ। (I have already asked the hon. Member not to refer to it in the House).

**ਕੈਪਟਨ ਰਤਨ ਸਿੰਘ :** ਚੇਅਰਮੈਨ ਸਾਹਿਬ, ਮੈਂ ਕਿਸੇ ਹਾਈ ਕੋਰਟ ਦੇ ਜੱਜ ਦੇ ਜਾਂ ਕਿਸੇ ਜੱਜਮੈਂਟ ਦੇ ਖਿਲਾਫ ਕੋਈ ਸ਼ਬਦ ਨਹੀਂ ਕਹੇ। ਮੈਂ ਤਾਂ ਇਹ ਕਿਹਾ ਹੈ ਕਿ ਮੈਂ ਸਮਝਦਾ ਹਾਂ ਕਿ ਸਾਡਾ ਫ਼ਰਜ਼ ਬਣ ਜਾਂਦਾ ਹੈ ਕਿ ਅਸੀਂ ਉਨ੍ਹਾਂ ਦਾ ਇਹਤਰਾਮ ਕਰੀਏ, ਉਨ੍ਹਾਂ ਦੀ ਇੱਜ਼ਤ ਕਰੀਏ। ਮੈਂ ਇਹ ਕਿਹਾ ਹੈ ਕਿ ਉਨ੍ਹਾਂ ਦੀ ਜਿਹੜੀ ਜੱਜਮੈਂਟ ਹੈ ਉਨ੍ਹਾਂ ਨੂੰ ਕਾਇਮ ਰਖੀਏ। ਉਨ੍ਹਾਂ ਨੇ ਜਿਹੜੀ ਜੱਜਮੈਂਟ ਦਿੱਤੀ ਹੈ ਉਸ ਦੀ ਇੱਜ਼ਤ ਕਰਨੀ ਚਾਹੀਦੀ ਹੈ। ਪਬਲਿਕ ਵਿਚ ਉਨ੍ਹਾਂ ਦਾ ਇਹਤਰਾਮ ਲਾਜ਼ਮੀ ਤੌਰ ਤੇ ਹੋਣਾ ਚਾਹੀਦਾ ਹੈ।

ਹੁਣ ਮੈਂ, ਚੇਅਰਮੈਨ ਸਾਹਿਬ, ਭਰਿਸ਼ਟਾਚਾਰ ਵਲ ਆਉਂਦਾ ਹਾਂ। ਇਥੇ ਜਿਹੜੀਆਂ ਭਰਿਸ਼ਟਾਚਾਰ ਦੀਆਂ ਗਲਾਂ ਚਲੀਆਂ ਮੈਨੂੰ ਉਨ੍ਹਾਂ ਨੂੰ ਸੁਣਕੇ ਬੜਾ ਦੁਖ ਹੈ। ਇਸ ਗਲ ਨਾਲ ਸਾਰੇ ਸਹਿਮਤ ਹਨ ਕਿ ਭਰਿਸ਼ਟਾਚਾਰ ਨਹੀਂ ਹੋਣਾ ਚਾਹੀਦਾ। ਇਸ ਹਾਊਸ ਵਿਚ ਖ਼ਾਸ ਕਰਕੇ ਕਿਸੇ ਆਨਰੇਬਲ ਮੈਂਬਰ ਤੇ ਜਾਂ ਮਨਿਸਟਰ ਤੇ ਕੋਈ ਲਾਈਟਲੀ ਚਾਰਜਿਜ਼ ਲੈਵਲ ਨਹੀਂ ਕਰਨੇ ਚਾਹੀਦੇ। ਜੇ ਲੈਵਲ ਹੋ ਜਾਣ ਤਾਂ ਕਾਊਂਟਰ ਚਾਰਜਿਜ਼ ਲੈਵਲ ਨਾ ਹੋਣ। ਮੇਰੇ ਦੋਸਤ ਜਿਹੜੇ ਇਸ ਹਾਊਸ ਦੇ ਮੈਂਬਰ ਵੀ ਰਹੇ ਹਨ ਜਿਨ੍ਹਾਂ ਦਾ ਬਹੁਤ ਅਰਸੇ ਤੋਂ ਪੁਲਿਟੀਕਲ ਕੈਰੀਅਰ ਵੀ ਰਿਹਾ ਹੈ ਅਤੇ ਜਿਹੜੇ ਅਜ ਕਲ ਬੜੇ ਆਨਰੇਬਲ ਮਨਿਸਟਰ ਹਨ ਸਰਦਾਰ ਆਤਮਾ ਸਿੰਘ ਜੀ, ਜਿਨ੍ਹਾਂ ਨੇ ਡਾਕਟਰ ਸਾਧੂ ਰਾਮ ਜੀ ਦਾ ਕੁਝ ਦਿਨ ਹੋਏ ਚੈਲਿੰਜ ਐਕਸੈਪਟ ਕੀਤਾ ਸੀ, ਉਹ ਦਸਣ ਕਿ ਕੀ ਉਹ ਉਸ ਤੇ ਸਟੈਂਡ ਕਰਦੇ ਹਨ ਜਾਂ ਨਹੀਂ ਅਗਰ ਕਰਦੇ ਹਨ ਤਾਂ ਮੈਂ ਬੜੀ ਨਿਮਰਤਾ ਨਾਲ ਉਨ੍ਹਾਂ ਨੂੰ ਪੁਛਣਾ ਚਾਹੁੰਦਾ ਹਾਂ ਕਿ ਇਹ ਮੈਂ ਕੁਝ ਸਜਨਾਂ ਦੇ ਨਾਂ ਹਾਊਸ ਵਿਚ ਦਸਣਾ ਚਾਹੁੰਦਾ ਹਾਂ। ਆਇਆ ਉਹ ਉਨ੍ਹਾਂ ਦੇ ਰਿਸ਼ਤੇਦਾਰ ਹਨ ਜਾਂ ਨਹੀਂ। ਮੈਂ ਕੋਈ ਗਲ ਕਹਿਣ ਤੋਂ ਪਹਿਲਾਂ ਵੈਰੀਫ਼ਾਈ ਕਰਨਾ ਚਾਹੁੰਦਾ ਹਾਂ। ਮੈਂ ਸਰਦਾਰ ਆਤਮਾ ਸਿੰਘ ਨੂੰ ਪੁਛਣਾ ਚਾਹੁੰਦਾ ਹਾਂ ਕਿ ਕੀ ਸਰਦਾਰ ਸੇਵਾ ਸਿੰਘ ਉਨ੍ਹਾਂ ਦੇ ਸਕੇ ਭਰਾ ਹਨ ਜਾਂ ਨਹੀਂ ?

ਸੁਰਜੀਤ ਸਿੰਘ ਸੰਨ ਆਫ਼ ਇੰਦਰ ਸਿੰਘ ਇਹ ਸੇਵਾ ਸਿੰਘ ਦਾ ਰਿਸ਼ਤੇਦਾਰ ਹੈ ਜਾਂ ਨਹੀਂ; ਜੋਗਿੰਦਰ ਸਿੰਘ ਸੰਨ ਆਫ਼ ਧੰਨਾ ਸਿੰਘ, ਸੇਵਾ ਸਿੰਘ ਦਾ ਰਿਸ਼ਤੇਦਾਰ ਹੈ ਜਾਂ ਨਹੀਂ, ਲਛਮਨ ਸੰਨ ਆਫ਼ ਚੰਨਨ, ਬਲਵੰਤ ਸਿੰਘ ਸੰਨ ਆਫ਼ ਜੋਗਿੰਦਰ ਸਿੰਘ ਇਹ ਇਨ੍ਹਾਂ ਦਾ ਰਿਸ਼ਤੇਦਾਰ ਹੈ ਜਾਂ ਨਹੀਂ ? ਇੰਦਰ ਸਿੰਘ ਸੰਨ ਆਫ਼ ਨਾਰਾਇਨ ਸਿੰਘ ਇਹ ਸੇਵਾ ਸਿੰਘ ਦਾ ਰਿਸ਼ਤੇਦਾਰ ਹੈ ਜਾਂ ਨਹੀਂ, ਗੁਰਦੀਪ ਸਿੰਘ ਜਾਂ ਜਗਦੀਪ ਸਿੰਘ ਪੜ੍ਹਿਆ ਨਹੀਂ ਜਾਂਦਾ—ਸੇਵਾ ਸਿੰਘ ਦਾ ਲੜਕਾ ਹੈ ਜਾਂ ਨਹੀ; ਸੁਰਜੀਤ ਸਿੰਘ ਸੰਨ ਆਫ਼ ਇੰਦਰ ਸਿੰਘ ਇਨ੍ਹਾਂ ਦਾ ਰਿਸ਼ਤੇਦਾਰ ਹੈ ਜਾਂ ਨਹੀਂ ? ਅਗਰ ਇਹ ਇਨ੍ਹਾਂ ਦੇ ਰਿਸ਼ਤੇਦਾਰ ਹਨ ਤਾਂ ਮੈਂ ਅਗੇ ਚਲਦਾ ਹਾਂ। ਅਗਰ ਇਹ ਡੀਨਾਈ ਕਰਦੇ ਹਨ ਤਾਂ ਮੇਰੇ ਪਾਸ ਇਹ ਸ਼ਜਰਾ ਨਸਬ ਹੈ। ਮੈਂ ਚੈਲੰਜਬਾਜ਼ੀ ਵਿਚ ਨਹੀਂ ਪੈਂਦਾ, ਇਹ ਮਾਮਲਾ ਬੜਾ ਸੀਰੀਅਸ ਹੈ। ਇਹ ਮੇਰੇ ਪਾਸ ਅਥੈਂਟੀਕੇਟਿਡ ਗਿਰਦਾਵਰੀਆਂ ਹਨ— —(ਵਿਘਨ) ਉਨ੍ਹਾਂ ਦਾ ਇਹ ਨਾਜਾਇਜ਼ ਕਬਜ਼ਾ ਹੈ। (ਸ਼ੇਮ, ਸ਼ੇਮ ਦੀਆਂ ਆਪੋਜ਼ੀਸ਼ਨ ਵਲੋਂ ਆਵਾਜ਼ਾਂ) ਇਹ ਇੰਦਰਾਜ ਹਨ। ਇਹ ਅਸੀਂ 6-3-70 ਨੂੰ ਲਏ ਹਨ। ਉਹ ਪੰਜਾਬ ਗੌਰਮੈਂਟ ਦੀ

ਇਨਫੀਰੀਅਰ ਇਵੈਕਵੀ ਲੈਂਡ ਹੈ ਜੋ ਟੋਟਲੀ ਹਰੀਜਨਾਂ ਨੂੰ ਜਾਣੀ ਚਾਹੀਦੀ ਹੈ । ਇਨ੍ਹਾਂ ਗਿਰਦਾਵਰੀਆਂ ਮੁਤਾਬਿਕ ਇਨ੍ਹਾਂ ਨੇ ਉਨ੍ਹਾਂ ਤੇ ਨਾਜਾਇਜ਼ ਕਬਜ਼ਾ ਕੀਤਾ ਹੋਇਆ ਹੈ ਜਿਨ੍ਹਾਂ ਦੇ ਨਾਮ ਮੈਂ ਪੜ੍ਹੇ ਹਨ । ਕਿਸੇ ਪਾਸ 12 ਏਕੜ, ਕਿਸੇ ਪਾਸ 10 ਏਕੜ, ਇਹ ਟੋਟਲ ਏਰੀਆ 1000 ਕਨਾਲ ਬਣਦਾ ਹੈ । ਫਿਰ ਇਹ ਲੋਕ ਸਰਕਾਰ ਨੂੰ ਮਾਲੀਆ ਵੀ ਨਹੀਂ ਦੇਣਾ ਚਾਹੁੰਦੇ । ਖਰੀਫ ਦਾ ਪਹਿਲਾਂ ਤੋਰੀਆ ਬੀਜ ਕੇ ਖਰਾਬ ਸਾਬਤ ਕਰ ਦਿਤਾ ਇਸ ਖਰੀਫ ਤੋਂ । ਮੈਂ ਇਹ ਅਥੈਂਟੀਕੇਟਿਡ ਕਾਗਜ਼ ਸਪੀਕਰ ਸਾਹਿਬ ਨੂੰ ਦਿਖਾ ਆਇਆ ਹਾਂ । ਅਗਰ ਕਿਸੇ ਮੈਂਬਰ ਸਾਹਿਬ ਨੇ ਦੇਖਣੇ ਹੋਣ ਤਾਂ ਉਹ ਵੀ ਮੇਰੇ ਪਾਸੋਂ ਦੇਖ ਸਕਦੇ ਹਨ । ਮੈਂ ਟੇਬਲ ਤੇ ਇਸ ਲਈ ਨਹੀਂ ਲੇ ਕਰਦਾ ਕਿਤੇ ਧਕੇਸ਼ਾਹੀ ਨਾਲ ਫਾਇਦਾ ਨਾ ਉਠਾ ਲੈਣ । ਮੈਂ ਨਿਮਰਤਾ ਨਾਲ ਕਹਾਂਗਾ ਕਿ ਜਿਨ੍ਹਾਂ ਦਾ ਇਨ੍ਹਾਂ ਜ਼ਮੀਨਾਂ ਤੇ ਪਹਿਲਾਂ ਕਬਜ਼ਾ ਸੀ ਉਨ੍ਹਾਂ ਦੀਆਂ ਦਰਖਾਸਤਾਂ ਵੀ ਮੇਰੇ ਪਾਸ ਹਨ । (ਵਿਘਨ) ਮੈਂ ਸਰਕਾਰ ਤੋਂ ਐਸ਼ੋਰੈਂਸ ਲੈਣਾ ਚਾਹੁੰਦਾ ਹਾਂ, ਮੈਂ ਚਾਹੁੰਦਾ ਹਾਂ ਕਿ ਚੀਫ ਮਨਿਸਟਰ ਸਾਹਿਬ ਇਸ ਨੂੰ ਦੇਖਣ ਅਤੇ ਅਗਰ ਇਹ ਇਨਫੀਰੀਅਰ ਇਵੈਕਵੀ ਲੈਂਡ ਹੈ ਅਤੇ ਇਹ ਲੋਕ ਜਿਨ੍ਹਾਂ ਨੇ ਇਸ ਤੇ ਨਾਜਾਇਜ਼ ਕਬਜ਼ਾ ਕੀਤਾ ਹੋਇਆ ਹੈ, ਅਗਰ ਇਹ ਸਰਦਾਰ ਆਤਮਾ ਸਿੰਘ ਦੇ ਰਿਸ਼ਤੇਦਾਰ ਹਨ ਤਾਂ ਸਰਦਾਰ ਆਤਮਾ ਸਿੰਘ ਪਾਸ ਦੋ ਹੀ ਰਸਤੇ ਹਨ —ਇਕ ਤਾਂ ਇਹ ਕਿ ਇੱਜ਼ਤ ਨਾਲ ਅਸਤੀਫਾ ਦੇਕੇ ਚਲੇ ਜਾਣ—(ਆਪੋਜ਼ੀਸ਼ਨ ਵਲੋਂ ਤਾੜੀਆਂ) ਅਤੇ ਦੂਜਾ ਹੈ ਕਿ ਇਹ ਕਮਿਸ਼ਨ ਆਫ਼ ਇਨਕੁਆਇਰੀ ਨੂੰ ਫੇਸ ਕਰਨ । ਮੈਂ ਚੇਅਰਮੈਨ ਸਾਹਿਬ, ਬਿਨਾ ਅਥੈਂਟੀਕੇਟਿਡ ਕਾਗਜ਼ਾਂ ਦੇ ਕਦੇ ਕਿਸੇ ਤੇ ਕੋਈ ਚਾਰਜ ਲੈਵਲ ਨਹੀਂ ਕੀਤਾ (ਵਿਘਨ)

**ਸਰਦਾਰ ਗੁਰਮੀਤ ਸਿੰਘ :** ਚੇਅਰਮੈਨ ਸਾਹਿਬ, ਮੈਂ ਆਪਦੀ ਇਜਾਜ਼ਤ ਨਾਲ ਇਨ੍ਹਾਂ ਤੋਂ ਇਕ ਸਵਾਲ ਪੁਛਦਾ ਹਾਂ । ਇਹ ਜੋ ਗਿਰਦਾਵਰੀਆਂ ਇਨ੍ਹਾਂ ਨੇ ਪੇਸ਼ ਕੀਤੀਆਂ ਹਨ ਉਹ ਕਿਸ ਸਾਲ ਤੋਂ ਉਨ੍ਹਾਂ ਦੇ ਨਾਮ ਸ਼ੁਰੂ ਹੋਈਆਂ ਹਨ ?

**ਕੈਪਟਨ ਰਤਨ ਸਿੰਘ :** ਇਹ ਪੁਆਇੰਟ ਆਫ਼ ਇਨਫਰਮੇਸ਼ਨ ਹੈ । ਮੈਂ ਦਸਿਆ ਹੈ ਕਿ ਇਹ ਇਸ ਖਰੀਫ਼ ਤੋਂ ਉਨ੍ਹਾਂ ਦੇ ਨਾਮ ਹੋਈਆਂ ਹਨ । ਇਸ ਤੋਂ ਪਹਿਲਾਂ ਦੇ ਕਾਗਜ਼ ਗਿਰਦਾ-ਵਰੀਆਂ ਖਤਮ ਕਰ ਦਿਤੀਆਂ । ਉਹ ਹਰੀਜਨਾਂ ਦੇ ਨਾਮ ਤੇ ਸਨ । ਜਿਲਦ ਹੀ ਨਵੀਂ ਲਗਾ ਦਿਤੀ । ਇਸ ਤੋਂ ਵਧ ਹਨੇਰਗਰਦੀ ਹੋਰ ਕੀ ਹੋ ਸਕਦੀ ਹੈ ? ਇਹੀ ਕੇਸ ਸਾਰੀ ਸਰਕਾਰ ਦੇ ਰੀਜ਼ਾਈਨ ਕਰਨ ਲਈ ਕਾਫੀ ਹੈ, ਅਗਰ ਸਰਦਾਰ ਗੁਰਨਾਮ ਸਿੰਘ ਵਿਚ ਹਿੰਮਤ ਹੈ ਤਾਂ ਉਹ ਇਸ ਨੂੰ ਦੇਖਣ, ਮੈਂ ਇਹ ਕਾਗਜ਼ ਸਪੀਕਰ ਸਾਹਿਬ ਨੂੰ ਦਿਖਾ ਦਿਤੇ ਹਨ । ਇਸ ਥੋੜੇ ਜਿਹੇ ਏਰੀਏ ਦੇ ਕੇਸ ਤੋਂ ਸਾਬਤ ਹੁੰਦਾ ਹੈ ਕਿ ਪੰਜਾਬ ਵਿਚ ਹਰੀਜਨਾਂ ਦੀਆਂ ਜ਼ਮੀਨਾਂ ਤੇ ਨਾਜਾਇਜ਼ ਕਬਜ਼ਾ ਇਨ੍ਹਾਂ ਨੇ ਕੀਤਾ ਹੈ । (ਸ਼ੇਮ ਸ਼ੇਮ ਦੀਆਂ ਆਵਾਜ਼ਾਂ) ਮੈਂ ਉਦੋਂ ਤਕ ਚਾਰਜ ਨਹੀਂ ਲਗਾਇਆ ਜਦ ਤਕ ਕਿ ਪਟਵਾਰੀ ਤੋਂ ਤਸਦੀਕਸ਼ੁਦਾ ਕਾਗਜ਼ ਹਥ ਨਹੀਂ ਆ ਗਏ ; ਨਕਲਾਂ ਚੋਰੀ ਨਹੀਂ ਕੀਤੀਆਂ, ਪੈਸੇ ਦਿਤੇ ਹਨ ਜਿਨ੍ਹਾਂ ਦੀਆਂ ਰਸੀਦਾਂ ਹਨ । ਇਸ ਲਈ ਮੈਂ ਚਾਹੁੰਦਾ ਹਾਂ ਕਿ ਇਸ ਦੀ ਇਨਕੁਆਇਰੀ ਕਰਾਓ ਅਗਰ ਇਨ੍ਹਾਂ ਨੂੰ ਆਪਣੀ ਪਾਰਟੀ ਦੇ ਵਕਾਰ ਦਾ ਕੁਝ ਵੀ ਇਹਤਰਾਮ ਹੈ ।

(**Captain Rattan Singh**) :

The minimum that he should do is that either he should resign or he should face the court of law as a criminal.

ਇਸ ਤੋਂ ਅਗੇ ਹੋਰ ਕੀ ਇਨ੍ਹਾਂ ਦੀ ਧਕੇਸ਼ਾਹੀ ਦੱਸਾਂ। ਅਗਰ ਇਕ ਮਨਿਸਟਰ ਦੀ ਧਕੇਸ਼ਾਹੀ ਸਾਬਤ ਕਰ ਦਿਆਂ ਤਾਂ ਕਾਫੀ ਹੈ। ਇਨ੍ਹਾਂ ਨੇ 1967 ਵਿਚ ਕਿਹਾ ਸੀ ਕਿ ਅਸੀਂ ਇਕ ਕਮਿਸ਼ਨ ਆਫ ਇਨਕੁਆਇਰੀ ਬਿਠਾਵਾਂਗੇ ਜੋ 1947 ਤੋਂ ਲੈਕੇ ਮਨਿਸਟਰਾਂ ਦੇ ਪਬਲਿਕ ਨਾਲ ਕੀਤੇ ਧਕੇ ਦੀ ਪੜਤਾਲ ਕਰੇਗਾ। ਮੈਂ ਇਸ ਨੂੰ ਵੈਲਕਮ ਕਰਦਾ ਹਾਂ। (ਤਾੜੀਆਂ) ਜੋ ਮਰ ਵੀ ਗਏ ਹਨ ਅਗਰ ਉਨ੍ਹਾਂ ਦੀ ਇਨਕੁਆਇਰੀ ਵੀ ਕਰਾ ਲਓ, ਤਾਕਿ ਪਬਲਿਕ ਨੂੰ ਪਤਾ ਚਲ ਜਾਵੇ ਕਿ ਜਿੰਨੀ ਬੇਈਮਾਨੀ ਕਾਂਗਰਸ ਨੇ 20 ਸਾਲ ਵਿਚ ਨਹੀਂ ਸੀ ਕੀਤੀ ਇਨ੍ਹਾਂ ਨੇ ਉਸ ਤੋਂ ਵਧ ਧਕੇਸ਼ਾਹੀ ਇਕ ਸਾਲ ਵਿਚ ਕੀਤੀ ਹੈ। (ਵਿਘਨ) (ਸ਼ੇਮ, ਸ਼ੇਮ)

## PERSONAL EXPLNAT1ON

(*By Sardar Atma Singh Revenue Minister*)

**ਮਾਲ ਮੰਤਰੀ (ਸਰਦਾਰ ਆਤਮਾ ਸਿੰਘ)** : ਆਨ ਏ ਪਰਸਨਲ ਐਕਸਪਲੇਨੇਸ਼ਨ, ਸਰ। ਚੇਅਰਮੈਨ ਸਾਹਿਬ ਮੇਰੇ ਵਿਰੁਧ ਕੈਪਟਨ ਰਤਨ ਸਿੰਘ ਹੋਰਾਂ ਨੇ ਕੁਝ ਇਲਜ਼ਾਮ ਲਗਾਏ ਹਨ। ਇਸੇ ਤਰ੍ਹਾਂ ਕੁਝ ਦਿਨ ਹੋਏ ਚੌਧਰੀ ਸਾਧੂ ਰਾਮ ਨੇ ਵੀ ਗਲਾਂ ਕੀਤੀਆਂ ਸਨ। ਮੈਨੂੰ ਬੜਾ ਅਫਸੋਸ ਹੈ ਕਿ ਕੈਪਟਨ ਰਤਨ ਸਿੰਘ ਹੋਰਾਂ ਵਰਗਾ ਸਿਆਣਾ ਤੇ ਸੁਲਝਿਆ ਹੋਇਆ ਆਦਮੀ ਗਲਤ ਚੀਜ਼ਾਂ ਇਸ ਤਰ੍ਹਾਂ ਨਾਲ ਹਾਊਸ ਵਿਚ ਪੁਟ ਕਰੇ। (ਵਿਘਨ)

**ਚੌਧਰੀ ਬਲਬੀਰ ਸਿੰਘ** : ਵਿਵਸਥਾ ਦਾ ਪ੍ਰਸ਼ਨ। ਕੀ ਕੈਪਟਨ ਸਾਹਬ ਨੇ ਆਪਣੀ ਸਪੀਚ ਖਤਮ ਕਰ ਲਈ ਹੈ ?

**ਸ਼੍ਰੀ ਸਭਾਪਤੀ** : ਹਾਂ ਜੀ। (Yes please)

**ਮਾਲ ਮੰਤਰੀ** : ਚੇਅਰਮੈਨ ਸਾਹਿਬ, ਉਸ ਦਿਨ ਸਾਧੂ ਰਾਮ ਜੀ ਨੇ ਗਲਾਂ ਕੀਤੀਆਂ ਕਿ ਆਤਮਾ ਸਿੰਘ ਦੇ ਨਾਮ 100 ਏਕੜ ਨਿਕਾਸੀ ਜ਼ਮੀਨ ਦੀ ਗਿਰਦਾਵਰੀ ਹੈ। ਮੈਂ ਇਸ ਇਲਜ਼ਾਮ ਨੂੰ ਰਿਫਯੂਟ ਕੀਤਾ। ਮੈਂ ਕਿਹਾ ਕਿ ਅਗਰ ਪੰਜਾਬ ਵਿਚ ਮੇਰੇ ਨਾਮ ਇਕ ਮਰਲੇ ਦੀ ਵੀ ਗਿਰਦਾਵਰੀ ਸਾਬਤ ਕਰ ਦਿਓ ਤਾਂ ਮੈਂ ਰੀਜ਼ਾਈਨ ਕਰ ਦੇਵਾਂਗਾ। ਇਹ ਇਸ ਤੋਂ ਭਜ ਗਏ। ਦੁਬਾਰਾ ਉਹ ਕਹਿਣ ਲਗੇ ਕਿ ਨਹੀਂ ਇਸ ਦੇ ਨਾਮ ਤਾਂ ਨਹੀਂ ਪਰ ਇਸ ਦੇ ਭਰਾ ਅਤੇ ਭਰਜਾਈ ਦੇ ਨਾਮ ਗਿਰਦਾਵਰੀਆਂ ਹਨ। ਮੈਂ ਕਿਹਾ ਚਲੋ ਇਹੀ ਸਾਬਤ ਕਰੋ ਉਹ ਉਥੋਂ ਵੀ ਦੌੜ ਗਏ। ਹੁਣ ਇਸ ਗਲ ਤੇ ਆਏ ਹਨ ਕਿ ਮੇਰੇ ਰਿਸ਼ਤੇਦਾਰਾਂ ਦੇ ਨਾਮ ਗਿਰਦਵਾਰੀਆਂ ਹਨ। ਜੋ ਲਿਸਟ ਇਨ੍ਹਾਂ ਨੇ ਪੜ੍ਹ ਕੇ ਸੁਣਾਈ ਹੈ ਉਨ੍ਹਾਂ ਨਾਲ ਮੇਰਾ ਸਬੰਧ ਨਹੀਂ ਹੈ। ਜੋਗਿੰਦਰ ਸਿੰਘ ਦਾ ਜੋ ਨਾਮ ਲਿਆ ਗਿਆ ਹੈ ਉਹ ਮੇਰੇ ਭਾਈ ਦਾ ਸਾਂਢੂ ਹੈ। ਆਪ ਦੇਖ ਲਓ ਮੇਰਾ ਉਸ ਨਾਲ ਕੀ ਰਿਸ਼ਤਾ ਹੈ। (ਵਿਘਨ)

ਚੇਅਰਮੈਨ ਸਾਹਿਬ, ਸਤਲੁਜ ਦੇ ਬੇਟ ਵਿਚ, ਬਿਆਸ ਦੇ ਬੇਟ ਵਿਚ ਹਜ਼ਾਰਾਂ ਏਕੜ ਨਿਕਾਸੀ ਜ਼ਮੀਨ ਜੰਗਲ, ਕਾਨਿਆਂ ਅਤੇ ਰੁਖਾਂ ਨਾਲ ਭਰੀ ਪਈ ਹੈ। ਇਹ ਅਲਾਟ ਨਹੀਂ ਹੋਈ। ਇਹ ਦੋਸਤ ਵੀ 20 ਸਾਲ ਤਕ ਇਸ ਨੂੰ ਅਲਾਟ ਕਰਨ ਦਾ ਤਰੀਕਾ ਨਹੀਂ ਲਭ ਸਕੇ। ਸਾਡੀ ਸਰਕਾਰ ਨੇ ਫੈਸਲਾ ਕੀਤਾ ਹੈ ਕਿ ਜੋ ਇਸ ਤਰ੍ਹਾਂ ਦੀ ਨਿਕਾਸੀ ਜ਼ਮੀਨ ਪਈ ਹੈ ਉਹ ਖਾਲੀ ਕਰਵਾਕੇ ਹਰੀਜਨਾਂ ਨੂੰ ਅਲਾਟ ਕਰਨੀ ਹੈ। ਇਸ ਤਰ੍ਹਾਂ ਦੇ ਹਜ਼ਾਰਾਂ ਲੋਕ ਹਨ ਜਿਨ੍ਹਾਂ ਦਾ ਇਸ ਜ਼ਮੀਨ ਤੇ ਨਾਜਾਇਜ਼ ਕਬਜ਼ਾ ਹੈ। ਉਹ ਸਰਕਾਰ ਨੂੰ 8 ਗੁਣਾਂ ਮਾਲੀਆ ਅਦਾ ਕਰਦੇ ਹਨ। ਇਨ੍ਹਾਂ ਲੋਕਾਂ ਨੇ ਇਹ ਜ਼ਮੀਨ ਪੁਟੀ ਹੈ, ਕਾਨੇ ਕਾਂਈ ਤੋਂ ਜੰਗਲ ਨੂੰ ਸਾਫ ਕੀਤਾ ਹੈ ਅਤੇ ਆਬਾਦ ਕੀਤੀ ਹੈ। ਸਰਕਾਰ ਨੇ ਹੁਣ ਫੈਸਲਾ ਕੀਤਾ ਹੈ ਕਿ ਇਹ ਜ਼ਮੀਨ ਹਰੀਜਨਾਂ ਨੂੰ ਦੇਣੀ ਹੈ। ਨਾਜਾਇਜ਼ ਕਬਜ਼ੇ ਵਾਲਿਆਂ ਤੋਂ ਖਾਲੀ ਕਰਵਾ ਰਹੇ ਹਾਂ। ਹਰੀਜਨਾਂ ਨੂੰ ਇਨ੍ਹਾਂ ਲੋਕਾਂ ਦਾ ਮਸ਼ਕੂਰ ਹੋਣਾ ਚਾਹੀਦਾ ਹੈ ਕਿ ਇਨ੍ਹਾਂ ਨੇ ਇਹ ਜ਼ਮੀਨ ਆਬਾਦ ਕੀਤੀ ਹੈ। ਹਰੀਜਨ ਭਰਾਵਾਂ ਨੂੰ ਉਹ ਜੰਗਲ ਤੋਂ ਸਾਫ਼ ਆਬਾਦ ਕੀਤੀ ਹੋਈ ਜ਼ਮੀਨ ਮਿਲ ਰਹੀ ਹੈ। ਮੇਰਾ ਇਸ ਵਿਚ ਕੋਈ ਸਿੱਧਾ ਇੰਟਰੈਸਟ ਨਹੀਂ ਹੈ। ਫਿਰ ਚੇਅਰਮੈਨ ਸਾਹਿਬ, ਇਨ੍ਹਾਂ ਨੇ ਜੋ ਗਿਰਦਾਵਰੀਆਂ ਪੇਸ਼ ਕੀਤੀਆਂ ਹਨ ਉਹ ਅੰਡਰ ਵਟ ਰੂਲ ਪੇਸ਼ ਕੀਤੀਆਂ ਹਨ ਅਤੇ ਇਹ ਕਿਥੋਂ ਲਿਆਏ ਹਨ ਮੈਂ ਫਿਰ ਕਹਿੰਦਾ ਹਾਂ ਕਿ ਇਸ ਜ਼ਮੀਨ ਨੂੰ ਅਲਾਟ ਨਹੀਂ ਕੀਤਾ ਗਿਆ ਅਤੇ ਇਸ ਵਿਚ ਮੇਰਾ ਕੋਈ ਹਥ ਨਹੀਂ ਹੈ।

ਮੇਰੇ ਮਨਿਸਟਰ ਬਣਨ ਤੋਂ ਪਹਿਲਾਂ ਕੋਈ ਗਿਰਦਾਵਰੀਆਂ ਹੋਈਆਂ ਹੋਣਗੀਆਂ ਮੈਂ ਕਹਿ ਨਹੀਂ ਸਕਦਾ। ਇਸ ਲਈ ਜਿਹੜੇ ਇਲਜ਼ਾਮ ਲਗਾਏ ਗਏ ਹਨ ਇਹ ਝੂਠੇ ਹਨ ਅਤੇ ਇਹ ਕਹਿ ਦੇਣਾ ਕਿ ਕੋਈ ਦੂਰ ਦਾ ਮੇਰੇ ਭਰਾ ਦਾ ਸਾਂਢੂ ਜਾਂ ਸਾਂਢੂ ਦਾ ਮੁੰਡਾ ਜਾਂ ਫੁਫੜ ਦਾ ਮੁੰਡਾ ਸਾਰੇ ਜਹਾਨ ਦੇ ਇਨ੍ਹਾਂ ਸਾਕ ਗਿਣ ਦਿਤੇ ਹਨ ਇਹ ਬਿਲਕੁਲ ਗਲਤ ਹੈ। ਪਰ ਇਥੇ ਇਹ ਕਹਿਣਾ ਚਾਹੁੰਦਾ ਹਾਂ ਕਿ ਮੈਂ ਇਕ ਜਿਮੀਂਦਾਰ ਹਾਂ ਅਤੇ ਇਕ ਗਰੀਬ ਕਿਸਾਨ ਘਰਾਣੇ ਨਾਲ ਮੇਰਾ ਸਬੰਧ ਹੈ ਅਤੇ ਹਰ ਥਾਂ ਮੇਰੀਆਂ ਰਿਸ਼ਤੇਦਾਰੀਆਂ ਹੋ ਸਕਦੀਆਂ ਹਨ ਅਤੇ ਜੇਕਰ ਕਿਤੇ ਕਿਸੇ ਨੇ ਕੋਈ ਕਬਜ਼ਾ ਕੀਤਾ ਹੋਇਆ ਹੈ ਤਾਂ ਇਸ ਵਿਚ ਮੇਰਾ ਕੀ ਗੁਨਾਹ ਹੈ ਜੇ ਕਿਧਰੇ ਬੰਜਰ ਜ਼ਮੀਨ ਪਈ ਸੀ ਉਨ੍ਹਾਂ ਆ ਕੇ ਆਬਾਦ ਕੀਤੀ ਅਤੇ ਮਿਹਨਤ ਕੀਤੀ ਅਤੇ ਇਸ ਦੇ ਨਾਲ ਨਾਲ 8 ਗੁਣਾਂ ਸਰਕਾਰ ਨੂੰ ਮਾਲੀਆ ਅਦਾ ਕਰਦੇ ਰਹੇ। ਇਸ ਲਈ ਮੇਰੇ ਤੇ ਇਸ ਤਰ੍ਹਾਂ ਦੇ ਇਤਰਾਜ਼ ਨਹੀਂ ਕਰਨੇ ਚਾਹੀਦੇ ਸਨ। ਇਹ ਪਤਾ ਨਹੀਂ ਲਗਦਾ ਕਿਥੋਂ ਲੈ ਆਏ ਹਨ ਇਹ ਇਕ ਝੂਠ ਦਾ ਪਲੰਦਾ ਹੈ ਜਿਸ ਨਾਲ ਮੇਰਾ ਕੋਈ ਸੰਬੰਧ ਨਹੀਂ ਹੈ। (ਵਿਘਨ)

**ਕੈਪਟਨ ਰਤਨ ਸਿੰਘ** : ਇਥੇ ਇਹ ਕਿਹਾ ਗਿਆ ਹੈ ਕਿ ਇਹ ਫਰਦਾਂ ਕਿਥੋਂ ਲਈਆਂ ਇਸ ਦਾ ਜਵਾਬ ਦੇਣ ਦੀ ਮੈਨੂੰ ਇਜਾਜ਼ਤ ਹੋਣੀ ਚਾਹੀਦੀ ਹੈ। ਇਹ ਫਰਦਾਂ ਅਤੇ ਗਿਰਦਾਵਰੀਆਂ ਦੀਆਂ ਨਕਲਾਂ ਲਾਅ ਦੇ ਮੁਤਾਬਿਕ ਲਈਆਂ, ਕੋਈ ਚੋਰੀ ਕਰਕੇ ਨਹੀਂ ਲਿਆਂਦੀਆਂ ਗਈਆਂ ਅਤੇ ਨਾ ਹੀ ਕਿਸੇ ਰਿਕਾਰਡ ਵਿਚੋਂ ਪਾੜ ਕੇ ਲਿਆਂਦੀਆਂ ਹਨ। ਇਹ ਕਾਨੂੰਨ ਦੇ ਮੁਤਾਬਿਕ ਰੈਵੇਨਿਊ ਦੇ ਮਹਿਕਮੇ ਵਿਚੋਂ ਬਾਕਾਇਦਾ ਅਰਜ਼ੀ ਦੇ ਕੇ ਲਿਆਂਦੀਆਂ ਗਈਆਂ ਹਨ ਅਤੇ ਨਕਲ ਦੇ ਪੈਸੇ ਵੀ

(ਕੈਪਟਨ ਰਤਨ ਸਿੰਘ)

ਦਾਖਲ ਕੀਤੇ ਗਏ ਜਿਸ ਦੀ ਬਾਕਾਇਦਾ ਰਸੀਦ ਵੇਖੋ ਇਨ੍ਹਾਂ ਨਕਲਾਂ ਦੇ ਨਾਲ ਲਗੀ ਹੋਈ ਹੈ ਅਤੇ ਉਸ ਤੇ ਪਟਵਾਰੀ ਦੇ ਦਸਖ਼ਤ ਹਨ । ਇਹ ਇਸ ਗਲ ਦੀ ਗਵਾਹੀ ਹੈ ਕਿ ਰਸੀਦ ਲਈ ਗਈ ਅਤੇ ਬਾਕਾਇਦਾ ਤੌਰ ਤੇ ਨਕਲਾਂ ਲਈਆਂ ਗਈਆਂ । ਮੈ ਇਨ੍ਹਾਂ ਨੂੰ ਇਥੇ ਇਕ ਗਲ ਪੁਛਣਾ ਚਾਹੁੰਦਾ ਹਾਂ ਕਿ ਕੀ ਸਰਦਾਰ ਸੇਵਾ ਸਿੰਘ ਇਨਾਂ ਦਾ ਸਕਾ ਭਾਈ ਨਹੀਂ ਜਿਸ ਨੇ ਸਾਰੀ ਜ਼ਮੀਨ ਆਪਣੇ ਰਿਸ਼ਤੇਦਾਰਾਂ ਦੇ ਨਾਮ ਤੇ ਲਈ ਅਤੇ ਹੁਣ ਭਰਾ ਦੇ ਕਬਜ਼ੇ ਵਿਚ ਉਹ ਜ਼ਮੀਨ ਹੈ ਅਤੇ ਵਾਹੀ ਸੇਵਾ ਸਿੰਘ ਕਰਦਾ ਹੈ ? (ਵਿਘਨ)

**ਸ੍ਰੀ ਸਭਾਪਤੀ** : ਮੈਂ ਮੈਂਬਰ ਸਾਹਿਬ ਨੂੰ ਕਹਾਂਗਾ ਕਿ ਜਾਤੀ ਗਲਾਂ ਨਾ ਲਿਆਣ ਅਤੇ ਨਾਂ ਨਾ ਲੈਣ । (ਵਿਘਨ) (I would request the hon. member not to refer to personal matters here and not to bring in names).

**ਕੈਪਟਨ ਰਤਨ ਸਿੰਘ** : ਇਨ੍ਹਾਂ ਨੇ ਚੇਅਰਮੈਨ ਸਾਹਿਬ ਇਸ ਗਲ ਦਾ ਚੈਲੰਜ ਦਿਤਾ ਸੀ ਕਿ ਮੇਰੀ ਜਾਂ ਮੇਰੇ ਰਿਸ਼ਤੇਦਾਰਾਂ ਦੇ ਨਾਮ ਤੇ ਕੋਈ ਜ਼ਮੀਨ ਨਿਕਲ ਆਵੇ ਤਾਂ ਮੈਂ ਰਿਜ਼ਾਈਨ ਕਰ ਜਾਵਾਂਗਾ ਅਤੇ ਇਨਕੁਆਇਰੀ ਫੇਸ ਕਰਾਂਗਾ । (ਵਿਘਨ) ਇਨ੍ਹਾਂ ਦੇ ਸਕੇ ਭਰਾ ਦੇ ਪੁਤਰ, ਫੁਫੜ, ਫੁਫੜ ਦੇ ਪੁਤਰ, ਭਰਾ ਦਾ ਸਾਂਢੂ ਦਾ ਪੁਤਰ ਕੀ ਜਮੀਨਾਂ ਨੂੰ ਕਾਸ਼ਤ ਨਹੀਂ ਕਰਦੇ ? ਕੀ ਉਨ੍ਹਾਂ ਦੇ ਨਾਂ ਤੇ ਬੈਨਾਮੀਆਂ ਨਹੀਂ ਹੋਈਆਂ ਅਤੇ ਇਨ੍ਹਾਂ ਦਾ ਸਕਾ ਭਰਾ ਵਾਹੁੰਦਾ ਨਹੀਂ ਜ਼ਮੀਨ ਨੂੰ । ਇਹ ਜ਼ਮੀਨ ਹਰੀਜਨਾਂ ਵਾਸਤੇ ਸੀ ਅਤੇ ਫਿਰ ਉਨ੍ਹਾਂ ਨੇ ਵਾਹੀ ਹੋਈ ਸੀ ਇਹ ਕਹਿੰਦੇ ਹਨ ਕਿ ਬੰਜਰ ਪਈ ਸੀ ਅਤੇ ਵਾਹੀ ਹੋਈ ਨਹੀਂ ਸੀ । ਕੀ ਸੇਵਾ ਸਿੰਘ ਇਨ੍ਹਾਂ ਦਾ ਭਰਾ ਨਹੀਂ ਅਤੇ ਕੀ ਬਾਕੀ ਦੇ ਉਸ ਦੇ ਰਿਸ਼ਤੇਦਾਰ ਨਹੀਂ । ਕੈਰੋਂ ਸਾਹਿਬ ਦੇ ਵੇਲੇ ਇਹ ਗਲ ਕਹੀ ਗਈ ਸੀ ਕਿ ਉਸ ਦੇ ਲੜਕਿਆਂ ਦਾ ਕਸੂਰ ਹੈ ਤਾਂ ਮਾਮਲਾ ਦਾਸ ਕਮਿਸ਼ਨ ਪਾਸ ਗਿਆ ਅਤੇ ਕੈਰੋਂ ਸਾਹਿਬ ਨੂੰ ਰਿਜ਼ਾਈਨ ਕਰਨਾ ਪਿਆ । (ਵਿਘਨ) ਚੇਅਰਮੈਨ ਸਾਹਿਬ ਮੈਂ ਇਕ ਹੀ ਗਲ ਕਹਾਂਗਾ ਕਿ ਜਾਂ ਤਾਂ ਸਰਦਾਰ ਆਤਮਾ ਸਿੰਘ ਇਹ ਗਲ ਕਹੇ That he is prepared to face the Commission of Enquiry or he should resign.

**ਮਾਲ ਮੰਤਰੀ** : ਚੇਅਰਮੈਨ ਸਾਹਿਬ ਬੇਨਤੀ ਇਹ ਹੈ ਕਿ ਕੈਰੋਂ ਸਾਹਿਬ ਦੀ ਆਪਣੇ ਪੁਤਰਾਂ ਨਾਲ ਕਨਾਈਵੈਂਸ ਹੋਵੇਗੀ ਮੈਂ ਨਹੀਂ ਕਹਿੰਦਾ ਪਰ ਮੈਂ ਆਪਣੇ ਬਾਰੇ ਵਿਚ ਇਹ ਦਸਣਾ ਚਾਹੁੰਦਾ ਹਾਂ ਕਿ ਇਸ ਮਸਲੇ ਵਿਚ ਮੇਰੀ ਕਿਸੇ ਨਾਲ ਕੋਈ ਕਨਾਇਵੈਂਸ ਨਹੀਂ ਹੈ । (ਵਿਘਨ)

**Mr. Chairman** : Order please.

**ਸਰਦਾਰ ਕਿਰਪਾਲ ਸਿੰਘ** : ਆਨ ਏ ਪੁਆਇੰਟ ਆਫ ਆਰਡਰ, ਸਰ...(ਵਿਘਨ)

**चौधरी बलबीर सिंह** : सभापति महोदय, यहां पर कोई शास्त्रार्थ नहीं हो रहा कि एक पार्टी ने इल्ज़ाम लगाए और दूसरे ने जवाब दे दिया। कैप्टन साहिब ने नाम दिए हैं और इसके बारे में यह कहा जा सकता है कि यह ठीक है या गलत हैं और यह पर्सनल ऐक्सप्लेनेशन बन सकता है, यह कह सकते हैं कि यह गलत है, ठीक नहीं,

लेकिन यह कहना ठीक नहीं कि उन आदमियों ने यह काम नहीं किया। आप रूल्ज़ को पढ़ लें कि पर्सनल ऐक्सपलेनेशन पर किसी किस्म की डिबेट नहीं की जा सकती जैसा कि इस वक्त किया जा रहा है। इन्होंने तो सारी स्पीच कर दी कि वह ज़मीन पर आबाद हैं और 8 गुना मालिया अदा करते हैं हालांकि जो कप्तान साहिब ने कहा है उस का ही सिर्फ जवाब आना चाहिए था कि यह ठीक है या गलत है। (विघ्न)

**ਸ੍ਰੀ ਸਭਾਪਤੀ** : ਤੁਸੀਂ ਦੋ ਮਿੰਟ ਲਈ ਉਨ੍ਹਾਂ ਨੂੰ ਆਪਣਾ ਪਰਸਨਲ ਐਕਸਪਲੇਨੇਸ਼ਨ ਦੇ ਲੈਣ ਦਿਉ। (ਵਿਘਨ) (Let the hon Revenue Minister give his personal explanation for a couple of minutes.)

**ਸਰਦਾਰ ਕਪੂਰ ਸਿੰਘ** : ਮੈਂ ਚੇਅਰਮੈਨ ਸਾਹਿਬ ਇਹ ਬੇਨਤੀ ਕਰਦਾ ਹਾਂ ਕਿ ਨਿਜੀ ਸਪੱਸ਼ਟੀਕਰਨ ਉਨ੍ਹਾਂ ਨੂੰ ਦੇਣ ਦਾ ਹਕ ਬਣਦਾ ਹੈ ਅਤੇ ਉਨ੍ਹਾਂ ਨੂੰ ਦੇਣੀ ਚਾਹੀਦੀ ਹੈ ਪਰ ਇਹ ਨਿਯਮ 63 ਅਤੇ ਨਿਯਮ 100 ਦੇ ਅਧੀਨ ਹੀ ਪਰਸਨਲ ਐਕਸਪਲੇਨੇਸ਼ਨ ਦੇ ਸਕਦੇ ਹਨ, ਸਪੀਚ ਨਹੀਂ ਕਰ ਸਕਦੇ। ਇਥੇ ਕਪਤਾਨ ਸਾਹਿਬ ਨੇ, ਇਨ੍ਹਾਂ ਤੇ ਇਲਜ਼ਾਮ ਲਗਾਏ ਹਨ ਉਨ੍ਹਾਂ ਦਾ ਜਵਾਬ ਦੇਣ ਵੇਲੇ ਜ਼ਾਤੀ ਹਮਲੇ ਨਹੀਂ ਜਵਾਬ ਵਿਚ ਕੀਤੇ ਜਾ ਸਕਦੇ। ਮੈਂ ਵੀ ਇਸ ਸਦਨ ਵਿਚ ਇਨ੍ਹਾਂ, ਬਾਬੂ ਆਤਮਾ ਸਿੰਘ ਉਤੇ ਇਲਜ਼ਾਮ ਲਗਾਏ ਸਨ ਪਰ ਇਨ੍ਹਾਂ ਨੇ "ਪਰਸਨਲ ਐਕਸਪਲੇਨੇਸ਼ਨ" ਦੇ ਬਹਾਨੇ ਖੜੇ ਹੋ ਕੇ ਮੇਰੇ ਉਤੇ ਜ਼ਾਤੀ ਹਮਲੇ ਕਰ ਦਿਤੇ ਅਤੇ ਇਹ ਕਹਿ ਦਿਤਾ ਕਿ ਕਪੂਰ ਸਿੰਘ ਲੇਡੀ ਸਟੈਨੋ ਮੰਗਦਾ ਸੀ, ਇਹ ਰੁਪਏ ਮੰਗਦਾ ਸੀ, ਇਸ ਕਿਤਾਬ ਨਹੀਂ ਲਿਖੀ, ਅਤੇ ਪਟਿਆਲੇ ਤੋਂ ਕਾਰ ਮੰਗਦਾ ਸੀ ਓਦੋਂ ਇਨ੍ਹਾਂ ਨੂੰ ਰੋਕਿਆ ਨਹੀਂ ਸੀ ਗਿਆ ਤੇ ਹੁਣ ਜਦ ਨਾਮ ਲੈ ਕੇ ਇਸ ਵਜ਼ੀਰ ਦੇ ਭੈੜੇ ਕਾਰੇ ਦਸੇ ਜਾਂਦੇ ਹਨ ਤਾਂ ਤੁਹਾਡੇ ਵਲੋਂ ਕਿਉਂ ਰੋਕਿਆ ਜਾ ਰਿਹਾ ਹੈ ? ਇਸ ਨੂੰ ਤਾਂ ਆਦਤ ਹੈ ਜ਼ਾਤੀ ਹਮਲੇ ਕਰਨ ਦੀ ਇਸ ਨੂੰ ਤੰਬੀਹ ਕਰੋ (ਵਿਘਨ) ਕਿ ਇਹ ਹੋਸ਼ ਨਾਲ ਅਤੇ ਸੰਜੀਦਗੀ ਨਾਲ, ਨਿਯਮਾਂ ਅਨੁਸਾਰ ਮੂੰਹ ਖੋਹਲੇ।

**ਸਰਦਰ ਗੁਰਮੀਤ ਸਿੰਘ** : ਰੂਲ 63 ਵਿਚ ਇਹ ਲਫਜ਼ ਹਨ—

"Provided that such explanation if permitted, shall be made at the earliest possible opportunity before the business for the day is entered upon, and shall be limited to the circumstances which are the subject of the explanation and no speech or debate thereon shall be allowed by the Speaker."

ਇਸ ਵਿਚ ਕਿਸੇ ਤਕਰੀਰ ਕਰਨ ਦੀ ਆਗਿਆ ਨਹੀਂ ਪਰ ਸਰਕਮਸਟਾਂਸਿਜ਼ ਨੂੰ ਐਕਸਪਲੇਨ ਕੀਤਾ ਜਾ ਸਕਦਾ ਹੈ। (ਵਿਘਨ)

**ਮਾਲ ਮੰਤਰੀ** : ਇਥੇ ਪਰਤਾਪ ਸਿੰਘ ਕੈਰੋਂ ਦੀ ਪੁਤਰਾਂ ਨਾਲ ਕਨਾਈਵੇਂਸ ਦਾ ਜ਼ਿਕਰ ਕੀਤਾ ਗਿਆ ਪਰ ਮੈਂ ਇਸ ਕੇਸ ਵਿਚ ਕੋਈ ਆਰਡਰ ਨਹੀਂ ਪਾਸ ਕੀਤਾ ਨਾ ਹੀ ਕੋਈ ਹੁਕਮ ਜਾਰੀ ਕੀਤਾ ਹੈ। ਜਿਹੜਾ ਚੈਲੰਜ ਇਨ੍ਹਾਂ ਨੇ ਤੇ ਪਹਿਲਾਂ ਡਾਕਟਰ ਸਾਧੂ ਰਾਮ ਨੇ ਦਿਤਾ ਮੈਂ ਪਰਵਾਨ ਕੀਤਾ। ਇਨ੍ਹਾਂ ਨੇ ਮੇਰੇ ਆਪਣੇ ਤੇ ਇਲਜ਼ਾਮ ਲਗਾਏ ਕਿ ਮੇਰੇ ਨਾਮ ਤੇ ਜ਼ਮੀਨ ਹੈ ਪਰ ਮੈਂ ਇਸ ਦਾ ਖੰਡਨ ਕੀਤਾ ਅਤੇ ਇਹ ਗਲ ਟਾਲ ਗਏ, ਫਿਰ ਦੂਜੀ ਵਾਰੀ ਇਲਜ਼ਾਮ ਲਗਾਇਆ ਮੇਰੇ ਭਰਾ ਅਤੇ ਭਰਜਾਈ ਤੇ ਫਿਰ ਵੀ ਜਦ ਜਵਾਬ ਦਿਤਾ ਤਾਂ ਦੌੜ ਗਏ। (ਵਿਘਨ) ਪੰਜਾਬ ਵਿਚ ਲਖਾਂ ਏਕੜ ਜ਼ਮੀਨ ਪਈ ਹੈ ਇਹ ਲੋਕਾਂ ਨੇ ਆਬਾਦ ਕੀਤੀ ਹੈ ਅਤੇ ਇਹ ਖਾਲੀ ਕਰਾਈ ਜਾ ਰਹੀ ਹੈ। ਇਸ ਨੂੰ ਆਬਾਦ ਕਰਨ ਨਾਲ ਉਹ ਮਾਲਕ ਨਹੀਂ ਬਣ ਗਏ। ਇਹ ਜ਼ਮੀਨ ਬੰਜਰ ਕਦੀਮ ਸੀ। ਇਹ ਹਰੀਜਨਾਂ ਨੇ ਨਹੀਂ ਸੀ ਮੱਲੀ ਹੋਈ ਅਤੇ ਇਹ 8 ਗੁਣਾ ਮਾਲੀਆ ਸਰਕਾਰ ਨੂੰ ਦਿੰਦੇ ਹਨ। (ਵਿਘਨ)

**ਚੌਧਰੀ ਜਗਤ ਰਾਮ** : ਚੇਅਰਮੈਨ ਸਾਹਿਬ, ਮਾਲ ਮੰਤਰੀ ਨੇ ਹੁਣ ਮੰਨ ਲਿਆ ਹੈ ਕਿ ਸੇਵਾ ਸਿੰਘ ਇਨ੍ਹਾਂ ਦਾ ਭਰਾ ਹੈ ਅਤੇ ਜੇਕਰ ਉਨ੍ਹਾਂ ਨੂੰ ਜ਼ਮੀਨ ਅਲਾਟ ਹੋਈ ਹੈ ਜਾਂ ਉਨ੍ਹਾਂ ਆਬਾਦ ਕੀਤੀ ਹੈ ਤੇ ਤਾਂ ਕੋਈ ਹਰਜ ਨਹੀਂ ਇਨ੍ਹਾਂ ਦਾ ਕਨਸਰਨ ਨਹੀਂ। ਪਰ ਇਹ ਤਸਲੀਮ ਕਰ ਗਏ ਹਨ ਅਤੇ ਇਸ ਲਈ ਇਨ੍ਹਾਂ ਨੂੰ ਹਾਊਸ ਵਿਚ ਬਤੌਰ ਮਨਿਸਟਰ ਦੇ ਬੈਠਣ ਦਾ ਹਕ ਨਹੀਂ ਜੋ ਇਨ੍ਹਾਂ ਨੇ ਕਿਹਾ ਹੈ ਜ਼ਮੀਨਾਂ ਖਾਲੀ ਪਈਆਂ ਸਨ ਉਹ ਬਿਲਕੁਲ ਗਲਤ ਹੈ। ਜ਼ਮੀਨਾਂ ਹਰੀਜਨਾਂ ਨੇ ਵਾਹ ਲਈਆਂ ਹੋਈਆਂ ਸਨ ਅਤੇ ਉਨ੍ਹਾਂ ਤੋਂ ਲੈ ਕੇ ਗਿਰਦਾਵਰੀਆਂ ਕਟਾਈਆਂ ਗਈਆਂ। ਇਸ ਲਈ ਇਨ੍ਹਾਂ ਨੂੰ ਰੀਜ਼ਾਈਨ ਕਰਨਾ ਚਾਹੀਦਾ ਹੈ। (ਵਿਘਨ) ਕੀ ਇਹ ਇਮਾਨਦਾਰੀ ਨਾਲ ਕਹਿ ਸਕਦੇ ਹਨ ਕਿ ਜ਼ਮੀਨਾਂ ਖਾਲੀ ਪਈਆਂ ਸਨ। (ਵਿਘਨ) ਇਨ੍ਹਾਂ ਨੂੰ ਆਪ ਹੀ ਸ਼ਰਮ ਆਉਣੀ ਚਾਹੀਦੀ ਹੈ (ਵਿਘਨ) (ਸ਼ੋਰ)

**ਸਰਦਾਰ ਦਰਸ਼ਨ ਸਿੰਘ ਕੇ. ਪੀ.** : ਮੈਂ ਮਾਲ ਮੰਤਰੀ ਸਰਦਾਰ ਆਤਮਾ ਸਿੰਘ ਨੂੰ ਇਕ ਗਲ ਇਹ ਦਸਣੀ ਚਾਹੁੰਦਾ ਹਾਂ ਕਿ ਤਹਿਸੀਲ ਨਕੋਦਰ ਵਿਚ ਜਿਨ੍ਹਾਂ ਨੂੰ ਵੈਲਫੇਅਰ ਦੇ ਮਹਿਕਮੇ ਰਾਹੀਂ ਜ਼ਮੀਨਾਂ ਮਿਲੀਆਂ ਸਨ, ਉਨ੍ਹਾਂ ਲੋਕਾਂ ਨੂੰ ਉਠਾ ਕੇ ਸਰਦਾਰ ਆਤਮਾ ਸਿੰਘ ਦੇ ਆਪਣੇ ਰਿਸ਼ਤੇਦਾਰਾਂ ਨੂੰ ਬੈਠਾਇਆ ਗਿਆ। ਇਨ੍ਹਾਂ ਗਰੀਬਾਂ ਨਾਲ ਧੱਕਾ ਹੋਇਆ ਹੈ। ਇਨ੍ਹਾਂ ਲੋਕਾਂ ਪਾਸ ਕੋਈ ਆਮਦਨੀ ਦੇ ਸਾਧਨ ਵੀ ਨਹੀਂ ਹਨ, ਸਾਰੇ ਹਾਹਾਕਾਰ ਮਚਿਆ ਹੋਇਆ ਹੈ। ਇਹ ਹਾਊਸ ਦੇ ਵਿਚ ਇਸਤਰ੍ਹਾਂ ਦੀਆਂ ਗੱਲਾਂ ਜੋ ਮਾਲ-ਮੰਤਰੀ ਵੱਲੋਂ ਕਹੀਆਂ ਜਾਂਦੀਆਂ ਹਨ। ਇਹ ਸਰਾਸਰ ਝੂਠ ਹਨ, ਫਰੇਬ ਹਨ। ਹਰੀਜਨਾਂ ਨੇ ਸਾਰਿਆਂ ਨੇ ਰਲ ਕੇ ਇਸ ਹਾਊਸ ਦੇ ਵਿਚ ਵਾਕਆਊਟ ਵੀ ਕੀਤਾ, ਇਨ੍ਹਾਂ ਨੂੰ ਉਸ ਵੇਲੇ ਹੀ ਪਤਾ ਲਗ ਜਾਣਾ ਚਾਹੀਦਾ ਸੀ, ਪਰ ਹੁਣ ਤਾਂ ਸਾਬਤ ਹੋ ਗਿਆ ਹੈ, ਕਿ ਇਹ ਮਨਿਸਟਰ ਹਰੀਜਨਾਂ ਦੇ ਹਡ ਖਾਂਦਾ ਹੈ।

**ਸਰਦਾਰ ਸਰੂਪ ਸਿੰਘ** : ਆਨ ਏ ਪੁਆਇੰਟ ਆਫ਼ ਆਰਡਰ, ਸਰ ਜੇ ਕਿਸੇ ਦਾ ਮਾਲ ਚੋਰੀ ਕੀਤਾ ਹੋਇਆ ਫੜਿਆ ਜਾਵੇ ਅਤੇ ਉਹ ਵਾਪਸ ਕਰ ਦੇਵੇ ਤਾਂ ਦੱਸੋ ਇਹ ਕੋਈ ਲੀਗਲ ਗਲ ਹੋਵੇਗੀ ?

**ਸ਼੍ਰੀ ਸਭਾਪਤੀ** : ਇਹ ਕੋਈ ਪੁਆਇੰਟ ਆਫ਼ ਆਰਡਰ ਨਹੀਂ ਹੈ। (This is no point of order)

**ਸ਼੍ਰੀ ਸਰਦਾਰੀ ਲਾਲ ਕਪੂਰ** : ਚੇਅਰਮੈਨ ਸਾਹਿਬ, ਮੇਰੀ ਇਕ ਪਰਾਰਥਨਾ ਹੈ ਕਿ ਹਾਊਸ ਵਿਚ ਕੈਪਟਨ ਰਤਨ ਸਿੰਘ ਨੇ ਸਰਦਾਰ ਆਤਮਾ ਸਿੰਘ ਮਾਲ ਮੰਤਰੀ ਦੇ ਖਿਲਾਫ ਚਾਰਜਿਜ਼ ਲਗਾਏ ਹਨ। ਮੈਂ ਪੁਛਣਾ ਚਾਹੁੰਦਾ ਹਾਂ ਕਿ ਕੀ ਇਸ ਮੁਆਮਲੇ ਦੀ ਜਾਂਚ ਪੜਤਾਲ ਵਾਸਤੇ ਸਰਕਾਰ ਕੋਈ ਕਦਮ ਉਠਾਏਗੀ ?

**ਸਰਦਾਰ ਗੁਰਬੰਤਾ ਸਿੰਘ** : ਮੈਂ ਕਿਸੇ ਗੁਸੇ ਵਿਚ ਆ ਕੇ ਗਲ ਨਹੀਂ ਕਰਨੀ ਚੇਅਰਮੈਨ ਸਾਹਿਬ, ਮੈਂ ਤਾਂ ਪਿਆਰ ਦੇ ਨਾਲ ਗਲ ਕਰਨੀ ਚਾਹੁੰਦਾ ਹਾਂ। ਇਥੇ ਕਪਤਾਨ ਸਾਹਿਬ ਨੇ ਸਰਦਾਰ ਆਤਮਾ ਸਿੰਘ ਦੇ ਖਿਲਾਫ ਚਾਰਜਿਜ਼ ਲਗਾਏ ਹਨ। ਇਥੇ ਸਰਦਾਰ ਆਤਮਾ ਸਿੰਘ ਨੇ ਕਿਹਾ ਹੈ ਕਿ ਇਹ ਵਾਹੀ ਹੋਈ ਜ਼ਮੀਨ ਹੈ। ਮੈਂ ਆਪਣੇ ਹਲਕੇ ਵਿਚ ਵਿਖਾ ਸਕਦਾ ਹਾਂ ਕਿ ਇਸਤਰਾਂ ਦੀਆਂ ਵਾਹੀਆਂ ਹੋਈਆਂ ਜ਼ਮੀਨਾਂ ਇਨਫੀਰੀਅਰ ਲੈਂਡਜ਼ ਹਨ। ਜਿਹੜੀਆਂ ਜ਼ਿਲਾ ਕਮੇਟੀਆਂ ਬਣੀਆਂ ਹੋਈਆਂ ਹਨ, ਉਨ੍ਹਾਂ ਨੇ ਹਰੀਜਨਾਂ ਨੂੰ ਅਲਾਟ ਕੀਤੀਆਂ ਹਨ। ਮੈਂ ਪੁਛਣਾ ਚਾਹੁੰਦਾ ਹਾਂ ਕਿ ਇਹ ਕਿਤੇ ਇਨਫੀਰੀਅਰ ਲੈਂਡ ਤੋਂ ਉਨ੍ਹਾਂ ਹਰੀਜਨਾਂ ਦੇ ਟਬਰਾਂ ਨੂੰ ਤਾਂ ਉਠਾ ਕੇ ਤਾਂ ਕਬਜ਼ਾ ਨਹੀਂ ਕੀਤਾ ਗਿਆ ? ਇਹ ਇਕ ਇਨਫੀਰੀਅਰ ਲੈਂਡ ਹੈ ਜਿਸ ਦੇ ਮੁਤਾਲਿਕ ਕਿ ਬਾਕਾਇਦਾ ਰਿਕਾਰਡ ਮਿਲ ਸਕਦਾ ਹੈ।

**ਮਾਲ ਮੰਤਰੀ** : ਜੋ ਕੁਝ ਵੀ ਮੇਰੇ ਮੁਤਾਲਿਕ ਸਰਦਾਰ ਦਰਸ਼ਨ ਸਿੰਘ ਕੇ. ਪੀ. ਨੇ ਇਲਜ਼ਾਮ ਲਗਾਇਆ ਹੈ ਇਹ ਬਿਲਕੁਲ ਗ਼ਲਤ ਹੈ। ਕਿਸੇ ਹਰੀਜਨ ਦੇ ਟਬਰ ਨੂੰ ਉਠਾ ਕੇ ਮੇਰੇ ਕਿਸੇ ਵੀ ਰਿਸ਼ਤੇਦਾਰ ਨੂੰ ਜ਼ਮੀਨ ਅਲਾਟ ਨਹੀਂ ਹੋਈ। ਪੰਜਾਬ ਵਿਚ ਐਸੀ ਬਹੁਤ ਸਾਰੀ ਜ਼ਮੀਨ ਬੰਜਰ ਹੈ ਜਿਹੜੀ ਵੀ ਮਿਲ ਸਕਦੀ ਹੈ। ਮੇਰੇ ਮੁਤਾਲਿਕ ਇਹ ਜਿਹੜੇ ਇਲਫ਼ਾਜ਼ ਕਹੇ ਗਏ ਹਨ ਬਿਲਕੁਲ ਝੂਠ ਹਨ।

**ਕਾਮਰੇਡ ਬਾਬੂ ਸਿੰਘ ਮਾਸਟਰ** : ਮੈਂ ਇਕ ਬੇਨਤੀ ਕਰਾਂਗਾ ਕਿ ਜੋ ਇਲਫਾਜ਼ ਏਥੇ ਸਰਦਾਰ ਦਰਸ਼ਨ ਸਿੰਘ ਕੇ. ਪੀ. ਨੇ ਮਾਲ ਮੰਤ੍ਰੀ ਦੇ ਖਿਲਾਫ ਕਹੇ ਹਨ ਉਹ ਐਕਸਪੰਜ ਹੋਣੇ ਚਾਹੀਦੇ ਹਨ।

---

**ਇਕ ਮਾਨਯੋਗ ਮੈਂਬਰ** : ਜੇ ਐਕਸਪੰਜ ਹੋ ਗਏ ਤਾਂ ਚਾਰਜ ਕੀ ਰਹਿ ਗਿਆ।

GENERAL DISCUSSION ON THE BUDGET (RESUMPTION)

**ਸੰਤ ਸਾਧੂ ਸਿੰਘ** : (ਆਨੰਦਪੁਰ) ਇਸ ਵੇਲੇ ਤਕ ਬਹੁਤ ਸਾਰੇ ਮੈਂਬਰ ਸਾਹਿਬਾਨ ਨੇ ਇਸ ਬਜਟ ਦੇ ਮੁਤਾਲਿਕ ਆਪੋ ਆਪਣੇ ਖਿਆਲਾਤ ਜ਼ਾਹਰ ਕੀਤੇ ਹਨ। ਮੈਂ ਵੀ ਇਸ ਦੇ ਮੁਤਾਲਿਕ ਕੁਝ ਆਪਣੇ ਖਿਆਲਾਤ ਜ਼ਾਹਰ ਕਰਨਾ ਚਾਹੁੰਦਾ ਹਾਂ। ਬਹੁਤ ਸਾਰੇ ਆਨਰੇਬਲ ਮੈਂਬਰ ਸਾਹਿਬਾਨ ਨੇ ਕਿਹਾ ਹੈ ਕਿ ਇਹ ਬਜਟ ਚੰਗਾ ਨਹੀਂ ਹੈ ਪਰ ਇਸ ਦੇ ਨਾਲ ਹੀ ਬਹੁਤ ਸਾਰੇ ਮੈਂਬਰਾਂ ਨੇ ਤਾਰੀਫ਼ ਵੀ ਕੀਤੀ ਹੈ। ਮੈਂ ਬੇਨਤੀ ਕਰਦਾ ਹਾਂ ਕਿ ਇਸ ਹਾਊਸ ਵਿਚ ਜਿਹੜੇ ਮੈਂਬਰ ਵੋਟਾਂ ਲੇ ਕੇ ਆਉਂਦੇ ਹਨ ਉਹ 60-70 ਹਜ਼ਾਰ ਵੋਟਰਾਂ ਦੇ ਇਕ ਇਕ ਨੁਮਾਇੰਦੇ ਹਨ।

**ਇਕ ਮਾਨਯੋਗ ਮੈਂਬਰ** : ਉਹ ਫੇਰ ਇਥੇ ਆ ਕੇ ਡੀਫੈਕਟ ਕਰ ਜਾਂਦੇ ਹਨ। (ਹਾਸਾ)

**ਸੰਤ ਸਾਧੂ ਸਿੰਘ** : ਮੈਂ ਤੁਹਾਨੂੰ ਕਿਹੜਾ ਭੁਲਿਆ ਹੋਇਆ ਹਾਂ ਮੈਂ ਤੁਹਾਡੇ ਵਰਗੇ ਸਾਰਿਆਂ ਨੂੰ ਜਾਣਦਾ ਹਾਂ। ਤੁਸੀਂ ਜਨਤਾ ਨਾਲ ਕੀ ਕੀ ਵਾਦੇ ਕਰਕੇ ਆਏ ਹੋ, ਇਥੇ ਆ ਕੇ ਜਿਹੜਾ ਤੁਹਾਡਾ ਇਕ ਇਕ ਸਕਿੰਟ ਇਤਨਾ ਕੀਮਤੀ ਹੈ, ਬਜਾਏ ਇਸ ਦੇ ਤੁਸੀਂ ਕੋਈ ਲੋਕ-ਭਲਾਈ ਦੀ ਗਲ ਸੋਚੋ, ਜ਼ਾਇਆ ਕਰ ਰਹੇ ਹੋ। (ਵਿਘਨ—ਸ਼ੋਰ) ਮੈਂ ਸਪੀਕਰ ਸਾਹਿਬ, ਇਨ੍ਹਾਂ ਮੈਂਬਰ ਸਾਹਿਬਾਨ ਨੂੰ ਕਹਾਂਗਾ ਕਿ ਉਹ ਮੇਰੀ ਗਲ ਸੁਣਨ ਬਜਾਏ ਇਸ ਦੇ ਕਿ ਉਹ ਗਾਜਰਾਂ ਵੇਚਣੀਆਂ ਸ਼ੁਰੂ ਕਰ ਦੇਣ। (ਸ਼ੋਰ) ਇਸ ਤੋਂ ਪਤਾ ਲਗਦਾ ਹੈ ਕਿ ਤੁਸੀਂ ਕਿਸ ਕਿਸਮ ਦੇ ਜਨਤਾ ਦੇ ਨੁਮਾਇੰਦੇ ਹੋ, ਅਤੇ ਤੁਹਾਡੇ ਹਥੋਂ ਹੁਣ ਕੀ ਭਲਾਈ ਹੋਣ ਵਾਲੀ ਹੈ।

**ਇਕ ਮਾਨਯੋਗ ਮੈਂਬਰ** : ਇਕ ਡੀਫੈਕਟਰ ਬੰਦਾ ਕੀ ਭਲਾਈ ਦੀ ਗਲ ਕਰ ਸਕਦਾ ਹੈ। (ਸ਼ੋਰ)।

**ਸੰਤ ਸਾਧੂ ਸਿੰਘ** : ਇਹ ਕੀ ਤਮਾਸ਼ਾ ਹੈ, ਬਿਨਾ ਕਿਸੇ ਮਤਲਬ ਦੇ ਇਥੇ ਗਾਜਰਾਂ ਮੂਲੀਆਂ ਵੇਚੀਆਂ ਜਾ ਰਹੀਆਂ ਹਨ (ਸ਼ੋਰ) ਉਹ ਮੇਰੀ ਗਲ ਤਾਂ ਸੁਣੋ, ਤੁਹਾਡੇ ਕੀ ਮਿਰਚਾਂ ਲਗ ਰਹੀਆਂ ਹਨ। (ਸ਼ੋਰ)-(ਹਾਸਾ)

**ਇਕ ਮਾਨਯੋਗ ਮੈਂਬਰ** : ਚੇਅਰਮੈਨ ਸਾਹਿਬ, ਭਲਾਈ ਦਾ ਮਹਿਕਮਾ ਇਨ੍ਹਾਂ ਨੂੰ ਦੇ ਦਿਓ (ਹਾਸਾ।)

**ਸਾਥੀ ਰੂਪ ਲਾਲ** : ਚੇਅਰਮੈਨ ਸਾਹਿਬ, ਆਨਰੇਬਲ ਮੈਂਬਰ ਨੇ ਆਪਣੇ ਭਾਸ਼ਨ ਦੇ ਵਿਚ ਬੜੇ ਭੈੜੇ ਬੋਲ ਬੋਲੇ ਹਨ। ਜਿਹੜੇ ਬੋਲ ਉਨ੍ਹਾਂ ਨੇ ਮੂੰਹੋਂ ਕਢੇ ਹਨ, ਉਨ੍ਹਾਂ ਤੋਂ ਇਹ ਜ਼ਾਹਰ ਹੁੰਦਾ ਹੈ ਕਿ ਉਹ ਡੈਮੋਕਰੈਟਿਕ ਤਰੀਕੇ ਨਾਲ ਜਿਤ ਕੇ ਆਏ ਹਨ। ਇਸੇ ਲਈ ਬਾਕੀ ਦੇ ਨੁਮਾਇੰਦਿਆਂ ਨੂੰ ਗਾਜਰਾਂ ਮੂਲੀਆਂ ਵੇਚਦੇ ਆਖ ਰਹੇ ਹਨ। ਮੈਂ ਇਨ੍ਹਾਂ ਦੀ ਸ਼ਾਨ ਵਿਚ ਕੋਈ ਲਫਜ਼ ਕਹਿਣੇ ਨਹੀਂ ਚਾਹੁੰਦਾ ਪਰ ਇਤਨਾ ਜ਼ਰੂਰ ਕਰਾਂਗਾ ਹਿ ਇਹ ਗਾਜਰਾਂ ਮੂਲੀਆਂ ਵਾਲੇ ਸ਼ਬਦ, ਇਸ ਹਾਊਸ ਦੀ ਕਾਰਵਾਈ ਦੇ ਵਿਚੋਂ ਕਢ ਦੇਣੇ ਚਾਹੀਦੇ ਹਨ।

**ਸਿਰਦਾਰ ਕਪੂਰ ਸਿੰਘ** : ਮੈਂ ਕਿਸੇ ਵਿਵਸਥਾਗਤ ਪ੍ਰਸ਼ਨ ਤੇ ਖੜ੍ਹਾ ਨਹੀਂ ਹੋਇਆ ਮੈਂ ਤਾਂ ਇਹ ਕਹਿਣਾ ਚਾਹੁੰਦਾ ਹਾਂ ਕਿ — (ਵਿਘਨ)

**ਸਰਦਾਰ ਦਲੀਪ ਸਿੰਘ ਪਾਂਧੀ** : ਆਨ ਏ ਪੁਆਇੰਟ ਆਫ ਆਰਡਰ ਸਰ ਮੈਂ ਚੇਅਰਮੈਨ ਸਾਹਿਬ, ਇਹ ਜਾਣਨਾ ਚਾਹੁੰਦਾ ਹਾਂ ਕਿ ਕੀ ਕੋਈ ਆਨਰੇਬਲ ਮੈਂਬਰ ਬਿਨਾਂ ਪੁਆਇੰਟ ਆਫ ਆਰਡਰ ਰੇਜ਼ ਕੀਤੇ ਇਸ ਹਾਊਸ ਵਿਚ ਉਠ ਕੇ ਕੁਝ ਕਹਿ ਸਕਦਾ ਹੈ।

**ਸ਼੍ਰੀ ਸਭਾਪਤੀ** : ਨਹੀਂ ਜੀ। (No please.)

**ਕੈਪਟਨ ਨਾਹਰ ਸਿੰਘ** : ਚੇਅਰਮੈਨ ਸਾਹਿਬ ਹਾਊਸ ਦੇ ਸਾਹਮਣੇ ਮਸਲਾ ਇਹ ਹੈ ਕਿ ਇਸੇ ਮਾਲ ਮੰਤਰੀ ਦੇ ਖਿਲਾਫ ਕੈਪਟਨ ਰਤਨ ਸਿੰਘ ਹੋਰਾਂ ਨੇ ਕੁਝ ਇਲਜ਼ਾਮ ਲਗਾਏ ਸਨ, ਉਸ ਦੇ ਮੁਤਾਲਿਕ ਆਪ ਨੇ ਕੋਈ ਰੂਲਿੰਗ ਨਹੀਂ ਦਿੱਤਾ; ਕੀ ਉਹ ਮਸਲਾ ਖ਼ਤਮ ਹੋ ਗਿਆ ਹੈ ?

**ਸ਼੍ਰੀ ਸਭਾਪਤੀ** : ਉਹ ਮਸਲਾ ਖਤਮ ਹੋ ਗਿਆ ਹੈ। (That matter is over.)

**ਕੈਪਟਨ ਰਤਨ ਸਿੰਘ :** ਆਨ ਏ ਪੁਆਇੰਟ ਆਫ਼ ਆਰਡਰ ਸਰ । ਚੇਅਰਮੈਨ ਸਾਹਿਬ ਮੇਰਾ ਪੁਆਇੰਟ ਆਫ਼ ਆਰਡਰ ਇਹ ਹੈ ਕਿ ਤੁਸੀਂ ਹੁਣੇ ਕਿਹਾ ਹੈ ਕਿ ਇਹ ਮਸਲਾ ਖਤਮ ਹੋ ਗਿਆ ਹੈ, ਇਹ ਠੀਕ ਨਹੀਂ ਹੈ। ਉਨ੍ਹਾਂ ਦੀ ਸਪੀਚ ਤਾਂ ਖਤਮ ਹੋ ਸਕਦੀ ਹੈ ਪਰ ਇਹ ਮਸਲਾ ਖਤਮ ਨਹੀਂ ਹੋਇਆ ਸਗੋਂ ਮਸਲਾ ਸ਼ੁਰੂ ਹੋਇਆ ਹੈ ।

**ਸ੍ਰੀ ਸਭਾਪਤੀ :** ਮੇਰੇ ਕਹਿਣ ਦਾ ਮਤਲਬ ਤਾਂ ਇਹੋ ਸੀ ਕਿ ਮੈਂਬਰ ਸਾਹਿਬ ਦੀ ਤਕਰੀਰ ਖਤਮ ਹੋ ਗਈ ਹੈ । (What I meant was that the hon. Member has finished his speech.)

**ਕੈਪਟਨ ਨਾਹਰ ਸਿੰਘ :** ਚੇਅਰਮੈਨ ਸਾਹਿਬ, ਆਨ ਏ ਪੁਆਇੰਟ ਆਫ਼ ਆਰਡਰ । ਮੇਰਾ ਪੁਆਇੰਟ ਆਫ਼ ਆਰਡਰ ਇਹ ਹੈ ਕਿ ਮਾਲ ਮੰਤਰੀ ਤੇ ਬੜੇ ਸੀਰੀਅਸ ਐਲੀਗੇਸ਼ਨ ਲਗੇ ਹਨ ਕਿ ਉਨ੍ਹਾਂ ਨੇ ਇਨਫੀਰੀਅਰ ਜ਼ਮੀਨਾਂ — — —

**ਸ੍ਰੀ ਸਭਾਪਤੀ :** ਇਹ ਕੋਈ ਪੁਆਇੰਟ ਆਫ਼ ਆਰਡਰ ਨਹੀਂ ਹੈ । (It is not a point of order).

**ਚੌਧਰੀ ਕੇਵਲ ਕ੍ਰਿਸ਼ਨ :** ਆਨ ਏ ਪੁਆਇੰਟ ਆਫ਼ ਆਰਡਰ ਸਰ । ਚੇਅਰਮੈਨ ਸਾਹਿਬ, ਇਥੇ ਬੋਲਦੇ ਹੋਏ ਮੈਂਬਰ ਸਾਹਿਬ ਨੇ ਇਹ ਕਿਹਾ ਹੈ ਕਿ ਮੈਂਬਰ ਗਾਜਰਾਂ ਅਤੇ ਮੂਲੀਆਂ ਵੇਚਦੇ ਹਨ, ਮੈਂ ਸਮਝਦਾ ਹਾਂ ਕਿ ਇਹ ਸ਼ਬਦ ਜਾਂ ਤਾਂ ਐਕਸਪੰਜ ਹੋਣੇ ਚਾਹੀਦੇ ਹਨ ਅਤੇ ਜਾਂ ਵਾਪਸ ਲੈਣੇ ਚਾਹੀਦੇ ਹਨ ।

**ਸ੍ਰੀ ਸਭਾਪਤੀ :** ਉਹ ਉਨ੍ਹਾਂ ਨੇ ਵਾਪਸ ਲੈ ਲਏ ਹਨ । (He has withdrawn his words).

**ਸਰਦਾਰ ਸਰੂਪ ਸਿੰਘ:** ਆਨ ਏ ਪੁਆਇੰਟ ਆਫ਼ ਆਰਡਰ ਸਰ । ਚੇਅਰਮੈਨ ਸਾਹਿਬ, ਇਥੇ ਬੋਲਦੇ ਹੋਏ ਮੈਂਬਰ ਸਾਹਿਬ ਨੇ ਕਿਹਾ ਕਿ ਕੋਈ ਮੈਂਬਰ ਗਾਜਰਾਂ ਵੇਚਦਾ ਹੈ ਕੋਈ ਮੂਲੀਆਂ ਵੇਚਦਾ ਹੈ ਪਰ ਮੈਂ ਇਹ ਪੁਛਦਾ ਹਾਂ ਕਿ ਜਿਹੜਾ ਆਪਣੀ ਜ਼ਮੀਰ ਵੇਚਦਾ ਹੈ, ਉਸ ਦਾ ਕੀ ਬਣੇਗਾ ? (ਕਾਂਗਰਸ ਦੇ ਬੈਂਚਾਂ ਵਲੋਂ ਥੰਪਿੰਗ) ।

**ਸ੍ਰੀ ਸਭਾਪਤੀ :** ਇਹ ਕੋਈ ਪੁਆਇੰਟ ਆਫ਼ ਆਰਡਰ ਨਹੀਂ ਹੈ ।

(It is not a point of order.)

**ਜਥੇਦਾਰ ਹਰਦਿੱਤ ਸਿੰਘ ਪੂਹਲੀ :** ਚੇਅਰਮੈਨ ਸਾਹਿਬ, ਇਥੇ ਇਹ ਸਾਨੂੰ ਬੋਲਣ ਨਹੀਂ ਦਿੰਦੇ (ਸ਼ੋਰ) ਅਸੀਂ ਵੀ ਇਨ੍ਹਾਂ ਨੂੰ ਫਿਰ ਬੋਲਣ ਨਹੀਂ ਦਿਆਂਗੇ । (ਵਿਘਨ) (ਸ਼ੋਰ) ਇਹ ਫਿਰ ਕਿਉਂ ਰੌਲਾ ਪਾਉਂਦੇ ਹਨ । (ਵਿਘਨ) (ਸ਼ੋਰ)

**ਸ੍ਰੀ ਸਭਾਪਤੀ :** ਤੁਸੀਂ ਮਿਹਰਬਾਨੀ ਕਰ ਕੇ ਬੈਠ ਜਾਓ (Please resume your seat.)

**ਸੰਤ ਸਾਧੂ ਸਿੰਘ** : ਚੇਅਰਮੈਨ ਸਾਹਿਬ, ਮੈਂ ਅਰਜ਼ ਕਰ ਰਿਹਾ ਸੀ ਕਿ ਇਹ ਬਜਟ ਇਕ ਕੰਮਪਲੀਟ ਡਾਕੂਮੈਂਟ ਹੈ। (ਥੰਪਿੰਗ) ਪਰ ਆਖਿਰ ਇਹ ਬਜਟ ਇਕ ਇਨਸਾਨ ਦਾ ਬਣਾਇਆ ਹੋਇਆ ਹੈ। ਕੋਈ ਪ੍ਰਭੂ ਦਾ ਬਣਾਇਆ ਹੋਇਆ ਨਹੀਂ ਇਸ ਵਿਚ ਵੀ ਕੋਈ ਤਰੁਟੀ ਹੋ ਸਕਦੀ ਹੈ, ਕੋਈ ਗਲਤੀ ਹੋ ਸਕਦੀ ਹੈ। (ਵਿਘਨ)

**ਸਾਥੀ ਰੂਪ ਲਾਲ** : ਆਨ ਏ ਪੁਆਇੰਟ ਆਫ਼ ਆਰਡਰ, ਸਰ। ਚੇਅਰਮੈਨ ਸਾਹਿਬ, ਮੈਂ ਇਹ ਪੁਛਣਾ ਚਾਹੁੰਦਾ ਹਾਂ ਕਿ ਇਹ ਜੋ ਮੈਂਬਰ ਸਾਹਿਬ ਨੇ ਕਿਹਾ ਹੈ ਕਿ ਇਹ ਬਜਟ ਪ੍ਰਭੂ ਨੇ ਨਹੀਂ ਬਣਾਇਆ, ਕੀ ਉਹ ਪ੍ਰਭੂ ਬਜਟ ਬਣਾਉਂਦਾ ਹੈ ? (ਹਾਸਾ)

**ਇਕ ਮਾਨਯੋਗ ਮੈਂਬਰ** : ਸ਼ਾਇਦ ਜਥੇਦਾਰਾਂ ਦੇ ਰਾਜ ਵਿਚ ਬਣਾਉਂਦਾ ਹੋਵੇ। (ਹਾਸਾ)

**ਸ੍ਰੀ ਸਭਾਪਤੀ** : ਇਹ ਕੋਈ ਪੁਆਇੰਟ ਆਫ਼ ਆਰਡਰ ਨਹੀਂ ਹੈ। (It is not a point of order).

**ਸੰਤ ਸਾਧੂ ਸਿੰਘ** : ਤੇ ਚੇਅਰਮੈਨ ਸਾਹਿਬ, ਮੈਂ ਅਰਜ਼ ਕਰ ਰਿਹਾ ਸੀ ਕਿ ਇਸ ਬਜਟ ਦੇ ਵਿਚ ਸਾਰਾ ਖਰਚ ਔਰ ਸਾਰੀ ਆਮਦਨ ਦਿਤੀ ਹੋਈ ਹੈ। ਇਸ ਨੂੰ ਤਿਆਰ ਕਰਨ ਵਾਲੀ ਗੌਰਮਿੰਟ ਦੀ ਬਾਡੀ ਵੀ ਇਕ ਇਨਸਾਨ ਦੀ ਬਾਡੀ ਵਰਗੀ ਹੈ। ਜਿਸ ਤਰ੍ਹਾਂ ਇਸ ਦੇ ਹਥ ਪੈਰ ਅਤੇ ਹੋਰ ਜੁਜ਼ ਹਨ ਇਸੇ ਤਰ੍ਹਾਂ ਗੌਰਮਿੰਟ ਦੇ ਵੀ ਐਮ. ਐਲ. ਏਜ਼ ਹਨ, ਸਰਵਿਸਜ਼ ਹਨ — — —

(ਸ੍ਰੀ ਸਪੀਕਰ ਨੇ ਕੁਰਸੀ ਸੰਭਾਲੀ।

**ਸਰਦਾਰ ਸੰਤੋਖ ਸਿੰਘ** : ਆਨ ਏ ਪੁਆਇੰਟ ਆਫ਼ ਆਰਡਰ, ਸਰ। ਸਪੀਕਰ ਸਾਹਿਬ, ਮੈਂ ਇਹ ਪੁਆਇੰਟ ਰੇਜ਼ ਕਰਦਾ ਹਾਂ ਕਿ ਇਥੇ ਕੈਪਟਨ ਸਾਹਿਬ ਨੇ ਸਰਦਾਰ ਆਤਮਾ ਸਿੰਘ ਤੇ ਬੜੇ ਸੀਰੀਅਸ ਐਲੀਗੇਸ਼ਨਜ਼ ਲਗਾਏ ਹਨ। ਮੈਂ ਸਮਝਦਾ ਹਾਂ ਕਿ ਉਨ੍ਹਾਂ ਦੀ ਪੜਤਾਲ ਲਈ ਹਾਊਸ ਦੀ ਇਕ ਕਮੇਟੀ ਬਣਾਈ ਜਾਵੇ ਜਾਂ ਇਕ ਕਮਿਸ਼ਨ ਬਣਾਇਆ ਜਾਵੇ, ਜੋ ਇਨ੍ਹਾਂ ਐਲੀਗੇਸ਼ਨਜ਼ ਦੀ ਇਨਕੁਆਇਰੀ ਕਰੇ ਨਹੀਂ ਤਾਂ ਇਨ੍ਹਾਂ ਨੂੰ ਰੀਜ਼ਾਈਨ ਕਰ ਦੇਣਾ ਚਾਹੀਦਾ ਹੈ।

**ਸ੍ਰੀ ਸਪੀਕਰ** : ਇਹ ਕੋਈ ਪੁਆਇੰਟ ਆਫ਼ ਆਰਡਰ ਨਹੀਂ ਹੈ। (It is not a point of order.)

**ਸੰਤ ਸਾਧੂ ਸਿੰਘ** : ਮੈ ਅਰਜ਼ ਕਰਦਾ ਹਾਂ ਕਿ ਇਹ ਗੌਰਮਿੰਟ ਇਨਸਾਨ ਦੀ ਬਾਡੀ ਵਰਗੀ ਹੀ ਇਕ ਬਾਡੀ ਹੈ, ਜੇ ਇਨਸਾਨ ਦੇ ਸਾਰੇ ਸਰੀਰ ਦੇ ਜੁਜ਼ ਮਿਲ ਕੇ ਕੰਮ ਕਰਨਗੇ ਤਾਂ ਹੀ ਉਸ ਨੂੰ ਕਾਮਯਾਬੀ ਮਿਲ ਸਕਦੀ ਹੈ, ਉਹ ਦੀ ਸਿਹਤ ਚੰਗੀ ਰਹਿ ਸਕਦੀ ਹੈ, ਉਸ ਦਾ ਦਿਮਾਗ਼ ਚੰਗਾ ਕੰਮ ਕਰ ਸਕਦਾ ਹੈ — —

**ਸਰਦਾਰ ਸੰਤੋਖ ਸਿੰਘ** : ਤੁਹਾਡਾ ਦਿਮਾਗ਼ ਕੰਮ ਕਰਦਾ ਹੈ ?

**ਸ੍ਰੀ ਸਪੀਕਰ** : ਸਰਦਾਰ ਸੰਤੋਖ ਸਿੰਘ ਜੀ ਤੁਹਾਨੂੰ ਇਸ ਤਰ੍ਹਾਂ ਰੌਲਾ ਨਹੀਂ ਪਾਉਣਾ ਚਾਹੀਦਾ। (ਵਿਘਨ) (Hon. Member Sardar Santokh Singh should not intercept like that.)

**ਚੌਧਰੀ ਜਗਤ ਰਾਮ** : ਉਨ੍ਹਾਂ ਨੇ ਠੀਕ ਹੀ ਪੁਛਿਆ ਹੈ ਕਿ ਦਿਮਾਗ ਕੰਮ ਕਰਦਾ ਹੈ ਉਨ੍ਹਾਂ ਦਾ ? (ਵਿਘਨ)

**ਸ੍ਰੀ ਸਪੀਕਰ** : ਚੌਧਰੀ ਸਾਹਿਬ, ਤੁਸੀਂ ਤਾਂ ਬੜੇ ਪੁਰਾਣੇ ਮੈਂਬਰ ਹੋ, ਤੁਹਾਨੂੰ ਤਾਂ ਕੁਝ ਜ਼ਿੰਮੇਦਾਰੀ ਨਾਲ ਕਹਿਣਾ ਚਾਹੀਦਾ ਹੈ (ਵਿਘਨ) (ਸ਼ੋਰ) ਤੁਹਾਨੂੰ ਹਾਊਸ ਦੇ ਡੈਕੋਰਮ ਦਾ ਕੁਝ ਖਿਆਲ ਰਖਣਾ ਚਾਹੀਦਾ ਹੈ। (The hon. Member Ch. Jagat Ram is a seasoned parliamentarian; he should speak with a sense of responsibility (Interruption) (noise) He should maintain the decorum of the House.)

**ਸਾਥੀ ਰੂਪ ਲਾਲ** : ਆਨ ਏ ਪੁਆਇੰਟ ਆਫ਼ ਆਰਡਰ, ਸਪੀਕਰ ਸਾਹਿਬ। ਸਪੀਕਰ ਸਾਹਿਬ, ਹੁਣੇ ਸੰਤ ਸਾਧੂ ਸਿੰਘ ਜੀ ਨੇ ਆਪਣੇ ਵਿਖਿਆਨ ਵਿਚ ਕਿਹਾ ਹੈ ਕਿ ਗੌਰਮਿੰਟ ਇਨਸਾਨੀ ਸਰੀਰ ਦੀ ਤਰ੍ਹਾਂ ਹੁੰਦੀ ਹੈ। ਮੈਂ ਇਹ ਜਾਣਨਾ ਚਾਹੁੰਦਾ ਹਾਂ ਕਿ ਇਕ ਗੌਰਮਿੰਟ****

(ਵਿਘਨ) (ਹਾਸਾ) (ਸ਼ੋਰ)

**Mr. Speaker** : This should not form part of the proceedings.

**ਸਰਦਾਰ ਗੁਰਦੇਵ ਸਿੰਘ** : ਆਨ ਏ ਪੁਆਇੰਟ ਆਫ਼ ਆਰਡਰ ਸਰ। ਸਪੀਕਰ ਸਾਹਿਬ, ਸਾਥੀ ਜੀ ਨੇ ਜੋ ਪੁਛਿਆ ਹੈ ਉਹ ਮੈਂ ਦਸ ਦਿੰਦਾ ਹਾਂ ਕਿ ਗੌਰਮਿੰਟ*
(ਹਾਸਾ) (ਵਿਘਨ)

**Mr. Speaker** : This should not form part of the proceedings.

**ਸਰਦਾਰ ਕਪੂਰ ਸਿੰਘ** : ਆਨ ਏ ਪੁਆਇੰਟ ਆਫ਼ ਆਰਡਰ ਸਰ। (ਵਿਘਨ) ਸੰਤ ਜੀ ਨੇ ਆਪਣੇ ਵਿਖਿਆਨ ਵਿਚ ਇਸ ਸਦਨ ਬਾਰੇ ਕਿਹਾ ਸੀ (ਸ਼ੋਰ) (ਵਿਘਨ) ਕਿ ਇਹ ਸਦਨ ਬੜਾ ਗੌਰਵਪੂਰਨ ਅਤੇ ਪ੍ਰਤਿਸ਼ਠਿਤ ਜਗ੍ਹਾ ਹੈ। ਮੈਂ ਉਸ ਦਾ ਸਮਰਥਨ ਕਰਦਾ ਹਾਂ ਅਤੇ ਉਸ ਸਮਰਥਨ ਦੇ ਤੌਰ ਤੇ ਮੈਂ ਬੇਨਤੀ ਕਰਦਾ ਹਾਂ ਕਿ ਜੋ ਕਾਂਗਰਸ ਪਾਰਟੀ ਦੇ ਉਪ ਨੇਤਾ ਵਲੋਂ ਮੇਰੇ ਮਾਨਯੋਗ ਮਿੱਤਰ, ਮਾਲ ਮੰਤਰੀ, ਸਰਦਾਰ ਆਤਮਾ ਸਿੰਘ ਉਤੇ ਗੰਭੀਰ ਦੂਸ਼ਣ ਲਗ ਚੁੱਕੇ ਹਨ। (ਵਿਘਨ) ਮੈਂ ਵੀ ਉਨ੍ਹਾਂ ਉਤੇ ਦੂਸ਼ਣ ਲਗਾਏ ਹਨ ਅਤੇ ਉਨ੍ਹਾਂ ਨੇ ਵੀ ਮੇਰੇ ਤੇ ਨਿਯਮਾਂ ਵਿਰੁੱਧ ਦੂਸ਼ਣ ਲਗਾਏ ਹਨ। (ਵਿਘਨ) ਮੈਂ ਸਮਝਦਾ ਹਾਂ ਕਿ ਉਨ੍ਹਾਂ ਨੂੰ ਮਰਦਾਂ ਵਾਂਗ ਆਪਣੇ ਉੱਤੇ ਕਮਿਸ਼ਨ ਬਿਠਾ ਦੇਣ ਨੂੰ ਮੰਨ ਲੈਣਾ ਚਾਹੀਦਾ ਹੈ ਜਿਹੜਾ ਕਿ ਉਨ੍ਹਾਂ ਉਤੇ ਲਗੇ ਹੋਏ ਦੂਸ਼ਨਾਂ ਦੀ ਪੂਰੀ ਜਾਂਚ ਕਰੇ (ਸ਼ੋਰ) ਅਤੇ ਜੋ ਮੇਰੇ ਉਤੇ ਦੂਸ਼ਣ ਇਨ੍ਹਾਂ ਨੇ ਨਿਯਮਾਂ ਵਿਰੁੱਧ, ਲਗਾਏ ਹਨ ਉਨ੍ਹਾਂ ਦੀ ਜਾਂਚ ਕਰੇ (ਵਿਘਨ) ਮੈਂ ਸਮਝਦਾ ਹਾਂ ਕਿ ਇਸ ਪਰਕਾਰ ਦੀਆਂ ਗੱਲਾਂ ਨੂੰ ਸੰਜੀਦਗੀ ਨਾਲ ਹਮੇਸ਼ਾ ਲਈ ਖਤਮ ਕਰ ਦੇਣਾ ਚਾਹੀਦਾ ਹੈ। (ਵਿਘਨ) ਤਾਂ ਜੋ ਅਗੋਂ ਤੋਂ ਕਿਸੇ ਭੂਤਰੇ ਹੋਏ ਵਜ਼ੀਰ ਨੂੰ ਅਯੋਗ ਤੇ ਭ੍ਰਿਸ਼ਟਾਚਾਰ ਦੀਆਂ ਗੱਲਾਂ ਕਰਨ ਦਾ ਹੌਂਸਲਾ ਨਾ ਪਵੇ ਅਤੇ ਨਾ ਹੀ ਇਸ ਸਦਨ ਦੇ ਕਿਸੇ ਸਭਾਪਤੀ ਨੂੰ ਅਜੇਹੀ ਅਯੋਗ ਖੁਲ੍ਹ ਦੇਣ ਦਾ ਹੌਸਲਾ ਹੋਵੇ।

*Expunged as ordered by the Chair.

**ਸੰਤ ਸਾਧੂ ਸਿੰਘ** : ਮੈਂ ਬੇਨਤੀ ਕਰ ਰਿਹਾ ਸੀ ਸਪੀਕਰ ਸਾਹਿਬ, ਇਕ ਇਨਸਾਨ ਦੇ ਸਾਰੇ ਜਿਹੜੇ ਜੁਜ਼ ਹਨ ਉਨ੍ਹਾਂ ਨੇ ਇਕ ਦਿਨ ਕਾਨਫਰੰਸ ਕਰ ਲਈ, ਹਥਾਂ ਨੇ ਕਿਹਾ ਕਿ ਮੈਂ ਸਾਰਾ ਦਿਨ ਕਮਾਉਂਦਾ ਹਾਂ ਮੈਨੂੰ ਕੁਝ ਨਹੀਂ ਮਿਲਦਾ, ਪੈਰਾਂ ਨੇ ਕਿਹਾ ਮੈਂ ਸਾਰਾ ਦਿਨ ਨਠਦਾ ਭਜਦਾ ਫਿਰਦਾ ਰਹਿੰਦਾ ਹਾਂ ਮੈਨੂੰ ਕੁਝ ਨਹੀਂ ਮਿਲਦਾ, ਸਿਰ ਨੇ ਕਿਹਾ ਮੈਂ ਕੰਮ ਕਰਦਾ ਰਹਿੰਦਾ ਹਾਂ ਮੈਨੂੰ ਕੁਝ ਨਹੀਂ ਮਿਲਦਾ। ਇਸ ਤਰ੍ਹਾਂ ਨਾਲ ਸਾਰਿਆਂ ਨੇ ਕਾਨਫਰੰਸ ਕਰ ਲਈ ਅਤੇ ਇਹ ਫੈਸਲਾ ਕੀਤਾ ਕਿ ਸਾਰੇ ਜਿਸਮ ਦੇ ਹਿਸਿਆਂ ਨੂੰ ਸਟਰਾਈਕ ਕਰ ਦੇਣੀ ਚਾਹੀਦੀ ਹੈ ਕਿਉਂਕਿ ਪੇਟ ਖਾਈ ਜਾਂਦਾ ਹੈ ਅਤੇ ਕੋਈ ਕੰਮ ਨਹੀਂ ਕਰਦਾ ਜਦ ਕਿ ਹੋਰ ਜਿਸਮ ਦੇ ਹਿਸੇ ਐਨਾਂ ਕੰਮ ਕਰਦੇ ਹਨ। ਮੈਂ ਬੇਨਤੀ ਕਰਾਂ ਸਪੀਕਰ ਸਾਹਿਬ, ਜਦ ਸਟਰਾਈਕ ਨੂੰ ਚੌਥਾ ਦਿਨ ਹੋਇਆ ਤਾਂ ਅਖਾਂ ਦੀ ਨਜ਼ਰ ਘੁੰਮਣ ਲਗ ਗਈ। ਹਥ ਪੈਰ ਚਲਣੋ ਰਹਿ ਗਏ ਫੇਰ ਇਨ੍ਹਾਂ ਨੇ ਸੋਚਿਆ ਕਿ ਅਸੀਂ ਤਾਂ ਕਹਿੰਦੇ ਸੀ ਕਿ ਪੇਟ ਕੁਝ ਨਹੀਂ ਕਰਦਾ ਅਸੀਂ ਤਾਂ ਕੰਮ ਕਰਨ ਤੋਂ ਰਹਿ ਗਏ। ਸਾਡੇ ਵਿਚ ਕੁਝ ਤਾਕਤ ਨਹੀਂ ਰਹੀ। ਇਸ ਲਈ ਮੈਂ ਬੇਨਤੀ ਕਰਾਂਗਾ ਕਿ ਗੌਰਮੈਂਟ ਜਿਸਮ ਦੀ ਨਿਆਈ ਹੈ। ਸਾਰੇ ਐਮ. ਐਲ. ਏਜ਼, ਸਾਰੇ ਸਰਕਾਰੀ ਕਰਮਚਾਰੀ ਸਾਰੀ ਜਨਤਾ ਅਗਰ ਇਸ ਗੌਰਮੈਂਟ ਨੂੰ ਉਪਰ ਲਿਜਾਣ ਦੀ ਕੋਸ਼ਿਸ਼ ਕਰੇ ਤਦ ਹੀ ਗੌਰਮੈਂਟ ਤਰੱਕੀ ਕਰ ਸਕਦੀ ਹੈ। ਇਥੇ ਹਾਊਸ ਦੇ ਅੰਦਰ ਦੇਖਿਆ ਗਿਆ ਹੈ ਕਿ ਡੈਕੋਰਮ ਨਹੀਂ ਹੈ। ਇਕ ਦੂਜੇ ਉਤੇ ਇਥੇ ਚਿਕੜ ਉਛਾਲਿਆ ਜਾਂਦਾ ਹੈ। ਕਾਰਵਾਈ ਇਥੇ ਇਹ ਹੋ ਰਹੀ ਹੈ। ਸਾਨੂੰ ਜਨਤਾ ਨੇ ਇਥੇ ਵੋਟਾਂ ਪਾਕੇ ਭੇਜਿਆ ਹੈ। ਸਾਨੂੰ ਵੀ ਚਾਹੀਦਾ ਹੈ ਕਿ ਉਨ੍ਹਾਂ ਦੀ ਭਲਾਈ ਕਰੀਏ। ਮੈਂ ਬੇਨਤੀ ਕਰਾਂਗਾ ਸਾਰੇ ਆਨਰੇਬਲ ਮੈਂਬਰ ਸਾਹਿਬਾਨ ਨੂੰ, ਇਥੇ ਵਜ਼ੀਰ ਸਾਹਿਬਾਨ ਬੈਠੇ ਹਨ, ਇਨ੍ਹਾਂ ਨੂੰ ਚੰਗੀਆਂ ਸੁਜੈਸ਼ਨਜ਼ ਦੇਣੀਆਂ ਚਾਹੀਦੀਆਂ ਹਨ। ਇਥੇ ਅਫਸਰ ਸਾਹਿਬਾਨ ਬੈਠੇ ਹਨ, ਉਨ੍ਹਾਂ ਨੂੰ ਵੀ ਚੰਗੀਆਂ ਸੁਜੈਸ਼ਨਜ਼ ਦੇਣੀਆਂ ਚਾਹੀਦੀਆਂ ਹਨ ਅਤੇ ਇਹ ਦਸਣਾ ਚਾਹੀਦਾ ਹੈ ਕਿ ਫਲਾਨੀ ਕਮੀ ਫਲਾਨੇ ਮਹਿਕਮੇ ਵਿਚ ਹੈ। ਫਾਈਨੈਂਸ ਮਨਿਸਟਰ ਸਾਹਿਬ ਨੂੰ ਵੀ ਸੁਜੈਸ਼ਨਜ਼ ਦੇਣੀਆਂ ਚਾਹੀਦੀਆਂ ਹਨ, ਜਿਨ੍ਹਾਂ ਨੇ ਬਜਟ ਪੇਸ਼ ਕੀਤਾ ਹੈ, ਕਿ ਫਲਾਂ ਫਲਾਂ ਤਰੁਟੀਆਂ ਹਨ, ਫਲਾਂ ਫਲਾਂ ਗਲਤੀਆਂ ਹਨ। ਮੈਂ ਸਾਰੇ ਮੈਂਬਰ ਸਾਹਿਬਾਨ ਨੂੰ ਬੇਨਤੀ ਕਰਾਂਗਾ ਕਿ ਇਥੇ ਇਸ ਬਜਟ ਨੂੰ ਜੋ ਕਿ ਫਾਈਨੈਂਸ ਮਨਿਸਟਰ ਨੇ ਪੇਸ਼ ਕੀਤਾ ਹੈ ਠੰਡੇ ਦਿਲ ਦਿਮਾਗ ਨਾਲ ਵਿਚਾਰਿਆ ਜਾਵੇ ਅਤੇ ਜੋ ਜੋ ਇਸ ਵਿਚ ਗਲਤੀਆਂ ਹਨ, ਉਨ੍ਹਾਂ ਨੂੰ ਦੂਰ ਕਰਨ ਵਾਸਤੇ ਆਪਣੇ ਆਪਣੇ ਸੁਝਾਉ ਦੇਈਏ। (ਵਿਘਨ)

**ਇਕ ਆਵਾਜ਼** : ਪੁਆਇੰਟ ਆਫ ਆਰਡਰ ਸਰ।

**Mr. Speaker** : No point of order.

**ਸੰਤ ਸਾਧੂ ਸਿੰਘ** : ਮੈਂ ਹੈਰਾਨ ਹਾਂ ਕਿ ਮੈਂ ਕਦੇ ਨਹੀਂ ਕਿਸੇ ਦੀ ਸਪੀਚ ਵਿਚ ਬੋਲਿਆ, ਫੇਰ ਮੈਨੂੰ (ਵਿਘਨ)——

**ਸ਼੍ਰੀ ਸਪੀਕਰ** : ਕਲ ਦਾ ਇਥੇ ਇਕ ਸ਼ੋਰ ਉਠਿਆ ਹੋਇਆ ਹੈ ਰੰਡਿਆਂ ਬਾਰੇ। ਸ਼ਾਇਦ (ਵਿਘਨ) (ਹਾਸਾ) ਇਹ ਹੁਣ ਰੰਡਿਆਂ ਦੇ ਵਿਆਹ ਬਾਰੇ ਸੋਚ ਰਹੇ ਹਨ। (ਵਿਘਨ) (ਹਾਸਾ)

(Since yesterday, there is some sort of a move regarding the widowers. Perhaps they are now thinking about their remarriages.)

(Interruption)

**ਸੰਤ ਸਾਧੂ ਸਿੰਘ :** ਜੇ ਇਹ ਬਜਟ ਪੜ੍ਹਿਆ ਨਹੀਂ ਫੇਰ ਕੀ ਇਹ ਜਾਣ ਬੁਝ ਕੇ ਇਤਰਾਜ਼ ਕਰਨੇ ਸ਼ੁਰੂ ਕੀਤੇ ਹਨ ? (ਵਿਘਨ) ਐਗਰੀਕਲਚਰ ਦੀ ਪੈਦਾਵਾਰ ਦੇ ਮੁਤਲਕ ਮੈਂ ਅਰਜ਼ ਕਰ ਦਿਆਂ ਕਿ ਇਸ ਸਿਲਸਿਲੇ ਵਿਚ ਇਕ ਬੜੀ ਭਾਰੀ ਤਰੱਕੀ ਹੋਣ ਵਾਲੀ ਹੈ। ਦੋ ਸਾਲਾਂ ਦੇ ਅੰਦਰ ਅੰਦਰ ਅਜਿਹੀ ਪੈਦਾਵਾਰ ਹੋਣ ਵਾਲੀ ਹੈ। ਜਿਸ ਨਾਲ ਕਿ ਜਿਹੜੀ ਹੁਣ ਕਣਕ ਬਾਹਰ ਦੇ ਮੁਲਕਾਂ, ਅਮਰੀਕਾ, ਆਸਟਰੇਲੀਆ, ਵਗੈਰਾ ਤੋਂ ਮੰਗਵਾਈ ਜਾ ਰਹੀ ਹੈ, ਇਸ ਘਾਟੇ ਨੂੰ ਭੀ ਕੱਲਾ ਪੰਜਾਬ ਹੀ ਪੂਰਾ ਕਰ ਦੇਵੇਗਾ। (ਵਿਘਨ)

**ਸ਼੍ਰੀ ਸਪੀਕਰ :** ਆਰਡਰ ਆਰਡਰ। ਡੈਕੋਰਮ ਮੇਨਟੇਨ ਕਰਨਾ ਚਾਹੀਦਾ ਹੈ। (Order, Order. The decorum of the House should be maintained").

**ਸੰਤ ਸਾਧੂ ਸਿੰਘ :** ਗੌਰਮੈਂਟ ਨੇ ਖਾਦ ਲਈ 35 ਕਰੋੜ ਰੁਪਏ ਰਖੇ ਹਨ। ਟਿਊਬਵੈਲਜ਼ ਦਾ ਸਰਕਾਰ ਨੇ ਇੰਤਜ਼ਾਮ ਕੀਤਾ ਹੈ। 14 ਕਰੋੜ ਰੁਪਏ ਤਕਾਵੀ ਵਾਸਤੇ ਰਖੇ ਗਏ ਹਨ। (ਵਿਘਨ) ਫਸਲਾਂ ਤੇ ਦਵਾਈ ਛਿੜਕਣਾ, ਟ੍ਰੈਕਟਰਾਂ ਦਾ ਅਤੇ ਬਿਜਲੀ ਦਾ ਇੰਤਜ਼ਾਮ ਕਰਨ ਲਈ ਬਜਟ ਵਿਚ ਕਾਫੀ ਰਕਮ ਰਖੀ ਹੈ। ਐਸਾ ਅਛਾ ਬਜਟ ਹੈ ਪਰ ਉਹ ਮੇਰੇ ਦੋਸਤ ਕਹਿੰਦੇ ਹਨ ਕਿ ਕੁਛ ਨਹੀਂ ਹੈ। ਅਸੀਂ ਜਨਤਾ ਦੀ ਭਲਾਈ ਚਾਹੁੰਦੇ ਹਾਂ, ਅਸੀਂ ਇਲਾਕੇ ਦੀ ਭਲਾਈ ਚਾਹੁੰਦੇ ਹਾਂ। ਮੈਂ ਹੋਰ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਸੜਕਾਂ ਦਾ ਜਿਹੜਾ ਪਰੋਗਰਾਮ ਹੈ, ਉਹ ਵੀ ਬੜਾ ਅੱਛਾ ਹੈ। ਸਰਕਾਰ ਨੇ ਜੋ ਲਿੰਕ ਰੋਡ ਬਨਾਉਣ ਵਾਸਤੇ ਫੈਸਲਾ ਕੀਤਾ ਹੈ, ਉਹ ਵੀ ਬੜਾ ਸ਼ਲਾਘਾ ਯੋਗ ਹੈ। (ਵਿਘਨ) ਮੰਡੀਆਂ 34 ਬਣਾਈਆਂ ਹਨ। ਦਿਹਾਤ ਨੂੰ ਸ਼ਹਿਰਾਂ ਤੇ ਮੰਡੀਆਂ ਨਾਲ ਮਿਲਾਉਣ ਵਾਸਤੇ ਅਪਰੋਚ ਰੋਡਜ਼ ਬਨਣਗੀਆਂ। ਪੈਦਾਵਾਰ ਦਿਨੋ ਦਿਨ ਵਧ ਰਹੀ ਹੈ। ਮੈਂ ਸਪੀਕਰ ਸਾਹਿਬ, ਬੇਨਤੀ ਕਰਾਂਗਾ ਕਿ ਜਿਤਨੀਆਂ ਵੀ ਜ਼ਰੂਰੀ ਮਦਾਂ ਹਨ ਉਨ੍ਹਾਂ ਸਾਰੀਆਂ ਮਦਾਂ ਤੇ ਰੁਪਿਆ ਰਖਿਆ ਗਿਆ ਹੈ। ਸੜਕਾਂ ਲਈ 225 ਲਖ ਰੁਪਿਆ ਰਖਿਆ ਗਿਆ ਹੈ। ਸੜਕਾਂ ਦਾ ਕਰੈਸ਼ ਪ੍ਰੋਗਰਾਮ ਹੈ, ਜਿਸ ਅਧੀਨ 1800 ਕਿਲੋਮੀਟਰ ਸੜਕਾਂ ਬਣਨਗੀਆਂ। ਸਰਕਾਰੀ ਕਰਮਚਾਰੀਆਂ ਦੀ ਰਿਹਾਇਸ਼ ਵਾਸਤੇ ਮਕਾਨਾਂ ਵਾਸਤੇ ਵੀ ਪਰੋਵੀਜ਼ਨ ਕੀਤੀ ਗਈ ਹੈ, 145 ਲਖ ਰੁਪਿਆ ਖਰਚ ਕਰਨ ਦੀ ਤਜਵੀਜ਼ ਹੈ ਤਾਂਕਿ ਹਰ ਇਕ ਪਿੰਡ ਵਿਚ ਪੀਣ ਲਈ ਪਾਣੀ ਦਾ ਪਰਬੰਧ ਕੀਤਾ ਜਾਵੇ।

ਐਜੂਕੇਸ਼ਨ ਦੇ ਸਬੰਧ ਵਿੱਚ 30 ਕਰੋੜ 69 ਲਖ ਰੁਪਏ ਦੀ ਰਕਮ ਰਖੀ ਗਈ ਹੈ, ਜੋ ਕਿ ਬੜੀ ਭਾਰੀ ਰਕਮ ਹੈ। ਪੱਟੀ ਵਿਚ ਗੌਰਮੈਂਟ ਕਾਲਜ ਬਣਾ ਦਿਤਾ ਗਿਆ ਹੈ। (ਵਿਘਨ) 78 ਲਖ ਰੁਪਿਆ ਪਛੜੀਆਂ ਜਾਤੀਆਂ ਦੇ ਵਜ਼ੀਫੇ ਅਤੇ ਫੀਸਾਂ ਮਾਫੀ ਵਾਸਤੇ ਰਖੇ ਗਏ ਹਨ। 25 ਲਖ ਰੁਪਿਆ ਪਛੜੀਆਂ ਜ਼ਾਤੀਆਂ ਵਾਸਤੇ ਹੋਰ ਰਖਿਆ ਗਿਆ ਹੈ। 21 ਲਖ 35 ਹਜ਼ਾਰ

[ਸੰਤ ਸਾਧੂ ਸਿੰਘ]

ਰੁਪਿਆ ਧਾਰਮਿਕ ਸੰਸਥਾਵਾਂ ਵਾਸਤੇ ਰਖਿਆ ਗਿਆ ਹੈ। ਮੈਂ ਬੇਨਤੀ ਕਰਾਂ ਕਿ ਅਜ ਤਕ ਕਿਸੇ ਗੌਰਮੈਂਟ ਨੇ, ਨਾ ਅੰਗਰੇਜ਼ ਗੌਰਮੈਂਟ ਵੇਲੇ ਅਤੇ ਨਾ ਹੀ ਮੇਰੇ ਮਿਹਰਬਾਨ ਆਪੋਜ਼ੀਸ਼ਨ ਦੇ ਦੋਸਤਾਂ ਦੀ ਗੌਰਮੈਂਟ ਵੇਲੇ, ਕਦੇ ਕਿਸੇ ਨੇ ਧਾਰਮਿਕ ਸਥਾਨਾਂ ਵਲ ਖਿਆਲ ਕੀਤਾ। ਕੇਵਲ ਇਸ ਗੌਰਮੈਂਟ ਨੇ ਧਾਰਮਿਕ ਸਥਾਨਾਂ ਦੀ ਤਰਫ ਧਿਆਨ ਦਿਤਾ ਹੈ। (ਥੰਪਿੰਗ) ਰਾਮ ਤੀਰਥ, ਡੇਰਾ ਬਾਬਾ ਨਾਨਕ, ਨੈਨਾ ਦੇਵੀ, ਇਨ੍ਹਾਂ ਸਾਰਿਆਂ ਸਥਾਨਾਂ ਦੀ ਤਰੱਕੀ ਲਈ ਗੌਰਮੈਂਟ ਨੇ ਪਿਛਲੇ ਸਾਲ ਵੀ ਕਾਫੀ ਪਰੋਵੀਜ਼ਨ ਕੀਤੀ ਸੀ ਅਤੇ ਇਸ ਸਾਲ ਵੀ ਕਾਫੀ ਰਕਮ ਰਖੀ ਗਈ ਹੈ। (ਵਿਘਨ)

ਮੈਂ ਹੈਰਾਨ ਹਾਂ ਕਿ ਮੇਰੇ ਦੋਸਤ ਕਿਉਂ ਜਾਣ ਬੁੱਝਕੇ ਇਸ ਤਰ੍ਹਾਂ ਕਰ ਰਹੇ ਹਨ ! ਇਨ੍ਹਾਂ ਨੇ ਬਜਟ ਨੂੰ ਪੜ੍ਹਿਆ ਹੀ ਨਹੀਂ। ਸਪੀਕਰ ਸਾਹਿਬ, ਮੈਂ ਪੰਜਾਬ ਸਰਕਾਰ ਦੇ ਸਾਹਮਣੇ ਸੁਝਾਵ ਰੱਖਣਾ ਚਾਹੁੰਦਾ ਹਾਂ ਕਿ——(ਘੰਟੀ)

**Mr. Speaker** : Please wind up.

**ਸੰਤ ਸਾਧੂ ਸਿੰਘ** : ਮੈਂ ਦੋ ਤਿੰਨ ਮਿੰਟ ਹੀ ਹੋਰ ਲਵਾਂਗਾ। ਸਪੀਕਰ ਸਾਹਿਬ, ਤਿੰਨ ਜ਼ਿਲੇ ਰੋਪੜ, ਹੁਸ਼ਿਆਰਪੁਰ ਅਤੇ ਗੁਰਦਾਸਪੁਰ ਇਹ ਕੰਢੀ ਦੇ ਜ਼ਿਲੇ ਹਨ। ਇਹ ਪਹਾੜੀ ਇਲਾਕਾ ਹੈ। ਇਨ੍ਹਾਂ ਇਲਾਕਿਆਂ ਵਿਚ ਪਾਣੀ ਦੀ ਸਖਤ ਜ਼ਰੂਰਤ ਹੈ ਔਰ ਜਿੰਨੇ ਵੀ ਜ਼ਿਆਦਾ ਤੋਂ ਜ਼ਿਆਦਾ ਗਹਿਰੇ ਟਿਊਬਵੈਲ ਲਗਾਏ ਜਾਣ, ਲਾਉਣੇ ਚਾਹੀਦੇ ਹਨ। ਇਸ ਇਲਾਕੇ ਦੇ ਵਿਚ ਹਜ਼ਾਰਾਂ ਨਹੀਂ ਬਲਿਕ ਲੱਖਾਂ ਵਿਘੇ ਜ਼ਮੀਨ ਵਿਹਲੀ ਅਤੇ ਬੰਜਰ ਪਈ ਹੈ। ਜੇਕਰ ਉਥੇ ਪਾਣੀ ਦਾ ਇੰਤਜ਼ਾਮ ਕੀਤਾ ਜਾਵੇ ਤਾਂ ਉਹ ਜ਼ਮੀਨ ਕਾਫ਼ੀ ਪੈਦਾਵਾਰ ਦੇ ਸਕਦੀ ਹੈ। ਗੌਰਮੈਂਟ ਨੇ ਸੁਝਾਵ ਦਿਤਾ ਹੈ ਕਿ ਇਹ ਜਿਹੜੇ ਤਿੰਨ ਜ਼ਿਲੇ ਹਨ, ਉਥੇ ਫਲਾਂ ਦੇ ਕੁਝ ਬਾਗ ਲਾਵਾਂਗੇ। ਇਹ ਠੀਕ ਹੈ, ਪਰ ਮੈਂ ਕਹਿੰਦਾ ਹਾਂ ਕਿ ਜਿਹੜੀ ਬਾਕੀ ਜ਼ਮੀਨ ਹੈ, ਉਸ ਜ਼ਮੀਨ ਨੂੰ ਖੂਹ ਅਤੇ ਗਹਿਰੇ ਟਿਊਬਵੈਲਜ਼ ਲਗਾ ਕੇ ਪਾਣੀ ਦਿਤਾ ਜਾਵੇ ਅਤੇ ਉਥੇ ਜੋ ਗਰੀਬ ਲੋਕੀਂ ਰਹਿੰਦੇ ਹਨ ਉਨ੍ਹਾਂ ਦੀ ਭਲਾਈ ਦਾ ਕੰਮ ਕੀਤਾ ਜਾਵੇ। ਉਹ ਵਿਚਾਰੇ ਗਰੀਬ ਲੋਕ 30—40 ਹਜ਼ਾਰ ਰੁਪਿਆ ਲਗਾ ਕੇ ਆਪ ਤਾਂ ਟਿਊਬਵੈਲ ਨਹੀਂ ਲਗਾ ਸਕਦੇ। ਇਸ ਲਈ ਸਰਕਾਰ ਨੂੰ ਮੈਂ ਕਹਾਂਗਾ ਕਿ ਇਹ ਉਥੇ ਟਿਊਬਵੈਲਜ਼ ਲਗਾਕੇ ਗਰੀਬ ਜਨਤਾ ਦੀ ਭਲਾਈ ਦਾ ਕੰਮ ਕਰੇ। ਇਸ ਤਰ੍ਹਾਂ ਜਿੰਨੀਆਂ ਜ਼ਮੀਨਾਂ ਬੰਜਰ ਅਤੇ ਬੇਆਬਾਦ ਪਈਆਂ ਹਨ, ਉਹ ਪੈਦਾਇਸ਼ ਦੇਣ ਦੇ ਕਾਬਲ ਬਣ ਸਕਦੀਆਂ ਹਨ।

ਇਸ ਤੋਂ ਇਲਾਵਾ, ਸਪੀਕਰ ਸਾਹਿਬ, ਮੇਰਾ ਰੋਪੜ ਦਾ ਜਿਹੜਾ ਜ਼ਿਲਾ ਹੈ, ਉਸ ਜ਼ਿਲੇ ਵਿਚ ਦੀ ਸਤਲੁਜ ਦਰਿਆ ਲੰਘਦਾ ਹੈ। ਜਿਸ ਨਾਲ ਅਨੰਦਪੁਰ ਦੀ ਜਿਹੜੀ ਤਹਿਸੀਲ ਹੈ, ਉਹ ਸਾਥੋਂ ਅਲਹਿਦਾ ਹੋਈ ਹੈ। ਬਰਸਾਤ ਦੇ ਦਿਨਾਂ ਵਿਚ ਉਥੋਂ ਦੀ ਲੰਘਣਾ ਬੜਾ ਮੁਸ਼ਕਲ ਹੋ ਜਾਂਦਾ ਹੈ। ਅਗਰ ਅਨੰਦਪੁਰ ਤੋਂ ਨੂਰਪੁਰ ਜਾਣਾ ਹੋਵੇ ਤਾਂ 60 ਮੀਲ ਦਾ ਸਫ਼ਰ ਕਰਨਾ ਪੈਂਦਾ ਹੈ। ਰਸਤੇ ਵਿਚ ਕੋਈ ਪੁਲ ਨਹੀਂ ਹੈ। ਇਸ ਲਈ ਉਥੇ ਕੋਈ ਨਾ ਕੋਈ ਪੁਲ ਬਨਾਉਣਾ ਚਾਹੀਦਾ ਹੈ। ਨੰਗਲ ਤੋਂ ਲੈ ਕੇ ਰੋਪੜ ਤਕ ਦਰਮਿਆਨ ਵਿਚ ਕੋਈ ਪੁਲ ਨਹੀਂ ਹੈ। ਇਸ ਲਈ

ਅਗਰ ਗੌਰਮੈਂਟ ਮਿਹਰਬਾਨੀ ਕਰਕੇ ਉਥੇ ਪੁਲ ਬਣਾ ਦੇਵੇ ਤਾਂ ਬਹੁਤ ਅੱਛਾ ਹੈ। ਸਪੀਕਰ ਸਾਹਿਬ, ਮੇਰਾ ਇਲਾਕਾ ਘਾੜ ਦਾ ਇਲਾਕਾ ਹੈ। ਮੇਰਾ ਇਲਾਕਾ ਖਰੜ ਤੋਂ ਸ਼ੁਰੂ ਹੋ ਕੇ ਗੰਗੂਵਾਲ ਤੱਕ ਜਾਂਦਾ ਹੈ। ਮੈਂ ਸਰਕਾਰ ਨੂੰ ਬੇਨਤੀ ਕਰਾਂਗਾ ਕਿ ਉਸ ਘਾੜ ਦੇ ਇਲਾਕੇ ਵਿਚ ਬਹੁਤ ਸਾਰੇ ਪਿੰਡ ਐਸੇ ਹਨ, ਜਿਥੇ ਪਾਣੀ ਨਹੀਂ ਮਿਲਦਾ। ਉਨ੍ਹਾਂ ਨੂੰ ਪਾਣੀ ਡੇਢ ਦੋ ਮੀਲ ਤੋਂ ਲਿਆਉਣਾ ਪੈਂਦਾ ਹੈ। ਇਸ ਵਾਸਤੇ ਉਥੇ ਟਿਊਬਵੈਲ ਲਗਾਏ ਜਾਣ ਕਿਉਂਕਿ ਦੂਸਰੀ ਪਾਣੀ ਦੀ ਸਕੀਮ ਉਥੇ ਕਾਮਯਾਬ ਨਹੀਂ ਹੋ ਸਕੀ। ਅਗਰ ਟਿਊਬਵੈਲ ਦੀ ਸਕੀਮ ਸ਼ੁਰੂ ਹੋ ਜਾਵੇ ਤਾਂ ਅੱਛਾ ਹੈ। ਗੌਰਮਿੰਟ ਦਾ ਇਰਾਦਾ ਹੈ ਕਿ ਟਿਊਬਵੈਲਜ਼ ਦੀ ਜਿਹੜੀ ਸਕੀਮ ਹੈ, ਇਹ ਚਾਲੂ ਕੀਤੀ ਜਾਵੇ। ਇਸ ਲਈ ਮੈਂ ਗੌਰਮਿੰਟ ਨੂੰ ਬੇਨਤੀ ਕਰਾਂਗਾ ਕਿ ਇਹ ਸਰਕਾਰ ਦੀ ਬੜੀ ਮਿਹਰਬਾਨੀ ਹੋਵੇਗੀ ਜੇ ਮੇਰੇ ਜ਼ਿਲੇ ਰੋਪੜ ਦਾ ਵੀ ਖਿਆਲ ਰੱਖਿਆ ਜਾਵੇ। ਹੋਰ ਜ਼ਿਲਿਆਂ ਵਿਚ ਤਾਂ ਮਨਿਸਟਰ ਸਾਹਿਬਾਨ ਨੇ ਆਪਣੇ ਜ਼ੋਰ ਨਾਲ ਹੀ ਖਿੱਚ ਲੈ ਜਾਣੇ ਹਨ, ਪਰ ਮੇਰਾ ਇਲਾਕਾ ਘਾੜ ਦਾ ਇਲਾਕਾ ਹੈ, ਇਸ ਲਈ ਉਥੇ ਪਾਣੀ ਦਾ ਜ਼ਰੂਰ ਪ੍ਰਬੰਧ ਹੋਣਾ ਚਾਹੀਦਾ ਹੈ। ਇਹ ਆਬਪਾਸ਼ੀ ਵਾਸਤੇ ਵੀ ਜ਼ਰੂਰੀ ਹੈ ਅਤੇ ਪਾਣੀ ਪੀਣ ਵਾਸਤੇ ਭੀ ਜਿਹੜਾ ਘਾੜ ਦਾ ਇਲਾਕਾ ਹੈ, ਉਸ ਇਲਾਕੇ ਦੇ ਵਿਚ ਨਦੀਆਂ ਤੇ ਚੋ ਬਹੁਤ ਹਨ। ਇਹ ਜ਼ਮੀਨਾਂ ਅਤੇ ਫਸਲਾਂ ਨੂੰ ਖਰਾਬ ਤੇ ਬਰਬਾਦ ਕਰਦੇ ਹਨ। ਇਸ ਲਈ ਉਨ੍ਹਾਂ ਨੂੰ ਚੈਨੇਲਾਈਜ਼ ਕਰ ਦੇਣਾ ਚਾਹੀਦਾ ਹੈ। ਤਾਕਿ ਇਰਦ ਗਿਰਦ ਦੀ ਜਿਹੜੀ ਜ਼ਮੀਨ ਹੈ, ਜਿਸ ਤਰ੍ਹਾਂ ਸਤਲੁਜ ਵਿਚੋਂ ਹਜ਼ਾਰਾਂ ਵਿਘੇ ਜ਼ਮੀਨ ਨਿਕਲ ਆਈ ਹੈ, ਇਸੇ ਤਰ੍ਹਾਂ ਇਨ੍ਹਾਂ ਨਦੀਆਂ ਅਤੇ ਚੋਆਂ ਵਿਚੋਂ ਵੀ ਜ਼ਮੀਨ ਨਿਕਲ ਸਕਦੀ ਹੈ। ਇਸ ਲਈ ਸਰਕਾਰ ਨੂੰ ਇਸ ਪਾਸੇ ਧਿਆਨ ਦੇਣਾ ਚਾਹੀਦਾ ਹੈ। (ਘੰਟੀ)

ਮੇਰੇ ਇਲਾਕੇ ਦੀ ਜਨਤਾ ਦੀਆਂ ਜੋ ਤਕਲੀਫਾਂ ਹਨ, ਉਨ੍ਹਾਂ ਵੱਲ ਧਿਆਨ ਦੇ ਕੇ ਉਨ੍ਹਾਂ ਨੂੰ ਦੂਰ ਕਰਨਾ ਚਾਹੀਦਾ ਹੈ। ਸਪੀਕਰ ਸਾਹਿਬ, ਤੁਸੀਂ ਮੈਨੂੰ ਬੋਲਣ ਲਈ ਟਾਈਮ ਦਿਤਾ ਹੈ, ਮੈਂ ਆਪ ਦਾ ਧੰਨਵਾਦ ਕਰਦਾ ਹਾਂ। ਅਗਰ ਮੇਰੇ ਕਿਸੇ ਦੋਸਤ ਨੂੰ ਮੇਰੀ ਤਰਫੋਂ ਕੋਈ ਬੁਰਾ ਸ਼ਬਦ ਕਿਹਾ ਗਿਆ ਹੋਵੇ ਤਾਂ ਮੈਂ ਇਸ ਤੇ ਮੁਆਫ਼ੀ ਮੰਗਦਾ ਹਾਂ।

**ਸਰਦਾਰ ਪਰਤਾਪ ਸਿੰਘ ਕਾਦੀਆਂ (ਕੁੰਮ ਕਲਾਂ)** : ਸਪੀਕਰ ਸਾਹਿਬ, ਇਸ ਸਦਨ ਦੇ ਵਿਚ ਇਹ ਜੋ ਬੱਜਟ ਦੇ ਉਤੇ ਬਹਿਸ ਹੋ ਰਹੀ ਹੈ, ਉਸ ਦੇ ਉੱਤੇ ਮੈਂ ਆਪਣੇ ਕੁਝ ਵਿਚਾਰ ਰੱਖਣੇ ਚਾਹੁੰਦਾ ਹਾਂ। ਇਹ ਦੇਸ਼, ਸਾਡੀ ਨੇਸ਼ਨ ਔਰ ਹਿੰਦੁਸਤਾਨ, ਇਕ ਡੀਵੈਲਪਿੰਗ ਸਟੇਜ ਵਿਚ ਹੈ। ਕੋਈ ਵੀ ਸਟੇਟ ਜਿਹੜੀ ਡੀਵੈਲਪਿੰਗ ਸਟੇਜ ਵਿਚ ਹੋਵੇ, ਜਿੰਨਾ ਚਿਰ ਸੰਜਮ, ਇਕਾਨਮੀ ਦੇ ਨਾਲ ਨਾਲ ਹੱਡ ਭੰਨਵੀਂ ਮਿਹਨਤ ਨਾ ਕਰੇ, ਉਹ ਉਤਾਂਹ ਨਹੀਂ ਉਠ ਸਕਦੀ। ਇਸ ਲਈ ਮੈਂ ਅੱਜ ਸੰਜਮ ਦੇ ਬਾਰੇ ਵਿਚ ਆਪਣੇ ਦੋ ਤਿੰਨ ਵਿਚਾਰ ਰੱਖਣਾ ਚਾਹੁੰਦਾ ਹਾਂ।

ਇਸ ਪੰਜਾਬ ਵਿਚ ਕੰਸਾਲੀਡੇਸ਼ਨ ਆਫ ਹੋਲਡਿੰਗਜ਼ ਸ਼ੁਰੂ ਹੈ ਔਰ ਇਸ ਨੂੰ ਸ਼ੁਰੂ ਹੋਈ ਨੂੰ 15-20 ਸਾਲ ਹੋ ਗਏ ਹਨ। ਇਸ ਦਾ ਕੰਮ ਵੀ ਤਕਰੀਬਨ ਖਤਮ ਹੋ ਗਿਆ ਹੈ ਲੇਕਿਨ ਜਟ ਵਿਚ ਇਸ ਦੇ ਉਤੇ 46 ਲੱਖ ਰੁਪਏ ਦਾ ਖਰਚ ਰੱਖਿਆ ਗਿਆ ਹੈ। ਮੈਨੂੰ ਇਕ ਗੱਲ ਯਾਦ ਆ ਗਈ ਹੈ ਕਿ ਜਿਸ ਵੇਲੇ ਇਥੇ ਪਾਰਟੀਸ਼ਨ ਤੋਂ ਬਾਅਦ ਰਿਫਿਊਜੀਆਂ ਦੇ ਕੈਂਪ ਬਣਾਏ ਗਏ ਸਨ ਤਾਂ ਇਕ ਵਾਰੀ ਇਕ ਚਿੱਠੀ ਗੌਰਮਿੰਟ ਦੀ ਆਈ ਕਿ ਇਹ ਕੈਂਪ ਵਾਈਂਡ ਅੱਪ ਕਰ ਦਿਤੇ ਜਾਣ। ਮੈਂ ਵੀ ਜਮਾਲਪੁਰ ਵਿਖੇ ਕੈਂਪ ਦਾ ਅਸਿਸਟੈਂਟ ਕਮਾਂਡਿੰਗ ਆਫੀਸਰ ਸੀ। ਅਸੀਂ ਕੁਝ ਪਰੇਰਨਾ ਦਿਤੀ। ਜਿਸ ਵੇਲੇ ਉਥੋਂ ਬਾਜ਼ੀਗਰਾਂ ਨੂੰ ਉਠਾਇਆ

(ਸਰਦਾਰ ਪ੍ਰਤਾਪ ਸਿੰਘ ਕਾਦੀਆਂ)

ਜਾਣਾ ਸੀ ਤਾਂ ਉਹ ਕੈਂਪ ਖਾਲੀ ਹੋ ਜਾਣੇ ਸਨ । ਉਨ੍ਹਾਂ ਨੇ ਆਪਣੀ ਇਛਿਆ ਕੈਂਪ ਤੋਂ ਬਾਹਿਰ ਜਾਣ ਦੀ ਦੱਸੀ ਅਤੇ ਉਹ ਲੁਧਿਆਣਾ ਦੇ ਸਟੇਸ਼ਨ ਤੇ ਚਲੇ ਗਏ । ਉਥੇ ਦੇ ਇਕ ਅਸਿਸਟੈਂਟ ਕਮਾਂਡਿੰਗ ਆਫੀਸਰ, ਜਿਸ ਦੀ ਸਰਵਿਸ ਵੀ ਕੈਂਪ ਦੇ ਨਾਲ ਹੀ ਖਤਮ ਹੋ ਜਾਣੀ ਸੀ, ਉਹ ਸਟੇਸ਼ਨ ਤੇ ਜਾਕੇ ਉਨ੍ਹਾਂ ਨੂੰ ਕਹਿਕੇ ਵਾਪਿਸ ਲਿਆਇਆ । ਜਿਸ ਵੇਲੇ ਅਸੀਂ ਦੂਜੇ ਦਿਨ ਮੀਟਿੰਗ ਵਿਚ ਗੱਲ ਕੀਤੀ ਤਾਂ ਉਹ ਮੰਨ ਗਿਆ ਕਿ ਉਥੇ ਗਿਆ ਸੀ । ਇਸੇ ਤਰ੍ਹਾਂ ਇਹ ਕੰਸਾਲੀਡੇਸ਼ਨ ਦਾ ਇਤਨਾ ਵੱਡਾ ਡੀਪਾਰਟਮੈਂਟ ਹੈ ਅਤੇ ਵੱਡੇ ਵੱਡੇ ਅਫਸਰ ਹਨ । ਕੰਸਾਲੀਡੇਸ਼ਨ ਤਾਂ ਭਾਵੇਂ ਹੋ ਗਈ ਹੈ, ਪਰ ਮਹਿਕਮਾ ਵਾਈਂਡ ਅੱਪ ਨਹੀਂ ਕੀਤਾ ਜਾ ਰਿਹਾ । ਮੈਂ ਗੌਰਮਿੰਟ ਨੂੰ ਬੇਨਤੀ ਕਰਾਂਗਾ ਕਿ ਇਹ ਮਹਿਕਮਾ ਵਾਈਂਡ ਅੱਪ ਕੀਤਾ ਜਾਵੇ ਅਤੇ ਅਪੀਲਾਂ ਆਦਿ ਦਾ ਕੰਮ ਡੀ. ਸੀ. ਐਸ. ਡੀ. ਐਮ. ਨੂੰ ਸੌਂਪ ਦਿਤਾ ਜਾਵੇ ਅਤੇ ਇਹ ਜਿਹੜਾ 46 ਲੱਖ ਦਾ ਖਰਚ ਹੈ, ਇਹ ਬਚਾਇਆ ਜਾਵੇ ।

ਦੂਸਰੇ ਮੈਂ ਰੀਹੈਬਲਿਟੇਸ਼ਨ ਡੀਪਾਰਟਮੈਂਟ ਬਾਰੇ ਕਹਿਣਾ ਚਾਹੁੰਦਾ ਹਾਂ । ਇਹ ਜਿਹੜੀ ਜ਼ਮੀਨ ਹੈ, ਜਿਸ ਦਾ ਚਰਚਾ ਹੁੰਦਾ ਰਹਿੰਦਾ ਹੈ, ਇਹ ਜ਼ਮੀਨ ਇਵੈਕੂਈਲੈਂਡ ਹੈ ਜਿਹੜੀ ਮੁਸਲਮਾਨ ਇਥੇ ਛੱਡ ਗਏ ਸੀ । ਜਿਹੜੇ ਉਧਰੋਂ ਅਲਾਟੀਜ਼ ਆਏ ਸਨ, ਉਨ੍ਹਾਂ ਦੀ ਜ਼ਮੀਨ ਦੇ ਬਦਲੇ ਉਨ੍ਹਾਂ ਨੂੰ ਇਹ ਜ਼ਮੀਨ ਤਕਸੀਮ ਕੀਤੀ ਗਈ । ਉਸ ਵੇਲੇ ਤਾਂ ਹਿਸਾਬ ਕਿਤਾਬ ਠੀਕ ਨਾ ਹੋ ਸਕਿਆ ਅਤੇ ਜ਼ਮੀਨ ਬਚ ਗਈ । ਚਾਹੀਦਾ ਤਾਂ ਇਹ ਸੀ ਕਿ ਜਿਹੜੀ ਜ਼ਮੀਨ ਬਚੀ ਸੀ ਉਸ ਨੂੰ ਗੌਰਮਿੰਟ ਲੀਜ਼ ਤੇ ਚਾੜ੍ਹ ਦਿੰਦੀ ਪਰ ਐਸਾ ਨਹੀਂ ਹੋਇਆ । ਉਸ ਜ਼ਮੀਨ ਨੂੰ ਐਵੇਂ ਬਗੈਰ ਕਿਸੇ ਪੈਦਾ-ਇਸ਼ ਦੇ ਛੱਡਿਆ ਗਿਆ । ਨਤੀਜਾ ਤੁਹਾਨੂੰ ਪਤਾ ਹੈ ਕਿ ਕੋਈ ਵਾਹ ਲਵੇ, ਕਿਸੇ ਨੂੰ ਰੋਕਿਆ ਨਹੀਂ ਗਿਆ ।

(ਇਸ ਸਮੇਂ ਸਰਦਾਰ ਜਸਦੇਵ ਸਿੰਘ ਸੰਧੂ, ਪੈਨਲ ਆਫ ਚੇਅਰਮੈਨ ਦੇ ਇਕ ਮੈਂਬਰ ਨੇ ਕੁਰਸੀ ਸੰਭਾਲੀ)

ਜਿਹੜਾ ਇਥੇ ਜ਼ਮੀਨ ਦਾ ਚਰਚਾ ਚੱਲਦਾ ਹੈ, ਮੈਂ ਪੁੱਛਦਾ ਹਾਂ ਕਿ 20 ਸਾਲਾਂ ਵਿਚ ਜਿੰਨੀਆਂ ਸਰਕਾਰਾਂ ਆਈਆਂ, ਕਿਸੇ ਨੇ ਕੋਈ ਵਿਉਂਤ ਬਣਾਈ ਕਿ ਇਸ ਜ਼ਮੀਨ ਨੂੰ ਲੀਜ਼ ਤੇ ਚਾੜ੍ਹ ਦਿਓ ? ਮੈਂ ਕਹਿੰਦਾ ਹਾਂ ਕਿ ਜੇ ਉਹ ਕੋਈ ਫ਼ੈਸਲਾ ਨਹੀਂ ਸੀ ਕਰ ਸਕਦੇ ਤਾਂ ਉਸ ਨੂੰ ਲੀਜ਼ ਤੇ ਤਾਂ ਚਾੜ੍ਹਿਆ ਜਾ ਸਕਦਾ ਸੀ । (ਵਿਘਨ) ਮੈਨੂੰ ਕਲੋਨੀਜ਼ ਦਾ ਪਤਾ ਹੈ । ਉਨ੍ਹਾਂ ਕਲੋਨੀਜ਼ ਦੇ ਵਿਚ ਜਿਸ ਵੇਲੇ ਜ਼ਮੀਨਾਂ ਨੀਲਾਮ ਹੋਈਆਂ (ਵਿਘਨ) ਜ਼ਮੀਨਾਂ ਜ਼ਬਤ ਹੋ ਗਈਆਂ । ਅੰਗਰੇਜ਼ ਕਈ ਸਾਲ ਤੱਕ ਉਸ ਨੂੰ ਟੈਂਡਰ ਤੇ ਚਾੜ੍ਹਦੇ ਰਹੇ, ਜਿੰਨਾਂ ਚਿਰ ਉਹ ਨੀਲਾਮ ਨਾ ਹੋ ਸਕੀਆਂ । ਕੀ ਵਜ੍ਹਾ ਸੀ ਕਿ ਇਹ ਜ਼ਮੀਨ ਲੀਜ਼ ਤੇ ਨਹੀਂ ਸੀ ਚਾੜ੍ਹ ਸਕਦੇ ? ਮੈਂ ਸਮਝਦਾ ਹਾਂ ਕਿ 20 ਸਾਲਾਂ ਵਿਚ ਜਿੰਨੀਆਂ ਸਰਕਾਰਾਂ ਆਈਆਂ ਉਨ੍ਹਾਂ ਨੇ ਇਸ ਪਾਸੇ ਕੋਈ ਧਿਆਨ ਨਹੀਂ ਦਿਤਾ । ਚੇਅਰਮੈਨ ਸਾਹਿਬ, ਇਹ ਜਿਹੜਾ ਮਹਿਕਮਾ ਹੈ ਮੈਂ ਸਮਝਦਾ ਹਾਂ ਕਿ ਇਸ ਨੂੰ ਵਾਈਂਡ ਅੱਪ ਕਰ ਦੇਣਾ ਚਾਹੀਦਾ ਹੈ । ਚੇਅਰਮੈਨ ਸਾਹਿਬ, ਜਿਤਨਾ ਚਿਰ ਗੌਰਮਿੰਟ ਕੋਈ ਫੈਸਲਾ ਨਹੀਂ ਕਰਦੀ ਇਤਨਾ ਚਿਰ ਮਹਿਕਮੇ ਨੇ ਕੀ ਕੰਮ ਕਰਨਾ ਹੈ । ਮਹਿਕਮੇ ਵਿਚ ਹੋ ਕੀ ਰਿਹਾ ਹੈ ? ਚੇਅਰਮੈਨ ਸਾਹਿਬ, ਇਕ ਜ਼ਮੀਨ ਮੁਸਲਮ ਅਵੈਕੂਈਲੈਂਡ ਹੈ । ਮੁਸਲਮਾਨ ਪਿੰਡਾਂ ਵਿਚ ਸ਼ਾਮਲਾਤ ਦਿਹ ਛੱਡ ਗਏ । ਉਹ ਇਕ ਗੌਰਮਿੰਟ ਦੇ ਆਰਡਰ ਨਾਲ ਪੰਚਾਇਤਾਂ ਨੂੰ ਟਰਾਂਸਫਰ ਹੋ ਗਈ । ਆਹਿਸਤਾ ਆਹਿਸਤਾ ਉਹ ਜ਼ਮੀਨ ਕਸਟੋਡੀਅਨ ਖਾਤੇ ਵਿਚ ਲੈ ਜਾਵੇਗਾ । ਮੈਂ ਕਹਿੰਦਾ ਹਾਂ ਕਿ

ਉਸ ਮਹਿਕਮੇ ਦੇ ਅਮਲੇ ਕੋਲ ਹੋਰ ਤਾਂ ਕੋਈ ਕੰਮ ਹੈ ਨਹੀਂ, ਇਹੀ ਕੰਮ ਹੈ। ਪਹਿਲਾਂ ਕਿਸੇ ਨੂੰ ਦੇਣੀਆਂ, ਫਿਰ ਕਿਸੇ ਹੋਰ ਨੂੰ ਦੇਣੀਆਂ। ਇਸ ਤਰ੍ਹਾਂ ਦਲਾਲਬਾਜ਼ੀ ਦੀ ਗਲ ਹੋ ਰਹੀ ਹੈ। ਸੋ ਮੈਂ ਅਰਜ਼ ਕਰਦਾ ਹਾਂ ਕਿ ਇਹ ਜੋ ਸੇਲ ਡੀਪਾਰਟਮੈਂਟ ਹੈ, ਉਸ ਨੂੰ ਵਾਈਂਡ ਅੱਪ ਕਰ ਦੇਣਾ ਚਾਹੀਦਾ ਹੈ। (ਵਿਘਨ) ਸੇਲ ਡੀਪਾਰਟਮੈਂਟ ਦੇ ਵਾਸਤੇ 6--7 ਲੱਖ ਰੁਪਿਆ ਖਰਚ ਆਉਂਦਾ ਹੈ, ਉਹ ਮੈਂ ਸਮਝਦਾ ਹਾਂ ਕਿ ਫਜ਼ੂਲ ਹੈ। ਤਹਿਸੀਲਦਾਰ ਐਸ. ਡੀ. ਓ. ਆਦਿ ਉਹੀ ਕੰਮ ਕਰ ਸਕਦੇ ਹਨ। ਰਿਕਾਰਡ ਤਾਂ ਉਨ੍ਹਾਂ ਦਾ ਰੈਵਨਿਯੂ ਪਟਵਾਰੀਆਂ ਕੋਲ ਹੀ ਹੈ। ਇਹ ਮਹਿਕਮਾ ਅਸਾਨੀ ਨਾਲ ਖ਼ਤਮ ਹੋ ਸਕਦਾ ਹੈ।

ਇਕ ਚੇਅਰਮੈਨ ਸਾਹਿਬ, ਮੈਂ ਐਡਮਨਿਸਟਰੇਸ਼ਨ ਦੇ ਬਾਰੇ ਸੁਝਾਓ ਦੇਣਾ ਚਾਹੁੰਦਾ ਹਾਂ। ਐਡਮਿਨਿਸਟਰੇਸ਼ਨ ਤੇ ਜੋ ਖਰਚ ਆਉਂਦਾ ਹੈ ਉਸ ਦੇ ਵਿਚੋਂ ਜੋ ਸਿਵਲ ਸੈਕਟਰੀਏਟ ਹੈ ਉਸ ਤੇ ਇਕ ਕਰੋੜ 46 ਲੱਖ 14 ਹਜ਼ਾਰ 420 ਰੁਪਏ ਖਰਚ ਆਉਂਦਾ ਹੈ। ਇਹ ਤਕਰੀਬਨ ਜਿਤਨੀ ਐਡਮਨਿਸਟਰੇਸ਼ਨ ਹੈ ਉਸ ਦਾ 33% ਹਿਸਾ ਬਣਦਾ ਹੈ। ਮੈਨੂੰ ਇਹ ਸਮਝ ਨਹੀਂ ਆਉਂਦੀ ਅਨਜਾਣ ਹਾਂ, ਇਕ ਕਿਸਾਨ ਹਾਂ ਔਰ ਪਹਿਲੀ ਦਫ਼ਾ ਇਥੇ ਆਇਆ ਹਾਂ ਜੇ ਸਾਰਾ ਕੇਸ ਹੈਡ ਆਫ਼ ਦੀ ਡੀਪਾਰਟਮੈਂਟ ਤਕ ਪਹੁੰਚ ਗਿਆ ਤਾਂ ਸਿਵਲ ਸੈਕਟਰੀਏਟ ਨੇ ਅਗੇ ਉਸ ਨੂੰ ਸਿਰਫ਼ ਮਨਿਸਟਰ ਤਕ ਹੀ ਪਹੁੰਚਾਣਾ ਹੈ। ਮੇਰੀ ਅਰਜ਼ ਹੈ ਕਿ ਵਿਚਲੇ ਚੈਨਲ ਤੇ 33% ਖਰਚ ਕਰਨ ਦੀ ਯੁਟਿਲਿਟੀ ਕੀ ਹੈ? ਇਸ ਬਾਰੇ ਚੇਅਰਮੈਨ ਸਾਹਿਬ ਮੈਂ ਇਕ ਜ਼ਾਤੀ ਮਿਸਾਲ ਦੇਣੀ ਚਾਹੁੰਦਾ ਹਾਂ। ਚੇਅਰਮੈਨ ਸਾਹਿਬ, ਇਕ ਸੜਕ ਹੈ ਮੇਰੀ ਕਨਸਟੀਚੂਐਂਸੀ ਵਿਚ ਜਿਹੜੀ ਕਿ ਜ਼ਿਲ੍ਹਾ ਪਰੀਸ਼ਦ ਨੇ ਬਣਾਈ ਸੀ। ਉਹ ਸੜਕ ਕੁੰਮ ਕਲਾਂ ਤੋਂ ਬੋੜਾ ਤਕ ਬਣਾਈ ਗਈ। ਜਦੋਂ ਮੈਂ ਪਰਸੂ ਕੀਤਾ ਤਾਂ ਹੈਡ ਆਫ਼ ਦੀ ਡੀਪਾਰਟਮੈਂਟ ਐਸ. ਈ. ਨੇ ਟੈਕਨੀਕਲ ਸੈਕਸ਼ਨ ਦੇ ਦਿਤੀ। (ਵਿਘਨ) ਵਾਪਸ ਜ਼ਿਲਾ ਪਰੀਸ਼ਦ ਕੋਲੋਂ ਪੁਛਿਆ। (ਵਿਘਨ) ਕਹਿਣ ਲਗੇ ਐਡ-ਮਨਿਸਟਰੇਟਿਵ ਅਪਰੂਵਲ ਗੌਰਮਿੰਟ ਵਲੋਂ ਹੋਣੀ ਹੈ। ਮੈਂ ਫਿਰ ਐਡਮਿਨਿਸਟਰੇਟਿਵ ਅਪਰੂਵਲ ਲਈ ਪਰਸੂ ਕੀਤਾ। ਮੈਂ ਘੁੰਮ ਘੁਮਾ ਕੇ ਇਹ ਲਭ ਸਕਿਆ ਕਿ ਇਕ ਟੇਬਲ ਤੇ ਉਹ ਕੇਸ ਪਿਆ ਹੈ। ਮੈਂ ਉਸ ਅਸਿਸਟੈਂਟ ਦਾ ਮਸ਼ਕੂਰ ਹਾਂ ਜਿਸ ਨੇ ਕੇਸ ਲਭਾਉਣ ਵਿਚ ਮੇਰੀ ਮਦਦ ਕੀਤੀ ਔਰ ਮੈਨੂੰ ਨਾਲ ਲੈ ਕੇ 5-7 ਟੇਬਲਾਂ ਤੇ ਕੇਸ ਦੇਖਿਆ ਤੇ ਆਖੀਰ ਇਕ ਟੇਬਲ ਤੇ ਪਿਆ ਮਿਲ ਗਿਆ। ਮੈਂ ਉਨ੍ਹਾਂ ਨੂੰ ਕੇਸ ਬਾਰੇ ਪੁਛਿਆ ਤਾਂ ਉਨ੍ਹਾਂ ਨੇ ਕਿਹਾ ਕਿ ਕੀ ਕੇਸ ਹੈ ਜੀ। ਮੈਂ ਕਿਹਾ ਕਿ ਐਡਮਿਨਿ-ਸਟਰੇਟਿਵ ਅਪਰੂਵਲ ਲਈ ਕੇਸ ਹੈ। ਇਸ ਦੀ ਇਥੇ ਕੀ ਲੋੜ ਹੈ। ਉਹ ਕਹਿਣ ਲਗੇ ਕਿ ਵੈਲਿਡ ਜ਼ਰੂਰ ਡੀਕਲੇਅਰ ਕਰਨਾ ਹੈ। ਮੈਂ ਕਿਹਾ ਕਿ ਇਹ ਜ਼ਿਲਾ ਪਰੀਸ਼ਦ ਦਾ ਫੰਕਸ਼ਨ ਹੈ। ਮੈਨੂੰ ਫਿਰ ਕਹਿਣ ਲਗੇ ਕਿ ਕਈ ਐਕਟ ਹਨ, ਕਿਸੇ ਵਿਚ ਕੁਝ ਹੈ ਔਰ ਕਿਸੇ ਵਿਚ ਕੁਝ ਕੇਸ ਵਾਪਸ ਗਿਆ। ਫਿਰ ਮੰਗਵਾਇਆ ਗਿਆ। ਮੈਂ ਦੁਬਾਰਾ ਫਿਰ ਗਿਆ ਤਾਂ ਪਤਾ ਲਗਾ ਕਿ ਉਸ ਕੇਸ ਨੂੰ ਅਸਿਸਟੈਂਟ ਸੈਕਟਰੀ ਸਾਹਿਬ ਨੇ ਫਾਰ ਡਿਸਕਸ਼ਨ ਰਖਿਆ ਹੈ। ਉਸ ਅਸਿਸਟੈਂਟ ਸੈਕਟਰੀ ਪਾਸ ਮੈਂ ਗਿਆ ਉਹਨਾਂ ਪੁਛਿਆ ਕਿ ਕਿਹੜੀਸੜਕ ਹੈ। ਮੈਂ ਕਿਹਾ ਜੀ ਕਿ ਕੁੰਮਕਲਾਂ ਤੋਂ ਬੋੜਾ ਸੜਕ ਹੈ ਜੀ। ਉਸ ਨੇ ਕਿਹਾ ਕਿ ਸਦ ਲਿਆ ਬਈ ਅਸਿਸਟੈਂਟ ਨੂੰ। ਜਦੋਂ ਅਸਿਸਟੈਂਟ ਆਇਆ ਤਾਂ ਉਸ ਨੂੰ ਉਸ ਨੇ ਪੁਛਿਆ ਕਿ ਕੋਈ ਗਲਤੀ ਤਾਂ ਇਸ ਵਿਚ ਨਹੀਂ ਉਸ ਅਸਿਸਟੈਂਟ ਨੇ ਮੇਰੇ ਸਾਹਮਣੇ ਕਿਹਾ ਕਿ ਕੋਈ ਗਲਤੀ ਨਹੀਂ ਹੈ। ਮੈਨੂੰ ਫਿਰ ਅਸਿਸਟੈਂਟ ਸੈਕਟਰੀ ਸਾਹਿਬ ਕਹਿਣ ਲਗੇ ਕਿ ਜਾਓ ਸਰਦਾਰ ਸਾਹਿਬ ਤੁਹਾਡਾ ਕੰਮ ਹੋ ਜਾਵੇਗਾ। ਮੈਂ ਕਿਹਾ ਚਲੋ ਚਲੋ ਠੀਕ ਹੈ। ਪਰ ਜਦੋਂ ਉਸ ਤੋਂ ਬਾਦ

(ਸਰਦਾਰ ਪ੍ਰਤਾਪ ਸਿੰਘ ਕਾਦਿਆਂ)

ਦੁਬਾਰਾ ਆਇਆ ਤਾਂ ਮੈਂ ਦੇਖਿਆ ਕਿ ਜੁਆਇੰਟ ਸੈਕਟਰੀ, ਸੈਕਟਰੀ ਆਦਿ ਕਈ ਥਾਵਾਂ ਤੋਂ ਘੁੰਮ ਕੇ ਉਥੇ ਕੇਸ ਵਾਪਸ ਪਹੁੰਚਿਆ। ਮੈਂ ਇਥੇ ਇਹ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਇਕ ਤਾਂ ਇਸ ਤੇ 1 ਕਰੋੜ 46 ਲੱਖ 14 ਹਜ਼ਾਰ 420 ਰੁਪਏ ਖਰਚ ਹੁੰਦੇ ਹਨ ਦੂਸਰਾ ਕੇਸ ਨੂੰ ਚਾਰ ਪੰਜ ਬਰੇਕਾਂ ਲਾ ਦਿਤੀਆਂ ਹਨ। ਹੁਣੇ ਹੁਣੇ ਅਸੀਂ ਇਕ ਬਰੇਕ ਹਟਾਈ ਹੈ, ਉਹ ਬਰੇਕ ਹੈ ਕੌਂਸਲ ਵਾਲੀ ਬਰੇਕ। ਜੇ ਕੌਂਸਲ ਵਾਲੀ ਬਰੇਕ ਤੇ ਬਹੁਤੀ ਖਰਾਬੀ ਨਹੀਂ ਹੋਈ ਹੈ ਤਾਂ ਇਹ ਬਰੇਕ ਅਸਿਸਟੈਂਟ, ਸੁਪਰਡੰਟ, ਅਸਿਸਟੈਂਟ ਸੈਕਟਰੀ, ਡਿਪਟੀ ਸੈਕਟਰੀ, ਜੁਆਇੰਟ ਸੈਕਟਰੀ, ਸੈਕਟਰੀ ਅਤੇ ਪਤਾ ਨਹੀਂ ਕੀ ਕੁਝ ਹੈ ਇਸ ਨੂੰ ਵੀ ਹਟਾਉਣਾ ਚਾਹੀਦਾ ਹੈ। ਮਨਿਸਟਰ ਤਕ ਕੇਸ ਜਾਣਾ ਹੁੰਦਾ ਹੈ। ਮੈਂ ਸਮਝਦਾ ਹਾਂ ਕਿ ਹੈਡ ਆਫ਼ ਦੀ ਡਿਪਾਰਟਮੈਂਟ ਤੋਂ ਮਨਿਸਟਰ ਤਕ ਕੇਸ ਪਹੁੰਚਣ ਤਕ ਹੀ ਬਹੁਤ ਔਕੜਾਂ ਹੁੰਦੀਆਂ ਹਨ ਜਿਹੜੀਆਂ ਕਿ ਨਹੀਂ ਹੋਣੀਆਂ ਚਾਹੀਦੀਆਂ। (ਘੰਟੀ) (ਵਿਘਨ)

ਹੁਣ ਮੈਂ ਚੇਅਰਮੈਨ ਸਾਹਿਬ, ਮੋਟੀਆਂ ਮੋਟੀਆ ਕੁਝ ਗਲਾਂ ਦਸਦਾ ਹਾਂ। ਚੇਅਰਮੈਨ ਸਾਹਿਬ, ਐਜੂਕੇਸ਼ਨ ਦੇ ਬਾਰੇ ਮੈਂ ਇਕ ਅਰਜ਼ ਕਰਨੀ ਚਾਹੁੰਦਾ ਹਾਂ। ਇਸ ਮਹਿਕਮੇ ਵਿਚ ਵਿਦ ਪੋਸਟ ਹੀ ਟਰਾਂਸਫਰਜ਼ ਹੋ ਜਾਂਦੀਆਂ ਹਨ। ਸ਼ਹਿਰਾਂ ਵਿਚ ਸਟਾਫ ਫਜ਼ੂਲ ਤੇ ਵਾਧੂ ਹੈ (ਵਿਘਨ) ਇਸ ਦੇ ਬਾਰੇ ਮੈਂ ਸਰਕਾਰ ਦਾ ਧਿਆਨ ਦਿਵਾਉਂਦਾ ਹਾਂ ਕਿ ਇਹ ਜਿਹੜੇ ਅਫ਼ਸਰ ਖ਼ੁਸ਼ਾਮਦ ਕਰਨ ਵਾਲੇ ਹਨ, ਇਨ੍ਹਾਂ ਵਲ ਬਹੁਤ ਧਿਆਨ ਨਾ ਕਰੋ, ਲੋਕਾਂ ਵਲ ਧਿਆਨ ਕਰੋ ਔਰ ਜਿਥੇ ਅਧਿਆਪਕਾਂ ਦੀ ਲੋੜ ਹੈ ਉਥੇ ਦਿਓ।

ਚੇਅਰਮੈਨ ਸਾਹਿਬ, ਐਗਰੀਕਲਚਰ ਦੇ ਬਾਰੇ ਮੈਂ ਇਕ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਐਗਰੀਕਲਚਰ ਤੇ ਬਹੁਤ ਖਰਚ ਹੋ ਰਿਹਾ ਹੈ। ਚੇਅਰਮੈਨ ਸਾਹਿਬ ਜੋ ਸਾਡੇ ਖੇਤੀ ਬਾੜੀ ਕਰਨ ਵਾਲੇ ਹਨ, ਜੋ ਸਾਡੇ ਕਿਸਾਨ ਐਗਰੀਕਲਚਰਿਸਟ ਹਨ ਉਨ੍ਹਾਂ ਨੂੰ ਜਿਨ੍ਹਾਂ ਚਿਰ ਤੁਸੀਂ ਕੋਈ ਚੀਜ਼ ਕਰਕੇ ਨਹੀਂ ਦਿਖਾਓਗੇ ਉਦੋਂ ਤਕ ਉਨ੍ਹਾਂ ਤੇ ਕੋਈ ਅਸਰ ਨਹੀਂ ਪੈਂਦਾ। ਜਿਤਨਾ ਤੁਸੀਂ ਸਟਾਫ਼ ਉਨ੍ਹਾਂ ਵਾਸਤੇ ਰਖਿਆ ਹੋਇਆ ਹੈ ਉਹ ਉਨ੍ਹਾਂ ਨੂੰ ਮੁਫੀਦ ਨਹੀਂ ਹੈ। ਮੈਂ ਚੇਅਰਮੈਨ ਸਾਹਿਬ, ਇਸ ਦੇ ਬਾਰੇ ਇਕ ਸੁਝਾਓ ਦਿੰਦਾ ਹਾਂ। ਚੇਅਰਮੈਨ ਸਾਹਿਬ, ਜਿਥੇ ਵੀ ਕੋਈ ਐਕਸਟੈਨਸ਼ਨ ਅਫ਼ਸਰ ਹੈ (ਵਿਘਨ) ਜਿਥੇ 30 ਏਕੜ ਦੀ ਸੀਲਿੰਗ ਰਖੀ ਹੋਈ ਹੈ ਉਹ 30 ਏਕੜ ਦੀਆਂ ਫਾਰਮਾਂ ਉਸ ਐਕਸਟੈਨਸ਼ਨ ਅਫ਼ਸਰ ਦੇ ਹਲਕੇ ਵਿਚ ਹੋਣੀਆਂ ਚਾਹੀਦੀਆਂ ਹਨ। ਇਸ ਨਾਲ ਇਕ ਫ਼ਾਇਦਾ ਇਹ ਹੋਵੇਗਾ ਕਿ ਇਹ ਡਾਇਰੈਕਟਰ ਐਗਰੀਕਲਚਰ ਆਪ ਕਰਵਾਏਗਾ ਔਰ ਦੂਸਰਾ ਇਹ ਹੋਵੇਗਾ ਕਿ ਸਰਕਾਰ ਨੂੰ ਕਿਸੇ ਨੂੰ ਪੁਛਣ ਦੀ ਲੋੜ ਨਹੀਂ ਇਕਾਨਮੀ ਵਰਕ ਆਊਟ ਕਰਕੇ ਉਹ ਦੇਖ ਲਵੇਗਾ।———

1·30 P.M. **Mr. Chairman (Sardar Jasdev Singh Sandhu)** : The House stands adjourned till 9·00 A. M., on Thursday, the 12th March, 1970. Sardar Partap Singh who is on his legs, will continue tomorrow.

*(The Sabha then adjourned till 9·00 A.M on Thursday the 12th March, 1970).*

14 SP.

# PUNJAB VIDHAN SABHA

## DEBATES

*12th March, 1970*

Vol. I No. 14

OFFICIAL REPORT

## CONTENTS

*Thursday, the 12th March, 1970*



**Punjab Vidhan Sabha Secretariat, Chandigarh.** Price Rs. 4.75

## *ERRATA*

To

**Punjab Vidhan Sabha Debate, Vol. I No. 14**

**Dated 12th March 1970**

---

| *Read* | *For* | *Page* | *Line* |
|---|---|---|---|
| I have | have | (14)40 | 3 |
| procedure | proceedure | (14)48 | 2 |
| Addressing | Adressing | (14)58 | 9 |
| member | memper | (14)63 | 8 |
| the | thie | (14)63 | 10 |
| or Member | of Member | (14)63 | last |
| Comrade Satya Pal Dang | Comrade Syta Pal Dang | (14)71 | 1 |
| Power | Powcr | (14)78 | 1 |
| utilisation | utlisation | (14)78 | 10 |
| permit | prmit | (14)94 | 12 |

---

## PUNJAB VIDHAN SABHA

*Thursday, the 12th March, 1970*

*The Vidhan Sabha met in the Assembly Hall, Sector 1, Chandigarh, at 9.00 a.m. of the clock. Mr. Speaker (Sardar Darbara Singh) in the Chair.*

---

### STARRED QUESTIONS AND ANSWERS.

**Sirdar Kapur Singh :** Mr. Speaker, the officer who announces your entry should be asked to announce it a little more mildly as some of us are heart patients.

**Mr. Speaker :** Sirdar Kapur Singh, I hope you are not a heart patient. I wish you to carry a stout heart.

**Sirdar Kapur Singh :** No, Sir. I am not. But some of us are.

(ਇਸ ਸਮੇਂ ਸਵਾਲ ਨੰ : *1393, 1392, 1488 ਅਤੇ 1394 ਸ਼੍ਰੀ ਸਪੀਕਰ ਵਲੋਂ ਕਾਲ ਅਪਾਨ ਕੀਤੇ ਗਏ ਪਰ ਸਬੰਧਤ ਮੈਂਬਰ ਸਾਹਿਬਾਨ ਹਾਜ਼ਰ ਨਹੀਂ ਸਨ ।)

### RESULT GAZETTES FOR J.B.T. PARTS I AND II EXAMINATIONS HELD IN JUNE, 1968.

***1476. Vaid Kartar Singh :** Will the Minister for Education be pleased to state :—

(a) whether result Gazettes for the J.B.T. Part I and II Examinations held in June, 1968 were published and it was made obligatory for all J.B.T. institutions in the State to buy a copy of both the Gazettes, if so, the price fixed for each such Gazette ;

(b) whether it has come to the notice of Government that both the Gazettes contain printing and factual errors; if so, the number of errors detected in each page of the respective Gazette;

(c) the challan (s) number (s) under which the sale proceeds of the Gazettes were credited into the Treasury ?

**ਸਰਦਾਰ ਸੁਰਜੀਤ ਸਿੰਘ :**

(ੲ) ਹਾਂ ਜੀ । ਜੇ. ਬੀ. ਟੀ. ਸਕੂਲਾਂ ਦੇ ਮੁਖੀਆਂ ਨੂੰ ਰਿਜ਼ਲਟ ਗਜ਼ਟ ਖਰੀਦਣ ਨੂੰ ਆਖਿਆ ਗਿਆ ਸੀ । ਰਿਜ਼ਲਟ ਗਜ਼ਟ ਭਾਗ (1) ਦਾ ਮੁੱਲ 25/- ਰੁ :ਅਤੇ ਭਾਗ (2) ਦਾ ਮੁਲ 20/- ਰੁ : ਰਖਿਆ ਗਿਆ ਸੀ ।

(ਬੀ) ਹਾਂ ਜੀ । ਗਲਤੀਆਂ ਦੀ ਮੂਚੀ ਸਦਨ ਦੇ ਮੇਜ਼ ਦੇ ਰੱਖੀ ਜਾਂਦੀ ਹੈ ।

(ਸੀ) ਗਜ਼ਟ ਦੀ ਵਟਕ ਦੀ ਰਕਮ ਵਿਭਾਗ ਦੇ ਗੁਪਤ ਸੇਵਾ ਖਾਤੇ ਵਿਚ ਜਮ੍ਹਾਂ ਕਰਵਾ ਦਿੱਤੀ ਗਈ ਸੀ ।

[ਸਿਖਿਆ ਮੰਤਰੀ]

## ਜੇ. ਬੀ. ਟੀ. ਭਾਗ—1

| ਪੰਨਾ ਨੰ : | ਗਲਤੀਆਂ ਦੀ ਗਿਣਤੀ । | ਪੰਨਾ ਨੰ : | ਗਲਤੀਆਂ ਦੀ ਗਿਣਤੀ |
|---|---|---|---|
| 3 | 1 | 81 | 16 |
| 4 | 1 | 84 | 1 |
| 5 | 1 | 85 | 1 |
| 6 | 1 | 86 | 3 |
| 8 | 2 | 88 | 3 |
| 9 | 2 | 89 | 1 |
| 14 | 4 | 90 | 1 |
| 15 | 2 | 91 | 12 |
| 24 | 1 | 101 | 1 |
| 31 | 1 | 104 | 2 |
| 34 | 1 | 106 | 1 |
| 39 | 2 | 107 | 1 |
| 42 | 1 | 108 | 1 |
| 43 | 1 | 115 | 1 |
| 44 | 1 | 118 | 1 |
| 45 | 3 | 124 | 2 |
| 47 | 2 | 125 | 1 |
| 48 | 2 | 128 | 2 |
| 51 | 1 | 129 | 1 |
| 52 | 4 | 130 | 1 |
| 56 | 1 | 136 | 3 |
| 57 | 1 | 142 | 1 |
| 59 | 1 | 155 | 2 |
| 62 | 1 | 157 | 1 |
| 64 | 1 | 160 | 1 |
| 65 | 1 | 165 | 1 |
| 68 | 1 | 166 | 1 |
| 69 | 6 | 167 | 1 |
| 71 | 1 | 168 | 1 |
| 73 | 3 | 171 | 1 |
| 74 | 2 | 172 | 1 |
| 75 | 1 | 173 | 2 |
| 77 | 2 | 174 | 3 |
| 78 | 1 | 176 | 1 |
| 79 | 1 | | |

## ਜੇ.ਬੀ.ਟੀ. ਭਾਗ—2

| ਪੰਨਾ ਨੰ : | ਗਲਤੀਆਂ ਦੀ ਗਿਣਤੀ । | ਪੰਨਾ ਨੰ : | ਗਲਤੀਆਂ ਦੀ ਗਿਣਤੀ । |
|---|---|---|---|
| 1 | 1 | 50 | 8 |
| 2 | 3 | 51 | 11 |
| 3 | 3 | 52 | 3 |
| 4 | 1 | 53 | 4 |
| 15 | 7 | 54 | 10 |
| 16 | 9 | 55 | 14 |
| 17 | 6 | 56 | 3 |
| 18 | 5 | 57 | 2 |
| 19 | 5 | 58 | 6 |
| 20 | 10 | 60 | 2 |
| 21 | 7 | 63 | 1 |
| 22 | 5 | 64 | 4 |
| 23 | 10 | 65 | 2 |
| 24 | 9 | 66 | 2 |
| 25 | 5 | 67 | 2 |
| 26 | 11 | 68 | 2 |
| 27 | 3 | 69 | 5 |
| 31 | 1 | 71 | 3 |
| 32 | 1 | 72 | 3 |
| 35 | 5 | 73 | 2 |
| 36 | 7 | 74 | 1 |
| 37 | 6 | 75 | 4 |
| 38 | 1 | 76 | 2 |
| 39 | 5 | 77 | 1 |
| 40 | 4 | 78 | 5 |
| 41 | 1 | 79 | 2 |
| 42 | 1 | 80 | 1 |
| 43 | 2 | 81 | 2 |
| 44 | 2 | 82 | 4 |
| 45 | 5 | 84 | 2 |
| 46 | 4 | 85 | 2 |
| 47 | 7 | 86 | 3 |
| 48 | 2 | 87 | 4 |
| 49 | 3 | 88 | 4 |

[ਸਿਖਿਆ ਮੰਤਰੀ]

| ਪੰਨਾ ਨੰ : | ਗਲਤੀਆਂ ਦੀ ਗਿਣਤੀ । | ਪੰਨਾ ਨੰ: | ਗਲਤੀਆਂ ਦੀ ਗਿਣਤੀ । |
|---|---|---|---|
| 89 | 2 | 107 | 2 |
| 90 | 2 | 108 | 2 |
| 92 | 2 | 109 | 1 |
| 93 | 4 | 111 | 1 |
| 94 | 2 | 112 | 1 |
| 96 | 4 | 113 | 3 |
| 97 | 2 | 114 | 4 |
| 98 | 3 | 115 | 9 |
| 99 | 2 | 116 | 5 |
| 100 | 9 | 117 | 1 |
| 101 | 5 | 118 | 2 |
| 102 | 5 | 119 | 7 |
| 103 | 1 | 120 | 4 |
| 104 | 8 | 121 | 8 |
| 106 | 2 | 122 | 4 |

**ਸਰਦਾਰ ਦਲੀਪ ਸਿੰਘ ਪਾਂਧੀ** : ਕੀ ਵਜ਼ੀਰ ਸਾਹਿਬ ਦੱਸਣਗੇ ਕਿ ਇਹ ਜਿਹੜੇ 20-25 ਰੁਪਏ ਦਸੇ ਗਏ ਹਨ, ਇਹ ਕਦੋਂ ਜਮ੍ਹਾ ਕਰਾਏ, ਕਿਸ ਤਾਰੀਖ ਨੂੰ ਕਰਾਏ ਗਏ ? ਜੇ ਕਰ ਇਹ ਸਮੇਂ ਤੇ ਜਮ੍ਹਾਂ ਨਾ ਕਰਾਏ ਗਏ ਹੋਣ ਤਾਂ ਸਬੰਧਤ ਅਫ਼ਸਰ ਦੇ ਵਿਰੁਧ ਇਹ ਕੀ ਐਕਸ਼ਨ ਲੈਣਗੇ, ਕਿਉਂਕਿ ਇਹ ਰਕਮ ਉਨ੍ਹਾਂ ਨੇ ਆਪਣੇ ਪਾਸ ਰਖੀ ਹੈ ?

**ਸਿਖਿਆ ਮੰਤਰੀ** : ਇਸ ਦੇ ਲਈ ਨੋਟਿਸ ਦੇ ਦਿਉ ।

**ਵੈਦ ਕਰਤਾਰ ਸਿੰਘ** : ਮੈਂ ਵਜ਼ੀਰ ਸਾਹਿਬ ਨੂੰ ਇਹ ਪੁਛਣਾ ਚਾਹੁੰਦਾ ਹਾਂ ਕਿ ਇਸ ਦੇ ਵਿੱਚ ਮੈਂ ਜਦੋਂ ਵਾਊਚਰ ਨੰਬਰ ਲਿਖ ਕੇ ਦਿਤੇ ਹਨ ਅਤੇ ਪੁੱਛਿਆ ਹੈ ਕਿ ਪੈਸੇ ਕਦੋਂ ਜਮ੍ਹਾਂ ਕਰਾਏ ਹਨ, ਤਾਂ ਇਸ ਵਿਚ ਨੋਟਿਸ ਦੇਣ ਵਾਲੀ ਕਿਹੜੀ ਗਲ ਰਹਿ ਜਾਂਦੀ ਹੈ ?

**ਮੰਤਰੀ** : ਜਿਹੜੀ ਗੁਪਤ ਸੇਵਾ ਖਾਤੇ ਵਿਚ ਰਕਮ ਜਮ੍ਹਾਂ ਕਰਾਈ ਜਾਵੇ ਤਾਂ ਉਸ ਦੇ ਵਿਚ ਵੌਚਰ ਨੰਬਰ ਨਹੀਂ ਦਿਤੇ ਜਾਂਦੇ । That is why this information has been given in this form.

**चौधरी बलबीर सिंह** : कोई भी रकम, जो सरकारी खज़ाने में जमा की जाने वाली है, अगर उसको एक दिन भी अपने पास रख लिया जाये तो वह जुर्म होता है । अगर किसी ने कोई टैम्प्रेरी एम्बैज़लमैंट की तो क्या उस के खिलाफ कार्यवाही करेंगे ?

**ਮੰਤਰੀ** : ਐਮਬੈਜ਼ਲਮੈਂਟ ਵਾਲੀ ਕੋਈ ਚੀਜ਼ ਮੇਰੇ ਨੋਟਿਸ ਵਿਚ ਨਹੀਂ ਆਈ। ਅਗਰ ਕੋਈ ਨੋਟਿਸ ਵਿਚ ਆਏਗੀ ਤਾਂ ਐਕਸ਼ਨ ਜ਼ਰੂਰ ਲਿਆ ਜਾਵੇਗਾ ।

**ਸ੍ਰੀ ਗਿਆਨ ਚੰਦ ਖਰਬੰਦਾ :** ਮੈਂ ਪੁਛਣਾ ਚਾਹੁੰਦਾ ਹਾਂ ਕਿ ਕੀ ਉਨ੍ਹਾਂ ਅਫਸਰਾਂ ਦੇ ਖਿਲਾਫ਼ ਕੋਈ ਐਕਸ਼ਨ ਲਿਆ ਜਾਵੇਗਾ, ਜਿਨ੍ਹਾਂ ਨੇ ਰਿਜ਼ਲਟ ਦੇ ਗਜ਼ਟ ਵਿਚ ਵੀ ਗਲਤੀਆਂ ਕੀਤੀਆਂ ਹਨ ਅਤੇ ਕੀ ਉਨ੍ਹਾਂ ਨੂੰ ਬਲੈਕ ਲਿਸਟ ਵਿਚ ਲੈ ਆਵੋਗੇ ?

**ਮੰਤਰੀ :** ਇਹ ਗਲਤੀਆਂ ਹੋ ਜਾਂਦੀਆਂ ਹਨ । ਇਹ ਤਾਂ ਯੂਨੀਵਰਸਿਟੀ ਦੇ ਗਜ਼ਟ ਵਿਚ ਵੀ ਹੋ ਜਾਂਦੀਆਂ ਹਨ । ਮੈਂ ਪ੍ਰੋਸੀਜ਼ਰ ਚੈਕ ਕੀਤਾ ਹੈ ਅਤੇ ਇਹ ਅਨਅਵਾਇਡੇਬਲ ਹਨ ।

**ਸਰਦਾਰ ਦਲੀਪ ਸਿੰਘ ਪਾਂਧੀ :** ਮੈਂ ਪੁਛਣਾ ਚਾਹੁੰਦਾ ਹਾਂ ਕਿ ਕੀ ਵਜ਼ੀਰ ਸਾਹਿਬ ਇਸ ਮਾਮਲੇ ਦੀ ਕਿਸੇ ਉਚ ਅਧਿਕਾਰੀ ਕੋਲੋਂ ਪੜਤਾਲ ਕਰਾਉਣਗੇ ਜਿਹੜਾ ਇਹ ਗਬਨ ਹੋਇਆ ਹੈ ; ਕਿਉਂਕਿ ਮੇਰੇ ਨੋਟਿਸ ਵਿਚ ਆਇਆ ਹੈ ਕਿ ਇਹ ਪੈਸੇ ਵੈਦ ਸਾਹਿਬ ਦੇ ਨੋਟਿਸ ਦੇਣ ਤੋਂ ਬਾਦ ਜਮ੍ਹਾਂ ਕਰਾਏ ਗਏ ਹਨ ?

**ਮੰਤਰੀ :** ਮੈਂ ਜ਼ਰੂਰ ਪੜਤਾਲ ਕਰਵਾ ਲਵਾਂਗਾ ।

(ਇਸ ਸਮੇਂ ਵੈਦ ਕਰਤਾਰ ਸਿੰਘ ਸਪਲੀਮੈਂਟਰੀ ਕਰਨ ਲਈ ਖੜੇ ਹੋਏ ।)

**ਸ੍ਰੀ ਸਪੀਕਰ :** ਵੈਦ ਜੀ, ਵਜ਼ੀਰ ਸਾਹਿਬ ਨੇ ਕਹਿ ਦਿਤਾ ਹੈ ਕਿ ਇਨਕੁਆਇਰੀ ਕਰਵਾ ਲਵਾਂਗੇ, ਇਸ ਲਈ ਗਲ ਤਾਂ ਮੁਕ ਜਾਂਦੀ ਹੈ । (Addressing Vaid Kartar Singh: The hon. Minister has already given an assurance to enquire into the matter. The matter ends there.)

**ਵੈਦ ਕਰਤਾਰ ਸਿੰਘ :** ਇਕ ਬਹੁਤ ਹੀ ਜ਼ਰੂਰੀ ਸਪਲੀਮੈਂਟਰੀ ਹੈ । ਮੈਂ ਮਨਿਸਟਰ ਸਾਹਿਬ ਨੂੰ ਇਹ ਪੁਛਣਾ ਚਾਹੁੰਦਾ ਹਾਂ ਕਿ ਜਿਹੜੀ ਲਿਸਟ ਸਦਨ ਦੀ ਮੇਜ਼ ਤੇ ਰਖੀ ਗਈ ਹੈ, ਉਸ ਦੇ ਵਿਚ ਗਲਤੀਆਂ ਦਾ ਛੇਵਾਂ ਹਿਸਾ ਵੀ ਨਹੀਂ ਰਖਿਆ ਗਿਆ । ਜਿਸ ਗਜ਼ਟ ਵਿਚ 85 ਫ਼ੀ ਸਦੀ ਗਲਤੀਆਂ ਹੋਈਆਂ ਹਨ, ਕੀ ਉਹ ਮੇਜ਼ ਤੇ ਰਖੀਆਂ ਜਾਣਗੀਆਂ ?

**ਮੰਤਰੀ :** ਜਿਨੀਆਂ ਗਲਤੀਆਂ ਸਾਡੇ ਨੋਟਿਸ ਵਿਚ ਆਈਆਂ ਹਨ, ਅਸੀਂ ਕੋਈ ਕਨਸੀਲ ਨਹੀਂ ਕੀਤੀਆਂ ਤੇ ਜੇ ਕਹਿਣਗੇ ਤਾਂ ਗਜ਼ਟ ਦੀ ਕਾਪੀ ਸਦਨ ਦੀ ਮੇਜ਼ ਤੇ ਰਖ ਦਿਤੀ ਜਾਏਗੀ ।

---

## GOVERNMENT MIDDLE SCHOOL, LAKHO-KE-BEHRAN.

***1477. Vaid Kartar Singh :** Will the Minister for Education be pleased to state :—

(a) whether it is a fact that the present Assistant Director Examinations while posted as a District Inspector of Schools, Ferozepur appointed one Shri Abnashi Lal as Teacher in Government Middle School Lakho-Ke-Behran, where there was no spare post of a teacher ;

(b) whether it is also a fact that Shri Abnashi Lal filed a civil suit and the Court issued a decree in favour of Shri Abnashi Lal and as a result of that decree the State Government suffered some pecuniary loss ;

(c) whether it is also a fact that Government after fully investigating the matter took a decision that the present Assistant Director Examinations should pay half the amount of the decree ;

[Vaid Kartar Singh]

(d) whether it is further a fact that the D.P.I. in his Memo No. 7/26-68-OA Z(2) dated the 6th June, 1968 asked the present Assistant Director, Examinations to deposit the requisite amount into the State Treasury and furnish a receipt in token of his having deposited the same ;

(e) whether the said officer has deposited the amount of penality into the treasury ; if not, the reasons therefor together with the action taken or proposed to be taken by the Government in the matter ?

**ਸਰਦਾਰ ਸੁਰਜੀਤ ਸਿੰਘ :**

(ੲ) ਜੀ, ਹਾਂ ।

(ਬੀ) ਜੀ, ਹਾਂ ।

(ਸੀ) ਜੀ, ਹਾਂ ।

(ਡੀ) ਜੀ, ਹਾਂ ।

(ਈ) ਨਹੀਂ ਜੀ । ਸਬੰਧਤ ਅਫ਼ਸਰਾਂ ਨੇ ਅਜੇ ਤਕ ਰਕਮ ਜਮ੍ਹਾਂ ਨਹੀਂ ਕਰਵਾਈ। ਹੁਣ ਅਫ਼ਸਰਾਂ ਨੂੰ ਤੁਰਤ ਰਕਮ ਜਮ੍ਹਾਂ ਕਰਵਾਉਣ ਲਈ ਕਹਿ ਦਿਤਾ ਗਿਆ ਹੈ ।

**ਸਰਦਾਰ ਦਲੀਪ ਸਿੰਘ ਪਾਂਧੀ :** ਕੀ ਵਜ਼ੀਰ ਸਾਹਿਬ ਇਹ ਦਸਣਗੇ ਕਿ ਉਹ ਰਕਮ ਕਦੋਂ ਜਮ੍ਹਾਂ ਕਰਾਈ ਗਈ ਅਤੇ ਪਹਿਲਾਂ ਸਮੇਂ ਸਿਰ ਜਮ੍ਹਾਂ ਨਾ ਕਰਾਉਣ ਦੇ ਕੀ ਕਾਰਨ ਹਨ ?

**ਸਿਖਿਆ ਮੰਤਰੀ :** ਮੈਂ ਪੜਤਾਲ ਕੀਤੀ ਸੀ ਅਤੇ ਮੇਰੇ ਕਹਿਣ ਤੇ ਰਕਮ ਜਮ੍ਹਾਂ ਕਰਾ ਦਿਤੀ ਗਈ ਹੈ ।

**चौधरी बलबीर सिंह : क्या मन्त्री महोदय बतायेंगे कि** डायरैक्टर साहिब के हुकम के मुताबिक पैसे जमा क्यों नहीं कराये गये ? क्या इस सिलसिले में कोई एकशन लिया जायेगा ?

**ਮੰਤਰੀ ;** ਮੈਂ ਜਦੋਂ ਪੜਤਾਲ ਕੀਤੀ ਸੀ ਤਾਂ ਉਨ੍ਹਾਂ ਨੇ ਮੈਨੂੰ ਦਸਿਆ ਕਿ ਉਨ੍ਹਾਂ ਨੂੰ ਪੈਸੇ ਜਮ੍ਹਾਂ ਕਰਾਉਣ ਦਾ ਹੁਕਮ ਨਹੀਂ ਸੀ ਮਿਲਿਆ ਅਤੇ ਇਸ ਕਰਕੇ ਉਸ ਨੇ ਪੈਸੇ ਜਮ੍ਹਾਂ ਨਹੀਂ ਕਰਾਏ ।

**ਕਾਮਰੇਡ ਬਾਬੂ ਸਿੰਘ ਮਾਸਟਰ :** ਕੀ ਵਜ਼ੀਰ ਸਾਹਿਬ ਦਸਣਗੇ ਕਿ ਉਨ੍ਹਾਂ ਨੇ ਜਿਹੜਾ ਜਵਾਬ ਟੇਬਲ ਤੇ ਰਖਿਆ ਹੈ ਉਸ ਦੇ ਵਿਚ ਤਾਂ ਇਹ ਹੈ ਕਿ ਅਫ਼ਸਰ ਨੂੰ ਰਕਮ ਜਮ੍ਹਾਂ ਕਰਾਉਣ ਲਈ ਕਿਹਾ ਜਾਵੇਗਾ ਅਤੇ ਹੁਣੇ ਇਕ ਸਵਾਲ ਦੇ ਜਵਾਬ ਵਿਚ ਇਨ੍ਹਾਂ ਨੇ ਕਿਹਾ ਹੈ ਕਿ ਰਕਮ ਜਮ੍ਹਾਂ ਕਰਾ ਦਿਤੀ ਹੈ. ਇਨ੍ਹਾਂ ਦੋਨਾਂ ਵਿਚੋਂ ਕਿਹੜੀ ਗਲ ਦਰੁਸਤ ਹੈ ?

**ਮੰਤਰੀ :** ਮੈਂ ਮੌਕੇ ਤੇ ਗਿਆ ਸੀ ਅਤੇ ਸਬੰਧਤ ਅਫ਼ਸਰ ਨੂੰ ਰਕਮ ਜਮ੍ਹਾਂ ਕਰਾਉਣ ਲਈ ਕਿਹਾ ਸੀ ਅਤੇ ਉਸ ਨੇ ਕਰਾ ਦਿਤੀ ਹੈ ।

**ਵੈਦ ਕਰਤਾਰ ਸਿੰਘ :** ਕਾਫ਼ੀ ਸਮਾ ਗੁਜ਼ਰ ਚੁਕਾ ਹੈ ਉਸ ਨੇ ਪੈਸੇ ਜਮ੍ਹਾਂ ਨਹੀਂ ਕਰਾਏ ਸੀ ਅਤੇ ਆਪਣੇ ਕੋਲ ਰਖ ਲਏ ਸੀ। ਜੇ ਕੋਈ ਆਦਮੀ ਸਮੇਂ ਸਿਰ ਤੇ ਪੈਸੇ ਜਮ੍ਹਾਂ ਨਾ ਕਰਾਏ ਤਾਂ ਕੀ ਇਹ ਗਬਨ ਨਹੀਂ ? ਜੇ ਅਜ ਤੁਹਾਡੇ ਨੋਟਿਸ ਵਿਚ ਆ ਗਿਆ ਤਾਂ ਤੁਸੀਂ ਕਹਿ ਦਿਤਾ ਕਿ ਪੈਸੇ ਜਮ੍ਹਾਂ ਕਰਾ ਦਿਉ ਕੀ ਇਹ ਉਨ੍ਹਾਂ ਦੀ ਆਪਣੀ ਡਿਊਟੀ ਨਹੀਂ ਹੈ ਕਿ ਸਮੇਂ ਸਿਰ ਸਰਕਾਰੀ ਪੈਸੇ ਜਮ੍ਹਾਂ ਕਰਾ ਦੇਣ ?

**ਮੰਤਰੀ :** ਮੇਰੇ ਵਿਚਾਰ ਦੇ ਮੁਤਾਬਕ ਇਹ ਰਕਮ ਉਨ੍ਹਾਂ ਕੋਲ ਨਹੀਂ ਸੀ। ਇਹ ਇਕ ਅਫ਼ਸਰ ਦੀ ਡਿਗਰੀ ਸੀ, ਜਿਹੜੀ ਉਨ੍ਹਾਂ ਕਿਹਾ ਕਿ ਅਫ਼ਸਰ ਨੇ ਜਮ੍ਹਾਂ ਕਰਾਉਣੇ ਹਨ ਅਤੇ ਉਹ ਹੁਣ ਉਸ ਨੇ ਜਮ੍ਹਾਂ ਕਰਾ ਦਿਤੇ ਹਨ।

**चौधरी बलबीर सिंह :** क्वैस्चन के 'डी' भाग में मीमो का नं० 7/26-68-OAZ (2) तिथि 6 जून, 1968 दिया है जो डी. पी. आई. साहिब ने भेजा है। आपने कहा है कि आपने इन्कवायरी कर ली है पर इनको मीमो नहीं मिला। क्या इस मामले की पड़ताल कराई जाएगी ?

**ਮੰਤਰੀ :** ਮੈਂ ਅਫ਼ਸਰ ਕਨਸਰੰਡ ਨੂੰ ਪੁਛਿਆ ਤੇ ਉਨ੍ਹਾਂ ਕਿਹਾ ਮੇਰੇ ਕੋਲ ਇਤਲਾਹ ਨਹੀਂ ਪਹੁੰਚੀ ਅਤੇ ਮੀਮੋ ਪ੍ਰਾਪਤ ਨਹੀ ਹੋਇਆ। ਫਰਦਰ ਪੜਤਾਲ ਕੀਤੀ ਜਾਵੇਗੀ।

**चौधरी बलबीर सिंह :** स्पीकर साहिब, आप सवाल खुद देख लें। लैटर नं० दिया हुआ है . . . (विघ्न) . . . जवाब अवायड करने की कोशिश की जा रही है . . .

**ਸ੍ਰੀ ਸਪੀਕਰ :** ਉਨ੍ਹਾਂ ਨੇ ਤਾਂ ਸਾਫ ਕਿਹਾ ਹੈ ਕਿ ਡੀ. ਪੀ. ਆਈ. ਦੇ ਆਫਿਸ ਵਿਚੋਂ ਤਾਂ ਗਿਆ ਪਰ ਕਨਸੰਰਡ ਆਫਸਰ ਕੋਲ ਨਹੀਂ ਪੁੱਜਾ। (The Minister has clearly stated that the Memo was issued from the D. P. I.'s Office, but the same was not received by the concerned Officer.)

**ਡਾਕਟਰ ਅਮੀਰ ਸਿੰਘ ਕਲਕਟ :** ਕੀ ਵਜ਼ੀਰ ਸਾਹਿਬ ਕੋਈ ਸਪੈਸ਼ਲ ਅਫ਼ਸਰ ਇਨਕੁਆਇਰੀ ਕਰਨ ਲਈ ਮੁਕਰੱਰ ਕਰਨਗੇ ਕਿ ਮੀਮੋ ਨਾ ਮਿਲਣ ਦੇ ਕੀ ਕਾਰਨ ਹਨ ?

**ਮੰਤਰੀ :** ਸਪੈਸ਼ਲ ਅਫ਼ਸਰ ਮੁਕਰੱਰ ਕਰਨ ਦੀ ਲੋੜ ਨਹੀਂ ਹੈ I will look into the matter personally.

---

STARRED QUESTION No. 1486*.

**Mr. Speaker :** Extension has been applied for in respect of this question.

---

## ENQUIRY HELD AGAINST AN ASSISTANT OF THE DISTRICT EDUCATION OFFICE, KAPURTHALA.

***1487. Doctor Sadhu Ram :** Will the Minister for Education be pleased to state :—

(a) whether it is a fact that Vigilance Department is holding an enquiry into the charges of corruption against an official

*For reply to S. Q. No. 1486, please see Punjab Vidhan Sabha debate, dated 30-3-1970.

[Doctor Sadhu Ram]

(Assistant) of the District Education Office, Kapurthala; if so, whether the enquiry has been completed; if not, the time by which the same is likely to be completed;

(b) the name of the enquiry officer and a copy of final interim report, if any, submitted by him to the Government be placed on the Table of the House ?

**ਸਰਦਾਰ ਸੁਰਜੀਤ ਸਿੰਘ :**

(ੳ) ਜੀ ਹਾਂ । ਅਜੇ ਤੱਕ ਪੜਤਾਲ ਮੁਕੰਮਲ ਨਹੀਂ ਹੋਈ । ਇਹ ਵੀ ਦੱਸਣਾ ਅਸੰਭਵ ਹੈ ਕਿ ਪੜਤਾਲ ਚੌਕਸੀ ਵਿਭਾਗ ਕਦੋਂ ਤਕ ਮੁਕੰਮਲ ਕਰੇਗਾ ।

(ਅ) ਪੜਤਾਲੀਆਂ ਅਫ਼ਸਰਾਂ ਦੇ ਨਾਮ ਸ੍ਰੀ ਖਜਾਨ ਸਿੰਘ ਇਨਸਪੈਕਟਰ ਪੁਲੀਸ ਅਤੇ ਸ੍ਰੀ ਨਿਰੰਜਨ ਦਾਸ ਸਬ-ਇਨਸਪੈਕਟਰ ਪੁਲੀਸ ਹਨ ।

ਕੋਈ ਅੰਤਰਮ ਸੂਚਨਾ ਪੜਤਾਲੀਆਂ ਅਫ਼ਸਰਾਂ ਵਲੋਂ ਅਜੇ ਤਕ ਨਹੀਂ ਮਿਲੀ ।

**ਡਾਕਟਰ ਸਾਧੂ ਰਾਮ :** ਮੈਂ ਵਜ਼ੀਰ ਸਾਹਿਬ ਕੋਲੋਂ ਇਹ ਪੁਛਣਾ ਚਾਹੁੰਦਾ ਹਾਂ ਕਿ ਇਹ ਦਸਣ ਦੀ ਕਿਰਪਾ ਕਰਨ ਕਿ ਗ਼ਬਨ ਕਿੰਨਾ ਹੋਇਆ ਅਤੇ ਕਦੋਂ ਤੋਂ ਹੋਇਆ ਅਤੇ ਅਜ ਤਕ ਹੋਰ ਇਸ ਸਿਲਸਿਲੇ ਵਿਚ ਕਿੰਨੇ ਗ਼ਬਨ ਹੋਏ ਹਨ ?

**ਮੰਤਰੀ :** ਇਹ ਗ਼ਬਨ ਨਹੀਂ ਹੈ, ਇਕ ਅਫ਼ਸਰ ਨੇ ਟਿਕਟ ਪਰਾਈਵੇਟ ਤੌਰ ਤੇ ਵੇਚ ਦਿਤੇ ਜੋ ਉਸ ਦਾ ਅਧਿਕਾਰ ਨਹੀਂ ਸੀ, ਪਰਾਈਵੇਟਲੀ ਹੀ ਛਪਾਏ । ਮਾਮਲਾ ਪੁਲਿਸ ਪਾਸ ਚਲਾ ਗਿਆ ਹੈ ।

**ਕਾਮਰੇਡ ਸਤਪਾਲ ਡਾਂਗ :** ਜੋ ਪਰਾਈਵੇਟਲੀ ਟਿਕਟ ਵੇਚੇ ਗਏ ਉਹ ਕਿਸ ਨੇ ਵੇਚੇ ਸਨ ਅਤੇ ਉਹ ਪੈਸਾ ਕਿਥੇ ਗਿਆ । ਅਗਰ ਇਹ ਗ਼ਬਨ ਨਾਲੋਂ ਵੀ ਵਰਸ ਨਹੀਂ ਹੈ ਤਾਂ ਹੋਰ ਕੀ ਹੈ ?

**ਮੰਤਰੀ :** ਪੈਪਸੂ ਦਾ ਹਾਕੀ ਟੂਰਨਾਮੈਂਟ ਸੀ, ਸਪੋਰਟਸ ਦੇ ਮੈਚਿਜ਼ ਸਨ । ਉਸ ਸਿਲਸਿਲੇ ਵਿਚ ਉਸ ਨੇ ਟਿਕਟ ਛਪਵਾਏ ਅਤੇ ਗਾਲਬਨ ਪੈਸਾ ਜੇਬ੍ਹ ਵਿਚ ਪਾ ਲਿਆ । ਇਸ ਦੀ ਪੜਤਾਲ ਪੁਲਿਸ ਕਰ ਰਹੀ ਹੈ ।

**ਸਰਦਾਰ ਉਮਰਾਉ ਸਿੰਘ :** ਕੀ ਇਹ ਮਹਿਕਮਾਨਾ ਇਨਕੁਆਇਰੀ ਹੈ ਜਾਂ ਕ੍ਰਿਮੀਨਲ ?

**ਮੰਤਰੀ :** ਕ੍ਰਿਮੀਨਲ ।

**ਡਾਕਟਰ ਸਾਧੂ ਰਾਮ :** ਉਥੇ ੨੬,੦੦੦ ਰੁ੦ ਦੇ ਟਿਕਟ ਵੇਚੇ ਗਏ । ਇਹ ਇਕ ਟਿਕਟ ਮੇਰੇ ਪਾਸ ਹੈ ੫੦ ਪੈਸੇ ਦਾ । ਇਹ ਕਿਸੇ ਕੇਸ ਜਾਂ ਫਾਈਲ ਤੇ ਦਰਜ ਨਹੀਂ ਹੈ । (ਵਿਘਨ) ਅਗਰ ਕਹੋ ਤਾਂ ਇਹ ਮੈਂ ਮੇਜ਼ ਤੇ ਰਖ ਦਿਆਂ । ਇਸ ਦੇ ਦੋਵੇਂ ਹਿਸੇ ਵੇਚੇ ਗਏ ਹਨ.......

**ਸ੍ਰੀ ਸਪੀਕਰ :** ਇਹ ਮੇਜ਼ ਤੇ ਨਹੀਂ ਰਖਿਆ ਜਾ ਸਕਦਾ । (ਵਿਘਨ) (This cannot be placed on the Table.)

**ਡਾਕਟਰ ਸਾਧੂ ਰਾਮ :** ਰਖਿਆ ਜਾ ਸਕਦਾ ਹੈ.....(ਵਿਘਨ)

**ਸ੍ਰੀ ਸਪੀਕਰ :** ਕਿਸ ਰੂਲ ਦੇ ਤਹਿਤ ? (ਵਿਘਨ) ਇਸ ਨੂੰ ਆਪਣੇ ਪਾਸ ਰਖੋ । (Under what rule ? (interruption) Please keep it with yourself.)

**चौधरी बलबीर सिंह :** जिस केस में कोई कुरप्शन वगैरा के चार्जिज हों, उस सिलसिले म अगर कोई मैंबर हाऊस के टेबल पर कोई डाकूमैंट रखना चाहे तो यह उसका हक है। सरकार को इन्क्वायरी करनी पड़ेगी।

**ਸ੍ਰੀ ਸਪੀਕਰ :** ਆਪ ਕਿਸ ਰੂਲ ਦੇ ਤਹਿਤ ਇਹ ਕਹਿ ਰਹੇ ਹੋ ? (Under what Rule this can be done ?)

**ਚੌਧਰੀ ਬਲਬੀਰ ਸਿੰਘ :** ਟਿਕਟ ਵੀ ਇਕ ਡਾਕੂਮੈਂਟ ਹੈ.....(ਵਿਘਨ)

**ਸ੍ਰੀ ਸਪੀਕਰ :** ਕੀ ਇਹ ਪੁਆਇੰਟ ਆਫ ਆਰਡਰ ਹੈ ਜਾਂ ਡਿਸਕਸ਼ਨ ਕਰ ਰਹੇ ਹੋ.......(Are you raising discussion or a point of order ?)

**ਚੌਧਰੀ ਬਲਬੀਰ ਸਿੰਘ :** ਮੈਂ ਇਕ ਸਬਮਿਸ਼ਨ ਕੀਤੀ ਹੈ। (ਵਿਘਨ)

**ਸ੍ਰੀ ਸਪੀਕਰ :** ਇਸ ਨੂੰ ਸੰਭਾਲ ਕੇ ਰਖੋ ਆਪ ਪਾਸ ਸਬੂਤ ਰਹੇਗਾ। (Keep it in safe custody as a proof.)

**ਕਾਮਰੇਡ ਸਤਪਾਲ ਡਾਂਗ :** ਕੀ ਵਜ਼ੀਰ ਸਾਹਿਬ ਦਸਣਗੇ ਕਿ ਇਹ ਜੋ ਟਿਕਟ ਛਾਪੇ ਗਏ ਇਹ ਕਦੋਂ ਛਾਪੇ ਗਏ ਅਤੇ ਇਸ ਵਿਚ ਜੋ ਅਸਿਸਟੈਂਟ ਇਨਵਾਲਵਡ ਹੈ ਕੀ ਉਹ ਅੰਡਰ ਸਸਪੈਨਸ਼ਨ ਹੈ ਜਾਂ ਨਹੀਂ ?

**ਮੰਤਰੀ :** ਅੰਡਰ ਸਸਪੈਨਸ਼ਨ ਹੈ ਜਾਂ ਨਹੀਂ, ਇਹ ਤਾਂ ਮੈਂ ਇਸ ਵੇਲੇ ਨਹੀਂ ਦੱਸ ਸਕਦਾ। ਨਵੰਬਰ, 1969 ਵਿਚ ਟੂਰਨਾਮੈਂਟ ਹੋਇਆ ਸੀ ਉਦੋਂ ਇਹ ਟਿਕਟ ਵੇਚੇ ਗਏ ਸਨ।

**ਚੌਧਰੀ ਤੁਲਸੀ ਰਾਮ ਚੌਹਾਨ :** ਇਨ੍ਹਾਂ ਨੂੰ ਪਤਾ ਲਗ ਗਿਆ ਕਿ ਟਿਕਟ ਪਰਾਈਵੇਟਲੀ ਛਾਪੇ ਗਏ ਅਤੇ ਉਹ ਕਿਹੜਾ ਪਰੈਸ ਹੈ ਜਿਸ ਨੇ ਇਹ ਟਿਕਟ ਛਾਪੇ ਉਹ ਅਗੇ ਨੂੰ ਵੀ ਛਾਪੇਗਾ, ਕੀ ਇਹ ਇਸ ਗਲ ਦਾ ਧਿਆਨ ਕਰਨਗੇ ?

**ਮੰਤਰੀ :** ਉਸ ਅਫਸਰ ਨੇ ਪਰਾਈਵੇਟਲੀ ਟਿਕਟ ਛਪਵਾ ਲਏ ਇਸੇ ਲਈ ਤਾਂ ਮਾਮਲਾ ਵਿਜੀਲੈਂਸ ਪਾਸ ਹੈ।

**चौधरी बलबीर सिंह :** क्या कोई अफसर किसी प्राईवेट अदारे के लिये खुद ही टिकट छपवा कर बेच सकता है ?

**ਮੰਤਰੀ :** ਨਹੀਂ ਵੇਚ ਸਕਦਾ। ਇਸੇ ਲਈ ਤਾਂ ਕੇਸ ਬਣਿਆ ਹੈ। (ਵਿਘਨ)

---

## LOCAL T. A. FOR EMPLOYEES OF OFFICE OF DIRECTOR OF PUBLIC INSTRUCTIONS PUNJAB.

*1533. **Vaid Kartar Singh :** Will the Minister for Education be pleased to state ;—

(a) whether it is a fact that no employee of the office of Director of Public Instructions is entitled to claim Local T. A. while performing duties at the Headquarters ;

(b) whether it is also a fact that the present Assistant Director (Examinations) has been drawing local T. A. on the basis of mileage covered while performing his duties at the Headquarters; if so, under which order or rule ?

**ਸਰਦਾਰ ਸੁਰਜੀਤ ਸਿੰਘ :**

(ਏ) ਹਾਂ ਜੀ।

(ਬੀ) ਹਾਂ ਜੀ। ਰੂਲ 2.50 (ਏ) ਸੀ ਐਸ ਆਰ. ਵੌਲਿਊਮ 111 ਦੇ ਅਨੁਸਾਰ ।

**ਵੈਦ ਕਰਤਾਰ ਸਿੰਘ :** ਵਜ਼ੀਰ ਸਾਹਿਬ ਨੂੰ ਇਸ ਗਲ ਦਾ ਪਤਾ ਹੋਵੇਗਾ ਕਿ ਜਿਹੜਾ ਰੂਲ ਇਨ੍ਹਾਂ ਨੇ ਦਸਿਆ ਹੈ ਇਸ ਅਨੁਸਾਰ, ਇਸ ਭਾਗ 'ਬੀ' ਮੁਤਾਬਕ ਕੋਈ ਆਦਮੀ ਟੀ. ਏ ਦਾ ਅਸਲ ਖਰਚ ਹੀ ਲੈ ਸਕਦਾ ਹੈ ਅਤੇ ਜੋ ਉਸ ਨੇ ਮੀਲਾਂ ਦੇ ਹਿਸਾਬ ਨਾਲ ਲਿਆ ਹੈ, ਨਹੀਂ ਲੈ ਸਕਦਾ, ਰੂਲ ਮੇਰੇ ਪਾਸ ਹੈ ਅਗਰ ਇਨ੍ਹਾਂ ਨੇ ਨਹੀਂ ਪੜ੍ਹਿਆ ਤਾਂ ਪੜ੍ਹ ਲੈਣ। ਉਨ੍ਹਾਂ ਨੇ ਗਲਤ ਰਿਪੋਰਟ ਦਿਤੀ ਹੈ, ਇਹ ਅਫਸਰਸ਼ਾਹੀ ਨੂੰ ਸਪੋਰਟ ਨਾ ਕਰਨ...(ਵਿਘਨ) ਮਿਸਲਾਂ ਦੇਖ ਲਉ ਕੀ ਉਨ੍ਹਾਂ ਨੇ ਵਿੱਤ ਵਿਭਾਗ ਦੀ ਮਨਜ਼ੂਰੀ ਲਈ ਹੈ ?

**ਸਿਖਿਆ ਮੰਤਰੀ :** ਮੈਂ ਰੂਲ ਚੰਗੀ ਤਰ੍ਹਾਂ ਪੜ੍ਹੇ ਹਨ ਅਤੇ ਜੋ ਜਵਾਬ ਦਿਤਾ ਹੈ ਇਹ ਰੂਲਜ਼ ਮੁਤਾਬਕ ਹੀ ਦਿਤਾ ਹੈ ।

**ਸਰਦਾਰ ਦਲੀਪ ਸਿੰਘ ਪਾਂਧੀ :** ਕੀ ਵਜ਼ੀਰ ਸਾਹਿਬ ਦਸਣਗੇ ਕਿ ਇਸ ਅਫਸਰ ਵਿਰੁੱਧ ਪਹਿਲੇ ਵੀ ਬੜੇ ਰੀਮਾਰਕਸ ਹਨ ? ਇਹ ਸਸਪੈਂਡ ਅਤੇ ਡਿਸਮਿਸ ਵੀ ਰਿਹਾ ਹੈ। ਕੀ ਵਜ਼ੀਰ ਸਾਹਿਬ ਸਾਰੇ ਮਾਮਲੇ ਦੀ ਪੜਤਾਲ ਕਰਕੇ ਇਸ ਨੂੰ ਨੌਕਰੀ ਤੋਂ ਹਟਾਉਣਗੇ ?

**ਮੰਤਰੀ :** ਇਸ ਤਰ੍ਹਾਂ ਦਾ ਕੋਈ ਵਿਚਾਰ ਨਹੀਂ ਹੈ।

**ਕਾਮਰੇਡ ਸਤਪਾਲ ਡਾਂਗ :** ਕੀ ਵਜ਼ੀਰ ਸਾਹਿਬ ਦਸਣਗੇ ਕਿ ਇਹ ਉਹੀ ਆਸਿਸਟੈਂਟ ਡਾਇਰੈਕਟਰ ਹੈ ਜੋ 1477 ਦਫ਼ਾ ਤਹਿਤ ਫਿਗਰ ਹੋਇਆ ਸੀ ? ਅਗਰ ਹੋਇਆ ਸੀ ਤਾਂ ਦਸਣਗੇ ਕਿ ਇਹ ਕਿਸ ਦਾ ਮਨਜ਼ੂਰੇ ਨਜ਼ਰ ਹੈ ਕਿ ਬੇਕਾਇਦਗੀਆਂ ਕਰਦਾ ਹੈ ਪਰ ਓਵਰਲੁਕ ਹੋ ਜਾਂਦੀਆਂ ਹਨ ? (ਵਿਘਨ)

**ਮੰਤਰੀ :** ਮਨਜ਼ੂਰੇਨਜ਼ਰ ਤਾਂ ਨਹੀਂ ਕਹਿ ਸਕਦਾ ਪਰ ਕਿਸੇ ਦਾ ਨਿਸ਼ਾਨਾ ਬਣਿਆ ਜਾਪਦਾ ਹੈ। (ਹਾਸਾ)

**चौधरी बलबीर सिंह :** क्या अगर किसी अफसर ने करप्शन की हो तो उस को गवर्नमैंट के नोटिस में लाना निशाना बनाना है या गवर्नमैंट की मदद करना है ?

**ਮੰਤਰੀ :** ਮੈਂ ਨਹੀਂ ਕਿਹਾ ਕਿ ਉਸ ਨੂੰ ਨਿਸ਼ਾਨਾ ਬਣਾਇਆ ਹੈ ਪਰ ਇੰਨੇ ਸਵਾਲਾਂ ਕਰਕੇ ਕਿਹਾ ਸੀ ਕਿ ਇਸ ਤਰ੍ਹਾਂ ਜਾਪਦਾ ਹੈ। (ਵਿਘਨ)

**ਸ੍ਰੀ ਸਪੀਕਰ :** ਕਿਸੇ ਅਫਸਰ ਬਾਰੇ ਸਵਾਲ ਕਰਨਾ ਤਾਂ ਨਿਸ਼ਾਨਾ ਬਨਾਉਣਾ ਨਹੀਂ ਹੈ। (To put supplementary questions about the conduct of any officer, does not mean singling out that officer.)

**ਸਰਦਾਰ ਉਮਰਾਉ ਸਿੰਘ :** ਵਜ਼ੀਰ ਸਾਹਿਬ ਦਾ ਕਹਿਣਾ ਕਿ ਸਵਾਲਾਂ ਨਾਲ ਅਸੀਂ ਕਿਸੇ ਨੂੰ ਨਿਸ਼ਾਨਾਂ ਬਣਾਉਂਦੇ ਹਾਂ ਤਾਂ ਇਹਦੇ ਨਾਲ ਤਾਂ ਕਵੈਸਚਨ ਆਵਰ ਦਾ ਪਰਪਜ਼ ਹੀ ਡੀਫੀਟ ਹੋ ਜਾਵੇਗਾ। ਇਹ ਇਨ੍ਹਾਂ ਸਵਾਲਾਂ ਨੂੰ ਇਸ ਸਪਿਰਟ ਵਿਚ ਲੈਂਦੇ ਹਨ ।

**ਸ੍ਰੀ ਸਪੀਕਰ :** ਇਨ੍ਹਾਂ ਦਾ ਇਹ ਮਤਲਬ ਨਹੀਂ ਜਾਪਦਾ। (ਵਿਘਨ) (I don't think he meant it like that.) (*interruptions*)

**Sardar Dalip Singh Pandhi :** Sir rule 2.50 of the Travelling Allowance Rules reads as under :

> "A competent authority may, by general or special order, permit any Government servant or class of Government servants to draw the actual cost of hiring a conveyance on a journey for which no travelling allowance is admissible under the rules."

ਇਸ ਮੁਤਾਬਕ ਉਨ੍ਹਾਂ ਨੂੰ ਅਸਲ ਖਰਚ ਲੈਣ ਦਾ ਅਧਿਕਾਰ ਸੀ, ਉਨ੍ਹਾਂ ਵਧ ਲਿਆ ਹੈ । ਇਸ ਦੀ ਪੜਤਾਲ ਕਰੋ, ਇਸ ਦੀ ਐਸ਼ੋਰੈਂਸ ਵਜ਼ੀਰ ਸਾਹਿਬ ਦੇ ਦੇਣ ਤਾਂ ਮਾਮਲਾ ਖਤਮ ਹੋ ਜਾਂਦਾ ਹੈ । ਇਸ ਅਫਸਰ ਨੇ ਹਮੇਸ਼ਾ ਹੀ ਇਸ ਤਰ੍ਹਾਂ ਕੀਤਾ ਹੈ । ਨਾਭੇ ਇਨਸਪੈਕਟਰ ਰਿਹਾ ਉਥੇ ਵੀ ਹੇਰਾਫੇਰੀ ਕਰਦਾ ਰਿਹਾ । ਅਗਰ ਕੋਈ ਜੁਡੀਸ਼ਲ ਬਾਡੀ ਇਨਕਵਾਇਰੀ ਕਰੇ ਤਾਂ ਇਹ ਇਕ ਦਿਨ ਵੀ ਨੌਕਰੀ ਵਿਚ ਨਹੀਂ ਰਹਿ ਸਕਦਾ । ਕੀ ਇਹ ਇਸ ਦੀ ਪੜਤਾਲ ਕਰਨਗੇ ?

**ਮੰਤਰੀ :** ਪੜਤਾਲ ਕਰਕੇ ਹੀ ਜਵਾਬ ਦਿਤਾ ਹੈ ।

---

## SCHEMES PREPARED BY IMPROVEMENT TRUSTS FOR RESIDENTIAL PLOTS FOR ECONOMICALLY BACKWARD PERSONS.

***1078. Shri Gian Chand Kharbanda :** Will the Minister for Local Government be pleased to state :

(a) whether any instructions have been issued by the Government to the Improvement Trusts in the State that they should prepared schemes for making residential plots available for the economically backward persons such as petty shopkeepers, private employees, low paid Government employees, labourers, teachers and rickshaw drivers etc.;

(b) if the reply to part (a) above be in the affirmative, the names of the Improvement Trusts that have prepared and implemented such schemes;

(c) the number of plots included in each such scheme by each of the Improvement Trusts ?

**ਸ੍ਰੀ ਮਨਮੋਹਨ ਕਾਲੀਆ :**

(ਏ) ਨਹੀਂ ਜੀ ।

(ਬੀ) ਅਤੇ (ਸੀ) ਸਵਾਲ ਪੈਦਾ ਨਹੀਂ ਹੁੰਦਾ ।

**ਸ੍ਰੀ ਗਿਆਨ ਚੰਦ ਖਰਬੰਦਾ :** ਕੀ ਵਜ਼ੀਰ ਸਾਹਿਬ ਦਸਣਗੇ ਕਿ ਗਰੀਬ ਅਤੇ ਮਜ਼ਦੂਰ ਨੂੰ ਇਮਪਰੂਵਮੈਂਟ ਟ੍ਰਸਟਸ ਦੀਆਂ ਸਕੀਮਾਂ ਤਹਿਤ ਪਲਾਟ ਦੇਣੇ ਸਰਕਾਰ ਦੀ ਡਿਊਟੀ ਨਹੀਂ ਹੈ ? ਕੀ ਇਮਪਰੂਵਮੈਂਟ ਟ੍ਰਸਟਸ ਦੀ ਸਿਰਫ ਵਡੇ ਲੋਕਾਂ ਲਈ ਸਕੀਮਾਂ ਬਣਾਉਣ ਦੀ ਡੀਊਟੀ ਹੈ ?

**ਮੰਤਰੀ :** ਜੋ ਪਹਿਲੇ ਰੂਲਜ਼ ਹਨ ਉਨ੍ਹਾਂ ਵਿਚ ਪਰੋਵਿਯਨ ਨਹੀਂ ਸੀ । ਹੁਣ ਇਨ੍ਹਾਂ ਟ੍ਰਸਟਸ ਦੇ ਚੇਅਰਮੈਨ ਦੀ ਮੀਟਿੰਗ ਬੁਲਾਈ ਸੀ ਅਤੇ ਉਨ੍ਹਾਂ ਨੂੰ ਹਦਾਇਤਾਂ ਕੀਤੀਆਂ ਸਨ ਕਿ ਜੋ ਨਵੀਆਂ ਚੇਂਜਿਜ਼ ਲਿਆਉਣੀਆਂ ਹਨ, ਉਨ੍ਹਾਂ ਵਿਚ ਗਰੀਬ ਤਬਕੇ ਨੂੰ ਜਗ੍ਹਾ ਦਿਤੀ ਜਾਵੇ । ਇਹ ਪਰੋਪੋਜ਼ਲ ਫਾਈਨਲ ਸਟੇਜ ਤੇ ਹੈ ।

**ਸ੍ਰੀ ਗਿਆਨ ਚੰਦ ਖਰਬੰਦਾ :** ਕੀ ਇਹ ਹਦਾਇਤਾਂ ਜਾਰੀ ਕਰਨਗੇ ਕਿ ਇਸ ਗਲ ਦਾ ਖਿਆਲ ਰਖਿਆ ਜਾਇਆ ਕਰੇ ਕਿ ਨੀਲਾਮੀ ਵਿਚ ਕੀਮਤਾਂ ਬਹੁਤ ਨਾ ਚੜ੍ਹ ਜਾਇਆ ਕਰਨ ਅਤੇ ਬਹੁਤਾ ਮੁਨਾਫਾ ਨਾ ਲਿਆ ਜਾਇਆ ਕਰੇ ? ਅਤੇ ਕਾਸਟ ਪਰਾਈਸ ਤੇ ਪਲਾਟ ਦਿਆ ਕਰਨ ?

**ਮੰਤਰੀ :** ਸਾਡੀ ਪਾਲਿਸੀ ਇਹ ਹੈ ਕਿ ਇਮਪਰੂਵਮੈਂਟ ਟ੍ਰਸਟਸ ਕਮਰਸ਼ਲ ਟ੍ਰਸਟਸ ਨਾ ਬਣ ਜਾਣ । ਸਗੋਂ ਲੋਕਾਂ ਦੀ ਸੇਵਾ ਕਰਨ ਦੇ ਟ੍ਰਸਟ ਬਣਨ ।

**ਕਾਮਰੇਡ ਸਤਪਾਲ ਡਾਂਗ :** ਕੀ ਵਜ਼ੀਰ ਸਾਹਿਬ ਦਸਣਗੇ .........

(ਚੌਧਰੀ ਰਾਮ ਸਿੰਘ ਵਲੋਂ ਵਿਘਨ)

**ਸ੍ਰੀ ਸਪੀਕਰ :** ਕੀ ਇਹ ਟ੍ਰੈਯਰੀ ਬੈਂਚਿਜ਼ ਬੋਲ ਰਹੇ ਹਨ ? (ਵਿਘਨ) (Are the Treasury Benches causing interruptions ?) (Interruption).

**ਚੌਧਰੀ ਰਾਮ ਸਿੰਘ :** * * * *

**Mr. Speaker :** Whatever has been said by Chaudhri Ram Singh without the permission of the Chair, should not form part of the proceedings.

**ਕਾਮਰੇਡ ਸਤਪਾਲ ਡਾਂਗ :** ਕੀ ਵਜ਼ੀਰ ਸਾਹਿਬ ਦਸਣਗੇ ਕਿ ਲੈਂਡ ਡਿਸਪੋਜ਼ਲ ਰੂਲਜ਼ ਉਨ੍ਹਾਂ ਬੰਦਿਆਂ ਲਈ, ਜਿਨ੍ਹਾਂ ਨੂੰ ਲੈਂਡ ਅਲਾਟ ਕੀਤੀ ਜਾਂਦੀ ਹੈ, ਵਿਚ ਰੁਕਾਵਟ ਨਹੀਂ ਪਾਉਂਦੇ ?

**Minister :** Sir, the existing land disposal rules of the Improvement Trusts do not contain any provision for the allotment of plots at concessional price to the petty shopkeepers, private employees, low paid Government employees, labourers, teachers and rickshaw drivers etc. According to the existing Rules, displaced persons from West Pakistan, local displaced persons, co-operative housing societies, army personnel and political sufferers, etc., are eligible for allotment of plots on concessional price

The Government have thought it advisable to include the low income persons also in the new pattern of rules. The category of the low income persons or the range of income has not so far been prescribed.

**ਸ੍ਰੀ ਸਰਦਾਰੀ ਲਾਲ ਕਪੂਰ :** ਕੀ ਵਜ਼ੀਰ ਸਾਹਿਬ ਨੂੰ ਪਤਾ ਹੈ ਕਿ ਜਿਸ ਵਕਤ ਜ਼ਮੀਨ ਐਕੁਆਇਰ ਕੀਤੀ ਜਾਂਦੀ ਹੈ ਤਾਂ ਦੋ ਰੁਪਏ ਕੀਮਤ ਲਾਈ ਜਾਂਦੀ ਹੈ ਪਰ ਤਿੰਨਾਂ ਸਾਲਾਂ ਬਾਦ ਇਸ ਦੀ ੫੦ ਜਾਂ ੬੦ ਰੁਪਏ ਕੀਮਤ ਸਰਕਾਰ ਲੈਂਦੀ ਹੈ ?

**ਮੰਤਰੀ :** ਇਹ ਸਿਸਟਮ ਜਿਹੜਾ ਪਹਿਲਾਂ ਸੀ ਇਸ ਨੂੰ ਸਰਕਾਰ ਨੇ ਅਪਰੂਵ ਨਹੀਂ ਕੀਤਾ ਇਸੇ ਲਈ ਇਸ ਪੁਰਾਣੇ ਨਿਯਮ ਵਿਚ ਤਬਦੀਲੀ ਲਿਆ ਰਹੇ ਹਾਂ ।

*Expunged as ordered by the Chair.

**ਸਰਦਾਰ ਸਰੂਪ ਸਿੰਘ** : ਕਿ ਵਜ਼ੀਰ ਸਾਹਿਬ ਦਸਣਗੇ ਕਿ ਜੋ ਕਲਾਸ ਚਾਰ ਦੇ ਮਿਯੂਨਿਸਪਲ ਕਮੇਟੀਆਂ ਦੇ ਮੁਲਾਜ਼ਮ ਹਨ ਉਨ੍ਹਾਂ ਨੂੰ ਇਮਪਰੂਵਮੈਂਟ ਦੇ ਟ੍ਰਸਟਾਂ ਵਲੋਂ ਨੋ ਪ੍ਰਾਫਟ ਨੋ ਲਾਸ ਬੇਸਿਜ਼ ਤੇ ਜ਼ਮੀਨ ਆਲਾਟ ਕਰਨ ਦੀ ਸਕੀਮ ਬਣਾਈ ਜਾਵੇਗੀ ?

**ਮੰਤਰੀ** : ਇਹ ਇਸ ਵਿਚੋਂ ਤਾਂ ਸਵਾਲ ਪੈਦਾ ਨਹੀਂ ਹੁੰਦਾ। ਇਹ ਹਾਇਪੋਥੈਟੀਕਲ ਸਵਾਲ। (ਵਿਘਨ)

**चौधरी बलबीर सिंह** : क्या मंत्री महोदय बतायेंगे कि जिन डिफरेंट कैटेग्रीज़ का इन्हों ने ज़िक्र किया है उन में आऊस्टीज़ को प्रैफरैंस दी जाएगी ?

**मन्त्री** : आऊस्टीज़ के बारे में प्रैफरैंस दी जाती है।

---

TERMINATION OF SERVICE OF CHAIRMAN, AMRITSAR IMPROVEMENT TRUST.

*1442. **Sardar Kirpal Singh** : Will the Minister for Local Government be pleased to state :

(a) the date on which and the period for which Sardar Kirpal Singh was appointed as Chairman of Amritsar Improvement Trust;

(b) the date on which the services of Sardar Kirpal Singh were terminated for the first time ;

(c) whether the services of the said Chairman were terminated at the request of Amritsar Improvement Trust or by the Government of its own accord ;

(d) the date on which Sardar Kirpal Singh resumed charge of the office of Chairman after the acceptance of his writ petition against the Government ;

(e) the ground on which the services of Sardar Kirpal Singh were terminated from the Amritsar Improvement Trust for the second time ;

(f) whether any amount was paid to Sardar Kirpal Singh; if so, the details thereof and the circumstances in which the said payment had to be made ;

(g) whether the said amount was paid from the State Exchequer or from the funds, of the Improvement Trust;

(h) if the amount was paid from the funds of the Improvement Trust, the reasons therefore ?

**ਸ੍ਰੀ ਮਨਮੋਹਨ ਕਾਲੀਆ** :

(ਏ) ਤਿੰਨ ਸਾਲ ਵਾਸਤੇ 9 ਅਪ੍ਰੈਲ, 1968 ਤੋਂ

(ਬੀ) 17 ਫ਼ਰਵਰੀ, 1969

[ਸਥਾਨਕ ਸਰਕਾਰ ਮੰਤਰੀ]

(ਸੀ) ਸਰਕਾਰ ਨੇ ਸ੍ਰੀ ਕਿਰਪਾਲ ਸਿੰਘ ਵਿਰੁਧ ਸ਼ਕਾਇਤਾਂ ਦੀ ਪੜਤਾਲ ਕਰਨ ਉਪਰੰਤ ਆਪ ਹੀ ਮੁਅੱਤਲ ਕੀਤਾ।

(ਡੀ) 19-1-1970.

(ਈ) ਪਰਸ਼ਾਸ਼ਨੀ ਕਾਰਨਾਂ ਕਰਕੇ ਦੁਬਾਰਾ ਸ੍ਰੀ ਕਿਰਪਾਲ ਸਿੰਘ ਨੂੰ ਚੇਅਰਮੈਨ ਦੇ ਅਹੁਦੇ ਤੋਂ ਹਟਾਇਆ ਗਿਆ।

(ਐਫ) ਨਹੀਂ ਜੀ। ਪਰ ਸਰਕਾਰ ਨੇ ਸ੍ਰੀ ਕਿਰਪਾਲ ਸਿੰਘ ਨੂੰ ਮੁਆਹਿਦਾ ਅਨੁਸਾਰ ਬਾਕੀ ਦੇ ਸਮੇਂ (Unexpired term) ਦੀ ਕੁਲ ਤਨਖਾਹ ਦੇਣ ਦਾ ਫੈਸਲਾ ਕੀਤਾ ਹੈ।

(ਜੀ) ਸ੍ਰੀ ਕਿਰਪਾਲ ਸਿੰਘ ਦੀ ਬਕਾਇਆ ਅਦਾਇਗੀ ਸਰਕਾਰ ਵਲੋਂ ਕੀਤੀ ਜਾਵੇਗੀ। ਜਿਸ ਵਾਸਤੇ ਵਿੱਤ ਵਿਭਾਗ ਦੀ ਮਨਜ਼ੂਰੀ ਪ੍ਰਾਪਤ ਕੀਤੀ ਜਾ ਰਹੀ ਹੈ।

(ਐਚ) ਸ੍ਰੀ ਕਿਰਪਾਲ ਸਿੰਘ ਟਰੱਸਟ ਦੇ ਚੇਅਰਮੈਨ ਦੀ ਪਦਵੀ ਤੋਂ ਹਟਾਏ ਗਏ ਸਨ ਇਸ ਕਰਕੇ ਟਰੱਸਟ ਉਨ੍ਹਾਂ ਨੂੰ ਆਪਣੇ ਫੰਡ ਵਿਚੋਂ 19-1-1970 ਤਕ ਪੇ ਕਰੇਗਾ।

**ਸ੍ਰੀ ਗਿਆਨ ਚੰਦ ਖਰਬੰਦਾ** : ਕੀ ਵਜ਼ੀਰ ਸਾਹਿਬ ਦਸਣਗੇ ਕਿ ਸਰਦਾਰ ਕਿਰਪਾਲ ਸਿੰਘ ਨੇ ਹਾਈ ਕੋਰਟ ਵਿਚ ਰਿਟ ਕੀਤੀ ਅਤੇ ਕੀ ਉਹ ਰਿਟ ਮਨਜ਼ੂਰ ਹੋਈ ਅਤੇ ਭਾਰੀ ਰਕਮ ਦੇ ਕੇ ਫੈਸਲਾ ਹੋਇਆ ?

**ਮੰਤਰੀ** : ਹਾਈ ਕੋਰਟ ਦੇ ਫੈਸਲੇ ਦੇ ਬਾਦ ਹੀ ਜੋ ਉਨ੍ਹਾਂ ਦਾ unexpired period ਸੀ ਉਸ ਦੀ ਰਕਮ ਦੇ ਕੇ, ਉਨ੍ਹਾਂ ਨੂੰ ਨੌਕਰੀ ਤੋਂ ਅਲਹਿਦਾ ਕੀਤਾ ਗਿਆ।

**ਸਰਦਾਰ ਕਿਰਪਾਲ ਸਿੰਘ** : ਕੀ ਇਸ ਗਲ ਦੇ ਪੇਸ਼ੇ ਨਜ਼ਰ ਕਿ ਜਲੰਧਰ ਮਿਊਨਿਸਪਲ ਕਮੇਟੀ ਦੇ ਪਰਧਾਨ ਨੂੰ ਹਟਾਇਆ ਅਤੇ ਕਾਹਨ ਚੰਦ ਨੂੰ ਹਟਾਇਆ ਅਤੇ ਹਰ ਕੰਮ ਵਿਚ ਹਾਈ ਕੋਰਟ ਤੋਂ ਰੀਪੀਟਿਡ ਝਾੜਾਂ ਪਈਆਂ ਤਾਂ ਕੀ ਇਹ ਤੌਬਾ ਕਰਨ ਨੂੰ ਤਿਆਰ ਨਹੀਂ ਕਿ ਉਸ ਤਰ੍ਹਾਂ ਹੈਪ ਹੈਜ਼ਰਡ ਵੇ ਵਿਚ ਕੰਮ ਨਹੀਂ ਕਰਾਂਗੇ ?

**ਮੁਖ ਮੰਤਰੀ** : ਗਵਰਨਰ ਸਾਹਿਬ ਨੇ ਸਰਦਾਰ ਕਿਰਪਾਲ ਸਿੰਘ ਨੂੰ ਗਵਰਨਰੀ ਰਾਜ ਦੇ ਸਮੇਂ ਅਲਹਿਦਾ ਕੀਤਾ ਸੀ।

**ਸਰਦਾਰ ਉਮਰਾਉ ਸਿੰਘ** : ਕੀ ਚੀਫ ਮਨਿਸਟਰ ਸਾਹਿਬ ਦਸਣਗੇ ਕਿ ਜੇ ਸਰਦਾਰ ਕਰਪਾਲ ਸਿੰਘ ਨੂੰ ਗੌਰਮੈਂਟ ਦੇ ਆਰਡਰਜ਼ ਨਾਲ ਅਲਹਿਦਾ ਕੀਤਾ ਗਿਆ ਤਾਂ ਇਹ 15 ਹਜ਼ਾਰ ਦੀ ਰਕਮ ਇੰਮਪਰੂਵਮੈਂਟ ਟ੍ਰਸਟ ਦੇ ਮਥੇ ਕਿਉਂ ਮੜ ਦਿਤੀ ਗਈ ?

**ਸਥਾਨਕ ਸਰਕਾਰ ਮੰਤਰੀ** : ਮੈਂ ਤਾਂ ਇਹ ਕਿਹਾ ਹੈ ਕਿ ਅਨਸਰਵਡ ਪੀਰੀਅਡ ਦੀ ਰਕਮ ਗੌਰਮੈਂਟ ਦੇਵੇਗੀ ਅਤੇ ਪਹਿਲਾਂ ਦੀ ਇੰਪਰੂਵਮੈਂਟ ਟ੍ਰਸਟ ਦੇਵੇਗਾ।

**चौधरी बलबीर सिंह** : क्या वज़ीर साहिब बताएंगे कि गवर्नर साहिब के राज में उसकी अलहदगी की गई और हाई कोर्ट ने बहाल कर दिया तो इस के बारे में कोई अपील नहीं की गई ?

**ਮੰਤਰੀ** : ਅਸੀਂ ਲਿਟੀਗੇਸ਼ਨ ਵਿਚ ਨਹੀਂ ਸੀ ਹੋਰ ਜਾਣਾ ਚਾਹੁੰਦੇ। ਉਸ ਦਾ ਰਾਈਟ ਬਣਦਾ ਸੀ ਅਤੇ ਲੀਗਲ ਉਪੀਨੀਅਨ ਵੀ ਲੈ ਲਈ ਗਈ ਸੀ ਅਤੇ ਕੰਪੈਨਸ਼ੇਸ਼ਨ ਅਨਸਰਵਡ ਪੀਰੀਅਡ ਦਾ ਦੇ ਕੇ ਉਨ੍ਹਾਂ ਨੂੰ ਅਲਹਿਦਾ ਕਰ ਦਿਤਾ।

**ਸਰਦਾਰ ਕਿਰਪਾਲ ਸਿੰਘ :** ਕੀ ਵਜ਼ੀਰ ਸਾਹਿਬ ਦਸਣਗੇ ਕਿ ਲਿਟੀਗੇਸ਼ਨ ਵਿਚ ਇਸ ਲਈ ਨਹੀਂ ਗਏ ਕਿ ਉਸ ਸ਼ਖਸ਼ ਨਾਲ ਹਮਦਰਦੀ ਸੀ ਅਤੇ ਐਨਾ ਰੁਪਿਆ ਸਰਕਾਰ ਦਾ ਬਰਬਾਦ ਕੀਤਾ ਗਿਆ ? (ਵਿਘਨ)

**ਮੰਤਰੀ :** ਐਸੀ ਗਲ ਨਹੀਂ। ਉਹ ਗਵਰਨਰ ਰੂਲ ਵੇਲੇ ਡਿਸਮਿਸ ਹੋਇਆ ਅਤੇ ਫਿਰ ਹਾਈ ਕੋਰਟ ਵਿਚ ਗਿਆ। ਇਸ ਦੀ ਐਪੁਆਇੰਟਮੈਂਟ ਦੀਆਂ ਜੋ ਐਗਜ਼ਿਸਟਿੰਗ ਕਨਡੀਸ਼ਨਜ਼ ਹਨ ਉਨ੍ਹਾਂ ਨੂੰ ਇਨ੍ਹਾਂ ਦੀ ਐਪੁਆਇੰਟਮੈਂਟ ਵੇਲੇ ਰੀਲੈਕਸ ਕੀਤਾ ਗਿਆ ਸੀ ਇਸ ਲਈ ਸਰਵਿਸ ਟਰਮ ਅਨੁਸਾਰ ਅਲਹਿਦਗੀ ਲਈ ਕੰਪੈਨਸੇਸ਼ਨ ਦੇਣੀ ਪੈਣੀ ਸੀ।

**ਸਰਦਾਰ ਕਿਰਪਾਲ ਸਿੰਘ :** ਮੇਰਾ ਸਵਾਲ ਇਹ ਨਹੀਂ ਸੀ ਮੈਂ ਤਾਂ ਇਹ ਪੁਛਿਆ ਹੈ ਕਿ ਕੀ ਉਸ ਆਦਮੀ ਨੂੰ ਮਹਿਜ਼ ਪਲੀਜ਼ ਕਰਨ ਲਈ ਲਿਟੀਗੇਸ਼ਨ ਨੂੰ ਐਵਾਇਡ ਕਰਕੇ ਐਨੀ ਰਕਮ ਜ਼ਾਇਆ ਕੀਤੀ ਗਈ ਅਤੇ ਸਰਕਾਰ ਨੂੰ ਨੁਕਸਾਨ ਹੋਇਆ ?

**ਮੁਖ ਮੰਤਰੀ :** ਅਸਲ ਵਿਚ ਪੁਜ਼ੀਸ਼ਨ ਇਹ ਹੈ ਕਿ ਜਿਸ ਵੇਲੇ ਇਨ੍ਹਾਂ ਨੂੰ ਅਲਹਿਦਾ ਕੀਤਾ ਗਿਆ ਤਾਂ ਸਹੀ ਪ੍ਰੋਸੀਜ਼ਰ ਫਾਲੋ ਨਹੀਂ ਕੀਤਾ ਗਿਆ। ਫਿਰ ਜਦ ਰਿਟ ਹਾਈ ਕੋਰਟ ਵਿਚ ਮਨਜ਼ੂਰ ਹੋਈ ਤਾਂ ਇਹ ਸਮਝਿਆ ਗਿਆ ਕਿ ਉਨ੍ਹਾਂ ਦੀ ਜਗਹ ਇਥੇ ਨਹੀਂ। ਇਸ ਲਈ ਉਨ੍ਹਾਂ ਨੂੰ ਰਕਮ ਦੇਣੀ ਪਈ, ਅਤੇ ਇਹ ਠੀਕ ਹੈ ਕਿ ਨੁਕਸਾਨ ਹੋਇਆ ਹੈ।

---

## *STARRED QUESTION NO. 1568.

**ਸ੍ਰੀ ਸਪੀਕਰ :** ਇਸ ਨੂੰ ਅਗੇ ਪਾਣ ਲਈ ਕਿਹਾ ਗਿਆ ਹੈ। (Extension has been applied for in respect of this question.)

---

## CASES OF MURDER IN AMRITSAR CITY.

***1077. Shri Gian Chand Kharbanda :** Will the Chief Minister be pleased to—

(a) lay on the Table of the House a list of persons who were murdered in Amritsar city during the period from 1st April, 1969 to date ;

(b) state whether the culprits involved in the said cases were arrested, put on trial and convicted ; if so, the details thereof ;

(c) state the type of weapons used by the culprits for committing the murders ?

**Sardar Gurnam Singh :**

(a)
(b) } A detailed statement in this connection is laid on the Table of the House.
(c)

[(ਏ)
(ਬੀ) } ਵੇਰਵੇ ਦੀ ਸੂਚੀ ਸਦਨ ਦੀ ਮੇਜ਼ ਤੇ ਰਖੀ ਜਾਂਦੀ ਹੈ।]
(ਸੀ)

---

For reply to St. Q. No. 1568, please see Punjab Vidhan Sabha debate dated 30.3.1970.

**Statement showing particulars of persons murdered in Amritsar City from 1-4-69 to date.**

| Serial No. | Name of the persons murdered | Names of the culprits arrested | Result of the case | Type of weapons used by the culprits. |
|---|---|---|---|---|
| 1 | 2 | 3 | 4 | 5 |
| 1. | Amar Singh Granthi son of Phagga Singh resident of Nawan Kot Amritsar.<br>(Case F I R No. 144 dated 16-7-69 under Section 302 I P C, Police Station 'A' Division, Amritsar). | Case not traced and hence culprits not arrested. | Case sent as untraced on 19–9–69. | Sharp edged weapon. |
| 2. | Darshan Kumar son of Devi Dass resident of Bhagat Singh Pura, Amritsar.<br>(Case FIR No. 82 dated 4-5-69 under Section 302 IPC, Police Station 'B' Division, Amritsar. | 1. Kanwal Kumar son of Devi Dass resident of Bhagat Singh Pura.<br>2. Devi Das son of Buta Ram resident of Bhagat Singh Pura.<br>3. Mohinder Kaur wife of Daljit Kumar resident of Bhagat Singh Pura. | Case pending trial in the Court. | Kirpan. |
| 3. | Girdhari Lal son of Sham Lal resident of Sangatpura, Police Station Majitha.<br>(Case FIR No. 240 dated 23-11-69 under Section 302 IPC, Poice Station 'C' Division, Amritsar. | Balbir Singh son of Sadhu Singh resident of Rattangarh, Police Station, Jandiala. | Case pending trial in the Court. | Electric rod. |

| 1 | 2 | 3 | 4 | 5 |
|---|---|---|---|---|
| 4. | Mst. Parmila daughter of Ram Lubhaya resident of Haveli Dhanna Singh, Chowk Lachhman Sar, Amritsar. (Case FIR No. 221 dated 8-9-69 under Section 302 IPC, Police Station 'D' Division, Amritsar). | No culprit was arrested. | Case was found to be false during investigation and it was cancelled. | Poison |
| 5. | Dharam Paul son of Amar Nath resident of Katra Karam Singh, Amritsar. (Case FIR No. 457 dated 20-10-69 under Section 302 IPC, Police Station 'D' Division, Amritsar). | 1. Dharam Paul son of Sita Ram resident of Katra Dulo, Amritsar. 2. Kewal son of Sita Ram resident of Katra Dulo, Amritsar. 3. Ashok Kumar son of Sita Ram resident of Katra Dulo, Amritsar. | Case pending in the Court. | Knife. |
| 6. | Baldev Raj son of Amar Nath resident of Shakti Nagar. (Case FIR No. 505 dated 23-12-69 under Section 302 IPC, Police Station 'D' Division, Amritsar) | 1. Baldev Raj son of Kharaiti Lal resident of Bazar Budha, Amritsar. 2. Chaman Lal son of Rup Lal resident of Bazar Budha, Amritsar. | The case is under investigation. | Knife. |
| 7. | Labh Singh son of Hari Singh resident of Gali Palang Feroshan, Amritsar. (Case FIR No. 21 dated 12-1-70 under Section 302 IPC, Police Station Kot, Amritsar). | 1. Ravel Singh son of Hari Singh resident of Gali Palang Feroshan, Amritsar. 2. Jaila son of Hari Singh resident of Gali Palang Feroshan, Amritsar. 3. Geja alias Geji son of Jita Sapanwala resident of Chowk Pasian, Amritsar. | The case is under investigation. | Knife. |

| 1 | 2 | 3 | 4 | 5 |
|---|---|---|---|---|
| 8. | Santokh Singh Constable No. 2056 son of Gurmej Singh resident of Taje, Police Station, Majitha.<br>(Case FIR No. 38 dated 8-2-70 under Section 302 IPC, Police Station Kot, Amritsar). | 1. Dharam Bir alias Vhindi son of Hans Raj resident of Amrit-sar.<br>2. Ram Lubhaya son of Jagan Nath resident of Khoti Ahata, Amritsar.<br>3. Parshotam son of Bansi.<br>4. Mina alias Tejinder Mohan Singh son of Avtar Singh.<br>5. Joginder Singh son of Banga Singh Mazhabi. | The case is under investigation. | Knife. |
| 9. | Jiwan son of Amar Singh Mazhabi resident of Karampura, Amritsar. (Case FIR No. 230 dated 17-10-69 under Section 302 IPC, Police Station Civil Lines, Amritsar). | Mohinder Singh son of Saudagar Singh Mazhabi resident of Karampura, Amritsar. | The case is pending in the Court. | Knife. |
| 10. | Subhash Chander son of Rulia Ram Khatri resident of Vijay Nagar, Amritsar.<br>(Case FIR No. 271 dated 14-11-69 under Section 302 IPC, Police Station Civil Lines, Amritsar). | 1. Bal Krishan son of Sunder Dass Brahmin resident of House No. 278-C, Hussainpura, Amritsar (arrested).<br>2. Surinder Paul son of Tulsi Ram resident of Sharifpura (Absconded and not arrested so far). | The case is pending in the Court. | Knife. |

**ਵੇਰਵਾ ਪੱਤਰ ਜੋ ਸਟਾਰਡ ਵਿਧਾਨ ਸਭਾ ਸਵਾਲ ਨੰ: 1077 ਦੇ ਜਵਾਬ ਵਿਚ ਤਿਆਰ ਕੀਤਾ ਗਿਆ, ਇਸ ਵਿਚ ਅੰਮ੍ਰਿਤਸਰ ਵਿਚ ਹੋਏ ਕਤਲ ਦੇ ਕੇਸਾਂ ਦਾ ਮਿਤੀ 1-4-69 ਤੋਂ ਹੁਣ ਤਕ ਵੇਰਵਾ ਦਿਤਾ ਗਿਆ ਹੈ।**

| | ਕਤਲ ਹੋਏ ਵਿਅਕਤੀ ਦਾ ਨਾਂ | ਗ੍ਰਿਫ਼ਤਾਰ ਹੋਏ ਦੋਸ਼ੀ ਦਾ ਨਾਂ | ਕੇਸਾਂ ਦਾ ਸਿੱਟਾ | ਦੋਸ਼ੀ ਦੁਆਰਾ ਵਰਤੇ ਗਏ ਹਥਿਆਰ ਦੀ ਕਿਸਮ |
|---|---|---|---|---|
| | 1 | 2 | 3 | 4 |
| 1. | ਅਮਰ ਸਿੰਘ ਪੁਤਰ ਫੱਗਾ ਸਿੰਘ ਵਾਸੀ ਨਵਾਂ ਕੋਟ ਅੰਮ੍ਰਿਤਸਰ। (ਮੁਕਦਮਾ ਨੰ: 144 ਮਿਤੀ 16-7-69 ਧਾਰਾ 302 ਭ: ਦ: ਥਾਨਾ ਏ. ਡਵੀਜ਼ਨ ਅੰਮ੍ਰਿਤਸਰ।) | ਕੇਸ ਦਾ ਪਤਾ ਨਹੀਂ ਲੱਗਾ ਅਤੇ ਨਾ ਕੋਈ ਦੋਸ਼ੀ ਗ੍ਰਿਫ਼ਤਾਰ ਕੀਤਾ ਗਿਆ। | ਰਿਪੋਰਟ ਆਦਮ ਪਤਾ ਮਿਤੀ 19-9-69 ਨੂੰ ਭੇਜੀ ਗਈ। | ਤੇਜ਼ ਧਾਰ ਵਾਲਾ ਹਥਿਆਰ |
| 2. | ਦਰਸ਼ਨ ਕੁਮਾਰ ਪੁਤਰ ਦੇਵੀ ਦਾਸ ਵਾਸੀ ਭਗਤ ਸਿੰਘ ਪੁਰਾ ਅੰਮ੍ਰਿਤਸਰ। (ਮੁਕਦਮਾ ਨੰ: 82 ਮਿਤੀ 4-5-69 ਧਾਰਾ 302 ਭ: ਦ: ਥਾਨਾ ਬੀ ਡਵੀਜ਼ਨ ਅੰਮ੍ਰਿਤਸਰ।) | 1. ਕੰਵਲ ਕੁਮਾਰ ਪੁਤਰ ਦੇਵੀ ਦਾਸ ਵਾਸੀ ਭਗਤ ਪੁਰਾ।<br>2. ਦੇਵੀ ਦਾਸ ਪੁਤਰ ਬੂਟਾ ਰਾਮ ਵਾਸੀ ਭਗਤ ਸਿੰਘ ਪੁਰਾ।<br>3. ਮਹਿੰਦਰ ਕੌਰ ਪਤਨੀ ਦਲਜੀਤ ਕੁਮਾਰ ਵਾਸੀ ਭਗਤ ਸਿੰਘ ਪੁਰਾ। | ਕੇਸ ਕੋਰਟ ਵਿਚ ਚਲ ਰਿਹਾ ਹੈ। | ਕਿਰਪਾਨ |
| 3. | ਗਿਰਧਾਰੀ ਲਾਲ ਪੁਤਰ ਸ਼ਾਮ ਲਾਲ ਵਾਸੀ ਸੰਗਤ ਪੁਰਾ ਥਾਨਾ ਮਜੀਠਾ। (ਮੁਕਦਮਾ ਨੰ: 240 ਮਿਤੀ 23-11-69 ਧਾਰਾ 302 ਭ: ਦ: ਥਾਨਾ ਸੀ ਡਵੀਜ਼ਨ ਅੰਮ੍ਰਿਤਸਰ।) | ਬਲਬੀਰ ਸਿੰਘ ਪੁਤਰ ਸਾਧੂ ਸਿੰਘ ਵਾਸੀ ਰਤਨ ਗੜ੍ਹ ਥਾਨਾ ਜੰਡਿਆਲਾ। | ,, | ਇਲੈਕਟਰਿਕ ਰੋਡ |

[Chief Minister]

| 1 | 2 | 3 | 4 | 5 |
|---|---|---|---|---|
| 4. | ਪਰਮੀਲਾ ਪੁਤਰੀ ਰਾਮ ਲੁਭਾਇਆ ਵਾਸੀ ਹਵੇਲੀ ਧੰਨਾ ਸਿੰਘ ਚੋਕ ਲਛਮਨਸਰ ਅੰਮ੍ਰਿਤਸਰ । (ਮੁਕਦਮਾ ਨੰ: 221 ਮਿਤੀ 8-9-69 ਧਾਰਾ 302 ਭ: ਦ: ਥਾਨਾ ਡੀ ਡਵੀਜ਼ਨ ਅੰਮ੍ਰਿਤਸਰ) | ਕੋਈ ਦੋਸ਼ੀ ਨਹੀਂ ਫੜਿਆ ਗਿਆ । | ਤਫਤੀਸ਼ ਦੌਰਾਨ ਕੇਸ ਝੂਠਾ ਪਾਇਆ ਗਿਆ ਅਤੇ ਰੱਦ ਕਰ ਦਿਤਾ । | ਜ਼ਹਿਰ |
| 5. | ਧਰਮਪਾਲ ਪੁਤਰ ਅਮਰ ਨਾਥ ਵਾਸੀ ਕਟਰਾ ਕਰਮ ਸਿੰਘ (ਮੁਕਦਮਾ ਨੰ: 457 ਮਿਤੀ 20-10-69 ਧਾਰਾ 302 ਭ: ਦ: ਥਾਨਾ ਡੀ ਡਵੀਜ਼ਨ ਅੰਮ੍ਰਿਤਸਰ) । | 1. ਧਰਮ ਪਾਲ ਪੁਤਰ ਸੀਤਾ ਰਾਮ ਵਾਸੀ ਕਟਰਾ ਦੂਲੋਂ ਅੰਮ੍ਰਿਤਸਰ । 2. ਦੇਵਲ ਪੁਤਰ ਸੀਤਾ ਰਾਮ ਵਾਸੀ ਕਟਰਾ ਦੂਲੋਂ ਅੰਮ੍ਰਿਤਸਰ । 3. ਅਸ਼ੋਕ ਕੁਮਾਰ ਪੁਤਰ ਸੀਤਾ ਰਾਮ ਵਾਸੀ ਕਟਰਾ ਦੂਲੋਂ ਅੰਮ੍ਰਿਤਸਰ । | ਕੇਸ ਕੋਰਟ ਵਿਚ ਚਲ ਰਿਹਾ ਹੈ । | ਚਾਕੂ । |
| 6. | ਬਲਦੇਵ ਰਾਜ ਪੁਤਰ ਅਮਰ ਨਾਥ ਵਾਸੀ ਸ਼ਕਤੀ ਨਗਰ । (ਮੁਕਦਮਾ ਨੰ: 505 ਮਿਤੀ 23-12-69 ਧਾਰਾ 302 ਭ: ਦ: ਥਾਨਾ ਡੀ ਡਵੀਜ਼ਨ ਅੰਮ੍ਰਿਤਸਰ ।) | 1. ਬਲਦੇਵ ਰਾਜ ਪੁਤਰ ਖਰੈਤੀ ਲਾਲ ਵਾਸੀ ਬਜ਼ਾਰ ਬੁੱਧਾਂ ਅੰਮ੍ਰਿਤਸਰ । 2. ਚਮਨ ਲਾਲ ਪੁਤਰ ਰੂਪ ਲਾਲ ਵਾਸੀ ਬਜ਼ਾਰ ਬੁਧਾਂ, ਅੰਮ੍ਰਿਤਸਰ । | ਤਫਤੀਸ਼ ਜਾਰੀ ਹੈ । | ਚਾਕੂ । |

| 1 | 2 | 3 | 4 | 5 |
| --- | --- | --- | --- | --- |
| 7. | ਲਾਭ ਸਿੰਘ ਪੁਤਰ ਹੀਰਾ ਸਿੰਘ ਵਾਸੀ ਗਲੀ ਪਲੰਘ ਫਰੋਸ਼ਾਂ ਅੰਮ੍ਰਿਤਸਰ । (ਮੁਕਦਮਾ ਨੰ: 21 ਮਿਤੀ 12-1-70 ਧਾਰਾ 302 ਭ: ਦ: ਥਾਨਾ ਕੋਟ ਅੰਮ੍ਰਿਤਸਰ ।) | 1. ਰਵੇਲ ਸਿੰਘ ਪੁਤਰ ਹਰੀ ਸਿੰਘ ਵਾਸੀ ਗਲੀ ਪਲੰਘ ਫਰੋਸ਼ਾਂ ਅੰਮ੍ਰਿਤਸਰ ।<br>2. ਜੱਲਾ ਪੁਤਰ ਹਰੀ ਸਿੰਘ ਵਾਸੀ ਗਲੀ ਪਲੰਘ ਫਰੋਸ਼ਾਂ ਅੰਮ੍ਰਿਤਸਰ ।<br>3. ਗੇਜਾ ਉਰਫ ਗੇਜੀ ਪੁਤਰ ਜੀਤਾ ਸਪਨਵਾਲਾ ਵਾਸੀ ਚੌਕ ਪਾਸੀਆਂ ਅੰਮ੍ਰਿਤਸਰ । | ਤਫਤੀਸ਼ ਜਾਰੀ ਹੈ । | ਚਾਕੂ । |
| 8. | ਸੰਤੋਖ ਸਿੰਘ ਸਿਪਾਹੀ ਨੰ: 2056 ਪੁਤਰ ਗੁਰਮੇਜ ਸਿੰਘ ਵਾਸੀ ਤੇਜਾ ਥਾਨਾ ਮਜੀਠਾ । (ਮੁਕਦਮਾ ਨੰ: 38 ਮਿਤੀ 8-2-70 ਧਾਰਾ 302 ਭ: ਦ: ਥਾਨਾ ਕੋਟ ਅੰਮ੍ਰਿਤਸਰ । | 1. ਧਰਮਵੀਰ ਪੁਤਰ ਹੰਸ ਰਾਜ ਅੰਮ੍ਰਿਤਸਰ ।<br>2. ਰਾਮ ਲੁਭਾਇਆ ਪੁਤਰ ਜਗਨ ਨਾਥ ਵਾਸੀ ਖੋਤੀ ਅਹਾਤਾ ਅੰਮ੍ਰਿਤਸਰ ।<br>3. ਪਰਸ਼ੋਤਮ ਪੁਤਰ ਬੰਸੀ ।<br>4. ਮਿੰਨਾ ਉਰਫ ਤੇਜਿੰਦਰ ਸਿੰਘ ਪੁਤਰ ਅਵਤਾਰ ਸਿੰਘ ।<br>5. ਜੋਗਿੰਦਰ ਸਿੰਘ ਪੁਤਰ ਖੰਗਾ ਸਿੰਘ ਮਜ਼ਬੀ । | ਕੇਸ ਕੋਰਟ ਵਿਚ ਚਲ ਰਿਹਾ ਹੈ । | ਚਾਕੂ । |

| 1 | 2 | 3 | 4 | 5 |
|---|---|---|---|---|
| 9. | ਜੀਵਨ ਪੁਤਰ ਅਮਰ ਸਿੰਘ ਮਜ਼ਬੀ ਵਾਸੀ ਕਰਮ ਪੁਰਾ ਅੰਮ੍ਰਿਤਸਰ (ਮੁਕਦਮਾ ਨੰ: 230 ਮਿਤੀ 17-10-69 ਧਾਰਾ 302 ਭ: ਦ: ਥਾਨਾ ਸਿਵਲ ਲਾਈਨਜ਼ । | ਮਹਿੰਦਰ ਸਿੰਘ ਪੁਤਰ ਸਦਾਗਰ ਸਿੰਘ ਮਜ਼ਬੀ ਵਾਸੀ ਕਰਮ ਪੁਰਾ ਅੰਮ੍ਰਿਤਸਰ । | ਕੇਸ ਕੋਰਟ ਵਿਚ ਚਲ ਰਿਹਾ ਹੈ । | ਚਾਕੂ । |
| 10. | ਸੁਭਾਸ਼ ਚੰਦਰ ਪੁਤਰ ਰੁਲੀਆ ਰਾਮ ਖਤਰੀ ਵਾਸੀ ਵਿਜੈ ਨਗਰ ਅੰਮ੍ਰਿਤਸਰ (ਮੁਕਦਮਾ ਨੰ: 271 ਮਿਤੀ 14-11-69 ਧਾਰਾ 302 ਭ: ਦ: ਥਾਨਾ ਸਿਵਲ ਲਾਈਨਜ਼ । | 1. ਬਾਲ ਕ੍ਰਿਸ਼ਨ ਪੁਤਰ ਸੁੰਦਰ ਦਾਸ ਬ੍ਰਾਹਮਿਣ ਮਕਾਨ ਨੰ: 278 ਸੀ ਹੁਸੈਨ ਪੁਰਾ (ਗ੍ਰਿਫ਼ਤਾਰ ਹੋਇਆ) । 2. ਸੁਰਿੰਦਰ ਪਾਲ ਪੁਤਰ ਤੁਲਸੀ ਰਾਮ ਵਾਸੀ ਸ਼ਰੀਫਪੁਰਾ (ਭਗੌੜਾ ਅਤੇ ਗ੍ਰਿਫ਼ਤਾਰ ਨਹੀਂ ਹੋ ਸਕਿਆ ਹੈ) | ਕੇਸ ਕੋਰਟ ਵਿਚ ਚਲ ਰਿਹਾ ਹੈ | ਚਾਕੂ । |

**ਸ੍ਰੀ ਗਿਆਨ ਚੰਦ ਖਰਬੰਦਾ** : ਮੈਂ ਇਹ ਗਲ ਮੁੱਖ ਮੰਤਰੀ ਸਾਹਿਬ ਦੇ ਨੋਟਿਸ ਵਿਚ ਲਿਆਉਣੀ ਚਾਹੁੰਦਾ ਹਾਂ ਕਿ ਜਿਹੜੀ ਲਿਸਟ ਸਪਲਾਈ ਕੀਤੀ ਗਈ ਹੈ ਇਸ ਦੇ ਵਿਚ 6 ਕੇਸ ਚਾਕੂ ਮਾਰਨ ਦੇ ਹਨ। ਕੀ ਸਰਕਾਰ ਇਸ ਤਰ੍ਹਾਂ ਦੀਆਂ ਵਾਰਦਾਤਾਂ ਨੂੰ ਰੋਕਣ ਲਈ ਕੋਈ ਸਟੈਪਸ ਉਠਾਏਗੀ, ਕਿਉਂਕਿ ਇਹ ਵਾਰਦਾਤਾਂ ਅੰਮ੍ਰਿਤਸਰ ਦੇ ਵਿਚ ਖਾਸ ਤੌਰ ਤੇ ਵਧਦੀਆਂ ਜਾ ਰਹੀਆਂ ਹਨ ?

**ਮੁੱਖ ਮੰਤਰੀ** : ਆਨਰੇਬਲ ਮੈਂਬਰ ਦੀ ਵਾਕਫੀਅਤ ਲਈ ਮੈਂ ਅਰਜ਼ ਕਰਾਂਗਾ ਕਿ ਚਾਕੂ ਆਰਮਜ਼ ਐਕਟ ਦੇ ਵਿਚ ਨਹੀਂ ਆਉਂਦਾ, ਪਰ ਦੁਸ਼ਮਣੀ ਕਢਣ ਵਾਲੇ ਇਸ ਨਾਲ ਵੀ ਵਾਰਦਾਤਾਂ ਕਰ ਦੇਂਦੇ ਹਨ। ਇਹ ਤਾਂ ਖਰਬੰਦਾ ਜੀ ਤੁਹਾਨੂੰ ਆਪਣੇ ਇਲਾਕੇ ਵਿਚ ਜਾਕੇ ਉਨ੍ਹਾਂ ਦਾ ਸੁਭਾ ਬਦਲਣਾ ਚਾਹੀਦਾ ਹੈ।

**ਸਰਦਾਰ ਕਿਰਪਾਲ ਸਿੰਘ** : ਇਕ ਖਾਸ ਕਿਸਮ ਦਾ ਚਾਕੂ, ਜੋ ਇਹ ਵਾਰਦਾਤਾਂ ਕਰਨ ਵਾਲੇ ਆਪਣੀ ਜੇਬ੍ਹ ਦੇ ਵਿਚ ਪਾਕੇ ਰਖਦੇ ਹਨ, ਇਸਤੇਮਾਲ ਹੁੰਦਾ ਹੈ ; ਕੀ ਸਰਕਾਰ ਇਸ ਨੂੰ ਆਰਮਜ਼ ਐਕਟ ਦੇ ਵਿਚ ਲਿਆਕੇ ਇਸ ਤੇ ਪਾਬੰਦੀ ਲਾਉਣ ਦੇ ਲਈ ਤਿਆਰ ਹੈ ?

**ਮੁੱਖ ਮੰਤਰੀ** : ਆਰਮਜ਼ ਐਕਟ ਦੀ ਜ਼ਦ ਵਿਚ ਜਿਥੇ ਆਰਮਜ਼ ਆਉਂਦੇ ਹਨ ਉਥੇ ਇਸ ਤਰ੍ਹਾਂ ਦੇ ਖਤਰਨਾਕ ਹਥਿਆਰ ਵੀ ਆਉਂਦੇ ਹਨ, ਕਿਸੇ ਹਦ ਤਕ ਇਹ ਚਾਕੂ ਵੀ ਆ ਸਕਦਾ ਹੈ, ਮਗਰ ਹਰ ਚਾਕੂ ਆਰਮਜ਼ ਐਕਟ ਦੇ ਵਿਚ ਨਹੀਂ ਆ ਸਕਦਾ। ਅੰਮ੍ਰਿਤਸਰ ਦੇ ਮੈਂਬਰ ਸਾਹਿਬ ਨੂੰ ਹੋਰ ਗੱਲਾਂ ਕਰਨ ਦੀ ਬਜਾਏ ਉਨ੍ਹਾਂ ਨੂੰ ਸਮਝਾਉਣ ਦਾ ਹੀ ਯਤਨ ਕਰਨਾ ਚਾਹੀਦਾ ਹੈ।

---

## INCREASE IN STRENGTH OF POLICE FORCE IN CERTAIN DISTRICTS.

***1079. Shri Gian Chand Kharbanda** : Will the Chief Minister be pleased to state whether the strength of police force of a number of Police Stations has been increased to control the growing lawlessness in the districts where there has been an increase in murders and crimes for the last three years ; if so, a statement showing the increased strength for each district be laid on the Table of the House ?

**Sardar Gurnam Singh** : No Please. (ਨਹੀਂ ਜੀ)

**ਸ੍ਰੀ ਗਿਆਨ ਚੰਦ ਖਰਬੰਦਾ** : ਕੀ ਮੁੱਖ ਮੰਤਰੀ ਜੀ ਪੁਲਿਸ ਦੀ ਫੋਰਸ ਉਨ੍ਹਾਂ ਸ਼ਹਿਰਾਂ ਵਿਚ, ਜਿਨ੍ਹਾਂ ਵਿਚ ਕਿ ਜਰਾਇਮ ਲਾ-ਲੈਸ-ਨੈਸ ਵਧ ਜਾਣ ਕਰਕੇ ਵਧ ਗਏ ਹਨ, ਵਧਾਉਣ ਬਾਰੇ ਸੋਚਣਗੇ। ਲੜਕੀਆਂ ਦੇ ਵਾਕਿਆਤ ਨੂੰ ਚੈਕ ਕਰਨ ਲਈ ਕੀ ਸਫੈਦ ਵਰਦੀ ਦੇ ਵਿਚ ਫੋਰਸ ਵਧਾਉਣ ਦੇ ਲਈ ਇਹ ਸਰਕਾਰ ਵਿਚਾਰ ਕਰੇਗੀ।

**ਮੁੱਖ ਮੰਤਰੀ** : ਜਿਥੋਂ ਤੱਕ ਤਾਂ ਉਨ੍ਹਾਂ ਦਾ ਲਾ-ਲੈਸ-ਨੈਸ ਦੇ ਮੁਤਾਲਿਕ ਕੋਈ ਖਿਆਲ ਹੈ, ਇਹ ਤਾਂ ਮੈਂ ਮੰਨਣ ਲਈ ਤਿਆਰ ਨਹੀਂ ਹਾਂ। ਜਿਥੇ ਕਿਤੇ ਵੀ ਇੰਡੀਵਿਜੂਅਲ ਵਾਕਿਆਤ ਹੁੰਦੇ ਹਨ ਉਥੇ ਪੁਲਿਸ ਕੋਸ਼ਿਸ਼ ਕਰਦੀ ਹੈ, ਪਰ ਸ਼ਹਿਰਾਂ ਦੀ ਆਬਾਦੀ ਵਧ ਜਾਣ ਕਰਕੇ ਜ਼ਿਆਦਾ ਫੋਰਸ ਤਾਈਨਾਤ ਕਰਨ ਬਾਰੇ ਇਹ ਸਰਕਾਰ ਵਿਚਾਰ ਕਰ ਰਹੀ ਹੈ।

**चौधरी बलबीर सिंह :** मंत्री महोदय, क्या जरायम बढ़ जाने की एक वजह यह भी समझते हैं कि शराब और दूसरी मनश्शी अशिया के ठेके बढ़ गए हैं ?

**ਮੁੱਖ ਮੰਤਰੀ :** ਇਹ ਵਜ੍ਹਾ ਨਹੀਂ ਹੈ ।

**ਸਰਦਾਰ ਕਿਰਪਾਲ ਸਿੰਘ :** ਕੀ ਚੀਫ਼ ਮਨਿਸਟਰ ਸਾਹਿਬ ਇਹ ਦੱਸਣ ਦੀ ਕਿਰਪਾ ਕਰਨਗੇ ਕਿ ਪੁਲਿਸ ਫੋਰਸ ਇਸ ਕਰਕੇ ਵਧਾਈ ਜਾ ਰਹੀ ਹੈ ਕਿਉਂਕਿ ਜ਼ਰਾਇਮ ਦੇ ਹਿਸਾਬ ਨਾਲ ਇਸ ਦੇ ਵਿਚ ਕੋਈ ਵਾਧਾ ਹੋਇਆ ਹੈ ?

**ਮੁੱਖ ਮੰਤਰੀ :** ਇਸ ਲਈ ਕਿ ਪਾਪੂਲੇਸ਼ਨ ਵੀ ਵਧ ਰਹੀ ਹੈ ?

**ਸਰਦਾਰ ਰਾਜਾ ਸਿੰਘ :** ਕੀ ਵਜ਼ੀਰ ਸਾਹਿਬ ਇਹ ਦੱਸਣ ਦੀ ਕਿਰਪਾਲਤਾ ਕਰਨਗੇ ਕਿ ਰੋਪੜ ਜ਼ਿਲ੍ਹੇ ਦੀ ਪੁਲੀਸ ਦੀ ਨਫਰੀ, ਜਿਹੜੀ ਕਿ ਜਰਨਲ ਈਲੈਕਸ਼ਨ ਤੋਂ ਬਾਅਦ ਘਟਦੀ ਹੀ ਗਈ ਹੈ, ਪੂਰੀ ਕਰਨ ਵਲ ਉਚੇਚਾ ਧਿਆਨ ਦੇਣਗੇ ।

**ਮੁੱਖ ਮੰਤਰੀ :** ਪੁਲਿਸ ਦੀ ਨਫਰੀ ਵਧਾਉਣ ਬਾਰੇ ਇੱਕਲੇ ਰੋਪੜ ਦੇ ਜ਼ਿਲ੍ਹੇ ਦਾ ਖਿਆਲ ਹੀ ਨਹੀਂ ਹੈ, ਸਾਰੇ ਪੰਜਾਬ ਦਾ ਖਿਆਲ ਹੈ ।

**ਚੌਧਰੀ ਕੇਵਲ ਕ੍ਰਿਸ਼ਨ :** ਮੈਂ ਵਜ਼ੀਰ ਸਾਹਿਬ ਤੋਂ ਅੰਮ੍ਰਿਤਸਰ ਦੇ ਜ਼ਰਾਇਮ ਬਾਰੇ ਇਹ ਜਾਣਕਾਰੀ ਚਾਹੁੰਦਾ ਹਾਂ ਕਿ ਆਇਆ ਇਹ ਅਗੇ ਨਾਲੋਂ ਵਧੇ ਹਨ ਜਾਂ ਘਟੇ ਹਨ ?

**ਮੁੱਖ ਮੰਤਰੀ :** ਇਹਦੇ ਲਈ ਪਹਿਲਾਂ ਨੋਟਿਸ ਆਉਣਾ ਚਾਹੀਦਾ ਹੈ ।

**ਡਾਕਟਰ ਅਮੀਰ ਸਿੰਘ ਕਲਕਟ :** ਇਹ ਜਿਹੜੀ ਲਾ-ਲੈਸ-ਨੈਸ ਵਧੀ ਹੈ ਕੀ ਇਹ ਪੁਲਿਸ ਦੀ ਇਨਐਫੀਸ਼ੈਂਸੀ ਅਤੇ ਕੁਰਪਸ਼ਨ ਕਰਕੇ ਹੈ ?

**ਮੁੱਖ ਮੰਤਰੀ :** ਲਾ-ਲੈਸ-ਨੈਸ ਨਹੀਂ ਵਧੀ, ਇਸ ਕਰਕੇ ਇਹ ਕੁਐਸਚਨ ਆਰਾਈਜ਼ ਹੀ ਨਹੀਂ ਹੁੰਦਾ ।

———

### *STARRED QUESTION NO. 1570.

**Mr. Speaker :** Extension has been applied for in respect of this question.

———

### DIGGING OF BHAKRA-KHERA DRAIN IN DISTRICT AMRITSAR.

***1338. Comrade Darshan Singh Jhabal :** Will the Minister for Irrigation and Power be pleased to state :—

(a) whether any regular survey for digging Bhakra-Khera Drain in Tehsil Tarn Taran, District Amritsar was carried out in 1965 and whether the reports thereof were prepared;

(b) if the reply to para (a) above be in the affirmative, the reasons for not digging the said drain so far.

*Starred Question No. 1570 and reply thereto appears in the Punjab Vidhan Sabha Debate dated 25th March, 1970.

[Comrade Darshan Singh Jhabal]

(c) whether the Government is aware of the fact that the village Mehmoodpur has become 'Bechiragh' and the entire land thereof has been damaged due to not digging the said drain and in addition to that most of the areas of villges Bhakra. Cheeha, Hoshiar Nagar, Ladhewala, Klewala, Jathaul and Khera have become barren and Thus, if so, the action being taken by the Government for digging the said Drain ?

**Sardar Sohan Singh Bassi :**

(a) No.

(b) Question does not arise.

(c) No, question does not arise.

[(ੲ) ਨਹੀਂ ਜੀ ।

(ਬੀ) ਸੁਆਲ ਹੀ ਪੈਦਾ ਨਹੀਂ ਹੁੰਦਾ ।

(ਸ) ਨਹੀਂ ਜੀ, ਸੁਆਲ ਹੀ ਪੈਦਾ ਨਹੀਂ ਹੁੰਦਾ । ]

**ਕਾਮਰੇਡ ਦਰਸ਼ਨ ਸਿੰਘ ਝਬਾਲ :** ਮੈਂ ਆਪਣੇ ਸਵਾਲ ਦੇ ਵਿਚ ਪੁੱਛਿਆ ਸੀ ਕਿ ਪਿੰਡ ਭਕਨਾ, ਚੀਹਾ, ਹੁਸ਼ਿਆਰ ਨਗਰ, ਲਢਵਾਲਾ, ਕਲੇਵਾਲਾ, ਜਥਾਉਲ ਅਤੇ ਖਹਿੜਾ, ਇਹ ਸਾਰੇ ਪਿੰਡ ਬੰਜਰ ਬਣ ਗਏ ਹਨ ।

**Minister :** Mr. Speaker, Sir, this drain is covered by Indus Water Treaty with Pakistan and it may not be advisable to disclose any information regarding this drain on the floor of the House.

---

## CONSTRUCTION OF TRIAL TUBE-WELLS IN KANDI AREA OF SUB TEHSIL BALACHAUR DISTRICT HOSHIARPUR.

***1504. Chaudhri Tulsi Ram Chauhan** : Will the Minister for Irrigation and Power be pleased to state :—

(a) whether it is a fact that some definite amount was earmarked in the last year's budget for the construction of trial tubewells in the Kandi area of Sub Tehsil Balachaur, district Hoshiarpur ;

(b) if the reply to part (a) above be in the afirmative, the progress so far made thereon ;

(c) whether any amount has remained unutilised, if so, the reasons therefor ?

**Sardar Sohan Singh Bassi :**

(a) No

(b) & (c) The question does not arise.

[ (ੲ) ਨਹੀਂ ਜੀ ।<br>
(ਬੀ) } ਸਵਾਲ ਪੈਦਾ ਹੀ ਨਹੀਂ ਹੁੰਦਾ ।<br>
(ਸੀ) ]

**ਚੌਧਰੀ ਤੁਲਸੀ ਰਾਮ ਚੌਹਾਨ :** ਮੈਂ ਵਜ਼ੀਰ ਸਾਹਿਬ ਨੂੰ ਇਹ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਹੁਸ਼ਿਆਰਪੁਰ ਦੇ ਕੰਢੀ ਏਰੀਆ ਵਿਚ ਪੀਣ ਦੇ ਪਾਣੀ ਦੀ ਬਹੁਤ ਕਮੀ ਹੈ। ਪਿਛਲੇ ਸਾਲ ਬਜਟ ਵਿਚ ਦਸਿਆ ਗਿਆ ਕਿ ਏਥੇ ਪਾਣੀ ਦੀ ਕਮੀ ਦੂਰ ਕਰਨ ਵਾਸਤੇ ਟਰਾਇਲ ਟੀਊਬਵੈਲ ਲਗਾਏ ਜਾਣਗੇ, ਪਰ ਇਸ ਬਾਰੇ ਅਜੇ ਤੱਕ ਕੋਈ ਅਮਲ ਨਹੀਂ ਹੋਇਆ, ਇਸ ਦਾ ਕੀ ਕਾਰਨ ਹੈ ?

**ਮੰਤਰੀ :** ਮੈਂ ਜਵਾਬ ਦਿੱਤਾ ਹੈ ਕਿ ਪਿਛਲੇ ਸਾਲ ਕੋਈ ਐਸੀ ਸਕੀਮ ਨਹੀਂ ਸੀ।

**ਚੌਧਰੀ ਤੁਲਸੀ ਰਾਮ ਚੌਹਾਨ :** ਮੈਂ ਪਿਛਲੇ ਸਾਲ ਦੇ ਇਕ ਜਵਾਬ ਦੇ ਹਵਾਲੇ ਨਾਲ ਦਸਣਾ ਚਾਹੁੰਦਾ ਹਾਂ ਕਿ ਵਜ਼ੀਰ ਸਾਹਿਬ ਨੇ ਕਿਹਾ ਸੀ ਕਿ ਅਸੀਂ ਡਰਿਲਿੰਗ ਮਸ਼ੀਨਾਂ ਦੀ ਕਮੀ ਕਰਕੇ ਖੂਹਾਂ ਦੇ ਬੋਰ ਨਹੀਂ ਕਰ ਸਕੇ। ਮੈਂ ਕਹਿੰਦਾ ਹਾਂ ਕਿ ੨-੩ ਮਸ਼ੀਨਾਂ ਇਮਪੋਰਟ ਹੋ ਕੇ ਆਈਆਂ ਹਨ ਕੀ ਉਹ ਬੈਕਵਰਡ ਏਰੀਆਜ਼ ਨੂੰ ਦੇਣ ਵਾਸਤੇ ਕੋਈ ਪ੍ਰਬੰਧ ਕਰਨਗੇ ?

**ਮੰਤਰੀ :** ਇਹ ਜਿਹੜੀਆਂ ਡਰਿਲ ਮਸ਼ੀਨਾਂ ਆਈਆਂ ਹਨ, ਇਹ ਸਿਰਫ 400-500 ਫੁਟ ਤੋਂ ਹੀ ਪਾਣੀ ਖਿਚ ਸਕਦੀਆਂ ਹਨ। ਏਥੇ ਵਾਸਤੇ ਤਾਂ ਉਹ ਚਾਹੀਦੀਆਂ ਹਨ ਜਿਹੜੀਆਂ 1000 ਤੋਂ 1500 ਫੁਟ ਤੱਕ ਦੀਆਂ ਕੰਮ ਕਰਨ ਵਾਲੀਆਂ ਹੋਣ। ਬਾਹਰੋਂ ਮੰਗਵਾਉਣ ਵਾਸਤੇ ਸੈਂਟਰਲ ਸਰਕਾਰ ਦੇ ਅਧਿਕਾਰਾਂ ਵਿਚ ਇਹ ਸਾਰਾ ਕੰਟਰੋਲ ਹੈ।

**ਡਾਕਟਰ ਅਮੀਰ ਸਿੰਘ ਕਲਕਟ :** ਕੀ ਵਜ਼ੀਰ ਸਾਹਿਬ ਵਾਟਰ ਸਕੇਰਸਟੀ ਨੂੰ ਮਹਿਸੂਸ ਕਰਦੇ ਹੋਏ ਸੈਂਟਰਲ ਗਵਨਮੈਂਟ ਰਾਹੀਂ ਇਸ ਪ੍ਰਬੰਧ ਲਈ ਉਚੇਚੇ ਕਦਮ ਚੁਕਣਗੇ ?

**ਮੰਤਰੀ :** ਮੈਂ ਅਰਜ਼ ਕੀਤੀ ਹੈ ਕਿ ਅਸੀਂ ਕੋਸ਼ਿਸ਼ ਕਰ ਰਹੇ ਹਾਂ ਕਿ 1970-71 ਦੇ ਵਿਚ ਤਿੰਨ ਟਿਊਬਵੈਲਜ਼ ਬੋਰ ਕਰਨ ਦਾ ਵਿਚਾਰ ਕਰ ਰਹੇ ਹਾਂ। ਇਹ ਹਰ ਜ਼ਿਲੇ ਵਿਚ ਡਰਿਲਾਂ ਦੀ ਕਮੀ ਹੋਣ ਕਰਕੇ ਵਾਰੋ ਵਾਰੀ ਕੀਤਾ ਜਾ ਰਿਹਾ ਹੈ।

**ਮੇਜਰ ਹਰਿੰਦਰ ਸਿੰਘ :** ਕੀ ਮਨਿਸਟਰ ਸਾਹਿਬ ਇਹ ਦਸਣ ਦੀ ਕਿਰਪਾ ਕਰਨਗੇ, ਕਿਉਂ ਜੋ ਪਾਣੀ ਦੀ ਪ੍ਰਾਬਲਮ ਇਕ ਐਸੀ ਪ੍ਰਾਬਲਮ ਹੈ ਜਿਸ ਦਾ ਇਨਸਾਨੀ ਜ਼ਿੰਦਗੀ ਦੇ ਨਾਲ ਗਹਿਰਾ ਸਬੰਧ ਹੈ। ਪਰ ਪਰਾਇਰਟੀ 14 ਨੰਬਰ ਤੇ ਹੀ ਦਿੱਤੀ ਗਈ ਹੈ। ਕੀ ਸਰਕਾਰ ਇਸ ਨੂੰ ਨੰ: 1 ਤੇ ਸਮਝਕੇ ਏਧਰ ਜਲਦੀ ਧਿਆਨ ਦੇਵੇਗੀ ?

**ਮੰਤਰੀ :** ਅਸੀਂ ਤਾਂ ਵਿਚਾਰ ਕਰਨ ਲਈ ਤਿਆਰ ਹਾਂ ਪਰ ਇਹ ਤਾਂ ਸੈਂਟਰ ਦੇ ਕੰਟਰੋਲ ਅਧੀਨ ਹੈ।

**चौधरी बलबीर सिंह :** क्या मंत्री महोदय सैंटर की तरह बड़ी ड्रिल्ज़ मंगवाने की कोशिश करेंगे ?

**ਮੰਤਰੀ :** ਇਹ ਇਮਪੋਰਟ ਇਸ ਲਈ ਨਹੀਂ ਹੋ ਸਕਦੀਆਂ ਕਿਉਂਕਿ ਫਾਰਨ ਐਕਸਚੇਂਜ ਦਾ ਸਵਾਲ ਹੈ।

**Electrification of certain villages in district Amritsar.**

***1282. Comrade Darshan Singh Jhabal** : Will the Minister for Irrigation and Power be pleased to state :—

(a) whether the Government propose to electrify villages Bagrarhi, Bath, Lakhna, Khoja Fatta, Ghurk Wind, Surwind, Benka, tehsil Patti and villages Miani, Mano Chahal Khurd, tehsil Tarn Taran, District Amritsar.

(b) if the reply to part (a) above be in the affirmative, the time by which they are likely to be electrified ;

(c) whether any applications from the residents of the said villages have been received by the authorities concerned for the purpose?

**Sardar Sohan Singh Bassi :**

(a) There is no specific proposal in hand to electrify the villages Bagrarhi, Lakhna, Khoja Fatta, Ghurk Wind, Surwind Benka, Tehsil Patti and villages Miani, Mano Chahal Khurd, Tehsil Taran Taran, District Amritsar. Village Bath was electrified on 26. 1. 70.

(b) Question does not arise in view of (a) above.

(c) Yes.

[(ਏ) ਤਹਿਸੀਲ ਪੱਟੀ ਦੇ ਪਿੰਡ ਬਾਗਰਹੜੀ, ਲਖਨਾ, ਖੋਜਾਫੱਤਾ, ਗੁੜਕਵਿੰਡ, ਸਾਰਵਿੰਡ, ਬੈਂਕਾਂ ਅਤੇ ਜ਼ਿਲ੍ਹਾ ਅੰਮ੍ਰਿਤਸਰ ਦੀ ਤਹਿਸੀਲ ਤਰਨ ਤਾਰਨ ਦੇ ਪਿੰਡ ਮਿਆਨੀ, ਮਨੋਚਾਹਲ ਖੁਰਦ ਨੂੰ ਬਿਜਲੀ ਦੇਣ ਵਾਸਤੇ ਕੋਈ ਸਕੀਮ ਵਿਚਾਰ ਅਧੀਨ ਨਹੀਂ। ਪਿੰਡ ਬਾਥ ਨੂੰ 26/1/70 ਨੂੰ ਬਿਜਲੀ ਦੇ ਦਿੱਤੀ ਗਈ ਹੈ।

(ਬੀ) ਉਪਰੋਕਤ ਜਵਾਬ ਦੇ ਕਾਰਨ ਇਹ ਸਵਾਲ ਹੀ ਨਹੀਂ ਉਠਦਾ।

(ਸੀ) ਹਾਂ ਜੀ।]

**ਕਾਮਰੇਡ ਦਰਸ਼ਨ ਸਿੰਘ ਝਬਾਲ** : ਸਪੀਕਰ ਸਾਹਿਬ, ਮੈਂ ਆਪ ਦੇ ਰਾਹੀਂ ਮਨਿਸਟਰ ਸਾਹਿਬ ਨੂੰ ਇਹ ਪੁਛਣਾ ਚਾਹੁੰਦਾ ਹਾਂ ਕਿ ਕੀ ਇਨ੍ਹਾਂ ਨੂੰ ਪਤਾ ਹੈ ਕਿ ਉਨ੍ਹਾਂ ਪਿੰਡਾਂ ਦੇ ਵਿਚ ਨਹਿਰ ਵੀ ਨਹੀਂ ਜਾਂਦੀ ਅਤੇ ਬਿਜਲੀ ਨਾ ਹੋਣ ਕਰਕੇ ਉਥੇ ਟਿਊਬਵੈਲ ਵੀ ਨਹੀਂ ਲਗ ਸਕਦੇ। ਕੀ ਉਹ ਕਿਰਪਾ ਕਰਕੇ ਇਹ ਵੀ ਦਸਣਗੇ ਕਿ ਉਥੋਂ ਦੀ ਸਿੰਜਾਈ ਲਈ ਸਹੂਲਤਾਂ ਦੇਣ ਲਈ ਉਥੇ ਜਲਦੀ ਹੀ ਬਿਜਲੀ ਸਪਲਾਈ ਕਰਨ ਤੇ ਵਿਚਾਰ ਕਰਨਗੇ ਤਾਂ ਕਿ ਉਥੇ ਦੇ ਲੋਕ ਟਿਊਬਵੈਲ ਲਗਾ ਕੇ ਆਪਣੀ ਜ਼ਮੀਨ ਨੂੰ ਪਾਣੀ ਦੇ ਸਕਣ ?

**ਸਿੰਚਾਈ ਤੇ ਬਿਜਲੀ ਮੰਤਰੀ** : ਮੈਂ ਮੈਂਬਰ ਸਾਹਿਬ ਨੂੰ ਬੇਨਤੀ ਕਰਾਂਗਾ ਕਿ ਉਹ ਉਥੇ ਦੇ ਪਿੰਡਾਂ ਦੀਆਂ ਦਰਖਾਸਤਾਂ ਭਿਜਵਾ ਦੇਣ। ਅਜੇ ਤਕ ਸਾਡੇ ਕੋਲ ਇਤਨੀਆਂ ਦਰਖਾਸਤਾਂ ਨਹੀਂ ਆਈਆਂ ਜਿਨ੍ਹਾਂ ਦੇ ਨਾਲ ਫਾਈਨੈਂਸ਼ਲ ਜਸਟੀਫੀਕੇਸ਼ਨ ਹੋ ਸਕੇ।

### Administrative Member of Punjab State Electricity Board.

***1545 Sathi Rup Lal :** Will the Minister for Irrigation and Power be pleased to state :—

(a) the conditions and qualifications prescribed for the appointment of an Administrative Member on the State Electricity Board ;

(b) whether the present incumbent of the post of Administrative Member, Electricity Board, possesses the required qualifications;

(c) whether any enquiry was held regarding the conduct of present Administrative Member, Electricity Board in order to examine his qualifications, if so, by whom and with what result ?

**Sardar Sohan Singh Bassi :**

(a) None.
(b) Question does not arise.
(c) Question does not arise.

[(ੳ) ਕੋਈ ਨਹੀਂ ਜੀ ।
ਅ ਅਤੇ ਈ) ਸਵਾਲ ਪੈਦਾ ਨਹੀਂ ਹੁੰਦਾ । ]

**ਸਾਥੀ ਰੂਪ ਲਾਲ :** ਕੀ ਮੰਤਰੀ ਮਹੋਦਯ ਇਹ ਦਸਣ ਦੀ ਕਿਰਪਾ ਕਰਨਗੇ ਕਿ ਜੇ ਉਸ ਦਾ ਚਾਲ ਚਲਣ ਖਰਾਬ ਹੋਇਆ ਤਾਂ ਉਸ ਦੀ ਪੜਤਾਲ ਕਰਵਾਉਣ ਲਈ ਤਿਆਰ ਹਨ ਜਾਂ ਉਸ ਨੂੰ ਔਹਦੇ ਤੋਂ ਹਟਾ ਦੇਣਗੇ ?

**ਮੰਤਰੀ :** ਇਸ ਦਾ ਸਵਾਲ ਹੀ ਪੈਦਾ ਨਹੀਂ ਹੁੰਦਾ ।

**ਸਾਥੀ ਰੂਪ ਲਾਲ :** ਕੀ ਉਸ ਮੈਂਬਰ ਨੂੰ ਐਡਮਿਨਿਸਟ੍ਰੇਸ਼ਨ ਦਾ ਤਜਰਬਾ ਹੈ ?

**ਮੰਤਰੀ :** ਮੈਂ ਕੋਈ ਮੈਂਬਰ ਐਪੁਆਇੰਟ ਕਰਨ ਦੀਆਂ ਕੰਡੀਸ਼ਨਜ਼ ਪੜ੍ਹ ਦਿੰਦਾ ਹਾਂ ।

The appointment of Members of State Electricity Board is regulated by Section 5, sub-section (4) of the Electricity Supply Act..................(ਵਿਘਨ)

**ਸਾਥੀ ਰੂਪ ਲਾਲ :** ਮੈਂ ਇਹ ਤਾਂ ਨਹੀਂ ਸੀ ਪੁਛਿਆ . . . ਵਿਘਨ)

**ਮੰਤਰੀ :** ਹੋਰ ਕੀ ਪੁਛਿਆ ਸੀ ?

**ਸ਼੍ਰੀ ਸਪੀਕਰ :** ਸਾਥੀ ਜੀ, ਜੇ ਕਿਸੇ ਮੈਂਬਰ ਦਾ ਕਰੈਕਟਰ ਮਾੜਾ ਹੋਇਆ ਤਾਂ ਇਹ ਉਸ ਨੂੰ ਰੀਮੂਵ ਕਰ ਦੇਣਗੇ । ( Any Member who is found of bad character would be removed.)

**ਸਾਥੀ ਰੂਪ ਲਾਲ :** ਸਪੀਕਰ ਸਾਹਿਬ, ਮੈਂ ਇਹ ਕਹਿੰਦਾ ਹਾਂ ਕਿ ਜੇ ਉਸ ਮੈਂਬਰ ਦੇ ਚਾਲ ਚਲਣ ਦੇ ਮਾੜਾ ਹੋਣ ਦੀ ਕੋਈ ਸ਼ਿਕਾਇਤ ਹੋਵੇ ਤਾਂ ਕੀ ਇਹ ਉਸ ਦੀ ਇਨਕੁਆਰੀ ਕਰਵਾਉਣ ਲਈ ਤਿਆਰ ਹੋਣਗੇ ?

**ਮੰਤਰੀ :** ਸਪੀਕਰ ਸਾਹਿਬ, ਇਹ ਗਲ ਠੀਕ ਨਹੀਂ ਹੈ ਕਿ ਇਸ ਤਰ੍ਹਾਂ ਦੇ ਇਲਜ਼ਾਮ ਕਿਸੇ ਮੈਂਬਰ ਤੇ ਲਗਾਏ ਜਾਣ । (ਵਿਘਨ)

**ਡਾਕਟਰ ਅਮੀਰ ਸਿੰਘ ਕਲਕਟ :** ਕੀ ਮਨਿਸਟਰ ਸਾਹਿਬ ਇਹ ਦਸਣ ਦੀ ਕਿਰਪਾ ਕਰਨਗੇ ਕਿ ਪੰਜਾਬ ਸਟੇਟ ਇਲੈਕਟ੍ਰਿਸਿਟੀ ਬੋਰਡ ਦੀ ਇਨਐਫੀਸ਼ੈਂਸੀ ਸਾਰੀ ਦੁਨੀਆਂ ਦੇ ਵਿਚ ਰੋਸ਼ਨ ਹੋ ਗਈ ਹੈ ਤਾਂ ਕੀ ਇਹ ਉਸ ਦਾ ਭੋਗ ਪਾਉਣ ਦਾ ਵਿਚਾਰ ਕਰਨਗੇ ? (ਹਾਸਾ)

**ਮੁੱਖ ਮੰਤਰੀ :** ਮੈਂ ਇਸ ਦੇ ਬਾਰੇ ਬੇਨਤੀ ਕਰਦਾ ਹਾਂ ਕਿ ਇਹ ਬੋਰਡ ਸੈਂਟਰ ਦੀ ਸਰਕਾਰ ਨੇ ਬਣਾਇਆ ਹੈ, ਅਸੀਂ ਇਸ ਦਾ ਭੋਗ ਨਹੀਂ ਪਾ ਸਕਦੇ । (ਹਾਸਾ) ਅਸੀਂ ਇਨ੍ਹਾਂ ਦੇ ਬੜੇ ਮਸ਼ਕੂਰ ਹੋਵਾਂਗੇ ਜੇ ਇਹ ਕੋਸ਼ਿਸ਼ ਕਰਕੇ ਇਸ ਨੂੰ ਤੁੜਵਾ ਦੇਣ ।

**ਆਵਾਜ਼ਾਂ :** ਅਸੀਂ ਤਿਆਰ ਹਾਂ, ਇਥੇ ਰੈਜ਼ੋਲਿਊਸ਼ਨ ਪਾਸ ਕਰੋ ।

**ਸਿੰਚਾਈ ਤੇ ਬਿਜਲੀ ਮੰਤਰੀ :** ਸਪੀਕਰ ਸਾਹਿਬ, ਮੈਂ ਇਨ੍ਹਾਂ ਮੈਂਬਰਾਂ ਤੋਂ ਪੁਛਣਾ ਚਾਹੁੰਦਾ ਹਾਂ ਕਿ ਕੀ ਇਨ੍ਹਾਂ ਦਾ ਕੰਮ ਤੋੜਨਾ ਹੀ ਹੈ ਜਾਂ ਕੁਝ ਬਣਾਉਣਗੇ ਵੀ ? (ਹਾਸਾ)

**ਕਾਮਰੇਡ ਸਤਪਾਲ ਡਾਂਗ ;** ਕੀ ਵਜ਼ੀਰ ਸਾਹਿਬ ਇਸ ਗਲ ਨੂੰ ਧਿਆਨ ਵਿਚ ਰਖਦੇ ਹੋਏ ਕਿ ਕੋਈ ਐਡਮਨਿਸਟ੍ਰੇਟਿਵ ਮੈਂਬਰ ਅਨਡੀਜ਼ਾਇਰੇਬਲ ਨਾ ਆ ਜਾਵੇ ਜਾਂ ਪਿਛਲੀ ਮਨਿਸਟਰੀ ਦੇ ਵਜ਼ੀਰਾਂ ਦੇ ਵਾਂਗ ਅਨਪੜ੍ਹ ਨਾ ਹੋਵੇ, ਇਸ ਦੇ ਲਈ ਕੋਈ ਕੁਆਲੀਫੀਕੇਸ਼ਨ ਨੀਅਤ ਕਰਨਗੇ ?

**ਮੁੱਖ ਮੰਤਰੀ :** ਇਹ ਤਾਂ ਐਵੇਂ ਸਪੋਜ਼ ਕਰਦੇ ਹਨ, ਵੈਸੇ ਇਹ ਤਾਂ ਪੜ੍ਹੇ ਲਿਖੇ ਹਨ ।

**ਸਿੰਚਾਈ ਤੇ ਬਿਜਲੀ ਮੰਤਰੀ :** ਉਹ ਤਾਂ ਬੀ. ਏ. ਪਾਸ ਹਨ (ਵਿਘਨ) ਗਰੈਜੂਏਟ ਹਨ ।

**ਕਾਮਰੇਡ ਸਤਪਾਲ ਡਾਂਗ :** ਮੈਂ ਤਾਂ, ਜਨਾਬ, ਪਿਛਲੀ ਗਿਲ ਮਨਿਸਟਰੀ ਦੇ ਵਜ਼ੀਰਾਂ ਦੀ ਗਲ ਕੀਤੀ ਹੈ; ਇਨ੍ਹਾਂ ਬਾਰੇ ਤਾਂ ਮੈਂ ਵੀ ਜਾਣਦਾ ਹਾਂ ਕਿ ਪੜ੍ਹੇ ਲਿਖੇ ਹਨ । (ਹਾਸਾ)

**चौधरी बलबीर सिंह :** क्या मंत्री महोदय बताएंगे कि वह ऐडमनिस्ट्रेटिव मैंबर को नियुक्त करने के लिए कोई क्वालीफीकेशनज़ नियत करेंगे ?

**ਮੰਤਰੀ :** ਮੈਂ ਅਰਜ਼ ਕਰਦਾ ਹਾਂ ਕਿ ਤਿੰਨ ਮੈਂਬਰਾਂ ਤੋਂ ਬਿਨਾਂ ਹੋਰ ਕਿਸੇ ਦੀ ਕੁਆਲੀਫੀਕੇਸ਼ਨ ਨੀਅਤ ਨਹੀਂ ਹੈ । ਉਹ ਤਿੰਨ ਮੈਂਬਰ ਹਨ (੧) ਚੇਅਰਮੈਨ, (੨) ਅਕਾਊਂਟੈਂਟ ਮੈਂਬਰ ਅਤੇ (੩) ਟੈਕਨੀਕਲ ਮੈਂਬਰ ।

**चौधरी बलबीर सिंह :** स्पीकर साहिब, इन्होंने मेरे सवाल का जवाब नहीं दिया । क्या यह अब उसके लिए कोई क्वालीफीकेशनज़ नियत करेंगे ?

(कोई उत्तर न दिया गया)

**ਸਾਥੀ ਰੂਪ ਲਾਲ :** ਜਿਹੜਾ ਮੈਂਬਰ ਪਹਿਲਾਂ ਹਟਾਇਆ ਗਿਆ ਸੀ, ਇਹ ਵੀ ਉਸੀ ਤਰ੍ਹਾਂ ਦਾ ਹੈ ।

**ਸ੍ਰੀ ਸਪੀਕਰ :** ਸਾਥੀ ਸਾਹਿਬ, ਤੁਹਾਨੂੰ ਉਸ ਬਾਰੇ ਜ਼ਿਆਦਾ ਪਤਾ ਹੋਵੇਗਾ ਕਿਉਂਕਿ ਉਹ ਵੀ ਮੋਗੇ ਦਾ ਹੈ । (Hon. Member, Sathi Rup Lal, must know more about him because that member also belongs to Moga.)

———

**Amount deposited by certain villages situated on Patti-Ahmad road for metalling of roads.**

***1283. Comrade Darshan Singh Jhabal** : Will the Minister for Irrigation and Power be pleased to state :--

(a) the amount deposited by villages Ahmedpura and Bahamniwala situated on the Patti-Ahmadpura Road for metalling of roads ;

(b) the date since when the said amount has been deposited ;

(c) whether the Government have received applications from the villagers of the said villages for the metalling of roads ; if so, the reasons for which the needful has not been done so far ?

**Sardar Sohan Singh Bassi :**

(a) Village Bahmniwala Rs. 3000/- on 28-3-68
&
(b) Village Ahmadpur. Rs. 2000/- on 27-3-68
(c) No.

[(ੲ) ਪਿੰਡ ਬਾਮਨੀਵਾਲਾ 3000/- ਰੁਪਏ ਮਿੱਤੀ 28-3-68
(ਬੀ) ਪਿੰਡ ਅਹਮਦਪੁਰਾ 2000/- ਰੁਪਏ ਮਿੱਤੀ 27-3-68 ਨੂੰ
(ਸੀ) ਨਹੀਂ ਜੀ । ]

**ਕਾਮਰੇਡ ਦਰਸ਼ਨ ਸਿੰਘ ਝਬਾਲ :** ਮੈਂ ਵਜ਼ੀਰ ਸਾਹਿਬ ਤੋਂ ਪੁਛਣਾ ਚਾਹੁੰਦਾ ਹਾਂ ਕਿ ਜਦੋਂ ਉਨ੍ਹਾਂ ਪਿੰਡਾਂ ਨੇ ਪੈਸੇ ਜਮ੍ਹਾਂ ਕਰਵਾ ਦਿਤੇ ਹਨ ਤਾਂ ਫਿਰ ਉਨ੍ਹਾਂ ਸੜਕਾਂ ਦੇ ਬਣਾਉਣ ਦੀ ਸਕੀਮ ਨਾ ਹੋਣ ਦੇ ਕੀ ਕਾਰਨ ਹਨ ?

**ਮੁੱਖ ਮੰਤਰੀ :** ਅਰਜ਼ ਇਹ ਹੈ ਕਿ 1968 ਵਿਚ ਜਦੋਂ ਕਰੈਸ਼ ਪ੍ਰੋਗਰਾਮ ਸ਼ੁਰੂ ਹੋਇਆ ਤਾਂ ਲੋਕਾਂ ਦੇ ਵਿਚ ਇਤਨਾ ਉਤਸ਼ਾਹ ਪੈਦਾ ਹੋਇਆ ਕਿ ਉਨ੍ਹਾਂ ਨੇ ਆਪਣੇ ਆਪ ਹੀ ਪੈਸੇ ਜਮ੍ਹਾਂ ਕਰਵਾਉਣੇ ਸ਼ੁਰੂ ਕਰ ਦਿਤੇ । ਪਰ ਇਤਨੀਆਂ ਸੜਕਾਂ ਇਕ ਦਿਨ ਵਿਚ ਨਹੀਂ ਬਣ ਸਕਦੀਆਂ । ਹੁਣ ਵੀ ਲਗ ਭਗ ਇਕ ਹਜ਼ਾਰ ਪਿੰਡਾਂ ਦੇ ਪੈਸੇ ਜਮ੍ਹਾਂ ਹਨ ਪਰ ਉਨ੍ਹਾਂ ਵਾਸਤੇ ਸੜਕਾਂ ਬਣਾਉਣ ਦੀ ਕੋਈ ਸਕੀਮ ਅਜੇ ਨਹੀਂ ਹੈ ।

**ਸਰਦਾਰ ਦਰਸ਼ਨ ਸਿੰਘ ਕੇ. ਪੀ. :** ਕੀ ਮੰਤਰੀ ਸਾਹਿਬ ਦਸਣਗੇ ਕਿ ਕਿਤੇ ਅਜਿਹਾ ਤਾਂ ਨਹੀਂ ਹੋਇਆ ਕਿ ਕਰੈਸ਼ ਪ੍ਰੋਗਰਾਮ ਵਾਲੀਆਂ ਸੜਕਾਂ ਨੂੰ ਉਹ ਚੁਕ ਕੇ ਆਪਣੇ ਹਲਕੇ ਦੇ ਵਿਚ ਲੈ ਗਏ ਹੋਣ ? (ਵਿਘਨ)

**ਸਿੰਚਾਈ ਤੇ ਬਿਜਲੀ ਮੰਤਰੀ :** ਇਹ ਗਲਤ ਗਲ ਹੈ । ਸੜਕਾਂ ਕੋਈ ਅਜਿਹੀ ਚੀਜ਼ ਨਹੀਂ ਜਿਹੜੀ ਛੁਪ ਸਕਦੀ ਹੋਵੇ । ਉਹ ਮੈਂਬਰ ਸਾਹਿਬ ਆਪ ਜਾਕੇ ਉਥੋਂ ਦੇਖ ਲੈਣ ਕਿ ਕਿਤਨੀਆਂ ਸੜਕਾਂ ਬਣੀਆਂ ਹਨ ।

**ਮੇਜਰ ਹਰਿੰਦਰ ਸਿੰਘ :** ਚੀਫ ਮਨਿਸਟਰ ਸਾਹਿਬ ਨੇ ਦਸਿਆ ਹੈ ਕਿ 1000 ਪਿੰਡਾਂ ਦੇ ਪੈਸੇ ਅਜੇ ਜਮ੍ਹਾਂ ਹਨ ਪਰ ਉਨ੍ਹਾਂ ਲਈ ਕੋਈ ਸੜਕ ਬਣਾਉਣ ਦੀ ਸਕੀਮ ਨਹੀਂ ਹੈ । ਕੀ ਉਨ੍ਹਾਂ ਪਿੰਡਾਂ ਨੂੰ ਇਹ ਪੈਸਾ ਵਾਪਸ ਦੇਣ ਜਾਂ ਕੋਈ ਸੂਦ ਦੇਣ ਦੀ ਸਕੀਮ ਹੈ ?

**ਮੁੱਖ ਮੰਤਰੀ :** ਮੈਂ ਅਰਜ਼ ਕਰਦਾ ਹਾਂ ਕਿ ਕਰੈਸ਼ ਪ੍ਰੋਗਰਾਮ ਸ਼ੁਰੂ ਹੋਣ ਦੇ ਨਾਲ ਹੀ ਪਿੰਡਾਂ ਵਾਲਿਆਂ ਦੇ ਵਿਚ ਬੜਾ ਸ਼ੌਕ ਪੈਦਾ ਹੋਇਆ ਕਿ ਸੜਕਾਂ ਬਣਨੀਆਂ ਚਾਹੀਦੀਆਂ ਹਨ । ਇਸ ਲਈ ਉਨ੍ਹਾਂ ਨੇ ਆਪਣੇ ਆਪ ਹੀ ਪੈਸੇ ਜਮ੍ਹਾਂ ਕਰਵਾਉਣੇ ਸ਼ੁਰੂ ਕਰ ਦਿਤੇ । ਮੈਂ ਸਮਝਦਾ ਹਾਂ ਕਿ ਉਨ੍ਹਾਂ ਦਾ ਸ਼ੌਕ ਖਤਮ ਨਹੀਂ ਕਰਨਾ ਚਾਹੀਦਾ । ਬਾਕੀ ਸੜਕਾਂ ਇਕ ਦਿਨ ਜਾਂ ਰਾਤ ਵਿਚ ਤਾਂ ਨਹੀਂ ਬਣਾ ਸਕਦੇ ।

**ਮੇਜਰ ਹਰਿੰਦਰ ਸਿੰਘ :** ਸਪੀਕਰ ਸਾਹਿਬ, ਮੈਂ ਮੁੱਖ ਮੰਤਰੀ ਦੀ ਇਸ ਗਲ ਨੂੰ ਐਪਰੀਸ਼ੀਏਟ ਕਰਦਾ ਹਾਂ ਕਿ ਸੜਕਾਂ ਇਕ ਦਿਨ ਵਿਚ ਨਹੀਂ ਬਣ ਸਕਦੀਆਂ, ਕਿਉਂਕਿ ਕੋਈ ਅਲਾਦੀਨ ਦਾ ਚਿਰਾਗ ਤਾਂ ਨਹੀਂ ਹੈ । ਪਰ ਮੈਂ ਤਾਂ ਇਹ ਪੁਛਿਆ ਸੀ ਕਿ ਉਹ ਪੈਸਾ, ਜੋ ਪਿੰਡਾਂ ਵਾਲਿਆਂ ਦਾ ਜਮ੍ਹਾ ਹੈ, ਉਸ ਨੂੰ ਵਾਪਸ ਕੀਤਾ ਜਾਵੇਗਾ ਜਾਂ ਉਸ ਤੇ ਕੋਈ ਸੂਦ ਦਿਤਾ ਜਾਵੇਗਾ ?

**ਮੁੱਖ ਮੰਤਰੀ : :** ਅਸੀਂ ਆਰਡਰ ਦਿਤਾ ਹੋਇਆ ਹੈ ਕਿ ਜਦੋਂ ਵੀ ਕੋਈ ਉਹ ਪੈਸਾ ਵਾਪਸ ਮੰਗੇ ਇਕ ਦਮ ਦੇ ਦਿਤਾ ਜਾਵੇ ।

**ਸਰਦਾਰ ਸੰਤੋਖ ਸਿੰਘ :** ਕੀ ਮਨਿਸਟਰ ਸਾਹਿਬ ਇਹ ਦਸਣ ਦੀ ਕਿਰਪਾਲਤਾ ਕਰਨਗੇ ਕਿ ਜਦੋਂ ਕਰੈਸ਼ ਪਰੋਗਰਾਮ ਚਾਲੂ ਹੋਇਆ ਉਦੋਂ ਲੋਕਾਂ ਨੇ ਪੈਸੇ ਜਮ੍ਹਾਂ ਕਰਾਏ ਅਤੇ ਹੋਰ ਸ਼ਰਤਾਂ ਪੂਰੀਆਂ ਕੀਤੀਆਂ । ਇਸ ਤੋਂ ਬਾਦ ਫੇਰ ਜਿਨ੍ਹਾਂ ਨੇ ਪੈਸੇ ਜਮ੍ਹਾਂ ਕਰਾਏ ਉਨ੍ਹਾਂ ਦੀਆਂ ਸੜਕਾਂ ਤਾਂ ਬਣ ਰਹੀਆਂ ਹਨ ਪਰ ਪਹਿਲਾਂ ਜਿਨ੍ਹਾਂ ਨੇ ਪੈਸੇ ਜਮ੍ਹਾਂ ਕਰਾਏ ਸੀ, ਉਨ੍ਹਾਂ ਦੀਆਂ ਸੜਕਾਂ ਬਨਾਉਣੀਆਂ ਛਡ ਦਿਤੀਆਂ ਹਨ । ਕੀ ਮਨਿਸਟਰ ਸਾਹਿਬ ਇਹ ਦਸਣਗੇ ਕਿ ਜਿਨਾਂ ਚਿਰ ਪਹਿਲਾਂ ਪੈਸੇ ਜਮ੍ਹਾਂ ਕਰਾਏ ਹੋਏ ਲੋਕਾਂ ਦੀਆਂ ਸੜਕਾਂ ਬਣ ਨਹੀਂ ਜਾਂਦੀਆਂ ਉਨੀ ਦੇਰ ਤਕ ਇਨ੍ਹਾਂ ਤੋਂ ਬਾਦ ਦੇ ਪੈਸੇ ਜਮ੍ਹਾਂ ਕਰਾਉਣ ਵਾਲੇ ਲੋਕਾਂ ਦੀਆਂ ਸੜਕਾਂ ਨਹੀਂ ਬਨਣਗੀਆਂ ?

**ਸ੍ਰੀ ਸਪੀਕਰ :** ਇਸ ਬਾਰੇ ਮੈਨੂੰ ਥੋੜਾ ਜਿਹਾ ਪਤਾ ਹੈ । ਇਹ ਪਰੋਗਰਾਮ ਕਾਂਗਰਸ ਰਾਜ ਦੇ ਵੇਲੇ ਚਾਲੂ ਹੋਇਆ ਸੀ । ਉਸ ਵੇਲੇ ਪਿੰਡਾਂ ਵਾਲਿਆਂ ਕਿਸੇ ਨੇ ਮਿਟੀ ਪਾਈ ਅਤੇ ਕਿਸੇ ਨੇ ਪੰਜ ਹਜ਼ਾਰ ਰੁਪਏ ਜਮ੍ਹਾਂ ਕਰਾਏ । ਇਹ ਕੋਈ ਅਜ ਤੋਂ 15 ਸਾਲ ਪਹਿਲਾਂ ਦੀ ਗਲ ਹੈ ਕਿ ਲੋਕਾਂ ਨੇ ਪੈਸੇ ਜਮ੍ਹਾਂ ਕਰਾਏ । ਪਰ ਕੋਈ ਸੜਕ ਨਹੀਂ ਬਣੀ । ਹੁਣ ਇਸ ਸਕੀਮ ਹੇਠ ਸੜਕਾਂ ਬਣ ਰਹੀਆਂ ਹਨ । ਸਾਨੂੰ ਹੋਰ ਪੇਮੈਂਟ ਕਰਨੀ ਚਾਹੀਦੀ ਹੈ ਤਾਕਿ ਸੜਕਾਂ ਬਣ ਸਕਣ । (ਵਿਘਨ) . . . (I know a little about it. This programme was started during the regime of the Congress party. At that time some villages did the earth work while others deposited five thousand rupees for the purpose. This amount was deposited about fifteen years back. But no road was laid. Now the roads are being laid under this scheme. The villagers should deposit more money under this scheme so that more roads are laid).

**ਮੇਜਰ ਹਰਿੰਦਰ ਸਿੰਘ :** ਮੈਨੂੰ ਬੜਾ ਦੁਖ ਹੋਇਆ ਤੁਹਾਡੇ ਕੋਲੋਂ ਇਹ ਸੁਣ ਕੇ ਕਿ ਕਾਂਗਰਸ ਰਾਜ ਵੇਲੇ ਇਹ ਪਰੋਗਰਾਮ ਚਾਲੂ ਹੋਇਆ ਸੀ, ਇਹ ਸ਼ੋਭਾ ਨਹੀਂ ਦਿੰਦਾ । ਅਗਰ ਇਹ ਚੀਜ਼ ਟਰੇਜ਼ਰੀ ਬੈਂਚਿਜ਼ ਵਾਲੇ ਆਖਣ ਤਾਂ ਮੈਂ ਸਵੀਕਾਰ ਕਰਾਂਗਾ (ਵਿਘਨ) ਹੁਣ ਮੈਂ ਬੇਨਤੀ ਕਰਾਂਗਾ ਕਿ ਜੇ ਐਸੀਆਂ ਸੜਕਾਂ ਮੈਂ ਤੁਹਾਡੇ ਨੋਟਿਸ ਵਿਚ ਲਿਆ ਦੇਵਾਂ, ਜਿਨ੍ਹਾਂ ਵਾਸਤੇ ਕਾਂਗਰਸ ਸਰਕਾਰ ਟੁੱਟਣ ਤੋਂ ਬਾਦ ਪੈਸੇ ਜਮ੍ਹਾਂ ਕਰਾਏ ਗਏ ਹੋਣ, ਤਾਂ ਫੇਰ ਤੁਹਾਡਾ ਕੀ ਸਟੈਂਡ ਹੋਵੇਗਾ । (ਵਿਘਨ) . . .

**ਸਰਦਾਰ ਗੁਰਬੰਤਾ ਸਿੰਘ :** ਮੈਂ, ਸਪੀਕਰ ਸਾਹਿਬ, ਮਨਿਸਟਰ ਸਾਹਿਬ ਤੋਂ ਪੁਛਣਾ ਚਾਹੁੰਦਾ ਹਾਂ ਕਿ ਮੇਰੇ ਜ਼ਿਲੇ ਵਿਚ ਕਈ ਅਜਿਹੇ ਕੇਸਿਜ਼ ਹਨ ਜਿਨ੍ਹਾਂ ਨੂੰ ਹੁਕਮ ਹੋਇਆ ਕਿ ਪੈਸੇ ਜਮ੍ਹਾਂ ਕਰਾਉ। ਇਸ ਤੇ ਉਨ੍ਹਾਂ ਨੇ ਪੈਸੇ ਜਮ੍ਹਾਂ ਕਰਾ ਦਿਤੇ। ਪਰ ਜਿਥੇ ਸੜਕਾਂ ਸ਼ੁਰੂ ਵੀ ਕੀਤੀਆਂ ਸਨ, ਉਹ ਉਸੇ ਤਰ੍ਹਾਂ ਅਧੂਰੀਆਂ ਪਈਆਂ ਹਨ। ਕਿਤੇ ਰੋੜੀ ਪਈ ਹੈ। ਕਿਤੇ ਕੋਈ ਹੋਰ ਸੜਕ ਬਨਾਉਣ ਦਾ ਸਾਮਾਨ ਖਿਲਰਿਆ ਪਿਆ ਹੈ। ਉਹ ਸੜਕਾਂ ਬਣਨੀਆਂ ਬੰਦ ਹੋ ਗਈਆਂ ਹਨ। ਜਿਹੜੀਆਂ ਸੜਕਾਂ ਸ਼ੁਰੂ ਕੀਤੀਆਂ ਹਨ ਉਹ ਤਾਂ ਬਣ ਜਾਣੀਆਂ ਚਾਹੀਦੀਆਂ ਹਨ।

**ਮੁੱਖ ਮੰਤਰੀ :** ਜਿਹੜੀਆਂ ਸੜਕਾਂ ਸ਼ੁਰੂ ਕੀਤੀਆਂ ਹਨ ਉਹ ਜ਼ਰੂਰ ਬਣਨਗੀਆਂ, ਜਿਹੜੀਆਂ ਸ਼ੁਰੂ ਨਹੀਂ ਕੀਤੀਆਂ ਉਨ੍ਹਾਂ ਨੂੰ ਵੀ ਬਨਾਉਣ ਦੀ ਕੋਸ਼ਿਸ਼ ਕਰਾਂਗੇ। ਸਾਡੀ ਸਰਕਾਰ ਦਾ ਉਹ ਤਰੀਕਾ ਨਹੀਂ ਜਿਹੜਾ ਕਿ ਇਲੈਕਸ਼ਨਾਂ ਵੇਲੇ ਕਹਿ ਕੇ, ਕਿ ਬਿਜਲੀ ਲਗਾਉਣੀ ਹੈ, ਫੇਰ ਖੰਭੇ ਚੁਕ ਕੇ ਲੈ ਜਾਣ। (ਵਿਘਨ) . . .

---

## Restrictions imposed by the Director Technical Education, Punjab on employees appearing in higher examinations.

***1288. Sardar Kirpal Singh :** Will the Minister for Irrigation and Power be pleased to state :—

(a) whether the Government had issued any instructions during December, 1961 to all Heads of Departments in the State to broaden the scope of acquisition of higher qualifications for all Government servants with a view to improve the efficiency in Government work ;

(b) if the reply to part (a) above be in the affirmative, whether it is a fact that the Director, Technical Education, Punjab, imposed any restrictions and banned the officials who are diploma holders of Polytechnics, Demonstrators and Drawing Instructors to appear in A. M. I. E. (India) by violating the above instructions of the Government ;

(c) whether the Polytechnic Association, Punjab (affiliated to Punjab Subordinate Services Federation) made any representation during December, 1969 to the Director, Technical Education to withdraw such restrictions in order to enable all the employees to appear in higher examinations for acquiring better qualifications ;

(d) if the reply to parts (a) to (c) above be in the affirmative the copies of Government orders, alongwith the order issued by the Director, Technical Education banning the diploma holders and of the representation stated in para (c) above be laid on the Table of the House ;

(e) the action, if any, taken or proposed to be taken by the Director of Technical Education, to meet the demand of the said Association ?

**Sardar Sohan Singh Bassi :**

(a) Yes, the Government had issued such instructions in December, 1961 subject to the condition that course of study should not interfere with the official duties of the person concerned.

(b) Keeping in view the public interest the department prescribed certain conditions for giving of permission in regard to appearing of diploma holders in AMIE Examination. These instructions are not in violation of the instructions issued by Government.

(c) Yes.

(d) A copy each of the Government order, latest orders issued by the Director, Technical Education, Punjab, and representation referred to in (c) above is placed on the Table of the House

(e) The matter is under consideration.

[(ਏ) ਹਾਂ ਜੀ। ਸਰਕਾਰ ਨੇ ਦਸੰਬਰ 1961 ਵਿਚ ਇਸ ਸ਼ਰਤ ਤੇ ਹਦਾਇਤਾਂ ਜਾਰੀ ਕੀਤੀਆਂ ਸਨ ਕਿ ਕੋਰਸ ਦੀ ਪੜ੍ਹਾਈ ਸੰਬੰਧਤ ਕਰਮਚਾਰੀ ਦੇ ਕੰਮ ਵਿਚ ਵਿਘਨ ਨਾ ਪਾਵੇ।

(ਬੀ) ਵਿਭਾਗ ਨੇ ਲੋਕ ਹਿਤ ਵਿਚ ਡਿਪਲੋਮਾਂ ਹੋਲਡਰਾਂ ਨੂੰ ਏ. ਐਮ ਆਈ. ਈ. ਦੀ ਪ੍ਰੀਖਿਆ ਦੇਣ ਦੀ ਆਗਿਆ ਲਈ ਕੁਝ ਸ਼ਰਤਾਂ ਲਾਈਆਂ ਸਨ ਜੋ ਕਿ ਸਰਕਾਰ ਦੀਆਂ ਹਿਦਾਇਤਾਂ ਦੀ ਉਲੰਘਣਾ ਨਹੀਂ ਕਰਦੀਆਂ।

(ਸੀ) ਹਾਂ ਜੀ।

(ਡੀ) ਸਰਕਾਰ ਦੇ ਹੁਕਮਾਂ, ਡਾਇਰੈਕਟਰ ਤਕਨੀਕੀ ਸਿਖਿਆ ਦੇ ਹੁਕਮਾਂ ਅਤੇ ਉਪਰੋਕਤ ਪੈਰਾ (ਸੀ) ਵਿੱਚ ਦਸੇ ਬਿਨੇ ਪਤਰ ਦੀਆਂ ਨਕਲਾਂ ਹਾਊਸ ਦੇ ਮੇਜ਼ ਤੇ ਰਖੀਆਂ ਜਾਂਦੀਆਂ ਹਨ।

(ਈ) ਮੁਆਮਲਾ ਵਿਚਾਰ ਅਧੀਨ ਹੈ।]

---

Copy of No. 13987-5GS-61/43369, dated the 4th December, 1961, from Shri E. N. Mangat Rai I.C.S., Chief Secretary to Government, Punjab, to all Heads of Departments, Registrar Punjab High Court, Commissioners of Divisions, Deputy Commissioners, District and Sessions Judges and Sub-Divisional Officers (Civil) in the Punjab.

Subject :—Acquisition of higher qualifications-Permission to Government servants.

Government has observed that in the absence of any general instructions governing the grant of permission to Government servants for acquisition of qualifications, the practice followed varies. For the sake of uniformity in the matter with a view to encouraging Government servants to improve their educational qualifications, I am directed to inform you that the question of granting general permission to all Government servants to appear in University and other examinations has been carefully considered by Government. For the reasons that the acquisition of higher qualifications is/always beneficial and broadens the outlook of an individual who should naturally give better work to Government it has been decided that permission may be granted normally to all Government servants for studying in any subject they like, even though the qualification sought to be achieved is not directly connected with the routine duties of the post or service to which that employee is appointed. The only condition that may be imposed should be that such a course of studies should not interfere with his official duties as such.

2. As regards grant of leave, it has been decided that unless there be very exceptional circumstances, it should invariably be allowed for the actual days of examination and also for upto a period of fortnight in advance for preparation, if the administrative circumstances permit.

The receipt of this letter may be acknowledged.

---

[Minister for Irrigation and Power]

ਵਲੋਂ

ਡਾਇਰੈਕਟਰ ਤਕਨੀਕੀ ਸਿਖਿਆ, ਪੰਜਾਬ,
ਚੰਡੀਗੜ੍ਹ ।

ਸੇਵਾ ਵਿਚ,

ਸਮੂਹ ਪ੍ਰਿੰਸੀਪਲ ਸਰਕਾਰੀ ਬਹੁਤਕਨੀਕੀ
ਅਤੇ ਜੂਨੀਅਰ ਟੈਕਨੀਕਲ ਸਕੂਲ ।

ਮੀਮੋ ਨੰ: 51 ਟੀ. ਈ.-65/23090-95/ / ਅਮਲਾ
ਮਿਤੀ ਚੰਡੀਗੜ੍ਹ 15 ਨਵੰਬਰ, 1968 ।

ਵਿਸ਼ਾ :— ਏ ਐਮ. ਆਈ. ਈ. ਦੀ ਪ੍ਰੀਖਿਆ ਦੇ ਭਾਗ ਏ ਅਤੇ ਬੀ ਵਿਚ ਪੇਸ਼ ਹੋਣ ਦੀ ਆਗਿਆ ।

———

ਹਵਾਲਾ : ਇਸ ਦਫਤਰ ਦੇ ਨੰ: 51 ਟੀ. ਈ.-65/4121-37/ਅਮਲਾ, ਮਿਤੀ 9-3-66, ਉਪਰੋਕਤ ਵਿਸ਼ੇ ਤੇ ।

2. ਇਸ ਸਬੰਧ ਵਿਚ ਇਹ ਸੰਕੇਤ ਕੀਤਾ ਜਾਂਦਾ ਹੈ ਕਿ ਵੱਖੋ ਵੱਖ ਕਰਮਚਾਰੀਆਂ ਪਾਸੋਂ ਪ੍ਰਤਿ ਬੇਨਤੀਆਂ ਆਉਣ ਉਤੇ ਇਹ ਕੇਸ ਤਕਨੀਕੀ ਸੰਸਥਾਵਾਂ ਦੇ ਪ੍ਰਿੰਸੀਪਲਜ਼ ਦੀ ਸਭਾ ਅਗੇ ਪੇਸ਼ ਕੀਤਾ ਸੀ ਅਤੇ ਉਨ੍ਹਾਂ ਨੇ 3. 6. 67 ਦੀ ਮੀਟਿੰਗ ਵਿੱਚ ਇਹ ਫੈਸਲਾ ਕੀਤਾ ਹੈ ਕਿ ਸਟਾਫ ਮੈਂਬਰਾਂ ਨੂੰ ਏ. ਐਮ. ਆਈ. ਈ. ਦੀ ਪ੍ਰੀਖਿਆ ਵਿਚ ਬੈਠਣ ਦੀ ਆਗਿਆ ਹੇਠ ਲਿਖੀਆਂ ਸ਼ਰਤਾਂ ਤੇ ਦਿੱਤੀ ਜਾਇਆ ਕਰੇ । ਇਹ ਸਿਫਾਰਿਸ਼ਾਂ ਪੰਜਾਬ ਸਰਕਾਰ ਨੇ ਇੰਨ ਬਿੰਨ ਮੰਨ ਲਈਆਂ ਹਨ ਅਤੇ ਅਗੋਂ ਤੋਂ ਤੁਹਾਨੂੰ ਇਹ ਹਦਾਇਤ ਦਿੱਤੀ ਜਾਂਦੀ ਹੈ ਕਿ ਇਨ੍ਹਾਂ ਹਦਾਇਤਾਂ ਦੀ ਇੰਨ ਬਿੰਨ ਪਾਲਨਾ ਕੀਤੀ ਜਾਇਆ ਕਰੇ :—

1. ਪ੍ਰੀਖਿਆ ਦੀ ਤਿਆਰੀ ਕਰਮਚਾਰੀ ਦੇ ਸਰਕਾਰੀ ਕੰਮ ਵਿੱਚ ਕੋਈ ਵਿਘਨ ਨਹੀਂ ਪਾਵੇਗੀ ।
2. ਅਧਿਆਪਕ ਨੂੰ ਜੋ ਇਸ ਪ੍ਰੀਖਿਆ ਵਿਚ ਬੈਠਣਾ ਚਾਹੁਣ, ਕੇਵਲ ਪ੍ਰੀਖਿਆ ਦੇ ਦਿਨਾਂ ਦੀ ਹੀ ਛੁਟੀ ਦਿੱਤੀ ਜਾਵੇਗੀ ।
3. ਸਬੰਧਤ ਅਧਿਆਪਕ ਇਕ ਵਾਰ ਕੇਵਲ ਚਾਰ ਪਰਚੇ ਦੇ ਸਕੇਗਾ ; ਅਤੇ
4. ਸਟਾਫ ਮੈਂਬਰਾਂ ਨੂੰ ਕੇਵਲ ਨਵੰਬਰ ਦੇ ਮਹੀਨੇ ਵਿਚ ਹੋ ਰਹੀ ਪ੍ਰੀਖਿਆ ਵਿਚ ਹੀ ਸ਼ਾਮਲ ਹੋਣ ਦਿੱਤਾ ਜਾਇਆ ਕਰੇਗਾ ਬਸ਼ਰਤੇ ਕਿ ਸੰਸਥਾ ਦੇ ਕੰਮ ਦਾ ਕੋਈ ਹਰਜ ਨਾ ਹੋਵੇ ।

3. ਉਪਰੋਕਤ ਹਦਾਇਤਾਂ ਇਸ ਦਫਤਰ ਦੇ ਹਵਾਲਾ ਅਧੀਨ ਮੀਮੋ ਰਾਹੀਂ ਜਾਰੀ ਕੀਤੀਆਂ ਹਦਾਇਤਾਂ ਦਾ ਅਧਿਲੰਘਣ ਕਰਦੀਆਂ ਹਨ ।

ਇਸ ਪੱਤਰ ਦੀ ਪਹੁੰਚ ਰਸੀਦ ਭੇਜੀ ਜਾਵੇ ।

ਸਹੀ/—
ਡਾਇਰੈਕਟਰ ਤਕਨੀਕੀ ਸਿਖਿਆ, ਪੰਜਾਬ ।

ਨਥੀ/ਨਿਲ

**COPY**

**HARYANA, PUNJAB, HIMACHAL AND CHANDIGARH POLYTECHNIC ENGINEERING DEMONSTRATORS-INSTRUCTORS ASSOCIATION.**

(Affiliated to P. S. S. F.)

H.O. (Punjab Branch),
Government Polytechnic,
Amritsar.

No. JSP/14/156 Dated 24-12-69.

To,

The Director Technical Education, Punjab,
Chandigarh.

Subject :—Improvement of qualifications (A.M.I.E. Restrictions)

Sir,

Most respectfully I on the behalf of members of Association bring to your kind notice the orders of the D.T.E. vide its Memo No. 51/TE-65/23090 dated 15-11-68 according to which Polytechnics Demonstrators and Drawing Instructors have been banned to appear in May Examination of A.M.I.E. (India). Similar orders were passed in the year 1965 vide memo. No. 16039-52/TE dated Chandigarh 30-8-65 and the orders were withdrawn at the instance of concerned Secretary vide D.T.E. Memo No. 51TE/65/412-37/Estt. dated 9-3-1966.

The matters of improvement of qualification of Government employees have already been considered by the Chief Secretary of Punjab in 1961 in which instructions were issued to all heads of the Departments not to impose any sort of restrictions on the improvement of qualification vide letter No. 13987-5GS-61/43369, Chandigarh dated 4th December, 1961 (copy of which is attached herewith).

As such no such restrictions exist in any other Government department and the diploma holders in other departments have been availing of this privilege without any hinderence. Especially in Teaching Department the improvement of qualifications of a teacher to improve the quality of a teacher and this ultimately goes a long way in benefitting the nation, when there is a great shortage of technical teachers.

Therefore the restrictions are not only unlogical but also go against the Chief Secretary's orders.

Keeping in view the above facts your highness is requested to remove these restrictions at your earliest.

Thanking you,

Yours faithfully,
Sd/- D. N. ARORA,
Joint Secretary,
for and on behalf of HPHC Pedia (Pb.)
Govt. Poly. Amritsar.

Encl : Copy of the Chief Secretary's orders.

**ਸਰਦਾਰ ਕਿਰਪਾਲ ਸਿੰਘ :** ਮਨਿਸਟਰ ਸਾਹਿਬ ਨੇ ਦਸਿਆ ਹੈ ਕਿ ਮਾਮਲਾ ਵਿਚਾਰ ਅਧੀਨ ਹੈ । (ਵਿਘਨ) ਮੈਂ ਇਹ ਪੁਛਣਾ ਚਾਹੁੰਦਾ ਹਾਂ ਕਿ ਜੇ ਇਨ੍ਹਾਂ ਨੇ ਕੋਈ ਬੈਨੀਫਿਟ ਦੇਣਾ ਹੈ ਮਿਹਨਤ ਕਰਨ ਵਾਲਿਆਂ ਬਚਿਆਂ ਨੂੰ, ਤਾਂ ਇਸ ਚੀਜ਼ ਦਾ ਕਦੋਂ ਤਕ ਫੈਸਲਾ ਕਰ ਦਿਤਾ ਜਾਵੇਗਾ ਤਾਂ ਕਿ ਇਹ ਬੈਰੀਅਰ ਮੁਕੇ ।

**ਸਿੰਚਾਈ ਤੇ ਬਿਜਲੀ ਮੰਤਰੀ :** ਇਸ ਗਲ ਦਾ ਜਲਦੀ ਤੋਂ ਜਲਦੀ ਫੈਸਲਾ ਕਰ ਦੇਵਾਂਗੇ ਤਾਂ ਕਿ ਉਹ ਲਾਭ ਉਠਾ ਸਕਣ ।

**ਚੌਧਰੀ ਬਲਬੀਰ ਸਿੰਘ :** एक आदमी अपनी क्वालीफिकेशन इनक्रीज़ करता है । अपने वक्त में वह पढ़ता है, अपनी क्वालीफिकेशन इम्प्रूव करता है तो इस की इजाज़त देने में सरकार को क्या हिचकिचाहट है ?

**ਮੰਤਰੀ :** ਅਸੀਂ ਤਾਂ ਚਾਹੁੰਦੇ ਹਾਂ ਕਿ ਜਿਹੜੇ ਬਚੇ ਤਾਲੀਮ ਹਾਸਲ ਕਰਨਾ ਚਾਹੁੰਦੇ ਹਨ ਉਨ੍ਹਾਂ ਦੀ ਪੜ੍ਹਾਈ ਵਿਚ ਹਰਜ ਨਹੀਂ ਹੋਣਾ ਚਾਹੀਦਾ । ਉਨ੍ਹਾਂ ਨੂੰ ਜ਼ਰੂਰ ਆਪਣਾ ਇਮਤਿਹਾਨ ਦੇਣਾ ਚਾਹੀਦਾ ਹੈ । ਪਰ ਸਕੂਲ/ਕਾਲਜ ਦੇ ਕੰਮ ਨੂੰ ਮੁੱਖ ਰਖਦੇ ਹੋਏ ਇਕ ਸਕੂਲ/ਕਾਲਜ ਵਿਚੋਂ ਇਕੋ ਵਾਰੀ ਤਿੰਨ ਕਰਮਚਾਰੀ ਇਮਤਿਹਾਨ ਦੇ ਸਕਦੇ ਹਨ, ਇਸ ਤੋਂ ਜ਼ਿਆਦਾ ਨਹੀਂ ।

**ਸ਼੍ਰੀ ਗਿਆਨ ਚੰਦ ਖਰਬੰਦਾ :** ਸਵਾਲ ਦੇ ਜਵਾਬ ਵਿਚ ਕਿਹਾ ਗਿਆ ਹੈ ਕਿ ਕੋਰਸ ਦੀ ਪੜ੍ਹਾਈ ਸਬੰਧਤ ਕਰਮਚਾਰੀ ਦੇ ਕੰਮ ਵਿਚ ਵਿਘਨ ਨਾ ਪਾਵੇ । ਪਰ ਇਹ ਇਮਤਿਹਾਨ ਦੇਣ ਵਾਲੇ ਲੋਕ ਰਾਤ ਨੂੰ ਵੀ ਤਾਂ ਪੜ੍ਹਾਈ ਕਰ ਸਕਦੇ ਹਨ । ਕੋਈ ਜ਼ਰੂਰੀ ਥੋੜਾ ਹੀ ਹੈ ਕਿ ਉਨ੍ਹਾਂ ਨੇ ਦਫਤਰਾਂ ਵਿਚ ਹੀ ਪੜ੍ਹਨਾ ਹੈ । ਫੇਰ ਜੇ ਇਨ੍ਹਾਂ ਨੂੰ ਵੀ ਇਹੋ ਹੀ ਹੁਕਮ ਹੋਵੇ ਕਿ ਪਰਮਿਸ਼ਨ ਨਹੀਂ ਦਿਤੀ ਜਾਣੀ ਤਾਂ ਕੀ ਜਸਟੀਫਿਕੇਸ਼ਨ ਹੈ ?

**ਮੰਤਰੀ :** ਇਹ ਸਵਾਲ ਹੀ ਨਹੀਂ ਪੈਦਾ ਹੁੰਦਾ । ਜਿਨ੍ਹਾਂ ਨੇ ਇਮਤਿਹਾਨ ਦੇਣਾ ਹੈ, ਉਨ੍ਹਾਂ ਨੂੰ ਅਸੀਂ ਇਕ ਇਕ ਮਹੀਨੇ ਦੀ ਛੁਟੀ ਦੇਣੀ ਹੈ ਅਤੇ ਸਾਰਿਆਂ ਨੂੰ ਛੁਟੀ ਦੇ ਕੇ ਸਕੂਲ ਜਾਂ ਕਾਲਜ ਤਾਂ ਨਹੀਂ ਨਾਂ ਬੰਦ ਕਰਨੇ ।

**ਡਾਕਟਰ ਅਮੀਰ ਸਿੰਘ ਕਲਕਟ :** ਜਿਹੜੇ ਇਹੋ ਜਿਹੇ ਸੱਜਣ ਆਪਣੀਆਂ ਕੁਆਲੀਫਿਕੇਸ਼ਨ ਵਧਾਉਣ ਦੀ ਕੋਸ਼ਿਸ਼ ਕਰਨਗੇ, ਕੀ ਉਨ੍ਹਾਂ ਨੂੰ ਕੋਈ ਮਾਨੇਟਰੀ ਫਾਇਦਾ ਦਿਤਾ ਜਾਵੇਗਾ ?

**ਮੰਤਰੀ :** ਜ਼ਰੂਰ ਉਨ੍ਹਾਂ ਦੀ ਡਿਗਰੀ ਦਾ ਫਾਇਦਾ ਉਠਾਇਆ ਜਾਵੇਗਾ । (ਵਿਘਨ)

**ਚੌਧਰੀ ਬਲਬੀਰ ਸਿੰਘ :** अगर किसी कर्मचारी को इम्तिहान के लिए छुट्टी नहीं चाहिए तो क्या ज़रूर ही उसको एक महीने की छुट्टी देनी है ? क्या इस कानून को रिलैक्स करने के लिए सरकार गौर करेगी ?

**ਮੰਤਰੀ :** ਇਹ ਸਵਾਲ ਇਸ ਵਿਚੋਂ ਨਹੀਂ ਉਠਦਾ । ਜੇ ਕਿਸੇ ਨੇ ਛੁੱਟੀ ਨਹੀਂ ਲੈਣੀ ਤਾਂ ਅਸੀਂ ਕੋਈ ਜ਼ਰੂਰੀ ਨਹੀਂ ਦੇਣੀ ।

---

## Responsibilities of Assistant Treasury Officers in the State

***1289 Sardar Kirpal Singh :** Will the Minister for Finance be pleased to state :—

(a) whether any instructions were issued by the Finance Department in February, 1965, regarding job distribution and responsibilities of Assistant Treasury Officers in the State; if so, a copy of the said instructions be laid on the table of the House ;

(b) whether the said instructions are being followed by the said officers ;

**ਸਰਦਾਰ ਉਮਰਾਓ ਸਿੰਘ** : ਜਨਾਬ, ਇਸ ਦੇ ਵਿਚੋਂ ਜਿੱਥੋਂ ਤੱਕ ਪ੍ਰਿਵਿਲਿਜ ਮੋਸ਼ਨ ਦਾ ਤੁਅੱਲਕ ਹੈ, ਇਸ ਦੇ ਵਿਚ ਮੈਂਬਰਜ਼ ਦੀ ਬਰੀਚ ਆਫ ਪ੍ਰਿਵਿਲਿਜ ਹੋਈ ਹੈ। You believe the Departments and not the Members of the House.

**ਸ੍ਰੀ ਸਪੀਕਰ** : ਐਨੇ ਦਿਨ ਬੱਜਟ ਤੇ ਡਿਸਕੱਸ਼ਨ ਹੋਈ ਹੈ, ਤੁਸੀਂ ਉਸ ਸਮੇਂ ਇਸ ਡਾਕੂਮੈਂਟ ਨੂੰ ਟੱਚ ਕਰ ਸਕਦੇ ਸੀ। (ਵਿਘਨ) (The hon. Members could have discussed the document during the Budget discussion, which lasted for so many days )

**ਸਰਦਾਰ ਉਮਰਾਓ ਸਿੰਘ** : ਸਪੀਕਰ ਸਾਹਿਬ, ਚੌਥੀ ਪੰਜ ਸਾਲਾ ਪਲਾਨ ਉਤੇ ਬੱਜਟ ਵਿਚ ਡਿਸਕੱਸ ਕਰਨਾ ਇਰੈਲੇਵੈਂਟ ਹੈ। ਕਿਉਂਕਿ ਬੱਜਟ ਤੇ ਬੋਲਦਿਆਂ ਹੋਰ ਬਹੁਤ ਸਾਰੀਆਂ ਆਈਟਮਜ਼ ਹੁੰਦੀਆਂ ਹਨ। (ਵਿਘਨ) ਇਹ ਪਹਿਲਾ ਪਲਾਨ ਹੈ ਜਿਹੜਾ ਅਕਾਲੀ ਪਾਰਟੀ ਅਤੇ ਜਨਸੰਘ ਨੇ ਬਣਾਇਆ ਹੈ। ਪਹਿਲੇ ਪਲਾਨ ਕਾਂਗਰਸ ਨੇ ਬਣਾਏ ਸਨ। ਅਕਾਲੀ ਪਾਰਟੀ ਅਤੇ ਜਨ ਸੰਘ ਇਹ ਬੜੇ ਦਾਅਵੇ ਕਰਦੇ ਹਨ ਕਿ ਅਸੀਂ ਪੰਜਾਬ ਵਿਚ ਖੁਸ਼ਹਾਲੀ ਲਿਆਉਣੀ ਹੈ। ਕੀ ਇਸੇ ਤਰ੍ਹਾਂ ਦੀ ਇਹ ਖੁਸ਼ਹਾਲੀ ਲਿਆਉਣਗੇ ? (ਵਿਘਨ) ਇਸ ਲਈ ਸਪੀਕਰ ਸਾਹਿਬ, ਤੁਸੀਂ ਸਾਨੂੰ ਪਰੋਟੈਕਸ਼ਨ ਦਿਓ।

**Mr. Speaker :** Please resume your seat.

**चौधरी बलबीर सिंह** : प्वायंट आफ आर्डर सर। स्पीकर साहिब, मेरा प्वायंट आफ आर्डर यह है कि आप ने एक टैक्नीकल ग्राउंड पर रूलिंग दे दिया कि यह डाकुमैंट हाऊस में नहीं रखा गया और यह मैम्बर्ज़ के घरों में पहुंच गया है। कोई भी डाकुमैंट जो घर में पहुंचाया जाता है, वह हाऊस में ले करना चाहिए।

**ਸ੍ਰੀ ਸਪੀਕਰ :** ਕਿਉਂ ਕਿ ਉਹ ਵੀ ਹਾਊਸ ਹੈ ਅਤੇ ਇਹ ਵੀ ਹਾਊਸ ਹੈ। (ਹਾਸਾ) (After all that too is a house.) *(Laughter)*

**चौधरी बलबीर सिंह** : जो आप का डाकुमैंट डाक द्वारा हमें घर पर जाता है तो इस में कोई सवाल ही नहीं है कि वह हाऊस में न रखा जाए। इस लिए यह जो चौथी पंच वर्षीय योजना का मसौदा है वह हाऊस में डिस्कस्स करना चाहिए। (विघ्न) बजट एक अलहदा चीज़ है चौथी पंच वर्षीय योजना एक अलहदा डाकुमैंट है। इस लिए यह डाकुमैंट हाऊस में डिस्कस्स करना चाहिए। इस पर मैंबरज़ अपनी अपनी राए दें और अगर इस में कोई चेंज करनी हो तो करें। (विघ्न) यह बड़ा इम्पारटैंट मसला है। इस लिए सारे मैंबरज़ को इस में शामिल करना चाहिए और इस पर डिस्कशन होनी चाहिए। इस तरह से सरकार के भी हाथ मज़बूत होंगे। (विघ्न)

**Mr. Speaker :** The hon. Member cannot raise discussion or hold lengthy debate through point of order. I would, therefore, request the hon. Member to be very brief. (Noise in the House).

**चौधरी बलबीर सिंह** : आप ने जो यह मोशन रीजैक्ट की है उस पर प्वायंट आफ आर्डर बनता है। यह जो डाकुमैंट हमें मिला है यह सदन की मेज़ पर रखा जाए और उस पर डिस्कशन की जाए। (विघ्न)

**ਸ਼੍ਰੀ ਸਪੀਕਰ :** ਜੋ ਮੈਂ ਰੂਲਿੰਗ ਦਿਤੀ ਹੈ ਉਸ ਦੇ ਉਤੇ ਪੁਆਇੰਟ ਆਫ ਆਰਡਰ ਰੇਜ਼ ਨਹੀਂ ਹੋ ਸਕਦਾ। (ਵਿਘਨ) (No point of order can be raised on the ruling given by the Chair.) *(Interruptions)*

**चौधरी बलबीर सिंह :** आप ने जो रूलिंग दी है हम उसको चैलेंज नहीं कर सकते; लेकिन आप उस को रीकन्सिडर कर लें। हम सबमिशन कर सकते हैं और पहले भी करते रहे हैं। और अब आप भी इस रूलिंग को इस तरकीब से ढाल लें कि जिस से मैंबरज़ को मदद मिल सके। इसलिए मैं अर्ज़ करूंगा कि आप इस को रीकन्सिडर कर लें और इस डाकूमैंट को सदन में पेश करने में हमारी मदद करें। (विघ्न) (शोर)

**ਸਰਦਾਰ ਗੁਰਬੰਤਾ ਸਿੰਘ :** ਪੁਆਇੰਟ ਆਫ ਆਰਡਰ, ਸਰ। (ਵਿਘਨ)

**ਸ਼੍ਰੀ ਸਪੀਕਰ :** ਮੈਂ ਰੂਲਿੰਗ ਦੇ ਦਿਤੀ ਹੈ। ਇਸ ਲਈ ਉਸ ਦੇ ਉਤੇ ਫਰਦਰ ਡਿਸਕੱਸ਼ਨ ਨਹੀਂ ਕਰਨੀ ਚਾਹੀਦੀ। (ਵਿਘਨ) (I have already given my ruling There should be no further discussion on it.) *(Interruption)*

**ਸਰਦਾਰ ਗੁਰਬੰਤਾ ਸਿੰਘ :** ਸਪੀਕਰ ਸਾਹਿਬ, ਮੈਂ ਰੀਕੁਐਸਟ ਕਰਨੀ ਚਾਹੁੰਦਾ ਹਾਂ ਕਿ ਤੁਸੀਂ ਰੂਲਜ਼ ਦਾ ਹਵਾਲਾ ਦਿਤਾ ਹੈ। ਮੈਂ ਅਰਜ਼ ਕਰਦਾ ਹਾਂ ਕਿ ਜੇ ਰੂਲਜ਼ ਵਿਚ ਨਹੀਂ ਤਾਂ ਇਥੇ ਹਾਊਸ ਵਿਚ ਕਨਵੈਨਸ਼ਨ ਹੈ। ਕਨਵੈਨਸ਼ਨ ਰੂਲਜ਼ ਨਾਲੋਂ ਘੱਟ ਨਹੀਂ। ਫਾਈਵ ਈਅਰ ਪਲਾਨ ਜੋ ਬਣਦੀ ਹੈ, ਉਹ ਸਦਨ ਦੀ ਮੇਜ਼ ਤੇ ਰੱਖੀ ਜਾਂਦੀ ਰਹੀ ਹੈ। ਇਸ ਲਈ ਆਪ ਇਨ੍ਹਾਂ ਨੂੰ ਹੁਕਮ ਕਰੋ ਕਿ ਇਹ ਸਦਨ ਦੀ ਮੇਜ਼ ਤੇ ਰੱਖਣ ਅਤੇ ਡਿਸਕੱਸ ਕੀਤੀ ਜਾਵੇ। (ਵਿਘਨ)

**ਸ਼੍ਰੀ ਸਪੀਕਰ :** ਇਹ ਤਾਂ ਗੌਰਮਿੰਟ ਦੀ ਡਿਸਕਰੀਸ਼ਨ ਹੈ। ਮੈਂ ਉਨ੍ਹਾਂ ਨੂੰ ਮਜਬੂਰ ਨਹੀਂ ਕਰ ਸਕਦਾ। (ਵਿਘਨ) (ਸ਼ੋਰ) (It is in the discretion of the Government; I cannot force them ) *(Interruption) (Noise)*

(ਇਸ ਸਮੇਂ ਆਪੋਜ਼ੀਸ਼ਨ ਦੇ ਬਹੁਤ ਸਾਰੇ ਮੈਂਬਰ ਸਾਹਿਬਾਨ ਬੋਲਣ ਲਈ ਖੜ੍ਹੇ ਹੋਏ।)

**ਸਰਦਾਰ ਗੁਰਬੰਤਾ ਸਿੰਘ :** ਸਪੀਕਰ ਸਾਹਿਬ, ਜੇ ਤੁਸੀਂ ਇਨ੍ਹਾਂ ਨੂੰ ਨਹੀਂ ਕਹਿ ਸਕਦੇ ਤਾਂ ਅਸੀਂ ਕਿਥੋਂ ਇਹ ਪੁਛੀਏ। . . . (ਸ਼ੋਰ) (ਵਿਘਨ)

**ਸਰਦਾਰ ਕਿਰਪਾਲ ਸਿੰਘ :** ਆਨ ਏ ਪੁਆਇੰਟ ਆਫ਼ ਆਰਡਰ, ਸਰ। ਸਪੀਕਰ ਸਾਹਿਬ, ਇਹ ਜਿਹੜਾ ਫੋਰਥ ਫਾਈਵ ਈਅਰ ਪਲੈਨ ਹੈ. . . (ਵਿਘਨ) ਸਪੀਕਰ ਸਾਹਿਬ, ਜਿਹੜਾ ਆਪ ਤੋਂ ਪੁਛ ਕੇ ਬੋਲੇ ਉਸ ਨੂੰ ਤੁਸੀਂ ਬੋਲਣ ਨਹੀਂ ਦਿੰਦੇ ਔਰ ਜਿਹੜਾ ਬਗੈਰ ਪੁਛੇ ਬੋਲ ਲਵੇ ਉਸ ਨੂੰ ਤੁਸੀਂ ਬੋਲਣ ਦਿੰਦੇ ਹੋ, ਇਹ ਗਲ ਤਾਂ ਠੀਕ ਨਹੀਂ। ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ਼ ਆਰਡਰ ਇਹ ਹੈ ਕਿ ਇਹ ਫੋਰਥ ਫਾਈਵ ਈਅਰ ਪਲੈਨ, ਜਿਹੜਾ ਅਸੈਂਬਲੀ ਦੀ ਸੈਂਕਸ਼ਨ ਤੋਂ ਬਗੈਰ ਚਾਲੂ ਹੋਣਾ ਹੈ, ਇਹ ਲੀਗਲ ਨਹੀਂ ਹੈ ਔਰ ਇਹ ਪੰਜਾਬ ਦਾ ਪਲੈਨ ਨਹੀਂ ਸਮਝਿਆ ਜਾਣਾ ਚਾਹੀਦਾ। (ਵਿਘਨ)

**Mr. Speaker :** This is no point of order. *(Interruption)*

**ਸਰਦਾਰ ਸਰੂਪ ਸਿੰਘ :** ਆਨ ਏ ਪੁਆਇੰਟ ਆਫ਼ ਆਰਡਰ, ਸਰ। ਸਪੀਕਰ ਸਾਹਿਬ, ਇਕ ਤੇ ਸਾਨੂੰ ਫੋਰਥ ਫਾਈਵ ਈਅਰ ਪਲੈਨ ਦੀਆਂ ਕਾਪੀਆਂ ਇਥੇ ਮਿਲੀਆਂ ਨਹੀਂ . . . (ਵਿਘਨ) ਹੁਣ ਤੁਸੀਂ ਕਿਹਾ ਹੈ ਕਿ ਡਾਕ ਦੇ ਜ਼ਰੀਏ ਮਿਲ ਜਾਣਗੀਆਂ। (ਵਿਘਨ) ਸਪੀਕਰ ਸਾਹਿਬ, ਸਾਡੇ ਨਾਲ ਬੜੀ ਜ਼ਿਆਦਤੀ ਹੈ . . . (ਵਿਘਨ) (ਸ਼ੋਰ)

**Mr. Speaker :** This is no point of order.

**ਡਾਕਟਰ ਅਮੀਰ ਸਿੰਘ ਕਲਕਟ :** ਆਨ ਏ ਪੁਆਇੰਟ ਆਫ਼ ਆਰਡਰ, ਸਰ। ਸਪੀਕਰ ਸਾਹਿਬ, ਜਿਸ ਤਰ੍ਹਾਂ ਕੱਲ ਸਾਡੇ ਡਿਪਟੀ ਲੀਡਰ, ਕੈਪਟਨ ਰਤਨ ਸਿੰਘ ਜੀ ਨੇ ਬਜਟ ਦੇ ਵਿਚੋਂ ਕੋਈ ਗਲਤੀ ਫੜੀ ਹੈ, ਇਸੇ ਤਰ੍ਹਾਂ ਜੇ ਇਹ ਫੋਰਥ ਫਾਈਵ ਈਅਰ ਪਲੈਨ ਦੀ ਕਿਤਾਬ ਇਥੇ ਹਾਊਸ ਵਿਚ ਰਖ ਦਿਤੀ ਜਾਵੇ ਤਾਂ ਅਸੀਂ ਗੌਰਮਿੰਟ ਨੂੰ ਕੋਈ ਗਲਤੀ ਦਸ ਸਕਦੇ ਹਾਂ . . . (ਵਿਘਨ) (ਸ਼ੋਰ)

**Mr. Speaker :** Please resume your seat. This is no point of order.

**Sirdar Kapur Singh :** Sir, I am not rising on a point of Order. I am merely making an observation that with regard to any ruling that you may give in this House, the position is as follows :

Your ruling cannot be challenged. We cannot criticise it. We cannot raise a debate on it, but it is customary to make submissions with regard to that. This is our right and this right, Sir, should not be blocked.

**ਸ਼੍ਰੀ ਸਪੀਕਰ :** ਮੈਂ ਤਾਂ ਸਾਰੇ ਸਜਣਾਂ ਨੂੰ ਕਿਹਾ ਹੈ . . . . (ਵਿਘਨ) (I have pointed out to all the hon. Members... ) *(interruptions)*

**ਕੈਪਟਨ ਰਤਨ ਸਿੰਘ :** ਆਨ ਏ ਪੁਆਇੰਟ ਆਫ਼ ਆਰਡਰ, ਸਰ। ਸਪੀਕਰ ਸਾਹਿਬ, ਤੁਸੀਂ ਜਿਹੜੇ ਇਹ ਸ਼ਬਦ ਵਰਤੇ ਹਨ ਕਿ ਮੈਂ ਗੌਰਮਿੰਟ ਨੂੰ ਮਜਬੂਰ ਨਹੀਂ ਕਰ ਸਕਦਾ, ਮੈਂ ਇਸ ਨਾਲ ਡਿਫਰ ਕਰਦਾ ਹਾਂ। (ਵਿਘਨ) ਤੁਸੀਂ ਗੌਰਮਿੰਟ ਨੂੰ ਇਸ ਬਾਰੇ ਰਿਕੁਐਸਟ ਕਰ ਸਕਦੇ ਹੋ। ਮੈਂ ਸਮਝਦਾ ਹਾਂ ਕਿ ਲੀਡਰ ਆਫ਼ ਦੀ ਹਾਊਸ ਨੂੰ ਜੋ ਕਿ ਚੀਫ਼ ਮਨਿਸਟਰ ਹਨ ਔਰ ਹਾਊਸ ਦੀ ਕਾਰਵਾਈ ਚਲਾਉਣ ਦੇ ਜ਼ਿਮੇਵਾਰ ਵੀ ਹਨ, ਇਸ ਚੀਜ਼ ਤੇ ਅੜਨਾ ਨਹੀਂ ਚਾਹੀਦਾ। ਇਕ ਡਾਕੂਮੈਂਟ ਹੈ, ਜੇ ਉਹ ਸਾਡੇ ਘਰਾਂ ਵਿਚ ਭੇਜਿਆ ਜਾ ਸਕਦਾ ਹੈ ਅਤੇ ਭੇਜ ਵੀ ਦਿਤਾ ਗਿਆ ਹੈ, ਤਾਂ ਉਸ ਨੂੰ ਹਾਊਸ ਦੇ ਟੇਬਲ ਤੇ ਰਖਣ ਦਾ ਕੋਈ ਹਰਜ ਨਹੀਂ। ਇਸ ਨਾਲ ਮੈਂਬਰ ਸਾਹਿਬਾਨ ਦੀ ਤਸੱਲੀ ਹੋ ਜਾਵੇਗੀ। ਗੌਰਮਿੰਟ ਨੂੰ ਚਾਹੀਦਾ ਹੈ ਕਿ ਇਹ ਹਾਊਸ ਦੇ ਟੇਬਲ ਤੇ ਰਖ ਦੇਣ . . . .।

**ਸ਼੍ਰੀ ਸਪੀਕਰ :** ਮੈਂ ਤਾਂ ਉਹੀ ਗਲ ਕਹਿ ਸਕਦਾ ਹਾਂ ਜਿਹੜੀ ਰੂਲਜ਼ ਦੇ ਮੁਤਾਬਕ ਹੋਵੇ। ਜੇ ਰੂਲਜ਼ ਵਿਚ ਕਿਧਰੇ ਪ੍ਰੋਵੀਜ਼ਨ ਹੈ ਤਾਂ ਮੈਨੂੰ ਦਸੋ, ਮੈਂ ਹੁਣੇ ਕਹਿ ਦਿੰਦਾ ਹਾਂ। (ਵਿਘਨ) (I can ask the Government to do some thing which is provided for in the Rules. If there is any such provision in the Rules, the hon. Member may point it out to me, and I shall ask the Government forthwith.)

**Captain Rattan Singh :** Then, Sir, I do not agree with you if you hold the view that you cannot ask the Government to do so.

**ਸ਼੍ਰੀ ਸਪੀਕਰ :** ਮੈਂ ਜਿਸ ਤਰ੍ਹਾਂ ਤੁਹਾਨੂੰ ਨਹੀਂ ਕਹਿ ਸਕਦਾ ਕਿ ਤੁਸੀਂ ਮੇਰੇ ਨਾਲ ਐਗਰੀ ਕਰ ਜਾਓ, ਗੌਰਮਿੰਟ ਨੂੰ ਕਿਸ ਤਰ੍ਹਾਂ ਕਹਿ ਸਕਦਾ ਹਾਂ। (ਵਿਘਨ) (ਸ਼ੋਰ) (If I cannot ask you to agree with me on a certain point, how can I ask the Government to do so *(interruptions)* *(noise)*

**ਕਾਮਰੇਡ ਸਤਪਾਲ ਡਾਂਗ** : ਆਨ ਏ ਪੁਆਇੰਟ ਆਫ਼ ਆਰਡਰ, ਸਰ . . . . (ਵਿਘਨ) ਸਪੀਕਰ ਸਾਹਿਬ, ਜੋ ਤੁਸੀਂ ਫਰਮਾਇਆ ਹੈ, ਮੈਂ ਉਸ ਤੇ ਪੁਆਇੰਟ ਆਫ਼ ਆਰਡਰ, ਰੇਜ਼ ਕਰ ਰਿਹਾ ਹਾਂ। (ਵਿਘਨ)

**ਸ਼੍ਰੀ ਸਪੀਕਰ** : ਤੁਹਾਡਾ ਅੱਜ ਨਾਨ ਆਫੀਸ਼ਲ ਡੇ ਹੈ, ਤੁਹਾਡਾ ਹੀ ਰੈਜ਼ੋਲਿਊਸ਼ਨ ਹੈ . . . . (ਵਿਘਨ) (ਸ਼ੋਰ) (Today is the non-official day and the resolution under discussion has come from your own party) (*interruption*) (*noise*)

**ਕਾਮਰੇਡ ਸਤਪਾਲ ਡਾਂਗ** : ਸਪੀਕਰ ਸਾਹਿਬ, ਜੇ ਫੋਰਥ ਫਾਈਵ ਈਅਰ ਪਲੈਨ ਤੇ ਡਿਸਕਸ਼ਨ ਅਲਾਓ ਨਹੀਂ ਹੋਣੀ ਤਾਂ ਮੈਨੂੰ ਦਸੋ ਪਾਰਲੀਮੈਂਟਰੀ ਡੈਮੋਕਰੇਸੀ ਦਾ ਮਤਲਬ ਕੀ ਹੈ ? All the activities of the Government are going to be within the frame work of this Fourth Five-Year Plan.

**Mr. Speaker** : The hon. Member should please resume his seat.

**ਕਾਮਰੇਡ ਸਤਪਾਲ ਡਾਂਗ** : ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ਼ ਆਰਡਰ ਤਾਂ ਸੁਣ ਲਓ। ਮੇਰਾ ਪੁਆਇੰਟ ਆਫ਼ ਆਰਡਰ ਇਹ ਹੈ ਕਿ ਕਿਹੜੇ ਰੂਲ ਹੇਠਾਂ ਤੁਸੀਂ ਇਹ ਆਰਡਰ ਦਿਤਾ ਹੈ ਕਿ ਜਿੰਨਾਂ ਚਿਰ ਡਾਕਮੈਂਟ ਫੋਰਥ ਫਾਈਵ ਈਅਰ ਪਲੈਨ ਦਾ ਲੇ ਨਾ ਹੋਵੇ, ਡਿਸਕਸ਼ਨ ਨਹੀਂ ਹੋ ਸਕਦੀ। I would like to know the Rule under which you have given this ruling.

**ਸ਼੍ਰੀ ਸਪੀਕਰ** : ਇਹ ਤਾਂ ਸਾਧਾਰਨ ਜਿਹੀ ਗਲ ਹੈ। (ਵਿਘਨ) ਕੱਲ ਨੂੰ ਜਿਹੜੀਆਂ ਅਖ਼ਬਾਰਾਂ ਵਿਚ ਗਲਾਂ ਛਪਦੀਆਂ ਹਨ, ਤੁਸੀਂ ਕਹੋਗੇ ਕਿ ਹਾਊਸ ਵਿਚ ਉਸ ਤੇ ਡਿਸਕਸ਼ਨ ਸ਼ੁਰੂ ਹੋ ਜਾਵੇ . . . (ਵਿਘਨ) (ਸ਼ੋਰ) (It is a simple thing. (*Interruption*) Tomorrow you will say that whatever appears in the newspapers, should be discussed in the House ) (*Interruption*) (*Noise*)

**ਕਾਮਰੇਡ ਸਤਪਾਲ ਡਾਂਗ** : ਆਨ ਏ ਪੁਆਇੰਟ ਆਫ਼ ਆਰਡਰ, ਸਰ . . . . (ਵਿਘਨ) (ਸ਼ੋਰ)

**ਸ਼੍ਰੀ ਸਪੀਕਰ** : ਮੈਂ ਅਰਜ਼ ਕਰਾਂਗਾ ਕਿ ਜਿਸ ਰੂਲ ਥਲੇ ਤੁਹਾਡੀ ਹਕ ਤਲਫੀ ਹੋਈ ਹੈ, ਉਹ ਕੋਟ ਕਰੋ ਬਜਾਏ ਇਸ ਦੇ ਕਿ ਹਾਊਸ ਦਾ ਸਮਾਂ ਐਵੇਂ ਖਰਚ ਕੀਤਾ ਜਾਵੇ। ਮੈਂ ਤੁਹਾਡੇ ਕੋਲੋਂ ਐਸੀ ਆਸ ਨਹੀਂ ਕਰ ਸਕਦਾ, ਤੁਸੀਂ ਇਕ ਲਰਨਡ ਆਦਮੀ ਹੋ। . . . (ਵਿਘਨ) (I would request the hon. Member to quote the rules under which his rights have been encroached upon instead of wasting the time of the the House. I cannot expect such things from a learned person like the hon. Member.) (*Interruption*)

**ਕਾਮਰੇਡ ਸਤਪਾਲ ਡਾਂਗ** : ਸਪੀਕਰ ਸਾਹਿਬ, ਮੈਂ ਕੋਟ ਕਰਦਾ ਹਾਂ ਕਿ ਤੁਹਾਡੇ ਕੋਲ ਇਨ੍ਹਾਂ ਰੂਲਜ਼ ਦੇ ਹੇਠਾਂ ਸਬਸਿਡੀਅਰੀ ਪਾਵਰਜ਼ ਹਨ, ਰੈਜ਼ਿਡੂਅਰੀ ਪਾਵਰਜ਼ ਹਨ। ਉਨ੍ਹਾਂ ਪਾਵਰਜ਼ ਦੇ ਹੇਠਾਂ ਸਪੀਕਰ

ਸਾਹਿਬ, ਤੁਸੀਂ ਬੇਸ਼ੁਮਾਰ ਗਲਾਂ ਤੇ ਟਾਈਮ ਅਲਾਟ ਕਰ ਸਕਦੇ ਹੋ। ਉਨ੍ਹਾਂ ਪਾਵਰਜ਼ ਦੇ ਹੇਠਾਂ ਜੇ ਤੁਸੀਂ ਇਹ ਨਹੀਂ ਕਹਿਣ ਨੂੰ ਤਿਆਰ ਤਾਂ ਇਹ ਗਲ ਠੀਕ ਨਹੀਂ। ਸਪੀਕਰ ਸਾਹਿਬ, ਇਹ ਬੜੀ ਅਜੀਬ ਗਲ ਹੈ ਕਿ ਤੁਸੀਂ ਕਹਿੰਦੇ ਹੋ ਕਿ ਬਜਟ ਵਿਚ ਡਿਸਕਸ਼ਨ ਕਰ ਸਕਦੇ ਸੀ, ਬਜਟ ਵਿਚ ਡਿਸਕਸ਼ਨ ਕਿਸ ਤਰ੍ਹਾਂ ਹੋ ਸਕਦੀ ਹੈ . . . . (ਵਿਘਨ) (ਸ਼ੋਰ) ਸਪੀਕਰ ਸਾਹਿਬ, ਮੈਂ ਹੈਰਾਨ ਹਾਂ ਔਰ ਤੁਸੀਂ ਜਿਹੜੀ ਰੂਲਿੰਗ ਦੇ ਦਿਤੀ ਹੈ ਇਹ ਜਸਟੀਫਾਈਡ ਨਹੀਂ।

**ਸ੍ਰੀ ਸਪੀਕਰ** : ਤੁਸੀਂ ਰੂਲਿੰਗ ਡਿਸਕਸ ਨਹੀਂ ਕਰ ਸਕਦੇ। ਇਹ ਤੁਹਾਡੀ ਆਬਜ਼ਰਵੇਸ਼ਨ ਠੀਕ ਨਹੀਂ ਹੈ। (ਵਿਘਨ) (You cannot discuss the ruling. This observation of yours is improper.) (*Interruption*)

**ਸਰਦਾਰ ਉਮਰਾਓ ਸਿੰਘ** : ਆਨ ਏ ਪੁਆਇੰਟ ਆਫ਼ ਆਰਡਰ, ਸਰ। . . . . (ਵਿਘਨ)

**ਸ੍ਰੀ ਸਪੀਕਰ** : ਸਰਦਾਰ ਉਮਰਾਓ ਸਿੰਘ, ਰੋਜ਼ ਤਾਂ ਇਹ ਗਲ ਚੰਗੀ ਨਹੀਂ, ਕਲ ਵੀ ਇਸੇ ਤਰ੍ਹਾਂ ਗਲ ਚਲਦੀ ਰਹੀ ਔਰ ਅਜ ਵੀ ਇਸ ਤਰ੍ਹਾਂ ਹੋ ਰਿਹਾ ਹੈ . . . (ਵਿਘਨ) (ਸ਼ੋਰ) (Sardar Umrao Singh, it is not proper to raise such discussion daily. Yesterday the House discussed this very point and today again you are raising it.) (*Interruption*) (*Noise*)

**ਸਰਦਾਰ ਉਮਰਾਓ ਸਿੰਘ** : ਸਪੀਕਰ ਸਾਹਿਬ, ਹਾਊਸ ਦੀਆਂ ਸਾਰੀਆਂ ਪਾਰਟੀਆਂ ਯੂਨਾਨੀਮਸ ਹਨ . . . . (ਵਿਘਨ) (ਸ਼ੋਰ)

**ਸਾਥੀ ਰੂਪ ਲਾਲ** : ਆਨ ਏ ਪੁਆਇੰਟ ਆਫ਼ ਆਰਡਰ, ਸਰ। ਸਪੀਕਰ ਸਾਹਿਬ, ਅੱਜ ਦੇ ਏਜੰਡੇ ਵਿਚ ਸ੍ਰੀ ਉਮਰਾਨੰਗਲ ਜੀ ਦੇ ਬਾਰੇ ਡਿਸਕਸ਼ਨ ਲਈ ਟਾਈਮ ਨਹੀਂ ਹੈ। ਕਲ ਤੁਸੀਂ ਫ਼ਰਮਾਇਆ ਸੀ ਕਿ ਡਿਸਕਸ਼ਨ ਹੋਵੇਗੀ, ਇਹ ਗਲ ਸਪੱਸ਼ਟ ਕਰ ਕੇ ਦਸ ਦਿਓ ਕਿ ਕਦੋਂ ਡਿਸਕਸ਼ਨ ਹੋਣੀ ਹੈ ਤਾਕਿ ਉਸ ਹਿਸਾਬ ਨਾਲ ਤਿਆਰ ਰਹੀਏ . . . . (ਵਿਘਨ)

**Mr. Speaker** : This is no point of order.

**चौधरी बलबीर सिंह** : **अध्यक्ष महोदय**, जो एजंडा हमें सप्लाई किया गया है, उसमें तो इस बारे में कोई समय नहीं मिला।

**ਸ੍ਰੀ ਸਪੀਕਰ** : ਮੈਂ ਕਲ ਕਿਹਾ ਸੀ ਕਿ ਇਹ ਅੱਜ ਕਨਸਿਡਰ ਹੋਵੇਗਾ। (I had observed yesterday that the discussion would take place to day.)

**चौधरी बलबीर सिंह** : **काल एटैनशन मोशन्ज़ बाद में ले लेना।**

**ਸਰਦਾਰ ਗੁਰਮੇਜ ਸਿੰਘ** : ਪੁਆਇੰਟ ਆਫ ਆਰਡਰ, ਸਰ। ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ਼ ਆਰਡਰ, ਇਹ ਹੈ ਕਿ ਸਾਡੀ ਪੰਜਾਬ ਦੀ ਸਰਕਾਰ ਨੇ ਚੌਥੀ ਪੰਜ ਸਾਲਾ ਪਲਾਨ ਬਣਾਈ ਅਤੇ ਉਸ ਦੇ ਤਹਿਤ ਸਾਰੇ ਪੰਜਾਬ ਦੀ ਡਿਵੈਲਪਮੈਂਟ ਤੇ ਸਾਰੀਆਂ ਸਕੀਮਾਂ ਆਉਣੀਆਂ ਹਨ। ਇਹ ਕੋਈ ਚੋਰੀ ਦਾ ਮਾਲ ਤਾਂ ਹੈ ਨਹੀਂ ਅਗਰ ਇਹ ਲੇ ਕਰ ਦਿਤੀ ਜਾਵੇ ਤਾਂ ਇਸ ਵਿਚ ਕਿਹੜੀ ਹਰਜ ਵਾਲੀ ਗਲ ਹੈ ? ਅਗਰ ਉਸ ਦੇ ਵਿਚ ਕੋਈ ਖਾਮੀ ਹੋਵੇ ਤਾਂ ਕਲੀਅਰ ਕੀਤੀ ਜਾ ਸਕੇ। ਤੁਸੀਂ ਸਰਕਾਰ ਨੂੰ ਰਿਕੁਐਸਟ ਕਰੋ ਕਿ ਉਹ ਹਾਊਸ ਦੀ ਟੇਬਲ ਤੇ ਲੇ ਕਰੇ . . . (ਵਿਘਨ)

**ਸ਼੍ਰੀ ਸਪੀਕਰ:** ਮੇਜਰ ਸਾਹਿਬ, ਇਨ੍ਹਾਂ ਸਜਣਾਂ ਨੂੰ ਸਮਝਾਉ ਤਾਕਿ ਹਾਊਸ ਦੀ ਕਾਰਵਾਈ ਚੰਗੀ ਤਰ੍ਹਾਂ ਚਲ ਸਕੇ। ਇਹ ਕੋਈ ਚੰਗੀ ਕਨਵੈਨਸ਼ਨ ਨਹੀਂ। ਕਲ ਦੀ ਇਹ ਗਲ ਇਸੇ ਤਰ੍ਹਾਂ ਚਲ ਰਹੀ ਹੈ . . (ਵਿਘਨ) (I would request the Leader of the Opposition to keep his party Members in check so that the House can proceed smoothly. Interruptions are being caused since yesterday. This is not a good convention.) *(Interruption)*

**ਮੇਜਰ ਹਰਿੰਦਰ ਸਿੰਘ :** ਸਪੀਕਰ ਸਾਹਿਬ, ਮੇਰੀ ਅਰਜ਼ ਇਹ ਹੈ ਕਿ ਇਹ ਮਾਮਲਾ ਤਾਂ ਬੜਾ ਮਾਮੂਲੀ ਹੈ, ਲੇਕਿਨ ਤੁਸੀਂ ਕਿਸੇ ਵੇਲੇ ਗੁਸੇ ਵਿਚ ਆ ਜਾਂਦੇ ਹੋ . . . (ਵਿਘਨ)

**ਸ਼੍ਰੀ ਸਪੀਕਰ :** ਮੇਜਰ ਸਾਹਿਬ, ਮੈਨੂੰ ਤਾਂ ਕਦੇ ਗੁਸਾ ਆਇਆ ਹੀ ਨਹੀਂ। (Major Sahib, I never lose my temper )

**ਮੇਜਰ ਹਰਿੰਦਰ ਸਿੰਘ :** ਸਪੀਕਰ ਸਾਹਿਬ, ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਨਾ ਤੇ ਮੈਂ ਐਲ. ਐਲ. ਬੀ. ਹਾਂ ਅਤੇ ਨਾ ਹੀ ਮੈਂ ਕਦੇ ਆਪਣੇ ਆਪ ਨੂੰ ਵੱਡਾ ਪਾਲੀਟੀਸ਼ੀਅਨ ਸਮਝਿਆ ਹੈ, ਲੇਕਿਨ ਮੈਂ ਇਕ ਗਲ ਜ਼ਰੂਰ ਕਹਾਂਗਾ ਕਿ ਜਿਸ ਦੇ ਕੋਲ ਤਾਕਤ ਹੋਵੇ ਉਸ ਦੇ ਕੋਲ ਸਹਿਣ ਸ਼ਕਤੀ ਵੀ ਹੋਣੀ ਚਾਹੀਦੀ ਹੈ। ਕਈ ਵਾਰੀ ਇਹ ਵੀ ਹੁੰਦਾ ਹੈ ਕਿ ਆਪੋਜ਼ੀਸ਼ਨ ਵਲੋਂ ਘੱਟ ਵੱਧ ਗਲਾਂ ਵੀ ਕਹੀਆਂ ਜਾਂਦੀਆਂ ਹਨ, ਲੇਕਿਨ ਜਿਸ ਵੇਲੇ ਗਰੀਬ ਅਤੇ ਅਮੀਰ ਦੀ ਲੜਾਈ ਹੁੰਦੀ ਹੈ ਤਾਂ ਉਸ ਵਿਚ ਗ਼ਰੀਬ ਦਾ ਕੁਝ ਨਹੀਂ ਜਾਂਦਾ ਕਿਉਂਕਿ ਉਹ ਤਾਂ ਅਗੇ ਹੀ ਗਰੀਬ ਹੁੰਦਾ ਹੈ, ਲੇਕਿਨ ਅਮੀਰ ਨੂੰ ਉਸ ਵਿਚ ਜ਼ਰੂਰ ਝੁਕਣਾ ਚਾਹੀਦਾ ਹੈ। ਮੈਂ ਸਮਝਦਾ ਹਾਂ ਕਿ ਸਰਕਾਰ ਕੋਲ ਮੈਜਾਰਿਟੀ ਹੈ, ਲੇਕਿਨ ਉਹ ਸਹਿਣਸ਼ੀਲਤਾ ਤੋਂ ਕੰਮ ਲਵੇ ਅਤੇ ਕਰੂਪ ਵਿਚ ਨਾ ਆਇਆ ਕਰੇ।

ਤੁਸੀਂ ਹੱਕ ਬਜਾਨਬ ਹੋ ਇਸ ਗਲ ਵਿਚ ਕਿ ਤੁਸੀਂ ਸਰਕਾਰ ਨੂੰ ਫੋਰਸ ਨਹੀਂ ਕਰ ਸਕਦੇ, ਪਰ ਤੁਸੀਂ ਇਹ ਵੀ ਸਜੈਸਟ ਨਹੀਂ ਕਰਨਾ ਚਾਹੁੰਦੇ ਕਿ ਇਹ ਜਿਹੜਾ ਇਥੇ ਮਾਮਲਾ ਚਲ ਰਿਹਾ ਹੈ ਇਹ ਪੰਜਾਬ ਦੇ ਹਿਤ ਵਿਚ ਹੈ। ਜਿਹੜੀ ਚੀਜ਼ ਘਰਾਂ ਵਿਚ ਸਰਕੂਲੇਟ ਹੋ ਗਈ ਹੋਵੇ, ਅਗਰ ਟੇਬਲ ਆਫ਼ ਦੀ ਹਾਊਸ ਤੇ ਲੇ ਕਰ ਦਿਤੀ ਜਾਏ ਤਾਂ ਇਸ ਵਿਚ ਕੀ ਹਰਜ ਹੈ ? ਤੁਸੀਂ ਇਹ ਵੀ ਕਿਹਾ ਕਿ ਇਸ ਤੇ ਬਜਟ ਵਿਚ ਹੀ ਡਿਸਕਸ਼ਨ ਹੋ ਜਾਂਦੀ। ਜੇਕਰ ਡਿਸਕਸ਼ਨ ਤੇ ਵੀ ਕੋਈ ਇਤਰਾਜ਼ ਨਹੀਂ ਤਾਂ ਮੈਂ ਸਮਝਦਾ ਹਾਂ ਕਿ ਟੇਬਲ ਆਫ਼ ਦੀ ਹਾਊਸ ਤੇ ਲੇ ਕਰਨ ਵਿਚ ਕੋਈ ਹਰਜ ਨਹੀਂ।

ਇਕ ਤੁਸੀਂ ਡਾਂਗ ਸਾਹਿਬ ਨੂੰ ਜਿਹੜੀ ਗਲ ਕਹੀ ਕਿ ਕਲ ਨੂੰ ਤੁਸੀਂ ਕਹੋਗੇ ਕਿ ਜਿਹੜੀਆਂ ਗਲਾਂ ਅਖਬਾਰਾਂ ਵਿਚ ਹੁੰਦੀਆਂ ਹਨ ਉਹ ਵੀ ਡਿਸਕਸ ਹੋਣੀਆਂ ਚਾਹੀਦੀਆਂ ਹਨ, ਇਹ ਠੀਕ ਨਹੀਂ। ਇਸ ਪਖ ਦਾ ਉਸ ਪੱਖ ਤੋਂ ਬੜਾ ਫਰਕ ਹੈ। ਗੌਰਮਿੰਟ ਨੇ ਖੁਦ ਇਸ ਡਾਕੂਮੈਂਟ ਦੇ ਬੜੇ ਸੁਹਣੇ ਬੰਡਲਜ਼ ਬਣਾਕੇ ਮੈਂਬਰਾਂ ਨੂੰ ਭੇਜੇ ਹਨ, ਉਸ ਨੂੰ ਅਖਬਾਰਾਂ ਨਾਲ ਮਿਲਾਉਣਾ, ਮੈਂ ਸਮਝਦਾ ਹਾਂ ਕਿ ਇਹ ਤੁਸੀਂ ਗੁਸੇ ਵਿਚ ਆਕੇ ਕਹਿ ਦਿਤਾ ਹੈ। ਤੁਸੀਂ ਸਰਕਾਰ ਨੂੰ ਇੰਨਾਂ ਤਾ ਕਹਿ ਦਿਉ ਕਿ ਇਹ ਪੰਜਾਬ ਦੇ ਹਿਤ ਵਿਚ ਹੈ ਅਤੇ ਇਹ ਟੇਬਲ ਤੇ ਰਖ ਦਿਉ।

**ਮੁੱਖ ਮੰਤਰੀ :** ਸਪੀਕਰ ਸਾਹਿਬ, ਮੈਂ ਬੜੀ ਨਿਮਰਤਾ ਨਾਲ ਲੀਡਰ ਆਫ਼ ਦੀ ਆਪੋਜ਼ੀਸ਼ਨ ਨੂੰ ਕਹਿੰਦਾ ਹਾਂ, ਦਰਖਾਸਤ ਕਰਦਾ ਹਾਂ ਕਿ ਆਪਣੀ ਪਾਰਟੀ ਨੂੰ ਰੂਲਜ਼ ਦੇ ਮੁਤਾਬਕ ਚਲਣ ਲਈ ਕਹਿਣ। ਜੇਕਰ ਦਸ ਦਸ ਆਦਮੀ ਖੜੇ ਹੋਕੇ ਪੁਆਇੰਟ ਆਫ਼ ਆਰਡਰ ਕਰਨ ਅਤੇ ਉਹ ਵੀ ਹਰ ਰੋਜ਼ ਕਰਨ ਅਤੇ ਇਸ ਤਰ੍ਹਾਂ ਕਮ ਅਜ਼ ਕਮ ਇਕ ਘੰਟਾ ਰੋਜ਼ ਹਾਊਸ ਦਾ ਖਰਾਬ ਕਰਨ ਅਤੇ ਉਹ ਵੀ ਜਿਹੜੇ

ਪੁਆਇੰਟ ਆਫ਼ ਆਰਡਰਜ਼ ਹੋਣ, ਰੂਲ 112 ਦੇ ਥਲੇ ਨਾ ਹੋਣ, ਸਪੀਕਰ ਸਾਹਿਬ ਤੁਸੀਂ ਰਿਕਾਰਡ ਕਢਾ ਕੇ ਵੇਖ ਲਵੋ ਇਕ ਵੀ ਪੁਆਇੰਟ ਆਫ਼ ਆਰਡਰ ਠੀਕ ਨਹੀਂ ਉਠਾਇਆ ਗਿਆ, ਤਾਂ ਮੈਂ ਸਮਝਦਾ ਹਾਂ ਕਿ ਇਹ ਬੜੀ ਮਾੜੀ ਗਲ ਹੈ । ਪੁਆਇੰਟ ਆਫ਼ ਆਰਡਰ ਦਾ ਬਹਾਨਾ ਕਰਕੇ ਹੋਰ ਪਾਸੇ ਚਲੇ ਜਾਂਦੇ ਹਨ । ਸਪੀਕਰ ਸਾਹਿਬ, ਕਲ ਤੁਹਾਡੇ ਸਾਹਮਣੇ ਕਿੰਨਾਂ ਆਪੋਜ਼ੀਸ਼ਨ ਨੇ ਰੌਲਾ ਕੀਤਾ ਕਿ ਵੇਖੋ ਕਿੰਨਾਂ ਜ਼ੁਲਮ ਹੋ ਗਿਆ ਕਿ ਘਰਾਂ ਵਿਚ ਕਾਪੀਆਂ ਭੇਜ ਦਿਤੀਆਂ ਹਨ, ਪਰ ਇਥੇ ਨਹੀਂ ਰਖੀਆਂ ਅਤੇ ਅੱਜ ਵੀ ਉਸੇ ਤਰ੍ਹਾਂ ਬਹਾਨਾ ਬਣਾ ਕੇ ਹਾਊਸ ਦਾ ਸਮਾਂ ਜ਼ਾਇਆ ਕੀਤਾ ਜਾ ਰਿਹਾ ਹੈ ।

ਸਪੀਕਰ ਸਾਹਿਬ, ਅਗਰ ਹਾਊਸ ਦਾ ਵਕਤ ਇਸ ਤਰ੍ਹਾਂ ਜ਼ਾਇਆ ਨਾ ਹੁੰਦਾ ਤਾਂ ਸ਼ਾਇਦ ਮੈਂ ਉਹ ਰਖ ਵੀ ਦਿੰਦਾ, ਪਰ ਇਤਨੀ ਛੇਤੀ ਇਨ੍ਹਾਂ ਨੂੰ ਨਹੀਂ ਕਰਨੀ ਚਾਹੀਦੀ । ਮੈਂ ਸਮਝਦਾ ਹਾਂ ਕਿ ਜੇਕਰ ਮੈਂ ਉਹ ਕਾਪੀਆਂ ਹਾਊਸ ਵਿਚ ਰਖ ਵੀ ਦੇਵਾਂ ਤਾਂ ਉਸ ਦੇ ਵਿਚੋਂ ਇਨ੍ਹਾਂ ਤੋਂ ਕੁਝ ਨਹੀਂ ਨਿਕਲਣਾ । ਇਹ ਤਾਂ ਗਾਲ੍ਹਾਂ ਹੀ ਕਢ ਸਕਦੇ ਹਨ । ਮੈਂ ਤਾਂ ਕਦੇ ਕਿਸੇ ਨੂੰ ਕੁਐਸਚਨ ਤਕ ਨਹੀਂ ਕੀਤਾ । ਇਨ੍ਹਾਂ ਸਜਣਾਂ ਦੇ ਘਰਾਂ ਵਿਚ ਉਹ ਕਾਪੀਆਂ ਪਹੁੰਚ ਵੀ ਚੁਕੀਆਂ ਹਨ ।

ਮੈਂ ਕਹਿੰਦਾ ਹਾਂ ਕਿ 4 ਦਿਨ ਜਨਰਲ ਡਿਸਕਸ਼ਨ ਹੋਈ ਅਤੇ ਇਕ ਦਿਨ ਹੋਰ ਰਹਿ ਗਿਆ ਹੈ । ਮੈਂ ਲੀਡਰ ਆਫ਼ ਦੀ ਆਪੋਜ਼ੀਸ਼ਨ ਨੂੰ ਦਰਖਾਸਤ ਕਰਾਂਗਾ ਕਿ ਉਸ ਦੇ ਲਈ ਚੰਗੀ ਤਰ੍ਹਾਂ ਤਿਆਰੀ ਕਰਨ, ਚੂੰਕਿ ਮੇਰੇ ਕੋਲ ਆਫ਼ੀਸ਼ਲ ਡੇ ਤਾਂ ਇਸ ਲਈ ਨਹੀਂ ਹੈ, ਇਹ ਉਸ ਦੀ ਡਿਸਕਸ਼ਨ ਲਈ ਅਗਲਾ ਨਾਨ ਆਫ਼ੀਸ਼ਲ ਡੇ ਰਖ ਲੈਣ, ਮੈਨੂੰ ਕੋਈ ਇਤਰਾਜ਼ ਨਹੀਂ ।

## WALK OUT

**ਕਾਮਰੇਡ ਸਤਪਾਲ ਡਾਂਗ** : ਸਪੀਕਰ ਸਾਹਿਬ, ਨਾਨ-ਆਫ਼ੀਸ਼ਲ ਡੇ ਇਕ ਸਾਡਾ ਸਪੈਸ਼ਲ ਰਾਈਟ ਹੈ ਅਸੀਂ ਸਰੰਡਰ ਕਰਨ ਨੂੰ ਤਿਆਰ ਨਹੀਂ . . . (ਵਿਘਨ) ਗੌਰਮਿੰਟ ਦਾ ਅਗਰ ਇਹ ਐਟੀਚੂਡ ਹੈ . . (ਵਿਘਨ) ਕਿ ਨਾਨ-ਆਫ਼ੀਸ਼ਲ ਡੇ ਫੋਰਥ ਫਾਈਵ ਈਅਰ ਪਲਾਨ ਦੀ ਡਿਸਕਸ਼ਨ ਲਈ ਰਖਿਆ ਜਾਵੇ, ਇਹ ਹਾਈਲੀ ਅਨਡੈਮੋਕਰੈਟਿਕ ਅਤੇ ਡਿਕਟੇਟੋਰੀਅਲ ਹੈ । We walk out as a protest against the attitude of the Government. . . . (ਵਿਘਨ)

*(At this stage the Members of the opposition (Congress), C.P.I., C.P.I. (M), P.S.P , S.S.P. and Shiromani Akali Dal (Panj Kaunsli) walked out of the House.)*

## CALL ATTENTION MOTIONS

( ਕ੍ਰਮ ਨੰ: 128 )

**ਸਰਦਾਰ ਕਿਰਪਾਲ ਸਿੰਘ** : ਮੈਂ ਸਰਕਾਰ ਦਾ ਧਿਆਨ ਲੋਕ ਮਹੱਤਤਾ ਦੇ ਇਕ ਜ਼ਰੂਰੀ ਮਾਮਲੇ ਵਲ ਦਿਵਾਉਂਦਾ ਹਾਂ, ਅਰਥਾਤ, ਏਸ ਵੇਲੇ ਸ਼ਹਿਰਾਂ ਔਰ ਕਸਬਿਆਂ ਵਿਚ ਜਿਹੜੇ ਨਿਕਾਸੀ ਮਕਾਨਾਂ, ਪਲਾਟਾਂ ਨੂੰ ਅਲਾਟ ਕਰਨ ਵਾਲੀ ਕੋਈ ਅਥਾਰਿਟੀ ਸਥਾਪਤ ਨਹੀਂ ਜਿਹੜੀ ਹਕਦਾਰ ਅਲਾਟੀਆਂ ਔਰ ਕਾਬਜ਼ਾਂ ਨੂੰ ਕਾਨੂੰਨੀ ਢੰਗ ਅਨੁਸਾਰ ਇਨ੍ਹਾਂ ਮਕਾਨਾਂ ਔਰ ਪਲਾਟਾਂ ਦੇ ਹਕੂਕ ਮਲਕੀਅਤ ਟ੍ਰਾਂਸਫਰ ਕਰ ਸਕੇ ਜਿਸ ਕਰਕੇ ਲੋਕਾਂ ਨੂੰ ਬੜੀਆਂ ਔਖਿਆਈਆਂ ਪੇਸ਼ ਆ ਰਹੀਆਂ ਹਨ ।

2. ਭਾਰਤ ਸਰਕਾਰ ਦਾ ਮਹਿਕਮਾ ਫਿਰ ਬਸਾਊ ਜਾਇਦਾਦ ਨੂੰ ਟ੍ਰਾਂਸਫਰ ਦਾ ਕੰਮ ਬੰਦ ਕਰ ਚੁਕਾ ਹੈ ਅਰ ਸਾਰੀ ਅਚਲ ਜਾਇਦਾਦ ਪੰਜਾਬ ਸਰਕਾਰ ਨੂੰ ਮੁੰਤਕਲ ਕਰ ਚੁਕਾ ਹੈ ਪਰੰਤੂ ਏਸ ਬਾਰੇ ਅਜੇ ਪੂਰਾ ਪੂਰਾ ਅਮਲ ਨਹੀਂ ਹੋਇਆ, ਭਾਰਤ ਸਰਕਾਰ ਦਾ ਫਿਰ ਬਸਾਊ ਮਹਿਕਮਾ ਟਰਾਂਸਫਰ ਸਬੰਧੀ ਲੋਕਾਂ ਦੀਆਂ ਅਰਜ਼ੀਆਂ ਲੈਣੋਂ ਨਾਂਹ ਕਰ ਰਿਹਾ ਹੈ, ਤਸੀਲਦਾਰ ਸੇਲਜ਼ ਪਾਸ ਜਦ ਲੋਕ ਅਰਜ਼ੀਆਂ ਲੈ

[ਸਰਦਾਰ ਕਿਰਪਾਲ ਸਿੰਘ]
ਕੇ ਜਾਂਦੇ ਹਨ ਤਾਂ ਉਹ ਕਹਿੰਦੇ ਹਨ ਕਿ ਅਜੇ proceedure ਦਾ ਫੈਸਲਾ ਨਹੀਂ ਹੋਇਆ ਜਿਸ ਨਾਲ ਲੋਕਾਂ ਦੀ ਪਰੇਸ਼ਾਨੀ ਦਿਨੋ ਦਿਨ ਵਧ ਰਹੀ ਹੈ, ਖਾਲੀ ਪਾਏ ਪਲਾਟਾਂ ਉਤੇ ਜਬਰੀ ਕਬਜ਼ਿਆਂ ਤੋਂ ਪੈਦਾ ਹੋਣ ਵਾਲੀਆਂ ਲੜਾਈਆਂ ਨਾਲ ਤਬਾਹੀ ਮਚੀ ਹੋਈ ਹੈ। ਸਰਕਾਰ ਇਸ ਮਸਲੇ ਦਾ ਹਲ ਕਰਨ ਲਈ ਆਪਣੀ ਨੀਤੀ ਸਪਸ਼ਟ ਕਰੇ।

**ਸ੍ਰੀ ਸਪੀਕਰ :** ਸਵੀਕਾਰ ਕੀਤਾ ਜਾਂਦਾ ਹੈ। ਸਬੰਧਤ ਵਜ਼ੀਰ ਸਾਹਿਬ ਬਿਆਨ ਦੇਣ ਦੀ ਕ੍ਰਿਪਾਲਤਾ ਕਰਨ। (Admitted. The hon. Minister concerned may please make a statement.)

(ਕ੍ਰਮ ਨੰ: 130)

**ਸਰਦਾਰ ਦਲੀਪ ਸਿੰਘ ਪਾਂਧੀ:** ਮੈਂ ਸਰਕਾਰ ਦਾ ਧਿਆਨ ਲੋਕ ਮਹੱਤਤਾ ਦੇ ਇਕ ਜ਼ਰੂਰੀ ਮਾਮਲੇ ਵਲ ਦਿਵਾਉਂਦਾ ਹਾਂ, ਅਰਥਾਤ, ਇਸ ਸਾਲ ਮਿਡਲ ਪ੍ਰੀਖਿਆ ਦੇ ਸਮੇਂ ਟੀਚਰਾਂ ਨੇ ਸੁਪਰਡੰਟਾਂ ਨਾਲ ਮਿਲਕੇ ਪ੍ਰੀਖਿਆਰਥੀਆਂ ਦੀਆਂ ਨਕਲਾਂ ਮਰਵਾਈਆਂ ਹਨ ਤੇ ਬਹੁਤ ਸਾਰੀਆਂ ਥਾਵਾਂ ਤੇ ਪਰਚੇ ਆਊਟ ਵੀ ਹੋ ਗਏ ਹਨ। ਟੀਚਰਾਂ ਵਿਚ ਇਹ ਵਧ ਰਹੀ ਆਦਤ ਕਿ ਉਹ ਪ੍ਰਾਈਵੇਟ ਟਿਊਸ਼ਨਾਂ ਤੇ ਪੜ੍ਹਾਏ ਜੋ ਕਿ ਵਿਦਿਆ ਵਿਭਾਗ ਦੀ ਆਗਿਆ ਬਿਨਾਂ ਪੜ੍ਹਾਏ ਹੁੰਦੇ ਹਨ, ਗਲਤ ਤਰੀਕਿਆਂ ਨਾਲ ਪਾਸ ਕਰਾਉਣ ਦਾ ਯਤਨ ਕਰਦੇ ਹਨ। ਸਕੂਲਾਂ ਵਿਚ ਵਿਦਿਆ ਦਾ ਮਿਆਰ ਨੀਵਾਂ ਹੁੰਦਾ ਜਾ ਰਿਹਾ ਹੈ ਤੇ ਬਹੁਤੇ ਅਧਿਆਪਕ ਸਕੂਲਾਂ ਵਿਚ ਹੀ ਪੜ੍ਹਾਉਣ ਸਮੇਂ ਸ਼ਰਾਬ ਆਦਿ ਆਮ ਪੀ ਕੇ ਆਉਂਦੇ ਹਨ। ਇਸ ਸਾਰੀ ਬੇਅਸੂਲੀ ਕਰਕੇ ਲੋਕਾਂ ਵਿਚ ਬੜੀ ਬੇਚੈਨੀ ਤੇ ਗੁੱਸਾ ਹੈ। ਸਰਕਾਰ ਇਸ ਪਾਸੇ ਸ਼ੀਘਰ ਧਿਆਨ ਦੇਵੇ।

**ਸ੍ਰੀ ਸਪੀਕਰ :** ਸਵੀਕਾਰ ਕੀਤਾ ਜਾਂਦਾ ਹੈ। ਸਬੰਧਤ ਵਜ਼ੀਰ ਸਾਹਿਬ ਬਿਆਨ ਦੇਣ ਦੀ ਕ੍ਰਿਪਾਲਤਾ ਕਰਨ। (Admitted. The hon. Minister concerned may please make a statement.)

ਨੋਟ :—ਕਾਲ ਅਟੈਨਸ਼ਨ ਮੋਸ਼ਨ ਨੰ: 131 ਅਤੇ 132 ਪੇਸ਼ ਨਹੀਂ ਕੀਤੀਆਂ ਗਈਆਂ।

ध्यानाकर्षण प्रस्ताव नं: 134

**चौधरी सत्य देव :** मैं सरकार का ध्यान एक महत्वपूर्ण मुआमला जोकि अबोहर के किसानों से सम्बन्ध रखता है दिलाना चाहता हू।

अबोहर डवीज़न जहां कि पहले भी पानी की बड़ी भारी कमी के कारण फसलें तबाह हो रही हैं बड़ा ही घटियापन है कि पिछले हफता में राजबाह अरणी वाला के मुराद वाला हैंड को जबरदस्ती यह आर्डर देकर तुड़ाया गया यह कह कर कि नौकरी करना चाहते हो तो इस हैड को फौरन तोड़ दिया जाये।

ऐक्स ई० एन ने मौका पर जाकर इस हैड को फौरन तुड़ाया जिससे सारा पानी राजबाह अरणी वाला में दे दिया। दूसरी तरफ मुराद वाला माइनर का पानी बिल्कुल ही बन्द होने से मुरादवाला-घुड़याना-झूमियां वाली-काहाड़ां वाली मुराद वाला दल सिंह-धरांग वाला-बाजीदपुर कटयांवाली के किसानों की फसल को तबाह कर दिया गया है। फसल तो क्या पीने तक का पानी भी इन गांव में नहीं रहा इतना बड़ा जुल्म तो आजतक कभी भी

इन किसानों के साथ नहीं हुआ। बड़े दुख वाली बात जो इन गांव के किसानों ने बताई कि इस हैड को तुड़ाने में एक वज़ीर का हाथ है। हाथ ही नहीं बल्कि यह आर्डर भी एक वजीर ने किये है। सरकार इस पानी का शीघ्र प्रबन्ध करे और सरकार को इसका ठीक जवाब देने को कहा जाये।

ਸ਼੍ਰੀ ਸਪੀਕਰ : ਸਵੀਕਾਰ ਕੀਤਾ ਜਾਂਦਾ ਹੈ। ਸਬੰਧਤ ਵਜ਼ੀਰ ਸਾਹਿਬ ਬਿਆਨ ਦੇਣ ਦੀ ਕ੍ਰਿਪਾਲਤਾ ਕਰਨ। (Admitted. The hon. Minister concerned may please make a statement.)

---

## NO-CONFIDENCE MOTIONS UNDER RULE 65

**Mr. Speaker :** As the hon. Members are aware during the Autumn Session, 1969, a point was raised regarding the admissibility of two No-Confidence Motions given notice of by some hon. Members against the then Minister for Finance and Labour Shri Krishan Lal. That point was discussed at great length. After careful examination of the views expressed by Members from various sides of the House on that point, the relevant rules and the constitutional provisions, I held on the 5th November, 1969 as under :

> "To me it appears that our Rule 65 is partly in conflict with Article 164 (2). This is my view but it should not be regarded as my ruling".

I also stated—

> "I am quite clear in my mind that a rule of this House cannot over-ride a specific constitutional provision. But at the same time, it is clear beyond any shadow of doubt that the Speaker's ruling cannot over-ride a rule of the House. It has to be in conformity with the Rules. It is the House alone which is competent to rescind, suspend or modify its rules. So long as Rule 65 in its present form is a part of our rules, I cannot ignore it."

With a view to finding some way out of the *Impasse*, the two No-Confidence Motions against the then Minister for Finance and Labour were, with the concurrence of the hon. Members giving notice of the motions, admitted as Censure Motions. But I also then said—

> "I am referring Rule 65 to the Rules Committee to suggest, in view of the discussion that took place in the House earlier regarding the admissibility of No-Confidence Motions against individual Ministers, what amendments are called for in this rule"

Accordingly, I referred the matter to the Rules Committee. It was considered by it at one of its meetings. It has taken some decision which will come in the form of its Report before the House in due course.

Now the position is that I have received notices of two No-Confidence Motions against Sardar Jiwan Singh Umranangal, Minister of State; one is by Comrade Satya Pal Dang and the other is by Sardar Umrao Singh, Sardar Santokh Singh, Sardar Sarup Singh and Chaudhri Jagat Ram.

[Mr. Speaker]

As I pointed out then, so long as this Rule 65 exists in its present form, I have to act according to it. But at the same time, I will be failing in my duty if I do not bring to the notice of the House that we will not be adopting a healthy course by doing something which *prima facie* is against the provisions of the Constitution. I am saying so because we all have taken an oath to bear true faith and allegiance to the Constitution and are, therefore, required to uphold it.

I have explained the whole position and now leave the matter to the House for its decision.

**Chief Minister :** Sir, with your permission, under rule 121, I beg to move—

> " That rule 65 be suspended for the time being in its application to the No-Confidence Motions againt Sardar Jiwan Singh Umranangal, Minister of State.

**Mr. Speaker :** Motion moved—

> That rule 65 be suspended for the time being in its application to the No-Confidence Motions against Sardar Jiwan Singh Umranangal, Minister of State.

(*At this stage Sardar Gurnam Singh, Chief Minister, rose to speak on the Motion.*)

**Comrade Satya Pal Dang :** On a Point of Order, Mr. Speaker. My Point of Order is that under rule 65, under which this No-Confidence Motion has been given, the No-Confidence Motion should be put first before you allow the Chief Minister to bring his Motion for the suspension of rule 65. ਚੀਫ ਮਨਿਸਟਰ ਸਾਹਿਬ ਜੋ ਮੋਸ਼ਨ ਲੈਕੇ ਆਏ ਹਨ ਕਿ ਰੂਲ 65 ਨੂੰ ਸਸਪੈਂਡ ਕੀਤਾ ਜਾਵੇ ਇਹ ਰੂਲਜ਼ ਦੀ ਵਾਇਲੇਸ਼ਨ ਹੈ, ਆਪ ਇਸ ਨੂੰ ਐਲਾਉ ਨਹੀਂ ਕਰ ਸਕਦੇ । ਇਸ ਤੋਂ ਪਹਿਲਾਂ ਹੀ ਜੋ ਨੋ-ਕਨਫੀ-ਡੈਂਸ ਮੋਸ਼ਨ ਰੂਲ 65 ਦੇ ਤਹਿਤ ਆਈ ਹੋਈ ਹੈ, ਮੌਜੂਦ ਹੈ; ਆਪ ਨੇ ਪਹਿਲਾਂ ਉਸ ਦੀ ਇਜਾਜ਼ਤ ਲੈਣੀ ਹੈ, ਉਸ ਤੋਂ ਪਹਿਲਾਂ ਹੋਰ ਕੋਈ ਮੋਸ਼ਨ ਨਹੀਂ ਆ ਸਕਦੀ ।

**ਸ੍ਰੀ ਸਪੀਕਰ :** ਮੈਂ ਹੋਲਡ ਕੀਤਾ ਹੈ ਕਿ ਉਹ ਕਨਸਟੀਚਯੂਸ਼ਨ ਦੀ ਵਾਇਲੇਸ਼ਨ ਹੈ । ਕੋਈ ਵੀ ਰੂਲ ਕਨਸਟੀਚਯੂਸ਼ਨ ਦੇ ਪਰੋਵਿਯਨਜ਼ ਨੂੰ ਓਵਰ ਰਾਈਡ ਨਹੀਂ ਕਰ ਸਕਦਾ । ਸਾਰਾ ਮਸਲਾ ਹਾਊਸ ਦੇ ਸਾਹਮਣੇ ਰਖ ਦਿਤਾ ਹੈ ਅਤੇ ਜੋ ਫੈਸਲਾ ਹਾਊਸ ਕਰੇਗਾ ਉਸ ਨਾਲ ਮੈਂ ਬਾਊਂਡ ਹੋਵਾਂਗਾ • ਵਿਘਨ) (I have held that it violates the provisions of the Constitution. No Rule can over-ride the constitutional provisions. I have placed the whole matter before the House and I will be bound by its decision.)

**ਕਾਮਰੇਡ ਸੱਤਪਾਲ ਡਾਂਗ :** ਆਨ ਏ ਪੁਆਇੰਟ ਆਫ ਆਰਡਰ, ਸਰ । ਸਪੀਕਰ ਸਾਹਿਬ, ਆਪ ਨੇ ਜੋ ਫੈਸਲਾ ਪੜ੍ਹਿਆ ਹੈ ਉਸ ਵਿਚ ਆਪ ਨੇ ਕਿਹਾ ਹੈ ਕਿ ਇਹ ਮੇਰਾ ਵਿਯੂ ਹੈ, ਮੈਂ ਰੂਲਿੰਗ

Charter and in this Article we could find the germs of socialism and other isms. It was said also that this article was the Charter of the poor man.

ਇਹ ਗਲ ਸਪੀਕਰ ਸਾਹਿਬ, ਸਾਫ਼ ਤੌਰ ਤੇ ਮੁਖ ਰਖੀ ਗਈ ਸੀ, ਕਿ ਅਸੀਂ ਅਵਾਮ ਨੂੰ ਉਤਾਂਹ ਚੁਕਣਾ ਹੈ ਅਤੇ ਇਕ ਐਸਾ ਜ਼ਰੀਆ ਪੈਦਾ ਕਰਨਾ ਹੈ ਕਿ ਗਰੀਬ ਅਗੇ ਵਧੇ। ਉਨ੍ਹਾਂ ਦਾ ਮਨਸ਼ਾ ਇਹ ਵੀ ਸੀ ਕਿ ਗਾਂਧੀਇਜ਼ਮ ਨੂੰ ਕਾਇਮ ਕਰਨਾ ਹੈ। ਪਰ ਉਸ ਵੇਲੇ ਵੀ ਸੁਪਰੀਮ ਕੋਰਟ ਦੇ ਫੈਸਲੇ ਤੇ ਇਕ ਅਮੈਂਡਮੈਂਟ ਲਿਆ ਕੇ ਆਰਟੀਕਲ 31 ਨੂੰ ਝੁਕਣਾ ਪਿਆ। ਪੰਡਿਤ ਨਹਿਰੂ ਜੀ ਜਦੋਂ ਸਾਡੇ ਪ੍ਰਾਈਮ ਮਨਿਸਟਰ ਸਨ, ਉਨ੍ਹਾਂ ਨੇ ਕਿਹਾ ਸੀ ਕਿ ਕਨਸਟੀਚਿਊਸ਼ਨ ਸਾਡਾ ਆਪਣਾ ਬਣਾਇਆ ਹੋਇਆ ਹੈ ਅਸੀਂ ਇਸ ਦੇ ਅਧਾਰ ਤੇ ਇਖਤਿਆਰਾਤ ਵਰਤ ਸਕਦੇ ਹਾਂ, ਪਰ ਉਸ ਵੇਲੇ ਵੀ ਹਾਈ ਕੋਰਟ ਨੇ ਕਿਹਾ ਸੀ ਕਿ ਇਹ ਇਖਤਿਆਰ ਤੁਸੀਂ ਨਹੀਂ ਵਰਤ ਸਕਦੇ, ਤੁਹਾਨੂੰ ਇਸ ਵਿਚ ਅਮੈਂਡਮੈਂਟ ਕਰਨੀ ਚਾਹੀਦੀ ਹੈ, ਉਨ੍ਹਾਂ ਨੇ ਇਹ ਸੁਝਾਓ ਦਿਤਾ ਸੀ। ਪੰਡਿਤ ਨਹਿਰੂ, ਹਾਲਾਂਕਿ ਆਪਣੇ ਵਕਤ ਦਾ ਇਕ ਮਹਾਨ ਬੰਦਾ ਸੀ, ਪਰ ਫੇਰ ਵੀ ਉਸ ਨੂੰ ਹਾਈ ਕੋਰਟ ਦੀ ਗਲ ਮਨ ਕੇ ਅਮੈਂਡਮੈਂਟ ਕਰਨੀ ਹੀ ਪਈ ਸੀ। ਜਦੋਂ ਉਨ੍ਹਾਂ ਨੇ ਪਾਰਲੀਮੈਂਟ ਦੇ ਵਿਚ ਇਹ ਗਲ ਲਿਆਂਦੀ ਸੀ ਤਾਂ ਉਨ੍ਹਾਂ ਨੇ ਉਸ ਵੇਲੇ ਇਹ ਗਲ ਕਹੀ ਸੀ :

> "Now, there is no doubt that this House has that authority. There is no doubt about that, and here, I am talking not of the legal or constitutional authority, but of moral authority, because it is, roughly speaking this House that made the constitution. We are not merely technically the inheritors of the fathers of the constitution. We really shaped it and hammered it after years of close debate. Now we come to this House for amendments because we have noticed some lacunae. We have noticed that difficulties arise because of various interpretation. It has been pointed out to us by judicial intrepretations that some of these lacunae exist. Now, let me say right at the outset that so for as the interpretation of the Constitution is concerned it is the right and privilege of the highest court of the land to do it and it is not for us as individuals or even as a Government to challenge that right. The judiciary must necessarily stand above, shall I say political conflicts and the like on political interpretations. They have to interpret in the light of the law and with such light as they can give to it. We respect that and we must obey that. But having followed that interpretation it becomes our business as Parliament to see whether the purpose we aimed at is fulfilled, because if it is not fulfilled, then the will of the community does not take effect. And if the will of the community ultimately does not take effect, the serious difficulties might arise at any time. And more so at a time like this when powerful and dynamic forces are at work, not merely in India, not merely in Asia, but all over the world, when changes take place and when we cannot think in terms of anything being static and unchanging. Therefore, while fully respecting what the courts of the land have laid down and obeying their decisions. nevertheless it becomes our duty to see whether the Constitution so interpreted was rightly framed and whether it is desirable to change it here and there so as to give effect to what really in our opinion was intended or should be intended, Therefore, I come up before this House, not with a view to challenge any judicial interpretation but rather to find and to take the assistance of this House in clearing up doubts and in removing certain approaches to this question which have prevented us some times from going ahead with measures of social reforms and the like.

**Mr. Deputy Speaker :** I would like to know for my information. Is it your wish to make out that the Parliament or the Lok Sabha has the constitutional right to amend the Constitution ?

**Chaudhri Ram Singh** : Yes, yes.

**Mr. Deputy Speaker:** There is no doubt about it.

**ਚੌਧਰੀ ਰਾਮ ਸਿੰਘ :** ਇਸ ਕਨਸਟੀਚਿਊਸ਼ਨ ਦੇ ਵਡੇ ਵਡੇ ਪੰਡਤਾਂ ਨੇ, ਜਿਨ੍ਹਾਂ ਨੇ ਕਿ ਇਸ ਨੂੰ ਬਣਾਇਆ ਸੀ, ਉਨ੍ਹਾਂ ਦੇ ਦਿਲ ਵਿਚ ਗਰੀਬਾਂ ਨੂੰ ਉਪਰ ਚੁਕਣ ਦਾ ਲਾ-ਇੰਤਹਾ ਦਰਦ ਸੀ, ਪਰ ਉਨ੍ਹਾਂ ਨੂੰ ਇਸ ਕਨਸਟੀਚਿਊਸ਼ਨ ਦੀਆਂ ਕਲਾਜ਼ਾਂ ਸਾਹਮਣੇ ਝੁਕਣਾ ਪਿਆ ਸੀ। ਦਰਮਿਆਨੇ ਤਬਕੇ ਦੇ ਲੋਕ ਇਸ ਦੇ ਨਤੀਜੇ ਦੇ ਤੌਰ ਤੇ ਇਸੇ ਤਰ੍ਹਾਂ ਹੀ ਰਹੇ।

ਇਸ ਵੇਲੇ ਜਿਸ ਆਰਟੀਕਲ ਨੂੰ ਅਮੈਂਡ ਕਰਨ ਦੀ ਗਲ ਹੋ ਰਹੀ ਹੈ, ਉਸ ਦੇ ਬਾਰੇ ਡਾਊਟਸ, ਜੋ ਕਿ ਪੰਜਾਬ ਦੀ ਜਨਤਾ ਵਿਚ ਹਨ, ਹਿੰਦੁਸਤਾਨ ਦੀ ਜਨਤਾ ਦੇ ਵਿਚ, ਉਨ੍ਹਾਂ ਨੂੰ ਕਲੀਅਰ ਕਰਨ ਲਈ ਮੈਂ ਇਹ ਦਸਣਾ ਚਾਹੁੰਦਾ ਹਾਂ ਕਿ ਪਹਿਲਾਂ 1955-56 ਵਿਚ ਜਦੋਂ ਕੰਸਟੀਚਿਊਸ਼ਨ ਨੂੰ ਅਮੈਂਡ ਕਰਨ ਲਈ ਬਿਲ ਆਇਆ ਤਾਂ ਉਸ ਦੇ ਏਮਜ਼ ਦੇ ਬਾਰੇ ਵਿਚ ਪੰਡਿਤ ਜੀ ਨੇ ਕਿਹਾ ਸੀ ਕਿ :

"It will be recalled that the Zamindari abolition laws which first came in our programme of social welfare legislation was attacked by the interests affected . . . . "

It further reads–

"Subsequent judicial decisions interpreting Articles 14, 19 and 31 have raised serious difficulties in the way of the Union and the States, putting through other and equally important social welfare legislation on the desired lines, e. g. the following :

1. While the abolition of Zamindaries and numerous intermediaries between the State and tiller of the soil has been achieved for the most part, our next objectives in land reform are the fixing of limits to the extent of agricultural land that may be owned or occupied by any person, the disposal of any land held in excess of the prescribed maximum and the further modification of the rights of land owners and tenants in agricultural holdings.

2. The proper planning of urban and rural areas require the beneficial utilization of vacant and waste lands and the clearance of slum areas.

3. In the interest of national economy the State should have full control over the mineral and oil resources of the country including in particular the power to cancel or modify the terms and conditions of prospecting licences, mining leases, and similar agreements. This is also necessary in relation to public utility undertakings which supply power, light or water to the public under licences granted by the State.

4. It is often necessary to take over under State management for a temporary period a commercial or industrial undertaking or other property in the public interest or in order to secure the better management of the undertaking or property. Laws providing for such temporary transference to State management should be permissible under the Constitution.

5. The reforms in company law now under contemplation like the progressive elimination of the managing agency system, provision for the compulsory amalgamation of two or more companies in the national interest, the transfer of an undertaking from one company to another etc., require to be placed above Challenge.

It is accordingly proposed in clause (a) of the Bill to extend the scope of Article 31A so as to cover these categories of essential welfare legislation."

ਡਿਪਟੀ ਸਪੀਕਰ ਸਾਹਿਬ, ਇਸ ਤੋਂ ਪਤਾ ਲਗਦਾ ਹੈ ਕਿ ਇਹ ਆਰਟੀਕਲ ਅਮੈਂਡ ਕਰਨਾ ਕਿੰਨਾ ਜ਼ਰੂਰੀ ਹੈ, ਅਵਾਮ ਨੂੰ ਉਤਾਂਹ ਚੁਕਣ ਲਈ, ਗਰੀਬਾਂ ਦੀ ਮਦਦ ਲਈ। ਇਸ ਤੋਂ ਇਹ ਪਤਾ ਲਗਦਾ ਹੈ ਕਿ ਸਾਨੂੰ ਹਿੰਦੁਸਤਾਨ ਦੇ ਤਮਾਮ ਜ਼ਰਾਏ ਆਪਣੇ ਹਥ ਵਿਚ ਲੈਣੇ ਚਾਹੀਦੇ ਹਨ। ਜਦੋਂ ਹਿੰਦੁਸਤਾਨ ਦੇ ਆਈਨ ਦੇ ਪੰਡਤਾਂ ਨੇ, ਮਾਹਰੀਨ ਨੇ, ਔਰ ਪਾਰਲੀਮੈਂਟ ਨੇ ਵਿਧਾਨ ਬਣਾਇਆ ਸੀ ਤਾਂ ਉਨ੍ਹਾਂ ਦੇ ਸਾਹਮਣੇ ਇਹ ਹੀ ਮਨਸ਼ਾ ਸੀ ਕਿ ਗਰੀਬਾਂ ਨੂੰ ਉਪਰ ਚੁਕਿਆ ਜਾਵੇ। ਅਜ ਜਦੋਂ ਪਾਰਲੀਮੈਂਟ ਬੈਂਕਾਂ ਨੂੰ ਨੈਸ਼ਨੇਲਾਈਜ਼ ਕਰਦੀ ਹੈ ਤਾਂ ਸੁਪਰੀਮ ਕੋਰਟ ਇਹ ਫੈਸਲਾ ਦਿੰਦੀ ਹੈ ਕਿ ਉਹ ਇਸ ਤਰ੍ਹਾਂ ਨਹੀਂ ਕਰ ਸਕਦੀ; ਤਾਂ ਹਿੰਦੁਸਤਾਨ ਵਿਚ ਇਹ ਹਵਾ ਹੋ ਗਈ ਹੈ ਕਿ ਸੁਪਰੀਮ ਕੋਰਟ ਦੀ ਪਾਵਰਜ਼ ਦੇ ਵਿਚ ਘਾਟਾ ਕਰਨਾ ਚਾਹੀਦਾ ਹੈ ਜਾਂ ਨਹੀਂ ? ਪਾਰਲੀਮੈਂਟ ਕਹਿੰਦੀ ਹੈ ਕਿ ਆਰਟੀਕਲ 31 ਅਮੈਂਡ ਹੋਣੀ ਚਾਹੀਦੀ ਹੈ ਅਤੇ ਜਾਇਦਾਦ ਦਾ ਮਾਲਿਕ ਕੋਈ ਫਰਦੇ-ਵਾਹਿਦ ਨਹੀਂ ਹੋਣਾ ਚਾਹੀਦਾ, ਸਗੋਂ ਸਾਰੀ ਨੇਸ਼ਨ ਹੋਵੇ; ਤਾਂ ਸੁਪਰੀਮ ਕੋਰਟ ਇਸ ਨੂੰ ਗਲਤ ਕਹਿ ਸਕਦੀ ਹੈ, ਜਿਵੇ ਕਿ ਬੈਂਕਾਂ ਦੇ ਮੁਆਵਜ਼ੇ ਬਾਰੇ ਇਸ ਨੇ ਕਿਹਾ ਹੈ। ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਮੈਂ ਇਹ ਨਹੀਂ ਚਾਹੁੰਦਾ ਕਿ ਸੁਪਰੀਮ ਕੋਰਟ ਦੇ ਹੱਕਾਂ ਵਿਚ ਕਮੀ ਕੀਤੀ ਜਾਵੇ। ਪੰਡਤ ਨਹਿਰੂ ਜੀ ਦੀ ਇਹ ਹੀ ਰਾਏ ਸੀ ਕਿ ਸੁਪਰੀਮ ਕੋਰਟ ਦੇ ਅਖਤਿਆਰਾਂ ਦੇ ਵਿਚ ਵਾਧਾ ਕੀਤਾ ਜਾਣਾ ਚਾਹੀਦਾ ਹੈ, ਪਰ ਉਨ੍ਹਾਂ ਨੇ ਇਹ ਵੀ ਕਿਹਾ ਸੀ ਕਿ ਪਾਰਲੀਮੈਂਟ ਵਿਧਾਨ ਨੂੰ ਅਮੈਂਡ ਕਰ ਸਕਦੀ ਹੈ। ਪੰਡਤ ਨਹਿਰੂ ਦੀ ਇਸ ਗਲ ਬਾਰੇ ਜਸਟਿਸ ਮਹਾਜਨ ਨੇ, ਜੋ ਕਿ ਨਹਿਰੂ ਜੀ ਦੇ ਵਿਚਾਰਾਂ ਨਾਲ ਭਾਰੀ ਇਖਤਲਾਫ਼ ਰਖਦੇ ਸੀ, ਇਕ ਕਿਤਾਬ ਸਟੱਡੀ ਆਫ਼ ਨਹਿਰੂ ਦੇ ਵਿਚ ਇਨ੍ਹਾਂ ਨੂੰ ਪਿਲਰ ਆਫ਼ ਜਸਟਿਸ ਆਖਿਆ ਹੈ। ਪਰ ਸੁਪਰੀਮ ਕੋਰਟ ਦੇ ਮੁਆਵਜ਼ੇ ਬਾਰੇ ਜਜਮੈਂਟ ਨੇ ਦੇਸ਼ ਦੇ ਵਿਚ ਇਹ ਹਵਾ ਪੈਦਾ ਕਰ ਦਿਤੀ ਹੈ ਕਿ ਨਵੀਂ ਕੰਸਟੀਚਿਊਸ਼ਨ ਅਸੈਂਬਲੀ ਬਣਨੀ ਚਾਹੀਦੀ ਹੈ। ਪਰ ਮੈਂ ਇਹ ਅਰਜ਼ ਕਰਦਾ ਹਾਂ ਕਿ ਇਹ ਵੀ ਨਹੀਂ ਹੋ ਸਕਦਾ। ਇਸ ਦੇ ਨਾਲ ਹੀ ਇਕ ਹੋਰ ਇਹ ਗਲ ਵੀ ਹੈ ਕਿ ਸੁਪਰੀਮ ਕੋਰਟ ਦੇ ਜਜਾਂ ਨੂੰ ਵਿਧਾਨ ਦੇ ਅੰਡਰ ਪ੍ਰੈਜ਼ੀਡੈਂਟ ਆਫ਼ ਇੰਡੀਆ ਨਿਯੁਕਤ ਕਰਦਾ ਹੈ। ਉਹ ਵਿਧਾਨ ਦੇ ਅੰਡਰ ਹਨ, ਵਿਧਾਨ ਤੋਂ ਉਪਰ ਨਹੀਂ ਹਨ। ਪਾਰਲੀਮੈਂਟ ਦੀ ਦੋ ਤਿਹਾਈ ਹਾਜ਼ਰ ਮੈਂਬਰਾਂ ਦੀ ਗਿਣਤੀ ਕਿਸੇ ਵੀ ਜਜ ਨੂੰ ਉਸ ਦੇ ਅਹੁਦੇ ਤੋਂ ਹਟਾ ਸਕਦੀ ਹੈ। ਇਸ ਲਈ ਉਨ੍ਹਾਂ ਨੂੰ ਵਿਧਾਨ ਦੇ ਅੰਡਰ ਕੰਮ ਕਰਨਾ ਚਾਹੀਦਾ ਹੈ। ਉਹ ਕੰਸਟੀਚਿਊਸ਼ਨ ਨੂੰ ਗਲਤ ਨਹੀਂ ਕਹਿ ਸਕਦੇ। ਉਸ ਦੀ ਇੰਟਰਪ੍ਰੈਟੇਸ਼ਨ ਕਰ ਸਕਦੇ ਹਨ। ਡਿਪਟੀ ਸਪੀਕਰ ਸਾਹਿਬ, ਇਹ ਹਾਲਤ ਇਕ ਬਾਰ ਅਮਰੀਕਾ ਦੇ ਵਿਚ ਵੀ ਰੂਜ਼ਵੈਲਟ ਦੇ ਸਮੇਂ ਵਿਚ ਹੋਈ ਸੀ ਅਤੇ ਉਸਨੇ ਕਿਹਾ ਸੀ ਕਿ ਜਿਥੇ ਸਾਨੂੰ ਅਦਾਲਤਾਂ ਨੂੰ ਪ੍ਰੋਟੈਕਸ਼ਨ ਦੇਣੀ ਪੈਂਦੀ ਹੈ, ਉਥੇ ਉਨ੍ਹਾਂ ਅਦਾਲਤਾਂ ਤੋਂ ਕੰਸਟੀਚਿਊਸ਼ਨ ਨੂੰ ਪ੍ਰੋਟੈਕਟ ਕਰਨਾ ਪਏਗਾ। ਅੱਜ ਇਹ ਹਾਲਤ ਹੀ ਇਥੇ ਹੋ ਗਈ ਹੈ। ਮੈਂ ਸਮਝਦਾ ਹਾਂ ਕਿ ਆਰਟੀਕਲ 31 ਅਮੈਂਡ ਹੋਣਾ ਚਾਹੀਦਾ ਹੈ ਅਤੇ ਜਾਇਦਾਦ ਤੇ ਸੀਲਿੰਗ ਲਗਣੀ ਚਾਹੀਦੀ ਹੈ। ਇਹ ਸੀਲਿੰਗ ਇਸ ਤਰ੍ਹਾਂ ਲਗਣੀ ਚਾਹੀਦੀ ਹੈ ਜਿਸ ਤਰ੍ਹਾਂ ਕਿ ਪੇਂਡੂਆਂ ਦੀ ਜ਼ਮੀਨ ਤੇ ਸੀਲਿੰਗ ਲਗੀ ਹੈ। (ਵਿਘਨ)

**Mr. Deputy Speaker :** Please take your seat now.

**ਚੌਧਰੀ ਰਾਮ ਸਿੰਘ :** ਡਿਪਟੀ ਸਪੀਕਰ ਸਾਹਿਬ, ਮੈਂ ਤਾਂ ਹੁਣ ਸੀਲਿੰਗ ਤੇ ਬੋਲਣ ਲਗਾ ਹਾਂ।

**Mr. Deputy Speaker :** I am sorry. I have given you your time. I will not permit you to speak.

**ਚੌਧਰੀ ਰਾਮ ਸਿੰਘ :** ਪਰ, ਡਿਪਟੀ ਸਪੀਕਰ ਸਾਹਿਬ, ਮੈਂ ਤਾਂ ਅਜੇ ਥੋੜ੍ਹਾ ਚਿਰ ਹੀ ਬੋਲਿਆ ਹਾਂ; ਮੈਨੂੰ ਕੁਝ ਤਾਂ ਹੋਰ ਬੋਲ ਲੈਣ ਦਿਓ।

**Mr. Deputy Speaker :** I will certainly not permit you. Please take your seat now.

**ਚੌਧਰੀ ਰਾਮ ਸਿੰਘ :** ਅੱਛਾ ਜੀ, ਮੈਂ ਦੋ ਮਿੰਟ ਵਿੱਚ ਹੀ ਖਤਮ ਕਰ ਦਿੰਦਾ ਹਾਂ ।

**Mr. Deputy Speaker :** You are wasting so much time of the House unnecessarily.

**ਚੌਧਰੀ ਰਾਮ ਸਿੰਘ :** ਡਿਪਟੀ ਸਪੀਕਰ ਸਾਹਿਬ, ਮੈਂ ਹੁਣੇ ਹੀ ਖਤਮ ਕਰ ਦਿੰਦਾ ਹਾਂ, ਮੈਨੂੰ ਸਮ ਅਪ ਕਰਨ ਦਿਓ । ਹਾਲੇ ਤਾਂ ਮੈਂ ਇਸ ਰੇਜ਼ੋਲਿਊਸ਼ਨ ਬਾਰੇ ਕੁਝ ਨਹੀਂ ਕਿਹਾ ।

**Mr. Deputy Speaker :** This is what I am saying. You were not speaking on the resolution.

**ਚੌਧਰੀ ਰਾਮ ਸਿੰਘ :** ਜਨਾਬ, ਮੈਂ ਦੋ ਮਿੰਟ ਦੇ ਵਿਚ ਹੀ ਬੈਠ ਜਾਵਾਂਗਾ ।

**Mr. Deputy Speaker :** I have got the right. I have given you 15 minutes. Now I am not going to prmit you to speak.

**ਚੌਧਰੀ ਰਾਮ ਸਿੰਘ :** ਡਿਪਟੀ ਸਪੀਕਰ ਸਾਹਿਬ, ਤੁਸੀਂ ਮੈਨੂੰ ਦੋ ਮਿੰਟ ਹੋਰ ਦਿਓ, ਮੈਂ ਆਪਣੀਆਂ ਆਰਗੂਮੈਂਟਸ ਸਮ ਅਪ ਤਾਂ ਕਰ ਲਵਾਂ ।

**Mr. Deputy Speaker** : I have given you time to finish your arguments.

**ਚੌਧਰੀ ਰਾਮ ਸਿੰਘ :** ਡਿਪਟੀ ਸਪੀਕਰ ਸਾਹਿਬ, ਇਹ ਅਪੋਜ਼ੀਸ਼ਨ ਦਾ ਬਿਲ ਹੈ, ਅਪੋਜ਼ੀਸ਼ਨ ਦੇ ਵਿਚ ਬੋਲਣ ਵਾਲਾ ਹੋਰ ਕੋਈ ਨਹੀਂ ਹੈ, ਇਸ ਲਈ ਮੈਨੂੰ ਜੇ ਵਧ ਟਾਈਮ ਵੀ ਦੇ ਦਿਓ ਤਾਂ ਕੀ ਹਰਜ਼ ਹੈ ?

**Mr. Deputy Speaker :** You may say what you like but I am asking you to please sit down.

**ਚੌਧਰੀ ਰਾਮ ਸਿੰਘ :** ਡਿਪਟੀ ਸਪੀਕਰ ਸਾਹਿਬ, ਬੋਲਣ ਵਾਲਾ ਹੀ ਹੋਰ ਕੋਈ ਨਹੀਂ ਹੈ, ਇਸ ਲਈ ਮੈਨੂੰ ਟਾਈਮ ਦੇਣਾ ਚਾਹੀਦਾ ਹੈ ।

**Mr. Deputy Speaker :** You can get up again if what you say is true.

**ਚੌਧਰੀ ਰਾਮ ਸਿੰਘ :** ਡਿਪਟੀ ਸਪੀਕਰ ਸਾਹਿਬ, ਇਹ ਤਾਂ ਠੀਕ ਨਹੀਂ ਹੈ ਤੁਸੀਂ ਮੈਨੂੰ ਹੁਣੇ ਹੀ ਬੋਲਣ ਦਿਓ ।

**ਸ੍ਰੀ ਡਿਪਟੀ ਸਪੀਕਰ :** ਚੌਧਰੀ ਸਾਹਿਬ, ਤੁਸੀਂ ਮੈਨੂੰ ਜਾਣਦੇ ਹੀ ਹੋ, ਮੈਂ ਟਾਈਮ ਨਹੀਂ ਦੇਣਾ । Why do you not listen to what I am saying ? (Chaudhri Sahib, you know me, I will not give you more time. Why do you not listen to what I am saying ?)

**ਸਰਦਾਰ ਸ਼ਸ਼ਪਾਲ ਸਿੰਘ (ਮਜੀਠਾ) :** ਡਿਪਟੀ ਸਪੀਕਰ ਸਾਹਿਬ, ਇਹ ਜੋ ਮਾਮਲਾ ਹਾਊਸ ਦੇ ਸਾਹਮਣੇ ਪੇਸ਼ ਹੈ, ਇਹ ਬਹੁਤ ਗੰਭੀਰ ਮਾਮਲਾ ਹੈ । ਰੈਜ਼ੋਲਿਊਸ਼ਨ ਵਿਚ, ਜੋ ਕੁਝ ਅਸੀਂ ਹਿੰਦੁਸਤਾਨ ਵਿਚ ਸੇਕਰਡ ਸਮਝਦੇ ਹਾਂ, ਉਸਨੂੰ ਬਰਬਾਦ ਔਰ ਤਬਾਹ ਕਰਨ ਦਾ ਵਿਚਾਰ ਹੈ । ਮੈਂ ਇਸ ਰੈਜ਼ੋਲਿਊਸ਼ਨ ਦੀ ਵਿਰੋਧਤਾ ਕਰਦਾ ਹਾਂ । ਅਗਰ ਅਸੀਂ ਜੋ ਕੁਝ ਇਸ ਰੈਜ਼ੋਲਿਊਸ਼ਨ ਵਿਚ ਦਿਤਾ ਗਿਆ ਹੈ, ਰਾਈਟ ਆਫ਼ ਪਰਾਪਰਟੀ, ਉਸਨੂੰ ਖਤਮ ਕਰ ਦਿਤਾ ਜਾਵੇ ਤਾਂ ਇਕ ਸਾਈਕਲ ਜਿਹਾ ਸ਼ੁਰੂ ਹੋ ਜਾਵੇਗਾ ਜਿਸ ਦੇ ਨਾਲ ਜਿੰਨੇ ਵੀ ਫੰਡਾਮੈਂਟਲ ਰਾਈਟਸ ਹਨ ਉਹ ਵਾਰੀ ਵਾਰੀ ਖਤਮ ਕੀਤੇ ਜਾ ਸਕਦੇ ਹਨ । ਅਗਰ ਕਾਨਸਟੀਚਿਊਸ਼ਨ ਵਿਚੋਂ ਇਹ ਫੰਡਾਮੈਂਟਲ ਰਾਈਟਸ ਕੱਢ ਦਿਤੇ ਜਾਣ ਤਾਂ ਮੈਂ ਸਮਝਦਾ ਹਾਂ ਕਿ ਹਿੰਦੁਸਤਾਨ ਦੇ ਕਾਨਸਟੀਚਿਊਸ਼ਨ ਵਿਚ ਬਾਕੀ ਕੁਝ ਨਹੀਂ ਰਹਿ ਜਾਂਦਾ । ਮੈਂ ਮਹਿਸੂਸ ਕਰਦਾ ਹਾਂ ਕਿ ਫੰਡਾਮੈਂਟਲ ਰਾਈਟਸ ਕਾਂਸਟੀਚੂਸ਼ਨ ਵਿਚ ਉਹੀ ਹੈਸੀਅਤ ਰਖਦੇ ਹਨ ਜਿਸ ਤਰ੍ਹਾਂ ਕਿ ਇਨਸਾਨ ਦੇ ਜਿਸਮ ਵਿਚ ਦਿਲ ਦੀ ਹੈਸੀਅਤ ਹੋਇਆ ਕਰਦੀ ਹੈ । ਅਗਰ ਇਨਸਾਨ ਵਿਚੋਂ ਦਿਲ ਨਿਕਲ ਜਾਵੇ ਤਾਂ ਜਿਸਮ ਨਾਕਾਰਾ ਹੋ ਜਾਂਦਾ ਹੈ; ਇਸੀ ਤਰ੍ਹਾਂ ਜੇ ਫੰਡਾਮੈਂਟਲ ਰਾਈਟਸ ਕਢ ਦਿਤੇ ਜਾਣ ਤਾਂ ਇਹ ਕਾਨਸਟੀਚਿਊਸ਼ਨ ਬੇਮਾਇਨੇ ਹੋ ਜਾਏਗਾ । ਮੈਂ ਅਰਜ਼ ਕਰਾਂ ਕਿ ਫੰਡਾਮੈਂਟਲ ਰਾਈਟਸ ਦੀ ਬਹੁਤ ਲੰਬੀ ਹਿਸਟਰੀ ਹੈ । ਇਹ ਫੰਡਾਮੈਂਟਲ ਰਾਈਟਸ ਹਿੰਦੁਸਤਾਨ ਦੀ ਡੈਮੋਕਰੇਸੀ ਨਾਲ ਵਾਬਸਤਾ ਹਨ ।

ਮੈਨੂੰ ਪਤਾ ਹੈ ਕਿ ਇੰਗਲੈਂਡ ਵਿਚ ਵੀ ਜਨਤਾ ਨੇ ਇਹ ਫੰਡਾਮੈਂਟਲ ਰਾਈਟਸ ਲੈਣ ਲਈ ਉਥੋਂ ਦੇ ਬਾਦਸ਼ਾਹ ਦੇ ਖਿਲਾਫ਼, ਜਿਸਨੂੰ ਕਿ ਡਿਵਾਈਨ ਰਾਈਟਸ ਦਾ ਅਖਤਿਆਰ ਸੀ, ਉਸਦੇ ਖਿਲਾਫ਼ ਲੜੀ । ਉਥੋਂ ਦੀ ਜਨਤਾ ਨੇ (ਵਿਘਨ) ਬਾਦਸ਼ਾਹ ਕੋਲੋਂ ਆਪਣੇ ਹਕੂਕ ਲੈਣੇ ਸ਼ੁਰੂ ਕੀਤੇ । ਉਨ੍ਹਾਂ ਨੇ ਬਾਦਸ਼ਾਹ ਕੋਲੋਂ ਰਾਈਟ ਆਫ਼ ਸਪੀਚ, ਰਾਈਟ ਆਫ਼ ਐਸੋਸ਼ੀਏਸ਼ਨ, ਇਹ ਫੰਡਾਮੈਂਟਲ ਰਾਈਟਸ ਲਏ । ਇਸ ਤਰ੍ਹਾਂ ਨਾਲ ਡੈਮੋਕਰੇਸੀ ਨੂੰ ਆਹਿਸਤਾ ਆਹਿਸਤਾ ਬਿਲਡ ਅਪ ਕੀਤਾ ।

ਇਸ ਨਾਲ ਮੈਂ ਸਹਿਮਤ ਹਾਂ ਅਗਰ ਵੈਲਫੇਅਰ ਸਟੇਟ ਵਿਚ ਕੋਈ ਕਾਨੂੰਨ ਐਸਾ ਹੋਵੇ ਜੋ ਰੁਕਾਵਟ ਪਾਉਂਦਾ ਹੈ, ਜਿਸ ਦੇ ਨਾਲ ਦੇਸ਼ ਦੀ ਭਲਾਈ, ਲੋਕ ਭਲਾਈ ਨਹੀਂ ਹੋ ਸਕਦੀ; ਉਸ ਕਾਨੂੰਨ ਨੂੰ ਕਿਸੇ ਹਦ ਤਕ ਬਦਲਣਾ ਮੁਨਾਸਿਬ ਹੈ । ਅਸਲੀ ਮੁੱਦਾ ਇਹ ਹੈ ਕਿ ਇਨਸਾਨ ਦੀ ਭਲਾਈ ਹੋਣੀ ਚਾਹੀਦੀ ਹੈ । ਅਗਰ ਇਨਸਾਨ ਦੀ ਭਲਾਈ ਵਿਚ ਕਿਸੇ ਕਾਨੂੰਨ ਨਾਲ, ਵੈਲਫੇਅਰ ਸਟੇਟ ਵਿਚ ਕਿਸੇ ਕਾਨੂੰਨ ਨਾਲ, ਰੁਕਾਵਟ ਪੈਂਦੀ ਹੈ ਤਾਂ ਉਸ ਕਾਨੂੰਨ ਨੂੰ ਬਦਲਣਾ ਜ਼ਰੂਰੀ ਹੈ; ਲੇਕਿਨ ਇਸ ਦੀ ਹਦ ਮੁਕਰੱਰ ਹੋਣੀ ਚਾਹੀਦੀ ਹੈ । ਮਿਸਾਲ ਦੇ ਤੌਰ ਤੇ ਅਗਰ ਜ਼ਿਮੀਂਦਾਰਾਂ ਦੇ ਮੁਤਲਕ ਕਾਨੂੰਨ ਬਣਿਆ, ਸੀਲਿੰਗ ਉਸ ਤੇ ਲਗਾਈ ਗਈ, ਉਸ ਦੇ ਵਿਚ ਹਦ ਮੁਕਰੱਰ ਕਰ ਦਿਤੀ ਗਈ । 30 ਸਟੈਂਡਰਡ ਏਕੜ ਇਕ ਇਨਸਾਨ ਵਾਸਤੇ, ਇਕ ਕੁਣਬੇ ਵਾਸਤੇ ਕਾਫ਼ੀ ਹੈ । ਇਸ ਤੋਂ ਜ਼ਿਆਦਾ ਜੋ ਜ਼ਮੀਨ ਹੈ ਕਿਸੇ ਕੋਲ ਅਤੇ ਉਸ ਕੋਲੋਂ ਲੈਕੇ ਦੂਸਰਿਆਂ ਨੂੰ ਦੇ ਦਿਤੀ ਜਾਵੇ ਤਾਂ ਇਸ ਤਰ੍ਹਾਂ ਨਾਲ ਹੋਰਾਂ ਦੀ ਵੀ ਭਲਾਈ ਹੋ ਸਕਦੀ ਹੈ । ਇਸ ਦੇ ਨਾਲ ਹੀ ਫੰਡਾਮੈਂਟਲ ਰਾਈਟਸ ਨੂੰ ਵੀ ਡਿਸਟਰਬ ਨਹੀਂ ਕੀਤਾ ਗਿਆ । ਇਹ ਰੈਜ਼ੋਲਿਊਸ਼ਨ ਹੋਲਸੇਲ ਸਲਾਟਰ ਕਰਨ ਦਾ ਤਹੱਈਆ ਹੈ, ਜਿਸਦੇ ਨਾਲ ਸਾਡਾ ਸਾਰਾ ਢਾਂਚਾ ਤਬਾਹ ਹੋ ਸਕਦਾ ਹੈ । ਸਾਡੇ ਕੋਲ ਦਿਮਾਗ ਤੇ ਦਿਲ ਅਤੇ ਇਹ ਹਕੂਕ ਨਜ਼ਦੀਕੀ ਅਤੇ ਪਵਿਤਰ ਚੀਜ਼ਾਂ ਹਨ ।

ਹਿੰਦੁਸਤਾਨ ਵਿਚ ਜਿਹੜਾ ਸੁਸਾਇਟੀ ਦਾ ਢਾਂਚਾ ਹੈ ਔਰ ਫੈਮਲੀ ਦਾ ਢਾਂਚਾ ਹੈ, ਅਗਰ ਇਸ ਨੂੰ ਕਾਇਮ ਰਖਣਾ ਹੈ, ਇਨ੍ਹਾਂ ਫੰਡਾਮੈਂਟਲ ਰਾਈਟਸ ਨੂੰ ਕਾਇਮ ਰਖਣਾ ਹੈ ਤਾਂ ਜ਼ਰੂਰੀ ਹੈ ਕਿ ਜੋ ਕੁਝ ਅਸੀਂ ਅੱਛਾ ਸਮਝਦੇ ਹਾਂ, ਰਿਲੇਜਨ ਔਰ ਉਸਦੇ ਨਾਲ ਫੈਮਲੀ ਟਾਈਜ਼, ਇਹ ਸਾਰੀਆਂ ਗਲਾਂ ਤਾਂ ਹੀ ਕਾਇਮ ਰਹਿ ਸਕਦੀਆਂ ਹਨ ਅਗਰ ਇਨ੍ਹਾਂ ਫੰਡਾਮੈਂਟਲ ਰਾਈਟਸ ਨੂੰ ਕਾਇਮ ਰਖੀਏ ।

[ਸਰਦਾਰ ਸ਼ਸ਼ਪਾਲ ਸਿੰਘ]

ਇਹ ਡਾਂਗ ਸਾਹਿਬ ਦੀ ਪਾਰਟੀ ਦੇ ਮੈਂਬਰ ਨੇ ਰੈਜ਼ੋਲਿਊਸ਼ਨ ਮੂਵ ਕੀਤਾ ਸੀ। ਇਸ ਲਈ ਮੈਂ ਆਪ ਦੀ ਤਵੱਜੋ ਸਰਦਾਰ ਕੁਲਵੰਤ ਸਿੰਘ ਦੀ ਸਪੀਚ ਵਲ ਦਿਵਾਉਂਦਾ ਹਾਂ। ਉਸ ਸਪੀਚ ਤੋਂ ਇਹ ਜ਼ਾਹਿਰ ਹੋਏਗਾ ਕਿ ਉਨ੍ਹਾਂ ਦਾ ਮਨ ਸਾਫ ਨਹੀਂ ਸੀ। ਉਨ੍ਹਾਂ ਨੇ ਆਪਣੀ ਸਪੀਚ ਵਿਚ ਆਖਿਆ ਸੀ ਕਿ ਇਹ ਗਲਤ ਫਹਿਮੀ ਨਾ ਹੋ ਜਾਵੇ, ਛੋਟੇ ਛੋਟੇ ਮਾਲਕਾਂ ਨੂੰ ਇਹ ਭੁਲੇਖਾ ਨਾ ਪੈ ਜਾਵੇ। (ਵਿਘਨ) ਇਸ ਤੋਂ ਇਹ ਸਾਫ ਜ਼ਾਹਿਰ ਹੈ ਕਿ ਉਨ੍ਹਾਂ ਦਾ ਮਨ ਸਾਫ ਨਹੀਂ ਸੀ। ਉਨ੍ਹਾਂ ਨੇ ਰੈਜ਼ੋਲਿਊਸ਼ਨ ਦੀ ਪੂਰੀ ਤਰ੍ਹਾਂ ਹਮਾਇਤ ਨਹੀਂ ਕੀਤੀ।

ਮੈਂ ਅਰਜ਼ ਕਰਾਂ ਕਿ ਜਿਨ੍ਹਾਂ ਮੁਲਕਾਂ ਵਿਚ ਉਨ੍ਹਾਂ ਨੇ ਪਹਿਲਾਂ ਰੈਵੋਲਿਊਸ਼ਨ ਕਰਕੇ ਫੰਡਾਮੈਂਟਲ ਰਾਈਟਸ ਨੂੰ ਖਤਮ ਕੀਤਾ ਸੀ ਉਥੇ ਵੀ ਰੀ-ਥਿੰਕਿੰਗ ਕਰਕੇ ਇਸ ਨੂੰ ਦੁਬਾਰਾ ਲਿਆਂਦਾ ਜਾ ਰਿਹਾ ਹੈ। ਮੈਂ ਰਸ਼ੀਆ ਦੀ ਐਗਜ਼ੈਂਪਲ ਪੇਸ਼ ਕਰਦਾ ਹਾਂ ਜਿਥੇ ਪਰਾਈਵੇਟ ਪਰਾਪਰਟੀ ਖਤਮ ਕਰਕੇ ਫੇਰ ਰਾਈਟ ਆਫ਼ ਪਰਾਪਰਟੀ ਦੁਬਾਰਾ ਦਿਤੀ ਹੈ। ਸੱਤ ਅੱਠ ਸਾਲ ਹੋਏ ਮੇਰੇ ਕਰੀਬੀ ਰਿਸ਼ਤੇਦਾਰ ਸਰਦਾਰ ਗੁਰਦਿਆਲ ਸਿੰਘ ਢਿਲੋਂ ਰਸ਼ੀਆ ਗਏ ਸੀ। ਉਨ੍ਹਾਂ ਦੀ ਵਾਪਸੀ ਤੇ ਜਦ ਮੈਂ ਉਨ੍ਹਾਂ ਨੂੰ ਮਿਲਿਆ, ਵਿਚਾਰ ਵਿਟਾਂਦਰਾ ਹੋਇਆ ਤਾਂ ਉਨ੍ਹਾਂ ਨੇ ਮੈਨੂੰ ਦਸਿਆ ਕਿ ਉਨ੍ਹਾਂ ਨੇ ਰਸ਼ੀਆ ਵਿਚ ਪਿੰਡਾਂ ਵਿਚ ਫਾਰਮ ਦੇਖੇ। ਸਟੇਟ ਫਾਰਮ ਵੀ ਉਥੇ ਉਨ੍ਹਾਂ ਨੇ ਦੇਖੇ। ਕਈ ਜਗ੍ਹਾ ਉਨ੍ਹਾਂ ਨੇ ਦੇਖਿਆ ਕਿਤੇ ਕਿਤੇ ਇਕ ਏਕੜ ਵਾਲੇ ਫਾਰਮ ਵਿਚ ਦੂਸਰੇ ਫਾਰਮਾਂ ਨਾਲੋਂ ਜ਼ਿਆਦਾ ਅੱਛੀ ਫਸਲ ਸੀ। ਉਨ੍ਹਾਂ ਨੇ ਸਵਾਲ ਕੀਤਾ ਕਿ ਇਹ ਇਕ ਏਕੜ ਵਾਲੇ ਫਾਰਮ ਵਿਚ ਅਛੀ ਫਸਲ ਕਿਉਂ ਹੈ ਤਾਂ ਉਨ੍ਹਾਂ ਨੂੰ ਜਵਾਬ ਮਿਲਿਆ ਕਿ ਇਕ ਇਕ ਏਕੜ ਇਕ ਇਕ ਆਦਮੀ ਨੂੰ ਜ਼ਮੀਨ ਦਿਤੀ ਹੋਈ ਹੈ। ਉਹ ਉਸ ਦਾ ਮਾਲਿਕ ਹੈ। ਉਹ ਆਪ ਖੇਤੀ ਬਾੜੀ ਕਰ ਸਕਦਾ ਹੈ। ਫਿਰ ਤਾਂ ਇਸ ਤੋਂ ਇਹ ਜ਼ਾਹਿਰ ਹੁੰਦਾ ਹੈ ਕਿ ਅਗਰ ਇਨਸਾਨ ਕਿਸੇ ਚੀਜ਼ ਨੂੰ ਆਪਣੀ ਮਲਕੀਅਤ ਸਮਝਦਾ ਹੈ ਤਾਂ ਉਹ ਇਸ ਢੰਗ ਨਾਲ ਕੰਮ ਕਰਦਾ ਹੈ ਜਿਸਦੇ ਨਾਲ ਉਹਦੀ ਜ਼ਿੰਦਗੀ ਦੀ ਤਾਰ ਬਣੀ ਰਹਿੰਦੀ ਹੈ ਅਤੇ ਸੁਹਣੇ ਢੰਗ ਨਾਲ ਆਪਣਾ ਜੀਵਨ ਬਤੀਤ ਕਰਦਾ ਹੈ। ਇਨ੍ਹਾਂ ਸਾਰੀਆਂ ਚੀਜ਼ਾਂ ਨੂੰ ਮੁਖ ਰਖਕੇ ਇਹ ਕਹਿਣਾ ਪੈਂਦਾ ਹੈ ਕਿ ਇਹ ਫੰਡਾਮੈਂਟਲ ਰਾਈਟਸ ਇਕ ਨੇਹਮਤ ਹਨ। ਇਸ ਲਈ ਇਹ ਜੋ ਰੈਜ਼ੋਲਿਊਸ਼ਨ ਇਥੇ ਆਇਆ ਹੈ ਇਸ ਵਿਚ ਜਿਸ ਮੈਂਬਰ ਨੇ ਵੀ ਇਥੇ ਬੋਲਣ ਵਿਚ ਹਿਸਾ ਲੈਣਾ ਹੈ, ਉਸਦਾ ਫ਼ਰਜ਼ ਬਣਦਾ ਹੈ ਕਿ ਉਹ ਇਸ ਰੈਜ਼ੋਲਿਊਸ਼ਨ ਦੀ ਮੁਖਾਲਫਤ ਕਰੇ। ਕਿਤੇ ਐਸਾ ਸਾਈਕਲ ਨਾ ਸ਼ੁਰੂ ਹੋ ਜਾਵੇ ਜਿਸ ਦੇ ਨਾਲ ਸਾਰੇ ਫੰਡਾਮੈਂਟਲ ਰਾਈਟਸ ਵਾਰੀ ਵਾਰੀ ਕਰਕੇ ਖਤਮ ਕਰ ਦਿਤੇ ਜਾਣ। ਸੋ ਮੈਂ ਆਪਦੇ ਪਾਸ ਬੇਨਤੀ ਕਰਦਾ ਹਾਂ ਕਿ (ਵਿਘਨ) ਇਸ ਬਿਲ ਨੂੰ ਲਿਆਉਣ ਦਾ ਤਾਂ ਇਹ ਮਤਲਬ ਹੈ ਕਿ ਚੀਨ ਅਤੇ ਰਸ਼ੀਆ ਦੇ ਪੈਟਰਨ ਨੂੰ ਹਿੰਦੁਸਤਾਨ ਵਿਚ ਕਿਸੇ ਢੰਗ ਨਾਲ ਲਿਆਂਦਾ ਜਾਵੇ ਜਿਸ ਨੂੰ ਉਹ ਛੁਪਾਕੇ ਪੇਸ਼ ਕਰਨਾ ਚਾਹੁੰਦੇ ਹਨ। ਉਨ੍ਹਾਂ ਦੇ ਕੰਮ ਤੋਂ ਖਬਰਦਾਰ ਰਹਿਣਾ ਚਾਹੀਦਾ ਹੈ। ਉਨ੍ਹਾਂਦੇ ਧੋਖੇ ਵਿਚ ਨਹੀਂ ਆਉਣਾ ਚਾਹੀਦਾ। ਜਿਹੜੇ ਤੁਸੀਂ ਫੰਡਾਮੈਂਟਲ ਰਾਈਟਸ ਦੀ ਕਾਂਸਟੀਚਿਊਸ਼ਨ ਵਿਚ ਗਰੰਟੀ ਦਿਤੀ ਹੋਈ ਹੈ, ਉਨ੍ਹਾਂ ਨੂੰ ਸੇਫਗਾਰਡ ਕਰਨਾ ਚਾਹੀਦਾ ਹੈ। ਉਨ੍ਹਾਂ ਦੀ ਸੇਕਰਿਡਨੈਸ ਨੂੰ ਸਮਝਣਾ ਸਾਡਾ ਫਰਜ਼ ਹੈ ਔਰ ਉਨ੍ਹਾਂ ਨੂੰ ਉਨ੍ਹਾਂ ਦੇ ਹਮਲਿਆਂ ਤੋਂ ਬਚਾਉਣਾ ਵੀ ਸਾਡਾ ਫਰਜ਼ ਹੈ। ਦੇਸ਼ ਦੀ ਭਲਾਈ, ਲੋਕਾਂ ਦੀ ਭਲਾਈ ਵਾਸਤੇ ਹੋ ਸਕਦਾ ਹੈ ਅਸੀਂ ਫੰਡਾਮੈਂਟਲ ਰਾਈਟਸ ਨੂੰ ਖੋਹਣ ਤੋਂ ਬਗੈਰ ਵੀ ਇਸ ਪਾਸੇ ਕੰਮ ਕਰ ਸਕਦੇ ਹਾਂ ਜਿਵੇਂ ਕਿ ਸ਼ਹਿਰੀ ਜਾਇਦਾਦ ਉਤੇ ਸੀਲਿੰਗ ਮੁਕਰੱਰ ਕਰ ਦਿਤੀ ਜਾਵੇ। ਅਗਰ ਸ਼ਹਿਰੀ ਜਾਇਦਾਦ ਉਤੇ ਕੋਈ ਸੀਲਿੰਗ ਮੁਕਰੱਰ ਕਰ ਦਿਤੀ ਜਾਵੇ ਭਾਵੇਂ, ਇਕ ਲਖ ਹੋਵੇ ਜਾਂ ਦੋ ਲਖ ਹੋਵੇ ਜਿੰਨੀ ਮੁਨਾਸਿਬ ਸਮਝੋ, ਕਰ ਦਿਤੀ ਜਾਵੇ, ਇਸ ਨਾਲ ਗਰੀਬਾਂ ਦਾ ਫਾਇਦਾ ਹੋ ਸਕਦਾ ਹੈ। ਜੇ ਇਕ ਆਦਮੀ ਕੋਲ ਜ਼ਿਆਦਾ ਦੁਕਾਨਾਂ ਹਨ ਤਾਂ ਉਸ ਕੋਲ ਇਕ ਦੁਕਾਨ ਛਡਕੇ ਬਾਕੀ ਦੀਆਂ ਦੁਕਾਨਾਂ ਉਸ ਕੋਲੋਂ ਲੈਕੇ ਹੋਰਾਂ ਨੂੰ ਦੇ ਦੇਣੀਆਂ ਚਾਹੀਦੀਆਂ ਹਨ। ਸਿਖੀ ਦਾ ਅਸੂਲ ਹੈ ਨਾ ਕੋਈ ਜ਼ਿਆਦਾ

ਅਮੀਰ ਹੋਵੇ ਅਤੇ ਨਾ ਹੀ ਕੋਈ ਜ਼ਿਆਦਾ ਗਰੀਬ ਹੋਵੇ। ਦਸ਼ਮੇਸ਼ ਪਿਤਾ ਦੇ ਅਸੂਲ ਦੇ ਮੁਤਾਬਿਕ ਆਪਣਾ ਧਰਮ ਕਾਇਮ ਰਖਣਾ ਚਾਹੀਦਾ ਹੈ ਅਤੇ ਸੋਸ਼ਲਿਜ਼ਮ ਵੀ ਲਿਆਉਣਾ ਚਾਹੀਦਾ ਹੈ। ਕਿਸੇ ਸੁਸਾਇਟੀ, ਕਿਸੇ ਕੁਣਬੇ ਨੂੰ ਬਰਬਾਦ ਨਹੀਂ ਕਰਨਾ ਚਾਹੀਦਾ। ਫੰਡਾਮੈਂਟਲ ਰਾਈਟਸ ਨੂੰ ਬਰਬਾਦ ਨਹੀਂ ਕਰਨਾ ਚਾਹੀਦਾ। ਇਕ ਆਦਮੀ ਕੋਲ ਕੁਝ ਵੀ ਨਹੀਂ ਹੈ ਅਤੇ ਹੋਰ ਦੂਸਰਿਆਂ ਕੋਲ ਚੀਜ਼ਾਂ ਫਾਲਤੂ ਪਈਆਂ ਹਨ। ਇਸ ਲਈ ਇਕ ਆਦਮੀ ਕੋਲ, ਭਾਵੇਂ ਉਹ ਜ਼ਿਮੀਦਾਰ ਹੋਵੇ, ਭਾਵੇਂ ਦੁਕਾਨਦਾਰ ਹੋਵੇ ਅਤੇ ਭਾਵੇਂ ਕਾਰਖਾਨੇਦਾਰ ਹੋਵੇ, ਉਸ ਕੋਲੋਂ ਵਾਧੂ, ਜੋ ਉਸ ਦੇ ਪਾਸ ਪੈਸਾ ਹੈ ਜਾਂ ਜਾਇਦਾਦ ਹੈ, ਉਸ ਨੂੰ ਕਿਸੇ ਢੰਗ ਦੇ ਨਾਲ ਲੈ ਲੈਣਾ ਚਾਹੀਦਾ ਹੈ। ਮੈਂ ਬੇਨਤੀ ਕਰਾਂਗਾ ਕਿ ਸਾਨੂੰ, ਇਹ ਜਿਹੜਾ ਰੈਜ਼ੋਲਿਊਸ਼ਨ ਹੈ, ਇਸ ਦੀ ਵਿਰੋਧਤਾ ਕਰਨੀ ਚਾਹੀਦੀ ਹੈ ਔਰ ਭੁਲੇਖੇ ਵਿਚ ਨਹੀਂ ਆਉਣਾ ਚਾਹੀਦਾ। ਐਨੇ ਸ਼ਬਦ ਕਹਿਕੇ ਮੈਂ ਆਪ ਦਾ ਧੰਨਵਾਦ ਕਰਦਾ ਹਾਂ। ਆਪ ਦਾ ਬਹੁਤ ਬਹੁਤ ਧੰਨਵਾਦ।

**ਬਾਵਾ ਹਰਨਾਮ ਸਿੰਘ (ਕਪੂਰਥਲਾ) :** ਇਹ ਜਿਹੜਾ ਸਰਦਾਰ ਕੁਲਵੰਤ ਸਿੰਘ ਨੇ ਐਕਸਕਲੂਡ ਦੀ ਰਾਈਟ ਟੂ ਪਰਾਪਰਟੀ ਐਜ਼ ਏ ਫੰਡਾਮੈਂਟਲ ਰਾਈਟਸ ਰੈਜ਼ੋਲਿਊਸ਼ਨ ਰਖਿਆ ਹੈ, ਕਿ ਪਰਾਪਰਟੀ ਦੇ ਹੱਕ ਖੋਹੇ ਜਾਣੇ ਚਾਹੀਦੇ ਹਨ, ਇਸ ਰੈਜ਼ੋਲਿਊਸ਼ਨ ਨਾਲ ਪੁਲੀਟੀਕਲ ਪਾਰਟੀਆਂ ਵਿਚੋਂ ਬੜੀ ਫਰੱਸਟਰੇਸ਼ਨ ਆਉਂਦੀ ਹੈ। ਸਾਡੀ ਐਡੀ ਵੱਡੀ ਬਰਾਡ ਬੇਸਡ ਕੰਸਟੀਚਿਊਸ਼ਨ ਬਣੀ ਹੈ, ਜਿਸ ਦੇ ਵਿਚ ਹਰ ਬਾਲਗ ਨੂੰ ਵੋਟ ਦੇਣ ਦਾ ਹੱਕ ਮਿਲਿਆ ਹੈ। ਐਡੀ ਵੱਡੀ ਫਰੀਡਮ ਕਿਸੇ ਵੀ ਦੇਸ਼ ਵਿਚ ਐਨੀ ਜਲਦੀ ਨਹੀਂ ਮਿਲੀ, ਜਦ ਕਿ ਇਥੇ ਪੰਡਿਤ ਨਹਿਰੂ ਅਤੇ ਡਾਕਟਰ ਅੰਬੇਦਕਰ ਨੇ ਕੰਸਟੀਚਿਊਸ਼ਨ ਬਣਾਏ ਜਾਂ ਫਰੀਡਮ ਦਿਤੀ। ਇਤਨੀਆਂ ਪੰਜ ਸਾਲਾਂ ਪਲਾਨਜ਼ ਬਣੀਆ, ਦੂਜੇ ਲੇਬਰ ਲਾਜ਼ ਬਣੇ। ਸੋਸ਼ਲ ਰੈਵੋਲਿਊਸ਼ਨ ਆਏ। ਮੀਨਜ਼ ਆਫ਼ ਪਰੋਡਕਸ਼ਨ ਅਤੇ ਨੈਸ਼ਨੇਲਾਈਜ਼ੇਸ਼ਨ ਦੀ ਗੱਲ ਹੋਈ। ਲੇਕਿਨ ਕੰਸਟੀਚਿਊਸ਼ਨ ਨੇ ਜਿਹੜੇ ਫੰਡਾਮੈਂਟਲ ਰਾਈਟਸ ਇਨਸਾਨ ਦੇ ਰੱਖੇ ਹਨ, ਉਨ੍ਹਾਂ ਵਿਚੋਂ ਤਰਮੀਮ ਕਰਨ ਦਾ ਜਾਂ ਤਾਂ ਸਾਰੇ ਮੁਲਕ ਦੇ ਵਿਚ ਇਲੈਕਟਿਡ ਬਾਡੀ (ਪਾਰਲੀਮੈਂਟ) ਦੀ 2/3 ਦੀ ਮੈਜਾਰਟੀ ਨੂੰ ਹੱਕ ਮਿਲਿਆ ਹੈ, ਉਹ ਵੀ ਮੈਜਾਰਟੀ ਦੇ ਨਾਲ। ਸਾਡਾ ਪੁਲੀਟੀਕਲ ਸਿਸਟਮ ਉਨ੍ਹਾਂ ਨੇ ਐਸਾ ਬਣਾਇਆ ਹੈ ਕਿ ਜਿਹੜੀ ਸਿੰਪਲ ਮੈਜਾਰਟੀ ਹੈ, ਉਸ ਨਾਲ ਵੀ ਕੋਈ ਤਰਮੀਮ ਵਿਧਾਨ ਵਿਚ ਨਹੀਂ ਹੋ ਸਕਦੀ। ਜਿਹੜੀ 2/3 ਮੈਜਾਰਟੀ ਹੈ, ਉਸਨੂੰ ਹੱਕ ਹੈ। ਇਥੋਂ ਤੱਕ ਵੀ ਕਿ ਸੁਪਰੀਮ ਕੋਰਟ ਤੱਕ ਉਹ ਨਾ ਰਹੀ ਤਾਕਿ ਇਸ ਦੇਸ਼ ਵਿਚ ਜਿੱਥੇ ਐਡੇ ਵੱਡੇ ਪਲਾਨਜ਼ ਚੱਲ ਰਹੇ ਹਨ, ਐਨੇ ਵੱਡੇ ਖਰਚ ਹੋ ਰਹੇ ਹਨ, ਔਰ ਜਿਹੜੇ ਸੋਸ਼ਲ ਆਰਡਰ ਔਰ ਡੈਮੋਕਰੈਟਿਕ ਵੇ ਦੇ ਨਾਲ ਸੋਸ਼ਲ ਪੈਟਰਨ ਅਸੀਂ ਬਣਾ ਰਹੇ ਹਾਂ, ਉਸਦੇ ਵਿਚ ਕੋਈ ਐਸੀ ਚੇਂਜ ਨਾ ਆ ਜਾਵੇ ਜਿਸ ਦੇ ਨਾਲ ਕਿ ਸਾਡਾ ਸਾਰਾ ਢਾਂਚਾ, ਜੋ ਕਿ 20-22 ਸਾਲ ਦਾ ਬਣਿਆਂ ਹੋਇਆ ਹੈ,

(ਇਸ ਸਮੇਂ ਸਰਦਾਰ ਸ਼ਸ਼ਪਾਲ ਸਿੰਘ ਮੈਂਬਰ ਪੈਨਲ ਆਫ ਚੇਅਰਮੈਂਨ ਨੇ ਕੁਰਸੀ ਸੰਭਾਲੀ)

ਉਹ ਸ਼ੇਕ ਅੱਪ ਨਾ ਹੋ ਜਾਵੇ। ਇਸ ਤੋਂ ਅੱਗੇ ਸੈਕਸ਼ਨ 31 ਕੰਸਟੀਚਿਊਸ਼ਨ ਦੀ ਜੋ ਹੈ, ਉਸ ਦੀ ਅਮੈਂਡਮੈਂਟ ਇਸ ਪਾਰਲੀਮੈਂਟ ਦੀ 2/3 ਮੈਜਾਰਿਟੀ ਤੇ ਵੀ ਨਹੀਂ ਛੱਡੀ। ਸੁਪਰੀਮ ਕੋਰਟ ਨੇ ਲੇਟੈਸਟ ਜਿਹੜੀ ਗਲ ਕਹੀ ਹੈ, ਮੈਂ ਦਸਦਾ ਹਾਂ।

> "We have also to keep in view in this connection the latest judgement of the Supreme Court on the competency of the Parliament to amend part III of the Constitution. The view of the Supreme Court is that the Constituent Assembly elected for this purpose alone is competent to amend the Constitution or make a new Constitution, to modify or abrogate any fundamental right."

[ਬਾਵਾ ਹਰਨਾਮ ਸਿੰਘ]

ਸੋ ਨਵੇਂ ਸਿਰਿਉਂ ਕੰਸਟੀਚਿਊਐਂਟ ਅਸੈਂਬਲੀ ਬਣੇ, ਫਿਰ ਉਹ ਜਿਹੜੇ ਫੰਡਾਮੈਂਟਲ ਰਾਈਟਸ ਇਥੋਂ ਦੇ ਸ਼ਹਿਰੀਆਂ ਨੂੰ ਮਿਲੇ ਹਨ, ਉਹ ਤਾਂ ਕੱਢੇ ਜਾ ਸਕਦੇ ਹਨ। ਲੇਕਿਨ ਮੈਨੂੰ ਕਿੰਨਾ ਅਫਸੋਸ ਹੈ ਕਿ ਇਤਨੀ ਵੱਡੀ ਡੀਵੈਲਪਮੈਂਟ ਦੀ ਜ਼ਿਮੇਵਾਰੀ ਜਦ ਮੁਲਕ ਵਿਚ ਚਲ ਰਹੀ ਹੋਵੇ, ਅਰਬਾਂ ਰੁਪਏ ਦੂਸਰੇ ਮੁਲਕਾਂ ਤੋਂ ਲੈ ਕੇ ਮੁਲਕ ਦੀ ਕੰਸਟਰੱਕਸ਼ਨ ਹੋ ਰਹੀ ਹੋਵੇ ਔਰ ਅਚਾਨਕ ਇਸ ਕਿਸਮ ਦੇ ਰੈਜ਼ੋਲਿਊਸ਼ਨ ਹਾਊਸ ਦੇ ਵਿਚ ਲਿਆਉਣੇ, ਇਹ ਠੀਕ ਨਹੀਂ ਹੈ। ਇਸ ਤਰ੍ਹਾਂ ਐਵੇਂ ਹੀ ਸਾਡੀ ਜਿਮੇਵਾਰੀ ਨੂੰ ਖਤਰਾ ਦੇਣਾ ਹੈ ਜਦ ਕਿ ਸਾਡੇ ਸਾਰੇ ਲਾਜ਼ ਬਣੇ ਹਨ। ਕਿਮੂਲੇਸ਼ਨ ਆਫ ਵੈਲਥ ਕਿਸੇ ਇਕ ਜਗ੍ਹਾ ਇਕੱਠੀ ਹੋਵੇ ਉਸ ਨੂੰ, ਜਾਂ ਜਿਹੜੇ ਮੀਨਜ਼ ਆਫ ਪਰੋਡਕਸ਼ਨ ਜੋ ਚੰਦ ਆਦਮੀਆਂ ਦੇ ਹੱਕ ਵਿਚ ਕਬਜ਼ਾ ਹੋਣਾ, ਜਾਂ ਮਨਾਪਲਿਸਟ ਹੋਣਾ, ਇਨ੍ਹਾਂ ਸਾਰਿਆਂ ਨੂੰ ਤੋੜਨ ਵਾਸਤੇ ਅਗਰ ਇਹ ਕਨੂੰਨ ਲਿਆਉਣ ਤਾਂ ਫਿਰ ਠੀਕ ਹੈ ਤਾਕਿ ਜਿਹੜਾ ਸਾਡਾ ਢਾਂਚਾ, ਡੈਮੋਕਰੈਟਿਕ ਵੇ ਆਫ ਲਾਈਫ ਹੈ, ਉਹ ਚੱਲਦਾ ਜਾਵੇ ਔਰ ਸਾਡੇ ਫੰਡਾਮੈਂਟਲ ਰਾਈਟਸ ਨਾ ਖੋਹੇ ਜਾਣ। 38 ਸੈਕਸ਼ਨ ਦੇ ਮੁਤਾਬਿਕ ਰਾਈਟ ਆਫ ਐਜੂਕੇਸ਼ਨ, ਰਾਈਟ ਆਫ ਵਰਕ, ਰਾਈਟ ਆਫ ਵਰਸ਼ਿਪ, ਰਾਈਟ ਆਫ ਕਲਚਰ, ਰਾਈਟ ਟੂ ਰਿਲੀਜਨ, ਹਰ ਕਿਸਮ ਦੇ ਰਾਈਟ ਜਿਹੜੇ ਹਨ, ਉਹ ਕੰਸਟੀਚਿਊਸ਼ਨ ਸਾਡੀ ਮਹਿਦੂਦ ਰੱਖਦੀ ਹੈ। ਪਰ ਮੈਂ ਕਹਿੰਦਾ ਹਾਂ ਕਿ ਫੰਡਾਮੈਂਟਲ ਰਾਈਟਸ ਨੂੰ ਖਤਮ ਕਰਨ ਲਈ ਇਥੇ ਇਸ ਕਿਸਮ ਦੇ ਰੈਜ਼ੋਲਿਊਸ਼ਨ ਲਿਆਕੇ ਹਾਊਸ ਦਾ ਟਾਈਮ ਜ਼ਾਇਆ ਕਰਨਾ, ਜਦ ਕਿ ਅਸੀਂ ਡੈਮੋਕਰੈਟਿਕ ਸੈਟ ਅੱਪ ਅਪਣਾ ਚੁੱਕੇ ਹਾਂ, ਠੀਕ ਨਹੀ ਹੈ। ਸੋ ਅਜਿਹੀ ਹਾਲਤ ਵਿਚ ਅਜਿਹੇ ਰੈਜ਼ੋਲਿਊਸ਼ਨ ਲਿਆਕੇ ਸਾਰਾ ਦਿਨ ਹਾਊਸ ਦਾ ਜ਼ਾਇਆ ਕਰਨਾ, ਇਹ ਚੀਜ਼ ਅੱਛੀ ਨਹੀਂ ਹੈ। ਸਾਨੂੰ ਐਡੀ ਵੱਡੀ ਅਜ਼ਾਦੀ ਮਿਲੀ ਹੈ, ਔਰ ਹਰ ਬਾਲਗ ਨੂੰ ਵੋਟ ਦੇਣ ਦਾ ਹਕ ਮਿਲਿਆ ਹੈ। ਇੰਗਲੈਂਡ ਦੇ ਵਿਚ ਵੀ ਬੜੀ ਸਟਰਗਲ ਦੇ ਬਾਦ ਇਹ ਚੀਜ਼ਾਂ ਆਈਆਂ ਹਨ। ਜਿਥੇ ਸਾਡੀ ਡੈਮੋਕਰੇਸੀ ਵਿਚ ਹਰ ਬਾਲਗ ਨੂੰ ਵੋਟ ਦੇਣ ਦਾ ਹੱਕ ਮਿਲਿਆ ਹੈ,ਇਹ ਵੱਡੀ ਕਾਮਯਾਬੀ ਹੈ। ਲੇਕਿਨ ਪਰੈਕਟਿਸ ਦੇ ਵਿਚ ਜਦ ਇਹ ਆਇਆ ਤਾਂ ਉਸ ਦੇ ਵਿਚ ਬੜੀਆਂ ਬੜੀਆਂ ਅਮੈਂਡਮੈਂਟਸ ਲਿਆਉਣ ਦੀ ਜ਼ਰੂਰਤ ਹੈ। ਡੈਮੋਕਰੈਸੀ ਦੇ ਪਿਲਰਜ਼ ਲੈਜਿਸਲੇਟਰਜ਼ ਹਨ। ਹਿੰਦੁਸਤਾਨ ਦੇ 20—22 ਸਾਲਾਂ ਦੇ ਬਾਅਦ ਇਹ ਜਿਹੜੇ ਲੈਜਿਸਲੇਟਰਜ਼ ਹਨ ਇਨ੍ਹਾਂ ਨੂੰ ਆਪਣੇ ਸਾਰੇ ਮੁਲਕ ਦੇ ਨਾਲ, ਆਪਣੇ ਵੋਟਰਜ਼ ਦੇ ਨਾਲ, ਆਪਣੀ ਕੰਸਟੀਚਿਊਐਂਸੀ ਦੇ ਨਾਲ, ਇਨ੍ਹਾਂ ਲੈਜਿਸਲੇਟਰਜ਼ ਦਾ ਤੁਅੱਲਕ ਹੈ। ਇਨ੍ਹਾਂ ਨੇ ਜੁਡੀਸ਼ਰੀ ਔਰ ਐਗਜ਼ੈਕਟਿਵ ਦੇ ਨਾਲ ਵੀ ਪੂਰੀ ਤਰ੍ਹਾਂ ਕਨੂੰਨੀ ਤੌਰ ਤੇ ਕੁਆਰਡੀਨੇਸ਼ਨ ਕਰਕੇ ਚੱਲਣਾ ਹੈ। ਲੈਜਿਸਲੇਟਰਜ਼ ਦੀ ਬੜੀ ਭਾਰੀ ਜ਼ਿਮੇਵਾਰੀ ਹੈ। ਤੁਸੀਂ ਦੇਖੋ ਕਿ 66% ਲੈਜਿਸਲੇਟਰਜ਼ ਹਨ ਜਿਹੜੇ ਸਿਰਫ ਪਹਿਲੇ ਇਲੈਕਸ਼ਨ ਵਿਚ ਕਾਮਯਾਬ ਹੁੰਦੇ ਹਨ ਔਰ ਦੂਸਰੀ ਇਲੈਕਸ਼ਨ ਵਿਚ ਉਹ ਕਾਮਯਾਬ ਨਹੀਂ ਹੋ ਸਕਦੇ। ਉਹ ਬਹੁਤ ਸਾਰਾ ਆਪਣਾ ਕਾਫੀ ਕੁਝ ਵੇਚ ਕੇ ਆਉਂਦੇ ਹਨ। ਉਨ੍ਹਾਂ ਨੂੰ ਸ਼ੌਕ ਹੁੰਦਾ ਹੈ ਕਿ ਅਸੀਂ ਚੱਲਕੇ ਨੁਮਾਇੰਦਗੀ ਕਰੀਏ ਔਰ ਆਪਣੇ ਹਲਕੇ ਦੇ ਵਿਚ, ਆਪਣੀ ਕੰਸਟੀਚੂਐਂਸੀ ਦੇ ਵਿਚ ਸੜਕਾਂ ਲਿਆਈਏ, ਨਵੀਆਂ ਪਲਾਨਜ਼ ਲਿਆਈਏ, ਜਿਸ ਨਾਲ ਐਗਰੀਕਲਚਰਲ ਪਰੋਡਕਸ਼ਨ ਵਧੇ, ਸੜਕਾਂ ਆਉਣ, ਪੁਲ ਜ਼ਿਆਦਾ ਬਣਨ, ਐਜੂਕੇਸ਼ਨ ਆਵੇ, ਕਾਲਜ ਅਤੇ ਸਕੂਲ ਵਧਣ, ਜਿਸ ਨਾਲ ਜਨਤਾ ਪੜ੍ਹ ਸਕੇ। ਡੈਮੋਕਰੇਸੀ ਸੈਟ ਅੱਪ ਦੇ ਵਿਚ ਹਰ ਨੁਮਾਇੰਦੇ ਨੂੰ ਹੱਕ ਹੈ ਕਿ ਉਹ ਇਸ ਹਾਊਸ ਦੇ ਵਿਚ ਆਕੇ ਆਪਣੀਆਂ ਮੰਗਾਂ ਰੱਖੇ ਅਤੇ ਆਪਣੀਆਂ ਡੀਮਾਂਡਜ਼ ਪੂਰੀਆਂ ਕਰਾਏ। ਮੈਂ ਸਮਝਦਾ ਹਾਂ ਕਿ ਜਦ ਅਸੀਂ 22 ਸਾਲ ਚੱਲ ਚੁਕੇ ਹਾਂ ਔਰ ਡੈਮੋਕਰੈਟਿਕ ਸੈਟ ਅੱਪ ਨੂੰ ਅਪਣਾ ਚੁੱਕੇ ਹਾਂ, ਕੰਸਟੀਚਿਊਸ਼ਨ ਨੂੰ ਅਪਣਾ ਚੁੱਕੇ ਹਾਂ ਔਰ ਸਾਡਾ ਹਿੰਦੁਸਤਾਨ ਫਖਰ ਕਰ ਸਕਦਾ ਹੈ ਕਿ ਇਥੇ ਹਰ ਬਾਲਗ, ਹਰ ਆਦਮੀ ਔਰ ਔਰਤ ਨੂੰ ਆਪਣੀ ਵੋਟ ਦਾ ਹੱਕ ਮਿਲਿਆ ਹੈ। ਅਸੀਂ ਆਪਣੀ ਔਰ ਆਪਣੇ ਮੁਲਕ ਦੀ ਪਰਾਸਪੈਰਿਟੀ ਨੂੰ ਵਧਾ ਸਕਦੇ ਹਾਂ ਤਾਂ ਅਜਿਹੇ ਸਮੇਂ ਅਜਿਹੇ ਰੈਜ਼ੋਲਿਊਸ਼ਨ

ਲਿਆਕੇ, ਜੋ ਕਿ ਰਾਈਟਸ ਟੂ ਪਰਾਪਰਟੀ ਔਰ ਫੰਡਾਮੈਂਟਲ ਰਾਈਟਸ, ਜੋ ਇਨ੍ਹਾਂ ਸਾਰਿਆਂ ਨੂੰ ਖਤਰੇ ਵਿਚ ਪਾ ਦੇਵੇ, ਸਾਰੀ ਐਜੂਕੇਸ਼ਨ, ਔਰ ਕੰਸਟੀਚਿਊਸ਼ਨ, ਰਾਈਟ ਆਫ ਐਜੂਕੇਸ਼ਨ ਰਾਈਟ ਆਫ਼ ਪਰਾਪਰਟੀ, ਰਾਈਟ ਆਫ ਕਲਚਰਲ ਸਾਰਿਆਂ ਨੂੰ ਖਤਰੇ ਵਿਚ ਪਾ ਦੇਵੇ, ਇਹ ਠੀਕ ਨਹੀਂ ਹੈ । ਜੇਕਰ ਇਸ ਤਰ੍ਹਾਂ ਇਹ ਸਾਰਾ ਢਾਂਚਾ ਖਤਮ ਕਰ ਦਿਤਾ ਜਾਵੇ ਤਾਂ ਇਹ ਚੀਜ਼ ਬੜੀ ਖਤਰਨਾਕ ਹੈ । ਇਹ ਰੈਜ਼ੋਲਿਊਸ਼ਨ ਬਿਲਕੁਲ ਹਾਊਸ ਦੇ ਵਿਚ ਨਹੀਂ ਸੀ ਆਉਣਾ ਚਾਹੀਦਾ । ਜੇ ਇਹ ਡੈਮੋਕਰੇਸੀ ਵਿਚ ਫੇਥ ਰਖਦੇ ਤਾਂ ਖੱਬੇ ਸੱਜੇ ਪਾਰਟੀਆਂ ਨਾ ਬਣਦੇ । ਡੈਮੋਕਰੇਸੀ ਵਿਚ ਫੇਥ ਰਖਦੇ ਹੋਏ ਔਰ ਇਹ ਜਿਹੜਾ ਬਾਲਗਾਂ ਨੂੰ ਵੋਟ ਦੇਣ ਦਾ ਹੱਕ ਮਿਲਿਆ ਹੈ, ਉਸ ਦੇ ਵਿਚ ਫੇਥ ਰਖਦੇ ਹੋਏ, ਅਜਿਹਾ ਨਹੀਂ ਕਰਨਾ ਚਾਹੀਦਾ । ਜੇ ਮੁਲਕ ਦੀ ਡੀਵੈਲਪਮੈਂਟ ਵਿਚ ਸਾਰੇ ਫੇਥ ਰੱਖਣ ਤਾਂ ਇਸ ਮੁਲਕ ਦਾ ਬੜਾ ਭਾਰਾ ਕੰਮ ਹੋ ਸਕਦਾ ਹੈ ।

ਚੇਅਰਮੈਨ ਸਾਹਿਬ, ਪਾਰਟੀਆਂ ਦੀ ਸਾਂਝ ਇਨ੍ਹਾਂ ਪੰਜ ਸਾਲਾ ਪਲਾਨਾਂ ਵਿਚ ਹੁੰਦੀ ਹੈ । ਇਸ ਅਸੈਂਬਲੀ ਵਿਚ ਆ ਕੇ ਸਾਡੀ ਬੜੀ ਭਾਰੀ ਯੂਨਿਟੀ ਹੁੰਦੀ ਹੈ । ਹੁਣ 20-22 ਸਾਲ ਦੇ ਬਾਦ ਸਾਨੂੰ ਇਹ ਜ਼ਰੂਰ ਪਤਾ ਹੋਣਾ ਚਾਹੀਦਾ ਹੈ ਕਿ ਕਿਹੜੀ ਗਲ ਗਲਤ ਹੋ ਰਹੀ ਹੈ, ਕਿਹੜੀ ਗਲ ਠੀਕ ਹੋ ਰਹੀ ਹੈ ਔਰ ਕਿਹੜੀਆਂ ਚੀਜ਼ਾਂ ਵਿਚ ਤਰਮੀਮ ਹੋਣੀ ਚਾਹੀਦੀ ਹੈ । ਚੇਅਰਮੈਨ ਸਾਹਿਬ, ਮੈਂ ਅਰਜ਼ ਕਰਦਾ ਹਾਂ ਕਿ ਐਜੂਕੇਸ਼ਨ ਬੜੀ ਭਾਰੀ ਵਧੀ ਹੈ ਔਰ ਇਸ ਵੇਲੇ ਐਜੂਕੇਸ਼ਨ ਅਨਐਮਪਲਾਇਮੈਂਟ ਦੂਰ ਕਰਨ ਦੀ ਲੋੜ ਹੈ । ਕੁਰੱਪਸ਼ਨ ਦੂਰ ਕਰਨ ਦੀ ਲੋੜ ਹੈ । (ਵਿਘਨ) ਡੈਮੋਕਰੇਸੀ ਦੇ ਵਿਚ, ਜਿਸ ਨੇ ਐਡਮਨਿਸਟਰੇਸ਼ਨ ਨੂੰ ਚਲਾਉਣਾ ਹੈ, ਜਿਸ ਦੇ ਇਸ਼ਾਰੇ ਤੇ ਕਿਸਾਨ ਨੇ ਐਗਰੀਕਲਚਰ ਕਰਨੀ ਹੈ ਔਰ ਮਜ਼ਦੂਰ ਨੇ ਮਜ਼ਦੂਰੀ ਕਰਨੀ ਹੈ, ਜੇ ਉਸ ਹਕੂਮਤ ਦਾ ਰੋਹਬ ਨਹੀਂ ਹੋਵੇਗਾ ਤਾਂ ਮੈਂ ਤਾਂ ਕਹਿੰਦਾ ਹਾਂ ਕਿ ਲੈਜਿਸਲੇਟਰਜ਼ ਨੂੰ ਵੀ ਠੰਢਾ ਪਾਣੀ ਹੀ ਸਵੇਰ ਨੂੰ ਮਿਲੇਗਾ, ਗਰਮ ਪਾਣੀ ਵੀ ਕਿਸੇ ਨੇ ਨਹੀਂ ਪੁਛਣਾ । ਔਰ ਹਰ ਇਕ ਨੇ ਆਪਣੀਆਂ ਆਪਣੀਆਂ ਡਿਊਟੀਆਂ ਨੂੰ ਪੂਰੀ ਤਰ੍ਹਾਂ ਨਹੀਂ ਨਿਭਾਉਣਾ ਔਰ ਜੇ ਲੈਜਿਸਲੇਟਰ ਕਿਸੇ ਵਡੇ ਅਫ਼ਸਰ ਦੇ ਕੋਲ ਮਿਲਣ ਜਾਵੇਗਾ ਤਾਂ ਭਾਵੇਂ ਉਹ ਘਰ ਅੰਦਰ ਹੀ ਬੈਠਾ ਹੋਵੇਗਾ ਤਾਂ ਜਵਾਬ ਮਿਲੇਗਾ ਕਿ ਘਰ ਹੈ ਨਹੀਂ ਜਾਂ ਬਾਥ ਰੂਮ ਵਿਚ ਗਿਆ ਹੋਇਆ ਹੈ । ਹੁਣ ਵੀ ਘੰਟਾ ਘੰਟਾ ਵੇਟ ਕਰਨੀ ਪੈਂਦੀ ਹੈ । ਮੇਰੀ ਅਰਜ਼ ਹੈ ਕਿ ਅਫ਼ਸਰਾਂ ਦਾ ਕਿਹਾ ਅਸੀਂ ਮੰਨਣਾ ਹੈ ਔਰ ਅਫ਼ਸਰਾਂ ਨੇ ਸਾਨੂੰ ਅਪਨਾਉਣਾ ਹੈ । ਉਨ੍ਹਾਂ ਦੀ ਬੜੀ ਭਾਰੀ ਜ਼ਿਮੇਂਵਾਰੀ ਹੈ । ਪੀ. ਸੀ. ਐਸ., ਆਈ. ਏ. ਐਸ., ਅਤੇ ਆਈ. ਸੀ. ਐਸ. ਅਫ਼ਸਰ ਜੋ ਹਨ ਉਹ ਵੀ ਮੁਲਕ ਦੇ ਇਤਨੇ ਹੀ ਜ਼ਿਮੇਵਾਰ ਹਨ ਜਿਤਨੇ ਕੇ ਅਲੈਕਟਿਡ ਮੈਂਬਰ ਹਨ । ਲੇਕਿਨ ਸਾਡੀ ਆਪਸੀ ਕੋਆਰਡੀਨੇਸ਼ਨ ਜ਼ਰੂਰੀ ਹੈ । ਜੇ ਇਹ ਕੋਆਰਡੀਨੇਸ਼ਨ ਨਹੀਂ ਹੋਵੇਗੀ ਤਾਂ ਇਹ ਜਿਹੜਾ ਡੈਮੋਕਰੇਟਿਕ ਸੈਟ ਅੱਪ ਹੈ ਇਸ ਦੇ ਵਿਚ ਫਰਕ ਆ ਜਾਵੇਗਾ । ਇਹ ਡੈਮੋਕਰੇਟਿਕ ਢਾਂਚਾ ਜਿਹੜਾ ਹੈ, ਇਹ ਬੜਾ ਪਵਿੱਤਰ ਢਾਂਚਾ ਹੈ ਔਰ ਇਸ ਦੇ ਵਿਚ ਬਿਲਕੁਲ ਕੋਈ ਫਰਕ ਨਹੀਂ ਆਉਣਾ ਚਾਹੀਦਾ । ਚੇਅਰਮੈਨ ਸਾਹਿਬ, ਜਿਤਨੇ ਵਡੇ ਵਡੇ ਅਫ਼ਸਰ ਹਨ, ਉਨ੍ਹਾਂ ਕੋਲ ਗਡੀਆਂ ਹਨ, ਹੋਰ ਸਾਰੀਆਂ ਸਹੂਲਤਾਂ ਹਨ, ਚਾਹੇ ਉਹ ਮਲੇਰੀਆ ਸੈਕਸ਼ਨ ਹੈ ਜਾਂ ਸਾਇਲ ਕਨਜ਼ਰਵੇਟਿਵ ਸੈਕਸ਼ਨ । ਕੋਈ ਵੀ ਸੈਕਸ਼ਨ ਹੈ, ਉਨ੍ਹਾਂ ਸਾਰਿਆਂ ਕੋਲ ਗਡੀਆਂ ਹਨ ਔਰ ਕਰੋੜਾਂ ਰੁਪਏ ਉਨ੍ਹਾਂ ਤੇ ਖਰਚ ਹੁੰਦੇ ਹਨ । ਇਹ ਜਿਹੜੇ ਸੁਪਰਵਾਈਜ਼ਰ ਹਨ, ਜਿਨ੍ਹਾਂ ਦੀ ਜ਼ਿਮੇਵਾਰੀ ਹੈ ਕਿ ਪੰਜਾਬ ਵਿਚ ਕੀ ਹੋ ਰਿਹਾ ਹੈ, ਲਾ ਐਂਡ ਆਰਡਰ ਦੀ ਹਾਲਤ ਕੀ ਹੈ, ਵਿਜੀਲੈਂਸ ਕੀ ਕਰ ਰਿਹਾ ਹੈ ਜਾਂ ਐਨਟੀ-ਕੁਰੱਪਸ਼ਨ ਕੀ ਕਰ ਰਿਹਾ ਹੈ ? ਮੈਂ ਕਹਿੰਦਾ ਹਾਂ ਕਿ ਜਦੋਂ ਤਕ ਇਹ ਚੀਜ਼ ਅਲੈਕਟਿਡ ਮੈਂਬਰਜ਼ ਵਿਚ ਨਹੀਂ ਆਉਂਦੀ ਤਾਂ ਇਹ ਤਾਂ ਇਸ ਤਰ੍ਹਾਂ ਹੋਵੇਗਾ ਕਿ :

"ਘਰ ਵਾਲਾ ਘਰ ਨਹੀਂ ਤੇ ਹੋਰ ਕਿਸੇ ਦਾ ਡਰ ਨਹੀਂ"

[ਬਾਵਾ ਹਰਨਾਮ ਸਿੰਘ]

ਜੋ ਇਨ੍ਹਾਂ ਦੀ ਮਰਜ਼ੀ ਹੋਵੇਗੀ, ਉਹੀ ਕੁਝ ਕਰਨਗੇ। ਚੇਅਰਮੈਨ ਸਾਹਿਬ, ਇਹ ਫਿਕਰ ਕਿਸ ਨੇ ਕਰਨਾ ਹੈ? ਇਹ ਫਿਕਰ ਲੈਜਿਸਲੇਟਰਜ਼ ਨੇ ਕਰਨਾ ਹੈ, ਚੀਫ ਮਨਿਸਟਰ ਸਾਹਿਬ ਨੇ ਕਰਨਾ ਹੈ, ਮਨਿਸਟਰਜ਼ ਨੇ ਕਰਨਾ ਹੈ ਔਰ ਅਪੋਜ਼ੀਸ਼ਨ ਨੇ ਵੀ ਕਰਨਾ ਹੈ। ਮੈਂ ਤਾਂ ਕਹਿੰਦਾ ਹਾਂ ਕਿ ਇਹੋ ਜਿਹੇ ਰੈਜ਼ੋਲਿਊਸ਼ਨ ਲਿਆਉਣੇ ਚਾਹੀਦੇ ਹਨ ਨਾ ਕਿ ਇਹੋ ਜਿਹੇ ਰੈਜ਼ੋਲਿਊਸ਼ਨ ਲਿਆਉਣੇ ਚਾਹੀਦੇ ਹਨ ਕਿ ਫੰਡਾਮੈਂਟਲ ਰਾਈਟ ਜੋ ਹੈ ਉਹ ਖਤਮ ਕੀਤਾ ਜਾਵੇ, ਆਦਿ। ਚੇਅਰਮੈਨ ਸਾਹਿਬ, ਲੈਜਿਸਲੇਟਰਜ਼ ਨੂੰ ਸਹੂਲਤਾਂ ਮਿਲਣੀਆਂ ਚਾਹੀਦੀਆਂ ਹਨ, ਲੈਜਿਸਲੇਟਰਜ਼ ਮੀਨਜ਼ ਆਫ਼ ਟਰੈਵਲ ਮਿਲਣਾ ਚਾਹੀਦਾ ਹੈ, ਉਨ੍ਹਾਂ ਨੂੰ ਟੈਲੀਫੋਨ ਮਿਲਣਾ ਚਾਹੀਦਾ ਹੈ, ਸਟੈਨੋ ਮਿਲਣਾ ਚਾਹੀਦਾ ਹੈ। ਮੈਂ ਇਹ ਹਾਊਸ ਨੂੰ ਦਰਖਾਸਤ ਕਰਾਂਗਾ ਕਿ ਇਹੋ ਜਿਹੀਆਂ ਮੰਗਾਂ ਵਲ ਧਿਆਨ ਦੇਣਾ ਚਾਹੀਦਾ ਹੈ ਤਾਂਕਿ ਅਸੀਂ ਲੋਕਾਂ ਦੀ ਸੇਵਾ ਕਰ ਸਕੀਏ ਨਾ ਕਿ ਇਹੋ ਜਿਹੀਆਂ ਗਲਾਂ ਵਲ ਧਿਆਨ ਦਿਤਾ ਜਾਵੇ ਕਿ ਫੰਡਾਮੈਂਟਲ ਰਾਈਟ ਨੂੰ ਖਤਮ ਕੀਤਾ ਜਾਵੇ। ਇਥੇ ਕਰੋੜਾਂ ਰੁਪਏ ਜਿਹੜੇ ਸੁਪਰਵਾਈਜ਼ਰਜ਼ ਆਦਿ ਤੇ ਖਰਚ ਹੁੰਦੇ ਹਨ ਉਨ੍ਹਾਂ ਨੂੰ ਖਤਮ ਕੀਤਾ ਜਾਵੇ ਔਰ ਲੈਜਿਸਲੇਟਰਜ਼ ਦੀਆਂ ਮੰਗਾਂ ਤੇ ਜ਼ੋਰ ਦਿਤਾ ਜਾਵੇ। ਇਸ ਲਈ, ਚੇਅਰਮੈਨ ਸਾਹਿਬ, ਇਹ ਜਿਹੜਾ ਰੈਜ਼ੋਲਿਊਸ਼ਨ ਹਾਊਸ ਦੇ ਸਾਹਮਣੇ ਪੇਸ਼ ਹੋਇਆ ਹੈ, ਮੈਂ ਇਸ ਦੀ ਵਿਰੋਧਤਾ ਕਰਦਾ ਹਾਂ। (ਵਿਘਨ) (ਘੰਟੀ)

ਚੇਅਰਮੈਨ ਸਾਹਿਬ, ਇਕ ਪੁਆਇੰਟ ਮੈਂ ਹੋਰ ਆਪ ਨੂੰ ਦਸਣਾ ਚਾਹੁੰਦਾ ਹਾਂ ਕਿ ਪੰਜ ਛੇ ਕਰੋੜ ਵਿਦਿਆਰਥੀ ਐਸਾ ਹੈ ਜੋ ਸਾਰੇ ਦਾ ਸਾਰਾ ਵਿਹਲਾ ਹੈ ਔਰ ਹੜਤਾਲਾਂ ਵਲ ਧਿਆਨ ਦੇ ਰਿਹਾ ਹੈ। (ਵਿਘਨ) ਮਾਸਟਰ ਵੀ ਇਧਰੋਂ ਹੱਲ ਵਾਹ ਕੇ ਆਉਂਦਾ ਹੈ ਔਰ ਉਸ ਵੇਲੇ ਨਲਕੇ ਤੋਂ ਮੂੰਹ ਹੱਥ ਧੋ ਕੇ ਸਕੂਲ ਲਾ ਲੈਂਦਾ ਹੈ। ਇਨ੍ਹਾਂ ਗਲਾਂ ਵਲ ਧਿਆਨ ਦੇਣਾ ਚਾਹੀਦਾ ਹੈ। ਮੈ ਤਾਂ, ਚੇਅਰਮੈਨ ਸਾਹਿਬ, ਕਹਿੰਦਾ ਹਾਂ ਕਿ ਸਕੂਲਾਂ ਵਿਚ ਜਦੋਂ ਤਕ ਇੰਡਸਟਰੀਜ਼ ਚਾਲੂ ਨਹੀਂ ਹੁੰਦੀ ਉਦੋਂ ਤਕ ਅਨਐਮਪਲਾਇਮੈਂਟ ਗਰੋ ਹੁੰਦੀ ਜਾਵੇਗੀ। ਬਚੇ ਆਪਣੀ ਮੰਜੀ ਠੋਕਣੀ ਨਹੀਂ ਜਾਣਦੇ,ਕਿੱਲ ਠੋਕਣਾ ਨਹੀਂ ਜਾਣਦੇ, ਸਿਆਹੀ ਨਹੀਂ ਬਣਾ ਸਕਦੇ, ਬਲਾਟਿੰਗ ਨਹੀਂ ਬਣਾ ਸਕਦੇ, ਹੋਰ ਕੋਈ ਕੰਮ ਨਹੀਂ ਕਰ ਸਕਦੇ; ਸਿਰਫ ਕੀ ਕਰ ਸਕਦੇ ਹਨ-ਹੜਤਾਲਾਂ ਕਰ ਸਕਦੇ ਹਨ। ਸੋ ਮੇਰੀ ਅਰਜ਼ ਹੈ ਕਿ ਇਨ੍ਹਾਂ 20-22 ਸਾਲਾਂ ਵਿਚ ਜੋ ਕੁਝ ਹੋਇਆ ਉਸ ਨੂੰ ਰਿਵਿਊ ਕਰਕੇ ਪਲੈਨ ਬਣਾਈਏ ਔਰ ਇਨ੍ਹਾਂ ਕੰਮਾਂ ਵਲ ਧਿਆਨ ਦੇ ਕੇ ਤਰਕੀ ਕਰੀਏ।

ਦੂਜੀ ਚੀਜ਼, ਚੇਅਰਮੈਨ ਸਾਹਿਬ, ਮੈਂ ਸਰਵਿਸਿਜ਼ ਦੇ ਬਾਰੇ ਕਹਿਣਾ ਚਾਹੁੰਦਾ ਹਾਂ ਕਿ ਉਨ੍ਹਾਂ ਦੀਆਂ ਤਕਲੀਫ਼ਾਂ ਸੁਣੀਆਂ ਜਾਣ ਤਾਕਿ ਜਿਹੜੀਆਂ ਉਨ੍ਹਾਂ ਦੀਆਂ ਜ਼ਿਮੇਵਾਰੀਆਂ ਹਨ, ਉਹ ਚੰਗੀ ਤਰ੍ਹਾਂ ਨਿਭਾਉਣ। ਲੇਕਿਨ ਇਹ ਜਿਹੜਾ ਰੈਜ਼ੋਲਿਊਸ਼ਨ ਹੈ ਮੈਂ ਇਸ ਦੀ ਸਖਤ ਵਿਰੋਧਤਾ ਕਰਦਾ ਹਾਂ। ਇਤਨਾ ਕਹਿ ਕੇ ਮੈਂ ਆਪ ਦਾ ਸ਼ੁਕਰੀਆ ਅਦਾ ਕਰਦਾ ਹਾਂ।

**Chief Parliamentary Secretary** : Sir, I beg to move—

That the question be now put.

**Mr. Chairman** : Motion moved-

That the question be now put.

**Mr. Chairman** : Question is-

That the question be now put.

*The motion was carried.*

**Mr. Chairman :** Now I call upon Comrade Kulwant Singh to exercise his right of reply.

(Comrade Kulwant Singh was not present in the House)

**Mr. Chairman** : Question is -

That this House recommends to the Government to approach the Government of India to so amend the Constitution of India as to exclude the right to property as a Fundamental Right.

*The motion was lost.*

**Mr. Chairman** : The next Resolution is in the name of Shri Sardari Lal Kapur.

(As Shri Sardari Lal Kapur was not present in the House the resolution was not moved)

**Mr. Chairman :** The next Resolution is in the name of Comrade Dana Ram.

(As Comrade Dana Ram was not present in the House the resolution was not moved.)

**Mr. Chairman:** The next Resolution is in the name of Sardar Dalip Singh Pandhi.

(As Sardar Dalip Singh Pandhi was not present in the House the resolution was not moved.)

**Mr. Chairman:** The next Resolution is in the name of Comrade Babu Singh Master.

(As Comrade Babu Singh Master was not present in the House the resolution was not moved.)

**Mr. Chairman:** Since there is no business before the House, it stands adjourned till 9.00 A.M. on Friday, the 13th March 1970.

1. 02 P. M. *(The Sabha then adjourned till 9.00 A. M. on Friday, the 13th March, 1970.)*

# Punjab Vidhan Sabha Debates

*13th March, 1970*

Vol. I—No. 15

## OFFICIAL REPORT

CONTENTS

**Friday, the 13th March, 1970**



Price: Rs. 22.00

# *ERRATA*

TO

PUNJAB VIDHAN SABHA DEBATES, DATED 13TH MARCH, 1970

VOL. 1, NO. 15

| *Read* | *For* | *Page* | *Line* |
|---|---|---|---|
| ਪਾਰਟਲੀ | ਪਾਰਟਲ | (15)5 | 9th from below |
| Government | Governmet | (15)20 | 7th from below |
| 7,000 | 7,5000 | (15)27 | 15 |
| ਮੈਜਿਸਟਰੇਟਸ | ਮੈਜਿਸਟਰੇਟਰ | (15)41 | 3rd from below |
| ਅਪਣਾਏਗੀ | ਅਪਨਾਏਗ | (15)45 | 13 |
| ਕਰਨਗੇ | ਕਰਨਗ | (15)52 | 10 |
| ਪੰਜਾਬ | ਪਜਾਬ | (15)66 | 9 |
| please | plcase | (15)82 | 10th from below |
| Kapoor | Kaooor | (15)83 | 1 |
| Comrade Satya Pal Dang | Comrade Satya Pal Deng | (15)83 | 2 |
| ਤੇ | ਦੇ | (15)90 | 6th from below |
| हिन्दू सिख | हिन्दे सिख | (15)105 | 5th from below |
| by the | by by the | (15)105 | last |
| गुरनाम सिंह | गुरमनाम सिंह | (15)106 | 8 |
| ਦੀ | ਤੀ | (15)111 | 5 |
| ਸਰਚਾਰ ਦਿਲਬਾਗ ਸਿੰਘ | ਸਰਦਾਰ ਦਿਲਬਾਂਗ ਸਿੰਘ | (15)130 | 1 |
| speak | speaker | (15)130 | 5 |
| ਜ਼ਿਕਰ | ਜ਼ਿਕਰਾ | (15)131 | 2nd from below |
| ਸੂਬਿਆਂ | ਸਬਿਆਂ | (15)134 | last |
| ਪਰੋਡਕਸ਼ਨ | ਪਰੇਡਕਸ਼ਨ | (15)139 | last |
| ਸਿੰਗਲ਼ | ਸਗਲ਼ | (15)140 | last |
| Geja Singh | Geja Si gh | XXVI | 11 |

# PUNJAB VIDHAN SABHA

## Friday, the 13th March, 1970

*The Vidhan Sabha met in the Hall of the Vidhan Bhavan, Sector 1, Chandigarh, at 9.00 A.M. of the Clock. Mr. Speaker (Sardar Darbara Singh) in the Chair.*

## STARRED QUESTIONS AND ANSWERS

### Wheat Ground by Flour Mills

***1141. Chaudhri Ram Singh :** Will the Minister for Food and Supplies be pleased to state—

(a) the amount of grinding charges for one quintal of wheat being paid by the Government to flour mills and the cut of flour effected by the mills ;

(b) whether Government has satisfied itself that the quantity of flour deducted by the Flour Mills is actually lost during the grinding ?

**Sardar Surjit Singh (Education Minister) :** (a) The mills are paid milling charges at the rate of Rs. 4.50 per quintal No shortage is allowed to the flour mills. The mills give one quintal of wheat atta for one quintal of wheat.

(b) Does not arise.

[(ੳ) ਮਿੱਲਾਂ ਨੂੰ ਰੁ: 4.50 ਪ੍ਰਤੀ ਕੁਇੰਟਲ ਬਤੌਰ ਮਿਲੰਗ ਚਾਰਜਿਜ਼ ਦਿਤੇ ਜਾਂਦੇ ਹਨ । ਫ਼ਲੋਰ ਮਿੱਲਾਂ ਨੂੰ ਕੋਈ ਘਾਟ ਨਹੀਂ ਦਿੱਤੀ ਜਾਂਦੀ । ਮਿਲਾਂ ਇਕ ਕੁਇੰਟਲ ਕਣਕ ਪਿਛੇ ਇਕ ਕੁਇੰਟਲ ਆਟਾ ਦੇਂਦੀਆਂ ਹਨ ।

(ਅ) ਸਵਾਲ ਹੀ ਪੈਦਾ ਨਹੀਂ ਹੁੰਦਾ ।]

**ਚੌਧਰੀ ਰਾਮ ਸਿੰਘ :** ਇਹ ਜੋ ਮਿੱਲਾਂ ਆਟਾ ਪੀਹੰਦੀਆਂ ਹਨ ਇਸ ਵਿਚ ਪਾਪੜੀ ਬਣ ਜਾਂਦੀ ਹੈ, ਇਸ ਨਾਲ ਫੀ ਬੋਰੀ ਦੋ ਕਿਲੋ ਆਟਾ ਵਧ ਜਾਂਦਾ ਹੈ, ਇਸ ਤਰ੍ਹਾਂ ਇਹ ਮਿੱਲਾਂ ਸਰਕਾਰ ਦਾ ਆਟਾ ਪੀਹ ਕੇ ਮੁਨਾਫਾ ਕਮਾਉਂਦੀਆਂ ਹਨ ਅਤੇ ਮਿਲ ਨੂੰ 20—25 ਹਜ਼ਾਰ ਦਾ ਮੁਨਾਫਾ ਹੋ ਜਾਂਦਾ ਹੈ ਜੋ ਕਿ ਮਿਲਾਂ ਵਾਲੇ ਲੈ ਜਾਂਦੇ ਹਨ। ਕੀ ਸਰਕਾਰ ਇਸ ਦਾ ਫਾਇਦਾ ਕਾਮਨ ਮੈਨ ਨੂੰ ਦੇਵੇਗੀ ?

**ਵਿਦਿਆ ਮੰਤਰੀ :** ਚੱਕੀਆਂ ਤਾਂ ਅਲਾਊਂਸ ਮੰਗਦੀਆਂ ਹਨ, ਮਗਰ ਮਿੱਲਾਂ ਨੂੰ ਸ਼ਾਰਟੇਜ ਅਲਾਊਂਸ ਨਹੀਂ ਦਿਤਾ ਜਾਂਦਾ, ਜਿੰਨੀ ਕਣਕ ਦਿਤੀ ਜਾਂਦੀ ਹੈ ਉਨਾਂ ਹੀ ਆਟਾ ਲਿਆ ਜਾਂਦਾ ਹੈ ।

**ਸ਼੍ਰੀ ਗਿਆਨ ਚੰਦ ਖਰਬੰਦਾ :** ਜਿਨ੍ਹਾਂ ਮਿੱਲਾਂ ਦੀ ਕਪੈਸਿਟੀ ਵੱਧ ਹੈ ਮਗਰ ਸਰਕਾਰ ਉਨ੍ਹਾਂ ਨੂੰ ਉਸ ਮੁਤਾਬਕ ਕਣਕ ਨਹੀਂ ਦਿੰਦੀ। ਕੀ ਉਨ੍ਹਾਂ ਤੇ ਪਾਬੰਦੀ ਹੈ ਕਿ ਉਹ ਪਰਾਈਵੇਟ ਕਣਕ ਨਹੀਂ ਪੀਸ ਸਕਦੀਆਂ ? ਕੀ ਉਨ੍ਹਾਂ ਨੂੰ ਉਨ੍ਹਾਂ ਦੀ ਕਪੈਸਿਟੀ ਮੁਤਾਬਕ ਕਣਕ ਦਿਤੀ ਜਾਂਦੀ ਹੈ ?

**ਮੰਤਰੀ :** ਕਈ ਕੇਸਾਂ ਵਿਚ ਮਿੱਲਾਂ ਦੀ ਕਪੈਸਿਟੀ ਉਸ ਕਣਕ ਨਾਲੋਂ ਵੱਧ ਹੈ ਜਿੰਨੀ ਕਿ ਉਨ੍ਹਾਂ ਨੂੰ ਕਣਕ ਦਿਤੀ ਜਾਂਦੀ ਹੈ, ਇਸ ਲਈ ਉਹ ਪਰਾਈਵੇਟ ਪੀਸਾਈ ਦਾ ਕੰਮ ਕਰ ਸਕਦੀਆਂ ਹਨ।

**ਡਾਕਟਰ ਅਮੀਰ ਸਿੰਘ ਕਲਕਟ** : ਕੀ ਸਰਕਾਰ ਦੇ ਨੋਟਿਸ ਵਿੱਚ ਇਹ ਗਲ ਹੈ ਕਿ ਕਈ ਮਿੱਲਾਂ ਇਨਫੀਰੀਅਰ ਵ੍ਹੀਟ ਰਲਾ ਕੇ ਅਡਲਟ੍ਰੇਸ਼ਨ ਕਰਦੀਆਂ ਹਨ ?

**ਮੰਤਰੀ**: ਕੋਈ ਇਨਸਟਾਂਸ ਦਸੋ, ਪੜਤਾਲ ਕਰ ਲਵਾਂਗੇ।

**ਸ਼੍ਰੀ ਗਿਆਨ ਚੰਦ ਖਰਬੰਦਾ**: ਕੀ ਉਨ੍ਹਾਂ ਮਿਲਾਂ ਨੂੰ ਜਿਨ੍ਹਾਂ ਦੀ ਕਪੈਸਿਟੀ ਵੱਧ ਹੈ, ਪਰਾਈਵੇਟ ਤੌਰ ਤੇ ਕਣਕ ਪੀਸਣ ਦੀ ਇਜਾਜ਼ਤ ਹੈ ?

**ਮੰਤਰੀ**: ਇਸ ਲਈ ਨੋਟਿਸ ਦਿਉ।

**ਚੌਧਰੀ ਰਾਮ ਸਿੰਘ**: ਅਗਰ ਮਿਲ ਇਕ ਕਵਿੰਟਲ ਆਟਾ ਪੀਸੇ ਤਾਂ ਉਸ ਨੂੰ 2 ਕਿਲੋ ਆਟਾ ਵੱਧ ਜਾਂਦਾ ਹੈ ਕਿਉਂਕਿ ਪਾਣੀ ਪਾਇਆ ਜਾਂਦਾ ਹੈ। ਅਗਰ ਕੋਈ ਮਿਲ 500 ਬੋਰੀ ਆਟਾ ਪੀਸੇ ਤਾਂ ਸਾਲ ਵਿੱਚ ਉਸ ਨੂੰ ਇਸ ਹਿਸਾਬ ਨਾਲ 15—20 ਹਜ਼ਾਰ ਦਾ ਆਟਾ ਵੱਧ ਜਾਂਦਾ ਹੈ, ਇਹ ਉਸ ਨੂੰ ਮਨਾਫਾ ਹੋ ਜਾਂਦਾ ਹੈ। ਕੀ ਸਰਕਾਰ ਇਸ ਮੁਨਾਫੇ ਨੂੰ ਮਿਲ ਵਾਲਿਆਂ ਤੋਂ ਲੈ ਕੇ ਕਨਜ਼ੂਮਰ ਨੂੰ ਰੇਟ ਘਟ ਦੇਕੇ ਦੇਣ ਵਾਸਤੇ ਵਿਚਾਰ ਕਰੇਗੀ ? ਇਸ ਦਾ ਇਨ੍ਹਾਂ ਨੇ ਜਵਾਬ ਨਹੀਂ ਦਿਤਾ।

**ਮੰਤਰੀ**: ਜਿਸ ਤਰ੍ਹਾਂ ਇਨ੍ਹਾਂ ਨੇ ਕਿਹਾ ਹੈ ਕਿ ਪਾਪੜੀ ਜੰਮ ਜਾਂਦੀ ਹੈ, ਐਸੀ ਗਲ ਨੋਟਿਸ ਵਿੱਚ ਨਹੀਂ ਆਈ। (ਵਿਘਨ)

**चौधरी बलबीर सिंह** : क्या मंत्री महोदय अपने महकमे से इन्कवायरी करवायेंगे कि क्या इस तरह से वजन बढ़ जाता है और अगर बढ़ जाता है तो क्या उनसे काट लेंगे ?

**ਮੰਤਰੀ**: ਜ਼ਰੂਰ ਇਨਕੁਆਇਰੀ ਕਰਵਾ ਲਵਾਂਗੇ।

**ਸਰਦਾਰ ਸਰੂਪ ਸਿੰਘ** : ਮਿੱਲਾਂ ਦੋ ਕਿਸਮ ਦੀਆਂ ਹਨ, ਇਕ ਵੱਡੀਆਂ ਤੇ ਇਕ ਛੋਟੀਆਂ। ਸਿਵਲ ਸਪਲਾਈਜ਼ ਦਾ ਮਹਿਕਮਾ ਦੋਵਾਂ ਨੂੰ ਕਣਕ ਦਿੰਦਾ ਹੈ। ਕੀ ਛੋਟੀਆਂ ਚੱਕੀਆਂ ਨੂੰ ਮਹਿਕਮਾ ਕਾਟ ਦਿੰਦਾ ਹੈ ?

**ਮੰਤਰੀ**: ਮੈਂ ਅਰਜ਼ ਕੀਤੀ ਹੈ ਕਿ ਛੋਟੀਆਂ ਚੱਕੀਆਂ ਕਾਟ ਮੰਗਦੀਆਂ ਹਨ।

**ਸਰਦਾਰ ਸਰੂਪ ਸਿੰਘ**: ਕਾਟ ਮਿਲਦੀ ਹੈ ਜਾਂ ਨਹੀਂ ?(ਵਿਘਨ)

**ਮੰਤਰੀ**: ਛੋਟੀਆਂ ਚੱਕੀਆਂ ਨੂੰ ਕੰਮ ਥੋੜਾ ਦਿੱਤਾ ਜਾਂਦਾ ਹੈ। (ਵਿਘਨ)

**ਸ਼੍ਰੀ ਸਪੀਕਰ**: ਇਸ ਦਾ ਆਪ ਨੂੰ ਜ਼ਿਆਦਾ ਪਤਾ ਹੋਣਾ ਹੈ। (ਵਿਘਨ) **(The hon. Member must be knowing more about it.)**

---

### District Fair Officers

***1086. Comrade Dana Ram :** Will the Minister for Development and Animal Husbandry be pleased to state—

(a) the total number of posts of District Fair Officers in the State together with the dates when these were created ;

(b) whether the Government wrote to the Punjab Public Service Commission for recommending candidates for any of the posts mentioned in part (a) above ; if so, the number of such posts, the dates on which the requisition was made and the minimum qualifications prescribed for such posts ;

(c) whether any names have been recommended by the Punjab Public Service Commission ; if so, the details thereof together with the dates on which the names were recommended ;
(d) the number and names of those amongst them who have actually been appointed by the Government and the places where they are posted at present ;
(e) the names and qualifications of Fair Officers who are working at places other than those covered by part (d) above ;
(f) the reasons for which the Punjab Public Service Commission has not been asked to make recommendations for all the posts ?

**Sardar Parkash Singh Badal :** (a) Eleven posts—nine posts from 15th February, 1968 and two posts from 31st October, 1969.

(b) Yes. Two posts were notified to the Punjab Public Service Commission on 20th August, 1968, and another post, fallen vacant later was notified on 19th October, 1968. The qualification notified was graduate with preference to those in Agriculture or Veterinary.

(c) Yes. The Commission recommended the names of following three persons on 7th October, 1969—

(1) Shri Satya Pal Bhogal.
(2) Shri Roop Singh.
(3) Captain Mohinder Singh.

(d) All the recommendees referred to in part (c) above have been appointed as Fair Officers and are posted as below :—

| | | |
|---|---|---|
| 1. | Shri Satya Pal Bhogal | .. At Jullundur with charge of Kapurthala District as well. |
| 2. | Shri Roop Singh | .. At Ropar. |
| 3. | Captain Mohinder Singh | .. Presently at Headquarters to work as Flying Squad. |

| | |
|---|---|
| (e) (1) Shri Narinder Singh at Hoshiarpur | Graduate |
| (2) Shri Gurdev Singh at Gurdaspur | Graduate |
| (3) Sh. Ajaib Singh at Ludhiana | Graduate |
| (4) Sh. Balvinder Singh Brar at Sangrur | Graduate |
| (5) Sh. Jaswant Singh at Ferozepur | Intermediate |
| (6) Sh. Beant Singh at Bhatinda | Matriculate |
| (7) Sh. Gurdev Singh at Patiala | Intermediate |

The charge of the post of Fair Officer, Amritsar, is presently being held by Shri Arjan Singh, Flood Relief Incharge, Zila Parishad, Amritsar, on *ad-hoc* basis, in addition to his own duties.

(f) The Punjab Public Service Commission was asked to fill the posts for which there were no eligible candidates with the Government.

[ਵਿਕਾਸ ਅਤੇ ਪਸ਼ੂ ਪਾਲਣ ਮੰਤਰੀ]

[(ਏ) ਗਿਆਰਾਂ ਅਸਾਮੀਆਂ--ਨੌਂ ਅਸਾਮੀਆਂ 15 ਫਰਵਰੀ, 1968 ਤੋਂ ਅਤੇ ਦੋ ਅਸਾਮੀਆਂ 31 ਅਕਤੂਬਰ, 1969 ਤੋਂ।

(ਬੀ) ਹਾਂ ਜੀ, ਦੋ ਅਸਾਮੀਆਂ ਪੰਜਾਬ ਲੋਕ ਸੇਵਾ ਕਮਿਸ਼ਨ ਨੂੰ 20 ਅਗਸਤ, 1968 ਨੂੰ ਅਧਿਸੂਚਿਤ ਕੀਤੀਆਂ ਗਈਆਂ ਸਨ ਅਤੇ ਬਾਅਦ ਵਿਚ ਇੱਕ ਹੋਰ ਖਾਲੀ ਹੋਈ ਅਸਾਮੀ 19 ਅਕਤੂਬਰ, 1968 ਨੂੰ ਅਧਿਸੂਚਿਤ ਕੀਤੀ ਗਈ ਸੀ। ਸਿਖਿਅਕ ਯੋਗਤਾ ਗ੍ਰੈਜੂਏਟ, ਪਰ ਮਹੱਤਤਾ ਖੇਤੀਬਾੜੀ ਜਾਂ ਪਸ਼ੂ ਪਾਲਣ ਵਾਲਿਆਂ ਨੂੰ, ਰੱਖੀ ਗਈ ਸੀ।

(ਸੀ) ਹਾਂ ਜੀ, ਕਮਿਸ਼ਨ ਨੇ 7 ਅਕਤੂਬਰ, 1969 ਨੂੰ ਨਿਮਨਲਿਖਤ ਤਿੰਨ ਵਿਅਕਤੀਆਂ ਦੇ ਨਾਂ ਨਿਯੁਕਤੀ ਲਈ ਸਿਫਾਰਸ਼ ਕੀਤੇ :—

(1) ਸ੍ਰੀ ਸਤਿਆਪਾਲ ਭੋਗਲ।
(2) ਸ੍ਰੀ ਰੂਪ ਸਿੰਘ।
(3) ਕੈਪਟਨ ਮੁਹਿੰਦਰ ਸਿੰਘ।

(ਡੀ) ਭਾਗ (ਸੀ) ਵਿਚ ਦਸੇ ਸਾਰੇ ਉਮੀਦਵਾਰਾਂ ਦੀ ਨਿਯੁਕਤੀ ਬਤੌਰ ਮੇਲਾ ਅਫ਼ਸਰ ਕੀਤੀ ਗਈ ਹੈ ਅਤੇ ਨਿਮਨਲਿਖਤ ਥਾਵਾਂ ਤੇ ਲਾਏ ਗਏ ਹਨ:—

(1) ਸ੍ਰੀ ਸਤਿਆਪਾਲ ਭੋਗਲ ... ਜਲੰਧਰ, ਕਪੂਰਥਲਾ ਜ਼ਿਲ੍ਹੇ ਦਾ ਚਾਰਜ ਵੀ ਨਾਲ ਹੈ।
(2) ਸ੍ਰੀ ਰੂਪ ਸਿੰਘ ... ਰੋਪੜ।
(3) ਕੈਪਟਨ ਮੁਹਿੰਦਰ ਸਿੰਘ ... ਇਸ ਵੇਲੇ ਫਲਾਇੰਗ ਸੁਕਾਇਡ ਦੇ ਤੌਰ ਤੇ ਕੰਮ ਕਰਨ ਲਈ ਸਦਰ ਮੁਕਾਮ ਤੇ ਹੈ।

(ਈ) (1) ਸ੍ਰੀ ਨਰਿੰਦਰ ਸਿੰਘ, ਹੁਸ਼ਿਆਰਪੁਰ ... ਗਰੈਜੂਏਟ
(2) ਸ੍ਰੀ ਗੁਰਦੇਵ ਸਿੰਘ, ਗੁਰਦਾਸਪੁਰ ... ਗਰੈਜੂਏਟ
(3) ਸ੍ਰੀ ਅਜੈਬ ਸਿੰਘ, ਲੁਧਿਆਣਾ ... ਗਰੈਜੂਏਟ
(4) ਸ੍ਰੀ ਬਲਵਿੰਦਰ ਸਿੰਘ ਬਰਾੜ, ਸੰਗਰੂਰ ਗਰੈਜੂਏਟ।
(5) ਸ੍ਰੀ ਜਸਵੰਤ ਸਿੰਘ, ਫੀਰੋਜ਼ਪੁਰ ... ਇੰਟਰਮੀਡੀਏਟ
(6) ਸ੍ਰੀ ਬੇਅੰਤ ਸਿੰਘ, ਬਠਿੰਡਾ ... ਮੈਟ੍ਰਿਕ
(7) ਸ੍ਰੀ ਗੁਰਦੇਵ ਸਿੰਘ, ਪਟਿਆਲਾ ... ਇੰਟਰਮੀਡੀਏਟ

ਮੇਲਾ ਅਫਸਰ, ਅੰਮ੍ਰਿਤਸਰ ਦੀ ਅਸਾਮੀ ਦਾ ਚਾਰਜ ਇਸ ਵੇਲੇ ਸ੍ਰੀ ਅਰਜਨ ਸਿੰਘ, ਫਲੱਡ ਰਲੀਫ ਇੰਨਚਾਰਜ, ਜ਼ਿਲ੍ਹਾ ਪ੍ਰੀਸ਼ਦ, ਅੰਮ੍ਰਿਤਸਰ ਨੂੰ ਅਡਹਾਕ ਬੇਸਿਜ਼ ਤੇ ਉਸਦੀ ਆਪਣੀ ਡਿਊਟੀ ਸਮੇਤ ਦਿੱਤਾ ਹੋਇਆ ਹੈ।

(ਐਫ) ਪੰਜਾਬ ਲੋਕ ਸੇਵਾ ਕਮਿਸ਼ਨ ਨੂੰ ਉਹ ਅਸਾਮੀਆਂ ਅਧਿਸੂਚਿਤ ਕੀਤੀਆਂ ਗਈਆਂ ਸਨ ਜਿਹਨਾਂ ਵਾਸਤੇ ਸਰਕਾਰ ਪਾਸ ਯੋਗ ਉਮੀਦਵਾਰ ਨਹੀਂ ਸਨ।]

**ਕਾਮਰੇਡ ਸੱਤਪਾਲ ਡਾਂਗ** : ਜੋ ਤਿੰਨ ਆਸਾਮੀਆਂ ਪਬਲਿਕ ਸਰਵਿਸ ਕਮਿਸ਼ਨ ਵਲੋਂ ਨੋਟੀਫਾਈ ਕਰਕੇ ਫਿਲ ਕੀਤੀਆਂ ਗਈਆਂ, ਉਨ੍ਹਾਂ ਦੀ ਸੂਰਤ ਵਿਚ ਕਮਿਸ਼ਨ ਨੂੰ ਕਿਹਾ ਗਿਆ ਕਿ ਘੱਟੋ ਘੱਟ ਗਰੈਜੂਏਟ ਹੋਵੇ ਅਤੇ ਪ੍ਰੈਫਰੇਬਲੀ ਐਗਰੀਕਲਚਰ ਦਾ। ਮਗਰ ਨੰ: 5, 6 ਅਤੇ 7 ਤੇ ਜੋ ਆਦਮੀ ਹਨ

ਇਹ ਮੈਟ੍ਰੀਕੁਲੇਟ ਅਤੇ ਇੰਟਰਮੀਡੀਏਟ ਹਨ। ਉਨ੍ਹਾਂ ਨੂੰ ਕਿਸ ਬਿਨਾ ਤੇ ਇਲਿਜੀਬਲ ਸਮਝਿਆ ਗਿਆ ? ਇਨ੍ਹਾਂ ਪੋਸਟਾਂ ਨੂੰ ਕਿਉਂ ਪਬਲਿਕ ਸਰਵਿਸ ਕਮਿਸ਼ਨ ਨੂੰ ਨਹੀਂ ਭੇਜਿਆ ਗਿਆ ?

**ਮੰਤਰੀ:** ਸਾਨੂੰ 15 ਫਰਵਰੀ, 1968 ਨੂੰ 9 ਪੋਸਟਾਂ ਮਿਲੀਆਂ ਸਨ। ਇਨ੍ਹਾਂ ਵਿਚੋਂ 5 ਟੈਕਸੇਸ਼ਨ ਅਫਸਰ ਲਏ ਗਏ ਜੋ ਜ਼ਿਲ੍ਹਾ ਪਰੀਸ਼ਦਾਂ ਨੇ ਸਪੇਅਰ ਕੀਤੇ ਸਨ, ਉਨ੍ਹਾਂ ਨੂੰ ਐਬਜ਼ਾਰਬ ਕੀਤਾ ਗਿਆ। ਦੋ ਖਾਲੀ ਹਨ ਜੋ ਪਬਲਿਕ ਸਰਵਿਸ ਕਮਿਸ਼ਨ ਦੇ ਸਪੁਰਦ ਕੀਤੀਆਂ ਹਨ।

**ਕਾਮਰੇਡ ਸੱਤਪਾਲ ਡਾਂਗ:** ਇਨ੍ਹਾਂ ਨੇ ਦਸਿਆ ਹੈ ਕਿ ਜੋ ਟੈਕਸੇਸ਼ਨ ਅਫਸਰ ਸਪੇਅਰ ਹੋ ਗਏ ਸਨ ਉਨ੍ਹਾਂ ਨੂੰ ਐਬਜ਼ਾਰਬ ਕਰਨਾ ਸੀ ਇਸ ਲਈ ਗਰੈਜੂਏਟ ਤੋਂ ਘਟ ਲਗਾ ਗਏ । ਕੀ ਇਹ ਦਸਣਗੇ ਕਿ ਉਹ ਟੈਕਸੇਸ਼ਨ ਅਫਸਰ ਕਿੰਨੇ ਸਪੇਅਰ ਹੋਏ, ਉਨ੍ਹਾਂ ਵਿੱਚੋਂ ਕੋਈ ਗਰੈਜੂਏਟ ਸੀ ਜਾਂ ਨਹੀਂ, ਉਨ੍ਹਾਂ ਵਿੱਚੋਂ ਸੀਲੈਕਸ਼ਨ ਕਿਸ ਤਰ੍ਹਾਂ ਕੀਤੀ ਗਈ ?

**ਮੰਤਰੀ:** ਉਨ੍ਹਾਂ ਦੇ ਕੇਸ ਵਿਚ ਕਨਡੀਸ਼ਨਜ਼ ਰੇਲੈਕਸ ਕੀਤੀਆਂ ਸਨ ਕਿਉਂਕਿ ਉਹ ਪੁਰਾਣੇ ਤਜਰਬੇਕਾਰ ਆਦਮੀ ਸਨ ਅਤੇ ਉਨ੍ਹਾਂ ਨੂੰ ਐਬਜ਼ਾਰਬ ਕਰਨਾ ਸੀ।

**चौधरी बलबीर सिंह :** सवाल सीधा है कि जो टैक्सेशन अफसर निकले उनमें से सिलैक्शन किस बिना पर की गई, क्वालीफीकेशन की बिना पर या पुलीटीकल कंसिड्रेशन्ज़ की बिना पर ?

**ਮੰਤਰੀ :** ਕੋਈ ਪੋਲੀਟੀਕਲ ਕਨਸਿਡਰੇਸ਼ਨ ਨਹੀਂ ਸੀ, ਸੀਲੈਕਸ਼ਨ ਸੀਨੀਆਰਟੀ ਅਤੇ ਕਵਾਲੀਫੀਕੇਸ਼ਨਜ਼ ਦੇ ਆਧਾਰ ਤੇ ਕੀਤੀ ਗਈ ਸੀ।

**ਕੈਪਟਨ ਰਤਨ ਸਿੰਘ:** ਮੈਂ ਪੁੱਛਣਾ ਚਾਹੁੰਦਾ ਹਾਂ ਕਿ ਸਰਕਾਰ ਦੀ ਜੋ ਨੀਤੀ ਹੈ ਕਿ 1962 ਅਤੇ 1965 ਦੀਆਂ ਲੜਾਈਆਂ ਤੋਂ ਬਾਦ ਜੋ ਪੋਸਟਾਂ ਭਰੀਆਂ ਜਾਣਗੀਆਂ ਉਨ੍ਹਾਂ ਵਿਚ ਐਮਰਜੈਂਸੀ ਕਮਿਸ਼ਨ ਤੋਂ ਆਏ ਐਕਸ ਮਿਲਟਰੀ ਅਫਸਰਾਂ ਆਦਿ ਨੂੰ ਵੀ ਜਗ੍ਹਾ ਮਿਲਣਗੀਆਂ ਕੀ ਇਨ੍ਹਾਂ 9 ਪੋਸਟਾਂ ਵਿੱਚੋਂ ਉਨ੍ਹਾਂ ਨੂੰ ਅਤੇ ਹਰੀਜਨਾਂ ਨੂੰ ਨੁਮਾਇੰਦਗੀ ਦਿਤੀ ਗਈ ?

**ਮੰਤਰੀ:** ਜੋ ਪਬਲਿਕ ਸਰਵਿਸ ਕਮਿਸ਼ਨ ਨੂੰ 3 ਨਾਮ ਦਿੱਤੇ ਗਏ ਸਨ ਉਨ੍ਹਾਂ ਵਿੱਚੋਂ ਇਕ ਐਕਸ-ਮਿਲਿਟਰੀ ਅਫਸਰ ਸੀ ਅਤੇ ਇਕ ਹਰੀਜਨ।

**ਸਰਦਾਰ ਕਿਰਪਾਲ ਸਿੰਘ:** ਇਨ੍ਹਾਂ ਆਸਾਮੀਆਂ ਨੂੰ ਭਰਨ ਦੀ ਲੋੜ ਇਸ ਲਈ ਪਈ ਕਿਉਂਕਿ ਸਰਕਾਰ ਨੇ ਇਹ ਮੇਲਿਆਂ ਦੇ ਇੰਤਜ਼ਾਮ ਦਾ ਕੰਮ ਮਯੂਨਿਸਪਲ ਕਮੇਟੀਆਂ ਅਤੇ ਜ਼ਿਲ੍ਹਾ ਬੋਰਡਾਂ ਤੋਂ ਸੰਭਾਲ ਲਿਆ। ਇਸ ਤਰ੍ਹਾਂ ਇਸ ਕੰਮ ਨੂੰ ਸੈਂਟਰਲਾਈਜ਼ ਕਰਨ ਦੀ ਕੀ ਮਹਤਤਾ ਸੀ ?

**ਮੰਤਰੀ :** ਬੈਟਰ ਐਡਮਿਨਿਸਟਰੇਸ਼ਨ ਲਈ ਸਰਕਾਰ ਨੇ ਇਹ ਇੰਤਜ਼ਾਮ ਲਿਆ।

**ਸ਼੍ਰੀ ਗਿਆਨ ਚੰਦ ਖਰਬੰਦਾ:** ਅਗਰ ਮੇਲਿਆਂ ਦੇ ਪਰਬੰਧ ਦੇ ਬਿਨ੍ਹਾ ਤੇ ਹੀ ਇਹ ਪੋਸਟਾਂ ਕਰੀਏਟ ਕੀਤੀਆਂ ਗਈਆਂ ਹਨ ਤਾਂ ਅੰਮ੍ਰਿਤਸਰ ਵਿੱਚ ਬਹੁਤ ਮੇਲੇ ਹੁੰਦੇ ਹਨ ਉਥੇ ਕਿਉਂ ਇਹ ਪੋਸਟ ਕ੍ਰੀਏਟ ਨਹੀਂ ਕੀਤੀ ਗਈ ਅਤੇ ਪਾਰਟਲ ਇਸ ਦਾ ਇੰਤਜ਼ਾਮ ਕੀਤਾ ਗਿਆ ਹੈ ?

**ਮੰਤਰੀ:** ਉਥੇ ਵੀ ਇਸਦਾ ਇੰਤਜ਼ਾਮ ਜਲਦੀ ਹੀ ਕਰ ਰਹੇ ਹਾਂ।

## Milk Commissioner

***1494. Comrade Kulwant Singh (Put by Comrade Satya Pal Dang) :** Will the Minister for Development and Animal Husbandry be pleased to state —

(a) whether it is a fact that some time during the last 3 months, orders were passed by the Government abolishing the post of the Milk Commissioner in the State; if so, the reasons therefor;

[Comrade Kulwant Singh]

(b) if the answer to part (a) above be in the affirmative, whether any order passed or decision taken to abolish this post has been reversed recently ; if so, the reasons therefor ;

(c) whether it is a fact that a large number of complaints have been received by the Government against the present incumbent of the post, if so, the nature of these complaints and the action taken or proposed to be taken in this regard ?

**Sardar Parkash Singh Badal :** (a) Though the post has not been provided in the Schedule of New Expenditure for 1970-71, yet for the last few months the case regarding the abolishing of the post of Milk Commissioner is under consideration of the Government.

(b) In view of reply to para (a) above this question does not arise.

(c) No.

[(ੲ) ਇਸ ਆਸਾਮੀ ਨੂੰ ਸਾਲ 1970-71 ਦੇ ਸ਼ਡਿਊਲ ਆਫ ਨਿਊ ਐਕਸਪੈਂਡੀਚਰ ਵਿਚ ਨਹੀਂ ਰਖਿਆ ਗਿਆ ਹੈ ਪਰ ਫਿਰ ਵੀ ਦੁਧ ਕਮਿਸ਼ਨਰ ਦੀ ਆਸਾਮੀ ਨੂੰ ਖਤਮ ਕਰਨ ਦਾ ਕੇਸ ਪਿਛਲੇ ਕੁਝ ਮਹੀਨਿਆਂ ਤੋਂ ਸਰਕਾਰ ਦੇ ਵਿਚਾਰ ਅਧੀਨ ਹੈ।

(ਬੀ) (ੲ) ਦੇ ਜਵਾਬ ਮਗਰੋਂ (ਬੀ) ਦਾ ਸਵਾਲ ਹੀ ਪੈਂਦਾ ਨਹੀਂ ਹੁੰਦਾ ।

(ਸੀ) ਨਹੀਂ ਜੀ ।]

**ਕਾਮਰੇਡ ਸੱਤਪਾਲ ਡਾਂਗ :** ਕੀ ਵਜ਼ੀਰ ਸਾਹਿਬ ਦਸਣਗੇ ਕਿ ਇਸ ਮਿਲਕ ਕਮਿਸ਼ਨਰ ਦੇ ਖਿਲਾਫ ਕੋਈ ਸ਼ਿਕਾਇਤ ਮਨਿਸਟਰ ਸਾਹਿਬ ਦੇ ਨੋਟਿਸ ਵਿਚ ਆਈ ਹੈ ਅਤੇ ਜਿਸਦਾ ਜ਼ਿਕਰ ਵਿਧਾਨ ਪਰੀਸ਼ਦ ਦੀ ਤੀਜੀ ਰਿਪੋਰਟ ਡੇਯਰੀ ਡਿਵੈਲਪਮੈਂਟ ਕਾਰਪੋਰੇਸ਼ਨ ਦੇ ਬਾਰੇ ਵਿੱਚ ਹੈ ਅਤੇ ਇਹ ਭਾਰੀ ਸਕੈਂਡਲ ਹੈ ਜਿਹੜਾ ਇਨ੍ਹਾਂ ਨੇ ਵੇਰਕਾ ਡੇਯਰੀ ਪਲਾਂਟ ਵਿਚ ਕੀਤਾ ?

**ਮੰਤਰੀ:** ਵਰਕਿੰਗ ਆਫ ਦੀ ਪਲਾਂਟ ਦੇ ਬਾਰੇ ਵਿਚ ਜਨਰਲ ਸ਼ਿਕਾਇਤਾਂ ਆਈਆਂ ਹਨ ਪਰ ਇਨ੍ਹਾਂ ਦੇ ਖਿਲਫ ਸਪੇਸਿਫਿਕ ਕੋਈ ਸ਼ਿਕਾਇਤ ਨਹੀਂ ਆਈ।

**ਕਾਮਰੇਡ ਸੱਤਪਾਲ ਡਾਂਗ :** ਕੀ ਇਹ ਹਕੀਕਤ ਹੈ ਕਿ ਵੇਰਕਾ ਪਲਾਂਟ ਜਿਸ ਦੇ ਬਾਰੇ ਵਿੱਚ ਵਜ਼ੀਰ ਸਾਹਿਬ ਨੇ ਕਿਹਾ ਹੈ ਕਿ ਸ਼ਿਕਾਇਤਾਂ ਆਈਆਂ ਹਨ ਇਹੀ ਸਜਨ ਜਨਰਲ ਮੈਨੇਜਰ ਸਨ ਅਤੇ ਹੁਣ ਕਾਰਪੋਰੇਸ਼ਨ ਦੇ ਮੈਨੇਜਿੰਗ ਡਾਇਰੈਕਟਰ ਨੇ; ਅਤੇ ਹੁਣ ਵੀ ਉਨ੍ਹਾਂ ਦੀ ਹੀ ਜ਼ਿਮੇਵਾਰੀ ਆਉਂਦੀ ਹੈ ?

**ਮੰਤਰੀ :** ਮੈਂ ਤਾਂ ਪਹਿਲਾਂ ਹੀ ਕਿਹਾ ਹੈ ਕਿ ਸ਼ਿਕਾਇਤ ਹੋਰ ਨੇਚਰ ਦੀ ਹੈ ਕੋਈ ਕੰਪਲੇਂਟ ਇਨ੍ਹਾਂ ਦੇ ਬਾਰੇ ਵਿਚ ਸਿਧੀ ਨਹੀਂ।

**चौधरी बलबीर सिंह:** क्या मन्त्री महोदय बताएंगे कि जिस के खिलाफ कोई शिकायत मौजूद हो उस को प्रोमोट किया जाता है ?

**ਮੰਤਰੀ :** ਇਸ ਨੂੰ ਪ੍ਰੋਮੋਟ ਨਹੀਂ ਕੀਤਾ ਗਿਆ ।

**ਸਰਦਾਰ ਦਲੀਪ ਸਿੰਘ ਪਾਂਧੀ :** ਇਹ ਜਿਹੜਾ ਮਾਮਲਾ ਵਿਚਾਰ ਅਧੀਨ ਹੈ ਇਸ ਦਾ ਫ਼ੈਸਲਾ ਕਦੋਂ ਤਕ ਕਰ ਦਿਤਾ ਜਾਵੇਗਾ ?

**ਮੰਤਰੀ:** ਇਸ ਦਾ ਫੈਸਲਾ ਥੋੜੇ ਦਿਨਾਂ ਵਿਚ ਹੀ ਕਰ ਦਿਤਾ ਜਾਵੇਗਾ।

**ਕਾਮਰੇਡ ਸੱਤਪਾਲ ਡਾਂਗ** : ਕੀ ਵਜ਼ੀਰ ਸਾਹਿਬ ਦਸਣਗੇ ਕਿ ਇਹ ਜਿਹੜੇ ਗੁਰਭਗਵੰਤ ਸਿੰਘ, ਮਿਲਕ ਕਮਿਸ਼ਨਰ ਹਨ, ਇਹ ਪਹਿਲਾਂ ਵੇਰਕਾ ਡੇਯਰੀ ਪਲਾਂਟ ਦੇ ਜਨਰਲ ਮੈਨੇਜਰ ਸਨ ਅਤੇ ਇਹ ਕੁਲਦੀਪ ਸਿੰਘ ਵਿਰਕ ਦੇ ਰਿਸ਼ਤੇਦਾਰ ਹਨ ਅਤੇ ਇਨ੍ਹਾਂ ਪਾਸ ਕੁਆਲੀਫਿਕੇਸ਼ਨਾਂ ਨਹੀਂ ਸਨ ਅਤੇ ਫੇਵਰੇਟਿਜ਼ਮ ਅਤੇ ਨੈਪੋਟਿਜ਼ਮ ਕਾਰਨ ਇਨ੍ਹਾਂ ਨੂੰ ਗਿਲ ਗੌਰਮੈਂਟ ਵੇਲੇ ਲਗਾਇਆ ਗਿਆ ?

**ਮੰਤਰੀ**: ਇਹ ਸਪਲੀਮੈਂਟਰੀ ਇਸ ਸਵਾਲ ਵਿੱਚੋਂ ਤਾਂ ਪੈਦਾ ਨਹੀਂ ਹੁੰਦਾ ਪਰ ਇਹ ਠੀਕ ਏ ਕਿ ਇਹ ਵੇਰਕਾ ਮਿਲਕ ਪਲਾਂਟ ਦੇ ਜਨਰਲ ਮੈਨੇਜਰ ਲਗੇ ਰਹੇ ਹਨ।

**चौधरी बलबीर सिंह** : क्या मन्त्री महोदय बताएंगे कि जनरल मैनेजर, वेरका प्लांट की पोस्ट से मिल्क कमिश्नर की जो पोज़ीशन है यह प्रोमोशन है या नहीं ?

**ਮੰਤਰੀ** : ਡੈਫਿਨਿਟਲੀ ਸੁਪੀਰੀਅਰ ਪੋਸਟ ਹੈ । (ਵਿਘਨ)

**ਸ੍ਰੀ ਸਪੀਕਰ** : ਜੇਕਰ ਪੋਸਟ ਸੁਪੀਰੀਅਰ ਹੈ ਤਾਂ ਇਹ ਪ੍ਰੋਮੋਸ਼ਨ ਬਣ ਜਾਂਦੀ ਹੈ। ਪਹਿਲਾਂ ਤੁਸੀਂ ਕਿਹਾ ਹੈ ਕਿ ਪ੍ਰੋਮੋਸ਼ਨ ਨਹੀਂ ਹੋਈ । (ਵਿਘਨ) **(If the post is superior it amounts to promotion. But the hon. Minister has stated earlier that no promotion was given to him).**

**चौधरी बलबीर सिंह** : स्पीकर साहिब, इन्होंने दो जवाब दिए हैं एक तो यह कि इन्होंने उस की प्रोमोशन नहीं की और दूसरी तरफ कहते हैं कि यह मिल्क कमिश्नर की पोस्ट सुपीरियर है, तो कौन सा जवाब ठीक है ?

**ਮੰਤਰੀ** : ਦੋਵੇਂ ਹੀ ਗਲਾਂ ਠੀਕ ਹਨ, ਜਨਾਬ। ਪ੍ਰੋਮੋਸ਼ਨ ਵੀ ਹੈ ਅਤੇ ਪੋਸਟ ਵੀ ਸੁਪੀਰੀਅਰ ਹੈ।

*(Interruptions)*

**Mr. Speaker**: Order please. The Minister has now corrected himself.

**ਸਰਦਾਰ ਕਿਰਪਾਲ ਸਿੰਘ** : ਕੀ ਵਜ਼ੀਰ ਸਾਹਿਬ ਦਸਣਗੇ ਕਿ ਇਹ ਓਹੀ ਅਫਸਰ ਹੈ ਜਿਸ ਨੂੰ ਆਪਣੇ ਸਬਜੈਕਟ ਵਿਚ ਮਹਾਰਤ ਹਾਸਲ ਕਰਨ ਲਈ ਫਾਰਨ ਟ੍ਰੇਨਿੰਗ ਲਈ ਭੇਜਿਆ ਗਿਆ ਸੀ ?

**ਮੰਤਰੀ**: ਜੀ ਹਾਂ ਇਹ ਕਾਫੀ ਟ੍ਰੇਨਿੰਗ ਬਾਹਰਲੇ ਮੁਲਕਾਂ ਵਿਚੋਂ ਲੈ ਕੇ ਆਏ ਹਨ।

**ਕਾਮਰੇਡ ਸੱਤ ਪਾਲ ਡਾਂਗ** : ਕੀ ਵਜ਼ੀਰ ਸਾਹਿਬ ਦਸਣਗੇ ਕਿ ਹੁਣ ਕਿਉਂਕਿ ਡੇਯਰੀ ਡਿਵੈਲਪਮੈਂਟ ਕਾਰਪੋਰੇਸ਼ਨ ਬਣ ਗਈ ਹੈ ਤਾਂ ਮਿਲਕ ਕਮਿਸ਼ਨਰ ਦਾ ਹੁਣ ਕੋਈ ਕੰਮ ਨਹੀਂ, ਤਾਂ ਕੀ ਇਸ ਨੂੰ ਹਟਾਇਆ ਜਾਵੇਗਾ ?

**ਮੰਤਰੀ**: ਇਹ ਮਾਮਲਾ ਸਰਕਾਰ ਦੇ ਵਿਚਾਰ ਅਧੀਨ ਹੈ ।

---

**Providing Government College in Pathankot Tehsil**

***1139. Chaudhri Ram Singh :** Will the Minister for Education be pleased to state whether there is any proposal under the consideration of the Government to provide a Government College in the Hilly and Backward Pathankot Tehsil ?

**ਸਰਦਾਰ ਸੁਰਜੀਤ ਸਿੰਘ** : ਨਹੀਂ ਜੀ ।

**ਚੌਧਰੀ ਰਾਮ ਸਿੰਘ :** ਕੀ ਵਜ਼ੀਰ ਸਾਹਿਬ ਦਸਣਗੇ ਕਿ ਕੀ ਇਹ ਸਾਰਾ ਬੈਕਵਰਡ ਇਲਾਕਾ ਹੈ ਅਤੇ ਇਸ ਇਲਾਕੇ ਦੀ ਕਿੰਨੇ ਹੀ ਸਾਲਾਂ ਤੋਂ ਮੰਗ ਹੈ ਕਿ ਇਥੇ ਕਾਲਜ ਖੋਲ੍ਹਿਆ ਜਾਵੇ ? ਕੀ ਗੌਰਮੈਂਟ ਇਥੇ ਕਾਲਜ ਇਸ ਸਾਲ ਖੋਲਣ ਦੀ ਗਲ ਤੇ ਵਿਚਾਰ ਕਰੇਗੀ ?

**ਮੰਤਰੀ:** ਚੌਥੀ ਪੰਜ ਸਾਲਾ ਯੋਜਨਾ ਵਿੱਚ ਜਿਹੜੀ ਪ੍ਰੋਵੀਜ਼ਨ ਸੀ ਉਸ ਅਨੁਸਾਰ ਇਕ ਕਾਲਜ ਕਰਮਸਰ ਵਿਖੇ ਖੋਲ੍ਹ ਦਿਤਾ ਗਿਆ ਹੈ ਅਤੇ ਦੂਜਾ ਭਟੀ ਵਿਚ, ਇਸ ਲਈ ਫਿਲਹਾਲ ਗੌਰਮੈਂਟ ਕਾਲਜ ਨਹੀਂ ਖੋਲ੍ਹਿਆ ਜਾ ਸਕਦਾ। ਮੈਨੂੰ ਇਸ ਇਲਾਕੇ ਨਾਲ ਹਮਦਰਦੀ ਹੈ ਜੇਕਰ ਕੋਈ ਪ੍ਰਾਈਵੇਟ ਉਦਮ ਨਾਲ ਕਾਲਜ ਖੋਲ੍ਹ ਦਿਤਾ ਜਾਵੇ ਤਾਂ ਸਰਕਾਰ ਜ਼ਿਆਦਾ ਤੋਂ ਜ਼ਿਆਦਾ ਮਦਦ ਦੇਵੇਗੀ।

**ਚੌਧਰੀ ਤੁਲਸੀ ਰਾਮ ਚੌਹਾਨ :** ਕੀ ਵਜ਼ੀਰ ਸਾਹਿਬ ਦਸਣਗੇ ਕਿ ਸਾਰਾ ਇਲਾਕਾ ਪਠਾਨਕੋਟ ਤੋਂ ਲੈ ਕੇ ਰੋਪੜ ਤਕ ਕੰਡੀ ਦਾ ਇਲਾਕਾ ਹੈ ਅਤੇ ਬੈਕਵਰਡ ਹੈ ਅਤੇ ਇਸ ਦੀ 25 ਮੀਲ ਲੰਮੀ ਸਰਹਦ ਹੈ ? ਕੀ ਇਸ ਇਲਾਕੇ ਵਿਚ ਕਿਸੇ ਥਾਂ ਕਾਲਜ ਖੋਲ੍ਹਣਗੇ ?

**ਮੰਤਰੀ:** ਮੈਂ ਇਹ ਵੇਖਦਾ ਰਿਹਾ ਹਾਂ ਕਿ ਪਿਛਲੇ 20 ਸਾਲਾਂ ਵਿਚ ਇਸ ਇਲਾਕੇ ਬਾਰੇ ਕੁਝ ਵੀ ਨਹੀਂ ਕੀਤਾ ਗਿਆ।

**ਭਗਤ ਗੁਰਾਂ ਦਾਸ ਹੰਸ:** ਕੀ ਵਜ਼ੀਰ ਸਾਹਿਬ ਦਸਣਗੇ ਕਿ ਜੇਕਰ ਪਿਛਲੇ 20 ਸਾਲਾਂ ਵਿੱਚ ਕੁਝ ਨਹੀਂ ਕੀਤਾ ਗਿਆ ਤਾਂ ਇਹ ਆਪਣੇ ਪੀਰੀਅਡ ਵਿਚ ਕੁਝ ਕਰ ਕੇ ਵਿਖਾਣਗੇ ?

**ਮੰਤਰੀ:** ਅਸੀਂ ਤਾਂ ਕਰ ਹੀ ਰਹੇ ਹਾਂ।

**चौधरी बलबीर सिंह :** क्या मन्त्री महोदय बताएंगे कि इन्होंने अपने अर्सा में क्या कुछ किया है ?

**मन्त्री :** बहुत कुछ किया है । (हंसी)

**ਚੌਧਰੀ ਤੁਲਸੀ ਰਾਮ ਚੌਹਾਨ :** ਮੈਂ ਮਨਿਸਟਰ ਸਾਹਿਬ ਨੂੰ ਬੇਨਤੀ ਕਰਾਂਗਾ ਕਿ ਇਸ ਇਲਾਕੇ ਵਿਚ ਕਾਲਜ ਖੋਲ੍ਹ ਦਿਤਾ ਜਾਵੇ ਅਤੇ ਕਦ ਤਕ ਖੋਲ੍ਹਣ ਦਾ ਵਿਚਾਰ ਹੈ ?

**ਮੰਤਰੀ:** ਫਿਲਹਾਲ ਤਾਂ ਪ੍ਰੋਵੀਜ਼ਨ ਕੋਈ ਨਹੀਂ ਹੈ ਜੀ।

**ਚੌਧਰੀ ਜਗਤ ਰਾਮ :** ਕੀ ਵਜ਼ੀਰ ਸਾਹਿਬ ਦਸਣਗੇ ਕਿ ਇਨ੍ਹਾਂ ਨੇ ਕਿਹਾ ਹੈ ਕਿ ਪਿਛਲੇ 20 ਸਾਲਾਂ ਵਿੱਚ ਕਾਂਗਰਸ ਸਰਕਾਰ ਨੇ ਇਸ ਇਲਾਕੇ ਬਾਰੇ ਕੁਝ ਨਹੀਂ ਕੀਤਾ ਤਾਂ ਕੀ ਇਹ ਦਸਣਗੇ ਕਿ ਇਨ੍ਹਾਂ ਨੇ ਆਪਣੇ ਟਾਇਮ ਵਿਚ ਕਿੰਨੇ ਨਿਸ਼ਾਨ ਸਾਹਿਬ ਗਡੇ ਹਨ ?

**ਮੰਤਰੀ:** ਆਨਰੇਬਲ ਮੈਂਬਰ ਸਾਹਿਬ ਜਾ ਕੇ ਗਿਣ ਲੈਣ। (ਹਾਸਾ)

---

### Grants given by the Government for the repairs of School Buildings

***1527. Sardar Raja Singh :** Will the Minister for Education be pleased to state—

(a) the number and details of schools district-wise in the State which have been given grant by the Government for the repairs of their buildings during 1969-70 to-date ;

(b) the district-wise number of schools out of those referred to in para (a) above ,the repairs of which have not been carried out so far together with the reasons therefor ;

(c) whether it is essential for the P.W.D. to get completion certificates from the Head Masters of the Schools; if so , the number of

such schools referred to in para (a) above from whose Head-masters completion certificates have not been obtained and the reasons therefor ?

**ਸਰਦਾਰ ਸੁਰਜੀਤ ਸਿੰਘ:** (ੲ) ਸੂਚੀ ਸਦਨ ਦੀ ਮੇਜ਼ ਤੇ ਅਨੁਲਗ I, II ਅਤੇ III ਤੇ ਰਖੀ ਜਾਂਦੀ ਹੈ ।

(ਬੀ ਤੇ ਸੀ) ਚਾਲੂ ਵਿੱਤੀ ਸਾਲ 1969-70 ਵਿਚ ਮਨਜ਼ੂਰ ਕੀਤੀਆਂ ਗਰਾਂਟਾਂ ਮਾਰਚ, 1970 ਦੇ ਅੰਤ ਤੀਕ ਖਰਚ ਕੀਤੀਆਂ ਜਾਣੀਆਂ ਹਨ। ਇਸ ਕਾਰਨ ਪ੍ਰਸ਼ਨ ਦੇ ਇਨ੍ਹਾਂ ਭਾਗਾਂ ਬਾਰੇ ਸੂਚਨਾ ਇਸ ਸਮੇਂ ਦੇਣਾ ਸੰਭਵ ਨਹੀਂ ਹੈ ਕਿਉਂਜੋ ਸਬੰਧਤ ਅਧਿਕਾਰੀਆਂ ਨੇ ਸਾਰਾ ਖਰਚ 31 ਮਾਰਚ, 1970, ਤੀਕ ਖਰਚ ਕਰਕੇ ਹੀ ਸੂਚਿਤ ਕਰਨਾ ਹੈ। ਸਬੰਧਤ ਸਕੂਲਾਂ ਦੇ ਹੈਡਮਾਸਟਰਾਂ ਕੋਲੋਂ ਸਮਾਪਤੀ-ਪੱਤਰ ਪ੍ਰਾਪਤ ਕਰਨ ਬਾਰੇ ਮਾਮਲਾ ਸਰਕਾਰ ਦੇ ਵਿਚਾਰ ਅਧੀਨ ਹੈ ।

## ANNEXURE I

| Serial No. | Name of District and School | Nature of the work sanctioned | Amount sanctioned |
|---|---|---|---|
| 1 | 2 | 3 | 4 |
| | **(I) AMRITSAR DISTRICT** | | |
| | **(i) New Works** | | |
| | | | Rs. |
| 1. | Government High School, Bhallarwal .. | Special Repairs. | 12,500 |
| 2. | Govt. Middle School, Verowal .. | Ditto | 19,930 |
| 3. | Government High School, Tehli Sahib | Ditto | 7,630 |
| 4. | Government Higher Secondary School, Patti .. | Ditto | 7,620 |
| 5. | Government Middle School, Chogawan | Ditto | 5,290 |
| 6. | Government Middle School, Dubli .. | Ditto | 17,910 |
| 7. | Government Pry. School, Shahid Bhagat Singh Road, Amritsar | Ditto | 8,100 |
| 8. | Government High School, Kohali .. | Ditto | 12,300 |
| 9. | Government Middle School, Sathiala | Ditto | 5,950 |
| 10. | Government Middle School, Thoba | Ditto | 3,150 |
| 11. | Government Middle School, Chamiari | Ditto | 3,500 |
| 12. | Government High School, Verpal .. | Ditto | 4,300 |
| 13. | Government Girls High School, Ajnala | Ditto | 9,590 |
| 14. | Government Middle School, Kirtowal | Ditto | 14,050 |

[Minister for Education]

| Serial No. | Name of District and School | Nature of the work sanctioned | Amount sanctioned |
|---|---|---|---|
| 1 | 2 | 3 | 4 |
| 15 | Government High School, Gharyala .. | Special Repairs to Old Block | Rs. 10,300 |
| 16 | Government Middle School, Bhuchar Sohal .. | Special Repairs | 6,900 |
| 17 | Government Pry. School, Hathi Gate, Amritsar .. | Ditto | 4,780 |
| 18 | Government High School, Chhjjalwadi | Ditto | 14,600 |
| | **(ii) Works in Progress** | | |
| 19 | Government High School, Butala .. | Special Repairs | 5,100 |
| 20 | Government High School, Ram Diwali | Ditto | 3,100 |
| 21 | Government High School, Sangatpura | Ditto | 2,000 |
| 22 | Government High School, Jagdev Kalan | Ditto | 7,200 |
| 23 | Government High School, Raja Sansi | Ditto | 385 |
| 24 | Government Middle School, Heir .. | Ditto | 1,035 |
| 25 | Government High School, Sabra .. | Ditto | 3,000 |
| 26 | Government Higher Secondary School, Valtoha .. | Ditto | 6,334 |
| | **(II) Patiala District** | | |
| 1 | Government Institute of Oriental and Modern Indian Languages, Patiala .. | Special Repairs | 14,300 |
| | (III) FEROZEPUR DISTRICT | | |
| | **(i) New Works** | | |
| 1 | Government High School, Chak Sherwala | Special Works | 9,680 |
| | **(ii) Works in Progress** | | |
| 2. | Government High School, Fatehgarh Panjtoor .. | Special Repairs | 10,350 |
| 3 | Government High School, Kishanpura .. | Ditto | 9,360 |
| 4 | Government High School, Binder Kalan | Ditto | 4,800 |
| | (IV) GURDASPUR DISTRICT | | |
| | **(i) New Works** | | |
| 1 | Government High School, Mirzajan .. | Special Repairs | 19,400 |
| | **(ii) Works In Progress** | | |
| 2 | Government Middle School, Bal .. | Special Repairs | 4,238 |

| Serial No. | Name of District and school | Nature of the work sanctioned | Amount sanctioned |
|---|---|---|---|
| 1 | 2 | 3 | 4 |
| | (V) HOSHIARPUR DISTRICT | | |
| | **Works In Progress** | | |
| 1 | Government Girls Middle School, Kandala Jattan .. | Special Repairs | 4,440 |
| 2 | Government Middle School, Nainowal Jattan .. | Ditto | 2,185 |
| 3 | Government High School, Chotala .. | Ditto | 2,850 |
| 4 | Government Middle School, Nanda Chaur .. | Ditto | 12,015 |
| 5 | Government High School, Saroya .. | Ditto | 10,000 |
| 6 | Government High School, Nai Abadi, Hoshiarpur .. | Ditto Primary Deptt's Building | 5,5,65 |
| 7 | Government High School, Ahranakalan | Special Repairs | 16,195 |
| 8 | Government Primary School, Kamal Pur Hoshiarpur .. | Ditto | 2,870 |
| | (VI) JULLUNDUR DISTRICT | | |
| | **New Works** | | |
| 1 | Government Pry. School, Basti Sheikh, Jullundur .. | Special Repairs | 19,970 |
| 2 | Government Pry. School, Basti Baba Khel, Jullundur .. | Ditto | 6,450 |
| 3 | Government Pry. School, Panj Pir, Jullundur .. | Ditto | 6,700 |
| 4 | Government Pry. School, Tahli Mohalla, Jullundur .. | Ditto | 9,600 |
| | **Works In Progress** | | |
| 5 | Government High School, Nakodar .. | Special Repairs | 5,200 |
| | (VII) LUDHIANA DISTRICT | | |
| | **New Works** | | |
| 1 | Government Girls Middle School, Malaudh .. | Special Repairs | 3,400 |
| | **Works In Progress** | | |
| 2 | Government Higher Secondary School, Sarabha .. | Special Repairs | 12,116 |
| 3 | Government High School, Samrala .. | Ditto | 15,660 |

**ਕਾਮਰੇਡ ਸੱਤ ਪਾਲ ਡਾਂਗ** : ਕੀ ਇਹ ਹਕੀਕਤ ਹੈ ਕਿ ਸਰਕਾਰ ਨੇ ਮਿਊਂਸਪਲ ਕਮੇਟੀਜ਼ ਨੂੰ ਪੁਲ ਅਪ ਕਰਨ ਵਾਸਤੇ ਕੋਈ ਹਦਾਇਤ ਕੀਤੀ ਹੈ ਕਿ ਉਹ ਆਪੋ ਆਪਣੀਆਂ ਕਮੇਟੀਜ਼ ਦੇ ਕੇਸਿਜ਼ ਦੇ ਨਿਪਟਾਰੇ ਲਈ ਸਪੈਸ਼ਲ ਮੈਜਿਸਟਰੇਟਸ ਦੀ ਨਿਯੁਕਤੀ ਕਰਨ ?

**ਮੰਤਰੀ**: ਅਸੀਂ ਲੁਧਿਆਣਾ, ਜਾਲੰਧਰ ਅਤੇ ਫਿਰੋਜ਼ਪੁਰ ਦੀਆਂ ਮਿਊਂਸਪਲ ਕਮੇਟੀਜ਼ ਨੂੰ ਲਿਖਿਆ ਹੈ ਕਿ ਉਹ ਮੈਜਿਸਟਰੇਟਸ ਦੀਆਂ ਓਪਨ ਕੋਰਟਸ ਦੇ ਬਾਰੇ ਕੋਈ ਰੈਜ਼ੋਲਿਊਸ਼ਨ ਪਾਸ ਕਰਨ। ਏਸੇ ਤਰ੍ਹਾਂ ਦੀ ਹਦਾਇਤ ਛੋਟੀਆਂ ਮਿਊਂਸਪਲ ਕਮੇਟੀਜ਼ ਨੂੰ, D.P. O. S ਦੇ, ਰਾਹੀਂ, ਕੋਈ ਸਕੀਮ ਚਾਕ ਆਊਟ ਕਰਕੇ ਭੇਜਣ ਲਈ ਕੀਤੀ ਗਈ ਹੈ ?

**ਸ੍ਰੀ ਗੁਰਦਿਆਲ ਸੈਣੀ** : ਕੀ ਇਹ ਹਕੀਕਤ ਹੈ ਕਿ ਮਿਊਂਸਪਲ ਕਮੇਟੀ, ਜਾਲੰਧਰ ਨੇ ਇਸ ਤਰ੍ਹਾਂ ਦਾ ਕੋਈ ਰੈਜ਼ੋਲਿਊਸ਼ਨ ਪਾਸ ਕੀਤਾ ਹੈ ਕਿ ਵੱਖਰੀਆਂ ਕੋਰਟਸ ਬਣਾਉਣ ਦੀ ਕੀ ਜ਼ਰੂਰਤ ਹੈ ਜਦੋਂ ਕਿ ਸਰਕਾਰ ਨੇ ਪਹਿਲਾਂ ਹੀ ਹਰ ਜ਼ਿਲ੍ਹੇ ਵਿਚ ਮੈਜਿਸਟਰੇਟਸ ਲਗਾਏ ਹੋਏ ਹਨ ? ਮੈਜਿਸਟਰੇਟਸ ਦੀਆਂ ਕੋਰਟਸ ਲਗਾਉਣ ਦਾ ਮੁਆਮਲਾ ਹੁਣ ਕਿਸ ਸਟੇਜ ਤੇ ਹੈ ?

**ਮੰਤਰੀ** : ਸਰਕਾਰ ਦੇ ਪਾਸ ਐਸੀ ਕੋਈ ਇਤਲਾਹ ਨਹੀਂ । ਓਪਨ ਕੋਰਟਸ ਦਾ ਮੁਆਮਲਾ ਫਾਈਨਲ ਸਟੇਜ ਤੇ ਹੈ ।

**ਸ੍ਰੀ ਗੁਰਦਿਆਲ ਸੈਣੀ** : ਇਹ ਡੇਟ ਦੱਸ ਸਕਦੇ ਹੋ ਕਿ ਰੈਜ਼ੋਲਿਊਸ਼ਨ ਕਿਸ ਦਿਨ ਪਾਸ ਹੋਇਆ ?

**ਮੰਤਰੀ** : ਇਸ ਦੇ ਲਈ ਨੋਟਿਸ ਚਾਹੀਦਾ ਹੈ ਜੀ ।

**ਸ੍ਰੀ ਸਰਦਾਰੀ ਲਾਲ ਕਪੂਰ** : ਕੀ ਇਹ ਹਕੀਕਤ ਹੈ ਕਿ ਰੈਜ਼ੋਲਿਊਸ਼ਨ ਪਾਸ ਹੋਏ ਨੂੰ 7 ਮਹੀਨੇ ਤੋਂ ਜ਼ਿਆਦਾ ਹੋ ਗਏ ਹਨ ਪਰ ਸਰਕਾਰ ਨੂੰ ਕੋਈ ਇਤਲਾਹ ਨਹੀਂ, ਇਸ ਦਾ ਕੀ ਕਾਰਨ ਹੈ ?

**ਮੰਤਰੀ** : ਮੇਰੇ ਪਾਸ ਐਸੀ ਕੋਈ ਇਨਫਰਮੇਸ਼ਨ ਨਹੀਂ ।

**ਸਰਦਾਰ ਕਿਰਪਾਲ ਸਿੰਘ** : ਕੀ ਓਪਨ ਕੋਰਟਸ ਮਿਊਂਸਪੈਲਿਟੀਜ਼ ਦੇ ਮੁਆਮਲਿਆਂ ਸਬੰਧੀ ਜਿਹੜੀਆਂ ਬਣਨਗੀਆਂ, ਉਹ ਸ਼ਹਿਰੀ ਲੋਕਾਂ ਦੀ ਸਹੂਲਤ ਦੇ ਲਈ ਮਿਊਂਸਪੈਲਿਟੀਜ਼ ਦੇ ਨਾਲ ਹੀ ਬਣਾਈਆਂ ਜਾਣਗੀਆਂ ?

**ਮੰਤਰੀ** : ਇਹ ਹਦਾਇਤਾਂ ਤਾਂ ਉਥੋਂ ਦੀਆਂ ਡਿਸਟਰਿਕਟ ਕੋਰਟਸ ਨੂੰ ਹੀ ਕੀਤੀਆਂ ਗਈਆਂ ਹਨ............................

**ਸਰਦਾਰ ਕਿਰਪਾਲ ਸਿੰਘ** : ਮੇਰਾ ਕਹਿਣ ਦਾ ਭਾਵ ਇਹ ਸੀ ਕਿ ਲੋਕਾਂ ਦੇ ਆਰਾਮ ਲਈ ਇਹ ਕੋਰਟਸ ਮਿਊਂਸਪਲ ਕਮੇਟੀਜ਼ ਦੇ ਪ੍ਰਿਮਿਸਜ਼ ਵਿਚ ਕਾਇਮ ਕੀਤੀਆਂ ਜਾਣਗੀਆਂ ?

**ਮੰਤਰੀ** : ਜੇ ਕਮੇਟੀਜ਼ ਉਨ੍ਹਾਂ ਨੂੰ ਸਟੇਬਲ ਜਗ੍ਹਾ ਦੇ ਸਕਦੀਆਂ ਹੋਣ ਤਾਂ ਇਹ ਉਥੇ ਵੀ ਸ਼ਿਫਟ ਹੋ ਸਕਣਗੀਆਂ ।

---

## Disparities in Pay Scales/Dearness Allowance Between the Employees of Government Schools and Recognised and Private-Aided Schools

*1175. **Comrade Satya Pal Dang**: Will the Minister for Education be pleased to state —

(a) whether there exists parity in the pay scales and dearness allowances of the employees of Government schools in the State on the one hand and corresponding categories of the employees of the recognised and

private-aided schools on the other; if not a statement giving the details of the difference in the scales of pay etc. of the said employees be laid on the Table of the House;

(b) whether the Government proposes to take steps to remove or to ensure the removal of these disparities?

ve

**ਸਰਦਾਰ ਸੁਰਜੀਤ ਸਿੰਘ** : (ਏ) ਟੀਚਰਾਂ, ਮਾਸਟਰਾਂ, ਹੈਡਮਾਸਟਰਾਂ ਅਤੇ ਪ੍ਰਿੰਸੀਪਲਾਂ ਦੇ ਮੁਢਲੇ ਸਕੇਲਾਂ ਵਿਚ ਤਾਂ ਬਰਾਬਰ ਹੈ, ਪਰੰਤੂ ਕਈ ਸਿਲੈਕਸ਼ਨ ਗਰੇਡਾਂ ਵਿਚ ਨਹੀਂ । ਗੈਰ-ਅਧਿਆਪਕੀ ਅਮਲੇ ਦੇ ਸਕੇਲਾਂ ਵਿਚ ਵੀ ਬਰਾਬਰੀ ਨਹੀਂ ਹੈ । ਲੋੜੀਂਦੀ ਸੂਚਨਾ ਸਦਨ ਦੀ ਮੇਜ਼ ਤੇ ਰੱਖੀ ਜਾਂਦੀ ਹੈ ।

| ਸਰਕਾਰੀ ਸਕੂਲਾਂ ਵਿਚ ਗਰੇਡ | ਪ੍ਰਾਈਵੇਟ ਸਕੂਲਾਂ ਵਿਚ ਗਰੇਡ |
|---|---|
| 1. ਟੀਚਰ, 125/300 | ਟੀਚਰ, 125/300 |
| 2. ਮਾਸਟਰ, 220/500 | ਮਾਸਟਰ, 220/500 |
| 3. ਲੈਕਚਰਾਰ ਥੋਰਡ ਡਵੀਜ਼ਨ, 250/550 | ਲੈਕਚਰਾਰ, ਥਰਡ ਡਵੀਜ਼ਨ, 250/550 |
| 4. ਲੈਕਚਰਾਰ ਫਸਟ ਅਤੇ ਸੈਕਿੰਡ ਡਵੀਜ਼ਨ, 300/600 | ਲੈਕਚਰਾਰ ਫਸਟ ਅਤੇ ਸੈਕੰਡ ਡਵੀਜ਼ਨ, 300/600 |
| 5. ਹੈਡਮਾਸਟਰ, 300/600 | ਹੈਡਮਾਸਟਰ, 300/600 |
| 6. ਪ੍ਰਿੰਸੀਪਲ, 400/800 | ਪ੍ਰਿੰਸੀਪਲ, 400/800 |
| 7. ਸਲੈਕਸ਼ਨ ਗਰੇਡ ਹੈਡਮਾਸਟਰ. 400/800 | ਸਲੈਕਸ਼ਨ ਗਰੇਡ ਹੈਡਮਾਸਟਰ, ਨਹੀਂ ਦਿਤਾ ਗਿਆ |
| 8. ਸਲੈਕਸ਼ਨ ਗਰੇਡ ਪ੍ਰਿਸੀਪਲ, 700/1,100 | ਸਲੈਕਸ਼ਨ ਗਰੇਡ ਪ੍ਰਿੰਸੀਪਲ ਨਹੀਂ ਦਿਤਾ ਗਿਆ |
| 9. ਸਲੈਕਸ਼ਨ ਗਰੇਡ ਕਲਾਸੀਕਲ ਅਤੇ ਵਰਨੈਕੂਲਰ ਟੀਚਰ, 220/400 | ਕਲਾਸੀਕਲ ਅਤੇ ਵਰਨੈਕੂਲਰ ਟੀਚਰਾਂ ਨੂੰ ਸਲੈਕਸ਼ਨ ਗਰੇਡ ਨਹੀਂ ਦਿਤਾ ਗਿਆ। |
| 10. ਕਲਰਕ, 110/250 | ਕਲਰਕ, 60/175 |
| 11. ਚਪੜਾਸੀ, ਚੌਕੀਦਾਰ ਅਤੇ ਹੋਰ ਕਲਾਸ ਚੌਥਾ ਦਰਜਾ ਅਮਲਾ, 70/95 | ਚਪੜਾਸੀ, ਚੌਕੀਦਾਰ ਅਤੇ ਹੋਰ ਕਲਾਸ ਚੌਥਾ ਦਰਜਾ ਅਮਲਾ, 30/35 |

ਮਹਿੰਗਾਈ ਭੱਤਾ ਸਰਕਾਰੀ ਅਤੇ ਗੈਰ-ਸਰਕਾਰੀ ਸਕੂਲਾਂ ਦੇ ਕਰਮਚਾਰੀਆਂ ਨੂੰ ਬਰਾਬਰ ਦਰਾਂ ਤੇ ਦਿਤਾ ਜਾਂਦਾ ਹੈ ।

(ਬੀ) ਤਨਖਾਹਾਂ ਅਤੇ ਮਹਿੰਗਾਈ ਭੱਤੇ ਵਿਚ ਬਰਾਬਰੀ ਦਾ ਅਸੂਲ ਤਾਂ ਸਰਕਾਰ ਨੇ ਮੰਨਿਆ ਹੈ ਪਰੰਤੂ ਇਸ ਅਸੂਲ ਦੀ ਪਾਲਣਾ ਲਈ ਮਾਇਕੀ ਔਕੜਾਂ ਹਨ । ਜੇ ਸਰਕਾਰ ਪਾਸ ਫੰਡ ਹੋਏ ਤਾਂ ਗੈਰ-ਅਧਿਆਪਕੀ ਅਮਲੇ ਨੂੰ ਵੀ ਜਿਥੇ ਜਿਥੇ ਸੰਭਵ ਹੋਇਆ ਇਸ ਅਸੂਲ ਦੇ ਅਧਾਰ ਤੇ ਬਰਾਬਰੀ ਦੇ ਗਰੇਡ ਦਿਤੇ ਜਾਣਗੇ । ਪਰੰਤੂ ਅਧਿਆਪਕੀ ਅਮਲੇ ਲਈ ਸਲੈਕਸ਼ਨ ਗਰੇਡਾਂ ਵਿਚ ਬਰਾਬਰੀ ਦੇਣਾ ਅਸੰਭਵ ਹੈ ਕਿਉਂ ਜੋ ਪ੍ਰਾਈਵੇਟ ਸਕੂਲਾਂ ਦੇ ਅਮਲੇ ਦੀ ਕੋਈ ਸਾਂਝੀ ਸਿਨਿਆਰਿਟੀ ਨਹੀਂ ਹੈ ।

**ਡਾਕਟਰ ਅਜੀਤ ਸਿੰਘ ਕਲਸਟ** : ਕੀ ਸਰਕਾਰ ਜਾਣਦੀ ਹੈ ਕਿ ਪ੍ਰਾਈਵੇਟ ਸਕੂਲਾਂ ਦੇ ਵਿਚ ਟੀਚਰਾਂ ਦੇ ਗਰੇਡ ਮਨ-ਮਰਜ਼ੀ ਦੇ ਦਿਤੇ ਜਾਂਦੇ ਹਨ? ਮੇਰੇ ਹਲਕੇ ਵਿਚ ਕਈ ਐਸੇ ਸਕੂਲ ਹਨ ਜਿੱਥੇ ਟੀਚਰਾਂ ਨੂੰ 60—30 ਰੁਪਏ ਦਿਤੇ ਗਏ ਹਨ ?

**ਮੰਤਰੀ** : ਰੈਕੁਗਨਾਈਜ਼ਡ ਸਕੂਲਾਂ ਦੇ ਵਿਚ ਐਸਾ ਨਹੀਂ ਹੈ । ਜੇ ਕਿਤੇ ਐਸਾ ਹੋਵੇ ਤਾਂ ਉਹ ਸਰਕਾਰ ਦੇ ਨੋਟਿਸ ਵਿਚ ਲਿਆਉਣ ਅਸੀਂ ਇਨਕੁਆਇਰੀ ਕਰਾ ਲਵਾਂਗੇ ।

**ਕਾਮਰੇਡ ਸੱਤਪਾਲ ਡਾਂਗ** : ਕੀ ਵਜ਼ੀਰ ਸਾਹਿਬ ਇਹ ਗੱਲ ਦਸਣਗੇ ਕਿ ਜਿਥੇ ਟੀਚਰਾਂ ਦੇ ਗਰੇਡ ਵਧਾਏ ਗਏ ਹਨ, ਉਥੇ ਸਕੂਲਾਂ ਵਿਚ ਕੰਮ ਕਰਨ ਵਾਲੇ ਕਲਰਕਸ ਦੇ ਗਰੇਡਜ਼ ਪੁਰਾਣੇ 60—4—100 ਦੇ ਹੀ ਹਨ ਜਦੋਂ ਕਿ ਸਰਕਾਰ ਨੇ ਕਲੈਰੀਕਲ ਕਾਡਰ ਦਾ ਗਰੇਡ 110—5—150 ਦਾ ਕਰ ਦਿਤਾ ਹੈ ।

**ਮੰਤਰੀ** : ਜਿਹੜੇ ਗਰੇਡਜ਼ ਕੋਠਾਰੀ ਕਮਿਸ਼ਨ ਦੇ ਅਧਾਰ ਤੇ ਬੜ੍ਹਾਏ ਸੀ, ਉਨ੍ਹਾਂ ਵਿਚ ਕਲਰਕਾਂ ਅਤੇ ਦਰਜਾ ਚਹਾਰਮ ਦੇ ਗਰੇਡਜ਼ ਦੇ ਮੁਤੱਲਿਕ ਕੋਈ ਜ਼ਿਕਰ ਨਹੀਂ ਸੀ ਇਸ ਕਰਕੇ ਇਨ੍ਹਾਂ ਦੇ ਬੜ੍ਹਾਏ ਨਹੀਂ ਸੀ ਗਏ ।

**चौधरी बलबीर सिंह** : क्या पंजाब सरकार ने छोटे मुलाज़मों की तनखाहों में एनामलीज़ को दूर करने के लिये जो पे कमिशन मुकर्रर किया था उस ने क्लैरीकल और दर्जा चार के प्राइवेट टीचर्ज़ का मुआमला टेक-अप नहीं किया था ?

**ਮੰਤਰੀ** : ਚੌਧਰੀ ਸਾਹਿਬ, ਪੇ ਕਮਿਸ਼ਨ ਨੇ ਸਰਕਾਰੀ ਸਕੂਲਾਂ ਦਾ ਮੁਆਮਲਾ ਟੇਕ ਅਪ ਕੀਤਾ ਸੀ ਪ੍ਰਾਈਵੇਟ ਸਕੂਲਾਂ ਦਾ ਨਹੀਂ ।

**चौधरी बलबीर सिंह** : जब सरकार ने प्राईवेट टीचरों की तनखाहें बढ़ा दी हैं तो क्या इन मुलाज़मों की तनखाहों पर भी गौर करेगी, जोकि उन स्कूलों का ही स्टाफ है?

**ਮੰਤਰੀ** : ਸਰਕਾਰ ਨੇ ਅਜੇ ਤੱਕ ਸਰਕਾਰੀ ਮੁਲਾਜ਼ਮਾਂ ਦੀਆਂ ਅਨਾਮਲੀਜ਼ ਦੂਰ ਕਰਨ ਲਈ ਹੀ ਕੰਮ ਕੀਤਾ ਹੈ । ਜੇਕਰ ਫੰਡਜ਼ ਦੀ ਗੁੰਜਾਇਸ਼ ਹੋਈ ਤਾਂ ਸਰਕਾਰ ਇਨ੍ਹਾਂ ਬਾਰੇ ਵੀ ਵਿਚਾਰ ਕਰ ਸਕਦੀ ਹੈ ।

**ਸਰਦਾਰ ਉਮਰਾਓ ਸਿੰਘ** : ਸਪੀਕਰ ਸਾਹਿਬ, ਤੁਸੀਂ ਇਕ ਹੀ ਮੈਂਬਰ ਨੂੰ ਸਪਲੀਮੈਂਟਰੀ ਕਰਨ ਦੀ ਇਜਾਜ਼ਤ ਦੇਈ ਜਾ ਰਹੇ ਹੋ । (ਵਿਘਨ) ਸਾਨੂੰ ਨਹੀਂ ਦੇ ਰਹੇ । (ਵਿਘਨ) ਕੀ ਉਸ ਨੂੰ ਹੀ ਸਪਲੀਮੈਂਟਰੀ ਕਰਨ ਦਾ ਵਕਾਲਤ ਨਾਮਾ ਦੇ ਦਿਤਾ ਗਿਆ ਹੈ ? ਸਾਡੀ ਪਾਰਟੀ ਦੇ ਮੈਂਬਰਾਂ ਨੂੰ ਵੀ ਵਕਤ ਮਿਲਣਾ ਚਾਹੀਦਾ ਹੈ ।

**ਸ੍ਰੀ ਸਪੀਕਰ** : ਤੁਹਾਡੀ ਪਾਰਟੀ ਦੇ ਮੈਂਬਰ ਵੀ ਦੋ ਸਵਾਲ ਪੁਛ ਸਕਦੇ ਹਨ । (The members of the Congress party may also put two supplementary questions.)

**ਚੌਧਰੀ ਤੁਲਸੀ ਰਾਮ ਚੌਹਾਨ** : ਨਹੀਂ ਤੇ ਅਸੀਂ ਵੀ ਲਾਲ ਪੱਗਾਂ ਬੰਨਣੀਆਂ ਸ਼ੁਰੂ ਕਰ ਦੇਈਏ (ਹਾਸਾ) ।

**ਸ੍ਰੀ ਸਪੀਕਰ** : ਇਹ ਤਾਂ ਹੁਣ ਇੰਦਰਾ ਜੀ ਨੇ ਵੀ ਕਿਹਾ ਹੈ.........(ਹਾਸਾ) (This has been stated even by Smt. Indira Gandhi.) (Laughter)

**ਚੌਧਰੀ ਬਲਬੀਰ ਸਿੰਘ** : ਲਾਲ ਪੱਗਾ ਤਾਂ ਸ਼ਗਨ ਦੀ ਨਿਸ਼ਾਨੀ ਹੁੰਦੀ ਹੈ ।

**ਸਰਦਾਰ ਗੁਰਬੰਤਾ ਸਿੰਘ** : ਕੀ ਵਜ਼ੀਰ ਸਾਹਿਬ ਦੱਸਣ ਦੀ ਕਿਰਪਾ ਕਰਨਗੇ ਕਿ ਕੀ ਉਨ੍ਹਾਂ ਨੂੰ ਪਤਾ ਹੈ ਕਿ ਉਨ੍ਹਾਂ ਦੇ ਮਹਿਕਮੇ ਵੱਲੋਂ ਜੋ ਟੀਚਰਾਂ ਲਈ ਗ੍ਰਾਂਟ ਦਿਤੀ ਜਾਂਦੀ ਹੈ, ਉਹ ਮਹਿਕਮੇ ਦੀ ਹੇਰਾਫੇਰੀ ਕਰਕੇ ਸਕੂਲਾਂ ਨੂੰ ਘੱਟ ਮਿਲਦੀ ਹੈ, ਕੀ ਉਹ ਕੋਈ ਅਜਿਹਾ ਪ੍ਰਬੰਧ ਕਰਨਗੇ ਕਿ ਜਿਸ ਦੇ ਨਾਲ ਪੂਰੀ ਪੂਰੀ ਗ੍ਰਾਂਟ ਸਕੂਲਾਂ ਤੱਕ ਪਹੁੰਚ ਸਕੇ ?

**ਮੰਤਰੀ** : ਸਪੀਕਰ ਸਾਹਿਬ, ਇਸ ਸਪਲੀਮੈਂਟਰੀ ਦਾ ਤੁਅੱਲਕ ਇਸ ਸਵਾਲ ਨਾਲ ਤਾਂ ਨਹੀਂ ਹੈ ਪਰ ਮੈਂ ਇਸ ਦਾ ਜਵਾਬ ਦੇ ਦਿੰਦਾ ਹਾਂ ਕਿਉਂਕਿ ਮਾਸਟਰ ਜੀ ਬੜੇ ਸੀਨੀਅਰ ਮੈਂਬਰ ਹਨ । ਸਪੀਕਰ ਸਾਹਿਬ, ਅਸੀਂ ਤਾਂ ਬੜੀ ਗਰਾਂਟ ਦਿੰਦੇ ਹਾਂ । ਕਈ ਕੇਸਾਂ ਦੇ ਵਿਚ ਤਾਂ 1 ਲੱਖ 17 ਹਜ਼ਾਰ ਰੁਪਏ ਗਰਾਂਟ ਦਿੰਦੇ ਹਾਂ ਅਜੇ ਵੀ ਇਹ ਕਹਿੰਦੇ ਹਨ ਕਿ ਇਹ ਘੱਟ ਹੈ ।

**ਸਰਦਾਰ ਗੁਰਬੰਤਾ ਸਿੰਘ** : ਸਪੀਕਰ ਸਾਹਿਬ, ਮੇਰੇ ਸਵਾਲ ਦਾ ਜਵਾਬ ਇਹ ਨਹੀਂ ਹੈ। ਮੈਂ ਤਾਂ ਇਹ ਪੁਛਿਆ ਸੀ ਕਿ ਜਿਹੜੀ ਗ੍ਰਾਂਟ ਮਹਿਕਮਾ ਮਨਜ਼ੂਰ ਕਰਦਾ ਹੈ, ਕੁਠਾਰੀ ਕਮਿਸ਼ਨ ਦੀਆਂ ਸਿਫਾਰਸ਼ਾਂ ਦੇ ਅਧਾਰ ਤੇ ਟੀਚਰਾਂ ਦੀ ਤਨਖਾਹ ਪੂਰੀ ਦੇਣ ਲਈ ਉਹ ਹੇਰਾ ਫੇਰੀ ਕਰਕੇ ਸਕੂਲਾਂ ਤੱਕ ਪੂਰੀ ਨਹੀਂ ਪਹੁੰਚਦੀ ਜਿਸ ਕਰਕੇ ਟੀਚਰਾਂ ਨੂੰ ਵੀ ਪੂਰੀ ਤਨਖਾਹ ਨਹੀਂ ਮਿਲਦੀ, ਕੀ ਉਹ ਇਸ ਗੱਲ ਦਾ ਇੰਤਜ਼ਾਮ ਕਰਨਗੇ ਕਿ ਸਾਰੀ ਗ੍ਰਾਂਟ ਸਕੂਲਾਂ ਤੱਕ ਪਹੁੰਚ ਜਾਵੇ ?

**ਮੰਤਰੀ** : ਅਸੀਂ ਤਾਂ ਆਪਣੇ ਵੱਲੋਂ ਪੂਰੀ ਹੀ ਦਿੰਦੇ ਹਾਂ ।

**ਡਾਕਟਰ ਸਾਧੂ ਰਾਮ** : ਕੀ ਵਜ਼ੀਰ ਸਾਹਿਬ ਇਹ ਦਸਣ ਦੀ ਕਿਰਪਾ ਕਰਨਗੇ ਕਿ ਕੀ ਉਨ੍ਹਾਂ ਨੂੰ ਪਤਾ ਹੈ ਕਿ ਪ੍ਰਾਈਵੇਟ ਸਕੂਲਾਂ ਦੇ ਮਾਲਕ ਪ੍ਰਿੰਸੀਪਲਾਂ ਅਤੇ ਪ੍ਰੋਫੈਸਰਾਂ ਨੂੰ ਜਦੋਂ ਮਰਜ਼ੀ ਹੁੰਦੀ ਹੈ ਕੱਢ ਦਿੰਦੇ ਹਨ ? ਕੀ ਗੌਰਮਿੰਟ ਕੋਈ ਅਜਿਹਾ ਤਰੀਕਾ ਅਪਨਾਏਗ ਜਿਸ ਦੇ ਨਾਲ ਉਹ ਵੀ ਸਰਕਾਰੀ ਸਕੂਲਾਂ ਦੇ ਟੀਚਰਾਂ ਵਾਂਗ ਪਰਮਾਨੈਂਟ ਹੋ ਸਕਣ ?

**ਮੰਤਰੀ** : ਇਹ ਸਪਲੀਮੈਂਟਰੀ ਇਸ ਸਵਾਲ ਦੇ ਨਾਲ ਤੁਅੱਲਕ ਨਹੀਂ ਰੱਖਦਾ ।

**ਸ੍ਰੀ ਗਿਆਨ ਚੰਦ ਖਰਬੰਦਾ** : ਕੀ ਵਜ਼ੀਰ ਸਾਹਿਬ ਦੱਸਣਗੇ ਕਿ ਜਿਹੜੇ ਪ੍ਰਾਈਵੇਟ ਸਕੂਲਾਂ ਦੀਆਂ ਮੈਨੇਜਮੈਂਟ ਕਮੇਟੀਆਂ ਆਪਣੇ ਹੈਡਮਾਸਟਰਾਂ ਅਤੇ ਪ੍ਰਿੰਸੀਪਲਾਂ ਨੂੰ ਸਲੈਕਸ਼ਨ ਗਰੇਡ ਦੇਣਾ ਚਾਹੁੰਦੀਆਂ ਹਨ, ਉਨ੍ਹਾਂ ਦੀ ਕੋਈ ਏਡ ਗੌਰਮਿੰਟ ਕਰੇਗੀ ?

**ਮੰਤਰੀ** : ਉਹ ਆਪਣੀ ਮਰਜ਼ੀ ਨਾਲ ਜੋ ਮਰਜ਼ੀ ਹੈ, ਕਰਨ ।

ਭਗਤ **ਗੁਰਾਂਦਾਸ** ਹੰਸ : ਕੀ ਵਜ਼ੀਰ ਸਾਹਿਬ ਦੱਸਣਗੇ ਕਿ ਕੋਠਾਰੀ ਕਮਿਸ਼ਨ ਦੇ ਅਨੁਸਾਰ ਤਾਂ ਉਹ ਟੀਚਰਾਂ ਨੂੰ ਤਨਖਾਹ ਲਈ ਗ੍ਰਾਂਟਾਂ ਦੇ ਰਹੇ ਹਨ ਪਰ ਇਹ ਸਰਕਾਰ ਜੋ ਆਪਣੇ ਆਪ ਨੂੰ ਗਰੀਬਾਂ ਦੀ ਹਮਦਰਦ ਆਖਦੀ ਹੈ ਇਹ ਕਲਾਸ ਫੋਰ ਵਲ ਵੀ ਕੋਈ ਧਿਆਨ ਦੇਵੇਗੀ, ਉਨ੍ਹਾਂ ਦੀਆਂ ਤਨਖਾਹਾਂ ਵੀ ਕੋਈ ਵਧਾਏਗੀ ?

**ਸ੍ਰੀ ਸਪੀਕਰ** : ਭਗਤ ਜੀ, ਇਹ ਗਰੀਬਾਂ ਨਾਲ ਵਿਤਕਰਾ ਤਾਂ ਮਨੂ ਦੇ ਵੇਲੇ ਦਾ ਚਲਿਆ ਆ ਰਿਹਾ ਹੈ । **(Bhagat ji, this discrimination with the poor is going on since Manu's time).**

**ਮੰਤਰੀ** : ਸਪੀਕਰ ਸਾਹਿਬ, ਇਸ ਸਪਲੀਮੈਂਟਰੀ ਦਾ ਇਸ ਸਵਾਲ ਦੇ ਨਾਲ ਕੋਈ ਸਬੰਧ ਨਹੀਂ ਪਰ ਫਿਰ ਵੀ ਮੈਂ ਆਨਰੇਬਲ ਮੈਂਬਰ ਨੂੰ ਦੱਸਣਾ ਚਾਹੁੰਦਾ ਹਾਂ ਕਿ ਇਸ ਸਰਕਾਰ ਨੂੰ ਗਰੀਬਾਂ ਦੇ ਨਾਲ ਬੜੀ ਹਮਦਰਦੀ ਹੈ ਅਤੇ ਜੇ ਫਾਈਨੈਂਸ਼ਲ ਪੁਜੀਸ਼ਨ ਨੇ ਅਲਾਉ ਕੀਤਾ ਤਾਂ ਉਨ੍ਹਾਂ ਦੀਆਂ ਤਨਖਾਹਾਂ ਵੀ ਜ਼ਰੂਰ ਵਧਾਵਾਂਗੇ ।

**ਸ੍ਰੀ ਸਰਦਰੀ ਲਾਲ ਕਪੂਰ** : ਕੀ ਐਜੂਕੇਸ਼ਨ ਮਨਿਸਟਰ ਸਾਹਿਬ ਕਿਰਪਾ ਕਰਕੇ ਦੱਸਣਗੇ ਕਿ....................

**ਸਰਦਾਰ ਦਲੀਪ ਸਿਘ ਪਾਂਧੀ** : ਸਪੀਕਰ ਸਾਹਿਬ, ਉਹ ਮੈਂਬਰ ਸਾਹਿਬ ਤਾਂ ਕਿਧਰੇ ਖੜੇ ਨਜ਼ਰ ਨਹੀਂ ਆ ਰਹੇ । (ਹਾਸਾ) ਉਨ੍ਹਾਂ ਨੂੰ ਕਿਸੇ ਅਜਿਹੀ ਥਾਂ ਤੇ ਅਕਾਮੋਡੇਟ ਕਰੋ ਜਿਥੋਂ ਨਜ਼ਰ ਆ ਸਕਣ । (ਵਿਘਨ)

**ਸ੍ਰੀ ਸਪੀਕਰ** : ਇਹ ਤਾਂ ਮੈਂ ਵੀ ਅਪੋਜ਼ੀਸ਼ਨ ਦੇ ਡਿਪਟੀ ਲੀਡਰ ਸਾਹਿਬ ਨੂੰ ਕਹਾਂਗਾ ਕਿ ਉਹ ਕਪੂਰ ਸਾਹਿਬ ਨੂੰ ਕਿਧਰੇ ਹੋਰ ਅਕਾਮੋਡੇਟ ਕਰਨ । (I will also ask the Deputy Leader of the Opposition to accommodate Shri Kapur some where else.)

**ਆਵਾਜ਼ਾਂ** : ਇਨ੍ਹਾਂ ਨੂੰ ਤਾਂ ਖੂੰਜੇ ਲਾ ਕੇ ਬਿਠਾਇਆ ਹੋਇਆ ਹੈ। (ਵਿਘਨ) (ਸ਼ੋਰ)

**Mr. Speaker**: Order, order.

**ਸ੍ਰੀ ਸਰਦਾਰੀ ਲਾਲ ਕਪੂਰ** : ਕੀ ਐਜੂਕੇਸ਼ਨ ਮਨਿਸਟਰ ਸਾਹਿਬ ਦੱਸਣਗੇ ਕਿ ਕੀ ਉਨ੍ਹਾਂ ਨੂੰ ਪਤਾ ਹੈ ਕਿ ਪ੍ਰਾਈਵੇਟ ਸਕੂਲਾਂ ਦੇ ਵਿਚ ਜੋ ਟੀਚਰ ਕੰਮ ਕਰਦੇ ਹਨ, ਉਨ੍ਹਾਂ ਤੋਂ ਤਨਖਾਹ ਲਿਖਾ ਵੱਧ ਲਈ ਜਾਂਦੀ ਹੈ ਪਰ ਦਿਤੀ ਘੱਟ ਜਾਂਦੀ ਹੈ । ਕੀ ਸਰਕਾਰ ਇਸ ਦਾ ਕੋਈ ਪ੍ਰਬੰਧ ਐਸਾ ਕਰੇਗੀ ਕਿ ਉਨ੍ਹਾਂ ਨੂੰ ਤਨਖਾਹ ਟ੍ਰੇਜ਼ਰੀ ਤੋਂ ਮਿਲੇ ?

**ਮੁੱਖ ਮੰਤਰੀ** : ਸਪੀਕਰ ਸਾਹਿਬ, ਜੇ ਪ੍ਰਾਈਵੇਟ ਸਕੂਲਾਂ ਦੀਆਂ ਕਮੇਟੀਆਂ ਬੇਈਮਾਨੀ ਕਰਨ ਤਾਂ ਸਰਕਾਰ ਕੀ ਕਰ ਸਕਦੀ ਹੈ ?

**ਸ੍ਰੀ ਸਪੀਕਰ** : ਐਕਸ਼ਨ ਲੈ ਸਕਦੀ ਹੈ । (The Govt. can take action.)

**ਮੁੱਖ ਮੰਤਰੀ** : ਜਨਾਬ ਜੇ ਇਹ ਕੋਈ ਸਪੈਸਿਫਿਕ ਕੇਸ ਲੈ ਆਉਣ ਤਾਂ ਜ਼ਰੂਰ ਐਕਸ਼ਨ ਲਵਾਂਗੇ ।

**ਕਾਮਰੇਡ ਸਤਪਾਲ ਡਾਂਗ** : ਕੀ ਵਜ਼ੀਰ ਸਾਹਿਬ ਦੱਸਣਗੇ ਕਿ ਟੀਚਰਾਂ ਦੀ ਰੀਕੋਗਨਾਈਜ਼ਡ ਯੂਨੀਅਨ ਦੀ ਇਹ ਮੰਗ ਹੈ ਕਿ ਟੀਚਰਾਂ ਨੂੰ ਜਿਹੜੀ ਤਨਖਾਹ ਮਿਲਦੀ ਹੈ ਉਸ ਦੇ ਵਿਚ 55 ਫ਼ੀ ਸਦੀ ਸਰਕਾਰ ਦਾ ਪੈਸਾ ਹੁੰਦਾ ਹੈ ਜਿਸ ਵਿਚ ਪ੍ਰਾਈਵੇਟ ਸਕੂਲਾਂ ਦੀਆਂ ਮੈਨੇਜਮੈਂਟ ਕਮੇਟੀਆਂ ਹੇਰਾਫੇਰੀ ਕਰਦੀਆਂ ਹਨ, ਕੀ ਇਸ ਲਈ ਸਰਕਾਰ ਉਸ ਯੂਨੀਅਨ ਦੀ ਇਹ ਮੰਗ ਮੰਨਣ ਲਈ ਤਿਆਰ ਹੈ ਕਿ ਉਨ੍ਹਾਂ ਨੂੰ ਤਨਖਾਹ ਟ੍ਰੇਜ਼ਰੀ ਵਿਚੋਂ ਮਿਲਿਆ ਕਰੇ ?

**ਮੰਤਰੀ** : ਇਸ ਤੇ ਵਿਚਾਰ ਕਰ ਲਵਾਂਗੇ ਪਰ ਜਿਸ ਮੈਥਡ ਦੇ ਨਾਲ ਅਸੀਂ ਹੁਣ ਤਨਖਾਹਾਂ ਦੇ ਰਹੇ ਹਾਂ, ਉਸ ਨਾਲ ਵੀ ਟੀਚਰ ਸੈਟਿਸਫਾਈਡ ਹਨ, ਮੈਂ ਉਨ੍ਹਾਂ ਦੇ ਨਾਲ ਮਿਲਦਾ ਹੀ ਰਹਿੰਦਾ ਹਾਂ, ਇਸ ਕਰਕੇ ਮੈਨੂੰ ਇਸ ਗੱਲ ਦਾ ਪਤਾ ਹੈ । ਪਰ ਜੇ ਕੋਈ ਸਪੈਸਿਫਿਕ ਕੇਸ ਹੈ ਤਾਂ ਸਾਡੇ ਨੋਟਿਸ ਦੇ ਵਿਚ ਲੈ ਆਓ, ਇਨਕੁਆਇਰੀ ਕਰਵਾ ਲਵਾਂਗੇ ।

---

**Proposal of Municipal Committee, Amritsar to raise Exemption limit in respect of House-Tax**

*1150. **Comrade Satya Pal Dang** : Will the Minister for Local Government be pleased to state—

(a) whether the Government have received from the Municipal Committee, Amritsar a resolution/proposal to raise the exemption limit in respect of tax on buildings and lands (House Tax) from Rs 300.00 (rental value per annum) to Rs 480.00 (rental value per annum), etc. for sanction ; if so, the details of the said proposal and the date when it was received;

(b) the decision, if any, taken by the Government regarding the said proposal ?

**Shri Manmohan Kalia** : (a) No.

(b) Question does not arise.

(ੳ) ਨਹੀਂ ਜੀ।
(ਅ) ਸਵਾਲ ਪੈਦਾ ਨਹੀਂ ਹੁੰਦਾ ਜੀ।

**ਸ਼੍ਰੀ ਗਿਆਨ ਚੰਦ ਖਰਬੰਦਾ** : ਕੀ ਵਜ਼ੀਰ ਸਾਹਿਬ ਦੱਸਣਗੇ ਕਿ ਜੇ ਉਨ੍ਹਾਂ ਨੂੰ ਰੈਜ਼ੋਲਿਊਸ਼ਨ ਮਿਲ ਜਾਵੇ ਤਾਂ ਉਹ ਇਸ ਲਈ ਵਿਚਾਰ ਕਰਨ ਨੂੰ ਤਿਆਰ ਹਨ ?

**ਮੰਤਰੀ** : ਅਜੇ ਤਾਂ ਰੈਜ਼ੋਲਿਊਸ਼ਨ ਉਤੇ ਔਬਜ਼ੈਕਸ਼ਨ ਮੰਗੇ ਗਏ ਹਨ । ਇਸ ਲਈ ਸਰਕਾਰ ਨੂੰ ਨਹੀਂ ਮਿਲਿਆ । ਜਦੋਂ ਆਇਆ ਤਾਂ ਫਿਰ ਗੌਰ ਕਰ ਲਵਾਂਗੇ ।

**ਸਰਦਾਰ ਕਿਰਪਾਲ ਸਿੰਘ** (ਅੰਮ੍ਰਿਤਸਰ) : ਕੀ ਵਜ਼ੀਰ ਸਾਹਿਬ ਦੱਸਣਗੇ ਕਿ ਜਿਸ ਤਰ੍ਹਾਂ ਗੌਰਮਿੰਟ ਨੇ ਪ੍ਰਾਪਰਟੀ ਟੈਕਸ ਨੂੰ ਖਤਮ ਕਰ ਦਿਤਾ ਹੈ ਜੇ ਕੋਈ ਮਿਊਂਸਪਲ ਕਮੇਟੀ ਹਾਊਸ ਟੈਕਸ ਨੂੰ ਇਸ ਤਰ੍ਹਾਂ ਅਬਾਲਿਸ਼ ਕਰਨਾ ਚਾਹੇਗੀ ਤਾਂ ਸਰਕਾਰ ਇਜਾਜ਼ਤ ਦੇ ਦੇਵੇਗੀ ?

**ਮੰਤਰੀ** : ਜਦੋਂ ਸਾਰੇ ਟੈਕਸ ਖਤਮ ਕਰਨੇ ਹੋਏ ਤਾਂ ਇਹ ਸੋਚ ਲਵਾਂਗੇ ਅਜੇ ਤਾਂ ਥੋੜੇ ਬਹੁਤ ਟੈਕਸ ਰਹਿਣਗੇ ਹੀ ।

**ਸਰਦਾਰ ਕਿਰਪਾਲ ਸਿੰਘ** : ਸਪੀਕਰ ਸਾਹਿਬ, ਮੈਂ ਤਾਂ ਸਾਰੇ ਟੈਕਸਾਂ ਬਾਰੇ ਸਵਾਲ ਹੀ ਨਹੀਂ ਪੁਛਿਆ ਮੈਂ ਤਾਂ ਕੇਵਲ ਇਹ ਪੁਛਿਆ ਹੈ ਕਿ ਜਿਸ ਤਰ੍ਹਾਂ ਗੌਰਮਿੰਟ ਨੇ ਪ੍ਰਾਪਰਟੀ ਟੈਕਸ ਨੂੰ ਖਤਮ ਕੀਤਾ ਹੈ, ਇਸ ਤਰ੍ਹਾਂ ਜੇ ਕੋਈ ਕਮੇਟੀ ਹਾਊਸ ਟੈਕਸ ਨੂੰ ਖਤਮ ਕਰਨਾ ਚਾਹੇ ਤਾਂ ਸਰਕਾਰ ਆਗਿਆ ਦੇਵੇਗੀ ?

**ਮੰਤਰੀ** : ਜੇ ਉਹ ਕਮੇਟੀ ਆਪਣੀ ਸੈਨੀਟੇਸ਼ਨ ਆਦਿ ਦਾ ਇੰਤਜ਼ਾਮ ਵੈਸੇ ਹੀ ਕਰ ਸਕਦੀ ਹੈ ਤਾਂ ਬੇਸ਼ਕ ਹਟਾ ਦੇਵੇ ਗੌਰਮਿੰਟ ਨੂੰ ਕੋਈ ਇਤਰਾਜ਼ ਨਹੀਂ ਹੈ ।

**ਡਾਕਟਰ ਅਮੀਰ ਸਿੰਘ ਕਲਕਟ** : ਕੀ ਵਜ਼ੀਰ ਸਾਹਿਬ ਦੱਸਣਗੇ ਕਿ ਜਿਨ੍ਹਾਂ ਮਿਊਂਸਪੈਲਟੀਆਂ ਦੀ ਫਿਨਾਂਨਸ਼ਲ ਪੁਜੀਸ਼ਨ ਸਾਊਂਡ ਹੈ ਉਹ ਰੈਜ਼ੋਲਿਊਸ਼ਨ ਪਾਸ ਕਰਕੇ ਭੇਜ ਦੇਣ ਤਾਂ ਕੀ ਸਰਕਾਰ ਉਨ੍ਹਾਂ ਨੂੰ ਖੁਲ੍ਹ ਦੇ ਦੇਵੇਗੀ ?

**ਮੰਤਰੀ** : ਜ਼ਰੂਰ ਦੇ ਦੇਵੇਗੀ ।

**ਕਾਮਰੇਡ ਸੱਤ ਪਾਲ ਡਾਂਗ** : ਕੀ ਵਜ਼ੀਰ ਸਾਹਿਬ ਦੱਸਣਗੇ ਕਿ ਕੀ ਸਰਕਾਰ ਇਸ ਤਜਵੀਜ਼ ਤੇ ਹਮਦਰਦੀ ਨਾਲ ਵਿਚਾਰ ਕਰੇਗੀ ਕਿ ਹਾਊਸ ਟੈਕਸ ਦੀ ਮੌਜੂਦਾ ਹੱਦ 25 ਰੁਪਏ ਰੈਨਟਲ ਵੈਲੀਯੂ ਤੋਂ ਵਧਾ ਕੇ 50 ਰੁਪਏ ਕਰ ਦਿਤੀ ਜਾਵੇ ?

**ਮੰਤਰੀ** : ਇਹ ਤਾਂ ਵੱਖਰੀ ਵੱਖਰੀ ਮਿਊਂਸਪਲ ਕਮੇਟੀ ਦੀ ਫਾਈਨੈਂਨਸ਼ਲ ਪੁਜੀਸ਼ਨ ਤੇ ਹੈ । ਕਿਸੇ ਕਿਸੇ ਕਮੇਟੀ ਦਾ ਰੈਵਨਿਯੂ 1 ਕਰੋੜ ਰੁਪਏ ਵੀ ਹੈ ਤੇ ਕਿਸੇ ਕਿਸੇ ਦਾ 17—18 ਲੱਖ । ਇਸ ਵਿਚੋਂ ਵੀ 85 ਫੀ ਸਦੀ ਤਾਂ ਉਨ੍ਹਾਂ ਦਾ ਆਪਣਾ ਖਰਚ ਹੋ ਜਾਂਦਾ ਹੈ । ਇਸ ਦੇ ਬਾਵਜੂਦ ਵੀ ਕੋਈ ਕਮੇਟੀ ਇਸ ਤਰ੍ਹਾਂ ਕਰਨਾ ਚਾਹੇ ਤਾਂ ਕਰ ਸਕਦੀ ਹੈ ।

---

Starred Question No. 1602 †

ਅ: ਸ: ਨੰ: 3738—3ਸੀ 1—70

ਮੰਤਰੀ
ਸਥਾਨਕ ਸਰਕਾਰਵਿਭਾਗ, ਪੰਜਾਬ
ਚੰਡੀਗੜ੍ਹ ।

ਮਿਤੀ 12 ਮਾਰਚ, 1970.

ਪਿਆਰੇ

**ਪੰਜਾਬ ਵਿਧਾਨ ਸਭਾ ਦੇ ਸਟਾਰਡ ਸਵਾਲ ਨੰ: 1602 ਜੋ ਮਿਤੀ 13 ਮਾਰਚ, 1970 ਲਈ ਸਵਾਲਾਂ ਦੀ ਸੂਚੀ ਵਿਚ ਸ਼੍ਰੀ ਸਰੂਪ ਸਿੰਘ, ਐਮ. ਐਲ. ਏ. ਦੇ ਨਾਂ ਹੇਠ ਦਰਜ ਹੈ, ਦਾ ਜਵਾਬ**

†Starred question No. 1602 and reply thereto appear in the Appendix to this Debate.

[ਸ੍ਰੀ ਸਪੀਕਰ]
ਅਜੇ ਤਿਆਰ ਨਹੀਂ ਹੋ ਸਕਿਆ ਕਿਉਂਕਿ ਇਸ ਲਈ ਨੋਟਿਸ ਦਾ ਬਹੁਤ ਘੱਟ ਸਮਾਂ ਮਿਲਿਆ ਹੈ। ਲੋੜੀਂਦੀ ਸੂਚਨਾ ਸਬੰਧਤ ਥਾਵਾਂ ਤੋਂ ਇਕੱਤਰ ਕੀਤੀ ਜਾ ਰਹੀ ਹੈ । ਇਸ ਲਈ ਬੇਨਤੀ ਕੀਤੀ ਜਾਂਦੀ ਹੈ ਕਿ ਇਸ ਸਵਾਲ ਦੇ ਜਵਾਬ ਦੇਣ ਦੀ ਮਿਆਦ ਵਿਚ ਵਾਧਾ ਕਰਨ ਅਤੇ ਇਸ ਸਵਾਲ ਨੂੰ ਮਿਤੀ 30 ਮਾਰਚ, 1970 ਤੋਂ ਪਿਛੋਂ ਕਿਸੇ ਮਿਤੀ ਲਈ ਸਵਾਲਾਂ ਦੀ ਸੂਚੀ ਵਿਚ ਸ਼ਾਮਲ ਕਰਨ ਦੀ ਕ੍ਰਿਪਾ ਕੀਤੀ ਜਾਵੇ ।

ਆਪ ਦਾ ਵਿਸ਼ਵਾਸਪਾਤਰ
(ਸਹੀ) . . . ,
(ਮਨਮੋਹਨ ਕਾਲੀਆ)

ਸ: ਦਰਬਾਰਾ ਸਿੰਘ, ਸਪੀਕਰ,
ਪੰਜਾਬ ਵਿਧਾਨ ਸਭਾ,
ਚੰਡੀਗੜ੍ਹ ।

**ਸਰਦਾਰ ਸਰੂਪ ਸਿੰਘ** : (ਵਿਘਨ) ਸਪੀਕਰ ਸਾਹਿਬ, ਇਹ ਬੜੇ ਜ਼ਰੂਰੀ ਸਵਾਲ ਹਨ (ਵਿਘਨ), ਇਨ੍ਹਾਂ ਨੇ ਆਪ ਜ਼ਮੀਨ ਅਲਾਟ ਕੀਤੀ ਹੈ ਇਨ੍ਹਾਂ ਨੂੰ ਤਾਂ ਇਨਫਰਮੇਸ਼ਨ ਮੰਗਵਾਉਣ ਦੀ ਲੋੜ ਹੀ ਨਹੀਂ ਹੈ । (ਵਿਘਨ) (ਸ਼ੋਰ)

**ਸ੍ਰੀ ਗੁਰਦਿਆਲ ਸੈਣੀ** : ਸਪੀਕਰ ਸਾਹਿਬ 1602 ਬੜਾ ਜ਼ਰੂਰੀ ਹੈ ਸ਼ਹਿਰ ਦੇ ਵਿੱਚ ਇਸ ਦਾ ਬੜਾ ਚਰਚਾ ਹੈ...........(ਵਿਘਨ)(ਸ਼ੋਰ)

**ਸ੍ਰੀ ਸਪੀਕਰ** : ਤੁਸੀਂ ਇਹ ਸੌਕਣਾਂ ਵਾਲੀ ਲੜਾਈ ਜਲੰਧਰ ਤੱਕ ਹੀ ਰੱਖਿਆ ਕਰੋ......... (ਵਿਘਨ) (You should confine mutual bickerings to Jullundur) (Interruptions)

---

Starred Question No. 1603†

ਅ : ਸ : ਨੰ: 3739—3 ਸੀ1—70/

ਮੰਤਰੀ,
ਸਥਾਨਕ ਸਰਕਾਰ ਵਿਭਾਗ, ਪੰਜਾਬ,
ਚੰਡੀਗੜ੍ਹ ।
ਮਿਤੀ 12 ਮਾਰਚ, 1970

ਪਿਆਰੇ ।

ਪੰਜਾਬ ਵਿਧਾਨ ਸਭਾ ਦੇ ਸਟਾਰਡ ਸਵਾਲ ਨੰ: 1603 ਜੋ ਮਿਤੀ 13 ਮਾਰਚ 1970 ਲਈ ਸਵਾਲਾਂ ਦੀ ਸੂਚੀ ਵਿਚ ਸ੍ਰ: ਸਰੂਪ ਸਿੰਘ, ਐਮ. ਐਲ. ਏ., ਦੇ ਨਾਂ ਹੇਠ ਦਰਜ ਹੈ. ਦਾ ਜਵਾਬ ਅਜੇ ਤਿਆਰ ਨਹੀਂ ਹੋ ਸਕਿਆ ਕਿਉਂਕਿ ਇਸ ਲਈ ਨੋਟਿਸ ਦਾ ਬਹੁਤ ਘੱਟ ਸਮਾਂ ਮਿਲਿਆ ਹੈ। ਲੋੜੀਂਦੀ ਸੂਚਨਾ ਸਬੰਧਤ ਥਾਵਾਂ ਤੋਂ ਇਕੱਤਰ ਕੀਤੀ ਜਾ ਰਹੀ ਹੈ । ਇਸ ਲਈ ਬੇਨਤੀ ਕੀਤੀ ਜਾਂਦੀ ਹੈ ਕਿ ਇਸ ਸਵਾਲ ਦੇ ਜਵਾਬ ਦੇਣ ਦੀ ਮਿਆਦ ਵਿਚ ਵਾਧਾ ਕਰਨ ਅਤੇ ਇਸ ਸਵਾਲ ਨੂੰ

†Starred question No. 1603 and reply thereto appear in the Appendix to this Debate.

ਮਿਤੀ 30 ਮਾਰਚ, 1970 ਤੋਂ ਪਿਛੋਂ ਕਿਸੇ ਮਿਤੀ ਲਈ ਸਵਾਲਾਂ ਦੀ ਸੂਚੀ ਵਿਚ ਸ਼ਾਮਲ ਕਰਨ ਦੀ ਕ੍ਰਿਪਾ ਕੀਤੀ ਜਾਵੇ ।

ਆਪ ਦਾ ਵਿਸ਼ਵਾਸਪਾਤਰ,
ਸਹੀ . . ,
(ਮਨਮੋਹਨ ਕਾਲੀਆ)

ਸ੍ਰ: ਦਰਬਾਰਾ ਸਿੰਘ ਸਪੀਕਰ,
ਪੰਜਾਬ ਵਿਧਾਨ ਸਭਾ,
ਚੰਡੀਗੜ੍ਹ ।

---

Starred Question No. 1604†
ਅ : ਸ : ਨੰ : 3740/-3ਸੀ 1—70/

ਮੰਤਰੀ,
ਸਥਾਨਕ ਸਰਕਾਰ, ਵਿਭਾਗ, ਪੰਜਾਬ।
ਚੰਡੀਗੜ੍ਹ ।

ਮਿਤੀ 12 ਮਾਰਚ, 1970.

ਪਿਆਰੇ

ਪੰਜਾਬ ਵਿਧਾਨ ਸਭਾ ਦੇ ਸਟਾਰਡ ਸਵਾਲ ਨੰ: 1604 ਜੋ ਮਿਤੀ 13 ਮਾਰਚ, 1970 ਲਈ ਸਵਾਲਾਂ ਦੀ ਸੂਚੀ ਵਿਚ ਸ੍ਰ: ਸਰੂਪ ਸਿੰਘ, ਐਮ. ਐਲ. ਏ. ਦੇ ਨਾਂ ਹੇਠ ਦਰਜ ਹੈ, ਦਾ ਜਵਾਬ ਅਜੇ ਤਿਆਰ ਨਹੀਂ ਹੋ ਸਕਿਆ ਕਿਉਂਕਿ ਇਸ ਲਈ ਨੋਟਿਸ ਦਾ ਬਹੁਤ ਘੱਟ ਸਮਾਂ ਮਿਲਿਆ ਹੈ। ਲੋੜੀਂਦੀ ਸੂਚਨਾ ਸਬੰਧਤ ਥਾਵਾਂ ਤੋਂ ਇਕੱਤਰ ਕੀਤੀ ਜਾ ਰਹੀ ਹੈ । ਇਸ ਲਈ ਬੇਨਤੀ ਕੀਤੀ ਜਾਂਦੀ ਹੈ ਕਿ ਇਸ ਸਵਾਲ ਦੇ ਜਵਾਬ ਦੇਣ ਦੀ ਮਿਆਦ ਵਿਚ ਵਾਧਾ ਕਰਨ ਅਤੇ ਇਸ ਸਵਾਲ ਨੂੰ ਮਿਤੀ 30 ਮਾਰਚ, 1970 ਤੋਂ ਪਿਛੋਂ ਕਿਸੇ ਮਿਤੀ ਲਈ ਸਵਾਲਾਂ ਦੀ ਸੂਚੀ ਵਿਚ ਸ਼ਾਮਲ ਕਰਨ ਦੀ ਕ੍ਰਿਪਾ ਕੀਤੀ ਜਾਵੇ ।

ਆਪ ਦਾ ਵਿਸ਼ਵਾਸ ਪਾਤਰ,
(ਮਨਮੋਹਨ ਕਾਲੀਆ)

ਸ੍ਰ: ਦਰਬਾਰਾ ਸਿੰਘ, ਸਪੀਕਰ,
ਪੰਜਾਬ ਵਿਧਾਨ ਸਭਾ,
ਚੰਡੀਗੜ੍ਹ ।

**ਸ਼੍ਰੀ ਗੁਰਦਿਆਲ ਸੈਣੀ** : ਇਹ ਤਾਂ ਬੜਾ ਜ਼ਰੂਰੀ ਮਸਲਾ ਹੈ (ਸ਼ੋਰ) (ਵਿਘਨ), ਇਨ੍ਹਾਂ ਸਵਾਲਾਂ 1602 ਤੋਂ 1604 ਤੱਕ ਦੇ ਜਵਾਬ ਆਉਣੇ ਚਾਹੀਦੇ ਹਨ । (ਵਿਘਨ)

**ਸ਼੍ਰੀ ਸਪੀਕਰ** : ਆਰਡਰ ਪਲੀਜ਼ । 30 ਤਰੀਕ ਤੱਕ ਐਕਸਟੈਂਨਸ਼ਨ ਮੰਗੀ ਹੋਈ ਹੈ। ਜਵਾਬ ਜ਼ਰੂਰ ਆ ਜਾਣਗੇ । (Order order please. Extension has been asked for upto the 30th. The replies will definitely come.)

---

†Starred Question No. 1604 and reply thereto appear in the Appendix to this Debate.

## Tractors allotted out of Government Quota

***1597. Sathi Rup Lal:** Will the Minister for Agriculture be pleased to state the number and the type of tractors allotted out of Government's quota during the last year and the names of persons to whom these were allotted ?

**Shri Radha Krishan :** Twenty-six tractors were allotted. The detailed statement is laid on the Table of the House.

(ਕੁਲ 26 ਟ੍ਰੈਕਟਰ ਅਲਾਟ ਕੀਤੇ ਗਏ। ਵਿਵਰਣ ਸਦਨ ਦੀ ਮੇਜ਼ ਤੇ ਰਖਿਆ ਜਾਂਦਾ ਹੈ।)

**List of persons to whom Zetor Tractors have been allotted out of Government Quota during the period from 1st January, 1969 to 31st December, 1969**

| Serial No. | Name and the address of the person |
|---|---|
| 1 | Shri Naranjan Singh Gill, son of Shri Mula Singh, village and post office Bharwal, tehsil Tarn Taran, district Amritsar |
| 2 | Shri Ajit Singh, village Mallian, post office Kartarpur, district Jullundur. |
| 3 | Shri Randhir Singh Cheema, State Minister, Punjab Public Works Department, Chandigarh. |
| 4 | Shri Gurdip Singh Shaheed, M.L.A., Patti, district Amritsar. |
| 5 | Shri Gurdip Singh Dhillon, 5-Dhillon Marg, Patiala. |
| 6 | Shri Dial Singh, *alias* Dhir Singh, village Kurri, post office Manauli, tehsil Kharar, district Rupar. |
| 7 | Shri Bhag Singh Jand, village Jand, district Bhatinda. |
| 8 | Shri Jagdev Singh, State Minister, Animal Husbandry Department, Chandigarh. |
| 9 | Shrimati Baldev Kaur, village and post office Tappa Khera, district Ferozepur. |
| 10 | Shri Najir Singh, son of Shri Sunder Singh, village Mundhala, district Jullundur. |
| 11 | Shri Kirpal Singh, Chowk Sheranwala, tehsil Muktsar, district Ferozepur.. |
| 12 | Dr. Jagdish Singh Sarkaria, Assistant Director, Health Services, House No. 213, Sector 16, Chandigarh. |
| 13 | Shrimati Ranjodh Kaur, w/o Shri Abchal Singh Grewal, Civil Lines, Ludhiana. |
| 14 | Dr. M.S. Randhawa, Vice-Chancellor, Punjab Agricultural University, Ludhiana. |
| 15 | Shri Shamsher Singh, village Bhattian Bet, post office Bhattian Bet, tehsil and district Ludhiana. |

**List of persons to whom BYELARUS Tractors have been allotted out of Government Quota during the period from 1st January 1969 to 31st December, 1969**

| Serial No. | Name and address of the person |
|---|---|
| 1 | Shri Gurnam Singh, Hon'ble Chief Minister, Kothi No. 45, Sector 2, Chandigarh |
| 2 | Shri Jagir Singh, son of Shri Lehna Singh, village Dhambal Uraf Bhagwanpur Jattan, post office Dhudhan Sadhan, tehsil Patiala, district Patiala. |
| 3 | Shri Gurmel Singh, village Manakpur Dehar (Nandgarh), post office Ghraana (Gharuan), district Patiala. |
| 4 | Shri Preetmohinder Singh, Development Commissioner, Punjab, Chandigarh. |
| 5 | Secretary, Shrimoni Gurdwara Parbhandak Committee, Amritsar. |

III

**List of the persons to whom RS-09 Tractors have been allotted out of Government Quota during the period from 1st January, 1969 to 31st December, 1969**

1. Shri Jit Singh Sandhu, son of Shri Sham Singh Sandhu, village Sakanwali, district Ferozepur.
2. Shri Harbans Singh, c/o Hira Cold Storage, district Rupar.

IV

**List of persons to whom D.T. 14-B Tractors have been allotted out of Government Quota during the period from 1st January, 1969 to 31st December, 1969**

1. Shri Brij Nandan Singh 51, Type 2, Sector 2, Naya Nangal, district Rupar.
2. Shri Ujjal Singh Chahal, son of Shri Jhanda Singh, village Addawad Gujaran, tehsil Jagraon, district Ludhiana.
3. Shri Ujagar Singh, Malaut Mandi, district Ferozepur.
4. Shri Ishar Singh, son of Shri Mall Singh, village Chak, tehsil and district Ludhiana.

**ਸਾਥੀ ਰੂਪ ਲਾਲ** : ਕੀ ਵਜ਼ੀਰ ਸਾਹਿਬ ਨੂੰ ਇਸ ਗੱਲ ਦਾ ਇਲਮ ਹੈ ਕਿ ਟਰੈਕਟਰਾਂ ਦੀ ਕਿਸਾਨਾਂ ਵਿਚ ਬਹੁਤ ਥੁੜ ਹੈ, ਪਰ ਉਨ੍ਹਾਂ ਨੂੰ ਇਹ ਟਰੈਕਟਰ ਮਿਲਦੇ ਨਹੀਂ ਅਤੇ ਵਜ਼ੀਰ ਸਾਹਿਬਾਨ ਹੀ ਟਰੈਕਟਰ ਲੈ ਗਏ ਹਨ । ਮੋਗੇ ਦੇ ਇਕ ਲਾਲੇ ਨੇ 10 ਲੱਖ ਰੁਪਏ ਦਾ ਬਿਆਨਾ ਲਿਤਾ (ਵਿਘਨ) ਸਵਾਲ ਇਹ ਹੈ ਕਿ ਵਜ਼ੀਰ ਸਾਹਿਬਾਨ ਦੀ ਬਜਾਏ ਕੀ ਲੋੜਵੰਦ ਕਿਸਾਨਾਂ ਨੂੰ ਇਹੀ ਟਰੈਕਟਰ ਦੇਣ ਦਾ ਯਤਨ ਕੀਤਾ ਜਾਵੇਗਾ ?

**ਮੰਤਰੀ** : ਐਸੀ ਕੋਈ ਗੱਲ ਨਹੀਂ ਹੈ ।

**ਕਾਮਰੇਡ ਸੱਤ ਪਾਲ ਡਾਂਗ** : ਕੀ ਇਸ ਗੱਲ ਨੂੰ ਮੱਦੇ ਨਜ਼ਰ ਰੱਖਦੇ ਹੋਏ ਕਿ ਟਰੈਕਟਰਾਂ ਦਾ ਕਿਸੇ ਐਮ. ਐਲ. ਏ., ਮਨਿਸਟਰ ਸਾਹਿਬਾਨ ਜਾਂ ਹੋਰ ਅਫਸਰ ਸਾਹਿਬਾਨ ਦੀ ਡਿਊਟੀਜ਼ ਨਾਲ ਕੋਈ ਸਬੰਧ ਨਹੀਂ, ਫੇਰ ਵੀ ਇਹ ਟਰੈਕਟਰ ਸਰਦਾਰ ਰਣਧੀਰ ਸਿੰਘ ਚੀਮਾ, ਸਰਦਾਰ ਭਾਗ ਸਿੰਘ, ਸਰਦਾਰ ਕਿਰਪਾਲ ਸਿੰਘ ਚਕ ਸ਼ੇਰੇਵਾਲਾ, ਸਰਦਾਰ ਗੁਰਨਾਮ ਸਿੰਘ, ਚੀਫ ਮਨਿਸਟਰ, ਪੰਜਾਬ, ਸਰਦਾਰ ਪਰੀਤ ਮੁਹਿੰਦਰ ਸਿੰਘ, ਸਕੱਤਰ, ਸ਼ਰੋਮਣੀ ਗੁਰਦੁਆਰਾ ਪਰਬੰਧਕ ਕਮੇਟੀ ਨੂੰ ਜ਼ਿਆਦਾ ਦਿਤੇ

[ਕਾਮਰੇਡ ਸੱਤਪਾਲ ਡਾਂਗ]
ਗਏ ਹਨ ? ਕੀ ਇਹ ਦੱਸਣ ਦੀ ਕਿਰਪਾਲਤਾ ਕੀਤੀ ਜਾਵੇਗੀ ਕਿ ਇਹ ਟਰੈਕਟਰ ਕਿਸ ਕਰਾਈਟੇਰੀਆ ਉਤੇ ਦਿਤੇ ਗਏ ਹਨ ।

**ਮੁੱਖ ਮੰਤਰੀ** : ਮੇਰੇ ਕੋਲ 63 ਏਕੜ ਦੀ ਫਾਰਮ ਹੈ । ਮੈਂ ਟਰੈਕਟਰ ਲਿਆ ਹੈ । ਮੈਨੂੰ ਚੀਫ ਮਨਿਸਟਰ ਹੋਣ ਦੇ ਨਾਤੇ ਤਾਂ ਪੈਨਾਲਾਈਜ਼ ਨਹੀਂ ਹੋਣਾ ਚਾਹੀਦਾ । ਇਸੇ ਤਰ੍ਹਾਂ ਸ਼ਰੋਮਣੀ ਗੁਰਦੁਵਾਰਾ ਪਰਬੰਧਕ ਕਮੇਟੀ ਦੀਆਂ ਬੜੀਆਂ ਬੜੀਆਂ ਫਾਰਮਾਂ ਹਨ । ਉਨ੍ਹਾਂ ਵਾਸਤੇ ਟਰੈਕਟਰ ਦਿਤੇ ਗਏ ਹਨ। ਜਿਸ ਨੂੰ ਵੀ ਟਰੈਕਟਰ ਦਿਤੇ ਗਏ ਹਨ ਉਹ ਫਾਰਮਾਂ ਵਾਸਤੇ ਦਿਤੇ ਗਏ ਹਨ ਅਤੇ ਉਨ੍ਹਾਂ ਨੂੰ ਦਿਤੇ ਗਏ ਹਨ ਜਿਹੜੇ ਖੇਤੀ ਕਰਦੇ ਹਨ । ਮੈਨੂੰ ਸਜੈਸਟ ਕੀਤਾ ਗਿਆ ਸੀ ਕਿ ਮੈਂ ਕਿਸੇ ਦੇ ਨਾਉਂ ਉਤੇ ਲਵਾਂ । ਮੈਂ ਕਿਹਾ ਬਿਲਕੁਲ ਨਹੀਂ ਆਪਣੇ ਨਾਂ ਉਤੇ ਲਵਾਂਗਾ ।

**ਕੈਪਟਨ ਰਤਨ ਸਿੰਘ** : ਕੀ ਚੀਫ ਮਨਿਸਟਰ ਸਾਹਿਬ ਦੱਸਣ ਦੀ ਖੇਚਲ ਕਰਨਗ ਕਿ ਜਿਹੜੀ ਪਰਾਇਰਟੀ ਕੋਆਪਰੇਟਿਵ ਸੁਸਾਇਟੀਜ਼ ਨੂੰ ਐਗਰੀਕਲਚਰ ਦੇ ਕੰਮ ਵਾਸਤੇ ਦੇਣੀ ਹੈ ਕੀ ਉਨ੍ਹਾਂ ਨੂੰ ਦਿਓਗੇ ?

**ਮੁੱਖ ਮੰਤਰੀ** : ਸਪੀਕਰ ਸਾਹਿਬ, ਇਸ ਦੀ ਪੁਜੀਸ਼ਨ ਇਹ ਹੈ ਕਿ ਪਹਿਲਾਂ ਨਿਰੋਲ ਸਾਰਾ ਕੋਟਾ ਡਾਇਰੈਕਟਰ ਐਗਰੋ ਇੰਡਸਟਰੀਜ਼ ਵੱਲੋਂ ਮਿਲਦਾ ਸੀ। ਹੁਣ 5 ਫ਼ੀ ਸਦੀ ਕੋਟਾ ਮੈਂ ਲੈ ਲਿਆ ਹੈ ਕਿਉਂਕਿ ਮੇਰੇ ਪਾਸ ਸ਼ਿਕਾਇਤਾਂ ਆਉਂਦੀਆਂ ਸਨ ਕਿ ਡਿਜ਼ਰਵਿੰਗ ਹੈਂਡਜ਼ ਨੂੰ ਟਰੈਕਟਰਜ਼ ਨਹੀਂ ਮਿਲਦੇ । ਮੈਂ ਕੋਸ਼ਿਸ਼ ਕਰਦਾ ਹਾਂ ਕਿ ਹਰ ਇਕ ਨੂੰ ਅਕਾਮੋਡੇਟ ਕੀਤਾ ਜਾਵੇ ।

**ਮੇਜਰ ਹਰਿੰਦਰ ਸਿੰਘ** : ਕੀ ਇਹ ਚੀਜ਼ ਚੀਫ ਮਨਿਸਟਰ ਸਾਹਿਬ ਦੇ ਨੋਟਿਸ ਵਿਚ ਹੈ ਕਿ ਕਈ ਅਜਿਹੀਆਂ ਏਜੰਸੀਆਂ ਵੀ ਹਨ ਜੋ ਕਿ ਆਪਣੇ ਆਪ ਨੂੰ ਐਗਰੀਕਲਚਰ ਵਿਚ ਡੀਲ ਕਰਦੇ ਹੋਏ ਦਿਖਾਕੇ ਬੋਗਸ ਤਰੀਕੇ ਨਾਲ ਟਰੈਕਟਰ ਲੈ ਲੈਂਦੀਆਂ ਹਨ ਅਤੇ ਬਾਦ ਵਿਚ ਬਲੈਕ ਮਨੀ ਚਾਰਜ ਕਰਕੇ ਟਰੈਕਟਰ ਵੇਚ ਦਿੰਦੀਆਂ ਹਨ ਕੀ ਇਸ ਮਾਲ ਪਰੈਕਟਿਸ ਨੂੰ ਰੋਕਣ ਦਾ ਯਤਨ ਕੀਤਾ ਜਾਵੇਗਾ ?

**ਮੁੱਖ ਮੰਤਰੀ** : ਬਿਲਕੁਲ ਠੀਕ ਹੈ । ਅਜਿਹੇ ਕੇਸਿਜ਼ ਨੋਟਿਸ ਵਿੱਚ ਆਉਂਦੇ ਹਨ ਪਰ ਇਸ ਦਾ ਸਬੂਤ ਨਹੀਂ ਮਿਲਦਾ । ਇਸ ਬਾਰੇ ਗੌਰਮਿੰਟ ਕੋਈ ਕਾਨੂੰਨ ਬਣਾਉਣ ਬਾਰੇ ਵਿਚਾਰ ਕਰ ਰਹੀ ਹੈ ਕਿ ਡਾਇਰੈਕਟਰ, ਐਗਰੋ ਇੰਡਸਟਰੀਜ਼ ਕੋਲ ਰਜਿਸਟਰ ਮੇਨਟੇਨ ਹੋਵੇ ਜਿਸ ਵਿਚ ਇਹ ਸਾਰੀਆਂ ਏਜੰਸੀਆਂ ਦਾ ਰਿਕਾਰਡ ਰੱਖਿਆ ਜਾਵੇ (ਵਿਘਨ)

**ਸਰਦਾਰ ਗੁਰਬੰਤਾ ਸਿੰਘ** : ਇਹ ਬੜਾ ਚੰਗਾ ਕੀਤਾ ਹੈ ਕਿ ਚੀਫ ਮਨਿਸਟਰ ਨੇ 5 ਫੀ ਸਦੀ ਕੋਟਾ ਆਪ ਲੈ ਲਿਆ ਹੈ ਅਤੇ ਉਸ ਦੀ ਵੰਡ ਦਾ ਉਨ੍ਹਾਂ ਨੂੰ ਅਖਤਿਆਰ ਹੈ। ਕੀ ਇਹ ਮੁੱਖ ਮੰਤਰੀ ਦਸਣ ਦੀ ਕਿਰਪਾ ਕਰਨਗੇ ਕਿ ਇਸ 5 ਫੀ ਸਦੀ ਕੋਟੇ ਵਿਚੋਂ ਹਰੀਜਨਾਂ ਨੂੰ ਵੀ ਟਰੈਕਟਰ ਮਿਲਣਗੇ ਕਿਉਂਕਿ ਉਹ ਭਜ ਨਠ ਨਹੀਂ ਕਰ ਸਕਦੇ ?

**ਮੁੱਖ ਮੰਤਰੀ**: ਮਾਸਟਰ ਜੀ ਨੂੰ ਹੁਣੇ ਫੀਅਟ ਕਾਰ ਦੇ ਕੇ ਹਟਿਆ ਹਾਂ। (ਵਿਘਨ) ਜਿਹੜੇ ਹਰੀਜਨ ਖੇਤੀ ਕਰਦੇ ਹੋਣਗੇ ਉਨ੍ਹਾਂ ਨੂੰ ਜ਼ਰੂਰ ਦਿਆਂਗਾ।

**ਕਾਮਰੇਡ ਸਤਪਾਲ ਡਾਂਗ** : ਸਪੀਕਰ ਸਾਹਿਬ, ਅਸੀਂ ਪੁਛਿਆ ਸੀ ਕਿ ਬੰਦਿਆਂ ਦੀ ਸਿਲੈਕਸ਼ਨ ਕਰਨ ਦੀ ਜਿਨ੍ਹਾਂ ਨੂੰ ਕਿ ਟਰੈਕਟਰਜ਼ ਦੇਣੇ ਹਨ, ਉਸ ਵਾਸਤੇ ਕਰਾਈਟੇਰੀਆ ਕੀ ਹੈ। ਗੌਰਮੈਂਟ ਕੋਟੇ ਵਿਚ ਜੇ ਦਰਖਾਸਤਾਂ 500 ਆ ਜਾਣ ਅਤੇ ਟਰੈਕਟਰ ਦੇਣੇ ਹੋਣ ਸਿਰਫ 36 ਤਾਂ ਫੇਰ ਕਿਸ ਬੇਸਿਜ਼ ਤੇ, ਕਿਸ ਕਰਾਈਟੇਰੀਏ ਤੇ, ਉਨ੍ਹਾਂ 500 ਵਿਚੋਂ 36 ਨੂੰ ਟਰੈਕਟਰ ਦੇਣ ਲਈ ਸਿਲੈਕਸ਼ਨ ਹੋਵੇਗੀ। ਇਸ ਬਾਰੇ ਦਸਿਆ ਜਾਵੇ।

**ਮੁੱਖ ਮੰਤਰੀ** : ਜਿਸ ਨੂੰ ਜ਼ਿਆਦਾ ਜ਼ਰੂਰਤ ਹੋਵੇ, ਇਹ ਵੀ ਦੇਖਿਆ ਜਾਂਦਾ ਹੈ (ਵਿਘਨ), ਦਰਅਸਲ ਕੋਟਾ ਥੋੜਾ ਹੈ ਅਤੇ ਜ਼ਰੂਰਤ ਜ਼ਿਆਦਾ ਹੈ। ਜ਼ਰੂਰਤ ਦੇ ਮੁਤਾਬਿਕ ਜਿਨ੍ਹਾਂ ਨੂੰ ਪਹਿਲਾਂ ਮਿਲ ਜਾਂਦਾ ਹੈ ਬਾਕੀਆਂ ਨੂੰ ਅਗਲੇ ਕੋਟੇ ਵਾਸਤੇ ਰਖ ਲੈਂਦੇ ਹਾਂ। ਇਸੇ ਤਰ੍ਹਾਂ ਕਰਦੇ ਹਾਂ। (ਵਿਘਨ)

**चौधरी बलबीर सिंह** : क्या मन्त्री महोदय बताएंगे कि ज़्यादा ज़रूरत किसको है और किसको नहीं ? इस के बारे में क्या क्रायटेरिया मुकर्रर किया जाएगा ? और कब तक इस बारे में फैसला हो जाएगा ? किन केसों को प्रायरटी दी जायेगी ?

(कोई उत्तर नहीं दिया गया)

---

STARRED QUESTION NO. 1483*

**ਸ੍ਰੀ ਸਪੀਕਰ** : ਸਵਾਲ ਨੰ: 1483 ਨੂੰ ਅਗੇ ਪਾਉਣ ਲਈ ਕਿਹਾ ਗਿਆ ਹੈ।

(Extension has been asked for in respect of Question No. 1483)

**ਸ੍ਰੀ ਸਰਦਾਰੀ ਲਾਲ ਕਪੂਰ** : ਕਦੋਂ ਤਕ ਇਸ ਦਾ ਜਵਾਬ ਆ ਜਾਵੇਗਾ।

**ਸ੍ਰੀ ਸਪੀਕਰ** : ਸਿਰਫ 22 ਮਾਰਚ ਤਕ ਇਸ ਦੀ ਐਕਸਟੈਨਸ਼ਨ ਹੈ ਫੇਰ ਜਵਾਬ ਆ ਜਾਵੇਗਾ।

(Extension for this question has been asked for upto 22nd March; its reply will definitely come)

---

**Proposed Strike by Government Employees in February. 1970**

*1145. **Comrade Satya Pal Dang** : Will the Chief Minister be pleased to state—

(a) whether it is a fact that notice of one day's strike by the Punjab Government employees in February, 1970 has been served upon the Government by the General Secretary, Punjab Subordinate Services Federation ; if so, a copy of the same be laid on the Table of the House ;

(b) the steps taken by the Government to meet the demands of the employees with a view to avert the said strike ?

**Sardar Gurnam Singh**: (a) Yes. A copy is laid on the Table of the House.

(b) The representatives of the Punjab Subordinate Services Federation, Chandigarh, (Ranbir Dhillon Group) have been heard by the Senior Officers' Committee on 16th February, 1970. Their demands are now being examined.

COPY

**Punjab Subordinate Services Federation**

Head Office : 1680, Sector 22-B,
Chandigarh.
Dated 15-1-1970.

Ref. No. PSSF/2729-46

S. Gurnam Singh,
Chief Minister, Punjab,
Chandigarh.

*Subject* : Strike Notice by Punjab Subordinate Services Federation.

Sir,

I have been directed by the "Convention" of Punjab Subordinate Services Federation held at Jullundur on 4th January, 1970 and over 80 affiliated unions of the Federation to request you to start negotiations so as to arrive at a negotiated settlement on

*Starred Question No. 1483 and reply thereto appear in the Punjab Vidhan Sabha Debate dated 25-3-70.

[Chief Minister]

the demands included in strike resolutions before the Punjab Vidhan Sabha meets for the Budget Session in February, 1970 failing which 1.80 lakh State Government employees would go on 'One Day' Strike during budget session.

I have been directed to convey you the strong feeling of resentment over the threatening statement of Punjab Chief Minister regarding the employees which was against all norms of democracy—the Chief Minister and other Ministers have been giving assurances and promises to meet our demands and to make a statement on the eve of Guru Nanak Dev Ji's Birth anniversary. Instead of any relief, the Government orders issued on 19th November, 1969, treating part of D.A. as Dearness pay has led to wage cut from Rs 9.07 to 20.50 . Even after such a heavy cut, the threats of Chief Minister were intolerable. I have been directed to request you to settle all demands by mutual negotiations so that the strike could be averted and all employees could join other Punjabis in the struggle for Chandigarh, Nangal-Bhakra Complex and Punjabi speaking areas.

Hoping early meeting.

Yours faithfully,
Sd/-
(RANBIR DHILLON)..
General Secretary,

**ਕਾਮਰੇਡ ਸੱਤਪਾਲ ਡਾਂਗ** : ਇਹ ਜਿਹੜੀਆਂ ਐਂਪਲਾਈਜ਼ ਦੀਆਂ ਜਥੇਬੰਦੀਆਂ ਹਨ ਕਿਸੇ ਨੂੰ ਢਿਲੋਂ ਗਰੁਪ ਕਹਿੰਦੇ ਹਨ ਅਤੇ ਕਿਸੇ ਨੂੰ ਸ਼ਾਇਦ ਸਰਦਾਰ ਸ਼ਸ਼ਪਾਲ ਸਿੰਘ ਗਰੁਪ ਕਹਿੰਦੇ ਹਨ। ਇਹ ਝਗੜਾ ਮੁਕਾਉਣ ਲਈ ਸੀਕਰਟ ਬੈਲਟ ਕਰਕੇ ਇਹ ਦੇਖਿਆ ਜਾਣਾ ਚਾਹੀਦਾ ਹੈ ਕਿ ਕਿਸ ਯੂਨੀਅਨ ਨੂੰ ਜ਼ਿਆਦਾ ਰਿਪਰਜ਼ੇਂਟੇਸ਼ਨ ਮਿਲਦੀ ਹੈ। ਫੇਰ ਉਸ ਯੂਨੀਅਨ ਨੂੰ ਸੋਲ ਰਿਪਰਜ਼ੇਂਟੇਟਿਵ ਮੰਨਿਆ ਜਾਣਾ ਚਾਹੀਦਾ ਹੈ।

**ਮੁੱਖ ਮੰਤਰੀ** : ਮੈਨੂੰ ਤਾਂ ਢਿਲੋਂ ਦੀ ਵਾਕਫੀਅਤ ਨਹੀਂ ਸੀ। ਡਾਂਗ ਸਾਹਿਬ ਨੇ ਵਾਕਫੀਅਤ ਕਰਾਈ ਹੈ । ਇਹ ਆਪ ਹੀ ਕਹਿੰਦੇ ਹਨ ਕਿ ਢਿਲੋਂ ਗਰੁਪ ਹੈ। ਜਿਥੋਂ ਤਕ ਦੂਸਰੀ ਪਾਰਟੀ ਦਾ ਸਵਾਲ ਹੈ ਉਸ ਦਾ ਇਸ ਸਵਾਲ ਨਾਲ ਕੋਈ ਸਬੰਧ ਨਹੀਂ ਹੈ।

**ਸਰਦਾਰ ਦਲੀਪ ਸਿੰਘ ਪਾਂਧੀ**: ਕੀ ਮੁੱਖ ਮੰਤਰੀ ਦਸਣ ਦੀ ਕਿਰਪਾ ਕਰਨਗੇ ਕਿ ਮੁਲਾਜ਼ਮਾਂ ਦੇ ਕਈ ਗਰੁਪ ਹਨ ਕਿਸੇ ਨੂੰ ਰਾਣਾ ਗਰੁਪ, ਕਿਸੇ ਨੂੰ ਤਰਲੋਕੀ ਨਾਥ ਦਾ ਗਰੁਪ ਅਤੇ ਕਿਸੇ ਨੂੰ ਢਿਲੋਂ ਦਾ ਗਰੁਪ ਕਹਿੰਦੇ ਹਨ ? ਕੀ ਇਹ ਢਿਲੋਂ ਸਾਹਿਬ ਕੋਈ ਮੁਲਾਜ਼ਮਤ ਕਰਦਾ ਹੈ ਜਾਂ ਕਿ ਨਹੀਂ ? (ਵਿਘਨ)

(ਕੋਈ ਉੱਤਰ ਨਹੀਂ ਆਇਆ)

**चौधरी बलबीर सिंह** : क्या मन्त्री महोदय ऐसी पालेसी बनाने को तैयार हैं कि एक डिपार्टमेंट की एक ही यूनियन हो और उस डिपार्टमेंट के कर्मचारी उस यूनियन में आफिस-बेयरर्ज़ बन सकें ? (विघ्न)

(कोई उत्तर नहीं दिया गया )

**ਚੌਧਰੀ ਤੁਲਸੀ ਰਾਮ ਚੌਹਾਨ** : ਇੰਡਸਟਰੀਅਲ ਡਿਸਪਿਊਟ ਐਕਟ ਹੇਠ ਜਿਹੜੀ ਯੂਨੀਅਨ ਨੂੰ ਜ਼ਿਆਦਾ ਰਿਪਰਜ਼ੇਂਟੇਸ਼ਨ ਹੋਵੇ ਉਸ ਯੂਨੀਅਨ ਨੂੰ ਨੁਮਾਇੰਦਗੀ ਦੇਣੀ ਚਾਹੀਦੀ ਹੈ ਨਾਂ ਕਿ ਪਪਟ ਯੂਨੀਅਨ ਨੂੰ ਨੁਮਾਇੰਦਗੀ ਦੇਣੀ ਚਾਹੀਦੀ ਹੈ। (ਵਿਘਨ)

**ਮੁੱਖ ਮੰਤਰੀ**: ਮੈਂ ਆਨਰੇਬਲ ਮੈਂਬਰ ਨੂੰ ਕਹਾਂਗਾ ਕਿ ਪਹਿਲਾਂ ਸਵਾਲ ਨੰ: 1145 ਪੜ੍ਹ ਲੈਣ ਫੇਰ ਅਗੇ ਸਵਾਲ ਕਰਨ।

———

**Starred Question No. 1420***

**ਸ੍ਰੀ ਸਪੀਕਰ:** ਸਵਾਲ 1420 ਅਗੇ ਪਾਉਣ ਲਈ ਕਿਹਾ ਗਿਆ ਹੈ।

(Extension has been asked for in respect of Question No. 1420)

---

**Representation from an M.L.A. for running a Local Bus between Kurali and Ropar**

*1528. **Sardar Raja Singh :** Will the Chief Minister be pleased to state—

(a) whether it is a fact that a written request to the Chief Minister was made by an M.L.A. to run a local bus between Kurali and Ropar especially to suit the convenience of the College-going students ;

(b) if the reply to part (a) above be in the affirmative, the action taken on the said request.

**Sardar Gurnam Singh:** (a) Yes.

(b) Instead of introduction of local bus service between Kurali and Ropar 3 daily return trips each on Kharar-Kurali-Ropar and Sirhand-Morinda-Kurali-Ropar existing routes have been increased. With this addition there will be 20 return trips on this portion of the route.

[(ੳ) ਹਾਂ ਜੀ।

(ਅ) ਕੁਰਾਲੀ ਅਤੇ ਰੋਪੜ ਵਿਚਕਾਰ ਲੋਕਲ ਸਰਵਿਸ ਚਲਾਉਣ ਦੀ ਬਜਾਏ ਰੋਜ਼ ਦੇ ਤਿੰਨ ਵਾਪਸੀ ਫੇਰੇ ਕਰਕੇ ਖਰੜ-ਕੁਰਾਲੀ-ਰੋਪੜ ਅਤੇ ਸਰਹੰਦ-ਮੋਰਿੰਡਾ-ਕੁਰਾਲੀ-ਰੋਪੜ ਚਾਲੂ ਰੂਟਾਂ ਤੇ ਵਧਾ ਦਿੱਤੇ ਹਨ। ਇਸ ਵਾਧੇ ਨਾਲ ਇਥੇ 20 ਵਾਪਸੀ ਫੇਰੇ ਹੋ ਜਾਣਗੇ।]

**ਸਰਦਾਰ ਰਾਜਾ ਸਿੰਘ:** ਮੈਂ ਮੁੱਖ ਮੰਤਰੀ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਜਿਹੜਾ ਉਨ੍ਹਾਂ ਨੇ ਇਸ ਕੁਐਸਚਨ ਦੇ ਪਾਰਟ ਏ ਦਾ ਜਵਾਬ ਦਿੱਤਾ ਹਾਂ' ਜੀ' ਉਸ ਦਾ ਸਬੰਧ ਮੇਰੇ ਵਲੋਂ ਸੀ. ਐਮ. ਸਾਹਿਬ ਨੂੰ ਲਿਖੀ ਇਕ ਚਿੱਠੀ ਨਾਲ ਸੀ। ਉਸ ਚਿੱਠੀ ਤੋਂ ਬਾਅਦ ਕੀ ਚੀਫ ਮਨਿਸਟਰ ਸਾਹਿਬ ਦੱਸਣਗੇ ਕਿ ਕਿੰਨੇ ਰੂਟ ਗੌਰਮਿੰਟ ਨੇ ਇਸ ਪਾਸੇ ਚਲਾਏ ਹਨ ? ਮੈਂ ਕਹਿਣਾ ਚਾਹੁੰਦਾ ਹਾਂ ਕਿ ਜਿਹੜੇ ਰੂਟਸ ਦਾ ਜ਼ਿਕਰ ਕੀਤਾ ਗਿਆ ਹੈ ਇਸ ਦੀ ਡੀਪਾਰਟਮੈਂਟ ਨੇ ਗਲਤ ਰਿਪੋਰਟ ਦਿਤੀ ਹੈ। ਇਹ ਰੂਟ ਪਹਿਲਾਂ ਹੀ ਚਲ ਰਹੇ ਹਨ।

**ਮੁੱਖ ਮੰਤਰੀ:** ਜੇ ਇਹ ਗਲਤ ਹੈ ਤਾਂ ਮੈਂ ਇਨਕੁਆਇਰੀ ਕਰਵਾ ਲਵਾਂਗਾ।

**ਸਰਦਾਰ ਮਹਿਤਾਬ ਸਿੰਘ:** ਇਹ ਜਿਹੜਾ ਸੀ.ਐਮ. ਸਾਹਿਬ ਨੇ ਕਿਹਾ ਹੈ ਕਿ ਖਰੜ-ਕੁਰਾਲੀ ਰੋਪੜ ਅਤੇ ਸਰਹੰਦ ਆਦਿ ਦੇ ਰੂਟ ਵਧਾ ਦਿਤੇ ਹਨ। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਜ਼ੀਰੇ ਤੋਂ ਮੱਖੂ ਅਤੇ ਮੱਖੂ ਤੋਂ ਜ਼ੀਰੇ ਤਕ ਵੀ ਲੋਕਲ ਬੱਸਾਂ ਦੇ ਰੂਟ ਵਧਾਉਣਗੇ ?

**ਮੁੱਖ ਮੰਤਰੀ:** ਹਾਂ ਜੀ, ਇਨ੍ਹਾਂ ਦਾ ਖਿਆਲ ਰਖਾਂਗੇ।

**ਸ੍ਰੀ ਗਿਆਨ ਚੰਦ ਖਰਬੰਦਾ:** ਮੈਂ ਚੀਫ ਮਨਿਸਟਰ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਕੀ ਉਹ ਜਿਹੜੇ ਸ਼ਹਿਰ ਤੋਂ 10—12 ਮੀਲ ਦੇ ਫਾਸਲੇ ਤੇ ਵੱਡੇ ਵੱਡੇ ਪਿੰਡ ਜਾਂ ਕਸਬੇ ਹਨ, ਉਥੋਂ ਤੱਕ ਲੋਕਲ ਬੱਸਾਂ ਜਾਰੀ ਕਰਨਗੇ।

---

*For Starred Question No. 1420 and its reply please see Appendix to this Debate.

**ਮੁੱਖ ਮੰਤਰੀ** : ਮੈਂ ਮਾਨਯੋਗ ਮੈਂਬਰ ਨੂੰ ਦੱਸਦਾ ਹਾਂ ਕਿ ਲੋਕਲ ਬੱਸਾਂ ਹੈਡਕੁਆਰਟਰ ਤੋਂ 10 ਮੀਲ ਤਕ ਚਲਦੀਆਂ ਹਨ। ਅੱਗੇ ਇਸ ਤੋਂ ਜ਼ਿਆਦਾ ਚੱਲਦੀਆਂ ਸਨ ਪਰ ਜਦ ਦਾ 60 ਔਰ 40 ਦਾ ਸਮਝੌਤਾ ਹੋਇਆ ਹੈ ਉਦੋਂ ਤੋਂ ਇਹ 10 ਮੀਲ ਚਲਦੀਆਂ ਹਨ। ਜੇ ਜ਼ਿਆਦਾ ਚਲਾਈਏ ਤਾਂ ਫਿਰ ਸਾਨੂੰ ਪ੍ਰਾਈਵੇਟ ਬੱਸਾਂ ਵਾਲਿਆਂ ਨੂੰ ਹਿੱਸਾ ਦੇਣਾ ਪੈਂਦਾ ਹੈ।

**ਕੈਪਟਨ ਰਤਨ ਸਿੰਘ** : ਸੀ.ਐਮ. ਸਾਹਿਬ ਨੇ ਕਿਹਾ ਹੈ ਕਿ 10 ਮੀਲ ਤਕ ਲੋਕਲ ਬੱਸਾਂ ਚਲਦੀਆਂ ਹਨ। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਲੁਧਿਆਣਾ ਤੋਂ ਦੁਰਾਹੇ ਵਿਚ ਕਿੰਨੇ ਮੀਲ ਦਾ ਫਾਸਲਾ ਹੈ ? ਉਥੇ ਬਸਾਂ ਕਿਉਂ ਨਹੀਂ ਚੱਲਦੀਆਂ ?

**ਮੁੱਖ ਮੰਤਰੀ** : ਮੈਨੂੰ ਤਾਂ ਇਸ ਦਾ ਪਤਾ ਨਹੀਂ ਮੈਂ ਦੇਖ ਲਵਾਂਗਾ ਕਿ ਕਿਤਨਾ ਫਾਸਲਾ ਹੈ (ਹਾਸਾ) ।

**ਚੌਧਰੀ ਤੁਲਸੀ ਰਾਮ ਚੌਹਾਨ** : ਮੈਂ ਸੀ. ਐਮ. ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਰੋਪੜ ਦੇ ਏਰੀਆ ਵਿਚ ਜਿਹੜੇ ਨਵੇਂ ਰੂਟ ਪਰਮਿਟ ਇਸ਼ੂ ਕੀਤੇ ਹਨ ਜਾਂ ਬਲਾਚੌਰ-ਹੁਸ਼ਿਆਰਪੁਰ ਵਿਚ ਜਿੰਨੀਆਂ ਵੀ ਬੱਸਾਂ ਚੱਲਦੀਆਂ ਹਨ, ਉਥੇ ਪ੍ਰਾਈਵੇਟ ਬੱਸਾਂ ਨੂੰ ਹੀ ਪਰਮਿਟ ਮਿਲੇ ਹੋਏ ਹਨ। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਉਥੇ ਇਹ ਪੰਜਾਬ ਰੋਡਵੇਜ਼ ਦੀਆਂ ਬੱਸਾਂ ਚਲਾਉਣਗੇ ?

**ਮੁੱਖ ਮੰਤਰੀ** : ਜਿਸ ਤਰ੍ਹਾਂ ਤੁਸੀਂ ਕਹੋਗੇ, ਉਸੇ ਤਰ੍ਹਾਂ ਕਰ ਦਿਆਂਗੇ। (ਹਾਸਾ)

**ਚੌਧਰੀ ਸਤਦੇਵ** : ਅਬੋਹਰ ਦੇ ਇਲਾਕੇ ਵਲੋਂ ਸੀ.ਐਮ. ਸਾਹਿਬ ਨੂੰ ਦਰਖਾਸਤ ਦਿਤੀ ਗਈ ਹੈ ਔਰ ਅਬੋਹਰ ਜਨਸੰਘ ਨੇ ਰੇਜ਼ੂਲੇਸ਼ਨ ਭੀ ਪਾਸ ਕਰਕੇ ਭੇਜਿਆ ਹੈ ਕਿ ਅਬੋਹਰ ਦੇ ਇਲਾਕੇ ਵਿਚ ਲੋਕਲ ਬੱਸਾਂ ਚਲਾਈਆਂ ਜਾਣ। ਮੈਂ ਆਪਣੀ ਸਰਕਾਰ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਅਬੋਹਰ—ਫ਼ਾਜ਼ਿਲਕਾ ਇਲਾਕੇ ਵਿਚ ਲੋਕਲ ਬੱਸਾਂ ਚਲਾਉਣਗੇ ?

**ਮੁੱਖ ਮੰਤਰੀ** : ਇਹ ਤਾਂ ਖਰੜ ਰੋਪੜ ਦੀ ਗੱਲ ਚਲ ਰਹੀ ਸੀ, ਪਰ ਹੁਣ ਮੈਂਬਰ ਸਾਹਿਬਾਨ ਕਦੇ ਦੁਰਾਹੇ ਦੀ ਗੱਲ ਕਰਦੇ ਹਨ ਕਦੇ ਅਬੋਹਰ ਦੀ ਗੱਲ ਕਰਦੇ ਹਨ। (ਵਿਘਨ)

**ਕੈਪਟਨ ਰਤਨ ਸਿੰਘ** : ਸਪੀਕਰ ਸਾਹਿਬ, ਸੀ.ਐਮ. ਨੇ ਕਿਹਾ ਹੈ ਕਿ ਕਦੇ ਦੁਰਾਹੇ ਦਾ ਨਾਮ ਲੈਂਦੇ ਹਨ ਅਤੇ ਕਦੇ ਅਬੋਹਰ ਦਾ ਨਾਮ ਲੈਂਦੇ ਹਨ। ਲੇਕਿਨ ਮੈਂ ਇਕ ਪਾਰਟੀਕੁਲਰ ਕੁਐਸਚਨ ਪੁਛਿਆ ਸੀ। ਸੀ.ਐਮ. ਸਾਹਿਬ ਨੇ ਕਿਹਾ ਹੈ ਕਿ 10 ਮੀਲ ਤੋਂ ਬਾਹਰ ਲੋਕਲ ਬੱਸਾਂ ਨਹੀਂ ਚੱਲਦੀਆਂ। ਲੇਕਿਨ ਲੁਧਿਆਣਾ ਤੋਂ ਦੁਰਾਹੇ ਦਾ 14 ਮੀਲ ਦਾ ਫਾਸਲਾ ਹੈ, ਉਥੇ ਬੱਸਾਂ ਕਿਉਂ ਨਹੀਂ ਚੱਲਦੀਆਂ ?

(ਕੋਈ ਜਵਾਬ ਨਹੀਂ ਆਇਆ)

**ਭਗਤ ਗੁਰਾਂ ਦਾਸ ਹੰਸ** : ਸਪੀਕਰ ਸਾਹਿਬ, ਸੀ.ਐਮ. ਸਾਹਿਬ ਨੇ ਦੱਸਿਆ ਹੈ ਕਿ ਲੋਕਲ ਬੱਸਾਂ 10 ਮੀਲ ਦੇ ਏਰੀਆ ਵਿਚ ਚੱਲਦੀਆਂ ਹਨ। ਲੇਕਿਨ ਮੈਂ ਦਸਦਾ ਹਾਂ ਕਿ ਹੁਸ਼ਿਆਰਪੁਰ ਤੋਂ ਹਰਿਆਣਾ 9 ਮੀਲ ਹੈ। ਉਥੇ 4 ਹਾਈ ਸਕੂਲ ਅਤੇ ਇਕ ਕਾਲਜ ਹੈ। ਪਰ ਉਥੇ ਕੋਈ ਲੋਕਲ ਬੱਸ ਨਹੀਂ ਚਲਦੀ। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਉਥੇ ਚਲਾਉਣ ਦਾ ਯਤਨ ਕਰਨਗੇ ?

**ਮੁੱਖ ਮੰਤਰੀ** : ਸਪੀਕਰ ਸਾਹਿਬ, ਇਸ ਤੇ ਜ਼ਰੂਰ ਵਿਚਾਰ ਕਰਾਂਗੇ।

---

### Sub-Inspectors of Co-operative Societies promoted as Inspectors

***1550. Sardar Dalip Singh Pandhi** : Will the Chief Minister be pleased to state—

(a) the details of the names, seniority and educational qualifications of the Sub-Inspectors who were promoted as Inspectors in the Cooperative Societies during the year 1969-70 ;

(b) whether the said promotions were made in accordance with the departmental rules ;

(c) the total number of vacant posts of Cooperative Inspectors in the State at present and the time by which these are likely to be filled up ?

**Sardar Gurnam Singh** : (a) A statement is laid on the Table of the House.

(b) The promotions were made in accordance with the Departmental Service Rules and on basis of Seniority-cum-Merit.

(c) There is no vacant post of Inspector, Cooperative Societies, at present. Certain new posts of Inspectors have been sanctioned, which will be filled in due course.

[(ੲ) ਇਕ ਵਿਵਰਣ ਸਭਾ ਦੀ ਸੂਚਨਾ ਲਈ ਪੇਸ਼ ਹੈ।

(ਬੀ) ਤਰੱਕੀ ਸਹਿਕਾਰਤਾ ਵਿਭਾਗ ਦੇ ਸਰਵਿਸ ਰੂਲ ਅਤੇ ਸੀਨੀਆਰਟੀ-ਕਮ-ਮੈਰਿਟ ਦੇ ਆਧਾਰ ਤੇ ਦਿਤੀ ਜਾਂਦੀ ਹੈ।

(ਸੀ) ਇਨਸਪੈਕਟਰ ਸਹਿਕਾਰੀ ਸਭਾਵਾਂ, ਦੀ ਕੋਈ ਆਸਾਮੀ ਇਸ ਸਮੇਂ ਖਾਲੀ ਨਹੀਂ ਹੈ। ਕੁਝ ਇੰਸਪੈਕਟਰਾਂ ਦੀਆਂ ਨਵੀਆਂ ਆਸਾਮੀਆਂ ਮਨਜ਼ੂਰ ਕੀਤੀਆਂ ਹਨ ਜਿਨ੍ਹਾਂ ਨੂੰ ਜਾਬਤੇ ਅਨੁਸਾਰ ਭਰਿਆ ਜਾ ਰਿਹਾ ਹੈ।]

| Serial No. | Name of the S.I. | Seniority No. | Educational Qualifications |
|---|---|---|---|
| 1 | Shri Nikka Singh .. | 273 | Matric |
| 2 | Shri Ajit Singh Sandhu | 296 | Do |
| 3 | Shri Gurdip Singh Gill .. | 300 | Do |
| 4 | Shri Anant Ram .. | 408 | Do |
| 5 | Shri Arjan Singh .. | 421 | Do |
| 6 | Shri Girdhari Lal .. | 424 | Do |
| 7 | Shri Hargurdev Singh .. | 425 | Do |
| 8 | Shri Manohar Lal .. | 427 | Do |
| 9 | Shri Bhajan Singh .. | 431 | Do |
| 10 | Shri Gurdip Singh .. | 435 | Do |
| 11 | Shri Mohan Singh .. | 436 | Do |
| 12 | Shri Ajit Singh Dosanjh .. | 437 | Do |
| 13 | Shri Kishan Chand .. | 438 | Do |
| 14 | Shri Satpaul .. | 439 | Do |

[Chief Minister]

| Serial No. | Name of the S.I. | | Seniority No. | Educational Qualifications. |
|---|---|---|---|---|
| 15 | Shri Harsikandar Singh | .. | 448 | Matric |
| 16 | Shri Bawa Singh | .. | 450 | Do |
| 17 | Shri Joginder Singh | .. | 451 | Do |
| 18 | Shri Jagdish Mitter | .. | 456 | Do |
| 19 | Shri Mohinder Singh | .. | 556 | Matric S/c, |
| 20 | Shri Jasbir Singh | .. | 656 | Do |
| 21 | Shri Karma Jassal | .. | 695 | Do |
| 22 | Shri Parkash Singh | .. | 711 | Do |
| 23 | Shri Sant Singh | .. | 767-A | Do |
| 24 | Shri Gurbux Singh | .. | 787-B | Do |
| 25 | Shri Gurmit Singh | .. | 798 | Matric |
| 26 | Shri Harbans Lal | .. | 459 | Do |
| 27 | S. Harjinder Singh | .. | 462 | Do |
| 28 | Shri Harbans Singh | .. | 463 | Do |
| 29 | S. Amrik Singh | .. | 469 | Do |
| 30 | S. Iqbal Singh | .. | 283 | Do |
| 31 | S. Ajmer Singh | .. | 388 | Do |
| 32 | Shri Triloki Nath | .. | 470 | Do |
| 33 | Shri Chhaju Ram | .. | 472 | Do |
| 34 | Shri Gurdev Singh | .. | 475 | Do |
| 35 | S. Tejinder Singh | .. | 476 | Do |
| 36 | S. Sukhdayal Singh | .. | 477 | Do |
| 37 | S. Sohan Singh | .. | 478 | Do |
| 38 | S. Baldev Singh | .. | 480 | Do |
| 39 | S. Jagat Singh | .. | 483 | Do |
| 40 | S. Phulwant Singh | .. | 484 | Do |
| 41 | S. Karnail Singh | .. | 485 | Do |
| 42 | S. Pritam Singh | .. | 486 | Do |
| 43 | S. Onkar Singh | .. | 488 | Do |

| Serial No. | Name of the SI | | Seniority No | Educational Qualifications |
|---|---|---|---|---|
| 44 | S. Chain Singh | .. | 489 | Matric |
| 45 | Shri Dev Kumar Lakhan Pal | .. | 490 | Do |
| 46 | S. Amar Singh | .. | 491 | Do |
| 47 | S. Harjinder Singh | .. | 492 | Do |
| 48 | Shri Bachan Lal | | 498 | Do |
| 49 | Shri Parkash Chand | .. | 888-A S/C | Do |
| 50 | S. Gurcharan Singh | .. | 900 S/C | Do |
| 51 | S. Jaswant Singh | .. | 905 S/C | Do |

**ਸਰਦਾਰ ਦਲੀਪ ਸਿੰਘ ਪਾਂਧੀ** : ਸਪੀਕਰ ਸਾਹਿਬ, ਸੀ.ਐਮ. ਸਾਹਿਬ ਨੇ ਦੱਸਿਆ ਹੈ ਕਿ ਡੀਪਾਰਟਮੈਂਟ ਦੇ ਰੂਲ ਦੇ ਮੁਤਾਬਿਕ ਪਰਮੋਸ਼ਨਾਂ ਕੀਤੀਆਂ ਹਨ। ਮੈਂ ਸੀ.ਐਮ. ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਇਹ ਜਿਹੜੀ ਇਨ੍ਹਾਂ ਨੇ ਸੀਨੀਆਰਟੀ ਲਿਸਟ ਨੰ: 273 ਤੋਂ 905 ਤਕ ਬਣਾਈ ਹੈ, ਇਸ ਦੇ ਵਿਚੋਂ 467 ਨੰਬਰ ਅਤੇ ਇਸੇ ਤਰ੍ਹਾਂ ਹੋਰ ਵੀ ਕਿਉਂ ਛੱਡੇ ਗਏ ਹਨ ? ਇਹ ਕਿਉਂ ਨਹੀਂ ਪਰਮੋਟ ਕੀਤੇ ਗਏ ? ਇਸ ਲਈ ਇਹ ਜਿਹੜੀਆਂ ਪਰਮੋਸ਼ਨਾਂ ਕੀਤੀਆਂ ਗਈਆਂ ਹਨ, ਇਹ ਗਲਤ ਹਨ ।

**ਮੁੱਖ ਮੰਤਰੀ**: ਜਦ ਅਸੀਂ ਪਰਮੋਸ਼ਨ ਕਰਦੇ ਹਾਂ ਤਾਂ ਕਰਾਈਟੀਰੀਆ ਇਹ ਹੁੰਦਾ ਹੈ ਕਿ:

(1) Minimum experience of six years as Sub-Inspector.

(2) Out of ten last entries, two or three should be favourable.

(3) Last two entries should also be favourable.

(4) Entries for the last five years are critically examined from the aspect of honesty of the official.

**ਵੈਦ ਕਰਤਾਰ ਸਿੰਘ** : ਮੈਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਮੁੱਖ ਮੰਤਰੀ ਸਾਹਿਬ ਇਸ ਗੱਲ ਦੀ ਪੜਤਾਲ ਕਰਨ ਲਈ ਤਿਆਰ ਹਨ ਕਿ ਕੋਆਪਰੇਟਿਵ ਸੁਸਾਇਟੀ ਦੇ ਰਜਿਸਟਰਾਰ ਵਲੋਂ ਜਿਹੜੇ ਸਬ-ਇਨਸਪੈਕਟਰ ਅਤੇ ਇਨਸਪੈਕਟਰ ਬਣਾਏ ਗਏ ਹਨ, ਇਸ ਦੇ ਵਿਚ ਉਸ ਨੇ ਆਪਣੀ ਫੇਵਰੇਟਿਜ਼ਮ ਵਰਤੀ ਹੈ ਅਤੇ ਹੋਰ ਕਈ ਰਸਤੇ ਅਖਤਿਆਰ ਕੀਤੇ ਹਨ ਅਤੇ ਸ਼ੈਡਿਊਲਡ ਕਾਸਟਸ ਨਾਲ ਜੋ ਧੱਕਾ ਹੋਇਆ ਹੈ, ਉਸ ਨਾਲ ਤਾਂ ਕਾਂਗਰਸ ਨੇ ਜੋ ਪਿਛਲੇ 20 ਸਾਲਾਂ ਵਿਚ ਕੀਤਾ ਸੀ ਉਸ ਨਾਲੋਂ ਵੀ ਵਧ ਕਰ ਦਿਤੀ ਹੈ।

**ਮੁੱਖ ਮੰਤਰੀ** : ਇਹ ਜੋ ਮੈਂ ਕਰਾਈਟੇਰੀਆ ਦੱਸਿਆ ਹੈ, ਇਸ ਨੂੰ ਅੱਗੇ ਰੱਖਕੇ ਪਰਮੋਸ਼ਨਜ਼ ਕੀਤੀਆਂ ਹਨ। ਅਗਰ ਇਸ ਕਰਾਈਟੇਰੀਆ ਨੂੰ ਕਿਤੇ ਫਾਲੋ ਨਹੀਂ ਕੀਤਾ ਗਿਆ ਤਾਂ ਆਨਰੇਬਲ ਮੈਂਬਰ ਮੇਰੇ ਨੋਟਿਸ ਵਿਚ ਲਿਆਉਣ ਤਾਂ ਮੈਂ ਉਸ ਨੂੰ ਜ਼ਰੂਰ ਐਗਜ਼ਾਮਿਨ ਕਰਾਂਗਾ । ਵੈਸੇ ਜਿਹੜੇ 51 ਆਫੀਸ਼ੀਅਲਜ਼ ਨੂੰ ਪਰਮੋਸ਼ਨ ਦਿਤੀ ਹੈ, ਇਸ ਵਿਚੋਂ 33 ਨੂੰ 6 ਮਹੀਨਿਆਂ ਲਈ ਟੈਂਪਰੇਰੀ ਬੇਸਿਜ਼ ਤੇ ਦਿਤੀ ਹੈ।

**ਸਰਦਾਰ ਦਲੀਪ ਸਿੰਘ ਪਾਂਧੀ:** ਕੀ ਮੁੱਖ ਮੰਤਰੀ ਸਾਹਿਬ ਦੱਸਣਗੇ ਕਿ ਜਿਹੜੀਆਂ ਇਸ ਅਸੂਲ ਦੇ ਮੁਤਾਬਿਕ ਜੋ ਪਰਮੋਸ਼ਨਾਂ ਹੋਣੀਆਂ ਚਾਹੀਦੀਆਂ ਹਨ ਅਤੇ ਹੋ ਰਹੀਆਂ ਹਨ, ਉਸ ਦੇ ਵਿਚ ਜੇ ਕਿਸੇ ਦੀ ਅਪਰੋਚ ਨਹੀਂ ਹੁੰਦੀ ਤਾਂ ਉਸ ਦੀ ਪਰਮੋਸ਼ਨ ਨਹੀਂ ਹੁੰਦੀ। ਕੀ ਮੁੱਖ ਮੰਤਰੀ ਸਾਹਿਬ ਇਸ ਗੱਲ ਦੀ ਪੜਤਾਲ ਕਰਨਗੇ ?

**ਮੁੱਖ ਮੰਤਰੀ:** ਜੇ ਕਰਾਈਟੇਰੀਆ ਸਾਹਮਣੇ ਹੋਵੇ ਤਾਂ ਅਪਰੋਚ ਦੀ ਲੋੜ ਨਹੀਂ ਰਹਿੰਦੀ।

**ਭਗਤ ਗੁਰਾਂ ਦਾਸ ਹੰਸ:** ਕਲਾਸ ਫਸਟ ਅਤੇ ਕਲਾਸ ਸੈਕੰਡ ਦੇ ਹਰੀਜਨ ਅਫਸਰਾਂ ਦੀ ਜਿਹੜੀ ਪਰਮੋਸ਼ਨ ਬੰਦ ਹੈ, ਕੀ ਉਹ ਬਹਾਲ ਕਰਨਗੇ ?

**ਮੁੱਖ ਮੰਤਰੀ:** ਮੈਂ ਮਾਨਯੋਗ ਮੈਂਬਰ ਨੂੰ ਦੱਸਣਾ ਚਾਹੁੰਦਾ ਹਾਂ ਕਿ ਇਹ ਸਵਾਲ ਤਾਂ ਕੁਆਪਰੇਟਿਵ ਸੁਸਾਇਟੀਜ਼ ਦੇ ਕਲਾਸ ਤਿੰਨ ਔਰ ਚਾਰ ਦੇ ਪਰਮੋਸ਼ਨਜ਼ ਦੇ ਮੁਤੱਲਕ ਹੈ।

---

### Elections to Shiromani Gurdwara Prabandhak Committee

***1511. Comrade Babu Singh Master:** Will the Chief Minister be pleased to state—

(a) the date when the elections to the S.G.P.C. were held last;
(b) the date when the next elections to the S.G.P.C. are likely to be held;
(c) the total number of members of the S.G.P.C. including the nominated ones?

**Sardar Gurnam Singh:** (a) 17th January, 1965.

(b) The date for the next Elections to the S.G.P.C. cannot be determined in the absence of directions from the Central Government under Section 72 of the Punjab Reorganisation Act, 1966 which are still awaited.

(c) 140 elected members, 15 co-opted and 5 Head Ministers of Darbar Sahib and other four Takhats. No member is nominated.

[(ੳ) 17 ਜਨਵਰੀ, 1965,

(ਅ) ਕੇਂਦਰੀ ਸਰਕਾਰ ਤੋਂ ਪੰਜਾਬ ਪੁਨਰਗਠਨ ਐਕਟ, 1966 ਦੀ ਧਾਰਾ 72 ਅਧੀਨ ਜਦੋਂ ਤੱਕ ਹਦਾਇਤਾਂ ਨਹੀਂ ਆ ਜਾਂਦੀਆਂ ਐਸ. ਜੀ. ਪੀ. ਸੀ. ਦੀਆਂ ਇਲੈਕਸ਼ਨਾਂ ਬਾਰੇ ਤਰੀਕ ਨਹੀਂ ਮਿਥੀ ਜਾ ਸਕਦੀ। ਇਹ ਹਦਾਇਤਾਂ ਦੀ ਅਜੇ ਉਡੀਕ ਕੀਤੀ ਜਾ ਰਹੀ ਹੈ।

(ੲ) 140 ਚੁਣੇ ਹੋਏ ਮੈਂਬਰ, 15 ਕੋਆਪਟਿਡ ਅਤੇ 5 ਹੈਡ ਮਿਨਸਟਰਜ਼ ਜਿਹੜੇ ਕਿ ਦਰਬਾਰ ਸਾਹਿਬ ਅਤੇ ਦੂਜੇ ਚਾਰ ਤਖਤਾਂ ਦੇ ਹੈਡ ਮਿਨਸਟਰ ਹੋਣ। ਕੋਈ ਵੀ ਮੈਂਬਰ ਨਾਮਜ਼ਦ ਨਹੀਂ ਕੀਤਾ ਜਾਂਦਾ।

**ਕਾਮਰੇਡ ਬਾਬੂ ਸਿੰਘ ਮਾਸਟਰ:** ਮੈਂ ਮੁੱਖ ਮੰਤਰੀ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਕੀ ਪੰਜਾਬ ਸਰਕਾਰ ਨੇ ਸੈਂਟਰ ਦੀ ਸਰਕਾਰ ਨੂੰ ਸਿਫਾਰਸ਼ ਕਰ ਦਿਤੀ ਹੈ ਕਿ ਇਲੈਕਸ਼ਨ ਕਰਵਾਏ ਜਾਣ ?

**ਮੁੱਖ ਮੰਤਰੀ:** ਇਸ ਦਾ ਮਤਲਬ ਹੀ ਇਹ ਹੈ ਕਿ ਅਸੀਂ ਉਨ੍ਹਾਂ ਦੀ ਡਾਇਰੈਕਸ਼ਨ ਦਾ ਇੰਤਜ਼ਾਰ ਕਰ ਰਹੇ ਹਾਂ।

**ਸਰਦਾਰ ਗੁਰਬਚਨ ਸਿੰਘ:** ਮੈਂ ਪੁੱਛਣਾ ਚਾਹੁੰਦਾ ਹਾਂ ਕਿ ਪਹਿਲਾਂ ਤਾਂ ਇਨ੍ਹਾਂ ਦੀ ਪਾਰਟੀ ਨੇ ਮਤਾ ਪਾਸ ਕੀਤਾ ਸੀ ਕਿ ਅਸੀਂ ਸ਼੍ਰੋਮਣੀ ਕਮੇਟੀ ਦੀ ਇਲੈਕਸ਼ਨ ਲੜਾਂਗੇ, ਹੁਣ ਪਤਾ ਨਹੀਂ......

(ਵਿਘਨ)

**ਮੁੱਖ ਮੰਤਰੀ** : ਜੇ ਡਾਂਗ ਸਾਹਿਬ ਨੂੰ ਗੱਫਿਆਂ ਦੀ ਜ਼ਰੂਰਤ ਹੋਵੇ ਤਾਂ ਉਨ੍ਹਾਂ ਨੂੰ ਗੱਫੇ ਲਵਾਂ ਦਿਆਂਗੇ। (ਹਾਸਾ) (ਵਿਘਨ)

**ਸਰਦਾਰ ਉਮਰਾਓ ਸਿੰਘ** : ਕੀ ਚੀਫ ਮਨਿਸਟਰ ਸਾਹਿਬ ਦਸਣਗੇ ਕਿ ਪੰਜਾਬ ਗੌਰਮਿੰਟ ਦੀ ਕੋਈ ਐਸੀ ਪਰੋਪੋਜ਼ਲ ਹੈ ਕਿ ਸੈਪੇਰੇਟ ਗੁਰਦੁਆਰਾ ਐਕਟ ਬਣਾਇਆ ਜਾਵੇ ?

**ਮੁੱਖ ਮੰਤਰੀ**: ਸਪੀਕਰ ਸਾਹਿਬ, ਇਸ ਤੇ ਕਈ ਦਫਾ ਵਿਚਾਰ ਹੋ ਚੁਕਾ ਹੈ। ਜ਼ਿਆਦਾ ਲੋਕਾਂ ਦੀ ਰਾਏ ਹੈ ਕਿ ਇਕੋ ਐਕਟ ਹੀ ਲਾਗੂ ਕੀਤਾ ਜਾਵੇ।

**ਸ੍ਰੀ ਗਿਆਨ ਚੰਦ ਖਰਬੰਦਾ**: ਕੀ ਚੀਫ ਮਨਿਸਟਰ ਸਾਹਿਬ ਦਸਣ ਦੀ ਖੇਚਲ ਕਰਨਗੇ ਕਿ ਜਦੋਂ ਬਾਕੀ ਸਾਂਝੀਆਂ ਕੜੀਆਂ ਤੋੜੀਆਂ ਜਾ ਚੁਕੀਆਂ ਹਨ ਤਾਂ ਇਹ ਸਾਂਝੀ ਕੜੀ ਕਿਉਂ ਰਖੀ ਜਾ ਰਹੀ ਹੈ ?

**ਮੁੱਖ ਮੰਤਰੀ**: ਸਪੀਕਰ ਸਾਹਿਬ, ਅਜੇ ਸਾਰੀਆਂ ਸਾਂਝੀਆਂ ਕੜੀਆਂ ਤੋੜੀਆਂ ਨਹੀਂ ਗਈਆਂ।

**ਸਰਦਾਰ ਕਿਰਪਾਲ ਸਿੰਘ** : ਕੀ ਚੀਫ ਮਨਿਸਟਰ ਸਾਹਿਬ ਨੂੰ ਪਤਾ ਨਹੀਂ ਕਿ ਜੇ ਵੇਲੇ ਸਿਰ ਇਹ ਇਲੈਕਸ਼ਨ ਨਾ ਹੋਣ ਤਾਂ ਇਹ ਪੰਜਾਬ ਗੌਰਮਿੰਟ ਦੀ ਬਦਨਾਮੀ ਦਾ ਕਾਰਨ ਬਣੇਗਾ।

**ਮੁੱਖ ਮੰਤਰੀ** : ਸਪੀਕਰ ਸਾਹਿਬ, ਪੰਜਾਬ ਗੌਰਮਿੰਟ ਦੀ ਬਦਨਾਮੀ ਦਾ ਸਵਾਲ ਨਹੀਂ। ਇਹ ਸੈਂਟਰ ਪਾਸੋਂ ਡਾਇਰੈਕਸ਼ਨ ਆਉਣੀ ਹੈ। (ਵਿਘਨ)

**Mr. Speaker :** Question Hour is over. The remaining questions will be deemed to have been answered under Rule 45.

---

## WRITTEN ANSWERS TO STARRED QUESTIONS LAID ON THE TABLE UNDER RULE 45

### Saltpetre Refinery Plant set up by Industrial Development Corporation

***1598. Sathi Rup Lal :** Will the Minister for Industries be pleased to state—

(a) whether it is a fact that the Industrial Development Corporation, Punjab set up a Salt petre Refinery Plant last year ; if so, whether that plant has proved successful ;

(b) if the reply to part (a) above be in the affirmative, the percentage of Saltpetre refined in this Government Plant out of the Saltpetre purchased by the Saltpetre Refinery last year at a rate fixed by Government ;

(c) if the said plant has not proved successful, the reasons therefor and the names of the person responsible for its failure ;

(d) whether the Saltpetre Refinery Ltd., Ferozepur by accepting Rs 5.45 per quintal as royalty from some factories in Punjab, has allowed them to refine the Saltpetre in their own factories ; if so, the reasons for purchasing the Saltpetre from the labourers at Government rate i.e., Rs 1.74 per quintal and giving that to the factory owners ;

(e) whether the saltpetre labourers of Punjab have been agitating to sell Saltpetre at the rate of their own choice by paying the said royalty ;

[ Sathi Rup Lal]

(f) whether the Saltpetre labourers were paid the full price for the saltpetre purchased from them last year ; if not, the reasons therefor ;

(g) whether it is a fact that the said corporation have entered into an agreement with the labourers that they will be paid for the saltpetre within seven days of the receipt of the consignment in the factory ;

(h) whether it is further a fact that some consignments have been received in the factory about seven months back but no payments have been made; if so, the reasons for delay in making the payment ?

**Shri Balram Dass Tandon :** (a) Yes.

Some defects have been noticed in the Plant which are under rectification.

(b) Because of the defects, no crude saltpetre has been refined in this plant.

(c) The plant installed being first of its kind in the country, some technical defects were detected while commissioning the plant. Government is examining the case with a view to fixing responsibility.

(d) Yes. The saltpetre refinery has recovered royalty from the other saltpetre refining factories at the same rate at which they were committed to pay it to the Government. The saltpetre purchased at the rate of Rs 1.74 per K.G. from the extractors was meant to be stocked by the refinery and not for sale to the other factories.

(e) Yes.

(f) Yes.

(g) No. The payment was to be made after laboratory analysis of the sample had been completed.

(h) No.

---

**Policy about Saltpetre**

***1599. Sathi Rup Lal :** Will the Minister for Industries be pleased to state—

(a) whether the Punjab Government have laid down any policy about Saltpetre for the current year ;

(b) if the reply to part (a) above be in the affirmative, whether the interests of Saltpetre labourers have been kept in view while framing the said policy ;

(c) whether the season for extracting Saltpetre has started ; if so, the reasons for Saltpetre not being extracted ;

(d) whether the Government is aware of the fact that all the labourers of Punjab have decided to close down the work of Saltpetre under the leadership of "Saltpetre Labourers Association, Punjab;" if so, whether the Industries department have taken any steps to avoid this situation, if no steps have been taken, the reasons therefor ?

**Shri Balram Dass Tandon :** (a) Yes. It has been decided to auction the saltpetre deposits of the State.

(b) Yes.

(c) Not yet. The question does not arise.

(d) The Mazdoor Shora Association, Moga represented against the reservation of saltpetre for PIDC and desired to stop the reservation. Government have decided to auction the saltpetre deposits in the State during the year 1970-71.

---

**Notice of Demand from Members of Overseers Engineering Service P.W.D. Irrigation Branch**

***1590. Chaudhri Balbir Singh** : Will the Minister for Irrigation and Power be pleased to state—

(a) whether it is a fact that a notice of demand dated 13th September, 1969, *vide* Registered No. 172/74/OES/MLK has been served upon the Punjab Government by the Members of the "Overseer Engineering Service", Punjab, P.W.D. Irrigation Department; if so, the action, if any, taken by the Government on the seven demands listed therein ;

(b) whether the Government has taken any action on the four demands listed in the memorandum, dated 19th September, 1969, submitted to the P.W.D. Minister by the "Engineering Overseers Association" *Vide* registered No. 175-77/CT/MLK, if so, what ?

**Sardar Sohan Singh Bassi** : (a) Yes. The matter is under consideration.
(b) Yes. The matter is under consideration.

[(ੳ) ਹਾਂ ਜੀ, ਮਾਮਲਾ ਵਿਚਾਰ ਅਧੀਨ ਹੈ ।

(ਅ) ਹਾਂ ਜੀ, ਮਾਮਲਾ ਵਿਚਾਰ ਅਧੀਨ ਹੈ ।]

---

**Budhlada-Ratya etc. Link Roads**

***1530. Chaudhri Balbir Singh** : Will the Minister for Irrigation and Power be pleased to state—

(a) whether it is a fact that while accepting tenders for the following link roads, the N.I.T. rates were got approved for Chandigarh concrete :—

(i) Sher Khan link road of Budhlada-Ratya Road ;
(ii) Saidewala link road of Budhlada Ratya Road ;
(iii) Bareta link road of Budhlada-Jakhal Road and
(iv) Atla Kalan link road from Bhikhi ;

(b) whether Chandigarh concrete was actually used or concrete from stone other than that for which rates had been approved was used; if so, the resultant loss to the Government on this account and the action taken by the Goverment in this matter ?

**Sardar Sohan Singh Bassi**: (a) No.

(b) In view of (a) above, the question does not arise.

[(ਏ) ਨਹੀਂ ਜੀ ।

(ਬੀ) ਉਪਰੋਕਤ ਏ ਨੂੰ ਮੁਖ ਰਖਦੇ ਹੋਏ, ਸਵਾਲ ਪੈਦਾ ਹੀ ਨਹੀਂ ਹੁੰਦਾ ।]

---

**Payment of Dearness Pay etc., by the Management of Daya Nand and Mehar Chand Polytechnic, Jullundur City to its Staff**

***1085. Comrade Dana Ram** : Will the Minister for Irrigation and power with reference to the reply to starred Question No. 924 (converted into unstarred) included in the supplementary list of questions for 26th November, 1969 be pleased to state—

(a) whether the payment of the dearness pay and house-rent has since been made to the non-teaching staff for the period from 1st May, 1967 upto date and to the teaching staff for the period from 1st May, 1967 to 31st March, 1968 by the Management of Dayanand Mehar Chand Polytechnic, Jullundur City ; if not, the reasons for the delay and the action taken by the Government in the matter;

(b) the amount which the government gives to the institution as grant towards dearness pay and house-rent ?

**Sardar Sohan Singh Bassi** : (a) The payment of Dearness Pay has been made. The payment of House-rent allowance has not been sanctioned by the Managing Committee of the Institutions, on the plea that this allowance is not admissible to the Staff of any of the D.A.V. Institutions.

(b) No specific amount or dearness pay and house-rent allowance is fixed. The Institution can incur expenditure on these items to the extent of 50 per cent of salary of the Staff and recurring deficit based on actual expenditure is shared by the Institution and the Government in the ratio of 1:2.

[(ੳ) ਮਹਿੰਗਾਈ ਤਨਖਾਹ ਦੀ ਅਦਾਇਗੀ ਹੋ ਚੁਕੀ ਹੈ। ਮਕਾਨ ਦੇ ਕਿਰਾਏ ਦਾ ਭੱਤਾ ਸੰਸਥਾਵਾਂ ਦੀ ਪ੍ਰਸ਼ਾਸਕੀ ਕਮੇਟੀ ਨੇ ਇਸ ਲਈ ਮਨਜ਼ੂਰ ਨਹੀਂ ਕੀਤਾ ਹੈ ਕਿਉਂਕਿ ਇਹ ਭੱਤਾ ਕਿਸੇ ਵੀ ਡੀ. ਏ. ਵੀ. ਸੰਸਥਾਵਾਂ ਦੇ ਅਮਲੇ ਨੂੰ ਨਹੀਂ ਮਿਲਦਾ ਹੈ ।

(ਅ) ਮਹਿੰਗਾਈ ਤਨਖਾਹ ਅਤੇ ਮਕਾਨ ਦੇ ਕਿਰਾਏ ਦੇ ਭੱਤੇ ਦੀ ਕੋਈ ਉਚੇਚੀ ਰਕਮ ਨਿਸਚਿਤ ਨਹੀਂ ਸੰਸਥਾ ਅਮਲੇ ਦੀ ਤਨਖਾਹ ਦੇ 50 ਫੀਸਦੀ ਦੀ ਹੱਦ ਤਕ ਇਨ੍ਹਾਂ ਮਦਾਂ ਤੇ ਖਰਚ ਕਰ ਸਕਦੀ ਹੈ । ਅਸਲ ਖਰਚੇ ਤੇ ਅਧਾਰਤ ਆਵਰਤੀ ਘਾਟ ਨੂੰ ਸੰਸਥਾ ਅਤੇ ਸਰਕਾਰ ਵਿਚ ਕ੍ਰਮਵਾਰ 1 ਅਤੇ 2 ਦੀ ਅਨੁਪਾਤ ਵਿਚ ਵੰਡਿਆ ਜਾਂਦਾ ਹੈ ।]

---

**Decision on the Method of Distribution of Evacuee Land in the State**

***1554 Sardar Raja Singh** : Will the Minister for Revenue and Rehabilitation be pleased to state—

(a) whether a Committee was constituted by the Government to decide the method of distribution of evacuee land in the State ; if so, the names of its members ;

(b) whether the said Committee has taken any decision ; if so, the details thereof;

(c) whether the Revenue Minister has given any dissenting note over the decision of the above Committee; if so, the details thereof ?

**Sardar Atma Singh** : (a) Yes, list of members is attached.

(b) Yes, a copy of the proceedings of the meeting of the Committee held on 5th February, 1970. which contain its recommendations, is attached.

(c) Yes, the dissenting note of Revenue and Rehabilitation Minister is contained in paragraph 5 of the said proceedings.

[(ੲ) ਹਾਂ, ਮੈਂਬਰਾਂ ਦੀ ਲਿਸਟ ਨਾਲ ਨੱਥੀ ਹੈ।

(ਬੀ) ਹਾਂ, 5 ਫਰਵਰੀ, 1970 ਨੂੰ ਹੋਈ ਕਮੇਟੀ ਦੀ ਬੈਠਕ ਦੀ ਕਾਰਵਾਈ ਜਿਸ ਵਿਚ ਇਸ ਦੀਆਂ ਸਿਫਾਰਸ਼ਾਂ ਹਨ, ਨਾਲ ਨੱਥੀ ਹੈ।

(ਸੀ) ਹਾਂ, ਮਾਲ ਤੇ ਪੁਨਰਵਾਸ ਮੰਤਰੀ ਜੀ ਦਾ ਅਸੈਹਮਤੀ ਨੋਟ ਉਕਤ ਕਾਰਵਾਈ ਦੇ ਪੈਰਾ (5) ਵਿਚ ਹੈ।]

---

**List of Official and Non-Official Members of the Committee constituted by the Government vide its order bearing endorsement No. 1783-92/C(Reh) dated the 18th December, 1969 to review the existing Policy with regard to the disposal of surplus rural evacuee lands purchased by the State Government in Package deal from the Government of India**

OFFICIAL MEMBERS :

1. Irrigation and Power Minister, *Chairman*.
2. Revenue and Rehabilitation Minister.
3. Social Welfare Minister.
4. Finance Minister.
5. Food and Supplies Minister.
6. Development and Animal Husbandry Minister.
7. Education Minister.
8. Minister of State for Finance and Forests.
9. Minister of State for P.W.D. (B. & R).
10. Chief Parliamentary Secretary.

NON-OFFICIAL MEMBERS :

1. Shri Raja Singh, M.L.A.
2. Vaid Kartar Singh, M.L.A.
3. Shri Basant Singh Dakha, M.L.A.
4. Shri Tara Singh Lyallpuri, M.L.A.
5. Chaudhri Sunder Singh, M.L.A.
6. Shri Gurdev Singh Badal, M.L.A.

[Minister for Revenue]

5 ਫਰਵਰੀ, 1970 ਨੂੰ 11 ਵਜੇ ਪੰਜਾਬ ਸਕੱਤਰੇਤ, ਚੰਡੀਗੜ੍ਹ, ਦੇ ਕਮੇਟੀ ਰੂਮ ਨੰ. 31, ਛੇਵੇਂ ਫਲੋਰ, ਵਿਚ ਹੋਈ ਕਮੇਟੀ ਦੀ ਮੀਟਿੰਗ ਦੀ ਕਾਰਵਾਈ।

ਵਿਸ਼ਾ.—ਵਾਧੂ ਪੇਂਡੂ ਨਿਕਾਸੀ ਜ਼ਮੀਨਾਂ ਜਿਹੜੀਆਂ ਕਿ ਰਾਜ ਸਰਕਾਰ ਨੇ ਕੇਂਦਰ ਸਰਕਾਰ ਕੋਲੋਂ ਪੈਕੇਜ ਡੀਲ ਵਿੱਚ ਖਰੀਦੀਆਂ ਹਨ, ਦੇ ਨਿਪਟਾਰੇ ਦੀ ਨੀਤੀ।

ਹਾਜ਼ਰ

ਸਰਕਾਰੀ ਮੈਂਬਰ

1. ਸ੍ਰੀ ਸੋਹਨ ਸਿੰਘ ਬਾਸੀ, ਬਿਜਲੀ ਅਤੇ ਸਿੰਜਾਈ ਮੰਤਰੀ, ਪੰਜਾਬ ... ਪ੍ਰਧਾਨ
2. ਸ੍ਰੀ ਆਤਮਾ ਸਿੰਘ, ਮਾਲ ਅਤੇ ਪੁਨਰਵਾਸ ਮੰਤਰੀ, ਪੰਜਾਬ ... ਮੈਂਬਰ
3. ਸ੍ਰੀ ਬਲਵੰਤ ਸਿੰਘ, ਖੁਰਾਕ ਅਤੇ ਖਾਧ ਮੰਤਰੀ, ਪੰਜਾਬ ... ,,
4. ਡਾਕਟਰ ਭਗਤ ਸਿੰਘ, ਸਮਾਜ ਭਲਾਈ ਮੰਤਰੀ, ਪੰਜਾਬ ... ,,
5. ਸ੍ਰੀ ਪਰਕਾਸ਼ ਸਿੰਘ ਬਾਦਲ, ਵਿਕਾਸ ਅਤੇ ਪਸ਼ੂ ਪਾਲਨ ਮੰਤਰੀ, ਪੰਜਾਬ ,,
6. ਸ੍ਰੀ ਸੁਰਜੀਤ ਸਿੰਘ, ਵਿਦਿਆ ਮੰਤਰੀ, ਪੰਜਾਬ ... ,,
7. ਸ੍ਰੀ ਸਤਨਾਮ ਸਿੰਘ ਬਾਜਵਾ, ਰਾਜ ਮੰਤਰੀ, ਵਿੱਤ ਅਤੇ ਜੰਗਲ, ਪੰਜਾਬ ... ,,

ਗੈਰ-ਸਰਕਾਰੀ ਮੈਂਬਰ

1. ਸ੍ਰੀ ਰਾਜਾ ਸਿੰਘ, ਐਮ. ਐਲ. ਏ. ... ਮੈਂਬਰ
2. ਸ੍ਰੀ ਬਸੰਤ ਸਿੰਘ ਦਾਖਾ, ਐਮ. ਐਲ. ਏ. ... ,,
3. ਸ੍ਰੀ ਤਾਰਾ ਸਿੰਘ ਲਾਇਲਪੁਰੀ, ਐਮ. ਐਲ. ਏ. ... ,,
4. ਸ੍ਰੀ ਗੁਰਦੇਵ ਸਿੰਘ ਬਾਦਲ, ਐਮ. ਐਲ. ਏ. ... ,,
5. ਵੈਦ ਕਰਤਾਰ ਸਿੰਘ, ਐਮ. ਐਲ. ਏ. ... ,,
6. ਚੌਧਰੀ ਸੁੰਦਰ ਸਿੰਘ, ਐਮ. ਐਲ. ਏ. (ਇਹ ਮੀਟਿੰਗ ਹੋਣ ਤੋਂ ਪਿਛੋਂ ਪਹੁੰਚੇ) ,,
7. ਸ੍ਰੀ ਸੀ.ਡੀ. ਕਪੂਰ, ਫ.ਕ.(ਕਰ) ... ਸਕੱਤਰ
8. ਸ੍ਰੀ ਗੁਰਦਿਆਲ ਸਿੰਘ ਮੋਗਾ, ਅਧੀਨ ਸਕੱਤਰ (ਪੁਨਰਵਾਸ)

ਅਰੰਭ ਹੁੰਦਿਆਂ ਸਾਰ ਵੈਦ ਕਰਤਾਰ ਸਿੰਘ, ਐਮ. ਐਲ.ਏ. ਨੇ ਇਹ ਇਤਰਾਜ਼ ਕੀਤਾ ਕਿ ਵਾਧੂ ਨਿਕਾਸੀ ਭੋਂ ਜੋ ਰਾਜ ਸਰਕਾਰ ਨੇ ਕੇਂਦਰੀ ਸਰਕਾਰ ਕੋਲੋਂ ਪੈਕੇਜ ਡੀਲ ਵਿਚ ਖਰੀਦੀ ਸੀ ਦੇ ਨਿਪਟਾਰੇ ਦੀ ਨੀਤੀ ਬਾਰੇ ਕੈਬਨਟ ਸਬ-ਕਮੇਟੀ ਦੀ ਰਪੋਟ ਦਾ ਖਰੜਾ ਜਿਹੜਾ ਕਿ ਪੁਨਰਵਾਸ ਵਿਭਾਗ ਨੇ ਕਮੇਟੀ ਦੇ ਮੈਂਬਰਾਂ ਨੂੰ ਭੇਜਿਆ ਸੀ, ਅੰਗਰੇਜ਼ੀ ਦੀ ਬਜਾਏ ਪੰਜਾਬੀ ਵਿਚ ਹੋਣਾ ਚਾਹੀਦਾ ਸੀ ਜੋ ਸਰਕਾਰ ਦੀ ਰਾਜ ਭਾਸ਼ਾ ਹੈ। ਇਹ ਇਤਰਾਜ਼ ਨੋਟ ਕਰ ਲਿਆ ਗਿਆ ਤੇ ਇਹ ਫੈਸਲਾ ਹੋਇਆ ਕਿ ਅਗੋਂ ਤੋਂ ਇਹ ਉਕਾਈ ਨਹੀਂ ਕੀਤੀ ਜਾਵੇਗੀ।

2. ਪੁਨਰਵਾਸ ਵਿਭਾਗ ਦਾ ਮੈਮੋਰੈਂਡਮ ਜਿਹੜਾ ਵਾਧੂ ਪੇਂਡੂ ਨਿਕਾਸੀ ਜ਼ਮੀਨਾਂ ਦੇ ਨਿਪਟਾਰੇ ਦੀ ਨੀਤੀ ਬਾਰੇ ਸੀ, ਮੰਤਰੀ ਪ੍ਰੀਸ਼ਦ ਨੇ ਆਪਣੀ ਬੈਠਕ ਮਿਤੀ 10 ਸਤੰਬਰ, 1969 ਨੂੰ ਵਿਚਾਰਿਆ ਸੀ ਤੇ ਉਨ੍ਹਾਂ ਨੇ ਇਹ ਮੈਮੋਰੈਂਡਮ ਕੈਬਨਟ ਸਬ-ਕਮੇਟੀ ਨੂੰ ਸੌਂਪ ਦਿੱਤਾ ਜਿਸ ਦੇ ਮੈਂਬਰ ਅਤੇ ਸਿੰਜਾਈ ਮੰਤਰੀ ਮਾਲ ਤੇ ਪੁਨਰਵਾਸ ਮੰਤਰੀ, ਵਿੱਤ ਮੰਤਰੀ, ਸਮਾਜ ਭਲਾਈ ਮੰਤਰੀ ਤੇ ਖੁਰਾਕ ਅਤੇ ਖਾਧ ਮੰਤਰੀ ਸਨ। ਇਸ ਕੈਬਨਿਟ ਸਬ ਕਮੇਟੀ ਨੇ ਸਾਰਿਆਂ ਪੱਖਾਂ ਤੇ ਵਿਸਥਾਰ ਪੂਰਵਕ ਪ੍ਰੀਖਿਆ ਕਰਕੇ 2 ਮਹੀਨਿਆਂ ਦੇ ਅੰਦਰ ਅੰਦਰ ਆਪਣੀਆਂ ਸਿਫਾਰਸ਼ਾਂ ਮੰਤਰੀ ਪ੍ਰੀਸ਼ਦ ਨੂੰ ਉਨ੍ਹਾਂ ਦੇ ਵਿਚਾਰ ਤੇ ਫੈਸਲੇ ਲਈ ਪੇਸ਼ ਕਰਨੀਆਂ ਸਨ। ਫ.ਕ. (ਕਰ) ਇਸ ਕੈਬਨਿਟ ਸਬ-ਕਮੇਟੀ ਦੇ ਸਕੱਤਰ ਨਿਯੁਕਤ ਕੀਤੇ ਗਏ। ਬਾਅਦ ਵਿੱਚ ਇਹ ਕੈਬਨਿਟ ਸਬ-ਕਮੇਟੀ ਮੌਜੂਦਾ ਕਮੇਟੀ ਵਿਚ ਤਬਦੀਲ ਕਰ ਦਿਤੀ ਗਈ। ਉਪ੍ਰੋਕਤ ਮੈਮੋਰੈਂਡਮ ਸਾਰਿਆਂ ਪੱਖਾਂ ਤੋਂ ਕਮੇਟੀ ਨੇ ਵਿਚਾਰਿਆ। ਫ.ਕ. (ਕਰ) ਨੇ ਇਸ ਕੇਸ ਦੀ ਸਾਰੀ ਵਿਥਿਆ ਦੱਸੀ ਤੇ ਮੋਟੇ ਮੋਟੇ ਤੱਥ ਉਘਾੜ ਕੇ ਦਸੇ। ਉਨ੍ਹਾਂ ਨੇ ਥੱਲੇ ਦਿੱਤੇ ਪੱਖ ਖਾਸ ਤੌਰ ਤੇ ਦਰਸਾਏ :—

(i) ਕਾਂਗਰਸ ਸਰਕਾਰ ਦੇ ਮੰਤਰੀ ਪ੍ਰੀਸ਼ਦ ਨੇ 2 ਮਈ, 1962 ਨੂੰ ਵਾਧੂ ਪੇਂਡੂ ਨਿਕਾਸੀ ਜ਼ਮੀਨਾਂ ਦੇ ਅਣ ਅਧਿਕਾਰਤ ਕਬਜ਼ੇ ਨੂੰ ਖਰੀਫ 1960 ਤੋਂ ਮਾਨਤਾ ਦੇ ਦਿੱਤੀ।

(ii) ਸਰਦਾਰ ਗੁਰਨਾਮ ਸਿੰਘ ਦੀ ਅਗਵਾਈ ਥੱਲੇ ਬਣੇ ਪਹਿਲੇ ਯੂਨਾਈਟਿਡ ਫਰੰਟ ਮੰਤਰੀ ਮੰਡਲ ਨੇ 21 ਜੂਨ, 1967 ਨੂੰ ਇਹ ਫੈਸਲਾ ਕੀਤਾ ਕਿ ਨਾਜਾਇਜ਼ ਕਬਜ਼ੇ-ਦਾਰਾਂ ਨੂੰ ਜ਼ਮੀਨਾਂ ਟਰਾਂਸਫਰ ਕਰਨ ਦੀ ਫਸਲ ਖਰੀਫ 1960 ਦੀ ਬਜਾਏ ਰਬੀ, 1965 ਕਰ ਦਿੱਤੀ ਜਾਵੇ ਅਤੇ ਵਾਧੂ ਪੇਂਡੂ ਨਿਕਾਸੀ ਜ਼ਮੀਨਾਂ ਜਿਹੜੀਆਂ ਕਿ ਸੀਮਤ ਬੋਲੀਆਂ ਰਾਹੀਂ ਕੇਵਲ ਹਰੀਜਨਾਂ ਨੂੰ ਦਿੱਤੀਆਂ ਜਾਂਦੀਆਂ ਸਨ ਹੁਣ ਲਾਟਰੀ ਰਾਹੀਂ ਅਲਾਟ ਕਰਨ ਦੀ ਸਕੀਮ ਬਣਾਈ ਜਾਵੇ ਜਿਸ ਵਿਚ ਅਨੁਸੂਚਿਤ ਜਾਤੀਆਂ ਦੇ ਭੂਮੀ ਰਹਿਤ ਕਾਸ਼ਤਕਾਰ ਜਿਨ੍ਹਾਂ ਵਿੱਚ ਮੁਜ਼ਾਰੇ, ਸੇਪੀ ਅਤੇ ਸਾਂਝੀ ਸ਼ਾਮਲ ਹਨ ਪਰ ਦਿਹਾੜੀਦਾਰ ਵਾਹਕ ਮਜ਼ਦੂਰ ਸ਼ਾਮਲ ਨਹੀਂ ਹਿੱਸਾ ਲੈ ਸਕਣਗੇ। ਜੁਲਾਈ, 1968 ਵਿੱਚ ਗਿੱਲ ਮੰਤਰੀ ਮੰਡਲ ਨੇ ਇਸ ਨੀਤੀ ਨੂੰ ਫਿਰ ਰਿਵਿਊ ਕੀਤਾ ਤੇ ਸਰਦਾਰ ਗੁਰਨਾਮ ਸਿੰਘ ਦੇ ਮੰਤਰੀ ਮੰਡਲ ਦਾ ਕੀਤਾ ਫੈਸਲਾ ਜਿਸ ਅਨੁਸਾਰ ਖਰੀਫ 1960 ਦੀ ਥਾਂ ਰਬੀ 1965 ਕੀਤੀ ਗਈ ਸੀ, ਬਹਾਲ ਰਖਿਆ ਪਰ ਲਾਟਰੀ ਸਿਸਟਮ ਦੀ ਬਜਾਏ ਸੀਮਤ ਬੋਲੀਆਂ ਰਾਹੀਂ ਜ਼ਮੀਨ ਦਾ ਨਿਪਟਾਰਾ ਕਰਨ ਵਾਸਤੇ ਪੁਰਾਣਾ ਢੰਗ ਲਾਗੂ ਕਰ ਦਿੱਤਾ।

(iii) ਫੀਲਡ ਅਮਲੇ ਦੇ ਸਰਵੇਖਣ ਅਨੁਸਾਰ 1 ਅਪਰੈਲ, 1969 ਨੂੰ ਵਾਧੂ ਪੇਂਡੂ ਨਿਕਾਸੀ ਭੋਂ ਨਿਪਟਾਰੇ ਲਈ ਮੌਜੂਦ ਸੀ ਦਾ ਵੇਰਵਾ ਨਿਮਨਲਿਖਤ ਹੈ :—

| | ਵਾਹਕ | ਬੰਜਰ | ਗੈਰਮੁਮਕਿਨ |
|---|---|---|---|
| | ਸਟੈਂਡਰਡ ਏਕੜ | ਸਾਧਾਰਣ ਏਕੜ | ਸਾਧਾਰਣ ਏਕੜ |
| (ਏ) ਅਣ-ਅਧਿਕਾਰਤ ਕਬਜ਼ੇ ਥਲੇ ... | 52,184 | 6,251 | 5,757 |
| (ਬੀ) ਕਬਜੇ ਤੋਂ ਰਹਿਤ ... | 5,246 | 33,358 | 82,023 |
| | 57,430 | 39,609 | 87,780 |

[ਮਾਲ ਮੰਤਰੀ]

ਇਹ ਵੀ ਦੱਸਿਆ ਗਿਆ ਕਿ ਚਾਲੂ ਨੀਤੀ ਅਨੁਸਾਰ ਜਿਹੜਾ ਰਕਬਾ ਭੂਮੀ ਰਹਿਤ ਮੁਜ਼ਾਰਿਆਂ ਨੂੰ ਸੀਮਤ ਬੋਲੀ ਰਾਹੀਂ ਤੇ ਖੁੱਲ੍ਹੀ ਬੋਲੀ ਰਾਹੀਂ ਵੇਚਿਆ ਜਾਣਾ ਸੀ ਉਸ ਦਾ ਵੇਰਵਾ ਹੇਠ ਲਿਖੇ ਅਨੁਸਾਰ ਹੈ:—

| | ਵਾਹਕ | ਬੰਜਰ | ਗੈਰਮੁਮਕਿਨ |
|---|---|---|---|
| | ਸਟੈਂਡਰਡ ਏਕੜ | ਸਾਧਾਰਣ ਏਕੜ | ਸਾਧਾਰਣ ਏਕੜ |
| (i) ਭੂਮੀ ਰਹਿਤ ਅਨੁਸੂਚਿਤ ਜਾਤੀਆਂ ਦੇ ਕਾਸ਼ਤਕਾਰਾਂ ਨੂੰ ਸੀਮਤ ਬੋਲੀ ਰਾਹੀਂ ... | 44,391 | 33,773 | 81,330 |
| (ii) ਖੁੱਲ੍ਹੀ ਬੋਲੀ ਰਾਹੀਂ ... | 13,039 | 5,836 | 6,450 |
| | 57,430 | 39,609 | 87,780 |

(iii) ਪੁਨਰਵਾਸ ਵਿਭਾਗ ਦੀ ਮੌਜੂਦਾ ਸੂਚਨਾ ਅਨੁਸਾਰ ਬਹੁਤ ਸਾਰਾ ਰਕਬਾ ਜਿਹੜਾ ਕਿ ਅਨੁਸੂਚਿਤ ਜਾਤੀਆਂ ਨੂੰ ਸੀਮਤ ਬੋਲੀ ਰਾਹੀਂ ਦੇਣ ਵਾਸਤੇ ਰੀਜ਼ਰਵ ਕੀਤਾ ਗਿਆ ਸੀ 16,541 ਟੱਬਰਾਂ ਦੇ ਨਾਜਾਇਜ਼ ਕਬਜ਼ੇ ਹੇਠ ਹੈ ਜਿਨ੍ਹਾਂ ਵਿੱਚ 5,404 ਰਾਏ ਸਿੱਖ, 299 ਇਸਾਈ, 4,693 ਹਰੀਜਨ, 872 ਮਜ਼ਹਬੀ ਅਤੇ 5273 ਦੂਸਰੇ ਸ਼ਾਮਲ ਹਨ।

3. ਇਸ ਤਰ੍ਹਾਂ ਵਾਧੂ ਪੇਂਡੂ ਨਿਕਾਸੀ ਜ਼ਮੀਨਾਂ ਦੇ ਨਿਪਟਾਰੇ ਦੀ ਪ੍ਰਚਲਤ ਨੀਤੀ, ਜਿਹੜੀ ਕਿ ਪੁਨਰਵਾਸ ਵਿਭਾਗ ਦੇ ਉਕਤ ਮੈਮੋਰੈਂਡਮ ਦੇ ਪੈਰਾ 8 ਵਿਚ ਦਰਸਾਈ ਗਈ ਹੈ, ਨਿਮਨ ਲਿਖਤ ਹੈ:—

8. ਪ੍ਰਬੰਧਕੀ ਵਿਭਾਗ ਦੀਆਂ ਫਾਲਤੂ ਨਿਕਾਸੀ ਭੋਂ ਦੇ ਨਿਪਟਾਰੇ ਬਾਰੇ ਨਿਮਨਲਿਖਤ ਤਜਵੀਜ਼ ਤਜਵੀਜ਼ਾਂ ਤੇ ਜਨਤਾ ਪਾਰਟੀ ਦੇ ਮੰਤਰੀ ਪ੍ਰੀਸ਼ਦ ਨੇ 26 ਜੂਨ 1968 ਨੂੰ ਹੋਈ ਆਪਣੀ ਬੈਠਕ ਵਿੱਚ ਵਿਚਾਰ ਕੀਤਾ ਅਤੇ ਸਪੈਸ਼ਲ ਸਬ ਕਮੇਟੀ ਨੂੰ ਫੈਸਲੇ ਲਈ ਭੇਜ ਦਿੱਤੀਆਂ :

(i) ਰਬੀ, 1965 ਤੋਂ ਲਗਾਤਾਰ ਵਾਹਕ ਕਬਜ਼ੇ ਹੇਠ ਭੋਂ ਉਸ ਦੇ ਕਾਬਜ਼ਾਂ ਨੂੰ 5 ਸਟੈਂਡਰਡ ਏਕੜ ਜਾਂ 10 ਸਾਧਾਰਣ ਏਕੜ ਜੋ ਭੀ ਘੱਟ ਹੋਵੇ, ਆਪਣੀ ਮਾਲਕੀ ਸਮੇਤ, ਜੇਕਰ ਕੋਈ ਹੋਵੇ, ਖਸਰਾ ਗਿਰਦਾਵਰੀ ਦੇ ਅੰਦਰਾਜਾਂ ਦੇ ਪੂਰਣ ਆਧਾਰ ਤੇ ਟ੍ਰਾਂਸਫਰ ਕੀਤੀ ਜਾਵੇ। ਮਸ਼ਕੂਕ ਅਤੇ ਭੰਨੇ ਤੋੜੇ ਅੰਦਰਾਜ਼ਾਂ ਨੂੰ ਨਜ਼ਰ ਅੰਦਾਜ਼ ਕਰ ਦਿੱਤਾ ਜਾਵੇ।

(ii) ਕੇਵਲ ਪਰਵਾਰ ਦਾ ਮੁੱਖੀ ਹੀ ਭੋਂ ਲੈਣ ਦਾ ਪਾਤਰ ਹੋਵੇ।

(iii) ਅਨੁਸੂਚਿਤ ਜਾਤੀਆਂ ਦੇ ਭੂਮੀਹੀਣ ਵਾਹਕਾਂ ਨੂੰ ਲਾਟਰੀ ਰਾਹੀਂ ਜ਼ਮੀਨ ਅਲਾਟ ਕਰਨ ਦੀ ਬਜਾਏ ਪਿਛੇ ਵਾਂਗ ਸੀਮਤ ਬੋਲੀ ਰਾਹੀਂ ਵੇਚੀ ਜਾਵੇ। ਵਣ ਵਿਭਾਗ ਨੂੰ ਮੁੰਤਕਿਲ ਕੀਤੇ ਜਾਣ ਵਾਲਾ ਗੈਰ-ਮੁਮਕਿਨ ਰਕਬਾ ਵੀ ਸੀਮਤ ਬੋਲੀ ਰਾਹੀਂ ਵੇਚਿਆ ਜਾਵੇ।

(iv) ਸੀਮਤ ਬੋਲੀ ਵਿੱਚ ਕੋਈ ਵੀ ਸਰਕਾਰੀ ਕਰਮਚਾਰੀ, ਐਮ. ਪੀ., ਐਮ. ਐਲ. ਏ., ਐਮ. ਐਲ. ਸੀ. ਜਾਂ ਉਨ੍ਹਾਂ ਤੇ ਨਿਰਭਰ ਵਿਅਕਤੀ, ਭਾਗ ਲੈਣ ਦੇ ਪਾਤਰ ਨਹੀਂ।

(v) ਕੇਵਲ ਅਨੁਸੂਚਿਤ ਜਾਤੀਆਂ ਦੇ ਭੂਮੀਹੀਨ ਵਾਹਕਾਂ ਜਿਨ੍ਹਾਂ ਵਿੱਚ ਮੁਜ਼ਾਰੇ, ਸੇਪੀ, ਸਾਂਝੀ ਅਤੇ ਵਾਹੀ ਤੇ ਨਿਰਭਰ ਕਰਨ ਵਾਲੇ ਕਾਮੇ ਵੀ ਸ਼ਾਮਲ ਹਨ ਪਰ ਉਹ ਹਲ ਆਦਿ ਚਲਾਉਣਾ ਚੰਗੀ ਤਰ੍ਹਾਂ ਜਾਣਦੇ ਹੋਣ, ਸੀਮਤ ਬੋਲੀ ਵਿੱਚ ਹਿੱਸਾ ਲੈ ਸਕਦੇ ਹਨ। ਇਹ ਖਰੀਦਾਰ ਖਰੀਦੀ ਹੋਈ ਭੋਂ ਅਜਿਹੇ ਵਿਅਕਤੀ ਦੇ ਹੱਕ ਵਿਚ ਜੋ ਅਨੁਸੂਚਿਤ ਜਾਤੀਆਂ ਦਾ ਨਾ ਹੋਵੇ 20 ਸਾਲ ਤਕ ਮੁੰਤਕਿਲ ਕਰਨ, ਵੇਚਣ ਜਾਂ ਦਸਤਬਰਦਾਰ ਹੋਣ ਤੋਂ ਰੋਕੇ ਰਹਿਣਗੇ।

(vi) ਹਰੇਕ ਜ਼ਿਲ੍ਹੇ ਵਿੱਚ ਮਿਲਣਯੋਗ ਨਿਕਾਸੀ ਰਕਬੇ ਦੇ 5 ਪ੍ਰਤੀਸ਼ਤ ਰਕਬੇ ਨੂੰ ਨਾਕਾਰਾ ਫੌਜੀਆਂ ਅਤੇ ਚੀਨ ਤੇ ਪਾਕਿਸਤਾਨ ਦੇ ਹੱਲੇ ਵਿਚ ਮਾਰੇ ਗਏ ਫੌਜੀਆਂ ਦੀਆਂ ਵਿਧਵਾਵਾਂ ਨੂੰ ਪਹਿਲੇ ਫੈਸਲੇ ਅਨੁਸਾਰ ਅਲਾਟ ਕੀਤਾ ਜਾਵੇ।

(vii) ਹੇਠ ਲਿਖੀਆ ਵਰਜਿਤ ਸ਼੍ਰੇਣੀਆਂ ਵਿੱਚ ਆਉਣ ਵਾਲੀ ਭੋਂ ਨੂੰ ਪਹਿਲਾਂ ਵਾਂਗ ਖੁੱਲ੍ਹੀ ਬੋਲੀ ਰਾਹੀਂ ਵੇਚਿਆ ਜਾਵੇ:—

(ਏ) ਡਾਇਰੈਕਟਰੀ ਸੰਗਠਨ ਰਾਹੀਂ ਕੱਢੀਆਂ ਗਈਆਂ ਜ਼ਮੀਨਾਂ।

(ਬੀ) ਉਹ ਜ਼ਮੀਨਾਂ ਜਿਹੜੀਆਂ ਪਹਿਲਾਂ ਹੀ ਖੁਲ੍ਹੀ ਬੋਲੀ ਰਾਹੀਂ ਵੇਚੀਆਂ ਜਾ ਚੁੱਕੀਆਂ ਹਨ, ਪਰ ਉਨ੍ਹਾਂ ਦੀਆਂ ਬੋਲੀਆਂ ਸਮਰੱਥ ਅਧਿਕਾਰੀਆਂ ਵਲੋਂ ਰੱਦ ਕਰ ਦਿੱਤੀਆਂ ਗਈਆਂ ਸਨ।

(ਸੀ) ਜ਼ਮੀਨਾਂ ਜੋ ਸ਼ਹਿਰੀ, ਅਰਧ ਸ਼ਹਿਰੀ, ਸੰਭਾਵੀ, ਰਿਹਾਇਸ਼ੀ ਜਾਂ ਵਪਾਰਿਕ ਥਾਵਾਂ ਅਤੇ ਉਹ ਜ਼ਮੀਨਾਂ ਜੋ ਗਾਰਡਨ ਕਲੋਨੀਆਂ ਵਿੱਚ ਸਥਿਤ ਹਨ।

(ਡੀ) 2 ਏਕੜ ਜਾਂ ਇਸ ਤੋਂ ਘੱਟ ਰਕਬੇ ਦੇ ਖਿੰਡੇ ਪੁੰਡੇ ਟੁਕੜੇ ਜਿਨ੍ਹਾਂ ਆਲੇ ਦੁਆਲੇ ਅਨੁਸੂਚਿਤ ਜਾਤੀਆਂ ਦੇ ਮੈਂਬਰਾਂ ਦੀਆਂ ਜ਼ਮੀਨਾਂ ਹਨ ਅਤੇ ਉਨ੍ਹਾਂ ਤਕ ਪੁੱਜਣ ਲਈ ਕੋਈ ਵਖਰਾ ਰਾਹ ਨਹੀਂ।

(viii) ਸੀਮਤ ਅਤੇ ਖੁੱਲ੍ਹੀਆਂ ਬੋਲੀਆਂ ਵਿਚ ਰਿਆਇਤੀ ਕੀਮਤ ਤੋਂ ਵਾਧੂ ਰਕਮ ਅਰਥਾਤ 450 ਰੁ: ਪ੍ਰਤੀ ਸਟੈਂਡਰਡ ਏਕੜ ਹਰੀਜਨਾਂ ਤੋਂ ਅਤੇ 800 ਰੁ: ਤੋਂ 1,000 ਰੁ: ਪ੍ਰਤੀ ਸਟੈਂਡਰਡ ਏਕੜ ਹੋਰਨਾਂ ਤੋਂ ਵਸੂਲ ਕੀਤੀ ਰਕਮ ਹਰ ਇਕ ਵਿੱਤੀ ਸਾਲ ਦੇ ਖਤਮ ਹੋਣ ਤੇ ਹਰੀਜਨਾਂ ਦੀ ਭਲਾਈ ਲਈ ਹਰੀਜਨ ਕਲਿਆਣ ਫੰਡ ਵਿਚ ਮੁੰਤਕਿਲ ਕੀਤੀ ਜਾਵੇ। ਅਨੁਸੂਚਿਤ ਜਾਤੀਆਂ ਦੇ ਮੈਂਬਰਾਂ ਤੋਂ ਮਿਲੀਆਂ ਅਰਜ਼ੀਆਂ ਦੇ ਨਾਲ ਨੱਥੀ ਹੋਏ ਪੋਸਟਲ ਆਰਡਰਾਂ ਦੇ ਤੁੜਾਉਣ ਤੇ ਪ੍ਰਬੰਧਕੀ ਵਿਭਾਗ ਨੂੰ ਹੋਈ ਆਮਦਨ ਵੀ ਹਰੀਜਨ ਕਲਿਆਨ ਫੰਡ ਨੂੰ ਮੁੰਤਕਿਲ ਕੀਤੀ ਜਾਵੇ।

(ix) ਨਵੀਂ ਸਕੀਮ ਹੇਠ ਨਵੀਆਂ ਅਰਜ਼ੀਆਂ ਨਾ ਮੰਗੀਆਂ ਜਾਣ। ਇਸ ਵਿਭਾਗ ਦੇ ਪ੍ਰੈਸ ਨੋਟ ਦੇ ਉਤਰ ਵਿੱਚ ਪਹਿਲੇ ਹੀ ਮਿਲੀਆਂ ਦਰਖਾਸਤਾਂ ਦੀ ਛਾਣ-ਬੀਣ ਕੀਤੀ ਜਾਵੇ ਅਤੇ ਪਾਤਰ ਵਿਅਕਤੀਆਂ ਨੂੰ ਉਪ੍ਰੋਕਤ ਸਕੀਮ ਦੇ ਮੁਤਾਬਕ ਵਾਧੂ ਪੇਂਡੂ ਨਿਕਾਸੀ ਭੋਂ ਖਰੀਦਣ ਦੀ ਆਗਿਆ ਦਿੱਤੀ ਜਾਵੇ।

ਇਹ ਸਾਰੇ ਸੁਝਾਓ ਜੁਲਾਈ, 1968 ਵਿੱਚ ਸਪੈਸ਼ਲ ਸਬ-ਕਮੇਟੀ ਵਲੋਂ ਪਰਵਾਨ ਕੀਤੇ ਗਏ।

[ਮਾਲ ਮੰਤਰੀ]

4. ਇਸ ਕੇਸ ਵਿਚ ਆਏ ਭਿੰਨ ਭਿੰਨ ਵਿਸ਼ਿਆਂ ਦੇ ਪੱਖ-ਵਿਪੱਖ ਅਤੇ ਪ੍ਰਬੰਧਕੀ, ਰਾਜਸੀ, ਆਰਥਿਕ, ਤੇ ਸਮਾਜਿਕ ਤੱਥਾਂ ਨੂੰ ਸਾਹਮਣੇ ਰਖਦਿਆਂ ਹੋਇਆਂ ਕਮੇਟੀ ਨੇ ਇਹ ਸਿਫਾਰਸ਼ ਕੀਤੀ ਕਿ ਉਪਰੋਕਤ ਪੈਰਾ 3 ਵਿਚ ਦਰਸਾਈ ਪ੍ਰਚਲਤ ਨੀਤੀ ਹੁਣ ਦਾ ਯੁਨਾਈਟਿਡ ਫਰੰਟ ਮੰਤਰੀ ਮੰਡਲ ਨਿਮਨ ਲਿਖਤ ਸੋਧਾਂ ਨਾਲ ਪ੍ਰਵਾਨ ਕਰ ਲਵੇ :—

(i) ਜੇ ਕੋਈ ਰਾਏ ਸਿੱਖ ਕਿਸੇ ਵਾਧੂ ਨਿਕਾਸੀ ਭੋਂ ਦਾ ਨਾਜਾਇਜ਼ ਕਬਜ਼ੇਦਾਰ ਹੈ ਤੇ ਆਪਣੇ ਘਰ ਦਾ ਮੁੱਖੀ ਹੈ, ਉਹ ਉਸ ਰਕਬੇ ਲਈ ਅਨੁਸੂਚਿਤ ਜਾਤੀਆਂ ਦੇ ਮੈਂਬਰਾਂ ਨਾਲ ਬੋਲੀ ਦੇ ਸਕਦਾ ਹੈ। ਇਸ ਮੰਤਵ ਲਈ ਰਾਏ ਸਿੱਖਾਂ ਦੀਆਂ ਲਿਸਟਾਂ ਬਣਾਈਆਂ ਜਾਣ ਜਿਹੜੀਆਂ ਕਿ ਖਰੀਫ 1969 ਦੇ ਕਬਜ਼ੇ ਅਤੇ ਪਿਛਲੀਆਂ ਮਧ ਕਾਲੀ ਚੋਣਾਂ ਸਮੇਂ ਤਿਆਰ ਹੋਈਆਂ ਵੋਟਰ ਲਿਸਟਾਂ ਦੇ ਆਧਾਰ ਤੇ ਹੋਣ।

(ii) ਨਿਲਾਮੀ ਵਿੱਚ ਬੋਲੀ ਦੇਣ ਵਾਲਾ ਆਪਣੀ ਮੌਜੂਦਾ ਭੋਂ ਦੇ ਰਕਬੇ ਸਮੇਤ 5 ਸਟੈਂਡਰਡ ਏਕੜ ਜਾਂ 10 ਸਾਧਾਰਣ ਏਕੜਾਂ ਤਕ ਰਕਬਾ ਖਰੀਦ ਸਕਦਾ ਹੈ।.

(iii) ਵਣ ਵਿਭਾਗ ਨੂੰ ਗੈਰ-ਮੁਮਕਿਨ ਰਕਬੇ ਦੀ ਟਰਾਂਸਫਰ ਬਾਰੇ ਮੁੱਖ ਵਣ ਪਾਲ ਜਿਹੜਾ ਕਿ ਕਮੇਟੀ ਦੇ ਸਾਹਮਣੇ ਪੇਸ਼ ਹੋਇਆ ਨੇ ਰਾਜ ਸਰਕਾਰ ਦੇ ਹਿੱਤ ਵਿਚ ਵਣ ਵਿਭਾਗ ਨੂੰ ਗੈਰਮੁਮਕਿਨ ਜ਼ਮੀਨ ਜੰਗਲਾਤ ਲਈ ਟਰਾਂਸਫਰ ਕਰਨ ਲਈ ਆਪਣਾ ਵਿਚਾਰ ਦੱਸਿਆ। ਉਸ ਨੇ ਕਿਹਾ ਕਿ 1967 ਵਿਚ ਸਰਦਾਰ ਗੁਰਨਾਮ ਸਿੰਘ ਦੇ ਯੂਨਾਈਟਿਡ ਫਰੰਟ ਮੰਤਰੀ ਮੰਡਲ ਨੇ 56,477 ਏਕੜ ਜ਼ਮੀਨ 5 ਰੁਪਏ ਪ੍ਰਤੀ ਏਕੜ ਦੇ ਹਿਸਾਬ ਨਾਲ ਟਰਾਂਸਫਰ ਕਰਨ ਦਾ ਫੈਸਲਾ ਕੀਤਾ ਸੀ ਅਤੇ ਵਣ ਵਿਭਾਗ ਨੇ 2,82,385 ਰੁਪਏ ਨਵੰਬਰ, 1967 ਵਿਚ ਪੁਨਰਵਾਸ ਵਿਭਾਗ ਕੋਲ ਜਮ੍ਹਾਂ ਕਰਵਾ ਦਿੱਤੇ ਸਨ ਪਰ ਜਨਤਾ ਪਾਰਟੀ ਦੀ ਸਰਕਾਰ ਨੇ ਇਸ ਫੈਸਲੇ ਨੂੰ ਬਦਲ ਦਿੱਤਾ ਤੇ ਫੈਸਲਾ ਕੀਤਾ ਕਿ ਇਸ ਜ਼ਮੀਨ ਨੂੰ ਵੀ ਸੀਮਤ ਬੋਲੀ ਰਾਹੀਂ ਹੀ ਨਿਪਟਾਇਆ ਜਾਵੇ (ਕਿਰਪਾ ਕਰਕੇ ਪੈਰਾ 3 ਦਾ ਸਬ ਪੈਰਾ (iii) ਵੇਖਣ ਦੀ ਖੇਚਲ ਕੀਤੀ ਜਾਵੇ) ਕਮੇਟੀ ਨੇ ਇਹ ਪੱਖ ਲਿੱਤਾ ਕਿ ਕਿਉਂਕਿ ਸੀਮਤ ਬੋਲੀ ਰਾਹੀਂ ਵੇਚੀਆਂ ਜਾਣ ਵਾਲੀਆਂ ਪੇਂਡੂ ਨਿਕਾਸੀ ਜ਼ਮੀਨਾਂ ਥੋੜ੍ਹੀਆਂ ਹਨ ਇਸ ਲਈ ਵਣ ਵਿਭਾਗ ਨੂੰ ਜੰਗਲਾਤ ਲਈ ਕੋਈ ਅਜਿਹੀ ਜ਼ਮੀਨ ਦੇਣੀ ਸੰਭਵ ਨਹੀਂ। ਪ੍ਰੰਤੂ ਕਮੇਟੀ ਇਹ ਸਿਫਾਰਸ਼ ਕਰਨ ਲਈ ਸਹਿਮਤ ਹੋ ਗਈ ਕਿ ਅਜਿਹੀ ਵਾਧੂ ਪੇਂਡੂ ਨਿਕਾਸੀ ਭੋਂ ਜਿਹੜੀ ਪਾਤਰ ਵਿਅਕਤੀ ਸੀਮਤ ਬੋਲੀਆਂ ਵਿਚ ਨਾ ਖਰੀਦ ਸਕਣ ਤੇ ਇਸ ਤਰ੍ਹਾਂ ਵਾਧੂ ਬਚ ਜਾਵੇ, ਵਣ ਵਿਭਾਗ ਨੂੰ ਜੰਗਲਾਤ ਲਈ ਟਰਾਂਸਫਰ ਕਰ ਦਿੱਤਾ ਜਾਵੇ ।

ਕਮੇਟੀ ਨੇ ਇਹ ਇੱਛਾ ਪ੍ਰਗਟ ਕੀਤੀ ਕਿ ਚਾਲੂ ਨੀਤੀ ਫੈਸਲੇ ਤਜਵੀਜ਼ ਕੀਤੀਆਂ ਸੋਧਾਂ ਨਾਲ ਤੁਰਤ ਅਮਲ ਵਿਚ ਲਿਆਂਦੇ ਜਾਣ ।

5. ਜਿਥੋਂ ਤਕ ਸੀਮਤ ਬੋਲੀਆਂ ਵਿੱਚ ਹਿੱਸਾ ਲੈਣ ਵਾਲੇ ਪਾਤਰ ਵਿਅਕਤੀਆਂ ਦਾ ਸਬੰਧ ਹੈ ਮ.ਪ.ਮ. ਜੀ ਨੇ ਆਪਣਾ ਵਿਚਾਰ ਪ੍ਰਗਟ ਕੀਤਾ ਉਨ੍ਹਾਂ ਨੇ ਕਿਹਾ ਕਿ ਇਹ ਉਚਿਤ ਤੇ ਇਨਸਾਫ ਯੋਗ ਹੋਵੇਗਾ ਜੇਕਰ ਅਨੁਸੂਚਿਤ ਜਾਤੀਆਂ ਦੇ ਮੈਂਬਰਾਂ ਤੋਂ ਇਲਾਵਾ ਸਰਕਾਰ ਵਲੋਂ ਮੰਨੀਆਂ ਪਛੜੀਆਂ ਸ਼੍ਰੇਣੀਆਂ ਦੇ ਮੈਂਬਰ ਅਤੇ ਭੂਮੀਹੀਨ ਮੁਜਾਰਿਆਂ ਨੂੰ ਵੀ ਸੀਮਤ ਬੋਲੀਆਂ ਵਿਚ ਭਾਗ ਲੈਣ ਦੀ ਆਗਿਆ ਦਿਤੀ ਜਾਵੇ। ਇਸ ਵਿਚਾਰ ਤੋਂ ਇਲਾਵਾ ਉਨ੍ਹਾਂ ਨੇ ਕਮੇਟੀ ਦੀਆਂ ਬਾਕੀ ਸਫਾਰਸ਼ਾਂ ਬਾਰੇ ਸਹਿਮਤੀ ਪ੍ਰਗਟ ਕੀਤੀ ।

(ਸਹੀ)...... . . .,
(ਸੀ.ਡੀ. ਕਪੂਰ),
ਵਿੱਤ ਕਮਿਸ਼ਨਰ, ਕਰ, ਸਕੱਤਰ, ਕਮੇਟੀ।

(ਸੋਹਨ ਸਿੰਘ ਬਾਸੀ),
ਬਿਜਲੀ ਅਤੇ ਸਿਜਾਈ ਮੰਤਰੀ, ਪੰਜਾਬ,
ਪ੍ਰਧਾਨ।

### Superintendent, Government Institute for Blind Girls Ludhiana

*1579. **Chaudhri Balbir Singh** : Will the Minister for Social Welfare be pleased to state—

(a) whether some academic qualifications have been prescribed for the post of Superintendent, Government Institute for Blind Girls, Ludhiana, if so, whether the present incumbent possesses the same ; if not,the reasons for his appointment ;

(b) whether approval of the Punjab Public Service Commission is required for filling the post mentioned in part (a) above ; if so, whether the said case was ever sent to them for approval, if not, the reasons therefor ;

(c) whether it has come to the notice of the Government that the incumbent referred to in part (a) above was appointed on six months basis and extension in his case for two years was not sought, whereas the payment for this period was made to him ; if so, the reasons therefor ?

**Dr. Bhagat Singh** : (a) Yes. But the present incumbent does not possess them. The persons with requisite qualifications being not available from the Employment Exchange, the present incumbent who has some experience of the Central Braille Press, Department of Social Welfare Government of India, Dehra Dun and was the only candidate for the post, was selected and appointed on *adhoc* basis in the larger interests of the Institute at Ludhiana.

(b) According to the existing Regulations, it is not referable to the Punjab Public Service Commission. However, it was necessary to do so at the time of appointment of the present incumbent, and as such a reference was actually made to the Commission and the appointment was approved by them on *adhoc* basis till a suitable person was recommended by them.

(c) The present incumbent of the post is continuing in service beyond six months in accordance with the recommendations of the Commission and is being paid according to the Rules.

[ (ੳ) ਹਾਂ, ਪਰ ਮੌਜੂਦਾ ਪੱਦ ਅਧਿਕਾਰੀ ਕੋਲ ਲੋੜੀਂਦੀਆਂ ਯੋਗਤਾਵਾਂ ਨਹੀਂ ਹਨ । ਮੁਕਾਮੀ ਰੋਜ਼ਗਾਰ ਵਿਭਾਗ ਕੋਲ ਲੋੜੀਂਦੀਆਂ ਯੋਗਤਾਵਾਂ ਵਾਲੇ ਉਮੀਦਵਾਰ ਨਾ ਹੋਣ ਕਰਕੇ, ਮੌਜੂਦਾ ਪੱਦ ਅਧਿਕਾਰੀ ਜਿਹੜਾ ਕਿ ਸੈਂਟਰਲ ਬਰੇਲ ਪਰੈਸ ਸਮਾਜ ਭਲਾਈ ਵਿਭਾਗ, ਭਾਰਤ ਸਰਕਾਰ ਦਾ ਤਜਰਬਾ ਰਖਦਾ ਸੀ ਅਤੇ ਇਕੱਲਾ ਉਮੀਦਵਾਰ ਸੀ ਚੁਣਿਆ ਗਿਆ ਅਤੇ ਤਦ ਅਰਥ ਆਧਾਰ ਤੇ ਲੁਧਿਆਣੇ ਵਾਲੀ ਸੰਸਥਾ ਦੇ ਹਿਤਾਂ ਨੂੰ ਮੁੱਖ ਰਖਦੇ ਹੋਏ ਨਿਯੁਕਤ ਕੀਤਾ ਗਿਆ ਸੀ ।

(ਅ) ਮੌਜੂਦਾ ਨਿਯਮਾਂ ਅਨੁਸਾਰ ਇਸ ਕੇਸ ਨੂੰ ਪੰਜਾਬ ਲੋਕ ਸੇਵਾ ਕਮਿਸ਼ਨ ਕੋਲ ਭੇਜਣ ਦੀ ਲੋੜ ਨਹੀਂ ਹੈ ਪਰ ਮੌਜੂਦਾ ਪੱਦ ਅਧਿਕਾਰੀ ਦੀ ਨਿਯੁਕਤੀ ਵੇਲੇ ਇਸ ਕੇਸ ਨੂੰ ਪੰਜਾਬ ਲੋਕ ਸੇਵਾ ਕਮਿਸ਼ਨ ਕੋਲ ਭੇਜਣ ਦੀ ਲੋੜ ਸੀ ਅਤੇ ਉਨ੍ਹਾਂ ਨਾਲ ਇਸ ਬਾਰੇ ਮਨਜ਼ੂਰੀ ਲੈਣ ਲਈ ਪੱਤਰ ਵਿਹਾਰ ਵੀ ਕੀਤਾ ਗਿਆ ਸੀ ਜਿਸ ਉਪਰੰਤ ਕਮਿਸ਼ਨ ਨੇ ਮੌਜੂਦਾ ਪਦ ਅਧਿਕਾਰੀ ਦੀ

[ਸਮਾਜ ਭਲਾਈ ਮੰਤਰੀ]

ਨਿਯੁਕਤੀ ਨੂੰ ਤਦ ਅਰਥ ਆਧਾਰ ਤੇ ਉਨੇ ਚਿਰ ਵਾਸਤੇ ਲਗਾਏ ਰਖਣਾ ਮਨਜ਼ੂਰ ਕਰ ਲਿਆ ਸੀ ਜਿਨ੍ਹਾ ਚਿਰ ਕੇ ਉਹ ਕਿਸੇ ਯੋਗ ਉਮੀਦਵਾਰ ਦੀ ਇਸ ਆਸਾਮੀ ਵਾਸਤੇ ਸਿਫਾਰਸ਼ ਨਹੀਂ ਕਰਦੇ ।

(ੲ) ਮੌਜੂਦਾ ਪਦ ਅਧਿਕਾਰੀ ਇਸ ਨਿਯੁਕਤੀ ਤੇ ਛੇ ਮਹੀਨੇ ਤੋਂ ਵੱਧ ਸਮੇਂ ਲਈ ਕੰਮ ਕਰਦਾ ਚਲਿਆ ਆ ਰਿਹਾ ਹੈ ਅਤੇ ਨਿਯਮਾਂ ਅਨੁਸਾਰ ਉਸ ਨੂੰ ਤਨਖਾਹ ਵੀ ਲੋਕ ਸੇਵਾ ਕਮਿਸ਼ਨ ਦੀ ਸਿਫਾਰਸ਼ ਅਨੁਸਾਰ ਦਿਤੀ ਜਾ ਰਹੀ ਹੈ ।)

## UNSTARRED QUESTIONS AND ANSWERS

### Unstarred Question No. 574

ਵਿਸ਼ਾ.—ਪੰਜਾਬ ਵਿਧਾਨ ਸਭਾ ਦਾ ਅਨਸਟਾਰਡ ਸਵਾਲ ਨੰ: 574

ਪੰਜਾਬ ਵਿਧਾਨ ਸਭਾ ਦਾ ਅਨਸਟਾਰਡ ਸਵਾਲ ਨੰ: 574, ਜੋ ਮਿਤੀ 13 ਮਾਰਚ, 1970 ਲਈ ਅਨਸਟਾਰਡ ਸਵਾਲਾਂ ਦੀ ਸੂਚੀ ਵਿਚ ਕਾਮਰੇਡ ਸੱਤ ਪਾਲ ਡਾਂਗ ਐਮ. ਐਲ. ਏ. ਦੇ ਨਾਂ ਹੇਠ ਦਰਜ ਹੈ, ਦਾ ਜਵਾਬ ਅਜੇ ਤਿਆਰ ਨਹੀਂ ਹੋਇਆ ਹੈ।

2. ਸਬੰਧਤ ਸੂਚਨਾਂ ਇੱਕਤਰ ਹੋ ਜਾਣ ਤੇ ਜਵਾਬ ਤੁਰੰਤ ਭੇਜ ਦਿਤਾ ਜਾਵੇਗਾ।

(ਸਹੀ). .
ਸੁਰਜੀਤ ਸਿੰਘ,
ਸਿਖਿਆ ਮੰਤਰੀ, ਪੰਜਾਬ ।

ਸੇਵਾ ਵਿਖੇ

ਸਕੱਤਰ ਪੰਜਾਬ ਵਿਧਾਨ ਸਭਾ, ਚੰਡੀਗੜ੍ਹ ।

ਗੈ: ਸ: ਨੰ: 2009-ਸਿ2 (1)-70 ਮਿਤੀ 12-3-1970

### Complaint against Secretary, Municipal Committee, Muktsar

**575. Comrade Satya Pal Dang** : Will the Minister for Local Government be pleased to state whether in the month of December, 1969, the Minister for Local Government received through any legislator a representation of Shri Sarban Ram, son of Shri Sheru Ram, H. No. 1438, Kishori Lal Street, Muktsar, entitled "Embezzlement case at the hands of the Secretary (S. Amar Singh Sodhi), Municipal Committee., Muktsar." if so, the action taken by the Government in this connection and the result thereof ?

**Shri Manmohan Kalia** : (a) Yes.

(b) Unfortunately the complaint had been mislaid somewhere and the complainant has been requested to supply a duplicate copy of the complaint.

[(ੳ) ਹਾਂ ਜੀ

(ਅ) ਖੇਦ ਹੈਕਿ ਸਬੰਧਤ ਸ਼ਕਾਇਤ ਰਿਕਾਰਡ ਵਿਚ ਨਹੀਂ ਮਿਲ ਰਹੀ । ਸ਼ਕਾਇਤਕਰਤਾ ਨੂੰ ਬੇਨਤੀ ਕੀਤੀ ਗਈ ਹੈ ਕਿ ਉਹ ਉਸ ਸ਼ਕਾਇਤ ਦੀਇਕ ਕਾਪੀ ਦੁਬਾਰਾ ਅਗੇਤਰੀ ਕਾਰਵਾਈ ਲਈ ਭੇਜਣ ।]

---

**Enquiry against Lady Health Visitors' Leader, Primary Health Centre, Bharatgarh, District Ropar**

**576. Comrade Satya Pal Dang** : Will the Minister of State for Industries and Health be pleased to state—

(a) whether it is a fact that Lady Health Visitors' leader posted at Primary Health Centre. Bharatgarh, district Ropar, went on hunger strike ;

(b) whether the said Lady Health Visitor was served with a notice of stoppage of two increments by the Chief Medical Officer, Ropar, if so, whether the said officer is competent to do so ;

(c) whether an enquiry was conducted against the said Lady Health Visitor ; if so, by whom together with the action proposed to be taken ?

**Sardar Ravel Singh** : (a) Yes.

(b) No. Thus the question of competency of the Chief Medical Officer does not arise.

(c) No enquiry was conducted as there was no case of particular enquiry. However, she was asked to explain on the following points :—

(i) why action should not be taken against her for remaining absent from field duty on 18th October, 1969, without any cogent reasons.

(ii) For not paying heed to the instructions/advice of her superiors and flouting the orders of the Medical Officer, Bharatgarh and the Chief Medical Officer, Ropar.

(iii) For insubordination by abusing the Medical Officer, Bharatgarh on 15th October, 1969 in front of the other staff.

The Chief Medical Officer, Ropar, has been asked to show her the documents, which she has desired to see for the preparation of her reply to the above noted charges.

---

**Representation against the Executive Engineer, Ropar Construction Division**

**577. Comrade Satya Pal Dang** : Will the Minister for Irrigation and Power be pleased to state —

(a) whether in the month of December, 1969, or January, 1970, the Government received a representation entitled "Mal-practices by Shri A.S. Bais, XEN, Ropar Construction Division (B&R) Ropar, if so, a copy of the same be placed on the Table of the House ;

[Comrade Satya Pal Dang]

(b) the action taken by the Government on the said representation and the result thereof ?

**Sardar Sohan Singh Bassi** : (a) Yes. A copy is placed on the Table of the House.

(b) The matter is still being enquired into.

---

To

His Excellency, President, Government of India,
New Delhi.

*Subject* :—Mal Practices by Shri A.S. Bais, Executive Engineer, Rupar Construction Division, Rupar.

Hon'ble Sir,

We the following beldars working on Rupar Guzar Nangal Road under the Executive Engineer, Rupar Construction Division (Punjab), beg to submit the following few lines for your esteemed information. We further beg to encroach upon your valuable time by requesting that immediate enquiry may very kindly be conducted through Vigilance to bring the culp rits/defaulters who are deceiving their country, on the screen :—

(1) We, following, Beldars were working on the work of Governor Rest House, at Denj Falli at Simla, under the orders of the Excutive Engineer, Rupar Construction Division, Rupar.

(2) Although we had been doing the work mentioned in para I above and getting our monthly pay on Muster Rolls by charging and debiting the amount to the respective Roads but the work done by us was misused in as much as, the payment of our output/out/turn was made to the contractors. This way, a huge loss to the Government Exchequer had been inflicted by the Executive Engineer, Rupar Construction Division.

(3) We being the true citizen of Indian Dominion, had conversed with each other, that this practice of the Executive Engineer, Rupar Construction Division is against the interest of our own Government, which is for the people, by the people, the rays travelled to the ears of the Executive Engineer, Rupar Construction Division. Then, he became furious on our right thinking, and threatened us to terminate our services if we had ever talked in future on the subject.

(4) We approach your Excellency with the request to kindly mobilize your quickest offices of Vigilance to conduct a detailed inquiry into this sad story which is meant to deteriorate the very existence of National interest, by taking our affidavits and statements in the first instance.

(5) We further assure that if this enquiry is got conducted at speedy levels, then many other malpractices practized by the Executive Engineer, are likely to come on the existence and visible screen. This Executive Engineer is well-known Officer having political influence to hush up his cases. As such, it is requested that confidentiality may be preserved, but there should be no confidentiality so far as our statements are concerned. We are ready to give our affidavits anywhere and anytime to secure the interest of our true citizenship of India.

(6) The saddest part of the whole episode will be found on the extreme, when we will reveal that the Exective Engineer, Rupar, Construction Division offered us Rs 100 per man to preserve mum, but we are not ready to infringe the duties, the Country expect from us.

We urge once again that immediate enquiry may very kindly be conducted so that the truth may prevail and all embezzlements committed by the above named Executive Engineer, may be stopped.

Yours faithfully,

L.T.I. of Shri Ram
L.T.I. of Shri Baldev
L.T.I. of Shri Gurcharn Singh.
L.T.I. of Shri Ram Dayal
L.T.I. of Shri Shiv Charan
L.T.I. of Shri Ram Sarup
L.T.I. of Shri Bachan Singh
L.T.I. of Shri Kishan Singh

Copy to

1. Hon'ble Governor, Punjab, Chandigarh, for similar action.
2. The Superintendent of Police, Vigilance Department, Chandigarh.
3. Shri S.P. Dang, M.L.A. Flat, Chandigarh, Punjab, for making Assembly question while in Session, on the floor.
4. Shri Raja Singh, M.L.A., Kurali, for making Assembly Question on the floor.

---

**Seniority of certain Beldars of Jandiala Division of Upper Bari Doab Canal**

**419. Comrade Satya Pal Dang** : Will the Minister for Irrigation and Power be pleased to state—

(a) whether it is a fact that the work-charged beldars in the Irrigation Department are regularised according to seniority,
(b) if the reply to part (a) above be in the affirmative, whether it is a fact that the said rule has been violated in certain cases of Jandiala Sub-Division of Jandiala Division of U.B.D.C. if so the reasons for this irregularity
(c) whether the Union of Class IV Employees has sent any representation to the authorities concerned against this irregularity ; if so, the action taken thereon ?

**Sardar Sohan Singh Bassi** : (a) Yes.
(b) No.
(c) Yes. A representation was received. Action to varify facts is being taken.

[(ੳ) ਹਾਂ ਜੀ।

(ਅ) ਨਹੀਂ ਜੀ।

(ੲ) ਹਾਂ ਜੀ, ਇਕ ਪ੍ਰਤਿਬੇਨਤੀ ਪਰਾਪਤ ਹੋਈ ਹੈ ਤਥ ਜਾਣਨ ਬਾਰੇ ਕਾਰਵਾਈ ਕੀਤੀ ਜਾ ਰਹੀ ਹੈ।

---

**Work-Charged Beldars in Jandiala and Madhopur Divisions Of Upper Bari Doab Canal**

**420. Comrade Satya Pal Dang** : Will the Minister for Irrigation and Power be pleased to state—

(a) whether it is a fact that there are some work-charged beldars working in Jandiala and Madhopur Divisions of U.B.D.C.

[Comrade Satya Pal Dang]

if so, the number of such employees in each Division having (i) 3 years, (ii) 5 years, (iii) 10 years and (iv) above 10 years of service but still working as work-charged ;

(b) the steps being taken by the Government to make them regular ;

(c) whether any work-charged staff was regularised in the said Divisions during the years 1969 and 1970 to date ; if so, their number and names divisions-wise ?

**ਸਰਦਾਰ ਸੋਹਨ ਸਿੰਘ ਬਾਸੀ** : (ਏ) ਹਾਂ ਯੂ. ਬੀ. ਡੀ. ਸੀ ਸਰਕਲ ਦੇ ਜੰਡਿਆਲਾ ਅਤੇ ਮਾਧੋਪੁਰ ਮੰਡਲਾ ਵਿਚ 130 ਵਰਕਚਾਰਜ, ਬੇਲਦਾਰ ਕੰਮ ਕਰ ਰਹੇ ਹਨ ਵੇਰਵਾ ਨਿਮਨ ਲਿਖਤ ਅਨੁਸਾਰ ਹੈ :

| | 3 ਸਾਲ ਦੀ ਸੇਵਾ ਵਾਲੇ | 5 ਸਾਲ ਦੀ ਸੇਵਾ ਵਾਲੇ | 10 ਸਾਲ ਦੀ ਸੇਵਾ ਵਾਲੇ | 10 ਸਾਲ ਤੋਂ ਵਧ ਸੇਵਾ ਵਾਲੇ | ਜੋੜ |
|---|---|---|---|---|---|
| ਜੰਡਿਆਲਾ ਮੰਡਲ | 26 | 21 | 9 | 11 | 67 |
| ਮਾਧੋਪੁਰ ਮੰਡਲ | 20 | 15 | 15 | 13 | 63 |
| ਜੋੜ | 46 | 36 | 24 | 24 | 130 |

(ਬੀ) ਸਰਕਾਰ ਦੇ ਮਿਤੀ 27 ਅਪਰੈਲ, 1968 ਦੇ ਫੈਸਲੇ ਅਨੁਸਾਰ ਉਹ ਵਰਕ-ਚਾਰਜ ਸਟਾਫ ਜਿਸ ਦੀ 10 ਸਾਲ ਤੋਂ ਵਧੀਕ ਸੇਵਾ ਹੋਵੇ ਅਤੇ ਪੱਕੀ ਦੇਖ ਭਾਲ ਦੇ ਕੰਮਾਂ ਤੇ ਲਗਾ ਹੋਇਆ ਹੋਵੇ ਦਾ 5% ਹਰ ਸਾਲ ਰੈਗੂਲਰ ਕੀਤਾ ਜਾਣਾ ਹੈ। ਇਸ ਦੇ ਅਨੁਕੂਲ ਸਰਕਾਰ ਦੇ ਫੈਸਲੇ ਦੀ ਪੂਰਤੀ ਲਈ ਕਾਰਵਾਈ ਕੀਤੀ ਜਾ ਰਹੀ ਹੈ।

(ਸ) ਹਾਂ। 7 ਵਰਕਚਾਰਜ ਬੇਲਦਾਰਾਂ ਨੂੰ ਇਸ ਹਲਕੇ ਦੀਆਂ ਜੰਡਿਆਲਾ ਅਤੇ ਮਾਧੋਪੁਰ ਮੰਡਲਾਂ ਵਿਚ ਰੈਗੂਲਰ ਕੀਤਾ ਜਾਣਾ ਹੈ। ਵੇਰਵਾ ਹੇਠ ਲਿਖੇ ਅਨੁਸਾਰ ਹੈ।

ਜੰਡਿਆਲਾ ਸਾਲ 1969

(1) ਪੂਰਨ ਸਿੰਘ
(2) ਅਜੀਤ ਸਿੰਘ
(3) ਸੌਦਾਗਰ ਸਿੰਘ
(4) ਲਛਮਨ ਸਿੰਘ
(5) ਸ਼ਾਮ ਸਿੰਘ

ਵਰਤਮਾਨ ਪੱਕੀਆਂ ਆਸਾਮੀਆਂ ਜੋ ਰੈਗੂਲਰ ਬੇਲਦਾਰਾਂ ਦੇ ਰੀਟਾਇਰ ਹੋਣ ਜਾਂ ਮਰ ਜਾਣ ਕਾਰਨ ਖਾਲੀ ਹੋਈਆਂ ਸਨ ਦੇ ਵਿਰੁਧ ਰੈਗੂਲਰ ਕੀਤੇ ਗਏ ਹਨ।

ਮਾਧੋਪੁਰ

(1) ਮੰਗਲ ਰਾਮ
(2) ਰਤਨ ਚੰਦ

**ਸਾਲ 1970** ਨਿਲ

**Non-Payment of Arrears of Class IV Employees/ Beldars of Madhopur Division of Upper Bari Doab Canal**

**421. Comrade Satya Pal Dang** : Will the Minister for Irrigation and Power be pleased to state—

(a) whether it is a fact that some of the Class IV Employees and Beldars of Madhopur Division of Upper Bari Doab Canal have not been paid their arrears for the year 1967 or any part thereof ; if so, their number;

(b) whether the Union of Class IV Employees have sent any representation to the Government/authorities concerned against the said delay ; if so, copy of the same alongwith the action taken thereof be laid on the Table of the House?

**Sardar Sohan Singh Bassi** : (a) There is no arrear of Class IV employees or Beldars in respect of pay or increase in Dearness Allowance in 1967 yet to be paid except the arrear of pay for November, 1967 and increase of D.A. at the rate of Rs 6 per mensem for December, 1967, relating to Shri Bakhshish Singh Canal Petrol of Gaggarbaha Section of Madhopur Division. The reason is due to the non-regularisation of his leave.

(b) No representation of Class IV Employees Union was received to this effect in 1967-68.

---

**Cases of Crossing of Efficiency Bar of Masters/Mistresses of Amritsar and Gurdaspur**

**422. Comrade Satya Pal Dang**: Will the Minister for Education be pleased to state—

(a) whether it is a fact that cases of crossing of efficiency bar of Masters and Mistresses of Amritsar and Gurdaspur Districts are lying pending in the office of the Circle Education Officer, Jullundur; if so the names of such Masters and Mistresses together with dates of crossing of efficiency bar in each case;

(b) the reasons for the delay in deciding the said cases and the steps proposed to be taken to expedite the decision thereon ?

**ਸਰਦਾਰ ਸੁਰਜੀਤ ਸਿੰਘ**: (ੲ) ਅੰਮ੍ਰਿਤਸਰ: ਹਾਂ ਜੀ :—

| | ਲੜੀ ਨੰ: | ਨਾਮ | ਨਿਪੁੰਨਤਾ ਪਾਰ ਕਰਨ ਦੀ ਮਿਤੀ |
|---|---|---|---|
| ਜ਼ਿਲ੍ਹਾ ਅੰਮ੍ਰਿਤਸਰ | 1 | ਸ੍ਰੀ ਵਿਦਿਆ ਪ੍ਰਕਾਸ਼ ਬਹਿਲ | 1-10-1966 |
| ਜ਼ਿਲ੍ਹਾ ਅੰਮ੍ਰਿਤਸਰ | 2 | ਸ੍ਰੀ ਸਵਰਨ ਚੰਦ | 1-10-1965 |
| ਜ਼ਿਲ੍ਹਾ ਅੰਮ੍ਰਿਤਸਰ | 3 | ਸ੍ਰੀਮਤੀ ਪ੍ਰਕਾਸ਼ ਕੌਰ | 27-10-1965 |

ਜ਼ਿਲ੍ਹਾ ਗੁਰਦਾਸਪੁਰ: ਨਿੱਲ

(ਬੀ) (1) ਸ੍ਰੀ ਵਿਦਿਆ ਪ੍ਰਕਾਸ਼ ਬਹਿਲ ਦੀ ਸੇਵਾ ਪਤਰੀ ਏ.ਜੀ., ਪੰਜਾਬ ਦੇ ਦਫਤਰ ਵਿਚ ਹੈ। ਸੇਵਾ ਪਤਰੀ ਵਾਪਸ ਆਉਣ ਤੇ ਉਸਦੇ ਕੇਸ ਦਾ ਨਿਪਟਾਰਾ ਕਰ ਦਿੱਤਾ ਜਾਵੇਗਾ।

[ਸਿਖਿਆ ਮੰਤਰੀ]

(2) ਸ੍ਰੀ ਸਵਰਨ ਚੰਦ ਦੀਆਂ ਗੁਪਤ ਰਿਪੋਟਾਂ ਠੀਕ ਨਹੀਂ ਹਨ ਅਤੇ ਉਸਦੇ ਨਤੀਜੇ ਵੀ ਚੰਗੇ ਨਹੀਂ ਹਨ। ਅਗਲੇ ਨਤੀਜੇ ਆਉਣ ਤੇ ਕੇਸ ਦਾ ਨਿਪਟਾਰਾ ਮੈਰਿਟ ਦੇ ਆਧਾਰ ਤੇ ਕਰ ਦਿੱਤਾ ਜਾਵੇਗਾ।

(3) ਸ੍ਰੀਮਤੀ ਪ੍ਰਕਾਸ਼ ਕੌਰ ਦੇ ਕੁਝ ਨਤੀਜਿਆਂ ਦੀ ਸੂਚਨਾ ਮੰਡਲ ਸਿਖਿਆ ਅਫਸਰ ਦੇ ਦਫਤਰ ਵਿਚ ਨਹੀਂ ਪੁੱਜੀ ਅਤੇ ਇਸ ਦੀ ਸੇਵਾ ਪੱਤਰੀ ਵੀ ਅਧੂਰੀ ਹੈ । ਕੇਸ ਮੁਕੰਮਲ ਹੋਣ ਤੇ ਇਸਦਾ ਨਿਪਟਾਰਾ ਕਰ ਦਿੱਤਾ ਜਾਵੇਗਾ।

---

**Non-Completion of Service Books of Class IV employees of Jandiala Division of Upper Bari Doab Canal**

**424. Comrade Satya Pal Dang :** Will the Minister for Irrigation and Power be pleased to state—

(a) whether it is a fact that the Service Books of Class IV employees of Jandiala Division of Upper Bari Doab Canal (Irrigation Department) have not been completed for many years; if so, the number of each employees ;

(b) the steps being taken to complete their Service Books and to pay their arrears ;

(c) whether the Government/authorities concerned have received any notice from the Class IV Employees Union, Amritsar in this connection, if so, the action taken thereon ?

**Sardar Sohan Singh Bassi :** (a) No. Service Books of all regular Class IV Establishment are complete.

(b) Question does not arise in view of reply to (a) above.

(c) No such notice has been received.

---

**UNSTARRED QUESTION NO. 593**

**ਵਿਸ਼ਾ.—ਅਨਸਟਾਰਡ ਵਿਧਾਨ ਸਭਾ ਨੰ: 593.**

ਵਿਧਾਨ ਸਭਾ ਦੇ ਸਵਾਲ ਨੰ: 593 ਜੋ ਮਿਤੀ 13 ਮਾਰਚ, 1970 ਲਈ ਅਨਸਟਾਰਡ ਸਵਾਲਾਂ ਦੀ ਸੂਚੀ ਵਿਚ ਸਰਦਾਰ ਕ੍ਰਿਪਾਲ ਸਿੰਘ ਦੇ ਵਲੋਂ ਹੈ, ਦਾ ਜਵਾਬ ਅਜੇ ਤਿਆਰ ਨਹੀਂ ਹੋਇਆ ਹੈ। ਸਬੰਧਤ ਸੂਚਨਾ ਇਕੱਤਰ ਹੋ ਜਾਣ ਤੇ ਜਵਾਬ ਤੁਰੰਤ ਭੇਜ ਦਿਤਾ ਜਾਵੇਗਾ।

(ਸਹੀ) ... ...,
ਸਿੰਜਾਈ ਤੇ ਬਿਜਲੀ ਮੰਤਰੀ,

ਸਕੱਤਰ,
ਪੰਜਾਬ ਵਿਧਾਨ ਸਭਾ, ਚੰਡੀਗੜ੍ਹ।

ਗ:ਸ: ਨੰ: 8-ਸਿ:ਬਿ:(2)-70/ ,ਮਿਤੀ 12 ਮਾਰਚ, 1970.

---

**Betterment levy/Local Rate/Lambardari Fee imposed on the Landowners of certain villages of tehsil Patti, district Amritsar**

**594. Sardar Kirpal Singh :** Will the Minister for Irirgation and Power be pleased to state the amount of Betterment Levy, Local Rate and Lambardari

Fee respectively levied according to Canal Khataunis under the Northern India Canal and Drainage Act, from Rabi crop, 1959 to Kharif crop, 1969, on the landowners of each of the villages Khalra, Dode and Kalsian Khurd, tehsil Patti, district Amritsar?

**Sardar Sohan Singh Bassi :** No Betterment Levy is charged in villages Khalra, Dode and Kalsian Khurd. The requisite amount of Local Rate and Lambardari Fee levied in these villages is given in the statement **given below**:—

(ਪਿੰਡ ਖਾਲੜਾ, ਦੌਦੇ ਅਤੇ ਕਲਸੀਆਂ ਖੁਰਦ, ਵਿਚ ਕੋਈ ਬੈਟਰਮੈਂਟ ਲੇਵੀ ਨਹੀਂ ਲਗਾਈ ਜਾਂਦੀ ਹੈ। ਲੋਕਲ ਰੇਟ ਅਤੇ ਲੰਬਰਦਾਰੀ ਫੀਸ ਬਾਰੇ ਲੋੜੀਂਦੀ ਸੂਚਨਾ ਨਾਲ ਨੱਥੀ ਸੂਚੀ ਵਿਚ ਦਿੱਤੀ ਗਈ ਹੈ:—)

**Statement showing Betterment Levy Local Rate and Lambardari Fee of the villages desired in Assembly Question No. 594, Majitha Division, UBDC, Amritsar**

| Name of crop | Village Dode | | | Village Kalsian Khurd | | | Village Khalra | | |
|---|---|---|---|---|---|---|---|---|---|
| | Betterment levy | Local rate | Lambardari fee | Betterment levy | Local rate | Lambardari fee | Betterment levy | Local rate | Lambardari fee |
| Kharif, 1959 .. | .. | 195·48 | 19·55 | .. | 6·48 | 0·65 | .. | 310·34 | 31·03 |
| Rabi, 1959-60 .. | .. | 120·60 | 12·05 | .. | 7·03 | 0·70 | .. | 233·90 | 23·39 |
| Kharif, 1960 .. | .. | 216·88 | 21·49 | .. | 22·17 | 2·22 | .. | 328·37 | 32·84 |
| Rabi, 1960-61 .. | .. | 153·05 | 15·30 | .. | 11·04 | 1·10 | .. | 244·65 | 24·67 |
| Kharif, 1961 .. | .. | 122·40 | 12·23 | .. | 5·18 | 0·50 | .. | 284·24 | 28·40 |
| Rabi, 1961-62 .. | .. | 203·31 | 20·36 | .. | 17·64 | 1·76 | .. | 279·60 | 27·60 |
| Kharif, 1962 ... | .. | 96.03 | 9.60 | .. | 7.17 | 0.73 | .. | 284.00 | 28.40 |
| Rabi, 1962-63 .. | .. | 213·66 | 21·36 | .. | 18·36 | 1·84 | .. | 321·21 | 32·12 |
| Kharif, 1963 .. | .. | 217·74 | 21·77 | .. | 13·57 | 1·36 | .. | 281·30 | 28·12 |
| Rabi, 1963-64 .. | .. | 185·95 | 18·60 | .. | 17·41 | 1·74 | .. | 303·67 | 30·67 |
| Kharif, 1964 .. | .. | 31·77 | 3·18 | .. | 0·42 | 0·04 | .. | 278·58 | 27·86 |
| Rabi, 1964-65 .. | .. | 196·18 | 19·63 | .. | 16·51 | 1·66 | . | 321·48 | 32·15 |
| Kharif, 1965 .. | .. | .. | .. | .. | .. | .. | .. | .. | .. |
| Rabi, 1965-66 .. | .. | 170·13 | 17·01 | .. | 15·17 | 1·51 | .. | 244·00 | 24·40 |

| | | | | | | | | | | |
|---|---|---|---|---|---|---|---|---|---|---|
| Kharif, 1966 | .. | .. | 230·47 | 23·05 | .. | 3·07 | 0·31 | .. | 290·85 | 29·08 |
| Rabi,1966-67 | .. | .. | 224·15 | 22·41 | .. | 12·07 | 1·21 | .. | 279·07 | 27·91 |
| Kharif, 1967 | .. | .. | 240·99 | 24·10 | .. | 11·93 | 1·19 | .. | 320·02 | 32·30 |
| Rabi, 1967-68 | .. | .. | 250·23 | 25·02 | .. | 15·36 | 1·53 | .. | 303·74 | 30·37 |
| Kharif, 1968 | .. | .. | 170·13 | 17·01 | .. | 13·72 | 1·37 | .. | 208·74 | 20·87 |
| Rabi, 1968-69 | .. | .. | 153·84 | 15·38 | .. | 17·08 | 1·71 | .. | 238·73 | 23·87 |
| Kharif, 1969 | .. | .. | 146·10 | 14·61 | .. | 12·24 | 1·22 | .. | 183·69 | 18·36 |

## CALL ATTENTION NOTICES

**ਸ੍ਰੀ ਸਪੀਕਰ**: ਕਾਲ ਐਟੈਨਸ਼ਨ ਮੋਸ਼ਨਜ਼ (Now the House will take up Call Attention Motions.)

**ਸਰਦਾਰ ਉਮਰਾਓ ਸਿੰਘ**: ਸਪੀਕਰ ਸਾਹਿਬ, ਅੱਜ ਬਜਟ ਤੇ ਬਹਿਸ ਦੀ ਲਾਸਟ ਡੇਟ ਹੈ। 2 ਘੰਟੇ ਹਾਊਸ ਐਕਸਟੈਂਡ ਕਰ ਦਿਉ। (ਵਿਘਨ) ਮੇਰੀ ਅਰਜ਼ ਹੈ ਕਿ ਅੱਜ ਕੋਈ ਮੋਸ਼ਨ ਨਾ ਲਈ ਜਾਏ।

**ਸ੍ਰੀ ਸਪੀਕਰ**: ਮੈਂ ਲੰਚ ਤੇ ਕੁਝ ਮੈਂਬਰਜ਼ ਨੂੰ ਇਨਵਾਈਟ ਕਰ ਬੈਠਾ ਹਾਂ। (ਵਿਘਨ) (My difficulty is that I have already invited some hon. Members to lunch)

**ਮੁੱਖ ਮੰਤਰੀ**: ਸਪੀਕਰ ਸਾਹਿਬ, ਅਸੀਂ ਕਝ ਹੋਰ ਮੀਟਿੰਗਜ਼ ਵਗੈਰਾ ਵੀ ਰੱਖੀਆਂ ਹੋਈਆਂ ਹਨ, ਇਸ ਲਈ ਹਾਊਸ ਦਾ ਟਾਈਮ ਐਕਸਟੈਂਡ ਨਹੀਂ ਹੋਣਾ ਚਾਹੀਦਾ। (ਵਿਘਨ)

**ਸਰਦਾਰ ਗੁਰਬੰਤਾ ਸਿੰਘ**: ਸਪੀਕਰ ਸਾਹਿਬ, ਮੇਰੀ ਅਰਜ਼ ਹੈ ਕਿ ਅੱਜ ਕਾਲ ਅਟੈਨਸ਼ਨ ਮੋਸ਼ਨਜ਼ ਛੱਡ ਦਿਓ ਔਰ ਬਜਟ ਤੇ ਡਿਸਕਸ਼ਨ ਹੁਣੇ ਹੀ ਸ਼ੁਰੂ ਕਰ ਦਿਓ। (ਵਿਘਨ)

**ਸ੍ਰੀ ਸਪੀਕਰ**: ਸਿਰਫ 4-5 ਕਾਲ ਅਟੈਨਸ਼ਨ ਮੋਸ਼ਨਜ਼ ਹਨ ..... (ਵਿਘਨ) (There are only four or five Call Attention Notices)

### Call Attention Notice No. 79

**चौधरी बलबीर सिंह** : मैं इस ध्यानाकर्षण प्रस्ताव द्वारा सरकार तथा सदन का ध्यान एक बहुत महत्वपूर्ण सार्वजनिक विषय की ओर दिलाना चाहता हूं। सेल्ज़ टैक्स ट्रिब्यूनल ने एक ताजा फैसला दिया है जिसके बारे में 2 मार्च, 1970 के उर्दू अखबार 'प्रताप' ने ऐडीटोरियल छापा है। एक बहुत गलत फैसला हुआ है। क्योंकि इस फैसले में हुक्म दिया गया है कि सैल्ज़ टैक्स लिस्ट में दर्ज़ कीमत पर लिया जाए, जिस कीमत पर चीज़ बिकती है उस पर नहीं। इस से सारे पंजाब के व्यापारियों में असंतोष फैल गया है।

सरकार इस बारे में कोई कदम उठाए और पालसी बयान दे।

**ਸ੍ਰੀ ਸਪੀਕਰ**: ਪਰਵਾਨ ਕੀਤਾ ਜਾਂਦਾ ਹੈ। ਸਬੰਧਤ ਵਜ਼ੀਰ ਸਾਹਿਬ ਬਿਆਨ ਦੇਣ ਦੀ ਕਿਰਪਾਲਤਾ ਕਰਨ। (ਵਿਘਨ)

ਅਗਰ ਹਾਊਸ ਐਪਰੂਵ ਕਰੇ ਤਾਂ ਬਾਕੀਆਂ ਦੇ ਨੰਬਰ ਪੜ੍ਹ ਕੇ ਐਡਮਿਟ ਕੀਤੀਆਂ ਜਾਣ। (Admitted the hon. Minister concerned may please make a statement (*Interruptions*) If the House approves the remaining Call Attention Notices may be admitted by reading out their numbers only.)

**ਅਵਾਜ਼ਾਂ**: ਠੀਕ ਹੈ ਜੀ, ਕੋਈ ਇਤਰਾਜ਼ ਨਹੀਂ।

**ਸ੍ਰੀ ਸਪੀਕਰ**: ਕਾਲ ਐਟੈਨਸ਼ਨ ਨੋਟਿਸ ਨੰਬਰ 137 ਜੋ ਕਿ ਸ੍ਰੀ ਸਰਦਾਰੀ ਲਾਲ ਕਪੂਰ, ਨੰਬਰ 138 ਕਾਮਰੇਡ ਬਾਬੂ ਸਿੰਘ ਮਾਸਟਰ, 139 ਕਾਮਰੇਡ ਸੱਤ ਪਾਲ ਡਾਂਗ, ਔਰ 140 ਵੈਦ ਕਰਤਾਰ ਸਿੰਘ ਦੇ ਨਾਮ ਤੇ ਹਨ, ਇਹ ਸਾਰੀਆਂ ਪਰਵਾਨ ਕੀਤੀਆਂ ਜਾਂਦੀਆਂ ਹਨ ਸਬੰਧਤ ਵਜ਼ੀਰ ਸਾਹਿਬਾਨ ਬਿਆਨ ਦੇਣ ਦੀ ਕਿਰਪਾਲਤਾ ਕਰਨ। (Call Attention Notices Nos 137, 138, 139 and 140 standing in

the names of Shri Sardari Lal Kapoor, Comrade Babu Singh Master Comrade Satya Pal Deng and Vaid Kartar Singh respectively are admitted. The hon. Minister concerned may please make statements

---

(*Serial No.* 137)

**Shri Sardari Lal Kapur** : I beg to draw the attention of the Government towards an urgent matter of public importance, namely, harassment and continued attempt by the Police, Thana Dakha, District Ludhiana to dispossess Harijans of Ghamnewal, Tehsil Jagraon, District Ludhiana, of their land leased out to them by Government in the Rehabilitation Department near village Walipur Kalan, Thana Dakha, Tehsil Jagraon, under Pattanama order dated 18th April, 1961 for ten years from 1961 to 1971. This has caused great harassment and panic amongst Harijans of village and other residents of this village. The Minister concerned is requested to make a detailed statement on the floor of the House.

(*Serial No.* 138)

1. **Comrade Babu Singh,** :
2. **Comrade Satya Pal Dang** :

} We beg to draw the attention of the Government towards an urgent matter of public importance, namely, the failure of the Government in revising the Pay Scales of S.D.O.'s of all categories of Engineers in Punjab Government service while the Pay Scales of P.C.S. Officers and Deputy Superintendent of Police have been recently revised and their status has been raised to Class I. Secondly the Engineers who are working in Punjab Electricity Board are enjoying the same pay scales and status.

This discrimination has caused demoralisation and frustration amongst the Engineers in the Government service and has blunted the initiativeness amongst them.

In order to redress the grievances of the incumbents by giving horizontal status the Government may please be asked to make a statement.

(*Serial No.* 139)

1. **Comrade Satya Pal Dang** :
2. **Comrade Babu Singh Master** :

} We beg to draw the attention of the Government towards an urgent matter of public importance, namely, the much inconvenience caused to the Harijans of village Khatra (Payal Constituency) District Ludhiana leading to much public resentment because of the fact that flow of sullage water has been stopped by some influential landowners of the village.

Representations made to the District authorities have not borne any fruit so far.

In view of the obvious and urgent importance of the matter, the Government may please be asked to make a statement in the House.

(ਕ੍ਰਮ ਨੰ: 140)

**ਵੈਦ ਕਰਤਾਰ ਸਿੰਘ** : ਮੈਂ ਸਰਕਾਰ ਦਾ ਧਿਆਨ ਲੋਕ ਮਹੱਤਤਾ ਦੇ ਇਕ ਜ਼ਰੂਰੀ ਮਾਮਲੇ ਵੱਲ ਦਿਵਾਉਂਦਾ ਹਾਂ, ਅਰਥਾਤ, 10 ਮਾਰਚ, 1970 ਦੇ ਅਕਾਲੀ ਪੱਤ੍ਰਕਾ ਅਖਬਾਰ ਦੇ ਸਫਾ ਨੰਬਰ 3 ਤੇ ਖਬਰ ਛਪੀ ਹੈ ਕਿ 6 ਨਕਸਲਵਾੜੀਆਂ ਨੇ ਥਾਣਾ ਰਾਹੋਂ ਦੇ ਪਿੰਡ ਸਾਹਿਬਪੁਰਾ ਦੇ ਇਕ ਆਦਮੀ ਖੁਸ਼ਹਾਲ ਸਿੰਘ ਆਦਧਰਮੀ ਨਕਸਲਵਾੜੀਆਂ ਦੇ ਹੱਥੋਂ ਕਤਲ ਕੀਤੇ ਜਾਣ ਦੀ ਇਤਲਾਹ ਮਿਲੀ ਹੈ । ਜਿਸ ਨਾਲ ਇਲਾਕੇ ਵਿਚ ਹਾਹਾਕਾਰ ਮਚੀ ਹੋਈ ਹੈ ਤੇ ਮੁਲਜ਼ਮ ਜਾਣ ਲੱਗੇ ਉਸ ਦੀ ਲਾਸ਼ ਤੇ ਇਕ ਇਸ਼ਤਿਹਾਰ ਰੱਖ ਗਏ ਜਿਸ ਤੇ ਕਾਮਰੇਡ ਇਕਬਾਲ ਸਿੰਘ ਜਿੰਦਾਬਾਦ ਲਿਖਿਆ ਸੀ । ਇਸ ਮਾਮਲੇ ਤੇ ਮੁੱਖ ਮੰਤਰੀ ਸਾਹਿਬ ਹਾਊਸ ਵਿਚ ਬਿਆਨ ਦੇਣ ਦੀ ਕਿਰਪਾ ਕਰਨ ।

## STATEMENTS IN REPLY TO CALL ATTENTION NOTICES LAID ON THE TABLE

**Minister for Industries :** Sir, I beg to lay on the Table replies to Call Attention Notices Nos. 21, 54, 69, 71, 74, 76, 80 and 84.

(*Serial No.* 21)

**Chaudhri Kewal Krishan** : to draw the attention of the Government towards an urgent matter of public importance, namely, the recent incidents at various places in the State, viz.,Abohar, Basti Sheikh, Jullundur, Ludhiana, Amritsar, Kapurthala, Model Town, Jullundur etc. as a result of which the Hindus, who are in minority in the State, have begun to feel insecure. The residents of the most fertile areas of Fazilka, Abohar etc., who felt restless and aggrieved as a result of disputes over religious places have expressed their sense of joy by making illuminations on the said areas having been given to Haryana in exchange for Chandigarh. The residents of the areas of Pathankot, Mukerian, Hoshiarpur, Nangal etc., having similar sentiments, are anxious to be merged with Himachal on the appointment of a boundary Commission. Not only, this, the sacrilege of the national flag at several places on the occasion of Republic Day celebrations on 26th January in the State, the disrespect shown to the statue of the Father of the Nation Mahatma Gandhi and the indifference of the Punjab Government in this connection have led to an atmosphere in the State which is certainly detrimental to the development, peace and unity in the State.The Government should clarify its policy in this regard in the House.

**Sardar Gurnam Singh (Chief Minister)**: At some places in the Punjab, Government or Municipal lands are reported to have been occupied by one or the other community in the name of a Gurdwara or a Mandir. This has given rise to tension at one or two places mostly because of misunderstanding about the title to ownership or right of use of land. These are isolated cases and cannot be attributed to any concerted plan though at each place certain mischievous elements are always keen to exploit the situation. It would be mischievous to suggest that there is any sense of insecurity in any community in the State.

It will be wrong to say that Hindus of certain areas like Fazilka, Abohar Pathankot, Mukerian, Hoshiarpur, Nangal etc. feel insecure on account of disputes over religious places or have any sense of grievance or neglect and are keen to be merged with Hayrana or Himachal Pradesh. These disputes are of localised nature and have not in any way attracted the people of other places. The Punjab Government lays great value by communal peace which it has been at pains to establish and in which it has had very great success.

There have been few instances of removing the National Flag on 26th January and an incident of causing some damage to the satue of Mahatma Gandhi at Amritsar. Due notice has invariably been taken of such incidents by the local authroity, cases under appropriate sections of law have been registered and every effort is being made to bring the culprits to book.

My Government is fully alive to the situation. It would not allow peace in the State to be disturbed and would not allow the communal harmony that it has built up to be

destoryed. Development plans are proceeding apace and special attention is being paid to less developed areas which had been neglected by the previous Congress Government.

*Serial No.* 54

**Shri Gurdial Saini** : Sir, I beg to draw the attention of the Government towards an urgent matter of public importance, namely, the failure of the Government through the Improvement Trust, Jullundur to take up the scheme for construction of roads, drainage etc, for which Rs 2 lakhs had been earmarked last year, in Mohalla Ram Nagar. Jullundur City. Since this area is mostly populated by Harijans, lack of implementing this scheme is causing great hardship and inconvenience to them. The Hon'ble Minister is requested to make a statement on the subject on the Floor of the House.

**ਸ੍ਰੀ ਮਨਮੋਹਨ ਕਾਲੀਆ** (ਸਥਾਨਕ ਸਰਕਾਰ ਮੰਤਰੀ) : ਸਾਲ 1967 ਵਿਚ ਇਮਪਰੂਵਮੈਂਟ ਟਰਸਟ ਜਲੰਧਰ ਨੇ ਉਸ ਵੇਲੇ ਦੇ ਮੰਤਰੀ ਸ੍ਰੀ ਪਿਆਰਾ ਰਾਮ ਧਨੋਵਾਲੀ ਦੇ ਕਹਿਣ ਤੇ ਮੁਹੱਲਾ ਰਾਮ ਨਗਰ ਵਿਚ ਪਾਣੀ ਦੇ ਨਿਕਾਸ ਸਬੰਧੀ ਸਕੀਮ ਤਿਆਰ ਕੀਤੀ ਸੀ ਇਸ ਮਹੱਲੇ ਵਿਚ ਸੜਕਾਂ ਵਗੈਰਾ ਬਣਾਉਣ ਤੇ ਵੀ ਵਿਚਾਰ ਹੋ ਰਿਹਾ ਸੀ। ਇਸ ਕੰਮ ਲਈ 2 ਲੱਖ ਰੁਪਏ ਦੀ ਰਾਸ਼ੀ ਸਰਕਾਰ ਵਲੋਂ ਟਰਸਟ ਨੂੰ ਦਿਤੀ ਗਈ ਸੀ ।

ਜਦੋਂ ਇਹ ਸਕੀਮ ਸਿਰੇ ਚਾੜ੍ਹਨ ਦਾ ਵੇਲਾ ਆਇਆ ਤਾਂ ਪਤਾ ਲੱਗਾ ਕਿ ਨਗਰ ਪਾਲਕਾ ਜਲੰਧਰ ਵਲੋਂ ਇਸ ਇਲਾਕੇ ਵਿਚ ਸੀਵਰੇਜ ਨਾਲੀਆਂ ਦਾ ਕੋਈ ਪਰਬੰਧ ਨਹੀਂ ਕੀਤਾ ਹੋਇਆ ਸੀ । ਇਸ ਕਰਕੇ ਸਕੀਮ ਸਿਰੇ ਨਹੀਂ ਚੜ੍ਹ ਸਕੀ । ਟਰਸਟ ਵਲੋਂ ਕੋਸ਼ਿਸ਼ ਕੀਤੀ ਜਾ ਰਹੀ ਹੈ ਕਿ ਇਸ ਸਕੀਮ ਨੂੰ ਛੇਤੀ ਸਿਰੇ ਚਾੜ੍ਹਿਆ ਜਾਵੇ ।

[Scheme for the provision of drainage, roads etc. in Mohalla Ram Nagar was prepared by the Improvement Trust, at the instance of Shri Piara Ram Dhanowali, the then Minister for Local Government and Harijan Welfare. For this purpose Government provided a sum of Rs 2 lakhs.

At the time of the implementation of this scheme, it was found that no Municipal disposal works were there in that locality. The Trust could not put its own disposal arrangements .The Trust is making efforsts to implement the scheme as early as possible.]

ਕ੍ਰਮ ਨੰ : 69

**ਕਾਂਮਰੇਡ ਦਰਸ਼ਨ ਸਿੰਘ ਝਬਾਲ :**
**ਜੱਥੇਦਾਰ ਹਰਦਿੱਤ ਸਿੰਘ ਭੱਠਲ:** } ਸਰਕਾਰ ਦਾ ਧਿਆਨ ਲੋਕ ਮਹੱਤਤਾ ਦੇ ਇਕ ਜ਼ਰੂਰੀ ਮਾਮਲੇ

ਵੱਲ ਦਿਵਾਉਣਗੇ ਅਰਥਾਤ ਪਿਛਲੇ ਸਾਲ ਮੁੱਖ ਮੰਤਰੀ ਨੇ ਅਧਿਆਪਕਾਂ ਦੀਆਂ ਮੰਗਾਂ ਪੂਰੀਆਂ ਕਰਨ ਬਾਰੇ ਅਧਿਆਪਕ ਆਗੂਆਂ ਨੂੰ ਵਿਸ਼ਵਾਸ ਦਿਵਾਇਆ ਸੀ ਤੇ ਇਸ ਦੇ ਪਿੱਛੋਂ ਵਿਦਿਆ ਮੰਤਰੀ ਨੇ ਕਈ ਵਾਰ ਮੰਗਾਂ ਨੂੰ ਜਾਇਜ਼ ਮੰਨ ਕੇ ਪੂਰੀਆਂ ਕਰਨ ਦਾ ਵਿਸ਼ਵਾਸ ਦਿਵਾਇਆ ਸੀ । ਮੰਗਾਂ ਪੂਰੀਆਂ ਨਾ ਹੋਣ ਕਰਕੇ ਪਰਾਇਮਰੀ ਅਧਿਆਪਕਾਂ ਵਿਚ ਭਾਰੀ ਬੇਚੈਨੀ ਹੈ ਅਤੇ ਦੁਬਾਰਾ ਜਦੋ ਜਹਿਦ ਸ਼ੁਰੂ ਕਰ ਰਹੇ ਹਨ, ਗੌਰਮਿੰਟ ਪ੍ਰਾਇਮਰੀ ਟੀਚਰਜ਼ ਐਸੋਸੀਏਸ਼ਨ (ਫੈਡਰੇਸ਼ਨ) ਪੰਜਾਬ ਵੱਲੋਂ ਸ੍ਰੀ ਗੁਰਦੇਵ ਸਿੰਘ ਦਰਦੀ ਪੰਜਾਬ ਪ੍ਰਧਾਨ ਦੀ ਅਗਵਾਈ ਵਿਚ 9 ਅਧਿਆਪਕ ਸੱਤ ਦਿਨਾਂ 26 ਫਰਵਰੀ, 1970 ਦੀ ਭੁਖ ਹੜਤਾਲ ਤੇ ਬੈਠੇ ਹਨ, ਅਖਬਾਰਾਂ ਵਿਚ ਇਕ ਦਿਨ ਦੀ ਅਲਾਮਤੀ ਹੜਤਾਲ ਦੀਆਂ ਖਬਰਾਂ ਵੀ ਆਉਂਦੀਆਂ ਹਨ ਇਸ ਬੇਚੈਨੀ ਨੂੰ ਦੂਰ ਕਰਨ ਲਈ ਸਬੰਧਤ ਮੰਤਰੀ ਜਵਾਬ ਦੇਣ ਦੀ ਕਿਰਪਾਲਤਾ ਕਰਨ ।

**ਸਰਦਾਰ ਸੁਰਜੀਤ ਸਿੰਘ** (ਸਿਖਿਆ ਮੰਤਰੀ) : ਅਧਿਆਪਕਾਂ ਦੀਆਂ ਸਮੱਸਿਆਵਾਂ ਵੱਲ ਸਰਕਾਰ ਸਦਾ ਪੂਰਾ ਧਿਆਨ ਦਿੰਦੀ ਰਹੀ ਹੈ ਅਤੇ ਉਨ੍ਹਾਂ ਨੂੰ ਸੁਲਝਾਉਣ ਲਈ ਆਪਣੀ ਸ਼ਕਤੀ ਦੇ

[ਸਿਖਿਆ ਮੰਤਰੀ]

ਅੰਦਰ ਅੰਦਰ ਪੂਰਾ ਯਤਨ ਕਰਦੀ ਰਹੀ ਹੈ । ਪੰਜਾਬ ਸਰਕਾਰ ਨੇ ਕੁਠਾਰੀ ਕਮਿਸ਼ਨ ਦੀਆਂ ਸਿਫਾਰਸ਼ਾਂ ਵੀ ਸਾਰੀਆਂ ਸਟੇਟਾਂ ਤੋਂ ਪਹਿਲਾਂ ਲਾਗੂ ਕੀਤੀਆਂ ਹਨ । ਕੁਝ ਪੱਧਰਾਂ ਤੇ ਕੁਠਾਰੀ ਕਮਿਸ਼ਨ ਦੀਆਂ ਸਿਫਾਰਸ਼ਾਂ ਤੋਂ ਵੀ ਵੱਧ ਗਰੇਡ ਅਧਿਆਪਕਾਂ ਨੂੰ ਦਿਤੇ ਜਾ ਚੁਕੇ ਹਨ । ਇਨ੍ਹਾਂ ਸਿਫਾਰਸ਼ਾਂ ਦੇ ਲਾਗੂ ਹੋਣ ਮਗਰੋਂ ਸਰਕਾਰ ਪਾਸ ਆਧਆਪਕਾਂ ਦੀਆਂ ਕੁਝ ਹੋਰ ਮੰਗਾਂ ਹਨ ਜਿਹੜੀਆਂ ਕਿ ਹਰ ਪਹਿਲੂ ਤੋਂ ਵਿਚਾਰੀਆਂ ਜਾ ਰਹੀਆਂ ਹਨ । ਜਿਵੇਂ ਕਿ ਮੈਂਬਰ ਸਾਹਿਬਾਨ ਜਾਣਦੇ ਹਨ ਕਿ ਮੁੱਖ ਮੰਤਰੀ ਜੀ ਨੇ ਰਾਜਪਾਲ ਜੀ ਦੇ ਐਡਰੈਸ ਤੇ ਧੰਨਵਾਦੀ ਮਤੇ ਦੇ ਦੌਰਾਨ ਵਿਸ਼ਵਾਸ ਦੁਆਇਆ ਹੈ ਤੇ ਅਧਿਆਪਕਾਂ ਤੇ ਹੋਰ ਕਰਮਚਾਰੀਆਂ ਦੀਆਂ ਜਾਇਜ਼ ਮੰਗਾਂ ਮਈ ਤੱਕ ਪੂਰੀਆਂ ਕਰਨ ਦੇ ਯਤਨ ਕੀਤੇ ਜਾਣਗੇ ।

ਕ੍ਰਮ ਨੰ: 71

**ਸਰਦਾਰ ਕਿਰਪਾਲ ਸਿੰਘ** : ਸਰਕਾਰ ਦਾ ਧਿਆਨ ਲੋਕ ਮਹੱਤਤਾ ਦੇ ਇਕ ਜ਼ਰੂਰੀ ਮਾਮਲੇ ਵੱਲ ਦਿਵਾਉਂਦੇ ਹਨ, ਅਰਥਾਤ, 1970 ਤੋਂ ਪੜ੍ਹਾਈ ਦਾ ਨਵਾਂ ਸਾਲ ਸ਼ੁਰੂ ਹੁੰਦਿਆਂ ਹੀ ਅੰਮ੍ਰਿਤਸਰ ਸ਼ਹਿਰ ਦੇ ਬੱਚਿਆਂ ਲਈ ਸਰਕਾਰੀ ਸਕੂਲਾਂ ਵਿਚ ਦਾਖਲੇ ਦਾ ਮਸਲਾ ਫਿਰ ਸਾਹਮਣੇ ਆ ਜਾਵੇਗਾ । ਹਕੀਕਤ ਇਹ ਹੈ ਕਿ ਸਕੂਲਾਂ ਦੀ ਪਰਾਵਿਨਸ਼ਲਾਈਜੇਸ਼ਨ ਤੋਂ ਬਾਅਦ ਗੁਜ਼ਰੇ 12 ਸਾਲਾਂ ਵਿਚ ਸ਼ਹਿਰ ਦੀ ਲੋੜ ਨਾਲੋਂ ਬਹੁਤ ਘੱਟ ਨਵੇਂ ਸਕੂਲ ਖੋਲ੍ਹੇ ਗਏ ਹਨ । ਪ੍ਰਾਈਵੇਟ ਸਕੂਲ ਗਰੀਬਾਂ ਦੀ ਪਹੁੰਚ ਤੋਂ ਪਰੇ ਹਨ । ਇਸ ਤੋਂ ਇਲਾਵਾ ਕਈ ਪ੍ਰਾਈਵੇਟ ਸਕੂਲ ਘੱਟ ਜਗ੍ਹਾ ਵਿਚ ਬਹੁਤ ਵੱਧ ਬੱਚੇ ਦਾਖਲ ਕਰਕੇ ਸਿਹਤ ਸਫ਼ਾਈ ਦਾ ਵੀ ਸਤਿਆਨਾਸ ਕਰ ਦਿੰਦੇ ਹਨ । ਕਈ ਪ੍ਰਾਈਵੇਟ ਸਕੂਲ ਤਾਂ ਵਧ ਫੀਸਾਂ ਅਤੇ ਸਿਆਸੀ ਰਸੂਖ ਨਾਲ ਸਰਕਾਰੀ ਸਹਾਇਤਾ ਦੇ ਵੱਧ ਤੋਂ ਵੱਧ ਲਾਭ ਉਠਾ ਰਹੇ ਹਨ ਅਤੇ ਕਈ ਵਿਚਾਰੇ ਗਰੀਬ ਬੱਚਿਆਂ ਅਤੇ ਆਪਣੇ ਉਤੇ ਬੋਝ ਹੀ ਬਣੇ ਹੋਏ ਹਨ । ਇਨ੍ਹਾਂ ਹਾਲਤਾਂ ਵਿਚ ਪ੍ਰਇਮਰੀ ਅਤੇ ਮਿਡਲ ਤੱਕ ਪੜ੍ਹਾਈ ਗਰੀਬਾਂ ਲਈ ਅੱਛਾ ਖਾਸਾ ਮਸਲਾ ਬਣ ਚੁਕਿਆ ਹੈ । ਦਾਖਲੇ ਸ਼ੁਰੂ ਹੋਣ ਤੋਂ ਪਹਿਲਾਂ ਲੋੜ ਅਨੁਸਾਰ ਸਕੂਲਾਂ ਅਤੇ ਸਟਾਫ ਦਾ ਪੂਰਾ ਕਰਨਾ ਗਰੀਬਾਂ ਦੇ ਤੋਖਲੇ ਦੂਰ ਕਰਨਾ ਹੈ । ਬੱਚਿਆਂ ਦੇ ਭਵਿਖ ਦੀ ਫਿਕਰ ਬੇਚੈਨੀ ਦਾ ਕਾਰਨ ਬਣ ਰਹੀ ਹੈ । ਸਰਕਾਰ ਇਸ ਮੁਤਅੱਲਕ ਆਇੰਦਾ ਜੋ ਕਰਨਾ ਚਾਹੁੰਦੀ ਹੈ ਉਹਦਾ ਇਲਾਨ ਕਰਕੇ ਗਰੀਬਾਂ ਦੀ ਚਿੰਤਾ ਦੂਰ ਕਰੇ ।

**ਸਰਦਾਰ ਸੁਰਜੀਤ ਸਿੰਘ** (ਸਿਖਿਆ ਮੰਤਰੀ, ਪੰਜਾਬ) : ਕੋਈ ਵੀ ਮਾਨਤਾ ਪ੍ਰਾਪਤ ਸਕੂਲ ਮਨਜ਼ੂਰ ਸ਼ੁਦਾ ਫੀਸਾਂ ਦੇ ਰੇਟ ਤੋਂ ਵੱਧ ਫੀਸ ਨਹੀਂ ਲਗਾ ਸਕਦਾ । ਗੌਰਮਿੰਟ ਦੇ ਨੋਟਿਸ ਵਿਚ ਅਜੇ ਤੱਕ ਇਹੋ ਜਿਹਾ ਕੋਈ ਕੇਸ ਨਹੀਂ ਹੈ ਜਿਥੇ ਮਨਜ਼ੂਰ ਸ਼ੁਦਾ ਰੇਟ ਤੋਂ ਵੱਧ ਫੀਸ ਮਾਨਤਾ ਪ੍ਰਾਪਤ ਸਕੂਲ ਚਾਰਜ ਕਰ ਰਹੇ ਹੋਣ । ਸਰਕਾਰੀ ਗ੍ਰਾਂਟਾਂ ਦੇਣ ਬਾਰੇ ਕਿਸੇ ਭੀ ਸਕੂਲ ਨਾਲ ਸਿਆਸੀ ਕਾਰਨਾਂ ਕਾਰਨ ਵਿਤਕਰਾ ਨਹੀਂ ਕੀਤਾ ਜਾਂਦਾ । ਇਹ ਠੀਕ ਹੈ ਕਿ ਹਰ ਸਾਲ ਬੱਚਿਆਂ ਦੀ ਵੱਧ ਰਹੀ ਗਿਣਤੀ ਕਾਰਨ, ਪਹਿਲਾਂ ਤੋਂ ਮਨਜ਼ੂਰ ਸ਼ੁਦਾ ਸਕੂਲ/ਸਟਾਫ ਕੁਝ ਹੱਦ ਤੱਕ ਪੂਰਾ ਨਹੀਂ ਰਹਿੰਦਾ । ਇਸ ਲਈ ਕੁਝ ਫਾਲਤੂ ਸਟਾਫ ਵਗੈਰਾ ਦੀ ਲੋੜ ਹੁੰਦੀ ਹੈ । ਜ਼ਿਲ੍ਹਾ ਸਿਖਿਆ ਅਫਸਰ, ਅੰਮ੍ਰਿਤਸਰ ਨੂੰ ਹਦਾਇਤ ਜਾਰੀ ਕੀਤੀ ਜਾ ਰਹੀ ਹੈ, ਕਿ ਉਹ ਇਸ ਗੱਲ ਨੂੰ ਯਕੀਨੀ ਬਣਾਉਣ ਲਈ ਤੁਰੰਤ ਕਦਮ ਚੁਕਣ ਕਿ ਕਿਸੇ ਬੱਚੇ ਨੂੰ ਸਰਕਾਰੀ ਸਕੂਲਾਂ ਵਿਚ ਦਾਖਲੇ ਤੋਂ ਇਨਕਾਰ ਨਾ ਹੋਵੇ ।

**Call Attention Motion Notice 74**

There is a news in the press that English paper was leaked 24 hours before the commencement of the examination at Moga and the paper was

publicly sold for Rs 50/- 150/-. This has caused panic among the public. Education Minister is requested to make statement on the Floor of the House.

**ਸਰਦਾਰ ਸੁਰਜੀਤ ਸਿੰਘ** (ਸਿਖਿਆ ਮੰਤਰੀ) : ਵਾਰਸ਼ਿਕ ਮਿਡਲ ਸਤਰ ਪ੍ਰੀਖਿਆ 1970 ਦੀ ਅੰਗ੍ਰੇਜ਼ੀ ਦੀ ਪ੍ਰੀਖਿਆ ਦੇ ਪ੍ਰਸ਼ਨ ਪੱਤਰਾਂ ਦਾ ਰਾਜ਼ ਨਿਕਲਣ ਦੀ ਸ਼ਿਕਾਇਤ ਆਉਣ ਤੇ ਸਿਖਿਆ ਵਿਭਾਗ ਨੇ ਪੁਛ ਪੜਤਾਲ ਵਾਸਤੇ ਕੇਸ ਪੁਲਿਸ ਨੂੰ ਸੰਭਾਲ ਦਿਤਾ ਹੈ ।

(ਕ੍ਰਮ ਨੰ: 76)

**ਕਾਮਰੇਡ ਦਰਸ਼ਨ ਸਿੰਘ ਝਬਾਲ** : ਸਰਕਾਰ ਦਾ ਧਿਆਨ ਲੋਕ ਮਹੱਤਤਾ ਦੇ ਇਕ ਜ਼ਰੂਰੀ ਮਾਮਲੇ ਵੱਲ ਦਿਵਾਉਣਗੇ, ਅਰਥਾਤ, ਕਿ ਭੱਠਾ ਮਜ਼ਦੂਰ ਯੂਨੀਅਨ ਨਾਲ 1967 ਵਿਚ ਲਿਖਤੀ ਸਮਝੌਤਾ ਹੋਇਆ ਸੀ ਕਿ ਘੱਟ ਤੋਂ ਘੱਟ ਉਜਰਤ ਮੁਕਰਰ ਕੀਤੀ ਜਾਵੇਗੀ ਅਤੇ ਫੈਕਟਰੀ ਐਕਟ ਲਾਗੂ ਕੀਤਾ ਜਾਵੇਗਾ । ਪਰ ਅਜੇ ਤੱਕ ਸਰਕਾਰ ਨੇ ਇਸ ਸਮਝੌਤੇ ਉਤੇ ਕੋਈ ਅਮਲ ਨਹੀਂ ਕੀਤਾ ਇਸ ਤੋਂ ਸਰਕਾਰ ਦੀ ਭੱਠਾ ਮਾਲਕਾਂ ਨਾਲ ਮਿਲੀ ਭਗਤ ਹੋਣਾ ਜ਼ਾਹਰ ਹੁੰਦਾ ਹੈ । ਭੱਠਾ ਮਜ਼ਦੂਰਾਂ ਵਿੱਚ ਬੜੀ ਸਖਤ ਬੇਚੈਨੀ ਪੈਦਾ ਹੋ ਰਹੀ ਹੈ । ਸਬੰਧਤ ਵਜ਼ੀਰ ਜਵਾਬ ਦੇਣ ਦੀ ਕਿਰਪਾਲਤਾ ਕਰਨ ।

**ਸਰਦਾਰ ਬਲਵੰਤ ਸਿੰਘ** (ਵਿੱਤ ਮੰਤਰੀ) : ਇਸ ਸਬੰਧ ਵਿਚ ਦੱਸਿਆ ਜਾਂਦਾ ਹੈ ਕਿ ਇੰਡਸਟਰੀਅਲ ਡਿਸਪਿਊਟ ਐਕਟ, 1947 ਅਧੀਨ ਭੱਠਾ ਮਜ਼ਦੂਰ ਯੂਨੀਅਨ ਅਤੇ ਭੱਠਾ ਮਾਲਕਾਂ ਦੇ ਦਰਮਿਆਨ ਕੋਈ ਸਮਝੌਤਾ ਇਸ ਵਿਭਾਗ ਦੇ ਰਿਕਾਰਡ ਤੇ ਨਹੀਂ ਹੈ । ਜੇ ਕੋਈ ਇਸ ਤਰ੍ਹਾਂ ਹੁੰਦਾ ਤਾਂ ਸਮਝੌਤੇ ਦੀ ਉਲੰਘਣਾ ਲਈ ਕਾਨੂੰਨ ਹੇਠ ਕਾਰਵਾਈ ਕੀਤੀ ਜਾਂਦੀ ।

2. ਜਿਥੋਂ ਤੱਕ ਘੱਟੋ ਘੱਟ ਉਜਰਤਾਂ ਨਿਸਚਤ ਕਰਨ ਦਾ ਸਬੰਧ ਹੈ, ਇਹ ਦੱਸਿਆ ਜਾਂਦਾ ਹੈ ਕਿ ਘੱਟੋ ਘੱਟ ਉਜਰਤਾਂ ਨਿਯਤ ਕਰਨ ਲਈ ਸਰਕਾਰ ਨੇ ਇਕ ਸਲਾਹਕਾਰ ਕਮੇਟੀ ਮਿਤੀ 28 ਫਰਵਰੀ, 1968 ਦੀ ਅਧਿਸੂਚਨਾ ਰਾਹੀਂ ਬਣਾਈ ਸੀ ਅਤੇ ਇਸ ਕਮੇਟੀ ਦੇ ਚੇਅਰਮੈਨ ਨੇ ਆਪਣੀ ਰਿਪੋਰਟ ਮਿਤੀ 24 ਜੁਲਾਈ, 1968 ਨੂੰ ਸਰਕਾਰ ਨੂੰ ਭੇਜ ਦਿਤੀ ਸੀ । ਸਲਾਹਕਾਰ ਕਮੇਟੀ ਸਰਬ ਸੰਮਤੀ ਨਾਲ ਆਪਣੀਆਂ ਸਿਫਾਰਸ਼ਾਂ ਨਾ ਪੇਸ਼ ਕਰ ਸਕੀ । ਇਸ ਲਈ ਸਰਕਾਰ ਨੇ ਇਹ ਫੈਸਲਾ ਕੀਤਾ ਕਿ ਇਸ ਰੋਜ਼ਗਾਰ ਲਈ ਦਰਾਂ ਨੂੰ ਨਿਸ਼ਚਤ ਕਰਨ ਦੀ ਕਾਰਵਾਈ ਮੀਨੀਮਮ ਵੇਜਿਜ਼ ਐਕਟ ਦੇ ਸੈਕਸ਼ਨ 5(1) (ਬੀ) ਦੇ ਅਧੀਨ ਹੋਣੀ ਚਾਹੀਦੀ ਹੈ । ਇਸ ਨੂੰ ਮੁੱਖ ਰੱਖਦਿਆਂ ਮਿਤੀ 3 ਅਕਤੂਬਰ, 1969 ਨੂੰ ਇਕ ਅਧਿਸੂਚਨਾ ਪਰਕਾਸ਼ਤ ਕੀਤੀ ਗਈ ਸੀ, ਜਿਸ ਵਿੱਚ ਦਰਾਂ ਦੇ ਸੁਝਾਉ ਦਿੱਤੇ ਗਏ ਅਤੇ ਇਨ੍ਹਾਂ ਤੇ ਵਿਚਾਰ ਮੰਗੇ ਗਏ । ਪਰਾਪਤ ਹੋਏ ਸੁਝਾਉ ਜੋ ਡਾਇਰੈਕਟਰ ਸਿਵਲ ਸਪਲਾਈ ਨੇ ਮਿਤੀ 6 ਫਰਵਰੀ, 1970 ਨੂੰ ਭੇਜੇ ਉਹ ਵਿਚਾਰ ਅਧੀਨ ਹਨ ਅਤੇ ਤੁਰੰਤ ਹੀ ਦਰਾਂ ਨਿਸ਼ਚਤ ਕਰਨ ਲਈ ਅਗੇਤਰੀ ਕਾਰਵਾਈ ਕੀਤੀ ਜਾ ਰਹੀ ਹੈ ।

3. ਜਿਥੋਂ ਤੱਕ ਭੱਠਿਆਂ ਦੇ ਫੈਕਟਰੀ ਐਕਟ, 1948, ਦੇ ਲਾਗੂ ਹੋਣ ਦਾ ਸਬੰਧ ਹੈ ਸਰਕਾਰ ਨੇ ਆਪਣੀ ਅਧਿਸੂਚਨਾ ਮਿਤੀ 13 ਅਕਤੂਬਰ, 1969 ਦੇ ਰਾਹੀਂ ਫੈਕਟਰੀ ਐਕਟ ਦੀਆਂ ਸਭ ਧਾਰਾਵਾਂ ਸਵਾਏ ਧਾਰਾ ਨੰ: 6, 11, 17, 19, 20 ਅਤੇ 62 ਭੱਠਿਆਂ ਤੇ ਲਗਾ ਦਿੱਤੀਆਂ ਹਨ ਭਾਵੇਂ ਉਥੇ ਕਾਮਿਆਂ ਦੀ ਗਿਣਤੀ 10 ਤੋਂ ਘੱਟ ਹੋਵੇ ਅਤੇ ਉਥੇ ਪਾਵਰੀ ਵਰਤੋਂ ਹੁੰਦੀ ਹੋਵੇ ਅਤੇ ਗਿਣਤੀ 20 ਤੋਂ ਘੱਟ ਹੋਵੇ ਅਤੇ ਉਥੇ ਪਾਵਰ ਦੀ ਵਰਤੋਂ ਨਾ ਹੁੰਦੀ ਹੋਵੇ, ਅਤੇ ਭਾਵੇਂ ਉਥੇ ਲਗੇ ਕਾਮੇ ਮਾਲਕ ਨੇ ਨਹੀਂ ਲਗਾਏ ਪਰ ਉਹ ਮਾਲਕ ਦੀ ਆਗਿਆ ਨਾਲ ਜਾਂ ਉਨ੍ਹਾਂ ਦੇ ਨਾਲ ਸਮਝੌਤੇ

[ਵਿੱਤ ਮੰਤਰੀ]

ਰਾਹੀਂ ਕੰਮ ਕਰ ਰਹੇ ਹੋਣ । ਫੈਕਟਰੀ ਐਕਟ ਤੋਂ ਛੁੱਟ ਕੇਵਲ ਉਨ੍ਹਾਂ ਅਦਾਰਿਆਂ ਨੂੰ ਦਿੱਤੀ ਗਈ ਹੈ ਜਿਨ੍ਹਾਂ ਦਾ ਕੰਮ ਕਾਜ ਮਾਲਕ ਖੁਦ ਜਾਂ ਆਪਣੇ ਟੱਬਰ ਰਾਹੀਂ ਕਰਦੇ ਹੋਣ ।

4. ਉਪਰੋਕਤ ਸਥਿਤੀ ਨੂੰ ਮੁੱਖ ਰੱਖਕੇ ਇਹ ਮਹਿਸੂਸ ਕੀਤਾ ਜਾਂਦਾ ਹੈ ਕਿ ਭੱਠਾ ਮਜ਼ਦੂਰਾਂ ਵਿੱਚ ਕੋਈ ਬੇਚੈਨੀ ਦਾ ਕਾਰਨ ਨਹੀਂ ਹੈ ਕਿਉਂ ਕਿ ਸਰਕਾਰ ਇਸ ਸਬੰਧ ਵਿੱਚ ਜ਼ਰੂਰੀ ਕਾਰਵਾਈ ਕਰ ਰਹੀ ਹੈ ।

**1. Captain Rattan Singh**
**2. Dr Sadhu Ram**

to draw the attention of the Government towards an urgent matter of public importance, namely, harrassing of Shrimati Charan Kaur wife of Dr, Sadhu Ram, M, L. A. by the police while making a raid on 27th February, 1970 in village Madhopur, Tehsil Phagwara, District Jullundur; calling her from her house by the S. H. O. Phagwara, through a constable to a well situated at about three furlongs from her house and making her sit there for an hour for the purpose of witnessing on the spot cutting of 10 bharis of 'Sinaji' which the police did and loaded on the truck. This act of harassment of a lady, who is the wife of an honourable member of the opposition of this August House, is most undesirable and uncalled for, The Minister concerned is requested to make a statement on the floor of the House regarding this matter,

**ਸਰਦਾਰ ਗੁਰਨਾਮ ਸਿੰਘ** (ਮੁੱਖ ਮੰਤਰੀ) : ਉਕਤ ਸਬੰਧ ਵਿੱਚ ਪੜਤਾਲ ਕਰਾਉਣ ਤੇ ਪਾਇਆ ਗਿਆ ਹੈ ਕਿ ਮਿਤੀ 27 ਫਰਵਰੀ, 1970 ਨੂੰ ਸਥਾਨਕ ਪੁਲੀਸ, ਫਗਵਾੜਾ ਨੇ ਆਬਕਾਰੀ ਇਨਸਪੈਕਟਰ ਦੇ ਨਾਲ ਮਿਲਕੇ ਪਿੰਡ ਮਾਧੋਪੁਰ ਵਿਚ ਰੇਡ ਕੀਤਾ । ਇਸ ਰੇਡ ਦੇ ਦੌਰਾਨ ਨਜਾਇਜ਼ ਸ਼ਰਾਬ ਆਦਿ ਫੜੀ ਜਾਣ ਤੇ ਧਾਰਾ 61—1—14 ਐਕਟ ਆਬਕਾਰੀ ਹੇਠ 5 ਮੁਕੱਦਮੇ ਨੰ : 85, 86, 87, 88 ਅਤੇ 89 ਦਰਜ ਕੀਤੇ ਗਏ । ਇਨ੍ਹਾਂ ਵਿਚੋਂ ਦੋ ਮੁਕੱਦਮਿਆਂ ਵਿਚ ਦੋਸ਼ੀ ਜੀਤ ਸਿੰਘ, ਪੁਤਰ ਨੱਥਾ ਸਿੰਘ ਵਸਨੀਕ ਮਾਧੋਪੁਰ ਸੀ । ਮੁਕੱਦਮਾ ਨੰ : 86 ਵਿਚ ਜੀਤ ਸਿੰਘ ਦੇ ਕਬਜ਼ੇ ਵਿੱਚੋਂ 26 ਬੋਤਲਾਂ ਨਜਾਇਜ਼ ਸ਼ਰਾਬ ਦੀਆਂ ਬਰਾਮਦ ਹੋਈਆਂ ਅਤੇ ਮੁਕੱਦਮਾ ਨੰ : 89 ਵਿਚ ਜੀਤ ਸਿੰਘ ਉਕਤ ਦੀ ਨਿਸ਼ਾਨ ਦੇਹੀ ਤੇ 800 ਕਿਲੋ ਗਰਾਮ ਲਾਹਣ ਉਸ ਦੇ ਖੂਹ ਤੋਂ ਬਰਾਮਦ ਕੀਤਾ ਗਿਆ । ਇਹ ਖੂਹ ਪਿੰਡ ਤੋਂ ਤਕਰੀਬਨ 3 ਫਰਲਾਂਗ ਬਾਹਰ ਹੈ । ਇਸ ਬਰਾਮਦਗੀ ਸਮੇਂ ਨਾ ਤਾਂ ਦੋਸ਼ੀ ਜੀਤ ਸਿੰਘ ਦੀ ਪਤਨੀ ਜੀਤ ਕੌਰ ਹੀ ਖੂਹ ਤੇ ਮੌਜੂਦ ਸੀ ਅਤੇ ਨਾ ਹੀ ਕੋਈ ਹੋਰ ਇਸਤਰੀ ਉਥੇ ਸੀ ਅਤੇ ਨਾ ਹੀ ਕਿਸੇ ਪੁਲਿਸ ਕਰਮਚਾਰੀ ਨੇ ਕਿਸੇ ਇਸਤਰੀ ਨੂੰ ਉਥੇ ਬੁਲਾਇਆ ।

ਦੱਸਿਆ ਗਿਆ ਹੈ ਕਿ ਅਜੇ ਪੁਲਿਸ ਮੁਕੱਦਮਿਆਂ ਦੀ ਮੌਕੇ ਤੇ ਤਫਤੀਸ਼ ਕਰ ਰਹੀ ਸੀ ਕਿ ਦੋਸ਼ੀ ਜੀਤ ਸਿੰਘ ਦੀ ਪਤਨੀ ਜੀਤ ਕੌਰ, ਬੀਬੀ ਚਰਨ ਕੌਰ, ਪਤਨੀ ਡਾ : ਸਾਧੂ ਰਾਮ, ਐਮ. ਐਲ. ਏ., ਨੂੰ ਆਪਣੇ ਪਤੀ ਦੀ ਸਹਾਇਤਾ ਲਈ ਉਥੇ ਲੈ ਆਈ । ਐਸ. ਐਚ. ਓ. ਨੇ ਆਪਣੀ ਮਾਜ਼ੂਰੀ ਅਤੇ ਮਜਬੂਰੀ ਜ਼ਾਹਰ ਕੀਤੀ । ਇਸ ਤੇ ਬੀਬੀ ਚਰਨ ਕੌਰ ਅਤੇ ਜੀਤ ਕੌਰ ਉਥੋਂ ਚਲੀਆਂ ਗਈਆਂ । ਬੀਬੀ ਚਰਨ ਕੌਰ ਬਹੁਤ ਥੋੜ੍ਹਾ ਸਮਾਂ ਹੀ ਖੂਹ ਤੇ ਰਹੀ ਅਤੇ ਇਸ ਦੌਰਾਨ ਕਿਸੇ ਨੇ ਭੀ ਉਨ੍ਹਾਂ ਨੂੰ ਕੋਈ ਮੰਦਾ ਸ਼ਬਦ ਨਹੀਂ ਕਿਹਾ ਅਤੇ ਨਾ ਹੀ ਕਿਸੇ ਪ੍ਰਕਾਰ ਦਾ ਕੋਈ ਮੰਦਾ ਵਰਤਾਓ ਉਨ੍ਹਾਂ ਨਾਲ ਕੀਤਾ ।

ਪੁਲਿਸ ਨੇ ਲਾਹਣ ਦੇ ਬਰਤਨਾਂ ਦੇ ਮੂੰਹ ਬੰਦ ਕਰਨ ਲਈ ਅਤੇ ਉਨ੍ਹਾਂ ਨੂੰ ਟਿਕਾਉਣ ਲਈ ਥਾਂ ਬਣਾਉਣ ਵਾਸਤੇ ਤਕਰੀਬਨ ਇਕ ਭਰੀ ਸੇਂਜੀ ਦੀ ਜੀਤ ਸਿੰਘ ਦੀ ਮਰਜ਼ੀ ਨਾਲ ਖੇਤ ਵਿੱਚੋਂ ਲਈ ਸੀ । ਇਸ ਤੋਂ ਵੱਧ ਪੁਲਿਸ ਨੇ ਕੋਈ ਸੇਂਜੀ ਜਾਂ ਪੱਠੇ ਖੇਤ ਚੋਂ ਨਾਂ ਕੱਟੇ ਅਤੇ ਨਾ ਲਏ । ਪੁਲਿਸ ਵੱਲੋਂ ਕੋਈ ਵਧੀਕੀ ਨਹੀਂ ਕੀਤੀ ਗਈ ।

(ਕ੍ਰਮ ਨੰ: 84)

**ਵੈਦ ਕਰਤਾਰ ਸਿੰਘ, ਐਮ. ਐਲ. ਏ.** : ਸਰਕਾਰ ਦਾ ਧਿਆਨ ਲੋਕ ਮਹੱਤਤਾ ਦੇ ਇਕ ਜ਼ਰੂਰੀ ਮਾਮਲੇ ਵੱਲ ਦਿਵਾਉਣਗੇ, ਅਰਥਾਤ, ਕਿ ਪੰਜਾਬ ਸਰਕਾਰ ਦੇ ਲੇਬਰ ਵਿਭਾਗ ਵਿਚ ਦੋ ਕਰਮਚਾਰੀਆਂ ਨੂੰ ਅਸਿਸਟੈਂਟ ਦੀ ਆਸਾਮੀ ਤੇ ਤਰੱਕੀਆਂ ਦਿਤੀਆਂ ਗਈਆਂ ਪਰ ਉਨ੍ਹਾਂ ਕਰਮਚਾਰੀਆਂ ਨੇ ਅਸਿਸਟੈਂਟ ਦੀ ਤਰੱਕੀ ਲੈਣ ਤੋਂ ਨਾਂਹ ਕਰ ਦਿਤੀ। ਪਰ ਸਾਡੇ ਪਿਛਲੇ ਕਿਰਤ ਮੰਤਰੀ ਸਾਹਿਬ ਉਨ੍ਹਾਂ ਨੂੰ ਜਾਂਦੇ ਜਾਂਦੇ ਸ਼ਾਪ ਇਨਸਪੈਕਟਰ ਪ੍ਰਮੋਟ ਕਰ ਗਏ। ਇਸ ਤਰ੍ਹਾਂ ਕਰਨ ਨਾਲ ਹਰੀਜਨ ਕਰਮਚਾਰੀਆਂ, ਜਿਨ੍ਹਾਂ ਦਾ ਸ਼ਾਪ ਇਨਸਪੈਕਟਰ ਦਾ ਹੱਕ ਬਣਦਾ ਸੀ, ਉਨ੍ਹਾਂ ਦਾ ਹੱਕ ਮਾਰਿਆ ਗਿਆ ਹੈ। ਇਸ ਨਾਲ ਸਾਰੀ ਹਰੀਜਨ ਜਾਤੀ ਵਿਚ ਬਹੁਤ ਬੇਚੈਨੀ ਪਾਈ ਜਾਂਦੀ ਹੈ। ਸਰਕਾਰ ਇਸ ਮਾਮਲੇ ਦੀ ਪੜਤਾਲ ਕਰਵਾ ਕੇ ਹਾਊਸ ਨੂੰ ਜਾਣੂੰ ਕਰਵਾਏ।

**ਸਰਦਾਰ ਬਲਵੰਤ ਸਿੰਘ** (ਵਿੱਤ ਮੰਤਰੀ) : ਕਿਰਤ ਵਿਭਾਗ ਦੇ ਦੋ ਕਰਮਚਾਰੀਆਂ ਨੂੰ ਕਲਰਕ ਦੀ ਆਸਾਮੀ ਤੋਂ ਹੈਡ ਕਲਰਕ ਦੀਆਂ ਆਸਾਮੀਆਂ ਤੇ ਤਰੱਕੀ ਦਿਤੀ ਗਈ ਸੀ ਜਿਹੜੀ ਕਿ ਉਨ੍ਹਾਂ ਕਰਮਚਾਰੀਆਂ ਨੇ ਲੈਣ ਤੋਂ ਇਨਕਾਰ ਕਰ ਦਿਤਾ। ਇਸ ਤੇ ਇਨ੍ਹਾਂ ਹੈਡ ਕਲਰਕਾਂ ਦੀਆਂ ਆਸਾਮੀਆਂ ਤੇ ਉਨ੍ਹਾਂ ਤੋਂ ਜੂਨੀਅਰ ਕਰਮਚਾਰੀਆਂ ਨੂੰ ਤਰੱਕੀ ਦੇ ਦਿਤੀ ਗਈ ਸੀ। ਕੋਈ ਵੀ ਤਰੱਕੀ ਕਿਸੇ ਸਰਕਾਰੀ ਕਰਮਚਾਰੀ ਤੇ ਠੋਸੀ ਨਹੀਂ ਜਾ ਸਕਦੀ। ਇਨ੍ਹਾਂ ਕਰਮਚਾਰੀਆਂ ਦਾ ਕੇਸ ਸ਼ਾਪ ਇਨਸਪੈਕਟਰਾਂ ਦੀਆਂ ਅਸਾਮੀਆਂ ਤੇ ਨਿਯੁਕਤੀ ਲਈ ਕਈ ਮਹੀਨਿਆਂ ਤੋਂ ਕਿਰਤ ਵਿਭਾਗ ਦੇ ਵਿਚਾਰ ਅਧੀਨ ਰਿਹਾ ਅਤੇ ਕੇਸ ਤੇ ਸਾਰੇ ਪੱਖਾਂ ਨੂੰ ਵਿਚਾਰਣ ਤੋਂ ਬਾਅਦ ਸਰਕਾਰ ਨੇ ਉਨ੍ਹਾਂ ਦੀ ਨਿਯੁਕਤੀ ਬਤੌਰ ਸ਼ਾਪ ਇਨਸਪੈਕਟਰ ਆਰਜ਼ੀ ਤੌਰ ਤੇ ਕਰਨ ਦਾ ਫੈਸਲਾ ਫਰਵਰੀ, 1970 ਦੇ ਆਖਰੀ ਹਫਤੇ ਵਿਚ ਕੀਤਾ।

2. ਸਰਕਾਰ ਦੀਆਂ ਹਦਾਇਤਾਂ ਅਨੁਸਾਰ ਦੋਵੇਂ ਕਰਮਚਾਰੀਆਂ ਦੀ ਨਿਯੁਕਤੀ ਉਨ੍ਹਾਂ ਦੀ ਸੀਨੀਅਰਤਾ ਅਤੇ ਸਰਵਿਸ ਰਿਕਾਰਡ ਨੂੰ ਮੁੱਖ ਰੱਖਦੇ ਹੋਏ ਕੀਤੀ ਗਈ ਹੈ ਅਤੇ ਅਜਿਹਾ ਕਰਨ ਨਾਲ ਕਿਸੇ ਹਰੀਜਨ ਕਰਮਚਾਰੀ ਦੇ ਹੱਕਾਂ ਦੀ ਕੋਈ ਹਾਨੀ ਨਹੀਂ ਹੋਈ।

---

## GENERAL DISCUSSION ON THE BUDGET (RESUMPTION)

**Mr. Speaker**: Sardar Partap Singh, who was on his legs on 11th March, 1970, will resume his speech.

**ਸਰਦਾਰ ਪਰਤਾਪ ਸਿੰਘ** (ਕ੍ਰਮ ਕੁਲਾਂ) : ਸਪੀਕਰ ਸਾਹਿਬ, ਉਸ ਦਿਨ ਇਹ ਗੱਲ ਮੈਂ ਕਰ ਰਿਹਾ ਸੀ ਕਿ ਇਸ ਡਿਵੈਲਪਿੰਗ ਸਟੇਟ ਵਿਚ ਸੰਜਮ ਤੇ ਮਿਹਨਤ ਨਾਲ ਕੰਮ ਨਾ ਕੀਤਾ ਜਾਵੇ ਤਾਂ ਸਾਡੀ ਸਟੇਟ ਦੀ ਤਰੱਕੀ ਨਹੀਂ ਹੋ ਸਕਦੀ। ਸਪੀਕਰ ਸਾਹਿਬ, ਮੈਂ ਰਿਹੈਬਲੀਟੇਸ਼ਨ ਡਿਪਾਰਟਮੈਂਟ ਦੇ ਬਾਰੇ, ਕਨਸੋਲੀਡੇਸ਼ਨ ਡਿਪਾਰਟਮੈਂਟ ਦੇ ਬਾਰੇ ਔਰ ਕੁਝ ਸਕੱਤਰੇਤ ਦੇ ਬਾਰੇ ਵਿਚ ਗੱਲ ਕਰ ਰਿਹਾ ਸੀ, ਮੈਂ ਸਮਝਦਾ ਹਾਂ ਕਿ ਇਸ ਹਾਊਸ ਦੀ ਇਕ ਕਮੇਟੀ ਬਣਾਉਣੀ ਚਾਹੀਦੀ ਹੈ ਜਿਹੜੀ ਕਿ ਇਸ ਗੱਲ ਤੇ ਵਿਚਾਰ ਕਰ ਸਕੇ ਕਿ ਕਿਥੇ ਕਿਥੇ ਅਸੀਂ ਖਰਚ ਘਟਾ ਸਕਦੇ ਹਾਂ।

ਇਕ ਗਲ ਸਪੀਕਰ ਸਾਹਿਬ, ਮੈਂ ਹੋਰ ਇਹ ਕਹਿਣੀ ਚਾਹੁੰਦਾ ਹਾਂ ਕਿ ਪੁਲਿਸ ਡਿਪਾਰਟਮੈਂਟ ਤੇ ਬੜਾ ਤਗੜਾ ਖਰਚ ਸਾਡਾ ਆਉਂਦਾ ਹੈ। ਇਹ ਖਰਚ 8 ਕਰੋੜ 53 ਲੱਖ 90 ਹਜ਼ਾਰ ਔਰ 900 ਰੁਪਏ ਦੱਸਿਆ ਹੈ। (ਵਿਘਨ)

**ਸ਼੍ਰੀ ਸਪੀਕਰ** : ਸਮ ਅਪ ਕਰ ਦਿਓ (ਵਿਘਨ) **(Please sum up now.)**

**ਸਰਦਾਰ ਪਰਤਾਪ ਸਿੰਘ** : ਬਸ ਜੀ, ਮੈਂ ਇਕ ਮਿੰਟ ਵਿੱਚ ਹੀ ਗਲ ਖਤਮ ਕਰ ਦਿੰਦਾ ਹਾਂ। ਮੇਰੀ ਅਰਜ਼ ਹੈ ਕਿ ਪੁਲਿਸ ਡਿਪਾਰਟਮੈਂਟ ਵਿਚ ਕੁਝ ਡੀ. ਐਸ. ਪੀ. ਲਗੇ ਹੋਏ ਹਨ ਔਰ ਹੋਰ ਪੁਲਿਸ ਦੇ ਕਈ ਕਰਮਚਾਰੀ ਹਨ ਜਿਹੜੇ ਆਪਣੀ ਸਰਵਿਸ ਵੀ ਕਰਦੇ ਹਨ ਔਰ ਨਾਲ ਨਾਲ ਆਪਣੇ ਫਾਰਮ ਵੀ ਚਲਾਉਂਦੇ ਹਨ । ਮੈਂ ਕਹਿੰਦਾ ਹਾਂ ਕਿ ਇਸ ਕਿਸਮ ਦੀ ਗਲ ਖਤਮ ਹੋਣੀ ਚਾਹੀਦੀ ਹੈ । ਇਤਨਾ ਕਹਿ ਕੇ ਮੈਂ ਆਪ ਦਾ ਸ਼ੁਕਰੀਆ ਅਦਾ ਕਰਦਾ ਹਾਂ ।

**ਮੁੱਖ ਮੰਤਰੀ** : (ਸਰਦਾਰ ਗੁਰਨਾਮ ਸਿੰਘ) : ਸਪੀਕਰ ਸਾਹਿਬ, ਇਸ ਡਿਬੇਟ ਨੂੰ ਮੇਰੇ ਆਨਰੇਬਲ ਦੋਸਤ ਸਰਦਾਰ ਬਲਵੰਤ ਸਿੰਘ ਵਾਈਂਡ ਅਪ ਕਰਨਗੇ । ਮੈਨੂੰ ਕੁਝ ਚੰਦ ਗੱਲਾਂ ਦਸਣ ਦੀ ਲੋੜ ਪਈ । ਕੁਝ ਇਸ ਕਿਸਮ ਦਾ ਅਸਰ ਪਾਉਣ ਦੀ ਕੋਸ਼ਿਸ਼ ਕੀਤੀ ਗਈ, ਸਿੱਖ ਕੌਮ ਦੇ ਮੁਤੱਲਕ ਔਰ ਕੁਝ ਮੇਰੇ ਬਿਆਨਾਤ ਦੇ ਮੁਤੱਲਕ, ਮੈਂ ਉਸ ਨੂੰ ਵਾਜ਼ੇ ਤੌਰ ਤੇ ਸਮਝ ਕੇ ਔਰ ਆਖਰੀ ਤੌਰ ਤੇ ਉਸ ਨੂੰ ਖਤਮ ਕਰ ਦੇਣਾ ਚਾਹੁੰਦਾ ਹਾਂ । ਇਸ ਤੋਂ ਪਹਿਲਾਂ ਕਿ ਮੈਂ ਉਸ ਬਿਆਨਾਤ ਦੀ ਬਾਬਤ ਕਹਾਂ ਮੈਂ ਕੁਝ ਇਤਿਹਾਸ ਦਸਣਾ ਚਾਹੁੰਦਾ ਹਾਂ । ਸਿੱਖ ਇਤਿਹਾਸ, ਜਿਥੋਂ ਤੱਕ ਮੁਲਕ ਦੀ ਰਖਸ਼ਾ ਦਾ ਤੱਲਕ ਹੈ, ਮੁਲਕ ਦੀ ਸੇਵਾ ਦਾ ਤੱਲਕ ਹੈ, ਇਕ ਸੁਨਹਿਰੀ ਅੱਖਰਾਂ ਵਿੱਚ ਲਿਖਿਆ ਜਾ ਸਕਦਾ ਹੈ । ਇਹ ਪੰਜ ਸੌ ਸਾਲਾ ਇਤਿਹਾਸ ਹੈ । ਇਸ ਇਤਿਹਾਸ ਦੇ ਵਿਚ ਇਕ ਵੀ ਮਿਸਾਲ ਆਪ ਨੂੰ ਨਹੀਂ ਮਿਲ ਸਕੇਗੀ ਜਿਸ ਵਿਚ ਕਿਸੇ ਨੂੰ ਇਥੇ ਕੌਮ ਦੇ ਬਰਖਿਲਾਫ ਜਾਂ ਕੋਈ ਹੋਰ ਐਸੀ ਗੱਲ ਕੀਤੀ ਹੋਵੇ ਜਿਸ ਨਾਲ ਮੁਲਕ ਨੂੰ ਨੁਕਸਾਨ ਪਹੁੰਚਿਆ । (ਥੰਪਿੰਗ) ਇਥੇ ਖੜੇ ਖੜੇ ਇਹ ਕਿਹਾ ਜਾਂਦਾ ਹੈ ਕਿ ਫਲਾਣਾ ਸੈਕਸ਼ਨ ਨਰਵਿਸ ਹੈ ਜਾਂ ਫਲਾਣਾ ਸੈਕਸ਼ਨ ਗਲਤੀ ਕਰ ਰਿਹਾ ਹੈ, ਮੈਂ ਉਸ ਵਿਚ ਬਹੁਤਾ ਨਹੀਂ ਜਾਣਾ ਚਾਹੁੰਦਾ । ਮੈਂ ਦੱਸਣਾ ਚਾਹੁੰਦਾ ਹਾਂ ਕਿ ਗੁਰੂ ਤੇਗ਼ ਬਹਾਦਰ ਸਾਹਿਬ ਸ਼ਹੀਦ ਹੋਏ, ਉਨ੍ਹਾਂ ਤੋਂ ਪਹਿਲਾਂ ਗੁਰੂ ਅਰਜਨ ਦੇਵ ਜੀ ਮਹਾਰਾਜ ਸ਼ਹੀਦ ਹੋਏ । ਗੁਰੂ ਤੇਗ਼ ਬਹਾਦਰ ਸਾਹਿਬ ਜਦੋਂ ਸ਼ਹੀਦ ਹੋਏ ਤਾਂ ਉਨ੍ਹਾਂ ਕਿਸ ਵਾਸਤੇ ਕੁਰਬਾਨੀ ਦਿੱਤੀ ? ਉਨ੍ਹਾਂ ਨੇ ਸਿਰਫ ਹਿੰਦੂਆਂ ਲਈ ਹੀ ਕੁਰਬਾਨੀ ਦਿਤੀ ਜਦੋਂ ਕਸ਼ਮੀਰੀ ਪੰਡਤ ਉਨ੍ਹਾਂ ਪਾਸ ਗਏ ਕਿ ਮਹਾਰਾਜ ਸਾਡਾ ਧਰਮ ਬਚਾਉ ਤਾਂ ਉਨ੍ਹਾਂ ਦੋ ਸੌ ਮੀਲ ਦਾ ਸਫਰ ਕਰਕੇ ਹਿੰਦੂਆਂ ਪਿਛੇ ਆਪਣੀ ਸ਼ਹੀਦੀ ਦਿਤੀ । ਇਹ ਹਿੰਦੂ ਧਰਮ ਹੀ ਸੀ ਜਿਨ੍ਹਾਂ ਪਿਛੇ ਉਨ੍ਹਾਂ ਨੇ ਕੁਰਬਾਨੀ ਦਿਤੀ ਕੋਈ ਹੋਰ ਧਰਮ ਨਹੀਂ ਸੀ । ਹਿੰਦੂ ਧਰਮ ਨੂੰ ਬਚਾਉਣ ਦੇ ਲਈ ਉਨ੍ਹਾਂ ਨੇ ਕੁਰਬਾਨੀ ਦਿਤੀ ਔਰ ਹਿੰਦੂ ਧਰਮ ਨੂੰ ਬਚਾਉਣ ਲਈ ਔਰ ਹਿੰਦੁਸਤਾਨ ਦੀ ਰਖਸ਼ਾ ਕਰਨ ਲਈ ਗੁਰੂ ਗੋਬਿੰਦ ਸਿੰਘ ਜੀ ਨੇ ਔਰ ਉਨ੍ਹਾਂ ਦੇ ਚਾਰ ਸਾਹਿਬਜ਼ਾਦਿਆਂ ਨੇ ਕੁਰਬਾਨੀ ਦਿਤੀ । ਇਸ ਤੋਂ ਬਾਦ ਦੋ ਸੌ ਸਾਲ ਸਿੱਖ ਕੌਮ ਨੇ ਹਿੰਦੁਸਤਾਨ ਦੀ ਖਾਤਰ ਜਦੋ ਜਹਿਦ ਕੀਤੀ । ਮਹਾਰਾਜਾ ਰਣਜੀਤ ਸਿੰਘ ਨੇ ਰਾਜ ਕਾਇਮ ਕੀਤਾ ਭਾਵੇਂ ਉਹ ਤਲਵਾਰ ਨਾਲ ਕਾਇਮ ਕੀਤਾ ਪਰ ਉਹ ਇਕ ਸੈਕੂਲਰ ਸਟੇਟ ਸੀ । (ਵਿਘਨ) ਜਦੋਂ ਪੰਜ ਹਜ਼ਾਰ ਲੜਕੀਆਂ ਇਥੋਂ ਹਮਲਾਆਵਰ ਲਿਜਾ ਰਹੇ ਸਨ ਤਾਂ ਸਿਖਾਂ ਨੇ ਉਨ੍ਹਾਂ ਪੰਜ ਹਜ਼ਾਰ ਲੜਕੀਆਂ ਨੂੰ ਉਨ੍ਹਾਂ ਕੋਲੋਂ ਛੁਡਾ ਕੇ ਹਰ ਇਕ ਲੜਕੀ ਨੂੰ ਇਜ਼ਤ ਨਾਲ ਘਰੋਂ ਘਰੀਂ ਭੇਜਿਆ (ਥੰਪਿੰਗ) ਬੇਹਦ ਘੱਲੂਘਾਰੇ ਦੇ ਹਾਦਸੇ ਹੋਏ ।

ਇਸ ਲਈ ਮੈਂ ਕਿਹਾ ਹੈ ਕਿ ਸਿੱਖਾਂ ਦਾ ਇਤਿਹਾਸ ਸੁਨਹਿਰੀ ਅੱਖਰਾਂ ਵਿਚ ਲਿਖਣ ਵਾਲਾ ਹੈ, ਕਿਉਂਕਿ ਜਦੋਂ ਛੋਟੇ ਸਾਹਿਬਜ਼ਾਦਿਆਂ ਦੀਆਂ ਸ਼ਹੀਦੀਆਂ ਦਿਤੀਆਂ ਗਈਆਂ ਉਦੋਂ ਉਨ੍ਹਾਂ ਦੀ ਉਮਰ 9 ਸਾਲ ਅਤੇ 7 ਸਾਲ ਦੇ ਵਿਚ ਸੀ । ਫਿਰ ਉਸ ਤੋਂ ਬਾਦ ਜਦੋਂ ਅੰਗਰੇਜ਼ਾਂ ਨਾਲ ਲੜਾਈ ਸ਼ੁਰੂ ਹੋਈ ਤਾਂ ਨਾਮਧਾਰੀ ਸਿੱਖਾਂ ਨੂੰ ਤੋਪਾਂ ਦੇ ਸਾਹਮਣੇ ਖੜਾ ਕਰਕੇ ਤੋਪਾਂ ਦੇ ਗੋਲਿਆਂ ਨਾਲ ਉਡਾਇਆ ਗਿਆ । ਬੱਬਰ ਅਕਾਲੀਆਂ ਨੇ ਬੇਹਦ ਕੁਰਬਾਨੀਆਂ ਦਿਤੀਆਂ ਜਦੋਂ ਅਕਾਲੀ ਮੂਵਮੈਂਟ ਚਲੀ ।

ਫਰੀਡਮ ਮੂਵਮੈਂਟ ਵਿਚ ਅਕਾਲੀ ਫਰੰਟ ਵਿਚ ਰਹੇ, ਕੈਦਾਂ ਕੱਟੀਆਂ, ਗੋਲੀਆਂ ਖਾਧੀਆਂ, ਅਤੇ ਜੇਲ੍ਹਾਂ ਵਿਚ ਗਏ ਅਤੇ ਇਸ ਤਰ੍ਹਾਂ ਹਰ ਮੂਵਮੈਂਟ ਵਿੱਚ ਕੁਰਬਾਨੀਆਂ ਦਿਤੀਆਂ । ਜਦੋਂ ਗੁਰੂ ਦੇ ਬਾਗ ਦਾ ਮੋਰਚਾ ਲਗਿਆ ਹੋਇਆ ਸੀ ਅਤੇ ਉਸ ਦਾ ਫੈਸਲਾ ਜਦੋਂ ਹੋਇਆ ਤਾਂ ਮਹਾਤਮਾ ਗਾਂਧੀ ਜੀ ਨੇ ਤਾਰ ਦਿਤੀ ਕਿ 'Half the battle of freedom of India is won.'

ਸੋ ਮੇਰੇ ਕਹਿਣ ਦਾ ਭਾਵ ਇਹ ਹੈ ਕਿ ਸਬੰਧ ਕੇਵਲ ਇਕ ਪਾਸਾ ਹੀ ਠੀਕ ਨਹੀਂ ਰਖ ਸਕਦਾ ਅਗਰ ਸਬੰਧ ਠੀਕ ਰੱਖਣੇ ਹੋਣ ਤਾਂ ਦੋਹਾਂ ਪਾਸਿਆਂ ਨੂੰ ਠੀਕ ਲੀਹਾਂ ਤੇ ਸਮਾਨਤਾ ਨਾਲ ਤੁਰਨ ਦੀ ਕੋਸ਼ਿਸ਼ ਕਰਨੀ ਚਾਹੀਦੀ ਹੈ । ਇਸ ਤਰੀਕੇ ਨਾਲ ਨਹੀਂ ਹੋ ਸਕਦਾ ਕਿ ਕਿਸੇ ਇਕ ਕਮਿਊਨਿਟੀ ਨੂੰ ਆਪਣੇ ਭਾਸ਼ਣ ਰਾਹੀਂ ਬਲੈਕ ਮੇਲ ਕਰਨ ਦੀ ਕੋਸ਼ਿਸ਼ ਕੀਤੀ ਜਾਏ (ਵਿਘਨ)

ਸਪੀਕਰ ਸਾਹਿਬ, ਜਿਸ ਵੇਲੇ ਆਜ਼ਾਦੀ ਆਈ ਤਾਂ ਉਸ ਵੇਲੇ ਅਗਰ ਸਿੱਖ ਚਾਹੁੰਦੇ ਤਾਂ ਸਿੱਖ ਸਟੇਟ ਮਿਲ ਸਕਦੀ ਸੀ ਅਤੇ ਹਿੰਦੁਸਤਾਨ ਅਤੇ ਪਾਕਿਸਤਾਨ ਦੇ ਦਰਮਿਆਨ ਸਿੱਖ ਸਟੇਟ ਦੀ ਆਫਰ ਵੀ ਕੀਤੀ ਗਈ ਸੀ । ਪਰ ਉਸ ਵੇਲੇ ਮਾਸਟਰ ਤਾਰਾ ਸਿੰਘ ਜੀ, ਜਿਨ੍ਹਾਂ ਦਾ ਇਸ ਹਾਊਸ ਵਿਚ ਅਕਸਰ ਜ਼ਿਕਰ ਆਉਂਦਾ ਰਹਿੰਦਾ ਹੈ ਨੇ ਕਿਹਾ 'Sikhs will sink or swim together with the Hindus.'

ਸਪੀਕਰ ਸਾਹਿਬ, ਤੇ ਇਹ ਜਿਹੜਾ ਇਤਿਹਾਸ ਹੈ ਉਹ ਬੜਾ ਲੰਬਾ ਚੌੜਾ ਹੈ, ਮੈਂ ਇਨ੍ਹਾਂ ਸਮਾਂ ਹਾਊਸ ਦਾ ਨਹੀਂ ਲੈਣਾ ਚਾਹੁੰਦਾ ਕਿ ਮੈਂ ਇਸ ਦੀ ਸਾਰੀ ਡਿਟੇਲਜ਼ ਵਿੱਚ ਜਾਵਾਂ । ਮੇਰੇ ਕਹਿਣ ਦਾ ਭਾਵ ਤਾਂ ਇਹ ਹੈ ਕਿ ਅਸੀਂ ਕੁਰਬਾਨੀਆਂ ਦਿਤੀਆਂ, ਸਾਡੇ ਬਜ਼ੁਰਗਾਂ ਨੇ ਕੁਰਬਾਨੀਆਂ ਦਿਤੀਆਂ ਇਸ ਕਰਕੇ.. .. .. .. .. .. (ਵਿਘਨ)

**ਸਰਦਾਰ ਸੰਤੋਖ ਸਿੰਘ ਰੰਧਾਵਾ** : ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ ਆਰਡਰ ਇਹ ਹੈ ਕਿ ਅਸੀਂ ਸਾਰੇ ਹੀ ਸਿੱਖ ਇਤਿਹਾਸ ਨੂੰ ਮੰਨਦੇ ਹਾਂ, ਲੇਕਿਨ ਚੀਫ ਮਨਿਸਟਰ ਸਾਹਿਬ ਨੇ ਕਿਹਾ ਹੈ ਕਿ ਅਸੀਂ ਕੁਰਬਾਨੀਆਂ ਦਿਤੀਆਂ, ਸਾਡੇ ਬਜ਼ੁਰਗਾਂ ਨੇ ਕੁਰਬਾਨੀਆਂ ਦਿੱਤੀਆਂ । ਮੈਂ ਕਹਿਣਾ ਚਾਹੁੰਦਾ ਹਾਂ ਕਿ ਇਨ੍ਹਾਂ ਦੇ ਚਾਚਾ ਜੀ ਸਰਦਾਰ ਗੱਜਨ ਸਿੰਘ ਨੇ ਅਤੇ ਇਨ੍ਹਾਂ ਦੇ ਪਿਤਾ ਜੀ ਨੇ ਬਬਰ ਅਕਾਲੀਆਂ ਦੇ ਵਿਰੁਧ ਅਦਾਲਤਾਂ ਵਿਚ ਗਵਾਹੀਆਂ ਦਿਤੀਆਂ । (ਵਿਘਨ) (ਸ਼ੋਰ)

**Mr. Speaker**: No point of order (*noise*). Please resume your seat.

**ਸਰਦਾਰ ਉਮਰਾਓ ਸਿੰਘ** : ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ ਆਰਡਰ ਇਹ ਹੈ ਕਿ ਇਸ ਵਿਚ ਇਕ ਗੱਲ ਕਲੀਅਰ ਕਰ ਦਿਉ । (ਵਿਘਨ) ਮੈਂ ਕਹਿਣਾ ਚਾਹੁੰਦਾ ਹਾਂ ਕਿ ਸਿੱਖਾਂ ਦੇ ਬਾਰੇ ਕਿਸੇ ਨੇ ਇਥੇ ਕੁਝ ਨਹੀਂ ਕਿਹਾ, ਅਸੀਂ ਵੀ ਉਤਨੇ ਹੀ ਦਾਵੇਦਾਰ ਹਾਂ ਸਿੱਖਾਂ ਦੇ, ਜਿਤਨੇ ਇਹ ਹਨ । (ਵਿਘਨ)

**ਸ੍ਰੀ ਸਪੀਕਰ** : ਸਰਦਾਰ ਉਮਰਾਓ ਸਿੰਘ ਜੀ, ਤੁਹਾਨੂੰ ਕੀ ਖਦਸ਼ਾ ਹੋ ਗਿਆ ਕਿ ਤੁਸੀਂ ਸਿੱਖ ਨਹੀਂ? (*Addressing Sardar Umrao Singh*: Why are you doubtful about your being a Sikh?)

**ਮੁੱਖ ਮੰਤਰੀ** : ਸਪੀਕਰ ਸਾਹਿਬ, ਮੈਂ ਆਨਰੇਬਲ ਮੈਂਬਰਾਂ ਦੇ ਗਿਆਤ ਲਈ ਕਹਿਣਾ ਚਾਹੁੰਦਾ ਹਾਂ ਕਿ ਇਥੇ ਕਿਹਾ ਗਿਆ ਹੈ ਕਿ ਸਿੱਖ ਸਟੇਟ ਮੰਗਦੇ ਹਨ ਅਤੇ ਇਸ ਕਰਕੇ ਮੈਨੂੰ ਇਹ ਐਕਸਪਲੇਨ ਕਰਨ ਦੀ ਲੋੜ ਪਈ । ਮੈਂ ਇਸ ਕਰਕੇ ਕਿਹਾ ਹੈ ਕਿ ਅਕਾਲੀਆਂ ਨੇ ਕੁਰਬਾਨੀਆਂ ਦਿਤੀਆਂ । ਬੱਬਰ ਅਕਾਲੀ ਜਮਾਤ ਨੇ ਆਜ਼ਾਦੀ ਵੇਲੇ ਬਹੁਤ ਕੁਰਬਾਨੀਆਂ ਦਿਤੀਆਂ ।

[ਮੁੱਖ ਮੰਤਰੀ]

ਹੁਣ ਉਸ ਤੋਂ ਬਾਅਦ ਮੈਂ ਕਹਿਣਾ ਚਾਹੁੰਦਾ ਹਾਂ ਕਿ ਕਪਤਾਨ ਸਾਹਿਬ ਮੇਰੇ ਬੜੇ ਪੁਰਾਣੇ ਮਿੱਤਰ ਹਨ ਅਤੇ ਉਹ ਜੋਸ਼ ਵਿਚ ਆ ਕੇ ਕਈ ਵਾਰੀ ਜਾਤੀ ਗਲਾਂ ਕਰਦੇ ਹਨ, ਖੈਰ ਮੈਂ ਉਨ੍ਹਾਂ ਵਿਚ ਨਹੀਂ ਜਾਣਾ ਚਾਹੁੰਦਾ। (ਵਿਘਨ) ਕਪਤਾਨ ਸਹਿਬ ਨੇ ਇਕ ਗਲ ਨੂੰ ਰੈਫਰ ਕੀਤਾ ਹੈ। ਜਦੋਂ ਪੰਡਤ ਜਵਾਹਰ ਲਾਲ ਨਹਿਰੂ ਜੀ ਨੂੰ 13 ਸਤੰਬਰ, 1964 ਨੂੰ ਔਬੀਚੁਅਰੀ ਰੈਫਰੈਂਸ ਦੇਣ ਵੇਲੇ ਮੈਂ ਸਪੀਚ ਦਿਤੀ ਸੀ ਅਤੇ ਉਸ ਦੇ ਇਕ ਹਿੱਸੇ ਬਾਰੇ ਕਪਤਾਨ ਸਾਹਿਬ ਨੇ ਕੁਝ ਕਿਹਾ ਅਤੇ ਉਹ ਹਿੱਸਾ ਮੈਂ ਇਥੇ ਪੜ੍ਹ ਕੇ ਸੁਣਾਵਾਂਗਾ ਕਿ ਮੈਂ ਇਤਨੀ ਤਾਰੀਫ ਕੀਤੀ ਸੀ ਉਨ੍ਹਾਂ ਦੀ ਜਿਤਨੀ ਚਾਹੀਦੀ ਸੀ। ਮੈਂ ਉਸ ਦਾ ਕੁਝ ਹਿੱਸਾ ਪੜ੍ਹ ਦਿੰਦਾ ਹਾਂ.............

'Sir, Jawahar Lal Nehru was an indulgent and generous friend. He was sensitive and a kind man. He was a phenomena cast on the international horizon whose impact on the political destinies of the entire world has been significant. He was not only the Prime Minister of India, but he projected an image of himself also which, in popular mind, was the image of India herself. Such was his high prestige amongst his own people, as in the world, that our country after independence commonly came to be described as 'Nehru's India'

ਇਸ ਦੇ ਅਗੇ ਇਕ ਪੋਰਸ਼ਨ ਹੈ, ਜਿਹੜਾ ਮੈਂ ਪੜ੍ਹਨਾ ਚਾਹੁੰਦਾ ਹਾਂ ਜਿਸ ਉਤੇ ਕਪਤਾਨ ਸਾਹਿਬ ਨੇ ਬੜੀ ਗਲਤ ਫਹਿਮੀ ਪਾਉਣ ਦੀ ਕੋਸ਼ਿਸ਼ ਕੀਤੀ ਹੈ। ਪਰ ਮੈਂ ਉਨ੍ਹਾਂ ਨੂੰ ਬੜੇ ਅਦਬ ਨਾਲ ਕਹਾਂਗਾ ਕਿ ਉਨ੍ਹਾਂ ਨੂੰ ਇਹ ਸਮਝਣ ਦੀ ਕੋਸ਼ਿਸ਼ ਕਰਨੀ ਚਾਹੀਦੀ ਹੈ। ਯਾ ਤਾਂ ਉਨ੍ਹਾਂ ਨੇ ਸਮਝਣ ਦੀ ਕੋਸ਼ਿਸ਼ ਨਹੀਂ ਕੀਤੀ ਅਤੇ ਜਾਂ ਉਨ੍ਹਾਂ ਨੂੰ ਸਮਝ ਆਈ ਹੀ ਨਹੀਂ। ਹੁਣ ਮੈਂ ਪੜ੍ਹ ਦਿੰਦਾ ਹਾਂ ਕਿ ਉਸ ਦੇ ਕੀ ਮਾਇਨੇ ਹਨ ਜਿਸ ਦਾ ਸਬੰਧ ਸਿਖ ਹਿਸਟਰੀ ਨਾਲ ਹੈ। ਮੈਂ ਦਸਾਂਗਾ ਕਿ ਮੁਗਲ ਐਮਪਾਇਰ, ਜਿਹੜੀ ਇਤਨੀ ਜ਼ਾਲਿਮ ਸੀ ਉਹ ਵੀ ਸਿੱਖਾਂ ਤੋਂ ਕੰਬਦੀ ਸੀ। ਉਨ੍ਹਾਂ ਨੂੰ ਸਿੱਖਾਂ ਨੂੰ ਰੈਕਗਨਾਈਜ਼ ਕਰਨਾ ਪਿਆ ਅਤੇ ਹਿੰਮਤ ਨਹੀਂ ਸੀ ਪੈ ਸਕਦੀ ਉਸ ਨੂੰ ਕਿ ਸਿੱਖ ਕੌਮ ਨੂੰ ਅੱਖੋਂ ਉਹਲੇ ਕਰ ਦੇਵੇ..............

"Sir, the accident or the laws of History assigned to Sikhs a place in the Sub-continent of India, which makes them a factor to be taken account of by the political powers that revolve round the fulcrums of Lahore and Delhi. No amount of self-complacence can write the Sikhs off. No amount of political casuistry can reduce their significance. No amount of sematic diplomacy can submerge them for a long time, and for this reason, it was as much a misfortune of our late Prime Minister as it is that of the Sikhs and the people of India and other parts of the sub-continent that the true recognition of the political position of Sikhs has remained undermined. I hope and pray that this may not remain so, for long, for, before long we, in India, might be faced with situation and problems that make a true settlement of the Sikh problem more imperative than any other which engages our attention at the moment."

ਸਪੀਕਰ ਸਾਹਿਬ, ਇਸ ਵਿਚ ਕੋਈ ਗਲਤੀ ਨਹੀਂ ਕਿ ਇਥੇ ਸਿੱਖ ਹਿਸਟਰੀ ਨੂੰ ਰੈਫਰ ਕਰ ਦਿਤਾ, ਜਿਸ ਬਾਰੇ ਇਹ ਕਿਹਾ ਗਿਆ ਕਿ ਅਨਫਾਰਚੂਨੇਟ ਹੈ। ਮੈਂ ਦਸਣਾ ਚਾਹੁੰਦਾ ਹਾਂ ਕਿ ਜਦੋਂ ਇੰਡੀਪੈਂਡਸ ਮਿਲੀ ਤਾਂ ਉਸ ਤੋਂ 30 ਸਾਲ ਪਹਿਲਾਂ ਕਰਾਚੀ ਦੇ ਵਿਚ ਕਾਂਗਰਸ ਪਾਰਟੀ, ਜਿਸ ਦੀ ਪਿਛੇ ਹਕੂਮਤ ਰਹੀ, ਨੇ ਇਕ ਰੈਜ਼ੋਲਿਊਸ਼ਨ ਪਾਸ ਕੀਤਾ ਸੀ ਕਿ ਹਰ ਸੂਬੇ ਨੂੰ ਭਾਸ਼ਾ ਦੇ ਅਧਾਰ ਤੇ ਸੂਬਾ ਬਣਾਇਆ ਜਾਏਗਾ। ਆਜ਼ਾਦੀ ਤੋਂ ਬਾਅਦ ਭਾਸ਼ਾ ਦੇ ਆਧਾਰ ਤੇ ਸਾਰੇ ਹਿੰਦੁਸਤਾਨ ਵਿਚ ਸੂਬੇ ਬਣ ਗਏ, ਮਗਰ ਪੰਜਾਬੀ ਸੂਬੇ ਨੂੰ ਜਿਸ ਦੀ ਭਾਸ਼ਾ ਪੰਜਾਬੀ ਹੈ, ਪੰਜਾਬੀ ਸੂਬਾ ਬਣਾਉਣ ਲਈ ਬਹੁਤ ਅੜਚਨਾਂ ਪਾਈਆਂ ਗਈਆਂ। ਕਦੇ ਕਿਹਾ ਗਿਆ ਕਿ ਸਿੱਖ ਸਿੱਖ ਸਟੇਟ ਮੰਗਦੇ ਹਨ। ਸਿੱਖ ਸਿੱਖ ਸੂਬਾ ਮੰਗਦੇ ਹਨ ਅਤੇ ਹਰ ਕਿਸਮ ਦੀ ਗਲਤ ਫਹਿਮੀ ਪੈਦਾ ਕਰਨ ਦੀ ਕੋਸ਼ਿਸ਼ ਕੀਤੀ ਗਈ ਤਾਂ ਕਿ

ਪੰਜਾਬੀ ਸੂਬਾ ਨਾ ਬਣ ਸਕੇ। ਕਾਂਗਰਸ ਨੇ ਹਰ ਕਿਸਮ ਦੀ ਡਿਸਕਿਰਮੀਨੇਸ਼ਨ ਕੀਤੀ ਅਤੇ ਕੋਸ਼ਿਸ਼ ਕੀਤੀ ਤਾਕਿ ਪੰਜਾਬੀ ਸੂਬਾ ਨਾ ਬਣ ਸਕੇ। ਮੈਂ ਸਮਝਦਾ ਹਾਂ ਕਿ ਕੁਝ ਹਦ ਤਕ ਉਨ੍ਹਾਂ ਦੀ ਆਪੋਜ਼ੀਸ਼ਨ ਜਸਟੀਫਾਈਡ ਸੀ, ਕਿਉਂਕਿ ਜੇ ਪੰਜਾਬੀ ਸੂਬਾ ਨਾ ਬਣਦਾ ਤਾਂ ਉਹ ਸ਼ਾਇਦ ਇਧਰ ਬਹਿੰਦੇ ਪਰ ਚੂੰਕਿ ਪੰਜਾਬੀ ਸੂਬਾ ਬਣ ਗਿਆ ਹੈ ਅਤੇ ਉਹ ਉਧਰ ਬੈਠੇ ਹਨ। ਇਸ ਲਈ ਉਨ੍ਹਾਂ ਦੀ ਜਸਟੀਫੀਕੇਸ਼ਨ ਮੈਂ ਸਮਝ ਸਕਦਾ ਹਾਂ, ਪਰ ਇਹ ਆਪੋਜ਼ੀਸ਼ਨ ਇਕ ਖੁਦਗਰਜ਼ ਆਪੋਜ਼ੀਸ਼ਨ ਸੀ ਜਿਹੜੀ ਨਹੀਂ ਸੀ ਕਰਨੀ ਚਾਹੀਦੀ। ਪੰਜਾਬੀ ਸੂਬੇ ਬਾਰੇ ਉਸ ਵੇਲੇ ਮੈਂ ਜੋ ਕਿਹਾ ਉਹ ਮੈਂ, ਸਪੀਕਰ ਸਾਹਿਬ, ਪੜ੍ਹਕੇ ਸੁਣਾਉਂਦਾ ਹਾਂ...

> "I hope and pray that this may not remain so for long, for, before long we, in India, might be faced with situation and problems that make a true settlement of the Sikh problem more imperative than any other which engages our attention at the moment."

ਸਪੀਕਰ ਸਾਹਿਬ, 1965 ਵਿਚ ਪਾਕਿਸਤਾਨ ਕੰਫਲਿਕਟ ਆਇਆ। ਪਾਕਿਸਤਾਨ ਦੇ ਕੰਨਫਲਿਕਟ ਵਿਚ ਪੰਜਾਬ ਨੇ ਬੜੀਆਂ ਕੁਰਬਾਨੀਆਂ ਕੀਤੀਆਂ। ਪਾਕਿਸਤਾਨ ਦੀ ਲੜਾਈ ਵਿੱਚ ਪੰਜਾਬ ਦੇ 19, 19 ਸਾਲਾਂ ਦੇ 20, 20 ਸਾਲਾਂ ਦੇ ਨੌਜਵਾਨ ਸ਼ਹੀਦ ਹੋਏ। ਬਾਰਡਰ ਦੇ ਇਲਾਕੇ ਉਜੜ ਗਏ। ਬਾਰਡਰ ਦੇ ਇਲਾਕਿਆਂ ਦੇ ਲੋਕਾਂ ਨੇ ਬਹੁਤ ਕੁਰਬਾਨੀਆਂ ਕੀਤੀਆਂ। ਪੰਜਾਬ ਦੇ ਹਰ ਸ਼ਹਿਰੀ ਨੇ ਕੁਰਬਾਨੀ ਦਿਤੀ ਪੰਜਾਬ ਦੀ ਖਾਤਰ। ਜਦੋਂ ਸ਼ਾਸਤਰੀ ਜੀ ਬਾਰਡਰ ਦੇ ਏਰੀਆਜ਼ ਨੂੰ ਖੁਦ ਵੇਖਣ ਵਾਸਤੇ ਗਏ ਤਾਂ ਉਨ੍ਹਾਂ ਨੂੰ ਇਸ ਕੌਮ ਦੀਆਂ ਕੁਰਬਾਨੀਆਂ ਦਾ ਚਾਨਣ ਹੋਇਆ ਅਤੇ ਉਨ੍ਹਾਂ ਨੇ "ਜੈ ਜਵਾਨ, ਜੈ ਕਿਸਾਨ" ਦਾ ਨਾਹਰਾ ਦਿਤਾ ਮੈਂ ਕਹਿੰਦਾ ਹਾਂ ਕਿ ਪੰਜਾਬ ਨੂੰ ਇਸ ਕਰਕੇ ਪੰਜਾਬੀ ਸੂਬਾ ਨਹੀਂ ਦੇ ਰਹੇ ਸਨ ਕਿਉਂਕਿ ਇਥੇ ਸਿਖਾਂ ਦੀ ਮੈਜਾਰਟੀ ਹੈ। ਕੀ ਡੈਮੋਕਰੇਸੀ ਵਿਚ ਮੈਜਾਰਟੀ ਦਾ ਹੋਣਾ ਗੁਨਾਹ ਹੈ? ਮੈਂ ਕਹਿੰਦਾ ਹਾਂ ਕਿ ਮੈਜਾਰਟੀ ਵਿਚ ਮਾਇਨਾਰਿਟੀ ਦੇ ਹਕੂਕਾਂ ਦੀ ਰਾਖੀ ਹੋਣੀ ਚਾਹੀਦੀ ਹੈ ਫਿਰ, ਮਾਇਨਾਰਿਟੀ ਕਿਸ ਕਿਸਮ ਦੀ, ਆਇਆ ਰੀਲੀਜਸ ਜਾਂ ਲਿੰਗੁਇਸਟਿਕ ਮਾਇਨਾਰਿਟੀ ਹੈ। ਜੋ ਕੈਪਟਨ ਸਾਹਿਬ ਨੇ ਕੋਟ ਕੀਤਾ ਹੈ ਮੈਂ ਸਮਝਦਾ ਹਾਂ ਕਿ ਉਸ ਤੋਂ ਮੇਰੀ ਪੇਸ਼ੀਨਗੋਈ ਠੀਕ ਸਾਬਤ ਹੋਈ ਹੈ। 1964 ਵਿਚ ਮੈਂ ਪੇਸ਼ੀਨਗੋਈ ਕੀਤੀ ਸੀ, 1965 ਵਿਚ ਉਨ੍ਹਾਂ ਨੂੰ ਰੀਅਲਾਈਜ਼ੇਸ਼ਨ ਹੋ ਗਈ ਕਿ ਪੰਜਾਬੀ ਸੂਬਾ ਬਣਨਾ ਚਾਹੀਦਾ ਹੈ। ਅਤੇ ਇਹ 1966 ਵਿਚ ਬਣਿਆ। ਕੈਪਟਨ ਸਾਹਿਬ ਨੇ ਕਿਹਾ ਕਿ ਲਾਹੌਰ ਅਤੇ ਦਿੱਲੀ ਦਾ ਨਾਂ ਲੈਂਦੇ ਹਨ। ਪਰ ਸੈਂਟਰਲ ਗੌਰਮਿੰਟ ਵਾਲੇ ਤਾਂ ਰੂਸ ਅਤੇ ਅਮਰੀਕਾ ਦਾ ਨਾਮ ਲੈਂਦੇ ਹਨ। ਕੀ ਕਿਸੇ ਸ਼ਹਿਰ ਦਾ ਨਾਮ ਲੈਣਾ ਗੁਨਾਹ ਹੈ? ਇਹ ਤਾਂ ਨਹੀਂ ਕਿਹਾ ਕਿ ਲਾਹੌਰੋਂ ਪਾਕਿਸਤਾਨੀ ਫੌਜ ਲਿਆ ਕੇ ਤੁਹਾਨੂੰ ਮਾਰਾਂਗੇ। (ਤਾੜੀਆਂ) ਇਸ ਲਈ ਇਸ ਤਰ੍ਹਾਂ ਦੀਆਂ ਗਲਾਂ ਕਰਨ ਦੀ ਲੋੜ ਨਹੀਂ। ਕੀ ਲਾਹੌਰ ਦਾ ਨਾਂ ਲੈ ਕੇ ਤੁਸੀਂ ਸਿਖਾਂ ਨੂੰ ਤਬਾਹ ਕਰ ਦਿਉਗੇ? ਇਸ ਤਰ੍ਹਾਂ ਗੱਲਾਂ ਨੂੰ ਟਵਿਸਟ ਨਹੀਂ ਕਰਨਾ ਚਾਹੀਦਾ। ਅਜਿਹੀਆਂ ਗੱਲਾਂ ਵਿਚ ਨਹੀਂ ਪੈਣਾ ਚਾਹੀਦਾ। ਫਿਰ ਸਪੀਕਰ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ ਕਿ ਇਥੇ ਤਕ ਹੋਇਆ ਕਿ ਲੇਟ ਪਰਾਈਮ ਮਨਿਸਟਰ ਨੇ ਯੂ. ਪੀ. ਵਿਚ ਕਿਹਾ ਕਿ ਪੰਜਾਬੀ ਸੂਬਾ ਸਿਖਾਂ ਦੇ ਦਿਮਾਗ ਵਿਚ ਹੀ ਰਹੇਗਾ। ਪਰ ਮੈਂ ਇਸ ਬਾਰੇ ਹੋਰ ਰੋਸ਼ਨੀ ਨਹੀਂ ਪਾਵਾਂਗਾ ਕਿਉਂਕਿ ਉਨ੍ਹਾਂ ਦੀ ਡੈਥ ਮਗਰੋਂ ਹਾਲਤ ਬਦਲ ਗਈ ਹੈ।

ਫਿਰ ਕਿਹਾ ਗਿਆ ਮੇਰੀ ਤਕਰੀਰ ਨਾਲ ਹਿੰਦੂ ਨਰਵਸ ਹੋ ਗਏ। ਗਲਤ ਗੱਲ ਹੈ। ਮੈਂ ਕੋਈ ਐਸੀ ਗਲ ਨਹੀਂ ਕਹੀ। ਬਤੌਰ ਚੀਫ ਮਨਿਸਟਰ ਦੇ ਮੇਰਾ ਫਰਜ਼ ਹੈ ਕਿ ਮਾਇਨਾਰਿਟੀ ਦੀ ਰਖਸ਼ਾ ਕਰਾਂ। (ਤਾੜੀਆਂ) ਮੇਰਾ ਭਾਵ ਉਦੋਂ ਵੀ ਇਹੀ ਸੀ ਕਿ ਅਸੀਂ ਮਿਲ ਜੁਲਕੇ ਪੰਜਾਬ ਦੀ ਤਰੱਕੀ ਲਈ ਕਦਮ ਚੁਕੀਏ। ਸਗੋਂ ਮੈਂ ਇਨ੍ਹਾਂ ਆਨਰੇਬਲ ਦੋਸਤਾਂ ਨੂੰ ਕਹਾਂਗਾ ਕਿ ਆਪ ਦੇ ਪਰਚਾਰ

[ਮੁੱਖ ਮੰਤਰੀ]

ਅਤੇ ਅਖਬਾਰਾਂ ਦੇ ਪਰਚਾਰ ਤੇ ਹਿੰਦੂਆਂ ਨੂੰ ਨਰਵਸ ਕਰਨ ਦੀ ਜ਼ਿੰਮੇਵਾਰੀ ਹੈ। (ਵਿਘਨ) ਇਹ ਪਰਚਾਰ ਨਰਵਸ ਕਰਦਾ ਹੈ। (ਵਿਘਨ) ਮੇਰੇ ਗਵਾਂਢੀ ਠੀਕ ਹਨ, ਆਪ ਵੀ ਠੀਕ ਹੋ ਜਾਵੋ (ਵਿਘਨ) ਧਿਆਨ ਨਾਲ ਸੁਣੋ ਮੈਂ ਤਾਂ ਕਦੇ ਆਪ ਨੂੰ ਇਨਟਰਪਟ ਨਹੀਂ ਕੀਤਾ। ਮੈਂ ਕਦੇ ਕੋਈ ਐਸੀ ਗੱਲ ਨਹੀਂ ਕਹੀ ਕਿ ਹਿੰਦੂ ਅਤੇ ਸਿੱਖ ਵਿਚ ਤਮੀਜ਼ ਹੋਣੀ ਚਾਹਦੀ ਹੈ। ਮੈਂ ਇਸ ਕਰਕੇ ਸਿੱਖ ਇਤਿਹਾਸ ਦੀ ਗਲ ਕਰਦਾ ਹਾਂ ਕਿ ਸਾਡੇ ਬਜ਼ੁਰਗਾਂ ਨੇ ਇਸ ਬਾਰੇ ਮਿਸਾਲਾਂ ਕਾਇਮ ਕੀਤੀਆਂ ਹਨ, ਸਾਡਾ ਫਰਜ਼ ਹੈ ਉਨ੍ਹਾਂ ਲੀਹਾਂ ਤੇ ਚਲਣਾ। (ਤਾੜੀਆਂ) ਹਿੰਦੂ ਸਿੱਖ ਨੂੰ ਮਿਲਕੇ ਪੰਜਾਬ ਦੀ ਖੁਸ਼ਹਾਲੀ ਲਈ ਕੰਮ ਕਰਨਾ ਚਾਹੀਦਾ ਹੈ। ਮੈਂ ਕਹਿੰਦਾ ਹਾਂ ਕਿ ਪੰਜਾਬ ਛੋਟਾ ਨਹੀਂ ਹੋਵੇਗਾ ਅਤੇ ਅਗਰ ਕੋਈ ਇਲਾਕਾ ਪੰਜਾਬ ਵਿੱਚੋਂ ਨਿਕਲੇਗਾ ਤਾਂ ਉਹ ਸਾਡੀ ਸਾਰਿਆਂ ਦੀ ਗਲਤੀ ਦਾ ਨਤੀਜਾ ਹੋਵੇਗਾ। ਵਰਨਾ ਕੋਈ ਇਲਾਕਾ ਨਹੀਂ ਨਿਕਲੇਗਾ। ਮੈਨੂੰ ਸਾਰੇ ਪੰਜਾਬ ਦਾ ਧਿਆਨ ਹੈ। ਮੈਂ ਬਾਰਡਰ ਏਰੀਆ ਦੀ ਡਿਵੈਲਪਮੈਂਟ ਲਈ ਆਰਡਰ ਦਿਤੇ ਹਨ। ਮੈਂ ਹਾਊਸ ਨੂੰ ਕਹਾਂਗਾ ਕਿ ਸਾਨੂੰ ਉਸ ਗੱਲ ਨੂੰ ਡਰਾਪ ਕਰਨਾ ਚਾਹੀਦਾ ਹੈ, ਉਹ ਚੰਗੀ ਨਹੀਂ ਲਗਦੀ। ਮੇਰੇ ਮਨ ਵਿਚ ਹਿੰਦੂਆਂ ਦੇ ਖਿਲਾਫ਼ ਕੋਈ ਗਲ ਨਹੀਂ ਹੈ। ਮੇਰੇ ਗੁਰੂ ਤੇਗ ਬਹਾਦਰ ਨੇ ਹਿੰਦੂਆਂ ਦੀ ਖਾਤਰ ਸੀਸ ਦਿੱਤਾ ਸੀ, ਮੈਂ ਉਨ੍ਹਾਂ ਦਾ ਸਿੱਖ ਹਾਂ, ਮੈਂ ਹਿੰਦੂਆਂ ਦੀ ਬੁਰਾਈ ਕਿਵੇਂ ਸੋਚ ਸਕਦਾ ਹਾਂ। (ਤਾੜੀਆਂ) ਇਸ ਚੀਜ਼ ਨੂੰ ਪੁਲੀਟੀਕਲ ਵੈਪਨ ਬਨਾਉਣ ਦੀ ਲੋੜ ਨਹੀਂ। ਹਰ ਇਕ ਪੁਲੀਟੀਕਲ ਪਾਰਟੀ ਆਪਣੇ ਆਈਡੀਅਲ ਅਤੇ ਪ੍ਰੋਗਰਾਮ ਮੁਤਾਬਕ ਬਜਟ ਤੇ ਨੁਕਤਾਚੀਨੀ ਕਰੇ ਪਰ ਇਸ ਤਰ੍ਹਾਂ ਦੀ ਗਲ ਨਹੀਂ ਕਰਨੀ ਚਾਹੀਦੀ ਜਿਸ ਨਾਲ ਫਿਰਕਾਪਰਸਤੀ ਵਧੇ। ਇਥੇ ਕਿਹਾ ਗਿਆ ਕਿ ਫਲਾਂ ਸ਼ਖਸ ਨੇ ਫਲ੍ਹਾਂ ਬਿਆਨ ਦਿਤਾ। ਪਰ ਕੀ ਇਕ ਆਦਮੀ ਦੇ ਬਿਆਨ ਦੇਣ ਨਾਲ ਸਾਰੇ ਸਿੱਖ ਖਰਾਬ ਹੋ ਗਏ? ਮੈਂ ਮਿਸਾਲ ਦਿੰਦਾ ਹਾਂ ਅਗਰ ਕਿਸੇ ਹਿੰਦੂ ਨੇ ਮਹਾਤਮਾ ਗਾਂਧੀ ਨੂੰ ਕਤਲ ਕਰ ਦਿਤਾ ਤਾਂ ਕੀ ਸਾਰੇ ਹਿੰਦੂ ਹਿੰਦੁਸਤਾਨ ਦੇ ਡਿਸਲਾਇਲ ਹੋ ਗਏ। (ਵਿਘਨ) ਇਹ ਗੱਲ ਰੂਲ ਨਹੀਂ ਬਣਦੀ, ਐਕਸੈਪਸ਼ਨ ਹੈ। ਇਸ ਨਾਲ ਇਕ ਆਦਮੀ ਕਨਡੈਂਮ ਹੋ ਸਕਦਾ ਹੈ। ਸਾਰੀ ਗੌਰਮੈਂਟ ਨੂੰ ਕਨਡੈਂਮ ਨਹੀਂ ਕੀਤਾ ਜਾ ਸਕਦਾ। (ਵਿਘਨ)

ਫਿਰ ਸਪੀਕਰ ਸਾਹਿਬ, ਕਿਹਾ ਗਿਆ ਕਿ ਹਰੀਜਨਾਂ ਤੇ ਬੜਾ ਜ਼ੁਲਮ ਹੋ ਗਿਆ। ਜ਼ੁਲਮ ਇਸ ਲਈ ਕਿਹਾ ਜਾਂਦਾ ਹੈ ਕਿਉਂਕਿ ਇਕ ਐਬਡਕਸ਼ਨ ਦਾ ਕੇਸ ਹੋ ਗਿਆ। ਮੈਂ ਜਟਾਂ ਦੇ 10 ਇਸ ਤਰ੍ਹਾਂ ਦੇ ਕੇਸ ਦਿਖਾ ਦੇਵਾਂ? ਇਕ ਇੰਡੀਵਿਜੁਅਲ ਕੇਸ ਨੂੰ ਲੈ ਕੇ ਕਹਿਣਾ ਕਿ ਹਰੀਜਨ ਨਰਵਸ ਹੋ ਗਏ ਹਨ, ਹਿੰਦੂ ਨਰਵਸ ਹੋ ਗਏ ਹਨ, ਇਹ ਗਲਤ ਹੈ। ਅਜ, ਮੈਂ ਦਾਹਵੇ ਨਾਲ ਕਹਿੰਦਾ ਹਾਂ ਕਿ ਜਿਨ੍ਹਾਂ ਅਮਨ ਪੰਜਾਬ ਵਿਚ ਹੈ ਉਨਾਂ ਅਮਨ ਹੋਰ ਕਿਸੇ ਸੂਬੇ ਵਿਚ ਨਹੀਂ ਹੈ। ਕੁਝ ਦੋਸਤਾਂ ਨੇ ਕਿਹਾ ਕਿ ਪੰਜਾਬ ਵਿਚ ਲਾ ਐਂਡ ਆਰਡਰ ਨਹੀਂ ਹੈ। ਕੁਝ ਸੂਬਿਆਂ ਵਿਚ ਜਿਥੇ ਕਿ ਕਾਂਗਰਸ ਦੀ ਸਰਕਾਰ ਹੈ ਉਥੇ ਦੀ ਲਾ ਐਂਡ ਆਰਡਰ ਦਾ ਪੰਜਾਬ ਨਾਲ ਮੁਕਾਬਲਾ ਕਰ ਲਉ (ਵਿਘਨ) ਜਿਥੇ ਕਰੈਡਿਟ ਡੀਊ ਹੈ, ਉਥੇ ਦੇਣਾ ਚਾਹੀਦਾ ਹੈ। ਮੈਂ ਪਹਿਲਾਂ ਵੀ ਕਿਹਾ ਸੀ ਕਿ ਕਨਾਟ ਪਲੇਸ ਵਿਚ ਕਤਲ ਹੋਏ ਹਨ, ਜ਼ਨਾਨੀਆਂ ਦੀ ਬੇਇਜ਼ਤੀ ਹੋਈ ਹੈ, ਡਾਕੇ ਪਏ ਹਨ। (ਵਿਘਨ) ਨਹੀਂ ਉਥੇ ਜਨਸੰਘ ਦੀ ਹਕੂਮਤ ਨਹੀਂ ਹੈ, ਚਵਾਨ ਸਾਹਿਬ ਦੀ ਹੈ। ਜਿਥੇ ਜਨਸੰਘ ਦੀ ਹਕੂਮਤ ਹੈ ਉਥੇ ਉਨ੍ਹਾਂ ਨੇ ਸ਼ਹਿਰ ਨੂੰ ਖੂਬਸੂਰਤ ਕੀਤਾ ਹੈ। (ਤਾੜੀਆਂ) (ਵਿਘਨ) ਹੁਣ ਉਨ੍ਹਾਂ ਦੇ ਵਕੀਲ ਬਣ ਗਏ ਹਨ, ਸਰਦਾਰ ਕਿਰਪਾਲ ਸਿੰਘ ਨੇ ਵਾਅਦਾ ਕੀਤਾ ਹੈ ਕਿ ਇਹ ਜਨਸੰਘ ਦੀ ਸਪੋਰਟ ਕਰਨਗੇ। (ਹਾਸਾ)।

ਫਿਰ ਮੈਂ ਆਪਣੇ ਭਾਈਆਂ ਨੂੰ ਕਹਿਣਾ ਚਾਹੁੰਦਾ ਹਾਂ ਕਿ ਮੇਜਾਰਿਟੀ ਮਾਇਨਾਰਿਟੀ ਦਾ ਸਵਾਲ ਹੈ ਹੀ ਨਹੀਂ। ਦਰਅਸਲ ਅਗਰ ਇਨ੍ਹਾਂ ਗਲਾਂ ਵਿਚ ਜਾਣਾ ਹੀ ਹੈ ਤਾਂ ਹਿੰਦੁਸਤਾਨ ਵਿਚ ਹਿੰਦੂਆਂ ਦੀ ਬਰੂਟ ਮੈਜਾਰਿਟੀ ਹੈ, ਸਿੱਖ ਤਾਂ ਇਕ ਹੈਲਪਲੈਸ ਮਾਇਨਾਰਿਟੀ ਹਨ। ਆਪ ਦੀ ਗਵਰਨਮੈਂਟ

ਇੰਨੀ ਪਾਵਰਫੁਲ ਹੈ, ਆਪ ਨੂੰ ਡਰ ਵਾਲੀ ਕਿਹੜੀ ਗਲ ਹੈ। ਆਪ ਦੀ ਸੈਂਟਰ ਦੀ ਸਰਕਾਰ ਤਾਂ ਸਾਥੋਂ ਖੁਸ਼ ਹੈ ਕਿ ਅਸੀਂ ਚੰਗਾ ਪ੍ਰਬੰਧ ਚਲਾ ਰਹੇ ਹਾਂ ਇਹ ਭਾਈ ਹੀ ਨਾਰਾਜ਼ ਹਨ, ਪਤਾ ਨਹੀਂ ਕਿਉਂ। (ਵਿਘਨ) ਸਾਡਾ ਪਰਾਈਵੇਟ ਅਤੇ ਪਬਲਿਕ ਪੋਸਚਰ ਇਕੋ ਹੀ ਹੈ, ਅਸੀਂ ਦਿਆਨਤਦਾਰੀ ਨਾਲ ਕੰਮ ਕਰਨਾ ਚਾਹੁੰਦੇ ਹਾਂ। (ਵਿਘਨ)

**ਸ੍ਰੀ ਸਪੀਕਰ**: 3-4 ਕੁਰਸੀਆਂ ਇਧਰ ਦੇ ਦਿਉ...... (ਹਾਸਾ) ਵਿਘਨ) (The hon. Chief Minister may take three four Ministers from the Opposition.)

**ਮੁੱਖ ਮੰਤਰੀ**: ਮੈਂ ਸਪੀਕਰ ਸਾਹਿਬ ਜ਼ਿਆਦਾ ਵਕਤ ਨਹੀਂ ਲੈਣਾ ਚਾਹੁੰਦਾ। ਮੈਂ ਇਨ੍ਹਾਂ ਨੂੰ ਕਹਿਣਾ ਚਾਹੁੰਦਾ ਹਾਂ ਕਿ ਮੇਰੀਆਂ ਅੱਖਾਂ ਵਿਚ ਹਿੰਦੂ, ਸਿੱਖ, ਮੁਸਲਮਾਨ ਅਤੇ ਕ੍ਰਿਸ਼ਚੀਅਨ ਵਿਚ ਕੋਈ ਤਮੀਜ਼ ਨਹੀਂ ਹੈ, ਮੇਰੀ ਡਿਊਟੀ ਹੈ ਕਿ ਹਰ ਇਕ ਦੀ ਮਦਦ ਕਰਾਂ। ਅਸਲੀ ਮਾਇਨਿਆਂ ਵਿਚ ਇਥੇ ਰਿਲੀਜਸ ਮਾਇਨਾਰਿਟੀਜ਼ ਹਨ, ਲਿੰਗੁਇਸਟਿਕ ਮਾਇਨਾਰਿਟੀ ਕੋਈ ਨਹੀਂ ਹੈ। (ਤਾੜੀਆਂ) ਹਿੰਦੀ ਬਾਰੇ ਵੀ ਮੈਂ ਸਵਾਲ ਸਾਫ ਕਰਨਾ ਚਾਹੁੰਦਾ ਹਾਂ। ਹਿੰਦੀ ਦੀ ਜਿੰਨੀ ਮਦਦ ਮੈਂ ਕੀਤੀ ਹੈ ਕਿਸੇ ਨਾਨ ਕਾਂਗਰਸ ਸਟੇਟ ਨੇ ਨਹੀਂ ਕੀਤੀ। ਹਿੰਦੀ ਮੀਡੀਅਮ ਦੀ ਅਸੀਂ ਪ੍ਰਾਈਵੇਟ ਸਕੂਲਾਂ ਵਿਚ ਆਜ਼ਾਦੀ ਦਿਤੀ। ਹਿੰਦੀ ਇਕ ਕਮਪਲਸਰੀ ਸਬਜੈਕਟ ਬਣਾਇਆ। ਕੋਈ ਮੈਟ੍ਰਿਕ ਪਾਸ ਨਹੀਂ ਕਰ ਸਕਦਾ, ਅਗਰ ਉਹ ਹਿੰਦੀ ਵਿਚੋਂ ਪਾਸ ਨਾ ਹੋਵੇ। ਸੈਂਟਰ ਦੀ ਕਾਂਗਰਸ ਹਕੂਮਤ ਦੇ ਬਣਾਏ ਹੋਏ ਥਰੀ ਲੈਂਗੂਏਜ ਫਾਰਮੂਲਾ ਤੇ ਸਾਡੀ ਸਟੇਟ ਵਿੱਚ ਅਮਲ ਹੋ ਰਿਹਾ ਹੈ। ਹਿੰਦੀ ਲਈ ਹਰ ਤਰ੍ਹਾਂ ਦੀਆਂ ਫੈਸਿਲਟੀਜ਼ ਅਸੀਂ ਦੇ ਰਹੇ ਹਾਂ। ਮੀਲਾਂ ਤੇ, ਬੋਰਡਾਂ ਤੇ, ਕੈਲੰਡਰਾਂ ਅਤੇ ਡਾਇਰੀਆਂ ਤੇ ਹਰ ਥਾਂ ਹਿੰਦੀ ਦਾ ਇਸਤੇਮਾਲ ਕੀਤਾ ਜਾਂਦਾ ਹੈ। ਇਸ ਤੋਂ ਅਲਾਵਾ ਬਜਟ ਨੂੰ ਦੇਖੋ। ਸਵਾ ਦੋ ਲਖ, ਜਾਂ ਢਾਈ ਲਖ ਰੁਪਿਆ ਹਿੰਦੀ ਦੀ ਡਿਵੈਲਪਮੈਂਟ ਲਈ ਰਖਿਆ ਹੈ। ਸਾਨੂੰ ਇਹ ਸਜਨ ਦਸਣ ਇਨ੍ਹਾਂ ਨੇ ਕਦੀ ਹਿੰਦੀ ਦੀ ਡਿਵੈਲਪਮੈਂਟ ਲਈ ਰੁਪਿਆ ਰਖਿਆ ਸੀ? (ਵਿਘਨ) ਕੁਰੂਕਸ਼ੇਤਰਾ ਯੂਨੀਵਰਸਿਟੀ ਬਣਾਈ, ਅਗਰ ਮੈਂ ਕੋਈ ਗਲ ਕਹਿ ਦਿਆਂ ਤਾਂ ਕਹੋਗੇ ਗਲਤ ਗਲਾਂ ਕਹਿੰਦਾ ਹੈ, ਤੁਹਾਡੇ ਵਿਚੋਂ ਉਥੇ ਕੋਈ ਪੜ੍ਹਨ ਵੀ ਜਾਂਦਾ ਹੈ ...... (ਵਿਘਨ) (ਹਾਸਾ) ਇਹ ਪੜ੍ਹਨ ਕਿਉਂ ਨਹੀਂ ਜਾਂਦੇ ਉਥੇ? (ਵਿਘਨ) ਇਹ ਤਾਂ ਆਪ ਉਸ ਯੂਨੀਵਰਸਟੀ ਵਿੱਚ ਪੜ੍ਹਨ ਵੀ ਨਹੀਂ ਜਾਂਦੇ। ਅਸੀਂ ਜਿਹੜੇ ਸਿੱਖ ਉਥੇ ਪੜ੍ਹਨ ਲਈ ਭੇਜੇ ਹਨ ਉਹ ਅਵਲ ਨੰਬਰ ਤੇ ਰਹਿੰਦੇ ਹਨ। ਇਹ ਤਾਂ ਮੇਰੀ ਗੱਲ ਨੂੰ ਤੋੜ ਮਰੋੜ ਕੇ ਪੇਸ਼ ਕਰਨਾ ਚਾਹੁੰਦੇ ਹਨ। (ਵਿਘਨ)

ਸਪੀਕਰ ਸਾਹਿਬ, ਇਥੇ ਗੁਰੂ ਨਾਨਕ ਯੂਨੀਵਰਸਿਟੀ ਦੇ ਬਾਰੇ ਵਿਚ ਕਿਹਾ ਗਿਆ, ਜੇਕਰ ਇਸ ਦੇ ਬਾਰੇ ਡਾਂਗ ਸਾਹਿਬ ਕਹਿੰਦੇ ਤਾਂ ਸਮਝ ਆ ਸਕਦੀ ਸੀ ਪਰ ਇਸ ਦੇ ਬਾਰੇ ਲੀਡਰ ਆਫ ਦੀ ਆਪੋਜ਼ੀਸ਼ਨ ਨੇ ਕਿਹਾ ਹੈ ਕਿ ਰੁਪਏ ਲੈਣੇ ਗੁਰੂ ਨਾਨਕ ਦੇਵ ਦੀ ਸਿਖਿਆ ਦੇ ਖਿਲਾਫ਼ ਹੈ। ਮੈਂ ਇਸ ਸਬੰਧ ਵਿਚ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਹਰ ਰੋਜ਼ ਇਸ ਗੱਲ ਦਾ ਜ਼ਿਕਰ ਕੀਤਾ ਜਾਂਦਾ ਹੈ ਅਤੇ ਮੰਗ ਕੀਤੀ ਜਾਂਦੀ ਹੈ ਕਿ ਸੂਬੇ ਦੀ ਤਰੱਕੀ ਕੀਤੀ ਜਾਵੇ ਅਤੇ ਇਹ ਕਿਹਾ ਜਾਂਦਾ ਹੈ ਕਿ ਸਾਨੂੰ ਸੂਬੇ ਦੀ ਤਰੱਕੀ ਕਰਨੀ ਚਾਹੀਦੀ ਹੈ ਕਿ ਬਿਜਲੀ ਹੋਵੇ, ਪਾਣੀ ਦਾ ਪ੍ਰਬੰਧ ਹਰ ਥਾਂ ਹੋਵੇ, ਸੜਕਾਂ ਹੋਣ, ਮੰਡੀਆਂ ਹੋਣ। ਸਿੰਜਾਈ ਦੀਆਂ ਸਕੀਮਾਂ ਨੂੰ ਪੂਰਾ ਕੀਤਾ ਜਾਵੇ। ਸਕੂਲ ਅਤੇ ਕਾਲਜ ਹੋਣ ਪਰ ਨਾਲ ਹੀ ਇਹ ਕਹਿ ਦਿਤਾ ਜਾਵੇ ਕਿ ਇਨ੍ਹਾਂ ਸਾਰਿਆਂ ਕੰਮਾਂ ਲਈ ਰੁਪਿਆ ਨਾ ਦਿਤਾ ਜਾਵੇ ਤਾਂ ਕੀ ਮੈਂ ਪੁਛਦਾ ਹਾਂ ਕਿ ਸਰਕਾਰ ਕੋਈ ਜਾਦੂਗਰ ਹੈ ਕਿ ਨੋਟ ਬਣਾ ਬਣਾ ਕੇ ਸਾਰੀਆਂ ਸਕੀਮਾਂ ਨੂੰ ਸਿਰੇ ਚੜ੍ਹਾ ਦੇਵੇਗੀ (ਵਿਘਨ) ਇਨ੍ਹਾਂ ਨੇ ਆਪਣੀ ਸਪੀਚ ਵਿਚ ਕਿਹਾ ਹੈ ਮਾਮਲਾ ਇਕਠਾ ਨਹੀਂ ਕਰਨਾ ਚਾਹੀਦਾ। (ਵਿਘਨ)

(ਇਸ ਸਮੇਂ ਮੇਜਰ ਹਰਿੰਦਰ ਸਿੰਘ ਬੋਲਣ ਲਈ ਖੜੇ ਹੋਏ) (ਵਿਘਨ)

(ਸਰਦਾਰ ਜਗਦੇਵ ਸਿੰਘ, ਰਾਜ ਮੰਤਰੀ, ਵਲੋਂ ਵਿਘਨ)

**ਮੇਜਰ ਹਰਿੰਦਰ ਸਿੰਘ:** ਇਸ ਤਰ੍ਹਾਂ ਝੰਡੀ ਲਾ ਕੇ ਵਡਿਆਂ ਨਹੀਂ ਹੋ ਜਾਈਦਾ। (ਵਿਘਨ) I am a very senior Member of this House. I am a Member of this House for longer period than my hon. friends S. Jagdev Singh, State Minister. (*interruption.*)

ਸੀ. ਐਮ. ਸਾਹਿਬ ਨੇ ਮੇਰੀ ਸਪੀਚ ਦਾ ਗਲਤ ਹਵਾਲਾ ਦਿਤਾ ਹੈ। (ਵਿਘਨ)

**ਮੁੱਖ ਮੰਤਰੀ:** ਅਸੀਂ ਸਾਰੇ ਮੇਜਰ ਸਾਹਿਬ ਦੀ ਬੜੀ ਇੱਜ਼ਤ ਕਰਦੇ ਹਾਂ, ਸਾਨੂੰ ਇਕ ਗਲ ਦਾ ਅਫਸੋਸ ਹੈ ਕਿ ਸਾਡੇ ਵਲ ਨਹੀਂ ਆਏ ਇਹ ਸਾਡੇ ਲਈ ਘਾਟਾ ਹੈ (ਵਿਘਨ) (ਹਾਸਾ)

(**ਵਿਰੋਧੀ ਦਲ ਵਲੋਂ ਇਕ ਮਾਨਯੋਗ ਮੈਂਬਰ:** ਤਾਂ ਹੀ ਤੁਸੀਂ ਸਾਨੂੰ ਇਕ ਅੱਖ ਨਾਲ ਨਹੀਂ ਵੇਖਦੇ।) (ਵਿਘਨ)

**ਮੁੱਖ ਮੰਤਰੀ:** ਦੋ ਅੱਖਾਂ ਮਿਲੀਆਂ ਹੋਈਆਂ ਹਨ ਇਸ ਲਈ ਇਨ੍ਹਾਂ ਨਾਲ ਹੀ ਵੇਖਦਾ ਹਾਂ (ਹਾਸਾ)

**ਕੈਪਟਨ ਰਤਨ ਸਿੰਘ:** ਇਕ ਅੱਖ ਨਾਲ ਵੇਖੋ ਤਾਂ ਹੀ ਗਲ ਬਣ ਸਕਦੀ ਹੈ। (ਵਿਘਨ)

**ਸ੍ਰੀ ਸਪੀਕਰ:** ਰਬ ਨੇ ਇਨ੍ਹਾਂ ਨੂੰ ਦੋ ਅੱਖਾਂ ਦਿਤੀਆਂ ਹੋਈਆਂ ਹਨ, ਇਸ ਲਈ ਇਹ ਦੋਹਾਂ ਨਾਲ ਹੀ ਵੇਖਦੇ ਹਨ (ਹਾਸਾ) (He makes use of both of his eys, which have been granted to him by God.)

**ਇਕ ਮਾਨਯੋਗ ਮੈਂਬਰ:** ਇਨ੍ਹਾਂ ਦੀਆਂ ਤਾਂ ਚਾਰ ਅੱਖਾਂ ਹਨ, ਇਨ੍ਹਾਂ ਐਨਕ ਲਾਈ ਹੋਈ ਹੈ। (ਵਿਘਨ) (ਹਾਸਾ)

**ਮੁੱਖ ਮੰਤਰੀ:** ਇਥੇ ਗੁਰੂ ਨਾਨਕ ਯੂਨੀਵਰਸਿਟੀ ਦਾ ਸਪੀਕਰ ਸਾਹਿਬ ਜ਼ਿਕਰ ਕੀਤਾ ਗਿਆ ਇਹ ਇਕ ਐਸੀ ਯੂਨੀਵਰਸਿਟੀ ਹੈ ਜਿਸ ਦੀ ਜਿੰਨੀ ਤਾਰੀਫ ਕੀਤੀ ਜਾਵੇ ਥੋੜ੍ਹੀ ਹੈ। ਇਸ ਵਿਚ ਹਿਊਮੈਨੇਟੀਜ਼, ਸਾਇੰਸ ਅਤੇ ਹੋਰ ਸਾਹਿਤ ਦੇ ਪੱਖਾਂ ਦੀ ਪੜ੍ਹਾਈ ਦਾ ਪ੍ਰਬੰਧ ਹੋਵੇਗਾ ਅਤੇ ਇਹ ਇਕ ਮਾਡਲ ਯੂਨੀਵਰਸਿਟੀ ਸਰਕਾਰ ਬਣਾਉਣਾ ਚਾਹੁੰਦੀ ਹੈ ਤਾਂ ਕਿ ਹਰ ਪੰਜਾਬੀ ਇਸ ਤੋਂ ਫਾਇਦਾ ਉਠਾ ਸਕੇ। ਇਸ ਵਿਚ ਇਹ ਤਾਂ ਤਮੀਜ਼ ਨਹੀਂ ਰਖੀ ਹੋਈ ਕਿ ਸਿਰਫ ਸਿੱਖ ਮੁੰਡੇ ਹੀ ਪੜ੍ਹ ਸਕਣਗੇ ਸਗੋਂ ਹਰ ਇਕ ਲਈ ਇਹ ਖੁਲ੍ਹੀ ਹੈ ਇਸ ਲਈ ਇਸ ਤਰ੍ਹਾਂ ਦੇ ਮਹਾਨ ਕੰਮ ਲਈ ਰੁਪਏ ਦਾ ਤਾਂ ਪ੍ਰਬੰਧ ਕਰਨਾ ਹੀ ਪੈਣਾ ਹੈ। ਅਤੇ ਫਿਰ ਇਹ ਕੋਈ ਮਾਮੂਲੀ ਜਿਹਾ ਪ੍ਰਾਜੈਕਟ ਨਹੀਂ, ਕਰੋੜਾਂ ਰੁਪਿਆ ਖਰਚ ਕੀਤਾ ਜਾਣਾ ਹੈ। ਅਤੇ ਤਾਂ ਜਾ ਕੇ ਇਹ ਅਦਾਰਾ ਮੁਕੰਮਲ ਹੋਣਾ ਹੈ। ਇਸ ਲਈ ਮੇਜਰ ਸਾਹਿਬ ਨੂੰ ਇਸ ਗੱਲ ਤੇ ਇਤਰਾਜ਼ ਨਹੀਂ ਸੀ ਕਰਨਾ ਚਾਹੀਦਾ ਕਿ ਇਸ ਯੂਨੀਵਰਸਿਟੀ ਬਾਰੇ ਟੈਕਸ ਨਾ ਲਿਆ ਜਾਵੇ ਜਾਂ ਰੁਪਿਆ ਇਕਠਾ ਨਾ ਕੀਤਾ ਜਾਵੇ। (ਵਿਘਨ) ਇਸ ਲਈ ਸਰਚਾਰਜ ਜਿਹੜਾ ਮਾਲੀਏ ਤੇ ਅਤੇ ਸੇਲਜ਼ ਟੈਕਸ ਤੇ ਲਗਾਇਆ ਜਾਣਾ ਹੈ ਦੇ ਬਾਰੇ ਵਿਚ ਕਿਸੇ ਨੂੰ ਇਤਰਾਜ਼ ਨਹੀਂ ਕਰਨਾ ਚਾਹੀਦਾ।

ਇਥੇ ਵੈਲਥ ਟੈਕਸ ਦਾ ਜ਼ਿਕਰ ਕੀਤਾ ਗਿਆ। ਐਗਰੀਕਲਚਰਲ ਵੈਲਥ ਟੈਕਸ ਤਜਵੀਜ਼ ਕੀਤਾ ਗਿਆ ਹੈ ਅਤੇ ਇਸ ਦੇ ਹੱਕ ਵਿਚ ਉਹ ਮਿਤਰ ਹਨ ਜਿਹੜੇ ਆਪਣੇ ਆਪ ਨੂੰ ਪੀਜ਼ੈਂਟ ਅਤੇ ਕਿਸਾਨ ਦੇ ਸੱਚੇ ਮਿੱਤਰ ਕਹਿੰਦੇ ਹਨ, ਉਹ ਕਹਿੰਦੇ ਹਨ ਕਿ ਇਹ ਟੈਕਸ ਲਗਣਾ ਚਾਹੀਦਾ ਹੈ ਪਰ

ਮੈਂ ਇਥੇ ਸਪੀਕਰ ਸਾਹਿਬ, ਆਪ ਦੀ ਰਾਹੀਂ, ਇਹ ਦਸਣਾ ਚਾਹੁੰਦਾ ਹਾਂ ਕਿ ਟੈਕਸ ਇੰਨਾਂ ਕੰਪਲੀਕੇਟਿਡ ਬਣਾ ਦਿਤਾ ਗਿਆ ਹੈ ਕਿ ਇਸ ਨਾਲ ਹਰ ਇਕ ਕਿਸਾਨ ਨੂੰ ਪਰੇਸ਼ਾਨੀ ਹੋਵੇਗੀ। ਅਤੇ ਫਿਰ ਇਸ ਵਿਚ ਕੋਈ ਹਦ ਮੁਕਰਰ ਨਹੀਂ ਕੀਤੀ ਗਈ। ਜਿਸ ਤਰ੍ਹਾਂ ਕਿ ਮੇਰੇ ਮਿੱਤਰਾਂ ਨੇ ਦਸਿਆ ਹੈ, ਮੇਰਾ ਖਿਆਲ ਹੈ ਉਨ੍ਹਾਂ ਇਸ ਨੂੰ ਚੰਗੀ ਤਰ੍ਹਾਂ ਸਮਝਿਆ ਨਹੀਂ, ਇਹ ਤਾਂ ਇੰਨਾ ਕੰਪਲੀਕੇਟਿਡ ਹੈ ਕਿ ਇਕ ਏਕੜ ਤੇ ਵੀ ਲਗ ਸਕਦਾ ਹੈ। ਮੇਰੇ ਦੋਸਤਾਂ ਨੇ ਇਸ ਨੂੰ ਦੇਖਿਆ ਨਹੀਂ ਅਤੇ ਫਿਰ ਜਿੰਨੇ ਫਾਰਮ ਇਸ ਵਿਚ ਭਰਨੇ ਪੈਂਦੇ ਹਨ ਉਹ ਹੋਰ ਵੀ ਪਰੇਸ਼ਾਨ ਕਰਨ ਵਾਲੇ ਹਨ। ਇਸ ਲਈ ਮੈਂ ਸਮਝਦਾ ਹਾਂ ਕਿ ਐਗਰੀਕਲਚਰਲ ਵੈਲਥ ਟੈਕਸ ਨੂੰ ਕੈਂਸਲ ਹੀ ਕਰਨਾ ਚਾਹੀਦਾ ਹੈ ਨਹੀਂ ਤਾਂ ਕਿਸਾਨ ਵਿਚਾਰੇ ਹਰ ਰੋਜ਼ ਕਚਹਿਰੀਆਂ ਵਿਚ ਹੀ ਰਿਹਾ ਕਰਨਗੇ ਅਤੇ ਉਨ੍ਹਾਂ ਦੀ ਇਗਨੋਰੈਂਸ ਨੂੰ ਐਕਸਪਲਾਇਟ ਕੀਤਾ ਜਾਵੇਗਾ ਅਤੇ ਜੇਕਰ ਕੋਈ ਫਾਰਮ ਰਹਿ ਗਿਆ ਜਾਂ ਕੋਈ ਗਲ ਰਹਿ ਗਈ ਤਾਂ ਉਨ੍ਹਾਂ ਦੀ ਜਾਇਦਾਦ ਜ਼ਬਤ ਕੀਤੀ ਜਾਵੇਗੀ। ਜੇਕਰ ਇਹ ਜਾਇਦਾਦ ਜ਼ਬਤ ਹੋ ਕੇ ਡਾਂਗ ਸਾਹਿਬ ਨੂੰ ਮਿਲ ਜਾਂਦੀ ਤਾਂ ਕੁਝ ਗਲ ਸਮਝ ਆ ਸਕਦੀ ਸੀ ਪਰ ਇਸ ਤਰ੍ਹਾਂ ਇਸ ਕੇਸ ਵਿਚ ਨਹੀਂ। ਇਸ ਲਈ ਮੈਂ ਇਸ ਟੈਕਸ ਦੀ ਮੁਖਾਲਫਿਤ ਕਰਦਾ ਹਾਂ (ਵਿਘਨ) (ਸ਼ੋਰ)।

**Mr. Speaker : Order please.**

**ਮੁੱਖ ਮੰਤਰੀ**: ਇਸ ਟੈਕਸ ਵਿਚ ਹਦ ਕੋਈ ਮੁਕਰਰ ਨਹੀਂ ਕੀਤੀ ਹੋਈ। ਡਾਂਗ ਸਾਹਿਬ ਦਾ ਜ਼ਿਕਰ ਇਸ ਲਈ ਕੀਤਾ ਸੀ ਕਿ ਉਹ ਇਸ ਟੈਕਸ ਦੀ ਹਮਾਇਤ ਕਰਦੇ ਹਨ ਪਰ ਮੈਂ ਇਹ ਸਮਝਦਾ ਹਾਂ ਕਿ ਐਗਰੀਕਲਚਰਲ ਵੈਲਥ ਟੈਕਸ ਕਿਸਾਨ ਲਈ ਬਹੁਤ ਖਤਰਨਾਕ ਚੀਜ਼ ਹੈ। ਇਸ ਦੀ ਥਾਂ ਤੇ ਆਬਿਆਨਾ ਵਧਾ ਦੇਈਏ, ਰੈਵੇਨਿਯੂ ਵਧਾ ਦੇਈਏ, ਤਾਂ ਅਸੀਂ ਸਮਝ ਸਕਦੇ ਸਾਂ ਪਰ ਇਹ ਟੈਕਸ ਠੀਕ ਨਹੀਂ ਅਤੇ ਇਸ ਨੂੰ ਅਸੀਂ ਆਪਣੇ ਸੂਬੇ ਵਿਚ ਪਰਮਿਟ ਨਹੀਂ ਕਰਾਂਗੇ। ਇਹ ਜਾਇਜ਼ ਗਲ ਨਹੀਂ। (ਵਿਘਨ)

ਫਿਰ ਇਥੇ ਮੇਰੇ ਦੋਸਤਾਂ ਨੇ ਇਹ ਕਿਹਾ ਕਿ ਚੀਫ ਮਨਿਸਟਰ ਰਜਵਾੜਿਆਂ ਦੀ ਮਦਦ ਕਰਦਾ ਹੈ। ਮੈਂ ਕੋਈ ਕਿਤੇ ਸਟੇਟਮੈਂਟ ਦੇ ਦਿਤੀ। ਇਨ੍ਹਾਂ ਨੇ ਇਸ ਗਲ ਦਾ ਬਹੁਤ ਚਰਚਾ ਕੀਤਾ ਕਿ ਰਜਵਾੜਿਆਂ ਦੀ ਮਦਦ ਲਈ ਇਨ੍ਹਾਂ ਇਕ ਚਿਠੀ ਲਿਖੀ। ਮੈਂ ਇਨ੍ਹਾਂ ਨੂੰ ਦਸਣਾ ਚਾਹੁੰਦਾ ਹਾਂ ਕਿ ਮੈਂ ਕਿਹੜੀ ਮਦਦ ਕਰ ਦਿੱਤੀ ਹੈ। ਚਿੱਠੀ ਲਿਖ ਦਿਤੀ ਹੈ ਇਸ ਵਿਚ ਕੋਈ ਹਰਜ ਵਾਲੀ ਗਲ ਨਹੀਂ। ਮੇਰਾ ਇਹ ਪੱਕਾ ਵਿਸ਼ੂ ਹੈ ਅਤੇ ਉਹ ਨਿਰੋਲ ਮਾਰੈਲੇਟੀ ਤੇ ਬੇਸਡ ਹੈ। ਕਿਉਂਕਿ ਕਿਸੇ ਕਾਗਜ਼ ਤੇ ਕਬਜ਼ਾ ਲੈਣ ਵਾਲਾ ਅੰਗੂਠਾ ਲਗਾ ਦੇਵੇ ਅਤੇ ਫਿਰ ਮੁਕਰ ਜਾਵੇ ਤਾਂ ਇਹ ਗਲ ਠੀਕ ਨਹੀਂ। ਇਹ ਇਕ ਇਮਮਾਰਲ ਐਕਟ ਹੋਵੇਗਾ। ਇਸ ਲਈ ਮੈਂ ਸਮਝਦਾ ਹਾਂ ਕਿ ਇਕ ਰਾਜੇ ਦੀ ਆਪਣੀ ਅਰਬਾਂ ਰੁਪਏ ਦੀ ਜਾਇਦਾਦ ਸੀ ਅਤੇ ਉਹ ਆਪਣੀ ਸਟੇਟ ਨੂੰ ਖੁਦ ਮੁਖਤਾਰ ਰਖ ਸਕਦੇ ਸਨ। ਅੰਗ੍ਰੇਜ਼ ਜਾਣ ਲਗਿਆਂ ਉਨ੍ਹਾਂ ਨੂੰ ਇਖਤਿਆਰ ਦੇ ਗਏ ਸਨ। ਇਸ ਲਈ ਜਦ ਉਨ੍ਹਾਂ ਨੇ ਸਟੇਟ ਨੂੰ ਭਾਰਤ ਵਿਚ ਮਿਲਾਇਆ ਤਾਂ ਇਹ ਉਨ੍ਹਾਂ ਨਾਲ ਜਿਹੜੀ ਕਮਿਟਮੈਂਟ ਕੀਤੀ ਗਈ ਪ੍ਰਿਵੀ ਪਰਸਿਜ਼ ਦੀ ਇਸ ਨੂੰ ਆਨਰ ਕਰਨਾ ਚਾਹੀਦਾ ਹੈ। ਇਨ੍ਹਾਂ ਨੂੰ ਬੰਦ ਨਹੀਂ ਕਰਨਾ ਚਾਹੀਦਾ ਅਤੇ ਇਨ੍ਹਾਂ ਦੇ ਬਾਰੇ ਵਿਚ ਯੂਨੀਲੇਟਰਿਲ ਕੋਈ ਫੈਸਲਾ ਨਹੀਂ ਹੋਣਾ ਚਾਹੀਦਾ। ਜਿਹੜਾ ਸਾਲਮ ਪਲੈਜ ਸਰਕਾਰ ਨੇ ਇਨ੍ਹਾਂ ਰਾਜਿਆਂ ਨਾਲ ਕੀਤਾ ਹੈ ਇਸ ਨੂੰ ਵਿਦੜਰਾ ਨਹੀਂ ਕਰਨਾ ਚਾਹੀਦਾ ਅਤੇ ਮੈਂ ਇਹ ਤਜਵੀਜ਼ ਦਿਤੀ ਹੈ ਕਿ ਇਸ ਗੱਲ ਦਾ ਫੈਸਲਾ ਇਕ ਰਾਉਂਡ ਟੇਬਲ ਕਾਂਨਫਰੰਸ ਕਰਕੇ ਕੀਤਾ ਜਾਣਾ ਚਾਹੀਦਾ ਹੈ। ਫਿਰ ਕਿਹਾ ਗਿਆ ਕਿ ਮੈਂ ਰਾਜਿਆਂ ਦੀ ਮਦਦ ਲੈਂਦਾ ਹਾਂ। ਇਸ ਵਿਚ ਕਿਹੜੀ ਗੱਲ ਮਾੜੀ ਕੀਤੀ ਹੈ ਅਤੇ ਨਾਲ ਹੀ ਰਾਜਿਆਂ ਦੀ ਮਦਦ ਕਿਹੜਾ ਨਹੀਂ ਲੈਂਦਾ। ਕੇਂਦਰ ਦੀ ਸਰਕਾਰ ਵੀ ਤਾਂ ਰਾਜਿਆਂ ਦੀ ਮਦਦ ਲੈਂਦੀ ਹੈ ਕਦੇ ਅਮਰੀਕਾ ਦੇ ਰਾਜੇ ਦੀ ਮਦਦ ਲੈ ਲਈ ਕਦੇ ਰੂਸ ਦੇ ਰਾਜੇ ਦੀ ਮਦਦ ਲੈ ਲਈ (ਵਿਘਨ)

[ਮੁੱਖ ਮੰਤਰੀ]
ਹਰ ਕੋਈ ਰਾਜਿਆਂ ਦੀ ਮਦਦ ਲੈਂਦਾ ਹੈ ਪਰ ਇਨ੍ਹਾਂ ਨਾਲ ਕੀਤੇ ਪਲੈਜ ਨਹੀਂ ਤੋੜੇ ਜਾ ਸਕਦੇ। ਸਾਡੇ ਵਿਚ ਵੀ ਰਾਜਾ ਬੈਠਾ ਹੋਇਆ ਹੈ ਤੁਸੀਂ ਤਾਂ ਕਲ ਕਹੋਗੇ ਕਿ ਇਸ ਨੂੰ ਕੱਢ ਦਿਤਾ ਜਾਵੇ, ਅਸੀਂ ਕਿਵੇਂ ਕਢ ਸਕਦੇ ਹਾਂ। (ਵਿਘਨ)

**ਸਰਦਾਰ ਉਮਰਾਓ ਸਿੰਘ:** ਰਾਜਾ ਨਰਿੰਦਰ ਸਿੰਘ ਤਾਂ ਨਕਲੀ ਰਾਜਾ ਹੈ। (ਹਾਸਾ)

**ਮੁੱਖ ਮੰਤਰੀ:** ਮੇਰਾ ਭਾਵ ਇਹ ਸੀ ਕਿ ਯੂਨੀਲੇਟਰਲ ਫੈਸਲਾ ਕੋਈ ਨਾ ਕੀਤਾ ਜਾਵੇ ਅਤੇ ਸਾਲਮ ਪਲੈਜ ਨੂੰ ਆਨਰ ਕੀਤਾ ਜਾਵੇ। ਇਸ ਵਿਚ ਮੈਂ ਸਮਝਦਾ ਹਾਂ ਕਿ ਕੋਈ ਮਾੜੀ ਗੱਲ ਮੈਂ ਨਹੀਂ ਕੀਤੀ।

ਫਿਰ ਇਥੇ ਇਕ ਗਲ ਸਰਦਾਰ ਆਤਮਾ ਸਿੰਘ, ਮਾਲ ਮੰਤਰੀ, ਦੇ ਬਾਰੇ ਵਿਚ ਕੀਤੀ ਗਈ। ਉਨ੍ਹਾਂ ਤੇ ਇਲਜ਼ਾਮ ਲਗਾਇਆ ਗਿਆ। ਬੁਧਵਾਰ ਨੂੰ ਡਿਪਟੀ ਲੀਡਰ ਆਫ ਦੀ ਅਪੋਜ਼ੀਸ਼ਨ ਕੈਪਟਨ ਰਤਨ ਸਿੰਘ ਵਲੋਂ, ਚਾਰਜ ਉਨ੍ਹਾਂ ਤੇ ਲਗਾਏ ਗਏ ਕਿ ਉਨ੍ਹਾਂ ਦੇ ਰਿਸ਼ਤੇਦਾਰਾਂ ਪਾਸ ਜ਼ਮੀਨ ਹੈ। ਇਸ ਸਬੰਧ ਵਿਚ ਮੈਂ ਇਹ ਕਹਾਂਗਾ ਕਿ ਸਾਰੇ ਆਨਰੇਬਲ ਮੈਂਬਰਾਂ ਨੂੰ ਪਤਾ ਹੈ ਕਿ ਇਨਫੀਰੀਅਰ ਅਤੇ ਬੰਜਰ ਜ਼ਮੀਨਾਂ ਤੇ ਅਨਆਥੋਰਾਈਜ਼ਡ ਅਕੂਪੇਸ਼ਨ ਹੋਈ ਹੈ। ਇਸ ਦੇ ਬਾਰੇ ਵਿਚ ਮੈਂ ਅਗੇ ਵੀ ਕਿਹਾ ਹੈ ਅਤੇ ਹੁਣ ਵੀ ਕਹਾਂਗਾ ਕਿ ਇਸ ਵਿਚ ਤੁਹਾਡੀ ਸਾਰਿਆਂ ਦੀ ਮਦਦ ਦੀ ਲੋੜ ਹੈ। ਜਿਹੜੀ ਵੀ ਜ਼ਮੀਨ ਇਸ ਤਰ੍ਹਾਂ ਦੀ ਚਾਹੇ ਸਰਦਾਰ ਆਤਮਾ ਸਿੰਘ ਦੇ ਰਿਸ਼ਤੇਦਾਰਾਂ ਪਾਸ ਜਾਂ ਕਿਸੇ ਹੋਰ ਦੇ ਪਾਸ ਹੈ ਜਾਂ ਨਾਜਾਇਜ਼ ਕਬਜ਼ੇ ਵਿਚ ਹੈ, ਜਦੋਂ ਆਕਸ਼ਨ ਸ਼ੁਰੂ ਹੋਈ ਤਾਂ ਸਭ ਕੋਲੋਂ ਲੈ ਲੀਤੀ ਜਾਵੇਗੀ। (ਪ੍ਰਸ਼ੰਸਾ)

[ਚੌਧਰੀ ਜਗਤ ਰਾਮ ਪੁਆਇੰਟ ਆਫ ਇਨਫਰਮੇਸ਼ਨ ਤੇ ਖੜੇ ਹੋਏ]

**Mr. Speaker: Please resume your seat.**

**ਮੁੱਖ ਮੰਤਰੀ:** ਕੋਈ ਜੇਕਰ ਜ਼ਿਮੀਦਾਰ ਹੈ ਅਤੇ ਖੇਤੀ ਕਰਦਾ ਹੈ ਤਾਂ ਉਸ ਦੇ ਬਾਰੇ ਵਿਚ ਉਸ ਨੂੰ ਉਸ ਦੇ ਜਾਇਜ਼ ਹਕਾਂ ਤੋਂ ਰੋਕਿਆ ਨਹੀਂ ਜਾ ਸਕਦਾ ਪਰ ਜਿਥੇ ਕੋਈ ਇਨਫੀਰੀਅਰ ਇਵੈਕਯੂ ਲੈਂਡ ਜਾਂ ਬੰਜਰ ਜ਼ਮੀਨ ਕਿਸੇ ਪਾਸ ਹੈ ਭਾਵੇਂ ਕਿਸੇ ਮੰਤਰੀ ਦੇ ਜਾਂ ਸਰਦਾਰ ਆਤਮਾ ਸਿੰਘ ਦੇ ਕਿਸੇ ਰਿਸ਼ਤੇਦਾਰ ਨੇ ਜਾਂ ਕਿਸੇ ਹੋਰ ਲਖਪਤੀ ਨੇ ਗਰੈਬ ਕੀਤੀ ਹੋਈ ਹੈ ਅਤੇ ਰੋਕੀ ਹੋਈ ਹੈ ਉਸ ਦਾ ਉਸ ਜ਼ਮੀਨ ਤੇ ਨਾਜਾਇਜ਼ ਕਬਜ਼ਾ ਹੈ ਤਾਂ ਜਦ ਸਰਕਾਰ ਇਸ ਜ਼ਮੀਨ ਨੂੰ ਆਕਸ਼ਨ ਕਰੇਗੀ ਤਾਂ ਇਨ੍ਹਾਂ ਕਬਜ਼ਾ ਕਰਨ ਵਾਲਿਆਂ ਨੂੰ ਕੱਢ ਦਿਤਾ ਜਾਵੇਗਾ, ਕਿਸੇ ਨਾਲ ਰਿਆਇਤ ਨਹੀਂ ਕੀਤੀ ਜਾਵੇਗੀ। ਅਤੇ ਜੇਕਰ ਕਿਸੇ ਨੇ ਗਲਤ ਤਰੀਕੇ ਨਾਲ ਅਲਾਟ ਕਰਾਈ ਹੋਈ ਹੈ ਤਾਂ ਉਸ ਦੀ ਪੜਤਾਲ ਕਰ ਲਵਾਂਗਾ।

**ਅਪੋਜ਼ੀਸ਼ਨ ਦੇ ਕੁਝ ਮੈਂਬਰ :** ਇਸ ਗਲ ਦੀ ਇਨਕੁਆਇਰੀ ਕਰਾਣੀ ਚਾਹੀਦੀ ਹੈ ਕਿ ਕੀ ਇਨ੍ਹਾਂ ਦੇ ਰਿਸ਼ਤੇਦਾਰਾਂ ਦੇ ਨਾਮ ਤੇ ਜ਼ਮੀਨ ਹੈ ਅਤੇ ਉਨ੍ਹਾਂ ਦਾ ਨਾਜਾਇਜ਼ ਕਬਜ਼ਾ ਹੈ ?

**ਮੁੱਖ ਮੰਤਰੀ :** ਸਰਕਾਰ ਇਸ ਗਲ ਦੀ ਇਨਕੁਆਇਰੀ ਵੀ ਕਰ ਲਵੇਗੀ। (ਵਿਘਨ)

**ਕੈਪਟਨ ਰਤਨ ਸਿੰਘ:** ਮੈਂ ਤਾਂ ਗਿਰਦਾਵਰੀਆਂ ਵਿਖਾਈਆਂ ਸਨ, ਪਹਿਲੀਆਂ ਤੋੜ ਕੇ ਨਵੀਆਂ ਬਣਾਈਆਂ ਗਈਆਂ ਹਨ। (ਵਿਘਨ)

**ਸ੍ਰੀ ਸਪੀਕਰ :** ਪਰ ਗਿਰਦਾਵਰੀਆਂ ਵਿਚ ਤਾਂ ਇਹ ਜ਼ਮੀਨ ਬੰਜਰ ਕਦੀਮ ਲਿਖੀ ਹੈ, ਵਾਹੀ ਹੋਈ ਨਹੀਂ ਲਿਖੀ ਹੋਈ। (But in the Girdawaris this land has been shown as Banjar Qadim and not as cultivated by anybody).

**ਮੁੱਖ ਮੰਤਰੀ:** ਮੈਂ ਇਹੀ ਅਰਜ਼ ਕਰਨੀ ਚਾਹੁੰਦਾ ਹਾਂ ਕਿ ਜਿਥੇ ਵੀ ਕਿਤੇ ਅਨਆਥੋਰਾਈਜ਼ਡ ਕਬਜ਼ਾ ਹੈ ਅਤੇ ਜਿਹੜੀ ਬੰਜਰ ਕਦੀਮ ਜ਼ਮੀਨ ਦੀਆਂ ਗਿਰਦਾਵਰੀਆਂ ਹਨ ਅਤੇ ਪਹਿਲਾਂ

ਕਾਸ਼ਤ ਨਹੀਂ ਸੀ ਕੀਤੀ ਹੋਈ ਅਤੇ ਇਹ ਹੋਰਨਾਂ ਦੇ ਕਬਜ਼ੇ ਵਿਚ ਵੀ ਹੈ, ਭਾਵੇਂ ਇਸ ਵਿਚ ਸਰਦਾਰ ਆਤਮਾ ਸਿੰਘ ਦੇ ਰਿਸ਼ਤੇਦਾਰ ਵੀ ਹੋਣ, ਕਿਸੇ ਨੂੰ ਫਾਇਦਾ ਨਹੀਂ ਪਹੁੰਚਾ ਸਕਦੀਆਂ, ਜਿਨ੍ਹਾਂ ਵੀ ਅਨਆਥੋਰਾਈਜ਼ਡ ਕਬਜ਼ਾ ਹੈ ਸਾਰਾ ਉਠਾਇਆ ਜਾਵੇਗਾ । (ਪ੍ਰਸ਼ੰਸਾ) ਮੈਂ ਏਨਾਂ ਕਹਿ ਕੇ ਆਪ ਦਾ ਧੰਨਵਾਦ ਕਰਦਾ ਹਾਂ ।

## PERSONAL EXPLANATION BY MAJOR HARINDER SINGH

**ਮੇਜਰ ਹਰਿੰਦਰ ਸਿੰਘ** : ਆਨ ਏ ਪੁਆਇੰਟ ਆਫ ਪਰਸਨਲ ਐਕਸਪਲੇਨੇਸ਼ਨ, ਸਪੀਕਰ ਸਾਹਿਬ, ਪੇਸ਼ਤਰ ਇਸ ਦੇ ਕਿ ਮੈਂ ਪਰਸਨਲ ਐਕਸਪਲੇਨੇਸ਼ਨ ਦਿਆਂ ਮੈਂ ਇਹ ਬੇਨਤੀ ਕਰਾਂਗਾ ਕਿ ਆਪ ਕ੍ਰਿਪਾ ਕਰਕੇ ਮੈਨੂੰ ਸੁਣ ਲੈਣਾ ਅਤੇ ਕਿਸੇ ਨੂੰ ਡਿਫੈਂਡ ਕਰਨ ਦਾ ਯਤਨ ਨਾ ਕਰਨਾ । (ਵਿਘਨ) ਮੈਂ ਕਿਸੇ ਕੰਟ੍ਰੋਵਰਸੀ ਵਿਚ ਨਹੀਂ ਪੈਣਾ ਚਾਹੁੰਦਾ ਅਤੇ ਨਾ ਹੀ ਉਲਝਣਾ ਚਾਹੁੰਦਾ ਹਾਂ। (ਵਿਘਨ)

**ਕੁਝ ਮੈਂਬਰ** : ਇਹ ਤਾਂ ਚੇਅਰ ਤੇ ਐਸਪਰਸ਼ਨ ਹੈ ਜੀ। (ਵਿਘਨ)

**ਸ਼੍ਰੀ ਸਪੀਕਰ** : ਤੁਸੀਂ ਮੇਜਰ ਸਾਹਿਬ ਬਜ਼ੁਰਗ ਹੋ, ਤੁਸੀਂ ਜੋ ਕਹੋ ਸਿਰ ਮੱਥੇ ਤੇ ਹੈ। (ਵਿਘਨ) You are an elderly p son and I will not mind whatever you may say.)

**ਮੇਜਰ ਹਰਿੰਦਰ ਸਿਘ** : ਜੇਕਰ ਇਸ ਵਿਚ ਤੁਹਾਡੀ ਚੇਅਰ ਤੇ ਐਸਪਰਸ਼ਨ ਹੋਈ ਹੈ ਤਾਂ ਮੈਂ ਵਿਦਡਰਾ ਕਰ ਲੈਂਦਾ ਹਾਂ । (ਵਿਘਨ)

**ਸ਼੍ਰੀ ਸਪੀਕਰ**: ਤੁਹਾਡੀ ਐਸਪਰਸ਼ਨ ਨੂੰ ਮੇਜਰ ਸਾਹਿਬ ਮੈਂ ਐਸਪਰਸ਼ਨ ਨਹੀਂ ਸਮਝਾਂਗਾ। (Major Sahib, even if you make some aspersions on me, I will overlook them.)

**ਮੇਜਰ ਹਰਿੰਦਰ ਸਿੰਘ** : ਇਹ ਤੁਹਾਡੀ ਮਿਹਰਬਾਨੀ ਹੈ ਕਿ ਤੁਹਾਡੇ ਮੇਰੇ ਮੁਤਾਲਿਕ ਇਸ ਤਰ੍ਹਾਂ ਦੇ ਖਿਆਲਾਤ ਹਨ, ਪਰ ਕਈ ਸਜਨਾਂ ਦੀ ਆਦਤ ਹੁੰਦੀ ਹੈ ਕਿ ਉਹ ਕਿਸੇ ਗੱਲ ਨੂੰ ਮਰੋੜ ਤਰੋੜ ਕੇ ਪੇਸ਼ ਕਰਦੇ ਹਨ। (ਵਿਘਨ)

**ਮੁੱਖ ਮੰਤਰੀ**: ਤੁਸੀਂ ਤਾਂ ਆਪ ਇਲਾਸਟਿਕ ਹੋ, ਮੋੜ ਤਰੋੜ ਫੇਰ ਤੁਹਾਨੂੰ ਕੀ ਔਖੇ ਹਨ ? (ਹਾਸਾ)

**ਮੇਜਰ ਹਰਿੰਦਰ ਸਿੰਘ** : ਏਥੇ ਲੀਡਰ ਆਫ ਦੀ ਹਾਊਸ ਨੇ ਕੁਝ ਗੱਲਾਂ ਕਹੀਆਂ ਹਨ, ਇਨ੍ਹਾਂ 4-5 ਪੁਆਇਟਸ ਦੇ ਵਿਚੋਂ ਇਕ ਗੱਲ ਮੇਰੇ ਨਾਲ ਵੀ ਤੁਅੱਲਕ ਰਖਦੀ ਹੈ। ਹੋਰ ਜਿਹੜੇ ਸਜਨ ਬੈਠੇ ਹਨ ਉਨ੍ਹਾਂ ਵਿਚੋਂ ਭਾਵੇਂ ਕੋਈ ਪ੍ਰੈਕਟੀਕਲੀ ਇਨਵਾਲਵਡ ਹੋਵੇ ਜਾਂ ਨਾਂ ਪਰ ਮੈਂ ਆਪਣੇ ਬਾਰੇ ਪਰਸਨਲ ਐਕਸਪਲੇਨੇਸ਼ਨ ਦੇਣ ਦੀ ਜ਼ਰੂਰ ਜ਼ਰੂਰਤ ਸਮਝੀ ਹੈ।

**ਮੁੱਖ ਮੰਤਰੀ**: ਤੁਹਾਨੂੰ ਉਨ੍ਹਾਂ ਤੋਂ ਕੀ ਤੁਸੀਂ ਆਪਣਾ ਐਕਸਪਲੇਨੇਸ਼ਨ ਦਿਓ।

**ਮੇਜਰ ਹਰਿੰਦਰ ਸਿੰਘ** : ਮੈਨੂੰ ਇਹ ਕਹਿਣ ਦੇ ਵਿਚ ਕੋਈ ਵੀ ਝਿਜਕ ਨਹੀਂ ਕਿ ਮੈਂ ਉਨ੍ਹਾਂ ਦੇ ਨਾਲੋਂ ਬੇਹਤਰ ਸਿੱਖ ਪਖ ਪੇਸ਼ ਕਰ ਸਕਦਾ ਹਾਂ . . .

**ਇਕ ਮੈਂਬਰ** : ਇਹ ਅਖਬਾਰਾਂ ਵਿਚ ਖਬਰ ਕਢਾਉਣੀ ਚਾਹੁੰਦੇ ਹਨ।

**Chief Minister** : Mr. Speaker, personal explanation is a personal explanation and the hon. Member can't go beyond its scope.

[ਮੇਜਰ ਹਰਿੰਦਰ ਸਿੰਘ]
ਏਥੇ ਲੀਡਰ ਆਫ ਦੀ ਹਾਊਸ ਨੇ ਜ਼ਿਕਰ ਕੀਤਾ ਕਿ ਮੈਂ ਗੁਰੂ ਨਾਨਕ ਯੂਨੀਵਰਸਿਟੀ ਨੂੰ ਅਪੋਜ਼ ਕਰਦਾ ਹਾਂ (ਇਕ ਆਵਾਜ਼: ਬੰਦ ਕਰਨ ਲਈ ਕਿਹਾ ਹੋਵੇਗਾ)।

ਮੈਂ ਬੰਦ ਕਰਨ ਲਈ ਬਿਲਕੁਲ ਨਹੀਂ ਆਖਿਆ, ਮੈਂ ਤਾਂ ਇਹ ਆਖਿਆ ਸੀ ਕਿ ਪੰਜਾਬ ਦੀ ਡਿਵੈਲਪਮੈਂਟ ਦੇ ਵਾਸਤੇ ਜੋ ਵੀ ਸਜਣ ਟੈਕਸ ਦੇ ਸਕਦੇ ਹਨ ਉਨ੍ਹਾਂ ਨੂੰ ਜ਼ਰੂਰ ਦੇਣਾ ਚਾਹੀਦਾ ਹੈ, ਇਹ ਇਕ ਰੀਕਾਰਡ ਦੀ ਚੀਜ਼ ਹੈ ਬੇਸ਼ਕ ਕਢਾਕੇ ਵੇਖ ਲਓ । ਮੈਂ ਇਹ ਆਖਿਆ ਸੀ, ਜਦੋਂ ਗੁਰੂ ਨਾਨਕ ਯੂਨੀਵਰਸਟੀ ਦਾ ਨੀਂਹ ਪੱਥਰ ਰਖਿਆ ਗਿਆ ਸੀ, ਕਿ ਸਰਕਾਰ ਨੇ ਬੜਾ ਨੇਕ ਕੰਮ ਕੀਤਾ ਹੈ, ਮੈਂ ਇਸ ਦੇ ਲਈ ਸਰਕਾਰ ਨੂੰ ਮੁਬਾਰਕਬਾਦ ਦਿਤੀ ਸੀ । ਜਦੋਂ ਮੈਂ ਗਵਰਨਰ ਐਡਰੈਸ ਤੇ ਪਿਛਲੇ ਦਿਨੀਂ ਇਸ ਬਾਰੇ ਬੋਲਿਆ ਸੀ, ਉਸ ਵੇਲੇ ਵੀ ਮੈਂ ਮੁਬਾਰਕਬਾਦ ਦਿਤੀ ਸੀ ਅਤੇ ਇਹ ਕਿਹਾ ਸੀ ਕਿ ਗੁਰੂ ਨਾਨਕ ਦੇ ਨਾਉਂ ਦਾ ਸਾਰੀ ਦੁਨੀਆਂ ਤੇ ਇਤਨਾ ਅਸਰ ਹੈ ਕਿ ਇਸ ਦੀ ਮਿਸਾਲ ਮਿਲਣੀ ਮੁਸ਼ਕਲ ਹੈ, ਪਰ ਜਦੋਂ ਜਦੋਂ ਇਸ ਮੁਕਦਸ ਨਾਉਂ ਦੇ ਨਾਲ ਟੈਕਸ ਲਾਉਣ ਦਾ ਨਾਉਂ ਆਉਂਦਾ ਹੈ ਤਾਂ ਮੈਨੂੰ ਉਰਦੂ ਦਾ ਸ਼ਬਦ ਜਬਰ ਜਿਸ ਦਾ ਜੇ ਤਰਜਮਾ ਕੀਤਾ ਜਾਵੇ 'ਜਜ਼ੀਆ' ਆਖਿਆ ਜਾਂਦਾ ਹੈ ਯਾਦ ਆਉਂਦਾ ਹੈ। ਜਿਥੇ ਗੁਰੂ ਨਾਨਕ ਸਾਹਿਬ ਦਾ ਨਾਉਂ ਆਉਂਦਾ ਹੈ ਉਥੇ ਲੋਕਾਂ ਦੇ ਮਨਾਂ ਦੇ ਵਿਚ ਅਕੀਦਤ ਅਤੇ ਸ਼ਰਧਾ ਵਧਦੀ ਹੈ। ਜਿਥੇ ਅਕੀਦਤ ਅਤੇ ਸ਼ਰਧਾ ਦਾ ਸਵਾਲ ਹੋਵੇ ਉਥੇ ਸਾਨੂੰ ਹਰਗਿਜ਼ ਡਰਨਾ ਨਹੀਂ ਚਾਹੀਦਾ, ਤੁਸੀਂ ਜੇ ਇਸ ਯੂਨੀਵਰਸਟੀ ਲਈ 5 ਕਰੋੜ ਮੰਗਦੇ ਹੋ 10 ਕਰੋੜ ਇਕੱਠਾ ਹੋਵੇਗਾ ਜੇਕਰ ਤੁਸੀਂ ਟੈਕਸ ਛਡ ਕੇ ਵਾਲੈਂਟੈਰੀਲੀ ਕੰਟਰੀਬੀਊਸ਼ਨ ਲਉ। ਮੈਂ ਤਾਂ ਇਹ ਕਿਹਾ ਸੀ ਟੈਕਸ ਕੰਪਲਸਰੀ ਨਾ ਹੋਵੇ ਇਹ ਵਾਲੈਂਟਰੀ ਕੰਟਰੀਬੀਊਸ਼ਨ ਹੋਣੀ ਚਾਹੀਦੀ ਹੈ ਅਤੇ ਇਸ ਰਾਹੀਂ ਘਾਟਾ ਨਹੀਂ ਵਾਧਾ ਹੋਣਾ ਹੈ। ਪਰ ਮੈਨੂੰ ਅਫਸੋਸ ਹੈ ਕਿ ਮੇਰੇ ਸ਼ਬਦ ਤਰੋੜ ਮਰੋੜ ਕੇ ਮੈਨੂੰ ਮੈਲਾਈਨ ਕੀਤਾ ਗਿਆ . . . (ਵਿਘਨ)

**ਮੁੱਖ ਮੰਤਰੀ** : ਮੈਂ ਕਿਸੇ ਨੂੰ ਕੋਈ ਮੈਲਾਈਨ ਨਹੀਂ ਕੀਤਾ।

**ਸਾਥੀ ਰੂਪ ਲਾਲ** : ਆਨ ਏ ਪੁਆਇੰਟ ਆਫ ਆਰਡਰ ਸਰ, ਸਪੀਕਰ ਸਾਹਿਬ, ਇਨ੍ਹਾਂ ਦਾ ਪੁਆਇੰਟ ਆਫ ਆਰਡਰ ਇਤਨਾ ਲੰਬਾ ਹੈ, ਤੁਸੀਂ ਹੀ ਦਸੋ ਕਿ ਅਸੀਂ ਘਰਾਂ ਨੂੰ ਚਲੇ ਜਾਈਏ, ਇਹ ਕਿਤੇ ਮੁਕੇਗਾ ਵੀ ਯਾ ਨਹੀਂ ?

**ਸ਼੍ਰੀ ਸਪੀਕਰ**: ਤਸ਼ਰੀਫ ਰੱਖੋ, ਇਹ ਕੋਈ ਪੁਆਇੰਟ ਆਫ ਆਰਡਰ ਨਹੀਂ। (Please resume your seat. The hon. Member is not speaking on a point of order).

**ਮੇਜਰ ਹਰਿੰਦਰ ਸਿੰਘ** : ਜੇ ਮੇਰੀ ਇਤਨੀ ਕੁ ਗੱਲ ਤੇ ਵੀ ਪਰਸਨਲ ਅਤੇ ਲੰਮੀਆਂ ਚੌੜੀਆਂ ਗੱਲਾਂ ਕਹਿਣੀਆਂ ਸ਼ੁਰੂ ਕਰ ਦਿੱਤੀਆਂ ਜਾਣ, ਇਹ ਕੋਈ ਚੰਗੀ ਗਲ ਨਹੀਂ ਹੈ ਮੇਰਾ ਮੋਟਿਵ ਟੈਕਸੇਸ਼ਨ ਨੂੰ ਅਪੋਜ਼ ਕਰਨ ਦਾ ਨਹੀਂ ਹੈ ਜੋ ਦੇ ਸਕਦੇ ਹਨ ਬੇਸ਼ਕ ਦੇਣ, ਮੈਂ ਤਾਂ ਕਹਾਂਗਾ ਕਿ ਉਨ੍ਹਾਂ ਨੂੰ ਦੇਣਾ ਚਾਹੀਦਾ ਹੈ ਜੋ ਇਸ ਪੁਜ਼ੀਸ਼ਨ ਦੇ ਵਿਚ ਹਨ। ਪਰ ਜੇ ਵਾਲੰਟਰੀ ਕੰਟਰੀਬਿਊਸ਼ਨ ਵੱਲ ਧਿਆਨ ਦਿਤਾ ਜਾਵੇ ਤਾਂ ਇਹ ਗੁਰੂ ਨਾਨਕ ਸਾਹਿਬ ਦੀ ਜਾਤ ਨਾਲ ਸ਼ਰਧਾ ਅਤੇ ਅਕੀਦਤਮੰਦੀ ਪੈਦਾ ਕਰਨ ਵਾਲੀ ਗੱਲ ਹੋਵੇਗੀ, ਇਹ ਕੋਈ ਪੰਜਾਬੀ ਸੂਬੇ ਦੀ ਗੱਲ ਨਹੀਂ ਹੈ ਉਨ੍ਹਾਂ ਦੇ ਨਾਲ ਸਾਰੀ ਦੁਨੀਆਂ ਦਾ ਪਿਆਰ ਹੈ।

**ਮੁੱਖ ਮੰਤਰੀ**: ਇਹ ਪੰਜਾਬੀ ਸੂਬੇ ਦੇ ਨਾਲ ਪਰਸਨਲ ਐਕਸਪਲੇਨੇਸ਼ਨ ਕਿਸ ਤਰ੍ਹਾਂ ਜੋੜ ਦਿੱਤਾ।

**ਮੇਜਰ ਹਰਿੰਦਰ ਸਿੰਘ** : ਤੁਸੀਂ ਆਖਿਆ ਸੀ ਤਾਂ ਮੈਨੂੰ ਕਹਿਣਾ ਪਿਆ।

**ਮੁੱਖ ਮੰਤਰੀ** : ਮੈ ਤੁਹਾਨੂੰ ਤਾਂ ਕੁਝ ਨਹੀਂ ਕਿਹਾ।

**ਮੇਜਰ ਹਰਿੰਦਰ ਸਿੰਘ**: ਮੈ ਤਾਂ ਟੈਕਸੇਸ਼ਨ ਨੂੰ ਅਪੋਜ਼ ਕੀਤਾ ਹੈ, ਯੂਨੀਵਰਸਟੀ ਨੂੰ ਮੈਂ ਅਪੋਜ਼ ਨਹੀਂ ਕੀਤਾ।

(ਇਸ ਵੇਲੇ ਬਹੁਤ ਸਾਰੇ ਮੈਂਬਰ ਬੋਲਣ ਲਈ ਖੜ੍ਹੇ ਹੋਏ)

**ਸ੍ਰੀ ਸਪੀਕਰ** : ਸਰਦਾਰ ਉਮਰਾਉ ਸਿੰਘ ਜੀ, ਤੁਹਾਡੇ ਵਲੋਂ 3 ਘੰਟੇ 32 ਮਿੰਟ ਅਤੇ ਟਰੈਜ਼ਰੀ ਬੈਂਚਿਜ਼ ਦੇ ਵਲੋਂ 3 ਘੰਟੇ 9 ਮਿੰਟ ਬੋਲਿਆ ਜਾ ਚੁਕਾ ਹੈ (ਸ਼ੋਰ)। (Sardar Umrao Singh ji, hon. Members from your side have spoken for three hours and thirty-two minutes and those from the Treasury Benches for three hours and nine miuntes.) .

**ਸਰਦਾਰ ਉਮਰਾਓ ਸਿੰਘ** : ਸਾਡੇ ਵਲੋਂ ਤਾਂ ਤਿੰਨ ਚਾਰ ਅਜੇ ਬੋਲੇ ਹਨ।

**ਸ੍ਰੀ ਸਪੀਕਰ** : ਤੁਹਾਡੇ 7 ਮੈਂਬਰ ਬੋਲੇ ਹਨ। (Seven hon. Members have participated from your side.)

## GENERAL DISCUSSION ON THE BUDGET (RESUMPTION)

**ਸਰਦਾਰ ਸ਼ਸ਼ਪਾਲ ਸਿੰਘ** (ਮਜੀਠਾ) : ਮਾਨਯੋਗ ਸਪੀਕਰ ਸਾਹਿਬ, ਅਜ ਜੋ ਬਜਟ ਹਾਊਸ ਦੇ ਸਾਹਮਣੇ ਹੈ ਮੈਂ ਇਸ ਦੇ ਲਈ ਗਵਰਮੈਂਟ ਨੂੰ ਅਤੇ ਖਾਸ ਤੌਰ ਤੇ ਸਰਦਾਰ ਬਲਵੰਤ ਸਿੰਘ ਨੂੰ ਵਧਾਈ ਦੇਂਦਾ ਹਾਂ। ਇਹ ਪੰਜਾਬ ਦੇ ਵਾਸਤੇ ਇਕ ਬੇਹਤਰੀਨ ਬਜਟ ਹੈ। ਜਦੋਂ ਦੀ ਮੁਲਕ ਦੀ ਪਾਰਟੀਸ਼ਨ ਹੋਈ ਹੈ, ਇਸ ਤਰ੍ਹਾਂ ਦਾ ਬਜਟ ਕਦੇ ਵੀ ਹਾਊਸ ਦੇ ਸਾਹਮਣੇ ਨਹੀਂ ਆਇਆ। ਇਸ ਬਜਟ ਵਿਚ ਪੰਜਾਬ ਦੇ ਲੋਕਾਂ ਦੀਆਂ ਸਧਰਾਂ ਤੇ ਆਸਾਂ ਨੂੰ ਮੁੱਖ ਰਖ ਕੇ ਉਨ੍ਹਾਂ ਨੂੰ ਇਮਦਾਦ ਦੇਣ ਦੀ ਕੋਸ਼ਿਸ਼ ਕੀਤੀ ਗਈ ਹੈ। ਖਾਸ ਤੌਰ ਤੇ ਇਸ ਬਜਟ ਦੇ ਵਿਚ ਕਿਸਾਨ ਦੀ ਭਲਾਈ ਦਾ ਖਿਆਲ ਰੱਖਿਆ ਗਿਆ ਹੈ। ਕਿਸੇ ਮੁਲਕ ਦੀ ਮਾਲੀ ਹਾਲਤ ਉਸ ਮੁਲਕ ਦੀ ਐਗਰੀਕਲਚਰ ਤੇ ਹਮੇਸ਼ਾ ਨਿਰਭਰ ਹੋਇਆ ਕਰਦੀ ਹੈ।

(*Mr. Deputy Speaker in the Chair*).

ਇਸ ਐਗਰੀਕਲਚਰ ਦੇ ਮਹਿਕਮੇ ਨੂੰ ਨਜ਼ਰਅੰਦਾਜ਼ ਨਹੀਂ ਕੀਤਾ ਗਿਆ ਸਗੋਂ ਐਗਰੀਕਲਚਰ ਦੇ ਵਧਣ ਫੂਲਣ ਦੇ ਲਈ ਜਿਤਨੀਆਂ ਵੀ ਅੱਛੀਆਂ ਤੋਂ ਅੱਛੀਆਂ ਗੱਲਾਂ ਹਨ, ਉਹ ਇਸ ਬਜਟ ਦੇ ਵਿਚ ਰਖੀਆਂ ਗਈਆਂ ਹਨ। ਸਭ ਤੋਂ ਪਹਿਲੀ ਗੱਲ ਐਗਰੀਕਲਚਰ ਦੇ ਮੁਤਾਲਿਕ ਮੈਂ ਅਰਜ਼ ਕਰਾਂ ਕਿ ਪਿਛਲੇ ਸਾਲ ਹਾਈਬਰਿਡ ਸੀਡਜ਼ ਦੀਆਂ ਫਸਲਾਂ ਉਗਾਉਣ ਦੀ ਖਾਤਰ ਜਿਥੇ 36 ਲੱਖ ਏਕੜ ਜ਼ਮੀਨ ਰੱਖੀ ਗਈ ਸੀ ਉਹ ਇਸ ਸਾਲ ਵਿਚ ਵਧਾ ਕੇ 45 ਲੱਖ ਕਰ ਦਿੱਤੀ ਹੈ, 9 ਲੱਖ ਏਕੜ ਵਾਧਾ ਕੀਤਾ ਗਿਆ ਹੈ। ਇਹ ਬਹੁਤ ਹੀ ਸ਼ਲਾਘਾਯੋਗ ਕਦਮ ਪੰਜਾਬ ਸਰਕਾਰ ਨੇ ਚੁਕਿਆ ਹੈ। ਕਿਸਾਨ ਨੂੰ ਕਰਜ਼ ਦੇਣ ਦੀ ਖਾਤਰ ਪਹਿਲਾਂ 11 ਕਰੋੜ ਰਕਮ ਸੀ, ਉਹ ਇਸ ਸਾਲ ਦੇ ਬਜਟ ਵਿਚ 14 ਕਰੋੜ ਕਰ ਦਿਤੀ ਗਈ ਹੈ। ਇਹ ਵੀ ਕਿਸਾਨ ਦੀ ਬੇਹਤਰੀ ਲਈ ਇਕ ਬਹੁਤ ਅੱਛਾ ਕਦਮ ਹੈ। ਸਰਵਿਸ ਸਟੇਸ਼ਨਾਂ ਦੀ ਜਿਥੇ ਗਿਣਤੀ ਪਹਿਲਾਂ 3 ਹੁੰਦੀ ਸੀ, ਹੁਣ ਵਧਾ ਕੇ 5 ਕਰ ਦਿੱਤੀ ਗਈ ਹੈ ਸੇਲਜ਼-ਕਮ-ਸਰਵਿਸ ਸਟੇਸ਼ਨਾਂ ਦੀ ਤਾਦਾਦ ਤਿੰਨ ਤੋਂ ਵਧਾ ਕੇ ਪੰਜ ਕਰ ਦਿਤੀ ਗਈ ਹੈ। ਇਸ ਦੇ ਨਾਲ ਹੀ ਮੋਬਾਈਲ ਸਰਵਿਸ ਵੈਨਜ਼ ਦੀ ਤਾਦਾਦ ਵਧਾ ਕੇ 1 ਤੋਂ 9 ਕਰ ਦਿਤੀ ਗਈ ਹੈ ਅਤੇ ਕਸਟਮ ਯੂਨਿਟਸ ਦੀ ਗਿਣਤੀ ਵੀ ਇਕ ਤੋਂ 6 ਹੋ ਗਈ ਹੈ। ਇਹ ਸਾਰੇ ਹੀ ਐਗਰੀਕਲਚਰ ਦੇ ਵਾਧੇ ਲਈ ਸ਼ਲਾਘਾਯੋਗ ਉਦਮ ਹਨ।

[ਸਰਦਾਰ ਸ਼ਸ਼ਪਾਲ ਸਿੰਘ]

ਇਰੀਗੇਸ਼ਨ ਦੇ ਲਈ ਥੇਈਂ ਡੈਮ ਬਨਾਉਣ ਦਾ ਫੈਸਲਾ ਕੀਤਾ ਗਿਆ ਹੈ। ਇਸ ਦੇ ਵਿਚ ਕਿਸਾਨ ਦੀ ਔਰ ਪਿੰਡਾਂ ਦੀ ਜਨਤਾ ਦੀ ਭਲਾਈ ਹੈ। ਇਸ ਸਾਲ ਦੇ ਵਿਚ ਪੰਜਾਬ ਦੇ ਵਿਚ 34 ਮੰਡੀਆਂ ਅਜੇ ਹੋਰ ਕਾਇਮ ਹੋਣੀਆਂ ਹਨ। ਇਹ ਵੀ ਸਰਕਾਰ ਨੇ ਕਿਸਾਨ ਦੀ ਭਲਾਈ ਲਈ ਬਹੁਤ ਅੱਛਾ ਕਦਮ ਚੁਕਿਆ ਹੈ । ਇਕ ਹੋਰ ਗਲ ਮੈਂ ਸਰਕਾਰ ਨੂੰ ਅਰਜ਼ ਕਰਨਾ ਚਾਹੁੰਦਾ ਹਾਂ ਕਿ ਕਿਸਾਨ ਨੂੰ ਵਧ ਤੋਂ ਵਧ ਟਾਈਮ ਦੇਣਾ ਚਾਹੀਦਾ ਹੈ ਕਿ ਉਹ ਆਪਣੇ ਫਾਰਮ ਤੇ ਕੰਮ ਕਰ ਸਕੇ। ਇਸ ਲਈ ਉਸ ਨੂੰ ਸ਼ਹਿਰ ਵਿਚ ਮੰਡੀਆਂ ਅਤੇ ਬਜ਼ਾਰਾਂ ਦੇ ਵਿਚ ਟਾਈਮ ਜ਼ਾਇਆ ਕਰਨ ਤੋਂ ਬਚਾਇਆ ਜਾਣਾ ਚਾਹੀਦਾ ਹੈ। ਇਹ ਇਸ ਤਰ੍ਹਾਂ ਹੋ ਸਕਦਾ ਹੈ ਕਿ ਸਰਕਾਰ ਕੋ-ਆਪ੍ਰੇਟਿਵ ਰਾਹੀਂ ਜਾਂ ਕਿਸੇ ਹੋਰ ਏਜੰਸੀ ਰਾਹੀਂ ਕਿਸਾਨ ਦਾ ਅਨਾਜ ਪਿੰਡ ਵਿਚ ਹੀ ਖਰੀਦ ਲਵੇ। ਇਸ ਤਰ੍ਹਾਂ ਕਿਸਾਨ ਦੀ ਬਹੁਤ ਭਲਾਈ ਹੋ ਸਕੇਗੀ।

ਫਿਰ, ਡਿਪਟੀ ਸਪੀਕਰ ਸਾਹਿਬ, ਮੈਂ ਰੋਡਜ਼ ਦੀ ਗਲ ਕਰਦਾ ਹਾਂ। ਮੈਂ ਸਮਝਦਾ ਹਾਂ ਕਿ ਦੇਸ਼ ਦੇ ਵਿਚ ਰੋਡ ਸਿਸਟਮ ਬਹੁਤ ਅੱਛਾ ਹੋਣਾ ਜ਼ਰੂਰੀ ਹੈ। ਦੇਸ਼ ਦੀ ਹਾਲਤ ਚੰਗੀ ਕਰਨ ਲਈ ਇਹ ਬਹੁਤ ਹੀ ਜ਼ਰੂਰੀ ਹੈ ਕਿ ਕਮਿਊਨੀਕੇਸ਼ਨ ਦਾ ਸਭ ਤੋਂ ਬੜਾ ਜ਼ਰੀਆ ਰੋਡਜ਼ ਚੰਗੀਆਂ ਹੋਣ। ਇਸ ਸਬੰਧ ਵਿਚ ਵੀ ਪੰਜਾਬ ਸਰਕਾਰ ਜੋ ਕਦਮ ਉਠਾ ਚੁਕੀ ਹੈ, ਉਹ ਸ਼ਲਾਘਾਯੋਗ ਹਨ। ਪਿਛਲੇ ਸਾਲ ਵਿਚ ਇਸ ਸਰਕਾਰ ਨੇ 320 ਕਿਲੋਮੀਟਰ ਪਲੈਨ ਰੋਡਜ਼ ਅਤੇ 1800 ਲਿੰਕ ਰੋਡਜ਼ ਬਣਾਉਣ ਦੀ ਪ੍ਰੋਵੀਜ਼ਨ ਰਖੀ ਸੀ। ਇਹ ਲਿੰਕ ਰੋਡਜ਼ ਪੰਜਾਬ ਦੇ ਭਲੇ ਲਈ ਹਨ, ਕਿਸਾਨਾਂ ਦੀ ਭਲਾਈ ਲਈ ਹਨ ਅਤੇ ਡੀਫੈਂਸ ਦੇ ਪੁਆਇੰਟ ਆਫ ਵਿਯੂ ਤੋਂ ਵੀ ਬਹੁਤ ਅੱਛੀਆਂ ਹਨ। ਮੈਂ ਸਰਕਾਰ ਨੂੰ ਇਸ ਗਲ ਲਈ ਵਧਾਈ ਦਿੰਦਾ ਹਾਂ ਅਤੇ ਅਰਜ਼ ਕਰਦਾ ਹਾਂ ਕਿ ਇਸ ਗਲ ਤੇ ਹੋਰ ਜ਼ੋਰ ਦਿਤਾ ਜਾਵੇ ।

ਫਿਰ, ਡਿਪਟੀ ਸਪੀਕਰ ਸਾਹਿਬ ਮੈਂ ਇਸ ਤੋਂ ਅਗੇ ਐਜੂਕੇਸ਼ਨ ਬਾਰੇ ਕੁਝ ਅਰਜ਼ ਕਰਨੀ ਚਾਹੁੰਦਾ ਹਾਂ। ਪੰਜਾਬ ਵਿਚ ਇਸ ਵੇਲੇ 25 ਗੌਰਮਿੰਟ ਕਾਲਜ ਹੋ ਗਏ ਹਨ। ਪਿਛਲੇ ਸਾਲ ਦੋ ਹੋਰ ਕਾਲਜ ਸਰਕਾਰ ਨੇ ਲੈ ਲਏ ਹਨ। ਇਕ ਕਾਲਜ ਪੱਟੀ ਦਾ ਅਤੇ ਦੂਸਰਾ ਰਾੜਾ ਸਾਹਿਬ ਦਾ ਹੈ ਇਸ ਤੋਂ ਬਿਨਾਂ ਸਕੂਲਾਂ ਅਤੇ ਕਾਲਜਾਂ ਦੇ ਵਿਚ ਹਰੀਜਨ ਬਚਿਆਂ ਲਈ ਸਪੈਸ਼ਲ ਵਜ਼ੀਫੇ ਰਖੇ ਗਏ ਹਨ। ਇਹ ਕਦਮ ਵੀ ਬੜਾ ਸ਼ਲਾਘਾ ਯੋਗ ਹੈ।

ਇਸ ਤੋਂ ਬਾਅਦ ਮੈਂ ਇੰਡਸਟਰੀ ਬਾਰੇ ਕੁਝ ਗਲਾਂ ਕਰਾਂਗਾ । ਇਸ ਪਾਸੇ ਵੀ ਸਰਕਾਰ ਨੇ ਬੜੀ ਕੋਸ਼ਿਸ਼ ਕੀਤੀ ਹੈ। ਬਾਵਜੂਦ ਇਸ ਗਲ ਦੇ ਵੀ ਕਿ ਸੈਂਟਰ ਨੇ ਕੋਈ ਵਡੀ ਫੈਕਟਰੀ ਪੰਜਾਬ ਦੇ ਵਿਚ ਨਹੀਂ ਲਾਈ। ਪੰਜਾਬ ਸਰਕਾਰ ਇਹ ਕੋਸ਼ਿਸ਼ ਕਰ ਰਹੀ ਹੈ ਕਿ ਬਾਹਰ ਤੋਂ ਵਡੀ ਇੰਡਸਟਰੀ ਇਥੇ ਲਿਆਂਦੀ ਜਾਵੇ ਇਸ ਦੇ ਲਈ ਉਹ ਇਥੇ ਇੰਡਸਟਰੀਲਿਸਟਾਂ ਨੂੰ ਸਹੂਲਤਾਂ ਦੇ ਰਹੀ ਹੈ। ਪਹਿਲੇ ਡਿਸਟ੍ਰਿਕਟ ਲੈਵਲ ਤੇ ਜੋ 2 ਹਜ਼ਾਰ ਕਰਜ਼ਾ ਦਿਤਾ ਜਾਂਦਾ ਸੀ ਉਹ ਹੁਣ 5 ਹਜ਼ਾਰ ਕਰ ਦਿਤਾ ਗਿਆ ਹੈ ਅਤੇ ਜਿਹੜਾ ਪਹਿਲਾਂ 5 ਹਜ਼ਾਰ ਦਿਤਾ ਜਾਂਦਾ ਸੀ ਉਹ ਹੁਣ 10 ਹਜ਼ਾਰ ਕਰ ਦਿਤਾ ਗਿਆ ਹੈ। ਇਸ ਦੇ ਨਾਲ ਵੀ ਪੰਜਾਬ ਵਿਚ ਇੰਡਸਟਰੀ ਵਧੇਗੀ।

ਫਿਰ, ਡਿਪਟੀ ਸਪੀਕਰ ਸਾਹਿਬ, ਮੈਂ ਟਰਾਂਸਪੋਰਟ ਦੇ ਮੁਤਾਲਿਕ ਕੁਝ ਕਹਿਣਾ ਚਾਹੁੰਦਾ ਹਾਂ। ਮੈਂ ਅਰਜ਼ ਕਰਦਾ ਹਾਂ ਕਿ ਇਹ ਜੋ ਪ੍ਰੋਗ੍ਰੈਸਿਵ ਨੈਸ਼ਨੇਲਾਈਜ਼ੇਸ਼ਨ ਹੈ ਇਹ ਬਹੁਤ ਅੱਛਾ ਕਦਮ ਹੈ। ਨੈਸ਼ਨਲਾਈਜ਼ੇਸ਼ਨ ਤਾਂ ਅਖੀਰ ਵਿਚ ਹੋਣੀ ਹੀ ਹੈ। ਪਰ ਇਹ ਪ੍ਰੋਗ੍ਰੈਸਿਵ ਨੈਸ਼ਨੇਲਾਈਜ਼ੇਸ਼ਨ ਇਸ ਲਈ ਚੰਗਾ ਸਟੈਪ ਹੈ ਕਿ ਇਸ ਵੇਲੇ ਟਰਾਂਸਪੋਰਟ ਬਿਜ਼ਨਿਸ ਵਿਚ ਜਿਹੜੇ ਬੰਦੇ ਕੰਮ ਕਰ ਰਹੇ ਹਨ ਉਹ ਕਿਧਰੇ ਹੋਰ ਐਡਜਸਟ ਹੋ ਜਾਣਗੇ । ਜੇ ਇਕ ਦਮ ਹੀ ਨੈਸ਼ਨੇਲਾਈਜ਼ੇਸ਼ਨ ਕਰ ਦਿਤੀ ਜਾਵੇ ਤਾਂ ਹੋਰ ਕਈ ਮੁਸ਼ਕਲਾਂ ਹੋ ਜਾਣਗੀਆਂ ।

ਇਸ ਤੋਂ ਬਾਅਦ ਮੈਂ ਮਾਡਲ ਵਿਲੇਜਿਜ਼ ਬਾਰੇ ਕੁਝ ਅਰਜ਼ ਕਰਨਾ ਚਾਹੁੰਦਾ ਹਾਂ। ਮਾਡਲ ਵਿਲੇਜ ਬਣਾਉਣ ਦਾ ਜੋ ਕਦਮ ਸਰਕਾਰ ਨੇ ਪਿਛਲੇ ਸਾਲ ਉਠਾਇਆ ਸੀ ਉਹ ਮੈਂ ਸਮਝਦਾ ਹਾਂ ਕਿ ਬਹੁਤ ਅੱਛਾ ਸੀ। ਮੈਂ ਸਮਝਦਾ ਹਾਂ ਕਿ ਇਸ ਦੀ ਰਫ਼ਤਾਰ ਨੂੰ ਤੇਜ਼ ਕੀਤਾ ਜਾਣਾ ਚਾਹੀਦਾ ਸੀ। ਪਰ ਮੈਨੂੰ ਅਫਸੋਸ ਹੈ ਕਿ ਸਰਕਾਰ ਨੇ ਰਫ਼ਤਾਰ ਤੇਜ਼ ਕਰਨ ਦੀ ਥਾਂ ਇਸ ਨੂੰ ਬੰਦ ਕਰ ਦਿਤਾ ਹੈ। ਮੈਂ ਸਰਕਾਰ ਨੂੰ ਕਹਾਂਗਾ ਕਿ ਇਹ ਸਕੀਮ ਪਿੰਡਾਂ ਦੀ ਭਲਾਈ ਲਈ ਬਹੁਤ ਹੀ ਅਛੀ ਸੀ। ਇਸ ਲਈ ਇਸ ਨੂੰ ਲਾਗੂ ਕੀਤਾ ਜਾਣਾ ਚਾਹੀਦਾ ਹੈ ਅਤੇ ਇਸ ਲਈ 2-3 ਲਖ ਦੀ ਜੋ ਟੋਕਨ ਰਕਮ ਰਖੀ ਗਈ ਹੈ ਇਸ ਨੂੰ ਵਧਾ ਦੇਣਾ ਚਾਹੀਦਾ ਹੈ।

ਇਸ ਤੋਂ ਬਾਅਦ, ਡਿਪਟੀ ਸਪੀਕਰ ਸਾਹਿਬ, ਮੈਂ ਕੁਝ ਸੁਝਾਵ ਆਪਣੀ ਸਰਕਾਰ ਨੂੰ ਦੇਣੇ ਚਾਹੁੰਦਾ ਹਾਂ ਜਿਹੜੇ ਕਿ ਬੜੇ ਜ਼ਰੂਰੀ ਹਨ। ਮੈਂ ਜ਼ਿਆਦਾ ਟਾਈਮ ਨਹੀਂ ਲਵਾਂਗਾ। ਸਭ ਤੋਂ ਪਹਿਲਾਂ ਮੈਂ ਸਿਵਲ ਕੋਰਟ ਦੇ ਬਾਰੇ ਕਹਾਂਗਾ। ਤੁਸੀਂ ਜਾਣਦੇ ਹੀ ਹੋ ਕਿ ਇਥੇ ਸਿਵਲ ਕੋਰਟ ਦੇ ਵਿਚ 2 ਸੈਸ਼ਨ ਹੁੰਦੇ ਹਨ, ਇਕ ਲੰਚ ਤੋਂ ਪਹਿਲਾਂ ਅਤੇ ਦੂਜਾ ਲੰਚ ਤੋਂ ਬਾਅਦ ਤੇ ਜਿਹੜੇ ਲਿਟੀਗੇਟਸ ਹੁੰਦੇ ਹਨ, ਅਪਰਾਧ ਕਰਨ ਵਾਲੇ ਹੁੰਦੇ ਹਨ ਜਾਂ ਜਿਨ੍ਹਾਂ ਦੇ ਮੁਕਦਮੇ ਉਥੇ ਹੁੰਦੇ ਹਨ ਉਨ੍ਹਾਂ ਨੂੰ ਸਵੇਰੇ 9 ਵਜੇ ਤੋਂ ਲੈ ਕੇ ਸ਼ਾਮ ਦੇ 5 ਵਜੇ ਤਕ ਉਥੇ ਹੀ ਬੈਠਣਾ ਪੈਂਦਾ ਹੈ ਕਿਉਂਕਿ ਪਤਾ ਨਹੀਂ ਕਿਸ ਵੇਲੇ ਅਵਾਜ਼ ਪੈ ਜਾਵੇ। ਦੂਸਰੇ ਦੇਸ਼ਾਂ ਵਿਚ ਤਾਂ ਡਿਪਟੀ ਸਪੀਕਰ ਸਾਹਿਬ ਇਸ ਤਰ੍ਹਾਂ ਹੁੰਦਾ ਹੈ ਕਿ ਹਰ ਇਕ ਮੁਕੱਦਮੇ ਦਾ ਟਾਈਮ ਵਕੀਲ ਮਜਿਸਟਰੈਟ ਨੂੰ ਮਿਲ ਕੇ ਫਿਕਸ ਕਰ ਲੈਂਦਾ ਹੈ। ਇਹ ਸਿਸਟਮ ਹਾਲੇ ਤਾਂ ਸਾਡੇ ਦੇਸ਼ ਦੇ ਵਿਚ ਮੁਸ਼ਕਲ ਹੈ ਪਰ ਇਹ ਮੈ ਸੁਝਾਉ ਦੇਣਾ ਚਾਹੁੰਦਾ ਹਾਂ ਕਿ ਉਹ ਇਹ ਦਸ ਦੇਵੇ ਕਿ ਪਹਿਲੇ ਸੈਸ਼ਨ ਵਿਚ ਕਿਹੜਾ ਕੇਸ ਲਗੇਗਾ ਅਤੇ ਕਿਹੜਾ ਕੇਸ ਦੂਸਰੇ ਸੈਸ਼ਨ ਵਿਚ ਲੰਚ ਤੋਂ ਬਾਅਦ ਲਗੇਗਾ। ਇਸ ਤਰ੍ਹਾਂ ਲੋਕਾਂ ਦਾ ਅੱਧਾ ਦਿਨ ਬਚ ਜਾਇਆ ਕਰੇਗਾ ਅਤੇ ਖਾਸ ਤੌਰ ਤੇ ਪਿੰਡਾਂ ਦੇ ਲੋਕਾਂ ਦਾ ਬੜਾ ਭਲਾ ਹੋਵੇਗਾ।

ਫਿਰ ਦੂਸਰੀ ਗਲ ਡਿਪਟੀ ਸਪੀਕਰ ਸਾਹਿਬ, ਮੈਂ ਟ੍ਰੈਕਟਰਾਂ ਸਬੰਧੀ ਕਰਨੀ ਚਾਹੁੰਦਾ ਹਾਂ ਡਿਪਟੀ ਸਪੀਕਰ ਸਾਹਿਬ, ਅਜ ਇਸ ਵਿਚ ਬਹੁਤ ਵਡੇ ਵਡੇ ਸਕੈਂਡਲ ਹੋ ਰਹੇ ਹਨ। ਇਕ ਇਕ ਟਬਰ ਦੇ 5, 5 ਜੀਆਂ ਦੇ ਨਾਂ ਟ੍ਰੈਕਟਰ ਬੁਕ ਹੋ ਜਾਂਦਾ ਹੈ, ਕੋਈ ਪੁਤਰ ਦੇ ਨਾਂ ਤੇ ਕੋਈ ਭਰਾ ਦੇ ਨਾਂ ਤੇ ਅਤੇ ਕੋਈ ਭਤੀਜੇ ਦੇ ਨਾਂ ਤੇ। ਫਿਰ ਉਹ ਇਨ੍ਹਾਂ ਟਰੈਕਟਰਾਂ ਦੀ ਬਲੈਕ ਕਰਦੇ ਹਨ। ਇਸ ਦੇ ਲਈ ਮੈਂ ਇਹ ਸੁਝਾਵ ਦੇਣਾ ਚਾਹੁੰਦਾ ਹਾਂ ਕਿ ਰਜਿਸਟਰ ਕਰਾਉਣ ਵਾਲਾ ਤਸੀਲਦਾਰ ਦਾ ਇਕ ਸਰਟੀਫੀਕੇਟ ਦੇਵੇ ਕਿ ਇਸ ਕੋਲ ਵਾਹੁਣ ਵਾਲੀ ਜ਼ਮੀਨ ਹੈ। ਇਸ ਸਬੰਧੀ ਦੂਸਰੀ ਗਲ ਇਹ ਹੈ ਕਿ ਟ੍ਰੈਕਟਰਾਂ ਦਾ ਕੋਟਾ ਤਸੀਲਵਾਈਜ਼ ਵੰਡ ਦੇਣਾ ਚਾਹੀਦਾ ਹੈ ਤਾਂ ਕਿ ਪਛੜੇ ਹੋਏ ਇਲਾਕਿਆਂ ਨੂੰ ਵੀ ਦੂਸਰਿਆਂ ਇਲਾਕਿਆਂ ਦੇ ਬਰਾਬਰ ਦੇ ਟ੍ਰੈਕਟਰ ਮਿਲ ਸਕਣ।

ਤੀਸਰਾ ਸੁਝਾਵ ਮੈਂ ਇਹ ਦੇਣਾ ਚਾਹੁੰਦਾ ਹਾਂ ਕਿ ਪੰਜਾਬ ਦੇ ਵਿਚ ਤਿੰਨ ਏਵੀਏਸ਼ਨ ਕਲੱਬਜ ਹਨ। ਇਕ ਅੰਮ੍ਰਿਤਸਰ ਦੂਜਾ ਲੁਧਿਆਣਾ ਅਤੇ ਤੀਜਾ ਪਟਿਆਲੇ। ਇਹ ਕਲਬਾਂ ਪੰਜਾਬ ਦੇ ਨੌਜਵਾਨਾਂ ਨੂੰ ਹਵਾਈ ਜਹਾਜ਼ ਉਡਾਣ ਦੀ ਸਿਖਿਆ ਦਿੰਦੀਆਂ ਹਨ। ਇਹ ਡਿਫੈਂਸ ਦੇ ਪੁਆਇੰਟ ਆਫ ਵਿਯੂ ਨਾਲ ਅਤੇ ਵੈਸੇ ਵੀ ਅੱਛੀ ਚੀਜ਼ ਹੈ। ਪਰ ਪੰਜਾਬ ਸਰਕਾਰ ਦੀ ਜਿਹੜੀ ਗ੍ਰਾਂਟ ਹੈ ਇਹ ਦੇਰ ਨਾਲ ਮਿਲਣ ਕਰਕੇ ਇਨ੍ਹਾਂ ਦੇ ਬੰਦ ਹੋ ਜਾਣ ਦਾ ਖਤਰਾ ਹੈ ਕਿਉਂਕਿ ਉਹ ਮੁਲਾਜ਼ਮਾਂ ਨੂੰ ਤਨਖਾਹਾਂ ਨਹੀਂ ਦੇ ਸਕਦੇ। ਅਤੇ ਹੋਰ ਖਰਚੇ ਦੇ ਲਈ ਵੀ ਉਨ੍ਹਾਂ ਕੋਲ ਪੈਸਾ ਨਹੀਂ ਹੁੰਦਾ ਇਸ ਲਈ ਪੰਜਾਬ ਸਰਕਾਰ ਨੂੰ ਚਾਹੀਦਾ ਹੈ ਕਿ ਜਲਦੀ ਤੋਂ ਜਲਦੀ ਉਹ ਉਨ੍ਹਾਂ ਕਲਬਾਂ ਨੂੰ ਗ੍ਰਾਂਟ ਦੇਵੇ।

ਇਸ ਗਲ ਤੋਂ ਅਗੇ ਡਿਪਟੀ ਸਪੀਕਰ ਸਾਹਿਬ, ਮੈਂ ਟਰਾਂਸਪੋਰਟ ਦੇ ਮੁਤਾਲਕ ਕੁਝ ਸੁਝਾਵ ਦੇਣਾ ਚਾਹੁੰਦਾ ਹਾਂ। ਅਜ ਟਰਾਂਸਪੋਰਟ ਦੇ ਵਿਚ ਰੈਵੇਨਿਊ ਦੀ ਲੀਕੇਜ ਬੜੀ ਹੋ ਰਹੀ ਹੈ। ਕੰਡਕਟਰਾਂ ਅਤੇ

[ਸਰਦਾਰ ਸ਼ਸ਼ਪਾਲ ਸਿੰਘ]
ਚੈਕਰਾਂ ਦੇ ਆਪਸ ਵਿਚ ਪੂਲ ਬਣੇ ਹੋਏ ਹਨ। ਜਿਸ ਕਰਕੇ ਬੜੀ ਜ਼ਿਆਦਾ ਕੁਰਪਸ਼ਨ ਹੋ ਰਹੀ ਹੈ। (ਘੰਟੀ) ਬਸ ਜਨਾਬ, ਮੈਂ ਇਕ ਮਿੰਟ ਦੇ ਵਿਚ ਹੀ ਖਤਮ ਕਰ ਦਿੰਦਾ ਹਾਂ। ਸਰਕਾਰ ਨੂੰ ਇਸ ਸਬੰਧ ਵਿਚ ਕੋਈ ਖਾਸ ਕਦਮ ਉਠਾਣੇ ਚਾਹੀਦੇ ਹਨ ਤਾਂਕਿ ਇਹ ਕੁਰਪਸ਼ਨ ਰੋਕੀ ਜਾ ਸਕੇ। ਇਸ ਦੇ ਨਾਲ ਹੀ ਮੈਂ ਇਹ ਸੁਝਾਉ ਵੀ ਦੇਣਾ ਚਾਹੰਦਾ ਹਾਂ ਕਿ ਜਿਸ ਤਰ੍ਹਾਂ ਰੇਲਵੇ ਦੇ ਵਿਚ ਬਿਨਾਂ ਟਿਕਟ ਸਫਰ ਕਰਨ ਵਾਲੇ ਤੇ ਕ੍ਰਿਮੀਨਲ ਲਾਇਬਿਲਟੀ ਆਉਂਦੀ ਹੈ ਅਤੇ ਉਨ੍ਹਾਂ ਤੇ ਜੁਰਮਾਨਾ ਦਾ ਹੈ, ਉਸੇ ਤਰ੍ਹਾਂ ਬਸਾਂ ਦੇ ਵਿਚ ਵੀ ਬਿਨਾਂ ਟਿਕਟ ਸਫ਼ਰ ਕਰਨ ਵਾਲਿਆਂ ਤੇ ਜਿਨ੍ਹਾਂ ਦੀ ਗਿਣਤੀ ਕਿ ਲੱਖਾਂ ਵਿਚ ਹੁੰਦੀ ਹੈ, ਜੁਰਮਾਨੇ ਹੋਣੇ ਚਾਹੀਦੇ ਹਨ। ਤਾਂ ਇਹ ਲੀਕੇਜ ਆਫ ਰੈਵਨਿਊ ਰੁਕ ਸਕਦੀ ਹੈ।

ਫਿਰ ਮੈਂ ਕੁਝ ਲੋਨਜ਼ ਦੇ ਬਾਰੇ ਵਿਚ ਕਹਿਣਾ ਚਾਹੁੰਦਾ ਹਾਂ। ਇੰਡਸਟਰੀ ਨੂੰ ਜੋ ਲੋਨ ਦਿਤਾ ਜਾਂਦਾ ਹੈ ਅਤੇ ਜੋ ਲੋਨ ਐਗਰੀਕਲਚਰ ਦੇ ਵਾਸਤੇ ਦਿਤਾ ਜਾਂਦਾ ਹੈ ਉਸ ਦੇ ਵਿਚ ਕੁਝ ਫਰਕ ਹੈ। ਐਗਰੀਕਲਚਰ ਲਈ ਜੋ ਲੋਨ ਦਿਤਾ ਜਾਂਦਾ ਹੈ ਉਸ ਤੇ 9 ਪ੍ਰਤੀਸ਼ਤ ਇੰਟਰੈਸਟ ਲਿਆ ਜਾਂਦਾ ਹੈ ਜਦੋਂ ਕਿ ਇੰਡਸਟਰੀਲਿਸਟਾਂ ਨੂੰ ਜੋ ਲੋਨ ਦਿਤਾ ਜਾਂਦਾ ਹੈ ਉਹ 3 ਪ੍ਰਤੀਸ਼ਤ ਤੇ ਦਿਤਾ ਜਾਂਦਾ ਹੈ। ਇਹ ਫਰਕ ਖਤਮ ਹੋਣਾ ਚਾਹੀਦਾ ਹੈ। ਬੇਸ਼ਕ ਐਕਸਪਰਟ ਲੋਕ ਇਹ ਕਹਿੰਦੇ ਹਨ ਕਿ ਇਹ ਲੋਨ ਲੌਂਗ ਟਰਮ ਹੈ ਅਤੇ ਉਹ ਸ਼ਾਰਟ ਟਰਮ ਦਾ ਹੈ ਪਰ ਮੈਂ ਅਰਜ਼ ਕਰਦਾ ਹਾਂ ਕਿ ਸਰਕਾਰ ਨੂੰ ਲੌਂਗ ਟਰਮ ਅਤੇ ਸ਼ਾਰਟ ਟਰਮ ਦਾ ਖਿਆਲ ਨਾ ਕਰਕੇ, ਇਨ੍ਹਾਂ ਪਿੰਡਾਂ ਵਾਲਿਆਂ ਨੂੰ ਵੀ 3 ਫੀ ਸਦੀ ਤੇ ਲੋਨ ਦੇਣਾ ਚਾਹੀਦਾ ਹੈ। ਇਸ ਦੇ ਨਾਲ ਪਿੰਡਾਂ ਦੇ ਵਿਚ ਸਰਕਾਰ ਵਿਰੁਧ ਜੋ ਜਜ਼ਬਾ ਹੈ ਉਹ ਵੀ ਦੂਰ ਹੋ ਜਾਵੇਗਾ।

ਬਿਜਲੀ ਦੇ ਮੁਤੱਲਕ ਮੈਂ ਅਰਜ਼ ਕਰਾਂ ਕਿ ਫਲੈਟ ਰੇਟ ਦੇ ਬਾਰੇ ਪਿਛਲੇ ਸੈਸ਼ਨ ਵਿਚ ਬਿਜਲੀ ਮੰਤਰੀ ਨੇ ਅਸ਼ੋਰੈਂਸ ਦਿਤੀ ਸੀ ਕਿ ਅਸੀਂ ਬਿਜਲੀ ਦੀ ਸਪਲਾਈ ਨੂੰ ਠੀਕ ਕਰਾਂਗੇ, ਟਰਿਪਿੰਗ ਨਹੀਂ ਹੋਵੇਗੀ, ਇੰਪਰੂਵਮੈਂਟ ਕਰਨ ਦੀ ਕੋਸ਼ਿਸ਼ ਕਰਾਂਗੇ। ਪਰ ਜੋ ਇਸ ਸਾਲ ਵਿਚ ਦੇਖਿਆ ਗਿਆ ਹੈ ਉਸ ਤੋਂ ਪਤਾ ਲਗਦਾ ਹੈ ਕਿ ਇਸ ਵਿਚ ਕੋਈ ਇੰਪਰੂਵਮੈਂਟ ਨਹੀਂ ਹੋਈ ਹੈ। ਇਸ ਲਈ ਮੈਂ ਸਰਕਾਰ ਪਾਸ ਬੇਨਤੀ ਕਰਾਂਗਾ ਕਿ ਅੱਜ ਵੋਲਟੇਜ 440 ਦੀ ਪੂਰੀ ਨਹੀਂ ਦਿਤੀ ਜਾਂਦੀ, ਪੂਰਾ ਟਾਈਮ ਨਹੀਂ ਦਿਤਾ ਜਾਂਦਾ, ਇਸ ਲਈ ਫਲੈਟ ਰੇਟ ਪਰੋਪੋਰਸ਼ਨੇਟਲੀ ਜਿਨਾਂ ਮੁਨਾਸਿਬ ਸਮਝੋ ਉਨ੍ਹਾਂ ਘਟਾ ਦਿਤਾ ਜਾਵੇ ਜਿਸ ਨਾਲ ਜ਼ਿਮੀਦਾਰਾਂ ਨੂੰ ਫਾਇਦਾ ਹੋ ਸਕੇ। ਇਨ੍ਹਾਂ ਲਫਜ਼ਾਂ ਨਾਲ ਮੈਂ ਆਪ ਦਾ ਧੰਨਵਾਦ ਕਰਦਾ ਹੋਇਆ ਬੈਠਦਾ ਹਾਂ।

**ਸ੍ਰੀ ਡਿਪਟੀ ਸਪੀਕਰ:** ਚੌਧਰੀ ਬਲਬੀਰ ਸਿੰਘ।

**ਡਾਕਟਰ ਅਮੀਰ ਸਿੰਘ ਕਲਕਟ :** ਆਨ ਏ ਪੁਆਇੰਟ ਆਫ ਆਰਡਰ ਸਰ। ਸਾਡੇ ਵਲੋਂ ਕੋਈ ਨਹੀਂ ਬੋਲਿਆ ਹਾਲੇ ਤਕ। (ਵਿਘਨ)

**ਸ੍ਰੀ ਡਿਪਟੀ ਸਪੀਕਰ :** ਤੁਹਾਡੇ ਵਲੋਂ ਕੋਈ ਨਹੀਂ ਬੋਲਿਆ ? ਕੀ ਇਹ ਅਜ ਦੀ ਗਲ ਕਰ ਰਹੇ ਹੋ। (ਵਿਘਨ) (Are you talking of today that no body has spoken from your side.) (*interruption*)

**ਡਾਕਟਰ ਅਮੀਰ ਸਿੰਘ ਕਲਕਟ :** ਹਾਂ ਜੀ ਅੱਜ ਦੀ।

**ਸ੍ਰੀ ਡਿਪਟੀ ਸਪੀਕਰ :** ਆਪ ਨੂੰ ਵਕਤ ਮਿਲ ਜਾਏਗਾ। (Your side will get the time.)

**चौधरी बलबीर सिंह :** (होशियारपुर) सरदार गुरनाम सिंह ने आज डिबेट में इन्टरवीन किया है (विघ्न) मैं तो कहता हूं कि "आखरी वक्त में क्या खाक मुसलमां होंगे"? (विघ्न)

ਸਰਦਾਰ ਸ਼ਸ਼ਪਾਲ ਸਿੰਘ : ਇਹ ਬਜਟ ਤੇ ਬੋਲਣ।

**चौधरी बलबीर सिंह** : मैंने एक लफ्ज़ ही कहा है । यह देखो चोर की दाढ़ी में तिनका वाली बात है । मैं कह रहा था कि अकाली दल वाले, गुरुओं का नाम लेने वाले, कितने मौकाप्रस्त हैं । आज़ादी की तहरीक से इस चीज़ का अन्दाज़ा लगाया जा सकता है । (विघ्न) (शोर)

हिन्दुस्तान की आज़ादी की लड़ाई में, उस वक्त हर हिन्दुस्तानी ज़िन्दगी और मौत की लड़ाई लड़ रहा था । उस वक्त हिन्दुस्तान की सारी पार्टियों ने फैसला किया कि फौज में भर्ती न दी जाये लेकिन उस वक्त अकाली दल ने फैसला किया कि फौज में भर्ती देनी चाहिए । (शोर) (विघ्न) अगर हिन्दुस्तान की आज़ादी की तहरीक में मद्द की तो वह बाबा खड़ग सिंह वगैरा थे । या फिर महात्मा गांधी की मूवमैंट ने देश को आज़ाद कराने में मद्द दी । सरदार गुरनाम सिंह, कौमप्रस्ती का नाम लेने वाले, के बज़ुर्गों ने तो उस वक्त कुछ और ही तरह का रोल अदा किया । (विघ्न) जंगे आज़ादी की लड़ाई में हिस्सा लेने वाले तो और लोग ही थे, जिन्हों ने ग्रिफतारियां दीं । लेकिन इस आज़ादी की लड़ाई में अकाली दल का रोल कुछ और ही था । (विघ्न) (शोर)

ਸਰਦਾਰ ਸ਼ਸ਼ਪਾਲ ਸਿੰਘ: ਆਨ ਏ ਪੁਆਇੰਟ ਆਫ ਆਰਡਰ, ਸਰ। ਚੌਧਰੀ ਬਲਬੀਰ ਸਿੰਘ ਗ਼ਲਤ ਬਿਆਨੀ ਕਰ ਰਹੇ ਹਨ। ਜਿਸ ਵਕਤ ਰਸ਼ੀਆ ਵਾਰ ਵਿਚ ਹਿੰਦੁਸਤਾਨ ਸ਼ਾਮਿਲ ਹੋਇਆ, ਉਸੇ ਵੇਲੇ ਅਕਾਲੀ ਦਲ ਵੀ ਸ਼ਾਮਿਲ ਹੋਇਆ, ਭਰਤੀ ਦੇਣ ਵਾਸਤੇ (ਵਿਘਨ)

ਸ੍ਰੀ ਡਿਪਟੀ ਸਪੀਕਰ: ਨੋ ਪੁਆਇੰਟ ਆਫ ਆਰਡਰ । (No point of order.)

**चौधरी बलबीर सिंह** : लेकिन अकाली दल ने रैजोल्यूशन पास किया । इस सिलसिले में डाकूमेंट्स दिखा सकता हूं । (विघ्न) मेरे कहने का मतलब यह है कि 15 अगस्त 1947 से पहिले देखो तो पता लगता है कि इन्हों ने मुल्क की आज़ादी में रुकावट डाली है । (शोर) (विघ्न)

सिख कौम की हिस्टरी बड़ी शानदार है लेकिन अकाली दल की हिस्टरी को देख कर शर्म आती है । * * * * * * * (विघ्न) मैं तो इनके सियासी कैरेक्टर के बारे में कहना चाहता हूं । (विघ्न) वह पहले नौकर शाही में जज रहे, फिर मुख्य मन्त्री के तौर पर सियासत में शामिल हुए । पहले इन्होंने मास्टर तारा सिंह का दम भरने की कोशिश की फिर कहीं और गये और अब कहीं और जगह बैठने की कोशिश की है । इनके बारे में सिरदार कपूर सिंह ने इस हाऊस में भांडा फोड़ा था । इन्होंने चिठ्ठियां लिखीं, सैंटर को, कि यहा पर हिन्दू सिख का सवाल है । लेकिन हिन्दुस्तान में तो हिन्दू, मुसलमान, सिख, ईसाई सभी कौमें हैं । यह सवाल तो उठना नहीं चाहिए । (विघ्न) यह बात हिन्दे सिख वाली खत्म होनी चाहिए । यह लोग जो बगल में बिठाये हुये हैं (विघ्न) यही लोग हिन्दू सिख का प्रचार करते थे । आज किस तरह इन्होंने कौमप्रस्ती का नाम लेना शुरू किया है। (शोर) (विघ्न) इन के लीडर ने जहां खाया है वहां ही छेद किया है। आज इन की पार्टी सैंटर की

*Expunged as ordered by by the Chair.

[चौधरी बलबीर सिंह]

(विघ्न) कांग्रेस के खिलाफ एक जज़बा लोगों में पैदा हुआ, सारे हिन्दुस्तान में एक आवाज़ उठी। और उसी के कारण से यह जमात आज इधर बैठी है ।

जब युनाइटिड फ्रंट की सरकार बनी थी तो लोगों को कुछ उम्मीद हुई कि जनता की कुछ भलाई होगी । इन्होंने 10 प्वायंट प्रोग्राम बनाया। यह कहते थे कि टैक्स नहीं लगेंगे पर आज यह बजट में क्या कहते हैं । सरदार बलवन्त सिंह ने इस बजट स्पीच के सफा 46 पर लिखा है कि :

"The target of taxation for the year 1969-70 was Rs 5 crore. While raising additional resources the Government have kept in view the fact that the burden of taxation should fall mainly on those who are capable of bearing it."....

कहते हैं कि उन पर टैक्स लगाया जाएगा जो बर्दाश्त करेंगे :

"Increase in the tax on passengers fare from 25 per cent to 35 per cent."

मैं पूछता हूं कि कौन बसों पर सफर करेगा ? वजीर तो बसों पर नहीं चढ़ेगा । बड़े बड़े सरमायादार बसों पर नहीं चढ़ेंगे, बसों पर तो गरीब आदमी ही सफर करेंगे । लेकिन यह कहते हैं कि यह बर्डन उन पर पड़ेगा जो टैक्स दे सकते हैं। इस का मतलब यह हुआ कि गरीब आदमी जो बसों पर चढ़ेंगे वही टैक्स देंगे। दूसरा टैक्स यह है :

Increase in the rate of sales-tax on foodgrains from 1½ per cent to 3 per cent.

खाने की चीज़ों पर टैक्स 1½ प्रतिशत से 3 प्रतिशत कर दिया है। आप तो यह डबलरोटी तो क्या मुर्गे वगैरा खाएंगे पर अनाज तो गरीब आदमियों ने ही खाना है, उस पर भी दुगना टैक्स कर दिया है। यह कहते हैं कि जो प्रोड्यूस करता है इस पर टैक्स लगाएंगे। इस से आगे यह कहते हैं :

"Increase in the rate of market fee from 40 paise per hundred rupees to rupee one per hundred rupees."

यह टैक्स ढाई गुना कर दिया है। यह कहते हैं कि हम किसान के खैरख्वाह हैं । और किसान की खातिर सब कुछ करेंगे और दूसरी तरफ किसान ने जो माल मंडी में ले जाना है उस पर टैक्स लगेगा । (विघ्न) खरीदने वाले पर किस तरह लगेगा। यह तो किसान पर ही लगेगा । एक तो उस की जिनस के भाव कम होते हैं और दूसरे टैक्स लगा दिये। यह टैक्स सब गरीबों पर ही हैं अमीरों पर यह नहीं लगेंगे। यह एक नई नीति चली है कि बजट में कोई टैक्स नहीं लगेगा लेकिन उस के बाद डिपार्टमैंटल आर्डर निकलने शुरू हो जाएंगे टैक्स लगाने के बारे में। यह अपने नोटीफिकेशन द्वारा बढ़ा सकते हैं। सेल्ज़ टैक्स के मुताल्लिक मैं ज़िक्र करता हूं । इन्डस्ट्री के बारे में यह कहते हैं कि इन्डस्ट्री ने बड़ी तरक्की की है । कांग्रेस वाले कहेंगे कि हम ने करवाई है। लेकिन मैं कहता हूं कि इन्डस्ट्री में तरक्की लोगों ने आप की है । आप अन्दाज़ा लगाएं कि इन्होंने कितना प्रोत्साहन इन्डस्ट्री के लिए दिया है । साथ वाले सूबे में जिस चीज़ पर 1 प्रतिशत सेल्ज़ टैक्स है उसी चीज़ पर हमारे सूबे में 3 प्रतिशत है । अगर किसी चीज़ पर उस सूबे में 3 प्रतिशत सेल्ज़ टैक्स हो तो हमारे सूबे में उसी चीज पर 6 प्रतिशत है । (घंटी)

**Mr. Deputy Speaker :** The hon. Member is requested to wind up his speech. (Chaudhri Balbir Singh, at this stage, wanted to continue his speech.) I have given the hon. Member his full time. There is no use arguing with me.

**चौधरी बलबीर सिंह** : उपाध्यक्ष महोदय आप ने कहा था घंटी बजाने के बाद पांच मिनट और मिलेंगे । (विघ्न) अभी तो आप ने घंटी नहीं बजाई । (विघ्न)

**ਸ਼੍ਰੀ ਡਿਪਟੀ ਸਪੀਕਰ :** ਘੰਟੀ ਵਜੀ ਨੂੰ ਤਾਂ 3-4 ਮਿੰਟ ਹੋ ਗਏ ਹਨ । (ਵਿਘਨ) Please resume your seat now. (The bell was rung three, four minutes back. Please resume your seat now.)

**ਸਰਦਾਰ ਸੁਰਜੀਤ ਸਿੰਘ ਅਟਵਾਲ** (ਫਿਲੌਰ): ਡਿਪਟੀ ਸਪੀਕਰ ਸਾਹਿਬ, ਮੈਂ ਉਸ ਬਜਟ ਤੇ ਬੋਲਣ ਲਈ ਖੜਾ ਹੋਇਆ ਹਾਂ ਜਿਹੜਾ ਕਿ ਨਾ ਤਾਂ ਇਕ ਇਨਸਾਫਪਸੰਦ ਸ਼ਖਸੀਅਤ ਦਾ ਅਸਰ ਜ਼ਾਹਰ ਕਰ ਰਿਹਾ ਹੈ ਔਰ ਨਾ ਇਕ ਨੌਜਵਾਨ ਵਜ਼ੀਰ ਖਜਾਨਾ ਦੇ ਖਿਆਲਾਤ ਨੂੰ ਜ਼ਾਹਰ ਕਰ ਰਿਹਾ ਹੈ । ਡਿਪਟੀ ਸਪੀਕਰ ਸਾਹਿਬ, ਇਹ ਇਨਸਾਫਪਸੰਦ ਇਸ ਕਰਕੇ ਨਹੀਂ ਕਿਉਂਕਿ ਇਸ ਵਿੱਚ ਕਿਸੇ ਵੀ ਸ਼੍ਰੇਣੀ ਨੂੰ ਜਾਂ ਗੌਰਮਿੰਟ ਦੇ ਕਿਸੇ ਸੁਬਾਰਡੀਨੇਟ ਸਟਾਫ ਨੂੰ ਜਾਂ ਹੋਰ ਕਿਸੇ ਫੋਰਥ ਗਰੇਡ ਦੇ ਸਟਾਫ ਨੂੰ ਕੋਈ ਰੀਲੀਫ ਨਹੀਂ ਦਿਤੀ ਗਈ। ਇਹ ਬਜਟ ਪੁਰਾਣੇ ਤਰੀਕੇ ਨਾਲ ਜੋ ਕਿ ਅੱਜ ਤੋਂ ਸੌ ਸਾਲ ਪੁਰਾਣਾ ਤਰੀਕਾ ਤਾਨਾਸ਼ਾਹੀ ਦਾ ਹੁੰਦਾ ਸੀ ਉਸ ਤਰੀਕੇ ਨਾਲ ਬੈਠ ਕੇ ਤਿਆਰ ਕੀਤਾ ਗਿਆ ਹੈ ਔਰ ਇਸ ਦੇ ਵਿੱਚ ਇਕ ਨੌਜਵਾਨ ਮੰਤਰੀ ਸਾਹਿਬ ਨੇ ਕੋਈ ਵੀ ਚੰਗੇ ਖਿਆਲਾਤ ਜ਼ਾਹਰ ਕਰਨ ਦੀ ਤਕਲੀਫ ਨਹੀਂ ਕੀਤੀ ਕਿ ਕਿਸ ਤਰੀਕੇ ਨਾਲ ਪੰਜਾਬ ਦੇ ਜਿਹੜੇ ਫਾਲਤੂ ਖਰਚ ਹਨ ਉਨ੍ਹਾਂ ਨੂੰ ਘਟ ਕੀਤਾ ਜਾ ਸਕਦਾ ਹੈ ਜਾਂ ਕਿਸ ਤਰੀਕੇ ਨਾਲ ਜਿਹੜੀਆਂ ਜਿਹੜੀਆਂ ਚੀਜ਼ਾਂ ਲੋਕਾਂ ਦੇ ਹੱਥ ਵਿੱਚ ਨਹੀਂ ਜਾਂ ਜਿਹੜੇ ਸੈਕਟਰ, ਜਿਹੜੀਆਂ ਇੰਡਸਟਰੀਜ਼ ਗੌਰਮਿੰਟ ਅੰਡਰਟੇਕਿੰਗ ਹਨ ਉਨ੍ਹਾਂ ਵਿਚ ਕਿਸ ਤਰ੍ਹਾਂ ਚੰਗੀ ਐਡਮਨਿਸਟਰੇਸ਼ਨ ਨਾਲ ਜ਼ਿਆਦਾ ਰੁਪਿਆ ਕਮਾ ਕੇ ਲੋਕਾਂ ਦੀ ਬੇਹਤਰੀ ਲਈ ਖਰਚ ਕੀਤਾ ਜਾ ਸਕਦਾ ਹੈ । ਇਸ ਬਜਟ ਵਿਚ ਅਜਿਹੀ ਕੋਈ ਚੀਜ਼ ਨਜ਼ਰ ਨਹੀਂ ਆਉਂਦੀ ।

ਡਿਪਟੀ ਸਪੀਕਰ ਸਾਹਿਬ, ਹੁਣੇ ਹੁਣੇ ਸਾਡੇ ਮੁਖ ਮੰਤਰੀ ਸਾਹਿਬ ਨੇ ਇਹ ਫ਼ੁਰਮਾਇਆ ਸੀ ਕਿ ਪੰਜਾਬੀ ਸੂਬਾ ਲੈਣ ਵਾਸਤੇ ਕਾਂਗਰਸ ਪਾਰਟੀ ਵਾਲੇ ਲੋਕ ਤਿਆਰ ਨਹੀਂ ਸਨ ਔਰ ਇਕੱਲੀ ਅਕਾਲੀ ਪਾਰਟੀ ਹੀ ਇਸ ਦੇ ਹੱਕ ਵਿਚ ਸੀ ਜਿਹੜੀ ਕਿ ਇਕ ਬੜੀ ਗਲਤ ਬਿਆਨੀ ਹੈ । ਕਾਂਗਰਸ ਪਾਰਟੀ ਵੀ ਚਾਹੁੰਦੀ ਸੀ ਕਿ ਪੰਜਾਬੀ ਸੂਬਾ ਬਣੇ ਮਗਰ ਪੰਜਾਬੀ ਸੂਬੇ ਦਾ ਉਸ ਤਰ੍ਹਾਂ ਬਣਨ ਦਾ ਡਿਸੀਜਨ ਹੋਵੇ ਜਿਸ ਤਰ੍ਹਾਂ ਪੰਜਾਬੀ ਰਿਜਨ ਵਿਚ ਹਿੰਦੀ ਰਿਜਨ ਵਿਚ ਇਹ ਆਲਰੇਡੀ ਡਿਸੀਜ਼ਨ ਸੀ ਉਸੇ ਤਰੀਕੇ ਨਾਲ ਹੀ ਇਹ ਡਿਸੀਜ਼ਨ ਹੋਣਾ ਚਾਹੀਦਾ ਹੈ । ਮਗਰ ਸਾਡੇ ਅਕਾਲੀ ਨੇਤਾ ਇਸ ਖਿਆਲ ਦੇ ਸਨ ਕਿ ਕਿਸੇ ਤਰੀਕੇ ਨਾਲ ਸਾਨੂੰ ਹਕੂਮਤ ਮਿਲੇ, ਹਕੂਮਤ ਦੇ ਬੈਂਚਾਂ ਤੇ ਬੈਠਣ ਦਾ ਮੌਕਾ ਮਿਲੇ ਭਾਵੇਂ ਇਹ ਸੂਬਾ ਛੋਟਾ ਹੋਵੇ ਜਾਂ ਕੁਝ ਹੋਰ ਹੋਵੇ, ਜੋ ਕੁਝ ਮਿਲਦਾ ਹੈ ਉਸ ਨੂੰ ਜਲਦੀ ਜਲਦੀ ਲੈ ਲਓ ਇਸ ਬਾਰੇ ਕੁਝ ਕਹਿਣ ਦੀ ਜ਼ਰੂਰਤ ਨਹੀਂ ਕਿ ਇਹ ਡਿਪਟੀ ਸਪੀਕਰ ਸਾਹਿਬ, ਕਿੰਨੀ ਸਾਡੇ ਨਾਲ ਬੇਇਨਸਾਫੀ ਹੋਈ ਹੈ । ਇਹ ਰਿਕਾਰਡ ਵਿਚ ਮੌਜੂਦ ਹੈ ਜਿਸ ਵੇਲੇ ਸ਼ਾਹ ਕਮਿਸ਼ਨ ਨੇ ਪੰਜਾਬੀ ਸੂਬੇ ਦਾ ਡਿਸੀਜ਼ਨ ਦਿਤਾ ਉਸ ਵੇਲੇ ਅਕਾਲੀ ਨੇਤਾ ਦੇ ਬਿਆਨਾਤ ਹਨ, ਇੰਗਲੈਂਡ ਤੋਂ ਉਨ੍ਹਾਂ ਦੇ ਬਿਆਨ ਹਨ ਕਿ ਅਸੀਂ ਇਸ ਤੇ ਬੜੇ ਖੁਸ਼ ਹਾਂ । ਡਿਪਟੀ ਸਪੀਕਰ ਸਾਹਿਬ, ਉਸ ਵੇਲੇ ਸਾਨੂੰ ਚੰਡੀਗੜ੍ਹ ਨਹੀਂ ਸੀ ਮਿਲਿਆ । ਅੱਜ ਅਗਰ ਸਾਨੂੰ ਚੰਡੀਗੜ੍ਹ ਮਿਲਿਆ ਹੈ ਤਾਂ ਇਹ ਕਿਸ ਦੀ ਮਿਹਨਤ ਨਾਲ ਔਰ ਕਿਸ ਦੀ ਹਿੰਮਤ ਨਾਲ ਮਿਲਿਆ ? ਉਹ ਇਕ ਇਨਸਾਨ ਸਰਦਾਰ ਦਰਸ਼ਨ ਸਿੰਘ ਜੀ ਫੇਰੂਮਾਨ ਦੀ ਸ਼ਹੀਦੀ ਨਾਲ ਮਿਲਿਆ, ਹੋਰ ਕਿਸੇ ਦੀ ਮਿਹਨਤ ਨਾਲ ਜਾਂ ਹਿੰਮਤ ਨਾਲ ਨਹੀਂ ਮਿਲਿਆ । (ਵਿਘਨ) ਡਿਪਟੀ ਸਪੀਕਰ ਸਾਹਿਬ, ਮੈਂ ਇਸ ਚੰਡੀਗੜ੍ਹ ਦੇ ਫੈਸਲੇ ਬਾਰੇ ਬਹੁਤਾ ਡਿਟੇਲ ਵਿਚ ਨਹੀਂ ਜਾਂਦਾ ਕਿਉਂਕਿ ਇਸ ਦੇ ਮੁਤੱਲਕ ਕਾਫੀ ਜ਼ਿਕਰ ਇਥੇ

[ਸਰਦਾਰ ਕਿਰਪਾਲ ਸਿੰਘ]

ਤੋਂ ਕਿਸੇ ਨੂੰ ਕੀ ਤਕਲੀਫ ਹੁਦੀ ਹੈ ਅਤੇ ਕਿਸੇ ਨੂੰ ਕੀ ਰੀਲੀਫ ਮਿਲਦਾ ਹੈ ? ਜਿਥੋਂ ਤਕ ਇਨ੍ਹਾਂ ਗੱਲਾਂ ਦਾ ਤੁਅੱਲਕ ਹੈ ਇਹ ਬਜਟ ਕਿਸੇ ਵੀ ਪਹਿਲੂ ਤੋਂ ਕਾਮਯਾਬ ਨਹੀਂ ਹੈ। ਨਾ ਇਹ ਕਿਸੇ ਨੂੰ ਕੋਈ ਇਨਸਾਫ ਦਿਲਾਉਂਦਾ ਹੈ ਅਤੇ ਨਾ ਹੀ ਕਿਸੇ ਨੂੰ ਰੀਲੀਫ ਦੇਣ ਦੇ ਮਕਸਦ ਤੋਂ ਦਰੁਸਤ ਹੈ।

ਮੈਂ ਹੁਣ ਦੋ ਮਿੰਟ ਇਸ ਦੀਆਂ ਡਿਸਕਰੀਮੀਨੇਸ਼ਨਜ਼ ਦੇ ਬਾਰੇ ਵਿਚ ਅਰਜ਼ ਕਰਾਂਗਾ । ਜਿੱਥੋਂ ਤਕ ਡਿਸਕਰੀਮੀਨੇਸ਼ਨ ਦਾ ਤੁਅੱਲਕ ਹੈ ਇਸ ਬਜਟ ਵਿਚ ਸਾਫ਼ ਤੌਰ ਤੇ ਜ਼ਾਹਰ ਕੀਤਾ ਗਿਆ ਹੈ ਕਿ ਪੰਜਾਬ ਦੇ ਵਿਚ ਦੋ ਕੌਮਾਂ ਰਹਿੰਦੀਆਂ ਹਨ । ਇਕ ਸ਼ਹਿਰਾਂ ਵਿਚ ਅਤੇ ਦੂਸਰੀ ਪਿੰਡਾਂ ਵਿਚ । ਇਸੇ ਤਰ੍ਹਾਂ ਟੈਕਸੇਸ਼ਨ ਦੇ ਮਾਮਲੇ ਵਿੱਚ ਸ਼ਹਿਰਾਂ ਅਤੇ ਪਿੰਡਾਂ ਵਿਚ ਡਿਸਕਰੀਮੀਨੇਸ਼ਨ ਕਰ ਦਿਤੀ ਹੈ। ਸ਼ਹਿਰਾਂ ਵਿਚ ਤੁਸੀਂ ਦੇਖੋਗੇ ਕਿ ਕੋਈ ਐਸੀ ਚੀਜ਼ ਨਹੀਂ ਕਿ ਜਿਸ ਦੇ ਉਤੇ ਟੈਕਸ ਨਾ ਲਗਿਆ ਹੋਵੇ । ਇਸ ਵਿਚ ਮੇਰਾ ਮਤਲਬ ਪਿੰਡਾਂ ਵਿਚ ਟੈਕਸ ਵਧਾਉਣ ਦਾ ਨਹੀਂ ਹੈ । ਮੈਂ ਕਹਿਣਾ ਚਾਹੁੰਦਾ ਹਾਂ ਕਿ ਇਨ੍ਹਾਂ ਦੇ ਦੋ ਇਨਕਲਾਬੀ ਪ੍ਰੋਗਰਾਮ ਹਨ । ਇਕ ਤਾਂ ਵੈਲਥ ਟੈਕਸ ਦੀ ਵਿਰੋਧਤਾ ਅਤੇ ਦੂਜਾ ਜਿਹੜਾ ਇਨ੍ਹਾਂ ਦਾ ਪ੍ਰੋਗਰਾਮ ਹੈ ਉਹ ਹੈ ਮਾਸੂਮ ਬੱਚੀ ਦਾ ਜ਼ਮੀਨ ਵਿਚੋਂ ਹੱਕ ਖਤਮ ਕਰਨ ਦਾ । ਇਹ ਬਹੁਤ ਜ਼ੋਰ ਲਾ ਰਹੇ ਹਨ ਕਿ ਮਾਸੂਮ ਬੱਚੀ ਨੂੰ, ਜਿਹੜੀ ਬਹੁਤ ਹੀ ਪਿਆਰੀ ਇਜ਼ਤ ਹੈ ਅਤੇ ਘਰ ਦੀ ਰੌਸ਼ਨੀ ਹੈ ਉਹ ਬਾਪ ਦੀ ਜਾਇਦਾਦ ਵਿਚੋਂ ਹਿੱਸਾ ਨਾ ਲਵੇ । ਇਹ ਚੀਜ਼ ਇਸ ਬਜਟ ਸਪੀਚ ਵਿਚ ਸਰਦਾਰ ਬਲਵੰਤ ਸਿੰਘ ਤੋਂ ਕਹਾਈ ਗਈ ਹੈ । ਪਤਾ ਨਹੀਂ ਇਹ ਚੀਜ਼ ਇਸ ਕਰਕੇ ਸਰਦਾਰ ਬਲਵੰਤ ਸਿੰਘ ਤੋਂ ਕਹਾਈ ਗਈ ਹੈ ਕਿਉਂਕਿ ਉਹ ਚੰਗੇ ਸ਼ਰਮਾਏਦਾਰ ਹਨ ਅਤੇ ਵਜ਼ੀਰ ਬਣਨ ਤੋਂ ਬਾਅਦ ਰੱਬ ਦੀ ਕਿਰਪਾ ਹੈ ਕਿ ਉਨ੍ਹਾਂ ਦਾ ਸ਼ਰਮਾਇਆ ਵੱਧ ਰਿਹਾ ਹੈ ਅਤੇ ਵਧਣਾ ਹੈ । (ਵਿਘਨ) । ਜਿਥੋਂ ਤੱਕ ਕੰਮ ਕਰਨ ਦਾ ਤੁਅੱਲਕ ਹੈ ਅਸੀਂ ਵੇਖਦੇ ਹਾਂ ਕਿ ਗੌਰਮਿੰਟ ਮਸ਼ੀਨਰੀ ਕਿਸ ਪੁਆਇੰਟ ਆਫ ਵਿਊ ਨਾਲ ਚਲ ਰਹੀ ਹੈ ਅਤੇ ਜਿਸ ਢੰਗ ਨਾਲ ਇਥੇ ਵਰਕ ਕੀਤਾ ਜਾਂਦਾ ਹੈ ਅਤੇ ਖਰਚ ਕੀਤਾ ਜਾਂਦਾ ਹੈ ਉਹ ਮੈਂ ਦਸ ਦਿੰਦਾ ਹਾਂ । ਸ੍ਰੀ ਦਾਨਾ ਰਾਮ ਦੇ ਇਕ ਸਵਾਲ ਦੇ ਜਵਾਬ ਵਿਚ ਦੱਸਿਆ ਗਿਆ ਹੈ ਕਿ ਸਾਡੇ ਸਾਬਕਾ ਮਨਿਸਟਰ ਸ੍ਰੀ ਕ੍ਰਿਸ਼ਨ ਲਾਲ ਦੇ ਘਰ ਦੇ ਟੈਲੀਫੋਨ ਦਾ ਖਰਚਾ 11,112 ਰੁਪਏ ਹੈ ਅਤੇ ਉਨ੍ਹਾਂ ਦੇ ਦਫਤਰ ਦਾ ਖਰਚਾ 11,054 ਰੁਪਏ ਹੈ । ਇਸੇ ਤਰ੍ਹਾਂ ਸਾਡੇ ਇੰਡਸਟਰੀ ਮਨਿਸਟਰ ਸਾਹਿਬ ਹਨ, ਉਨ੍ਹਾਂ ਨੇ ਆਖਿਆ ਕਿ ਇਸ ਗੱਲੋਂ ਤਾਂ ਸ੍ਰੀ ਕ੍ਰਿਸ਼ਨ ਲਾਲ ਜੀ ਨੰਬਰ ਲੈ ਗਏ ਤਾਂ ਉਨ੍ਹਾਂ ਨੇ ਪੈਟਰੋਲ ਦੇ ਖਰਚੇ ਤੇ ਜ਼ੋਰ ਦਿਤਾ । ਉਨ੍ਹਾਂ ਨੇ ਪੈਟਰੋਲ ਤੇ 12 ਹਜ਼ਾਰ ਰੁਪਏ ਖਰਚ ਕੀਤੇ । ਇਹ ਜਿਹੜੇ ਖਰਚ ਕੀਤੇ ਗਏ ਹਨ ਬਾਕੀ ਸਾਰੇ ਮਨਿਸਟਰਾਂ ਤੋਂ ਜ਼ਿਆਦਾ ਹਨ । ਇਕ ਗੱਲ ਵਿਚ ਉਹ ਅੱਗੇ ਵਧ ਹਨ ਅਤੇ ਦੂਜੀ ਗੱਲ ਵਿਚ ਇਹ ਨੰਬਰ ਅੱਗੇ ਲੈ ਗਏ ਹਨ । (ਵਿਘਨ)

ਡਿਪਟੀ ਸਪੀਕਰ ਸਾਹਿਬ, ਹੁਣ ਮੈਂ ਅੰਮ੍ਰਿਤਸਰ ਦੇ ਕੁਝ ਹੋਟਲਾਂ ਵੱਲ ਹਾਊਸ ਦਾ ਧਿਆਨ ਦਿਵਾਉਣਾ ਚਾਹੁੰਦਾ ਹਾਂ । ਅੰਮ੍ਰਿਤਸਰ ਦੇ ਕੁਝ ਹੋਟਲਾਂ ਵਾਲਿਆਂ ਨੇ ਬੇਈਮਾਨੀ ਕੀਤੀ । ਉਨ੍ਹਾਂ ਨੇ ਬਾਹਰ ਸਪਰੇਟਾ ਲਿਖ ਕੇ ਤੇ ਖਾਲਸ ਦੁਧ ਦੇ ਪੈਸੇ ਚਾਰਜ ਕਰਨੇ ਸ਼ੁਰੂ ਕਰ ਦਿਤੇ । ਇਨਸਪੈਕਸ਼ਨ ਤੋਂ ਬਾਅਦ ਇਨ੍ਹਾਂ ਦੇ ਵਿਰੁਧ ਕੇਸ ਰਜਿਸਟਰ ਹੋ ਗਏ ਅਤੇ ਕਈਆਂ ਨੂੰ ਸਜ਼ਾਵਾਂ ਹੋ ਗਈਆਂ ਅਤੇ ਤਿੰਨ ਕੇਸ ਅਦਾਲਤਾਂ ਵਿਚ ਪੈਂਡਿੰਗ ਪਏ ਹਨ । ਉਨ੍ਹਾਂ ਦੇ ਬਾਰੇ ਸ੍ਰੀ ਕ੍ਰਿਸ਼ਨ ਲਾਲ ਜੀ ਨੇ ਆਰਡਰ ਕਰ ਦਿਤੇ ਕਿ ਉਹ ਕੇਸ ਵਿਦਡਰਾ ਕਰ ਲਏ ਜਾਣ । ਕਮੇਟੀ ਵਿਚੋਂ ਵੀ ਇਹ ਪਾਸ ਕਰਵਾ ਲਿਆ ਗਿਆ ਅਤੇ ਕੇਸ ਵਾਪਿਸ ਲੈ ਲਏ ਗਏ । ਉਸ ਵਿਚ ਪੱਲੀ ਇਹ ਲਈ ਗਈ ਕਿ ਇਹ ਦੁੱਧ ਚਾਹ ਵਾਸਤੇ ਇਸਤੇਮਾਲ ਕਰਦੇ ਸਨ । ਪਰ ਅਸਲੀਅਤ ਇਸ ਦੇ ਉਲਟ ਸੀ, ਉਹ ਦੁੱਧ ਵੇਚਦੇ ਵੀ ਸਨ ਅਤੇ ਦਹੀਂ ਵਾਸਤੇ ਵੀ ਇਸਤੇਮਾਲ ਕੀਤਾ ਜਾਂਦਾ ਸੀ । ਬਾਕੀ ਹੋਟਲਾਂ ਵਾਲਿਆਂ ਨੂੰ ਸਜ਼ਾਵਾਂ

ਹੋਈਆਂ, ਉਨ੍ਹਾਂ ਦੇ ਹਜ਼ਾਰਾਂ ਰੁਪਏ ਕੇਸਾਂ ਤੇ ਖਰਚ ਆਏ, ਕੈਦਾਂ ਹੋਈਆਂ, ਜੁਰਮਾਨੇ ਹੋਏ । ਇਨ੍ਹਾਂ ਲੋਕਾਂ ਨੂੰ ਚੂੰਕਿ ਕਮਾਈਆਂ ਹੁੰਦੀਆਂ ਹਨ, ਇਸ ਲਈ ਉਹ ਦਸ ਵੀਹ ਹਜ਼ਾਰ ਰੁਪਏ ਦੇ ਸਕਦੇ ਹਨ ਅਤੇ ਉਨ੍ਹਾਂ ਤਿੰਨ ਹੋਟਲਾਂ ਵਾਲਿਆਂ ਨੇ ਇਨ੍ਹਾਂ ਨੂੰ ਦੇ ਦਿਤੇ ਅਤੇ ਕੇਸ ਇਨ੍ਹਾਂ ਨੇ ਵਾਪਸ ਲੈ ਲਏ । ਪਤਾ ਨਹੀਂ ਉਹ ਪੈਸੇ ਜਨਸੰਘ ਦੇ ਫੰਡ ਵਿਚ ਗਏ ਜਾਂ ਕ੍ਰਿਸ਼ਨ ਲਾਲ ਦੀ ਜੇਬ ਵਿਚ ਗਏ ਜਾਂ ਕਿਸੇ ਹੋਰ ਖਾਤੇ ਵਿੱਚ ਗਏ ਇਹ ਇਨ੍ਹਾਂ ਨੂੰ ਪਤਾ ਹੋਵੇਗਾ (ਵਿਘਨ)

ਇਸ ਲਈ ਮੈਂ ਅਰਜ਼ ਕਰਦਾ ਹਾਂ ਕਿ ਜਿਥੋਂ ਤੱਕ ਤੁਅੱਲਕ ਹੈ ਇਸ ਬਜਟ ਦਾ ਇਹ ਬਜਟ 'ਤਦੱਬਰ ਕੀ ਫ਼ਸੂੰ ਕਾਰੀ ਹੈ' । ਇਹ ਤਦੱਬਰ ਕਦੇ ਵੀ ਹਮੇਸ਼ਾਂ ਜ਼ਿੰਦਾ ਨਹੀਂ ਰਹਿ ਸਕਦਾ । ਇਸ ਤਰ੍ਹਾਂ ਮੈਂ ਪਹਿਲਾਂ ਅਰਜ਼ ਕੀਤੀ ਹੈ ਕਿ ਇਹ ਬਜਟ ਦੋ ਕੌਮਾਂ ਵਿਚ ਵੰਡਿਆ ਗਿਆ ਹੈ । ਸ਼ਹਿਰੀਆਂ ਅਤੇ ਦਿਹਾਤੀਆਂ ਵਿਚ । ਮੈਂ ਅਰਜ਼ ਕਰਾਂ ਕਿ ਪਿਛਲੇ ਸਾਲ ਜਿਹੜੇ ਬਾਅਦ ਵਿਚ ਟੈਕਸ ਲਾਏ ਗਏ ਉਨ੍ਹਾਂ ਤੋਂ ਸੇਲਜ਼ ਟੈਕਸ ਦਾ ਸਾਢੇ ਛੇ ਕਰੋੜ ਰੁਪਇਆ ਵਸੂਲ ਹੋਇਆ । ਜੇਕਰ ਮੈਂ ਇਨ੍ਹਾਂ ਸਾਰਿਆਂ ਅੰਕੜਿਆਂ ਨੂੰ ਤੁਹਾਡੇ ਸਾਹਮਣੇ ਪੇਸ਼ ਕਰਾਂ ਤਾਂ ਤੁਸੀਂ ਬੜ੍ਹੇ ਹੀ ਹੈਰਾਨ ਹੋਵੋਗੇ । ਖੈਰ ਮੈਂ ਦੱਸਣਾ ਚਾਹੁੰਦਾ ਹਾਂ ਕਿ ਸੇਲਜ਼ ਟੈਕਸ ਦੀ ਆਮਦਨ ਵਿਚ ਹਰ ਸਾਲ ਵਾਧਾ ਹੋਣ ਦੇ ਬਾਵਜੂਦ ਵੀ ਹੋਰ ਟੈਕਸ ਵਧਾਇਆ ਜਾਂਦਾ ਹੈ । ਕਿਤਨੀ ਜ਼ਿਆਦਤੀ ਹੈ ਇਹ ਸਾਡੇ ਨਾਲ ? ਇਨ੍ਹਾਂ ਸਾਰੀਆਂ ਚੀਜ਼ਾਂ ਦਾ ਅਸਰ ਗਰੀਬਾਂ ਤੇ ਪੈਂਦਾ ਹੈ । ਇਥੇ ਮੈਂ ਕੁਝ ਮਿਸਾਲਾਂ ਤੁਹਾਡੇ ਸਾਮ੍ਹਣੇ ਪੇਸ਼ ਕਰਦਾ ਹਾਂ ਜਿਹੜੀਆਂ ਚੀਜ਼ਾਂ ਗਰੀਬਾਂ ਦੀਆਂ ਜ਼ਰੂਰੀਆਤ ਦੀਆਂ ਹਨ ਉਨ੍ਹਾਂ ਤੇ ਟੈਕਸ ਜ਼ਿਆਦਾ ਹੈ ਅਤੇ ਜਿਹੜੀਆਂ ਚੀਜ਼ਾਂ ਅਮੀਰ ਵਰਤਦੇ ਹਨ, ਉਨ੍ਹਾਂ ਤੇ ਘੱਟ ਲਾਇਆ ਜਾਂਦਾ ਹੈ । ਵੂਲ ਦੀ ਗੱਲ ਲੈ ਲਵੋ । ਜਿਹੜੀ ਵੂਲ ਗਰੀਬ ਵਰਤਦੇ ਹਨ ਉਸ ਤੇ 9 ਫ਼ੀ ਸਦੀ ਟੈਕਸ ਹੈ ਅਤੇ ਜਿਹੜੀ ਅਮੀਰ ਲੋਕ ਵਰਤਦੇ ਹਨ ਉਸ ਤੇ 6 ਫ਼ੀ ਸਦੀ ਟੈਕਸ ਲਾਇਆ ਜਾਂਦਾ ਹੈ । ਇਸੇ ਤਰ੍ਹਾਂ ਧਾਗਾ ਲੈ ਲਵੋ । ਉਸ ਦੇ ਵਿਚ ਵੀ ਡਿਕਸਕਰੀਮੀਨੇਸ਼ਨ ਕੀਤੀ ਗਈ ਹੈ । ਇਕ ਤੇ 3 ਫ਼ੀ ਸਦੀ ਅਤੇ ਦੂਜੇ ਤੇ 6 ਫ਼ੀ ਸਦੀ ਟੈਕਸ ਲਿਆ ਜਾਂਦਾ ਹੈ । ਸਾਡੀ ਗੁਵਾਂਢੀ ਸਟੇਟ ਅਤੇ ਦਿੱਲੀ ਵਿਚ ਵੇਖੋ ਕਿ ਉਨ੍ਹਾਂ ਨੇ ਇਕ ਦਰਜ਼ਨ ਚੀਜ਼ਾਂ ਤੇ ਇਹ ਟੈਕਸ ਹਟਾ ਦਿਤਾ ਹੈ । ਮੈਂ ਪੁਛਣਾ ਚਾਹੁੰਦਾ ਹਾਂ ਕਿ ਕੀ ਅਸੀਂ ਇਸ ਤਰੀਕੇ ਨਾਲ ਉਨ੍ਹਾਂ ਨਾਲ ਟਰੇਡ ਦਾ ਮੁਕਾਬਲਾ ਕਰ ਸਕਦੇ ਹਾਂ ?

*(Sardar Shashpal Singh, a member of the Panel of Chairmen, in the Chair)*

ਹੁਣ ਮੈਂ ਮਾਲੀਏ ਦੀ ਗੱਲ ਕਰਦਾ ਹਾਂ । ਜਿਹੜੇ ਇਥੇ ਰੈਵਨਿਊ ਦੇ ਅੰਕੜੇ ਦਿਤੇ ਗਏ ਹਨ ਡਿਮਾਂਡ ਨੰ 1 ਵਿੱਚ, ਉਨ੍ਹਾਂ ਦੇ ਮੁਤਾਬਕ 1970-71 ਦਾ ਜਿਹੜਾ ਲੈਂਡ ਰੈਵਨਿਊ ਹੈ ਉਸ ਦਾ ਖਰਚ ਆਮਦਨ ਨਾਲੋਂ 40 ਲੱਖ ਰੁਪਏ ਵੱਧ ਹੈ । ਯਾਨੀ ਆਮਦਨ ਘੱਟ ਅਤੇ ਖਰਚ ਜ਼ਿਆਦਾ ਹੈ । ਇਸ ਨੂੰ ਮੁੱਖ ਰਖਦੇ ਹੋਏ ਮੈਂ ਕਹਾਂਗਾ ਕਿ ਇਹ ਠੀਕ ਹੈ ਕਿ ਜਿਹੜੇ ਪਿੰਡਾਂ ਵਾਲੇ ਹਨ ਉਹ ਜਿਹੜੀ ਚੀਜ਼ ਸਾਨੂੰ ਚਾਹੀਦੀ ਹੈ ਦੇ ਰਹੇ ਹਨ, ਪਰ ਬਜਟ ਵਿਚ ਉਨ੍ਹਾਂ ਦੀ ਜਿਹੜੀ ਕੰਟਰੀਬਿਊਸ਼ਨ ਹੈ ਉਹ ਸਾਡੇ ਸਾਰਿਆਂ ਦੇ ਸਾਹਮਣੇ ਹੈ । ਇਸ ਨੂੰ ਦੇਖਦੇ ਹੋਏ ਮੈਂ ਕਹਿ ਸਕਦਾ ਹਾਂ ਕਿ ਬਜਟ ਦਾ ਜਿੰਨਾਂ ਵੀ ਬੋਝ ਹੈ ਉਹ ਸ਼ਹਿਰਾਂ ਤੇ ਹੀ ਪਾਇਆ ਜਾਂਦਾ ਹੈ ।

ਹਰ ਨਵੇਂ ਟੈਕਸ ਲਈ ਸ਼ਹਿਰਾਂ ਨੂੰ ਚੁਣਿਆ ਜਾਂਦਾ ਹੈ । ਜਿਹੜਾ ਟੈਕਸ ਸਰਕਾਰ ਲਾਉਣਾ ਚਾਹੁੰਦੀ ਹੈ ਉਹ ਸ਼ਹਿਰਾਂ ਤੇ ਹੀ ਲਗਾ ਦਿਤਾ ਜਾਂਦਾ ਹੈ । ਐਂਟਰਟੇਨਮੈਂਟ ਟੈਕਸ ਲੈ ਲਵੋ । ਇਥੇ ਇਹ ਕਿਹਾ ਗਿਆ ਹੈ ਕਿ ਇਹ ਤਾਂ ਅਮੀਰਾਂ ਤੇ ਲੱਗਣਾ ਹੈ । ਮੈਂ ਕਹਿਣਾ ਚਾਹੁੰਦਾ ਹਾਂ ਕਿ ਤੁਸੀਂ ਸਿਨਮਿਆਂ ਤੇ ਲਗੀਆਂ ਕਿਤਾਰਾਂ ਵੇਖ ਲਵੋ ਤੁਹਾਨੂੰ ਉਥੇ ਸਾਰੇ ਹੀ ਉਹੀ ਲੋਕ ਮਿਲਣਗੇ ਜਿਹੜੇ ਰਿਕਸ਼ਾ ਚਲਾਉਣ ਵਾਲੇ ਹੋਣਗੇ ਜਾਂ ਕੋਈ ਹੋਰ ਗਰੀਬ ਗੁਰਬੇ ਹੋਣਗੇ, ਕਿਉਂਕਿ ਉਨ੍ਹਾਂ ਵਾਸਤੇ

[ਸਰਦਾਰ ਕਿਰਪਾਲ ਸਿੰਘ]
ਐਂਟਰਟੇਨਮੈਂਟ ਦਾ ਸਾਧਨ ਹੀ ਇਕੋ ਇਕ ਸਿਨਮਾ ਹੀ ਰਹਿ ਗਿਆ ਹੈ । ਉਹ ਟੈਕਸ ਜਿਹੜਾ ਅੱਗੇ ਹੀ ਇਤਨਾ ਜ਼ਿਆਦਾ ਹੈ, ਉਸ ਵਿਚ ਹੋਰ ਵਾਧਾ ਕਰ ਦਿੱਤਾ । ਮੈਂ ਕਹਿੰਦਾ ਹਾਂ ਕਿ ਉਹ ਲੋਕ ਜਿਹੜੇ ਆਜ਼ਾਦੀ ਤੋਂ ਪਹਿਲਾਂ ਲੈਂਡਲਾਰਡ ਹੁੰਦੇ ਸਨ ਅਤੇ ਜਦੋਂ ਉਹ ਉਧਰੋਂ ਉਜੜ ਕੇ ਇਧਰ ਆਏ ਤਾਂ ਉਨ੍ਹਾਂ ਨੇ ਜਦੋਂ ਬਿਰਲਿਆਂ ਅਤੇ ਟਾਟਿਆਂ ਦੇ ਘਰਾਂ ਵਿਚ ਵੜ ਕੇ ਵੇਖਿਆ ਤਾਂ ਜਿੰਨੇ ਵੀ ਐਂਟਰਟੇਨਮੈਂਟ ਦੇ ਚਿਰਾਗ ਸਨ ਉਹ ਉਨ੍ਹਾਂ ਦੇ ਘਰਾਂ ਵਿਚ ਪਹਿਲੇ ਹੀ ਪਹੁੰਚੇ ਹੋਏ ਸੀ । ਅਤੇ ਉਨ੍ਹਾਂ ਵਾਸਤੇ ਸਿਰਫ ਸਿਨੇਮਾ ਹੀ ਰਹਿ ਗਿਆ । ਹਰ ਆਦਮੀ ਇਹ ਵਕਾਲਤ ਕਰੀ ਜਾਂਦਾ ਹੈ ਕਿ ਸਿਨੇਮਾ ਟੈਕਸ ਜਿਹੜਾ ਹੈ ਅਮੀਰਾਂ ਤੇ ਹੀ ਲੱਗਣਾ ਹੈ । ਮੈਂ ਕਹਿੰਦਾ ਹਾਂ ਕਿ ਜਿੰਨੇ ਵੀ ਟੈਕਸ ਲਾਏ ਗਏ ਹਨ ਉਹ ਸਭ ਗਰੀਬਾਂ ਤੇ ਹੀ ਪੈਣੇ ਹਨ । ਸਿਨੇਮਾ ਟੈਕਸ ਹੈ ਇਹ ਵੀ ਗਰੀਬਾਂ ਤੇ ਪੈਣਾ ਹੈ, ਪੈਸੰਜ਼ਰ ਟੈਕਸ ਵੀ ਗਰੀਬਾਂ ਤੇ ਹੀ ਪੈਣਾ ਹੈ ਅਤੇ ਫੂਡ ਗਰੇਨ ਤੇ ਜਿਹੜਾ ਟੈਕਸ ਵਧਾਇਆ ਹੈ ਉਹ ਵੀ ਗਰੀਬਾਂ ਤੇ ਹੀ ਪੈਣਾ ਹੈ । ਮੈਂ ਅਰਜ਼ ਕਰਦਾ ਹਾਂ ਕਿ ਹਕੂਮਤ ਦੀ ਨਜ਼ਰ ਗਰੀਬਾਂ ਹੀ ਤੇ ਹੈ, ਪਤਾ ਨਹੀਂ ਕਿਉਂ ਇਹ ਅਮੀਰਾਂ ਤੇ ਟੈਕਸ ਲਾਉਣੋਂ ਡਰਦੇ ਹਨ ।

ਇਸ ਲਈ ਇਹ ਜਿਹੜਾ ਬਜਟ ਹੈ ਇਹ ਸਾਰੇ ਦਾ ਸਾਰਾ ਸਿਆਸੀ ਬਿਨ੍ਹਾ ਤੇ ਤਿਆਰ ਕੀਤਾ ਗਿਆ ਹੈ । ਇਸ ਸਿਆਸਤ ਦੇ ਸਾਡੇ ਜਿਹੜੇ ਦੂਜੇ ਭਾਈਵਾਲ ਚਲ ਰਹੇ ਹਨ, ਉਹ ਹੁਣ ਕਹਿ ਰਹੇ ਹਨ ਕਿ ਉਨ੍ਹਾਂ ਦਾ ਤਾਂ ਦੰਮ ਘੁਟ ਰਿਹਾ ਹੈ । ਪਤਾ ਨਹੀਂ ਸੰਤਾਂ ਵੱਲੋਂ ਕੋਈ ਨਾਈਟਰੋਜਨ ਛਡੀ ਗਈ ਹੈ ਜਾਂ ਸਰਦਾਰ ਗੁਰਨਾਮ ਸਿੰਘ ਵੱਲੋਂ ਕੋਈ ਨਾਈਟਰੋਜਨ ਆ ਰਹੀ ਹੈ (ਵਿਘਨ) ਹੁਣ ਉਹ ਆਕਸੀਜਨ ਦੀ ਗੱਲ ਕਹਿੰਦੇ ਹਨ (ਵਿਘਨ) ਪਤਾ ਨਹੀਂ ਹੁਣ ਕਿਥੋਂ ਆਕਸੀਜਨ ਆ ਜਾਵੇ । ਅਗਰ ਉਨ੍ਹਾਂ ਦੇ ਪੇਟ ਜ਼ਿਆਦਾ ਨਾਈਟਰੋਜਨ ਛੱਡਣ ਲੱਗ ਪਏ ਹਨ ਅਤੇ ਉਸ ਵਿਚ ਇਨ੍ਹਾਂ ਦਾ ਦਮ ਘੁਟਣ ਲੱਗ ਪਿਆ ਹੈ ਤਾਂ ਉਸ ਦਾ ਕੋਈ ਇਲਾਜ ਨਹੀਂ ਕਰ ਸਕਦਾ, ਇਹ ਇਨ੍ਹਾਂ ਦੀ ਆਪਸ ਦੀ ਗੱਲ ਹੈ ਇਹ ਦੇਖ ਲੈਣ, ਤਾਂ ਕਿ ਇਨ੍ਹਾਂ ਦਾ ਦਮ ਕਾਇਮ ਰਹੇ । ਜਿਸ ਤਰ੍ਹਾਂ ਇਨ੍ਹਾਂ ਨੇ ਇੰਡਸਟਰੀ ਡਿਪਾਰਟਮੈਂਟ ਨੂੰ ਆਪਣੇ ਪੂਰਵਰਦਿਆਂ ਅਤੇ ਚਹੇਤਿਆਂ ਲਈ ਐਕਸਪਲਾਇਟ ਕੀਤਾ ਹੈ ਉਹ ਬੇਸ਼ੱਕ ਪੂਰੇ ਸ਼ੌਕ ਨਾਲ ਕਰਦੇ ਰਹਿਣ । ਇਨ੍ਹਾਂ ਦੀ ਇਮਾਨਦਾਰੀ ਦੀ ਮਿਸਾਲ ਮੈਂ ਹੁਣੇ ਹਾਊਸ ਦੇ ਸਾਹਮਣੇ ਰੱਖੀ ਹੈ । ਇਹ ਲੋਕਾਂ ਤੇ ਝੂਠੇ ਮੁਕੱਦਮੇ ਬਣਾਉਂਦੇ ਹਨ (ਵਿਘਨ), ਬੇਗੁਨਾਹਾਂ ਤੇ ਇਲਜ਼ਾਮ ਲਾਉਂਦੇ ਅਤੇ ਉਨ੍ਹਾਂ ਨੂੰ ਤੰਗ ਕਰਦੇ ਹਨ (ਵਿਘਨ) ਇਨ੍ਹਾਂ ਦੇ ਪਰਸਨਲ ਅਖਰਾਜਾਤ ਹਾਊਸ ਦੇ ਸਾਹਮਣੇ ਹਨ (ਵਿਘਨ) ਮੇਰੇ ਪਾਸ ਟਾਈਮ ਥੋੜਾ ਹੈ ਕਿ ਇਨ੍ਹਾਂ ਦੀਆਂ ਸਾਰੀਆਂ ਕਰਤੂਤਾਂ ਆਪ ਦੇ ਸਾਹਮਣੇ ਰੱਖ ਸਕਾਂ ।

ਬਜਟ ਵਿੱਚ ਜ਼ਿਕਰ ਹੈ ਕਿ ਬਾਰਡਰ ਦੇ ਪਿੰਡਾਂ ਵਿਚ ਇੰਡਸਟਰੀ ਨੂੰ ਸਹੂਲਤਾਂ ਦਿਤੀਆਂ ਹਨ, 18 ਲੱਖ ਟਿਊਬਵੈਲਾਂ ਨੂੰ ਕੁਨੈਕਸ਼ਨ ਦੇਣੇ ਹਨ । ਅਗਰ ਇਨ੍ਹਾਂ ਦੀ ਇਸ ਬਾਰੇ ਮੌਜੂਦਾ ਰਫਤਾਰ ਨੂੰ ਦੇਖਿਆ ਜਾਵੇ ਤਾਂ ਇਹ ਟੀਚਾ 18—20 ਸਾਲ ਤਕ ਪੂਰਾ ਹੋਵੇਗਾ । ਫਿਰ ਇਹ ਆਪਣੇ ਪ੍ਰੋਗਰੈਸਿਵ ਹੋਣ ਦੀਆਂ ਅਜੀਬ ਅਜੀਬ ਗੱਲਾਂ ਕਰਦੇ ਹਨ । ਜ਼ਿਮੀਦਾਰ ਅਤੇ ਕਿਸਾਨ ਦਾ ਤਫਰਕਾ ਨਹੀਂ ਰਖਦੇ। ਇਸ ਵਿਚ ਹਰੀਜਨਾਂ ਅਤੇ ਲੈਂਡਲੈਸ ਟੈਨੇਂਟਸ ਨੂੰ ਜ਼ਮੀਨ ਦੇਣ ਦੀ ਕੋਈ ਗੱਲ ਨਹੀਂ ਹੈ। ਟਰੈਯਰੀ ਬੈਂਚਾਂ ਦੇ ਹਰੀਜਨ ਮੈਂਬਰਾਂ ਦਾ ਵਾਕ ਆਊਟ ਕਰਨਾ ਇਸ ਗੱਲ ਦਾ ਸਬੂਤ ਹੈ ਉਹ ਇਨ੍ਹਾਂ ਦੀ ਜ਼ਮੀਨ ਬਾਰੇ ਪਾਲਿਸੀ ਨੂੰ ਕਿੰਨਾ ਠੀਕ ਸਮਝਦੇ ਹਨ । ਫਿਰ ਇਹ ਕਹਿੰਦੇ ਹਨ ਕਿ ਵੈਲਥ ਟੈਕਸ ਨਹੀਂ ਲਗੇਗਾ, ਇਸ ਨਾਲ ਬੜੀਆਂ ਕਮਪਲੀਕੇਸ਼ਨਜ਼ ਆਉਣਗੀਆਂ ਕਿ ਇਨਕਮ ਟੈਕਸ ਨਾਲ ਘਟ ਕਮਪਲੀਕੇਸ਼ਨਜ਼ ਆਉਂਦੀਆਂ ਹਨ ? ਛੋਟੇ ਛੋਟੇ ਦੁਕਾਨਦਾਰਾਂ ਨੂੰ ਥੋੜੀ ਮੁਸ਼ਕਿਲ ਦਾ

ਸਾਹਮਣਾ ਕਰਨਾ ਪੈਂਦਾ ਹੈ, ਉਨ੍ਹਾਂ ਬਾਰੇ ਕੀ ਕਹਿੰਦੇ ਹਨ । ਫਿਰ ਸੂਬੇ ਦੀ ਇੰਡਸਟਰੀ ਨੂੰ ਵਧਾਉਣ ਬਾਰੇ ਇਸ ਸਰਕਾਰ ਦੀ ਕੋਈ ਕਨਟਰੀਬਿਊਸ਼ਨ ਨਹੀਂ ਹੈ । ਇਹ ਆਪਣਾ ਕੇਸ ਸੈਂਟਰ ਕੋਲ ਠੀਕ ਢੰਗ ਨਾਲ ਪੇਸ਼ ਨਹੀਂ ਕਰ ਸਕਦੇ, ਉਨ੍ਹਾਂ ਦੇ ਅੱਗੇ ਸਟੈਂਡ ਨਹੀਂ ਲੈ ਸਕਦੇ, ਉਨ੍ਹਾਂ ਨਾਲ ਲੜ ਨਹੀਂ ਸਕਦੇ, ਉਨ੍ਹਾਂ ਨੂੰ ਅੱਖਾਂ ਨਹੀਂ ਦਿਖਾ ਸਕਦੇ । ਭਾਵੇਂ ਥੇਈਂ ਡੈਮ ਹੋਵੇ, ਭਾਵੇਂ ਥਰਮਲ ਪਲਾਂਟ ਦੀ ਗੱਲ ਹੋਵੇ ਜਾਂ ਪਬਲਿਕ ਸੈਕਟਰ ਵਿੱਚ ਕਿਸੇ ਹੋਰ ਇੰਡਸਟਰੀ ਦੇ ਲਾਉਣ ਦੀ ਗੱਲ ਹੋਵੇ, ਇਹ ਬਿਲਕੁਲ ਫੇਲ੍ਹ ਹੋਏ ਹਨ ਅਤੇ ਇਹ ਹਾਲ ਉਸ ਵੇਲੇ ਹੈ ਜਦ ਕਿ ਸੈਂਟਰਲ ਗੌਰਮਿੰਟ ਵੀਕ ਹੈ । ਇਹ ਹਰ ਗੱਲ ਵਿੱਚ ਉਨ੍ਹਾਂ ਦੀ ਝੋਲੀ ਚੁੱਕਦੇ ਹਨ, ਇਸ ਦੇ ਬਾਵਜੂਦ ਇਹ ਸੂਬੇ ਲਈ ਕੁਝ ਨਹੀਂ ਹਾਸਲ ਕਰ ਸਕੇ । ਇਨ੍ਹਾਂ ਵਿਚ ਜੁਅਰਤ ਨਹੀਂ ਹੈ ਕਿ ਠੀਕ ਢੰਗ ਨਾਲ ਪੰਜਾਬ ਦੀ ਨੁਮਾਇੰਦਗੀ ਕਰ ਸਕਣ ।

ਜਿਥੋਂ ਤਕ ਮੌਜੂਦਾ ਡਿਸਪਿਊਟ ਦੀ ਗੱਲ ਹੈ, ਮੈਂ ਇਸ ਗੱਲ ਨਾਲ ਡਿਫਰ ਕਰਦਾ ਹਾਂ ਕਿ ਸਰਦਾਰ ਗੁਰਨਾਮ ਸਿੰਘ ਨੇ ਹਿੰਦੂਆਂ ਨੂੰ ਡਰਾਇਆ ਹੈ । ਉਨ੍ਹਾਂ ਲਫਜ਼ਾਂ ਨੂੰ ਬੇਹੱਦ ਐਕਸਪਲਾਇਟ ਕੀਤਾ ਗਿਆ ਹੈ । ਮਗਰ ਇਹ ਗੱਲ ਦਰੁਸਤ ਹੈ ਕਿ ਫਾਜ਼ਿਲਕਾ, ਅਬੋਹਰ ਅਤੇ ਚੰਡੀਗੜ੍ਹ ਦੇ ਮਰਕਜ਼ੀ ਇਲਾਕੇ ਦੇ ਪਿੰਡ ਦੇ ਕੇ ਇਕ ਆਦਮੀ ਨੂੰ ਬਚਾਉਣਾ ਮਕਸੂਦ ਸੀ । (ਅਪੋਜੀਸ਼ਨ ਵਲੋਂ ਸ਼ੇਮ ਸ਼ੇਮ ਦੀਆਂ ਆਵਾਜ਼ਾਂ) ਹੋਰ ਕੋਈ ਗੱਲ ਨਹੀਂ ਸੀ । ਗਵਰਨਰ ਸਾਹਿਬ ਦੇ ਐਡਰੈਸ ਵਿੱਚ ਪੰਜਾਬ ਦੇ ਉਸ ਮਹਾਨ ਸ਼ਹੀਦ ਨੂੰ ਟ੍ਰਿਬਿਊਟ ਪੇ ਕੀਤਾ ਗਿਆ । ਉਸ ਬਾਰੇ ਅਕਾਲੀ ਪਾਰਟੀ ਦੇ ਇਕ ਲੀਡਰ ਨੇ ਕਿਹਾ ਕਿ ਉਸ ਨੂੰ ਕਿਸੇ ਨਹੀਂ ਮਾਰਿਆ, ਉਹ ਆਪ ਮਰ ਗਿਆ । ਮਰਦੇ ਉਹ ਨੇ ਜੋ ਮੌਤ ਤੋਂ ਨੱਸ ਜਾਣ । ਇਹ ਸ਼ਹੀਦਾਂ ਦੀ ਗੱਲ ਕਰਦੇ ਹਨ, ਗੁਰੂ ਨਾਨਕ ਸਾਹਿਬ ਦੀ ਗੱਲ ਕਰਦੇ ਹਨ ਅਤੇ ਸਿੱਖ ਇਤਿਹਾਸ ਦੀ ਗੱਲ ਕਰਦੇ ਹਨ । ਇਨ੍ਹਾਂ ਨੂੰ ਚਾਹੀਦਾ ਹੈ ਕਿ ਉਨ੍ਹਾਂ ਦੇ ਕੈਰੈਕਟਰ ਨੂੰ ਆਪਣੇ ਵਿਚ ਲਿਆਉਣ ਦੀ ਕੋਸ਼ਿਸ਼ ਕਰਨ । ਇਹ ਦੱਸਣ ਕਿ ਗੁਰੂ ਸਾਹਿਬ ਨੇ ਕਦੇ ਕਿਸੇ ਨੂੰ ਸ਼ਰਾਬ ਪੀਣ ਦੀ ਦਾਅਵਤ ਦਿੱਤੀ ਸੀ ?

ਮੈਖਾਨੋਂ ਕੀ ਮੁਹਤਾਜ ਨਹੀਂ ਮੇਰੀ ਮੈਨੋਸ਼ੀ,
ਮੈਂ ਜਹਾਂ ਝੂਮ ਕੇ ਬੈਠ ਗਿਆ ਵਹੀ ਮੈਖਾਨਾ ਹੈ

** ** ** **

** ** ** ** **

** ** ** **

ਇਹ ਲੈ ਸਕਦੇ ਹਨ ਕਿਸੇ ਸ਼ਹੀਦ ਦਾ ਨਾਂ ? (ਵਿਘਨ) ਆਪਣੀ ਵਾਰੀ ਤੇ ਜਵਾਬ ਦੇ ਲੈਣਾ । ਸਿਖੀ ਤੇ ਹਰ ਆਦਮੀ ਨੂੰ ਫ਼ਖਰ ਹੈ............ (ਵਿਘਨ) ਤੁਹਾਡਾ ਠੇਕਾ ਲਿਆ ਹੋਇਆ ਹੈ ............(ਵਿਘਨ)

**ਸਰਦਾਰ ਗੁਰਬਚਨ ਸਿੰਘ** : ਆਨਏ ਪੁਆਇੰਟ ਆਫ ਆਰਡਰ, ਸਰ । ਇਨ੍ਹਾਂ ਨੇ ਏਧਰਲਿਆਂ ਸਾਰਿਆਂ ਬੰਦਿਆਂ ਤੇ ਇਲਜ਼ਾਮ ਲਗਾਇਆ ਹੈ । ਇਹ 50 ਆਦਮੀ ਸ਼ਰਾਬ ਨੂੰ ਹੱਥ ਨਹੀਂ ਲਗਾਉਂਦੇ (ਵਿਘਨ) ਇਹ ਕਹਿੰਦਾ ਹੈ ਕਿ ਸਾਰੇ ਪੀਂਦੇ ਹਨ..............(ਵਿਘਨ, ਸ਼ੋਰ)

---

"Expunged as ordered by the Chair.

**ਸ੍ਰੀ ਸਭਾਪਤੀ** : ਇਹ ਪੁਆਇੰਟ ਆਫ ਆਰਡਰ ਨਹੀਂ ਹੈ. .........(ਵਿਘਨ) (This is no point of order)

**ਸਰਦਾਰ ਗੁਰਬਚਨ ਸਿੰਘ** : ਇਕ ਆਦਮੀ ਪੀਂਦਾ ਹੈ ਤਾਂ ਸਾਡੀ ਕਿਆ ਜ਼ਿੰਮੇਦਾਰੀ ਹੈ...... (ਵਿਘਨ) ਸਭ ਨੂੰ ਕਿਵੇਂ ਕਹਿੰਦਾ ਹੈ......(ਸ਼ੋਰ)

**ਸ੍ਰੀ ਸਭਾਪਤੀ** : ਆਪ ਦਾ ਟਾਈਮ ਹੋ ਗਿਆ ਹੈ..............(ਵਿਘਨ) (The time allocated to the hon. Member is over.)

**ਸਰਦਾਰ ਕਿਰਪਾਲ ਸਿੰਘ** : ਮੇਰਾ ਟਾਈਮ ਤਾਂ ਜ਼ਾਇਆ ਕੀਤਾ ਗਿਆ ਹੈ......... (ਵਿਘਨ) (ਸ਼ੋਰ)

**Mr. Chairman**: Order please.

(ਹਾਊਸ ਵਿੱਚ ਲਗਾਤਾਰ ਬੜਾ ਸ਼ੋਰ ਹੋ ਰਿਹਾ ਸੀ । ਇਸ ਸਮੇਂ ਸਭਾਪਤੀ ਆਪਣੀ ਸੀਟ ਤੇ ਖੜੇ ਹੋ ਗਏ) (ਸ਼ੋਰ)

**Mr. Chairman** Order please.

(ਇਸ ਸਮੇਂ ਸਰਦਾਰ ਗੁਰਬਚਨ ਸਿੰਘ ਅਤੇ ਵੈਦ ਕਰਤਾਰ ਸਿੰਘ ਆਪਣੀਆਂ ਸੀਟਾਂ ਤੋਂ ਬੜੇ ਜ਼ੋਰ ਨਾਲ ਬੋਲ ਰਹੇ ਸਨ ਪਰ ਸ਼ੋਰ ਵਿੱਚ ਕੁਝ ਸੁਣਾਈ ਨਹੀਂ ਸੀ ਦਿੰਦਾ)

**ਸ੍ਰੀ ਸਭਾਪਤੀ** : ਇਹ ਠੀਕ ਹੈ ਕਿ ਇਹ ਅਨਫਾਰਚੁਨੇਟਲੀ ਇਕ ਗੱਲ ਕਹਿ ਗਏ ਹਨ...... (ਵਿਘਨ) (ਸ਼ੋਰ) (It is unfortunately true that he referred to a matter....)

**ਸਰਦਾਰ ਕਿਰਪਾਲ ਸਿੰਘ** : ਆਪ ਮੈਨੂੰ ਗਲਤ ਕੋਟ ਕਰ ਰਹੇ ਹੋ.........(ਵਿਘਨ) ਮੈਂ ਗਲਤ ਕੋਟ ਨਹੀਂ ਕਰਨ ਦਿਆਂਗਾ............(ਸ਼ੋਰ) ਮੈਂ ਇਨ੍ਹਾਂ ਨੂੰ ਨਹੀਂ ਕਿਹਾ, **

** ** ** ** **
** ** ** **

ਆਪ ਨੂੰ ਨਹੀਂ ਕਿਹਾ । ............(ਵਿਘਨ)

**ਸ੍ਰੀ ਸਭਾਪਤੀ** : ਆਪ ਸਿਆਣੇ ਹੋ, ਜੋਸ਼ ਵਿੱਚ ਨਾ ਆਉ । ਹਾਊਸ ਦੇ ਰੂਲਜ਼ ਦਾ ਧਿਆਨ ਰੱਖੋ । ਜਿਸ ਵੇਲੇ ਸਪੀਕਰ ਜਾਂ ਚੇਅਰਮੈਨ ਖੜਾ ਹੋਵੇ ਤਾਂ ਮੈਂਬਰ ਨੂੰ ਨਹੀਂ ਬੋਲਣਾ ਚਾਹੀਦਾ......... (ਵਿਘਨ) (ਸ਼ੋਰ) ਆਪ ਜੋਸ਼ ਵਿੱਚ ਕੋਈ ਕਨਟਰੀਬਿਊਸ਼ਨ ਨਹੀਂ ਕਰ ਸਕੋਗੇ, ਸ਼ਾਂਤੀ ਨਾਲ ਆਪਣੀ ਆਰਗੂਮੈਂਟ ਜਾਰੀ ਰੱਖੋ ......(ਵਿਘਨ) ਬੜੀ ਹੋ ਗਈ ਹੈ ਇਸ ਨੂੰ ਖਤਮ ਕਰੋ (The hon. Member is a seasoned parliamentarian, he should not get excited. He should keep in view the Rules of the House. No Member should speak when the Speaker or the Chairman is on his legs..you will not be able to make any contribution due to excitement ..Please put your arguments calmly (Interruption). That would do, let us now put a stop to it.

*Expunged as ordered by the Chair.

**ਡਾਕਟਰ ਭਗਤ ਸਿੰਘ** (ਭਲਾਈ ਮੰਤਰੀ) : ਆਨ ਏ ਪੁਆਇੰਟ ਆਫ ਆਰਡਰ, ਸਰ । ਆਪ ਰਾਹੀਂ ਮੈਂ ਆਨਰੇਬਲ ਮੈਂਬਰ ਸਾਹਿਬ ਨੂੰ ਕਹਾਂਗਾ ਕਿ ਅੱਵਲ ਤਾਂ ਕੋਈ ਪਰਸਨਲ ਐਸਪਰਸ਼ਨ ਕਰਨੀ ਨਹੀਂ ਚਾਹੀਦੀ । ਅਗਰ ਕਰਨੀ ਹੀ ਹੋਵੇ ਤਾਂ ਬਿਨਾਂ ਔਥੈਂਟਿਕ ਪਰੂਫ ਦੇ ਨਹੀਂ ਕਰਨੀ ਚਾਹੀਦੀ ਅਤੇ ਸਾਰਿਆਂ ਨੂੰ ਹੀ ਹਮਾਮ ਵਿਚ ਨੰਗੇ ਦਸਣਾ ਠੀਕ ਨਹੀਂ ਹੈ, ਇਹ ਮੇਰੀ ਇਨ੍ਹਾਂ ਤਾਈਂ ਰੀਕਵੈਸਟ ਹੈ । (ਵਿਘਨ)

**ਸਰਦਾਰ ਕਿਰਪਾਲ ਸਿੰਘ** : ਇਹ ਰਿਕਾਰਡ ਦੀ ਗੱਲ ਹੈ । ** ** ** ×× ×× ** ** ** ** ** **

(ਵਿਘਨ)

ਹੁਣ ਮੈਂ ਬਜਟ ਸਪੀਚ ਦੀ ਗੱਲ ਕਰਦਾ ਹਾਂ......(ਵਿਘਨ) (ਸ਼ੋਰ) ਮੈਂ ਕਿਸੇ ਮੈਂਬਰ ਨੂੰ ਨਹੀਂ ਕਿਹਾ.........(ਵਿਘਨ) ਅਗਰ ਕੋਈ ਮੈਨੂੰ ਗਲਤ ਕੋਟ ਕਰੇ ਤਾਂ ਪਰਸਨਲ ਐਕਸਪਲੇਨੇਸ਼ਨ ਮੇਰਾ ਹੱਕ ਹੈ.........(ਵਿਘਨ)

**ਸ੍ਰੀ ਸਭਾਪਤੀ** : ਆਪ ਦਾ ਟਾਈਮ ਹੋ ਗਿਆ ਹੈ । (The time at the disposal of the hon. Member is over.)

**ਸਰਦਾਰ ਕਿਰਪਾਲ ਸਿੰਘ** : ਮੇਰਾ ਟਾਈਮ ਤਾਂ ਐਵੇਂ ਹੀ ਲੰਘ ਗਿਆ ਹੈ (ਵਿਘਨ) (ਸ਼ੋਰ)...

**ਸ੍ਰੀ ਸਭਾਪਤੀ** : ਤੁਸੀਂ ਹੁਣ ਵਾਇੰਡ ਅਪ ਕਰੋ ਜੀ । (The hon. Member may please wind up now.)

(ਸਰਦਾਰ ਗੁਰਬਚਨ ਸਿੰਘ ਵੱਲੋਂ ਵਿਘਨ)

**Mr. Chairman**: Order please.

**ਸਰਦਾਰ ਕਿਰਪਾਲ ਸਿੰਘ** : ਚੇਅਰਮੈਨ ਸਾਹਿਬ, ਇਨ੍ਹਾਂ ਵੀਰਾਂ ਨੂੰ ਕੋਈ ਗਲਤਫਹਿਮੀ ਹੋਈ ਹੈ । ਮੈਂ ਇਨ੍ਹਾਂ ਨਾਲ ਬਿਲਕੁਲ ਨਹੀਂ ਉਲਝਣਾ ਚਾਹੁੰਦਾ ।

(ਸੰਤ ਲੱਖਾ ਸਿੰਘ ਵੱਲੋਂ ਵਿਘਨ)

**ਸ੍ਰੀ** ਸਭਾਪਤੀ : ਸਰਦਾਰ ਕਿਰਪਾਲ ਸਿੰਘ ਜੀ, ਤੁਸੀਂ ਹੁਣ ਵਾਇੰਡ ਅਪ ਕਰ ਦਿਉ । ਇਸ ਤਰ੍ਹਾਂ ਦੀਆਂ ਗੱਲਾਂ ਨਾ ਕਰੋ । (I would request S. Kirpal Singh to please wind up now. He should not refer to such matters) (ਵਿਘਨ)

**ਸਰਦਾਰ ਕਿਰਪਾਲ ਸਿੰਘ** : ਤੁਸੀਂ ਤਾਂ ਮੈਨੂੰ ਹੀ ਕਹੀ ਜਾਂਦੇ ਹੋ, ਇਨ੍ਹਾਂ ਨੂੰ ਨਹੀਂ ਕਹਿੰਦੇ ਜੋ ਵਿਘਨ ਪਾ ਰਹੇ ਹਨ । ਇਨ੍ਹਾਂ ਨੇ ਮੇਰੀ ਗੱਲ ਨੂੰ ਸਮਝਿਆ ਹੀ ਨਹੀਂ । (ਵਿਘਨ) (ਘੰਟੀ)

**Mr. Chairman**: Order please.

**ਸਰਦਾਰ ਗੁਰਮੀਤ ਸਿੰਘ** (ਚੀਫ ਪਾਰਲੀਮੈਂਟਰੀ ਸੈਕਟਰੀ): ਆਨ ਏ ਪੁਆਇੰਟ ਆਫ ਆਰਡਰ, ਸਰ । ਇਸ ਵਿਧਾਨ ਸਭਾ ਵਿਚ ਜਿਹੜੀ ਨਿਯਮਾਵਲੀ ਲਾਗੂ ਹੈ ਉਸ ਦੇ ਪ੍ਰੋਸੀਜਰ ਅਨੁਸਾਰ ਇਸ ਤਰ੍ਹਾਂ ਦੀਆਂ ਇਰਰੈਲੇਵੈਂਟ ਗੱਲਾਂ ਪਰਸਨਲ ਰਿਮਾਰਕਸ ਅਤੇ ਐਸਪਰਸ਼ਨਜ਼ ਕਰਨ ਦੀ ਹਾਉਸ

*Expunged as ordered by the Chair.

[ਸਰਦਾਰ ਗੁਰਮੀਤ ਸਿੰਘ ]

ਆਗਿਆ ਨਹੀਂ ਦਿੰਦਾ । ਇਸ ਲਈ, ਮੈਂ ਇਹ ਬੇਨਤੀ ਕਰਾਂਗਾ ਕਿ ਇਸ ਤਰ੍ਹਾਂ ਦੇ ਜਿਹੜੇ ਐਲੀਗੇਸ਼ਨਜ਼ ਲਗਾਏ ਗਏ ਹਨ ਇਹ ਪਰੋਸੀਡਿੰਗਜ਼ ਦਾ ਹਿੱਸਾ ਨਹੀਂ ਹੋਣੇ ਚਾਹੀਦੇ ।

(ਇਸ ਸਮੇਂ ਸਪੀਕਰ ਸਾਹਿਬ ਨੇ ਕੁਰਸੀ ਸੰਭਾਲੀ)

**ਸਰਦਾਰ ਕਿਰਪਾਲ ਸਿੰਘ** : ਸਪੀਕਰ ਸਾਹਿਬ, ਮੈਂ ਇਹ ਅਰਜ਼ ਕਰ ਰਿਹਾ ਸਾਂ ਕਿ ਅਸੀਂ ਜਿਹੜਾ ਇਸ ਹਾਊਸ ਵਿਚ ਲੋਕਾਂ ਦੇ ਚੁਣੇ ਹੋਏ ਨੁਮਾਇੰਦੇ ਆਏ ਹਾਂ, ਇਨ੍ਹਾਂ ਨੇ ਸੂਬੇ ਦੀ ਤਾਮੀਰ ਵਿੱਚ ਹਿੱਸਾ ਪਾਉਣਾ ਹੈ ਅਤੇ ਜਿਹੜਾ ਅਸੀਂ ਆਪਣਾ ਕੈਰੈਕਟਰ ਪੇਸ਼ ਕਰਾਂਗੇ ਉਸ ਦਾ ਲੋਕਾਂ ਤੇ ਅਸਰ ਪੈਣਾ ਹੈ । ਇਸ ਲਈ, ਸਾਨੂੰ ਆਪਣਾ ਕੈਰੈਕਟਰ ਉੱਚਾ ਕਰਨ ਦੀ ਲੋੜ ਹੈ ਤਾਂ ਕਿ ਦੂਜਿਆਂ ਤੇ ਇਸ ਦਾ ਚੰਗਾ ਅਸਰ ਪਾਇਆ ਜਾ ਸਕੇ । ਮੈਂ ਕਿਸੇ ਦੇ ਖਿਲਾਫ਼ ਕੋਈ ਜਾਤੀ ਗੱਲ ਨਹੀਂ ਸੀ ਕਰ ਰਿਹਾ ਅਤੇ ਨਾ ਹੀ ਕਿਸੇ ਤੇ ਇਲਜ਼ਾਮ ਤਰਾਸ਼ੇ ਹਨ । (ਵਿਘਨ)

**ਸ੍ਰੀ ਸਪੀਕਰ** : ਤੁਸੀਂ ਬਜਟ ਤਕ ਹੀ ਆਪਣੇ ਆਪ ਨੂੰ ਸੀਮਤ ਰੱਖੋ । (ਵਿਘਨ) (I would request the hon. Member to confine his remarks to the Budget only.) (Interruption)

**ਸਰਦਾਰ ਕਿਰਪਾਲ ਸਿੰਘ** : ਮੈਂ ਤਾਂ ਇਹ ਜ਼ਿਕਰ ਕਰਨਾ ਚਾਹੁੰਦਾ ਹਾਂ ਕਿ ਇਥੇ ਚੀਫ਼ ਮਨਿਸਟਰ ਸਾਹਿਬ ਨੇ ਗੁਰੂ ਸਾਹਿਬਾਨ ਦਾ ਜ਼ਿਕਰ ਕੀਤਾ ਅਤੇ ਸਿੱਖ ਸ਼ਹੀਦਾਂ ਦਾ ਜ਼ਿਕਰ ਕੀਤਾ ਹੈ ਅਤੇ ਇਸ ਵਿਚ ਅਸੀਂ ਇਨ੍ਹਾਂ ਦੇ ਭਾਈਵਾਲ ਹਾਂ ਅਤੇ ਸਾਡਾ ਸਿਰ ਇਨ੍ਹਾਂ ਸ਼ਹੀਦਾਂ ਅਤੇ ਗੁਰੂ ਸਾਹਿਬਾਨ ਲਈ ਅਕੀਦਤ ਵਿੱਚ ਝੁਕਦਾ ਏ ਪਰ ਸਿੱਖਾਂ ਦੀ ਸ਼ਹੀਦੀ ਇਸ ਗੱਲ ਦੀ ਡੀਮਾਂਡ ਸਾਡੇ ਤੋਂ ਕਰਦੀ ਹੈ ਕਿ ਅਸੀਂ ਉਨ੍ਹਾਂ ਦੇ ਪਾਏ ਨਕਸ਼ੇ ਕਦਮ ਤੇ ਚਲੀਏ ਅਤੇ ਨੇਸ਼ਨ ਬਿਲਡਰ ਬਣੀਏ । ਮਲਕ ਭਾਗੋ ਨਾ ਬਣੀਏ ਸਗੋਂ ਭਾਈ ਲਾਲੋ ਵਾਂਗ ਸੇਵਾ ਕਰੀਏ । ਬਾਬਰ ਵਾਂਗ ਜਾਮੇ ਸ਼ਰਾਬ ਅਤੇ ਮਹਿਫਲਾਂ ਗਰਮ ਕਰਨ ਵਾਲੇ ਨਾ ਬਣੀਏ । ਆਪਣੇ ਕਰੈਕਟਰ ਨੂੰ ਉੱਚਾ ਚੁਕੀਏ ਅਤੇ ਤਾਮੀਰੀ ਕੰਮ ਵਲ ਲਗੀਏ । ** ** ** ** ** ** ** ** ਮੈਂ ਕਿਸੇ ਨੂੰ ਬੁਰਾ ਨਹੀਂ ਕਿਹਾ ਅਤੇ ਨਾ ਹੀ ਕਿਸੇ ਦਾ ਨਾਂ ਲੈ ਕੇ ਗੱਲ ਆਖੀ ਹੈ । ਮੈਂ ਤਾਂ ਆਮ ਗੱਲ ਕਰ ਰਿਹਾ ਸਾਂ । ਜੇਕਰ ਕਿਸੇ ਨੂੰ ਇਸ ਦੇ ਬਾਰੇ ਵਿਚ ਸ਼ੱਕ ਹੈ ਕਿ ਮੈਂ ਕਿਸੇ ਤੇ ਕੋਈ ਇਸ ਤਰ੍ਹਾਂ ਦਾ ਇਲਜ਼ਾਮ ਲਗਾਇਆ ਹੈ ਤਾਂ ਮੈਂ ਇਕ ਵੇਰ ਨਹੀਂ ਹਜ਼ਾਰ ਵੇਰ ਮਾਫੀ ਮੰਗਣ ਨੂੰ ਤਿਆਰ ਹਾਂ ।

**Mr. Speaker** : Please wind up now.

**ਸਰਦਾਰ ਕਿਰਪਾਲ ਸਿੰਘ** : ਮੈਂ, ਸਪੀਕਰ ਸਾਹਿਬ, ਇਹ ਕਹਿਣਾ ਚਾਹੁੰਦਾ ਹਾਂ ਕਿ ਪੰਜਾਬ ਦੀ ਇੰਡਸਟਰੀ ਤਬਾਹ ਹੋ ਗਈ ਹੈ, ਇਸ ਸਰਕਾਰ ਦੀ ਬੇਧਿਆਨੀ ਦੇ ਕਾਰਨ । ਅੰਮ੍ਰਿਤਸਰ ਦੀ ਆਰਟ ਸਿਲਕ ਦੀ ਇੰਡਸਟਰੀ 38 ਫ਼ੀ ਸਦੀ ਤਬਾਹ ਹੋ ਗਈ ਹੈ, ਸੈਂਟਰਲ ਐਕਸਾਈਜ਼ ਦੀ ਗਲਤ ਰੇਸ਼ੋ ਨਾਲ । ਸਪੀਕਰ ਸਾਹਿਬ, ਇਸ ਰੇਸ਼ੋ ਨਾਲ 5 ਰੁਪਏ ਗਜ਼ ਤੋਂ ਥੱਲੇ ਦੇ ਕੱਪੜੇ ਤੇ ਡਿਊਟੀ ਲਗਾ ਦਿੱਤੀ ਗਈ ਹੈ ਅਤੇ ਇਹ ਸਾਰੀ ਆਰਟ ਸਿਲਕ ਦੀ ਇੰਡਸਟਰੀ ਅੰਮ੍ਰਿਤਸਰ ਵਿੱਚ ਹੈ । ਪੰਜਾਬੀ ਰਜਦਾ ਪੁਜਦਾ ਹੈ, ਇਸ ਲਈ, ਉਹੀ ਇਸ ਕੱਪੜੇ ਨੂੰ ਵਧੇਰੇ ਵਰਤਦਾ ਹੈ । ਇਸ ਲਈ, ਸਾਰਾ ਟੈਕਸ

*Expunged as ordered by the Chair,

ਦਾ ਭਾਰ ਪੰਜਾਬੀਆਂ ਤੇ ਹੀ ਪਾ ਦਿੱਤਾ ਗਿਆ ਹੈ । ਇਸ ਦੇ ਬਾਰੇ ਵਿੱਚ ਇਮੀਜੀਏਟ ਤੌਰ ਤੇ ਕਾਰਵਾਈ ਕਰਨੀ ਚਾਹੀਦੀ ਹੈ ਤਾ ਕਿ ਇਸ ਇੰਡਸਟਰੀ ਨੂੰ ਤਬਾਹ ਹੋਣ ਤੋਂ ਬਚਾਇਆ ਜਾ ਸਕੇ।

ਇਨ੍ਹਾਂ ਨੇ ਸੇਲਜ਼ ਟੈਕਸ ਦੇ ਬਾਰੇ ਵਿੱਚ ਅੰਕੜੇ ਦਿੱਤੇ ਹਨ । ਇਨ੍ਹਾਂ ਤੋਂ ਸਾਫ ਪਤਾ ਲਗਦਾ ਹੈ ਕਿ ਬੇਕਾਰੀ ਵਧੀ ਹੈ, ਆਰਟ ਸਿਲਕ ਦੀ ਇੰਡਸਟਰੀ ਵਿੱਚ ਸਲੰਪ ਆ ਗਿਆ ਹੈ ।

ਇਥੇ ਕੁਝ ਅੰਕੜੇ ਵਿਦਿਆ ਦੇ ਖੇਤਰ ਬਾਰੇ ਦਿੱਤੇ ਗਏ ਹਨ । ਇਸ ਦੇ ਬਾਰੇ ਵਿਚ ਮੇਰਾ ਖਿਆਲ ਹੈ ਕਿ ਇਹ ਅੰਕੜੇ ਗਲਤ ਹਨ । ਇਨ੍ਹਾਂ ਨੇ ਲਿਖਿਆ ਹੈ ਕਿ ਸਿਰਫ 5 ਵਿਦਿਆਰਥੀਆਂ ਨੇ ਪੀ. ਐਚ. ਡੀ. ਕੀਤੀ ਹੈ । ਜੇਕਰ ਇਹ ਅੰਕੜੇ ਗ਼ਲਤ ਹਨ ਤਾਂ ਇਨ੍ਹਾਂ ਦੀ ਦਰੁਸਤੀ ਕਰ ਦੇਣੀ ਚਾਹੀਦੀ ਹੈ ਅਤੇ ਜੇਕਰ ਸਹੀ ਹਨ ਤਾਂ ਹਾਇਰ ਐਜੂਕੇਸ਼ਨ ਅਤੇ ਰੀਸਰਚ ਲਈ ਪ੍ਰੋਤਸਾਹਨ ਦੇਣਾ ਚਾਹੀਦਾ ਹੈ ।

ਇਕ ਚੰਗੀ ਸਰਕਾਰ ਦੀ ਇਹ ਪਾਲਸੀ ਹੁੰਦੀ ਹੈ ਕਿ ਸਾਰਿਆਂ ਨੂੰ ਇਨਸਾਫ ਮਿਲੇ ਅਤੇ ਇਮਾਨਦਾਰੀ ਨਾਲ ਕੰਮ ਕੀਤਾ ਜਾਵੇ ਪਰ ਵੇਖ ਕੇ ਦੁੱਖ ਹੁੰਦਾ ਹੈ ਕਿ ਇਸ ਸਰਕਾਰ ਦੀ ਜਿਹੜੀ ਟੈਕਸੇਸ਼ਨ ਦੀ ਪਾਲਿਸੀ ਹੈ ਇਹ ਵਿਤਕਰੇ ਵਾਲੀ ਹੈ । ਸ਼ਹਿਰਾਂ ਲਈ ਹੋਰ, ਦਿਹਾਤਾਂ ਲਈ ਹੋਰ । ਇਸ ਲਈ, ਮੈਂ ਬੇਨਤੀ ਕਰਾਂਗਾ ਕਿ ਸ਼ਹਿਰੀਆਂ ਤੇ ਦਿਹਾਤੀਆਂ ਵਿਚਲੀ ਤਮੀਜ਼ ਨੂੰ ਵਧਣ ਨਹੀਂ ਦੇਣਾ ਚਾਹੀਦਾ । ਸਗੋਂ ਟੈਕਸੇਸ਼ਨ ਪਾਲਿਸੀ ਇਸ ਤਰ੍ਹਾਂ ਦੀ ਬਣਾਉਣੀ ਚਾਹੀਦੀ ਹੈ ਕਿ ਇਹ ਫਰਕ ਘੱਟ ਜਾਵੇ ।

ਜਿਥੇ ਤਕ ਫੂਡ ਦੀ ਐਡਲਟਰੇਸ਼ਨ ਦੀ ਗੱਲ ਹੈ ਬਹੁਤ ਕੁਝ ਕਿਹਾ ਜਾਂਦਾ ਹੈ ਪਰ ਅਫ਼ਸੋਸ ਨਾਲ ਕਹਿਣਾ ਪੈਂਦਾ ਹੈ ਕਿ ਜਿੰਨੇ ਕੇਸ ਮੇਰੇ ਜ਼ਿਲ੍ਹੇ ਵਿੱਚ ਪਕੜੇ ਜਾਂਦੇ ਹਨ ਉਨ੍ਹਾਂ ਨੂੰ ਛੱਡ ਦਿੱਤਾ ਜਾਂਦਾ ਹੈ । ਫੂਡ ਐਡਲਟਰੇਸ਼ਨ ਦੇ ਕੇਸਾਂ ਨੂੰ ਗਲਤ ਤੌਰ ਤੇ ਮਨਿਸਟਰ ਦੇ ਕਹਿਣ ਤੇ ਵਾਪਿਸ ਲੈ ਲਿਆ ਜਾਂਦਾ ਹੈ । ਇਹ ਮਾੜੀ ਗੱਲ ਹੈ :

ਤੌਬਾ ਤੌਬਾ ਫਰੇਬ ਮੰਜ਼ਲ ਕੇ,
ਰਾਹਜ਼ਨ ਨੇ ਭੀ ਰਾਹਬਰੀ ਕੀ ਹੈ ।

ਇਹ ਸਰਕਾਰ ਰਾਹਜ਼ਨਾਂ ਦੀ ਸਮਰਥਕ ਬਣ ਗਈ ਹੈ । (ਘੰਟੀ) ਮੈਂ ਇਕ ਜਾਂ ਦੋ ਮਿੰਟ ਵਿੱਚ ਹੀ ਖਤਮ ਕਰ ਦੇਵਾਂਗਾ । ਇਸ ਤਰ੍ਹਾਂ ਦੇ ਕੇਸਾਂ ਵਿਚ ਕੜੀ ਸਜ਼ਾ ਦੇਣੀ ਚਾਹੀਦੀ ਹੈ ।

ਇਸ ਤੋਂ ਅੱਗੇ ਇਹ ਗੱਲ ਕਹਿਣਾ ਚਾਹੁੰਦਾ ਹਾਂ ਕਿ ਪੰਜਾਬ ਵਿਚ ਸੀ. ਐਮ. ਸਾਹਿਬ ਦੀਆਂ ਸਟੇਟਮੈਂਟਾਂ ਨੇ ਵਾਤਾਵਰਣ ਨੂੰ ਅਕਸਪਲਾਇਟ ਕਰਨ ਦਾ ਅਸਰ ਪਾਇਆ ਹੈ । ਇਸ ਤਰ੍ਹਾਂ ਦੀਆਂ ਗੱਲਾਂ ਕਹਿਣਾ ਸੂਬੇ ਦੇ ਹਿੱਤ ਵਿੱਚ ਨਹੀਂ ਸੀ । ਇਸ ਲਈ, ਬੋਲਣ ਲੱਗਿਆਂ ਪੂਰੀ ਜ਼ਿੰਮੇਦਾਰੀ ਤੋਂ ਕੰਮ ਲੈਣਾ ਚਾਹੀਦਾ ਹੈ ਪਰ ਇਸ ਤਰ੍ਹਾਂ ਦੀਆਂ ਗੱਲਾਂ ਕਰਨ ਨਾਲ ਇਨ੍ਹਾਂ ਦੀ ਪੁਰਾਣੀ ਜ਼ਹਿਨੀਅਤ ਸਾਹਮਣੇ ਆ ਗਈ ਹੈ । ਇਸ ਤਰ੍ਹਾਂ ਦੀ ਤਕਰੀਰ ਨਹੀਂ ਕਰਨੀ ਚਾਹੀਦੀ ਕਿ ਜਿਥੇ ਦੂਜੀਆਂ ਪਾਰਟੀਆਂ ਦਾ ਦਮ ਘੁਟਦਾ ਵਿਖਾਈ ਦੇਣ ਲੱਗ ਪਏ । ਇਸ ਸਰਕਾਰ ਵਿੱਚ ਜਿਹੜਾ ਅਕਾਲੀ-ਜੰਨ-ਸੰਘ ਐਲਾਇੰਸ ਹੈ, ਇਸ ਨਾਲ ਕਮਿਊਨਲਿਜ਼ਮ ਨੂੰ ਖੁਰਾਕ ਮਿਲ ਰਹੀ ਹੈ । ਇਨ੍ਹਾਂ ਦੋਹਾਂ ਪਾਰਟੀਆਂ ਦਾ ਕੰਮ ਰਿਹਾ ਹੈ ਮੰਦਰਾਂ ਤੇ ਗੁਰਦੁਆਰਿਆਂ ਤੇ ਝੰਡਿਆਂ ਤੇ ਲੜਨਾ । ਇਹ ਇਸ ਤਰ੍ਹਾਂ ਦੀ ਸਾਜਸ਼ ਨਾਲ ਕਿਸੇ ਤਰ੍ਹਾਂ ਦੀ ਗੱਲ ਕਹਿਣੀ ਜਿਸ ਨਾਲ ਮਿਨਾਰਿਟੀ ਦੇ ਮਨ ਵਿਚ ਸ਼ੱਕ ਆਵੇ, ਇਹ ਫਿਜ਼ਾ ਨੂੰ ਖਰਾਬ ਕਰਨਾ ਹੈ ਅਤੇ ਇਹ ਠੀਕ ਨਹੀਂ । ਸੀ. ਐਮ. ਸਾਹਿਬ ਦੀ ਤਕਰੀਰ ਮਿਨਾਰਿਟੀਜ਼ ਬਾਰੇ ਠੀਕ ਨਹੀਂ ਅਤੇ ਵਾਤਾਵਰਣ ਨੂੰ ਖਰਾਬ ਕਰਨ ਵਾਲੀ ਹੈ । ਚੰਡੀਗੜ੍ਹ ਦੇ ਫੈਸਲੇ ਦੀ ਇਥੇ ਬਹੁਤ ਚਰਚਾ ਕੀਤੀ ਗਈ ਹੈ ਪਰ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਇਕ ਆਦਮੀ ਦੀ ਜਾਨ ਬਚਾਉਣ ਲਈ ਇਹ ਫੈਸਲਾ ਕੀਤਾ ਗਿਆ ਹੈ ਅਤੇ ਸੱਚੇ ਸ਼ਹੀਦ ਸਰਦਾਰ ਦਰਸ਼ਨ ਸਿੰਘ ਫੇਰੂਮਾਨ

[ਸਰਦਾਰ ਕਿਰਪਾਲ ਸਿੰਘ]

ਨੂੰ ਪੂਰਾ ਸਤਿਕਾਰ ਨਹੀਂ ਦਿੱਤਾ । ਉਸ ਦੀ ਸ਼ਹੀਦੀ ਦੀ ਕਦਰ ਨਹੀਂ ਕੀਤੀ । ਇਸ ਲਈ, ਮੈਂ ਕਹਾਂਗਾ ਕਿ ਉਸ ਅਮਰ ਸ਼ਹੀਦ ਦੀ ਯਾਦਗਾਰ ਕਾਇਮ ਕਰਨੀ ਚਾਹੀਦੀ ਹੈ ਤਾਂ ਕਿ ਉਸ ਦੀ ਸ਼ਹੀਦੀ ਦੀ ਯਾਦ ਸਦਾ ਲਈ ਕਾਇਮ ਰਹਿ ਸਕੇ । ਇੰਨਾਂ ਕਹਿ ਕੇ ਮੈਂ ਆਪ ਤੋਂ ਖਿਮਾਂ ਮੰਗਦਾ ਹਾਂ ।

**ਸਰਦਾਰ ਤੇਜਾ ਸਿੰਘ (ਬਠਿੰਡਾ)** : ਸਪੀਕਰ ਸਾਹਿਬ ਇਸ ਬਜਟ ਤੇ ਬੜੀਆਂ ਲੰਬੀਆਂ ਚੌੜੀਆਂ ਤਕਰੀਰਾਂ ਡਿਸਕਸ਼ਨ ਦੇ ਦੌਰਾਨ ਹੋਈਆਂ ਹਨ (ਵਿਘਨ)

**ਸਰਦਾਰ ਦਲੀਪ ਸਿੰਘ ਪਾਂਧੀ** : ਆਨ ਏ ਪੁਆਇੰਟ ਆਫ ਆਰਡਰ, ਸਰ । ਬਹੁਤ ਸਾਰੇ ਮੈਂਬਰਾਂ ਨੇ ਬੋਲਣਾ ਹੈ, ਇਸ ਲਈ ਹਰ ਇਕ ਵਾਸਤੇ ਦੋ ਦੋ ਮਿੰਟਾਂ ਦਾ ਟਾਈਮ ਮੁਕਰਰ ਕਰ ਦਿਉ । (ਵਿਘਨ)

**ਸ੍ਰੀ ਸਪੀਕਰ** : ਅਜੇ ਬਹੁਤ ਸਾਰਾ ਸਮਾਂ ਸਾਡੇ ਪਾਸ ਹੈ । (We have got enough time at our disposal.)

**ਕਾਮਰੇਡ ਬਾਬੂ ਸਿੰਘ ਮਾਸਟਰ** : ਹਾਊਸ ਦਾ ਟਾਈਮ, ਸਪੀਕਰ ਸਾਹਿਬ, ਐਕਸਟੈਂਡ ਕਰ ਦਿਉ।

**Mr. Speaker** : Please resume your seat.

**ਸਰਦਾਰ ਤੇਜਾ ਸਿੰਘ** : ਸਪੀਕਰ ਸਾਹਿਬ, ਇਹ ਜਿਹੜਾ ਬਜਟ ਸਰਦਾਰ ਬਲਵੰਤ ਸਿੰਘ ਫਿਨਾਂਸ ਮਨਿਸਟਰ ਸਾਹਿਬ ਨੇ ਪੇਸ਼ ਕੀਤਾ ਹੈ ਇਸ ਸਾਲ ਦਾ ਸਾਡੀ ਸਰਕਾਰ ਦਾ, ਇਸ ਵਿੱਚ ਜ਼ਾਹਿਰ ਕੀਤਾ ਗਿਆ ਹੈ ਕਿ 7 ਕਰੋੜ 42 ਲੱਖ ਦਾ ਘਾਟਾ ਹੈ । ਇਸ ਦੇ ਬਾਰੇ ਵਿੱਚ, ਸਪੀਕਰ ਸਾਹਿਬ, ਦੋ ਤਰਫਾਂ ਦੇ ਵਿਊਜ਼ ਆਏ ਹਨ । ਇਕ ਪਾਸੇ ਤਾਂ ਟੈਕਸੇਸ਼ਨ ਦੀ ਪਾਲਿਸੀ ਨੂੰ ਅਪੋਜ਼ ਕੀਤਾ ਗਿਆ ਹੈ ਅਤੇ ਇਹ ਕਿਹਾ ਗਿਆ ਹੈ ਕਿ ਇਹ ਸਾਢੇ ਸੱਤ ਕਰੋੜ ਦਾ ਘਾਟਾ ਕਿਵੇਂ ਪੂਰਾ ਕੀਤਾ ਜਾਵੇਗਾ । ਆਰਡੀਨੈਂਸ ਰਾਹੀਂ ਸਰਕਾਰ ਟੈਕਸ ਲਗਾਵੇਗੀ ਇਹ ਅਹਿਮ ਆਵਾਜ਼ ਅਪੋਜੀਸ਼ਨ ਵੱਲੋਂ ਆਈ ਹੈ ਅਤੇ ਦੂਜੇ ਪਾਸੇ ਸਰਕਾਰ ਦੀ ਇਹ ਪਾਲਿਸੀ ਹੈ ਕਿ ਜੇਕਰ ਡਿਵੈਲਪਮੈਂਟ ਸੂਬੇ ਵਿੱਚ ਚਾਹੁੰਦੇ ਹੋ ਤਾਂ ਟੈਕਸ ਲਗਾਉਣੇ ਪੈਣਗੇ । ਇਸ ਸਬੰਧ ਵਿਚ ਮੈਂ ਸਰਕਾਰ ਦੇ ਧਿਆਨ ਵਿੱਚ ਦੋ ਚੀਜ਼ਾਂ ਲਿਆਂਦਾ ਹਾਂ ਕਿ ਜਿਸ ਨਾਲ ਟੈਕਸ ਲਗਾਉਣ ਦੀ ਲੋੜ ਨਾ ਪਏ । ਉਹ ਚੀਜ਼ਾਂ ਇਹ ਹਨ ਕਿ ਪਿਛਲੇ ਸਾਲ ਵੀ 10 ਕਰੋੜ 94 ਲੱਖ ਦਾ ਘਾਟਾ ਦੱਸਿਆ ਗਿਆ ਸੀ ਉਸ ਲਈ ਇਨ੍ਹਾਂ ਨੇ 3.96 ਲੱਖ ਦੇ ਟੈਕਸ ਲਗਾਏ ਹਨ ਪਰ ਮੈਂ ਆਪਣੀ ਸਰਕਾਰ ਨੂੰ ਇਸ ਗੱਲ ਦੀ ਵਧਾਈ ਦਿੰਦਾ ਹਾਂ ਕਿ ਇੰਨ੍ਹਾਂ ਨੇ ਸ਼ਲਾਘਾਯੋਗ ਕਦਮ ਚੁਕਿਆ ਹੈ ਅਤੇ ਆਪਣੇ ਰੈਵਨਿਊ ਖਾਤੇ ਵਿੱਚ ਜ਼ਬਰਦਸਤ ਵਾਧਾ ਕੀਤਾ ਹੈ । ਆਪਣੀਆਂ ਰੀਸੀਟਸ ਨੂੰ ਵਧਾਇਆ ਹੈ ਅਤੇ ਆਪਣੇ ਖਰਚਾਂ ਨੂੰ ਘਟਾਇਆ ਹੈ । ਇਹ ਇਨ੍ਹਾਂ ਦਾ ਉਦਮ ਸ਼ਲਾਘਾਯੋਗ ਹੈ । ਇਸ ਗੱਲ ਤੋਂ ਜ਼ਾਹਿਰ ਹੁੰਦਾ ਹੈ ਕਿ 7.42 ਕਰੋੜ ਦਾ ਜਿਹੜਾ ਘਾਟਾ ਹੈ ਇਸ ਨੂੰ ਪੂਰਾ ਕਰਨ ਲਈ ਨਵੇਂ ਟੈਕਸ ਲਗਾਉਣ ਦੀ ਲੋੜ ਨਹੀਂ ਹੋਵੇਗੀ । (ਵਿਘਨ) ਮੇਰੇ ਵੀਰ ਨੇ ਇਤਰਾਜ਼ ਕੀਤਾ ਹੈ। ਮੈਂ ਉਨ੍ਹਾਂ ਨੂੰ ਦੱਸ ਦੇਵਾਂ ਕਿ ਇਹ ਬੈਡ ਬਜਟਿੰਗ ਦੀ ਨਿਸ਼ਾਨੀ ਨਹੀਂ । ਜਦ ਵੀ ਨਵੀਆਂ ਸਰਕਾਰਾਂ ਆਉਂਦੀਆਂ ਹਨ ਤਾਂ ਪਿਛਲੇ ਬੇਸਿਜ਼ ਤੇ ਪ੍ਰੋਪੋਜ਼ਲਾਂ ਰੱਖ ਕੇ ਆਪਣੇ ਪ੍ਰਾਜੈਕਟ ਤਿਆਰ ਕਰਦੀਆਂ ਹਨ ਅਤੇ ਇਸ ਵਿੱਚ ਬੇਸ ਪਿਛਲੇ ਸਾਲ ਨੂੰ ਬਣਾਇਆ ਜਾਂਦਾ ਹੈ । ਸਪੀਕਰ ਸਾਹਿਬ, ਜਿੱਥੋਂ ਤਕ ਟੈਕਸਿਜ਼ ਦੇ ਲਾਉਣ ਦਾ ਸਵਾਲ ਹੈ, ਮੈਂ ਸਮਝਦਾ ਹਾਂ ਹੋਰ ਟੈਕਸਿਜ਼ ਲਾਉਣ ਦੀ ਬਿਲਕੁਲ ਜ਼ਰੂਰਤ ਨਹੀਂ ਪੈਣੀ। ਸਰਦਾਰ ਬਲਵੰਤ ਸਿੰਘ ਨੇ ਆਪਣੇ ਬਜਟ

ਭਾਸ਼ਣ ਵਿੱਚ ਦੱਸਿਆ ਹੈ ਕਿ 10 ਕਰੋੜ ਰੁਪਿਆ ਜਿਹੜਾ ਸਾਨੂੰ ਸੈਂਟਰ ਤੋਂ ਮਿਲਣਾ ਹੈ, ਇਸ ਵਿੱਚ 8 ਕਰੋੜ ਪੰਜਾਬ ਦਾ ਹਿੱਸਾ ਹੈ ਅਤੇ 2 ਕਰੋੜ ਵਿਆਜ ਰਾਜਿਸਥਾਨ ਦੇ ਹਿੱਸੇ ਦਾ ਬਣਦਾ ਹੈ। ਐਸੇ ਹਾਲਾਤ ਵਿੱਚ ਹੁਣ ਹੋਰ ਟੈਕਸ ਲਾਉਣ ਦੀ ਜ਼ਰੂਰਤ ਨਹੀਂ ਪੈਣੀ।

ਮੈਂ ਆਪ ਦੇ ਰਾਹੀਂ ਫਾਈਨੈਂਸ ਮਨਿਸਟਰ ਸਾਹਿਬ ਨੂੰ ਕਹਾਂਗਾ ਕਿ ਮੁਲਕ ਦੀ ਜ਼ਰੂਰਤ ਇਸ ਵੇਲੇ ਐਸੀ ਹੈ ਕਿ ਵੱਧ ਤੋਂ ਵੱਧ ਪੈਸਾ ਡਵੈਲਪਮੈਂਟ ਦੇ ਕੰਮਾਂ ਤੇ ਹੀ ਲਗਾਇਆ ਜਾਵੇ ।

ਜਿਥੋਂ ਤਕ ਬੰਨ੍ਹ ਬਣਾਉਣ ਦਾ ਸਵਾਲ ਹੈ ਇਹ ਇਕ ਐਸਾ ਪ੍ਰੋਗਰਾਮ ਹੈ, ਜਿਸ ਰਾਹੀਂ ਪਾਣੀ ਰੋਕ ਕੇ ਨਹਿਰਾਂ ਰਾਹੀਂ ਇਰੀਗੇਸ਼ਨ ਲਈ ਵੱਧ ਤੋਂ ਵੱਧ ਪਾਣੀ ਸਪਲਾਈ ਹੋਣਾ ਹੈ, ਮੁਲਕ ਦੀ ਅਨਾਜ ਦੀ ਪੈਦਾਵਾਰ ਵਧਾ ਕੇ ਭਾਰੀ ਡਿਵੈਲਪਮੈਂਟ ਹੋਣੀ ਹੈ । ਮੈਂ ਫਾਈਨੈਂਸ ਮਨਿਸਟਰ ਸਾਹਿਬ ਨੂੰ ਕਹਾਂਗਾ ਕਿ ਉਹ ਬੇਸ਼ਕ ਐਸੇ ਮੁਆਮਲਿਆਂ ਤੇ ਆਪਣੀ ਜੇਬ੍ਹ ਨੂੰ ਘੁਟਕੇ ਰੱਖਣ ਜਿਨ੍ਹਾਂ ਦਾ ਇਸ ਮੁਲਕ ਦੀ ਉਸਾਰੀ ਨਾਲ ਕੋਈ ਬਹੁਤਾ ਸਬੰਧ ਨਹੀਂ। ਉਨ੍ਹਾਂ ਨੂੰ ਇਹ ਵੀ ਪੂਰਾ ਪੂਰਾ ਖਿਆਲ ਰੱਖਣਾ ਚਾਹੀਦਾ ਹੈ ਜਿੰਨਾਂ ਵੀ ਪੈਸਾ ਪ੍ਰਾਪਤ ਹੋਵੇ, ਉਹ ਗਲਤ ਤੌਰ ਤੇ ਖਰਚ ਨਹੀਂ ਹੋਣਾ ਚਾਹੀਦਾ। ਮੈਂ ਅਰਜ਼ ਕਰਾਂ ਕਿ ਉਨ੍ਹਾਂ ਦੀਆਂ ਜਿਤਨੀਆਂ ਵੀ ਪਰੋਪੋਜ਼ਲਜ਼ ਬਜਟ ਸਕੀਮਜ਼ ਵਿੱਚ ਆਉਂਦੀਆਂ ਹਨ ਉਹ ਸਾਰੀਆਂ ਪੁਰਾਣੇ ਬੇਸਿਜ਼ ਤੇ ਹੀ ਹੁੰਦੀਆਂ ਹਨ। ਸਤਲੁਜ ਦਰਿਆ ਤੇ ਹੁਣ ਤਕ ਚਾਰ ਬੰਨ੍ਹ ਲਗ ਚੁਕੇ ਹਨ। ਹੁਣ ਉਹ ਇਤਨਾ ਟੇਮ ਹੋ ਚੁੱਕਾ ਹੈ ਕਿ ਉਸ ਵਿੱਚ ਕਿਸੇ ਤਰ੍ਹਾਂ ਦਾ ਨੁਕਸਾਨ ਪਹੁੰਚਾਉਣ ਦੀ ਕੋਈ ਸ਼ਕਤੀ ਨਹੀਂ ਹੈ। ਪਰ ਫੇਰ ਵੀ ਪਿਛਲੇ ਆਧਾਰ ਤੇ ਵੱਧ ਘੱਟ ਕਰਕੇ ਪ੍ਰੋਪੋਜ਼ਲਜ਼ ਆਉਂਦੀਆਂ ਰਹਿੰਦੀਆਂ ਹਨ। ਫੇਰ, ਮੈਟੀਰੀਅਲ ਜਿਹੜਾ ਸਪਲਾਈ ਹੁੰਦਾ ਹੈ ਉਹ ਵੀ ਰੇਟਸ ਵੱਧ ਘੱਟ ਕਰਕੇ ਐਸਟੀਮੇਟਸ ਆਉਂਦੇ ਹਨ। ਇਨ੍ਹਾਂ ਦੀਆਂ ਡੀਟੇਲਜ਼ ਦੇ ਵਿੱਚ ਜਾਣ ਲਈ ਮੇਰੇ ਪਾਸ ਵਕਤ ਨਹੀਂ, ਨਹੀਂ ਤਾਂ ਮੈਂ ਦੱਸਦਾ ਹਾਂ ਕਿ ਕਿਸ ਤਰ੍ਹਾਂ ਇਹ ਐਸਟੀਮੇਟਸ ਆਉਂਦੇ ਹਨ ਅਤੇ ਸਰਕਾਰ ਤੋਂ ਕਿਸ ਤਰ੍ਹਾਂ ਵਾਧੂ ਪੈਸਾ ਵਸੂਲ ਕੀਤਾ ਜਾਂਦਾ ਹੈ। ਸਰਕਾਰ ਨੂੰ ਇਸ ਪਾਸੇ ਪੂਰਾ ਧਿਆਨ ਰੱਖਣਾ ਚਾਹੀਦਾ ਹੈ ।

ਰੂਰਲ ਵਾਟਰ ਸਪਲਾਈ ਦੇ ਮੁਤਾਬਿਕ ਮੈਂ ਅਰਜ਼ ਕਰਾਂਗਾ ਕਿ ਇਸ ਵੇਲੇ ਪੰਜਾਬ ਵਿੱਚ 2,047 ਪਿੰਡ ਐਸੇ ਹਨ ਜਿਥੇ ਪੀਣ ਵਾਲੇ ਪਾਣੀ ਦੀ ਕਿੱਲਤ ਹੈ ਅਤੇ 127 ਪਿੰਡ ਐਸੇ ਹਨ ਜਿਥੇ ਪੀਣ ਵਾਲਾ ਪਾਣੀ ਇਕ ਮੀਲ ਦੀ ਦੂਰੀ ਤੋਂ ਆਉਂਦਾ ਹੈ। ਇਸ ਕਮੀ ਨੂੰ ਦੂਰ ਕਰਨ ਵਾਸਤੇ ਸਰਕਾਰ ਨੇ ਇਕ ਬੜਾ ਹੀ ਸ਼ਲਾਘਾ ਯੋਗ ਕਦਮ ਚੁੱਕਿਆ ਹੈ ਕਿ ਇਸ ਦੇ ਲਈ ਇਕ ਕਰੋੜ 5 ਲੱਖ ਰੁਪਿਆ ਰੱਖਿਆ ਹੈ। ਪਿਛਲੇ ਸਾਲ ਸਿਰਫ 52 ਲੱਖ ਰੁਪਿਆ ਸੀ।

ਜਿਥੋਂ ਤਕ ਰੋਡਜ਼ ਦੇ ਕਰੈਸ਼ ਪਰੋਗਰਾਮ ਦਾ ਸਵਾਲ ਹੈ ਮੇਰੇ ਤੋਂ ਪਹਿਲਾਂ ਵੀ ਮੇਰੇ ਕਈ ਭਾਈਆਂ ਨੇ ਕਿਹਾ ਸੀ ਭਾਵੇਂ ਕੁਝ ਵੀ ਕਹੋ ਇਹ ਗੱਲ ਮੰਨਣੀ ਹੀ ਪੈਣੀ ਹੈ --ਜਿਸ ਤਰ੍ਹਾਂ ਏਥੇ ਸਰਦਾਰ ਨਰਿੰਦਰ ਸਿੰਘ ਨਾਭਾ ਨੇ ਕਿਹਾ ਸੀ ਕਿ ਇਸ ਪ੍ਰੋਗਰਾਮ ਦਾ ਸਿਹਰਾ ਗਿੱਲ ਸਰਕਾਰ ਦੇ ਸਿਰ ਜਾਂਦਾ ਹੈ। ਇਹ ਕੰਮ ਮੌਜੂਦਾ ਸਰਕਾਰ ਦੇ ਜ਼ਮਾਨੇ ਵਿੱਚ ਉਤਨੀ ਤੇਜ਼ੀ ਨਾਲ ਨਹੀਂ ਹੋਇਆ ਜਿਤਨਾ ਗਿਲ ਸਰਕਾਰ ਦੇ ਵੇਲੇ ਹੋਇਆ ਸੀ। ਹੁਣ ਤਕ ਲਿੰਕ ਰੋਡਜ਼ 1,800 ਕਿਲੋਮੀਟਰ ਬਣੀਆਂ ਹਨ। ਅਗਲੇ ਸਾਲ ਲਈ 1,800 ਕਿਲੋਮੀਟਰ ਬਣਾਉਣ ਵਾਸਤੇ ਟੀਚਾ ਰੱਖਿਆ ਗਿਆ ਹੈ। ਪਿਛਲੇ ਸਾਲ ਇਸੇ ਕੰਮ ਲਈ ਜਿਥੇ $2\frac{1}{4}$ ਕਰੋੜ ਰੁਪਏ ਰੱਖੇ ਗਏ ਸੀ ਇਸ ਸਾਲ ਇਸ ਵਾਸਤੇ $2\frac{1}{2}$ ਕਰੋੜ ਰੁਪਏ ਰੱਖੇ ਗਏ ਹਨ। ਇਹ ਵੀ ਸਰਕਾਰ ਦਾ ਇਕ ਸ਼ਲਾਘਾ ਯੋਗ ਉਦਮ ਹੈ। ਇਕ ਗੱਲ ਮੈਂ ਸਰਕਾਰ ਨੂੰ ਦੱਸ ਦੇਣੀ ਚਾਹੁੰਦਾ ਹਾਂ ਕਿ ਮੈਟੀਰੀਅਲ ਜਿਹੜਾ ਖਰਚ ਹੁੰਦਾ ਹੈ ਉਹ ਪਰਵਾਨਤ ਐਸਟੀਮੇਟਸ ਤੋਂ ਘੱਟ ਅਤੇ ਵਰਸਟ ਕੁਆਲਟੀ ਦਾ ਹੁੰਦਾ ਹੈ। ਸਰਕਾਰ ਨੂੰ ਬਹੁਤਾ ਧਿਆਨ

[ ਸਰਦਾਰ ਤੇਜਾ ਸਿੰਘ ]

ਇਸ ਪਾਸੇ ਵੀ ਦੇਣਾ ਚਾਹੀਦਾ ਹੈ। ਉਸ ਦੇ ਆਫੀਸਰਜ਼ ਸਰਪਰਾਈਜ਼ ਵਿਜ਼ਟ ਕਰਨ ਤਾਂ ਜੋ ਘੱਟ ਅਤੇ ਮਾੜੀ ਕੁਆਲਟੀ ਦਾ ਮੈਟੀਰੀਅਲ ਨਾ ਪਵੇ।

ਇਸੇ ਤਰ੍ਹਾਂ, ਸਪੀਕਰ ਸਾਹਿਬ, ਟਿਊਬਵੈਲ ਲਾਉਣ ਲਈ ਜਿਥੇ ਪਿਛਲੇ ਸਾਲ 10 ਕਰੋੜ ਰੁਪਿਆ ਰਖਿਆ ਗਿਆ ਸੀ, ਇਸ ਸਾਲ ਇਹ ਵਧਾ ਕੇ 14 ਕਰੋੜ ਰੁਪਿਆ ਕਰ ਦਿੱਤਾ ਗਿਆ ਹੈ। ਡਿਵੈਲਪਮੈਂਟ ਵਲ ਸਰਕਾਰ ਦਾ ਇਹ ਹੋਰ ਵੀ ਸ਼ਲਾਘਾ ਯੋਗ ਉਦਮ ਹੈ।

ਹੁਣ ਮੈਂ, ਟੈਕਸੇਸ਼ਨ ਦੇ ਮੁਤਾਲਿਕ ਕੁਝ ਸੁਜੈਸ਼ਨਜ਼ ਅਰਜ਼ ਕਰਨਾ ਚਾਹੁੰਦਾ ਹਾਂ। ਉਹ ਇਹ ਕਿ ਪੰਜਾਬ ਦੀ ਜਨਤਾ ਉਤੇ ਬੜੇ ਹੈਵੀ ਟੈਕਸਿਜ਼ ਹਨ ਅਤੇ ਪਿਛਲੇ ਪੰਜ ਸਾਲ ਤੋਂ ਇਹ ਵਧਦੇ ਹੀ ਜਾ ਰਹੇ ਹਨ। ਪੰਜਾਬ ਦੇ ਇਕ ਆਦਮੀ ਦੀ ਟੈਕਸਾਂ ਰਾਹੀਂ ਆਮਦਨ ਸਰਕਾਰ ਨੂੰ 60 ਰੁਪਏ ਬਣਦੀ ਹੈ। ਇਸ ਨੂੰ ਘਟਾਉਣ ਵਾਸਤੇ ਸਰਕਾਰ ਨੂੰ ਕੁਝ ਯਤਨ ਕਰਨੇ ਚਾਹੀਦੇ ਹਨ। ਸਰਕਾਰ ਪੜਤਾਲ ਕਰੇ ਆਪਣੇ ਘਰ ਵਿਚ ਵੇਖੇ ਕਿ ਟੈਕਸਿਜ਼ ਘਟ ਕਰਕੇ ਉਹ ਕਿਸ ਤਰ੍ਹਾਂ ਇਕਾਨੋਮੀ ਲਿਆ ਸਕਦੇ ਹਨ। ਇਹ ਵੀ ਕਹਿਣ ਵਿਚ ਮੈਨੂੰ ਕੋਈ ਦਰੇਗ ਨਹੀਂ ਕਿ ਸਰਕਾਰ ਭਾਵੇਂ ਇਕਾਨੋਮੀ ਲਿਆਉਣ ਵਾਸਤੇ ਨਵੀਆਂ ਨਵੀਆਂ ਪਰੋਪੋਜ਼ਲਜ਼ ਬਣਾਵੇ ਪਰ ਸਰਕਾਰੀ ਮਸ਼ੀਨਰੀ ਦੇ ਸੈਕਟਰੀ ਇਹ ਆਈ. ਸੀ. ਐਸ. ਅਫਸਰ ਕਦੇ ਵੀ ਨਹੀਂ ਕਹਿੰਦੇ ਕਿ ਕਿਸੇ ਡੀਪਾਰਟਮੈਂਟ ਵਿਚੋਂ ਕਿਵੇਂ ਕੋਈ ਕਮੀ ਕੀਤੀ ਵੀ ਜਾ ਸਕਦੀ ਹੈ। ਅਫ਼ਸਰ ਸਟਾਫ ਕਰਟੇਲ ਕਰਨ ਦੇ ਕਦੇ ਵੀ ਹੱਕ ਵਿੱਚ ਨਹੀਂ ਹੁੰਦੇ। ਉਹ ਹਮੇਸ਼ਾ ਆਪਣੇ ਡੀਪਾਰਟਮੈਂਟ ਦੀ ਪਰੋਪੋਜ਼ਲ ਨੂੰ ਵਧ ਤੋਂ ਵਧ ਪੈਸਾ ਹਾਸਲ ਕਰਨ ਵਾਸਤੇ ਡੀਫੈਂਡ ਕਰਦੇ ਹਨ। ਮੈਂ ਏਥੇ ਇਹ ਪੁਆਇੰਟ ਵੀ ਦਸਣਾ ਚਾਹੁੰਦਾ ਹਾਂ ਕਿ ਫਾਈਨੈਂਸ ਮਨਿਸਟਰ ਸਾਹਿਬ ਹਮੇਸ਼ਾ ਆਪਣੀ ਜੇਬ੍ਹ ਨੂੰ ਕਸ ਕੇ ਰੱਖਣ। ਜੇ ਕੋਈ ਉਸਾਰੂ ਪਰੋਗਰਾਮ ਹੋਵੇ, ਹੈਵੀ ਵਰਕ ਹੋਵੇ ਉਥੇ ਉਨ੍ਹਾਂ ਨੂੰ ਖੁਲ੍ਹ ਦਿਲੀ ਦਾ ਸਬੂਤ ਦੇਣਾ ਚਾਹੀਦਾ ਹੈ। ਮੈਂ ਏਥੇ ਇਨ ਏ ਨਟ ਸ਼ੈਲ ਕੁਝ ਪ੍ਰੋਪੋਜ਼ਲਜ਼ ਦੇਣੀਆਂ ਚਾਹੁੰਦਾ ਹਾਂ, ਜਿਨ੍ਹਾਂ ਤੇ ਚਲਦਿਆਂ ਹੋਇਆਂ ਕਾਫੀ ਬਚਤ ਵੀ ਕੀਤੀ ਜਾ ਸਕਦੀ ਹੈ ਅਤੇ ਕੰਮ ਵੀ ਐਫੀਸ਼ੈਂਟਲੀ ਚਲ ਸਕਦਾ ਹੈ, ਸਰਕਾਰ ਦੀ ਇਨਕਮ ਵਿੱਚ ਵੀ ਵਾਧਾ ਹੋ ਸਕਦਾ ਹੈ।

ਤਿੰਨ ਮਹਿਕਮੇ ਹਨ, ਇਰੀਗੇਸ਼ਨ, ਪੀ.ਡਬਲਿਊ. ਡੀ. ਅਤੇ ਇਲੈਕਟ੍ਰੀਸਿਟੀ, ਇਨ੍ਹਾਂ ਵਿੱਚ ਸੁਪਰਿਨਟੈਂਡਿੰਗ ਇੰਜੀਨੀਅਰਾਂ ਦੀਆਂ ਪੋਸਟਾਂ ਦੀ ਕੋਈ ਜ਼ਰੂਰਤ ਨਹੀਂ। ਜੇਕਰ ਇਹ ਅਬਾਲਿਸ਼ ਕਰ ਦਿੱਤੀਆਂ ਜਾਣ ਤਾਂ ਸਰਕਾਰ ਦੇ ਲੱਖਾਂ ਰੁਪਏ ਦੀ ਬਚਤ ਹੋ ਸਕਦੀ ਹੈ। ਮੈਂ ਪਰਸਨਲੀ ਜਾ ਕੇ, ਕਮੇਟੀਜ਼ ਦੇ ਰਾਹੀਂ, ਇਨ੍ਹਾਂ ਦੀ ਵਰਕਿੰਗ ਨੂੰ ਚੈਕ ਕੀਤਾ ਹੈ, ਐਸਟੀਮੇਟਸ ਕਮੇਟੀ ਪੂਰੀ ਤਰ੍ਹਾਂ ਸੈਟਿਸਫਾਈਡ ਸੀ ਕਿ ਇਹ ਸੁਪਰਇਨਟੈਂਡਿੰਗ ਇੰਜੀਨੀਅਰਾਂ ਦੀਆਂ ਪੋਸਟਾਂ ਬਿਲਕੁਲ ਸੁਪਰਫਲੂਅਸ ਹਨ। ਇਨ੍ਹਾਂ ਦੀ ਵਰਕਿੰਗ ਦਾ ਸਰਕਲ 100 ਮੀਲ ਤੋਂ ਕਿਤੇ ਵੀ ਵਧ ਨਹੀਂ। ਹੁਣ ਜਦੋਂ ਕਿ ਪੰਜਾਬ ਦੀ ਸਟੇਟ ਇਤਨੀ ਛੋਟੀ ਹੋ ਗਈ ਹੈ, ਇਨ੍ਹਾਂ ਐਸ. ਈਜ਼. ਦੀਆਂ ਪੋਸਟਾਂ ਦੀ ਐਗਜ਼ਿਸਟੈਂਸ ਜਸਟੀਫੀਕੇਸ਼ਨ ਬਿਲਕੁਲ ਵੀ ਨਹੀਂ ਰਹੀ ਹੈ। ਇੱਕਲੇ ਇਰੀਗੇਸ਼ਨ ਡਿਪਾਰਟਮੈਂਟ ਤੋਂ ਇਹ ਬਚਤ 16 ਲੱਖ ਰੁਪਏ ਦੀ ਹੋ ਸਕਦੀ ਹੈ। ਇਸੇ ਤਰ੍ਹਾਂ ਹੋਰ ਵੀ ਬਹੁਤ ਸਾਰੇ ਡੀਪਾਰਟਮੈਂਟਸ ਹਨ ਜਿਨ੍ਹਾਂ ਤੋਂ ਇਹ ਬੱਚਤ ਕੀਤੀ ਜਾ ਸਕਦੀ ਹੈ। ਮੈਂ ਇਕ ਕੇਸ ਹਾਊਸ ਦੇ ਸਾਹਮਣੇ ਮਿਸਾਲ ਦੇ ਤੌਰ ਤੇ ਪੇਸ਼ ਕਰਦਾ ਹਾਂ ਕਿ ਕਿਸ ਤਰ੍ਹਾਂ ਸਰਕਾਰ ਦਾ ਪੈਸਾ ਲੈਕ ਆਫ ਸੁਪਰਵੀਜ਼ਨ ਅਤੇ ਫਰਦਰ ਉਸ ਦੀ ਚੈਕਿੰਗ ਨਾ ਹੋਣ ਕਰਕੇ ਜ਼ਾਇਆ ਹੁੰਦਾ ਹੈ। ਬਹਾਦਰਗੜ੍ਹ ਵਿਖੇ ਐਸਟੀਮੇਟਸ ਕਮੇਟੀ ਨੂੰ ਉਥੋਂ ਦੇ ਟਰੇਨਿੰਗ ਸਕੂਲ ਨੂੰ ਆਨ ਦੀ ਸਪਾਟ ਵਿਜ਼ਟ ਤੇ ਵੇਖਣ ਦਾ ਮੌਕਾ ਮਿਲਿਆ, ਉਥੇ 40 ਟਰੇਨਿੰਗ ਲੈਣ ਵਾਲੇ ਸਨ ਅਤੇ 40 ਹੀ ਟਰੇਨਿੰਗ ਦੇਣ ਵਾਲੇ ਸਟਾਫ ਦੇ ਮੈਂਬਰਜ਼ ਸਨ।

ਇਸੇ ਤਰ੍ਹਾਂ ਦਾ ਇਕ ਸਕੂਲ ਜਹਾਨ ਖੇਲ੍ਹਾਂ ਵਿੱਚ ਹੈ, ਇਹੋ ਟਰੇਨਿੰਗ ਇਨ੍ਹਾਂ 40 ਆਦਮੀਆਂ ਨੂੰ ਆਸਾਨੀ ਨਾਲ ਉਥੇ ਦਿੱਤੀ ਜਾ ਸਕਦੀ ਸੀ, ਪਰ ਇਹ ਖਰਚਾ ਖਾਹਮਖਾਹ ਦਾ ਸਰਕਾਰ ਵਲੋਂ ਕੀਤਾ ਜਾ ਰਿਹਾ ਸੀ, ਇਸ ਤਰ੍ਹਾਂ ਜੇ ਬਚਤ ਲਈ ਜਿਹੜੇ ਵੀ ਤਰੀਕੇ ਇਖਤਿਆਰ ਕੀਤੇ ਜਾਣ ਤਾਂ ਇਕਾਨੋਮੀ ਕੀਤੀ ਜਾ ਸਕਦੀ ਹੈ, ਪਰ ਰਾਹ ਕਢਣੇ ਪੈਣਗੇ। ਐਵੇਂ ਤਾਂ ਬੱਚਤ ਹੋ ਨਹੀਂ ਸਕਦੀ। ਹੁਣ ਇਹ ਸਟੇਟ 17-18 ਜ਼ਿਲ੍ਹਿਆਂ ਤੋਂ 10-11 ਦੀ ਹੀ ਰਹਿ ਗਈ ਹੈ। ਤੁਸੀਂ ਸੈਕਰੇਟੇਰੀਅਟ ਦਾ ਹੀ ਹਾਲ ਵੇਖ ਲਵੋ, ਅੰਡਰ ਸੈਕਟਰੀ, ਜੁਆਇੰਟ ਸੈਕਟਰੀ, ਡਿਪਟੀ ਸੈਕਟਰੀ, ਅਸਿਸਟੈਂਟ ਸੈਕਟਰੀ ਦੀਆਂ ਆਸਾਮੀਆਂ ਕਿਵੇਂ ਧੜਾ ਧੜ ਕਰੀਏਟ ਕੀਤੀਆਂ ਜਾ ਰਹੀਆਂ ਹਨ। ਜੇ ਇਨ੍ਹਾਂ ਬਾਰੇ ਸੰਜਮ ਤੋਂ ਕੰਮ ਲਿਆ ਜਾਵੇ ਤਾਂ ਕਾਫੀ ਖਰਚ ਘੱਟ ਸਕਦਾ ਹੈ।

ਇਸ ਲਈ, ਮੈਂ ਆਪਣੇ ਵਲੋਂ ਇਹ ਸੁਝਾਵ ਦੇਣਾ ਚਾਹੁੰਦਾ ਹਾਂ ਕਿ ਸਾਰੇ ਡਿਪਾਰਟਮੈਂਟਾਂ ਦੇ ਹੈਡ ਸੈਕਟਰੀ ਹੀ ਹੋਣ। (ਘੰਟੀ)

**ਸ਼੍ਰੀ ਸਪੀਕਰ :** ਹੁਣ ਤੁਸੀਂ ਬੈਠ ਜਾਉ। ( Please take your seat now.)

**ਸਰਦਾਰ ਤੇਜਾ ਸਿੰਘ:** ਬਸ ਜੀ, ਮੈਂ ਇਕ ਮਿੰਟ ਵਿੱਚ ਇਕ ਗੱਲ ਕਰਕੇ ਬੈਠਦਾ ਹਾਂ। ਸਪੀਕਰ ਸਾਹਿਬ, ਮੈਂ ਪੁਲੀਸ ਡਿਪਾਰਟਮੈਂਟ ਦੀ ਗੱਲ ਕਰਦਾ ਹਾਂ। ਮੈਨੂੰ ਪਤਾ ਲਗਾ ਕਿ ਲਗਭਗ 500 ਅਰਦਲੀ ਉਸ ਡਿਪਾਰਟਮੈਂਟ ਨੇ ਰੱਖੇ ਹੋਏ ਹਨ। 312 ਦੀ ਲਿਸਟ ਤਾਂ ਮੈਨੂੰ ਮਿਲ ਚੁਕੀ ਹੈ। ਉਹ ਅਰਦਲੀ ਵੀ ਇਕ ਸਿਪਾਹੀ ਦੀ ਤਨਖਾਹ ਲੈਂਦੇ ਹਨ ਜੋ ਕਿ ਲਗ ਭਗ 200 ਰੁਪਏ ਹੁੰਦੀ ਹੈ। ਉਨ੍ਹਾਂ ਦਾ ਵਖਰਾ ਕੇਡਰ ਬਣਾਇਆ ਜਾ ਸਕਦਾ ਹੈ। ਇਸ ਤਰ੍ਹਾਂ ਇਥੇ ਪੀ.ਏ.ਪੀ. ਦੀ ਗੱਲ ਕੀਤੀ ਗਈ। ਇਥੇ ਕਿਹਾ ਗਿਆ ਕਿ ਉਹ ਫਰਮਾਂ ਦੇ ਵਿੱਚ ਕੰਮ ਕਰਦੇ ਹਨ, ਪਰ, ਸਪੀਕਰ ਸਾਹਿਬ, ਪੰਜਾਬ ਦੀ ਹਰ ਇਕ ਲਾਈਨ ਦੇ ਵਿੱਚ 100 ਆਦਮੀਆਂ ਦੇ ਰਹਿਣ ਦਾ ਇੰਤਜ਼ਾਮ ਹੈ। ਪੁਲੀਸ ਲਾਈਨਾਂ ਤੋਂ ਬਾਹਰ ਪੀ.ਏ.ਪੀ. ਇਸ ਲਈ ਰਖੀ ਗਈ ਹੈ ਕਿ ਉਪਰਲੇ ਅਫਸਰਾਂ ਨੂੰ ਰਖਿਆ ਜਾ ਸਕੇ। ਸਪੀਕਰ ਸਾਹਿਬ, ਅਸੀਂ ਜਨਤਾ ਨੂੰ ਜਵਾਬਦੇਹ ਹਾਂ ਅਤੇ ਅਫ਼ਸਰ ਸਾਨੂੰ ਜਵਾਬਦੇਹ ਹਨ। ਇਹ ਸਾਡੀ ਸਰਕਾਰ ਦਾ ਫਰਜ਼ ਹੈ ਕਿ ਖਰਚ ਘੱਟ ਕਰਨ ਵਾਸਤੇ ਕੁਝ ਸੋਚੇ। ਸਪੀਕਰ ਸਾਹਿਬ, ਗੱਲਾਂ ਤਾਂ ਹੋਰ ਵੀ ਬਹੁਤ ਸਾਰੀਆਂ ਕਰਨ ਵਾਲੀਆਂ ਹਨ ਪਰ ਮੈਂ ਇਕ ਗੱਲ ਖਾਸ ਤੌਰ ਤੇ ਸਦਨ ਦੇ ਸਾਹਮਣੇ ਰਖਣਾ ਚਾਹੁੰਦਾ ਹਾਂ, ਉਹ ਇਹ ਹੈ ਕਿ ਪੰਜਾਬ ਦੇ ਵਿਚ ਇਕ ਟੈਂਡੈਂਸੀ ਆ ਰਹੀ ਹੈ ਕਿ ਇਥੇ ਆਈ.ਏ.ਐਸ. ਰਾਜ ਹੋਵੇ। ਮੈਂ, ਸਪੀਕਰ ਸਾਹਿਬ, ਤੁਹਾਨੂੰ, ਆਪਣੀ ਸਰਕਾਰ ਨੂੰ ਅਤੇ ਸਦਨ ਨੂੰ ਅਲਰਟ ਕਰਦਾ ਹਾਂ ਕਿ ਜੇ ਇਸ ਪਾਸ ਵਲ ਖਿਆਲ ਨਾ ਕੀਤਾ ਗਿਆ ਤਾਂ ਹਾਲਾਤ ਬਹੁਤ ਭੈੜੇ ਹੋ ਜਾਣਗੇ। ਇਸ ਦੇ ਲਈ ਮੈਂ ਇਕ ਮਿਸਾਲ ਦੇਣੀ ਚਾਹੁੰਦਾ ਹਾਂ ਕਿ ਪਿੰਡਾਂ ਦੇ ਵਿੱਚ ਵਿਆਹ ਸ਼ਾਦੀ ਸਮੇਂ ਤੀਵੀਆਂ ਬੋਲੀ ਪਾਉਂਦੀਆਂ ਹਨ :

> ਚੱਕੀ ਛੁੱਟ ਗਈ ਚੁਲ੍ਹੇ ਨੇ ਛੁੱਟ ਜਾਣਾ,
> ਕਿ ਰਾਜ ਹੋ ਗਿਆ ਤੀਵੀਆਂ ਦਾ।"

ਇਸ ਤਰ੍ਹਾਂ ਹੁਣ ਇਥੇ ਆਈ.ਏ.ਐਸ. ਅਫਸਰਾਂ ਵਲੋਂ ਇਹ ਕਿਹਾ ਜਾ ਸਕਦਾ ਹੈ ਕਿ:

> "ਇੰਜੀਨੀਅਰ ਢਾਹ ਲਏ ਤੇ ਪਾਲੇਟੀਸ਼ਨਾਂ ਨੂੰ ਢਾਹ ਲੈਣਾ,
> ਕਿ ਰਾਜ ਹੋ ਗਿਆ ਆਈ.ਏ.ਐਸ. ਅਫ਼ਸਰਾਂ ਦਾ।"

ਸਪੀਕਰ ਸਾਹਿਬ, ਕੋਈ ਮਹਿਕਮਾ ਹੋਵੇ, ਇਰੀਗੇਸ਼ਨ ਜਾਂ ਐਗਰੀਕਲਚਰ, ਕੋਈ ਯੂਨੀਵਰਸਿਟੀ ਹੋਵੇ ਜਾਂ ਕੋਈ ਬੋਰਡ, ਇਹ ਬਲਵੰਤ ਸਿੰਘ ਅਤੇ ਆਤਮਾ ਸਿੰਘ ਨੂੰ ਆਪਣੇ ਨੇੜੇ ਨਹੀਂ ਆਉਣ ਦਿੰਦੇ,

[ਸਰਦਾਰ ਤੇਜਾ ਸਿੰਘ]
ਆਪਣੇ ਫਾਇਦੇ ਦੀ ਗੱਲ ਕਰਦੇ ਹਨ। ਇਹ ਹੇਠੋਂ ਅਜਿਹੀਆਂ ਪ੍ਰੋਪੋਜ਼ਲਜ਼ ਬਣਾ ਕੇ ਭੇਜਦੇ ਹਨ, ਔਰ ਇਹ ਹਾਲ ਇਥੇ ਹੁੰਦਾ ਜਾ ਰਿਹਾ ਹੈ ਕਿ ਹੇਠੋਂ ਜਿਹੜੀਆਂ ਪ੍ਰੋਪੋਜ਼ਲਜ਼ ਬਣ ਕੇ ਆਉਂਦੀਆਂ ਹਨ, ਉਨ੍ਹਾਂ ਨੂੰ ਡਿਟੋ ਕਰ ਦਿੱਤਾ ਜਾਂਦਾ ਹੈ। ਮੈਂ ਗੱਲ ਇਥੇ ਕਹਿ ਦੇਣੀ ਚਾਹੁੰਦਾ ਹਾਂ ਕਿ ਇਸ ਤੋਂ ਇਹ ਨਾ ਸਮਝਿਆ ਜਾਵੇ ਕਿ ਮੈਂ ਅਫ਼ਸਰਾਂ ਜਾਂ ਅਫ਼ਸਰਸ਼ਾਹੀ ਦੇ ਖਿਲਾਫ ਹਾਂ। ਬਠਿੰਡੇ ਦੇ ਵਿੱਚ 99 ਫੀ ਸਦੀ ਅਫਸਰਾਂ ਨੇ ਵੋਟ ਮੈਨੂੰ ਪਾਏ ਹਨ। ਪਰ ਜਦੋਂ ਕਿਸੇ ਦੀ ਕੋਈ ਡਿਊਟੀ ਲੱਗ ਜਾਂਦੀ ਹੈ ਕਿਸੇ ਗੱਲ ਦੀ, ਤਾਂ ਉਸ ਦਾ ਇਹ ਫਰਜ਼ ਹੋ ਜਾਂਦਾ ਹੈ ਕਿ ਉਹ ਦੇਖੇ ਕਿ ਸਟੇਟ ਨੂੰ ਕਿਸ ਚੀਜ਼ ਦੇ ਨਾਲ ਫਾਇਦਾ ਹੋ ਸਕਦਾ ਹੈ। ਸਪੀਕਰ ਸਾਹਿਬ, ਮੈਂ ਤੁਹਾਡਾ ਧੰਨਵਾਦੀ ਹਾਂ, ਆਪਣੇ ਨੇਤਾ ਦਾ ਵੀ ਧੰਨਵਾਦੀ ਹਾਂ ਅਤੇ ਇਸ ਸਦਨ ਦਾ ਧੰਨਵਾਦੀ ਹਾਂ ਕਿ ਉਨ੍ਹਾਂ ਨੇ ਮੈਨੂੰ ਇਹ ਚੀਜ਼ ਦੇਖਣ ਦਾ ਮੌਕਾ ਦਿੱਤਾ ਸੀ। (ਘੰਟੀ)

**ਸ੍ਰੀ ਸਪੀਕਰ** : ਤੁਸੀਂ ਹੁਣ ਬੈਠ ਜਾਉ। (Please resume your seat now.)

**ਸਰਦਾਰ ਤੇਜਾ ਸਿੰਘ** : ਬਸ ਜੀ, ਮੈਂ ਇਕ ਮਿੰਟ ਦੇ ਵਿਚ ਬੈਠ ਜਾਵਾਂਗਾ। ਮੈਂ ਅਰਜ਼ ਕਰਦਾ ਹਾਂ ਕਿ ਇਥੇ ਹਾਊਸ ਦੇ ਵਿੱਚ ਇਕ ਸਜੈਸ਼ਨ ਆਈ ਸੀ ਕਿ ਇਕ ਟੈਕਸੇਸ਼ਨ ਕਮੇਟੀ ਸਦਨ ਦੇ ਮੈਂਬਰਾਂ ਦੀ ਬਣਾਈ ਜਾਵੇ। ਮੈਂ ਅਰਜ਼ ਕਰਦਾ ਹਾਂ ਕਿ ਕਮੇਟੀਆਂ ਤਾਂ ਪਹਿਲਾਂ ਵੀ ਬਣੀਆਂ ਹੋਈਆਂ ਹਨ। ਲੋੜ ਹੈ ਉਨ੍ਹਾਂ ਨੂੰ ਸਹੂਲਤਾਂ ਦੇਣ ਦੀ, ਪਾਵਰ ਦੇਣ ਦੀ ਅਤੇ ਸਟਾਫ ਦੇਣ ਦੀ। ਉਹ ਕਮੇਟੀਆਂ ਚੰਗਾ ਕੰਮ ਕਰ ਸਕਦੀਆਂ ਹਨ, ਜੇ ਉਨ੍ਹਾਂ ਨਾਲ ਸਰਕਾਰ ਕੁਆਪ੍ਰੇਟ ਕਰੇ। ਇਹ ਸ਼ਬਦ ਕਹਿ ਕੇ ਮੈਂ ਆਪ ਤੋਂ ਆਗਿਆ ਮੰਗਦਾ ਹਾਂ।

**ਚੌਧਰੀ ਜਗਤ ਰਾਮ** (ਬੰਗਾ, ਐਸ. ਸੀ.) : ਸਪੀਕਰ ਸਾਹਿਬ, ਇਹ ਜਿਹੜਾ ਬਜਟ ਅੱਜ ਹਾਊਸ ਦੇ ਵਿੱਚ ਪੇਸ਼ ਹੋਇਆ ਹੈ.........

**ਸ੍ਰੀ ਸਪੀਕਰ** : ਤੁਹਾਨੂੰ 5 ਮਿੰਟ ਦਿੱਤੇ ਹਨ। ਕਿਉਂਕਿ ਸ੍ਰੀ ਗੁਰਦਿਆਲ ਸੈਣੀ ਨੂੰ ਵੀ ਨਰਾਜ਼ ਨਹੀਂ ਕਰਨਾ। (You have only five minutes because Shri Gurdial Saini is also to be given time to speak.)

**ਸਰਦਾਰ ਉਮਰਾਓ ਸਿੰਘ** : ਟਾਈਮ ਇਕ ਘੰਟਾ ਹੋਰ ਵਧਾ ਦਿਓ ਜੀ।

**ਸ੍ਰੀ ਸਪੀਕਰ** : ਮਿਹਰਬਾਨੀ ਕਰਕੇ ਬੈਠ ਜਾਉ। (Please resume your seat.)

**ਚੀਫ਼ ਪਾਰਲੀਮੈਂਟਰੀ ਸੈਕਟਰੀ** : ਅਗੇ ਹੀ ਤੁਹਾਡੇ ਕਹਿਣ ਤੇ ਇਕ ਦਿਨ ਵਧਾ ਦਿਤਾ ਹੈ, ਹੁਣ ਹੋਰ ਨਹੀਂ ਵਧਾਇਆ ਜਾਣਾ ਚਾਹੀਦਾ। (ਵਿਘਨ)

**ਚੌਧਰੀ ਜਗਤ ਰਾਮ** : ਸਪੀਕਰ ਸਾਹਿਬ, ਇਹ ਜਿਹੜਾ ਬਜਟ ਪੇਸ਼ ਹੋਇਆ ਹੈ, ਇਹ ਕੋਈ ਨਵੀਂ ਗੱਲ ਨਹੀਂ, ਜਦੋਂ ਤੋਂ ਸਰਕਾਰਾਂ ਬਣੀਆਂ ਹਨ ਬਜਟ ਬਣਦੇ ਹੀ ਰਹੇ ਹਨ। ਗਰੀਬ ਤੋਂ ਗਰੀਬ ਆਦਮੀ ਵੀ ਆਪਣੇ ਘਰ ਦਾ ਬਜਟ ਬਣਾਉਂਦਾ ਹੈ।

**ਸ੍ਰੀ ਸਪੀਕਰ** : ਪਰ ਤੁਹਾਡੇ ਘਰ ਤਾਂ ਬਜਟ ਬਣਾਉਣ ਵਾਲਾ ਵਜ਼ੀਰ ਹੀ ਨਹੀਂ। (ਹਾਸਾ) (But you do not have your family Finance Minister).

**ਚੌਧਰੀ ਜਗਤ ਰਾਮ** : ਸਪੀਕਰ ਸਾਹਿਬ, ਜਿਹੜਾ ਬਜਟ ਇਸ ਵੇਲੇ ਪੇਸ਼ ਕੀਤਾ ਗਿਆ ਹੈ ਇਹ ਇਸ ਤਰ੍ਹਾਂ ਦਾ ਹੈ ਜਿਸ ਤਰ੍ਹਾਂ ਦਾ ਕਿ ਤਾਜ ਮਹਲ ਬਣਾਉਣ ਵਾਲੇ ਬਾਦਸ਼ਾਹਾਂ ਦਾ ਹੁੰਦਾ ਸੀ। (ਥੰਪਿੰਗ) ਇਸ ਵਿਚੋਂ ਉਹੀ ਮਹਿਕ ਆ ਰਹੀ ਹੈ। ਸਪੀਕਰ ਸਾਹਿਬ, ਮੈਂ ਇਨ੍ਹਾਂ ਨੂੰ ਅਰਜ਼ ਕਰਨਾ ਚਾਹੁੰਦਾ ਹਾਂ ਕਿ ਇਹ ਜੁਰਅਤ ਕਰਨ, ਟੈਕਸ ਲਾਉਣ ਪਰ ਲਾਉਣ ਗਰੀਬਾਂ ਦੀ ਭਲਾਈ ਲਈ। ਪਰ

ਇਨ੍ਹਾਂ ਤੋਂ ਇਸ ਤਰ੍ਹਾਂ ਨਹੀਂ ਹੋ ਸਕਦਾ। ਇਹ ਬਜਟ ਤਾਂ ਇਸ ਤਰ੍ਹਾਂ ਦਾ ਹੀ ਹੈ ਜਿਸ ਤਰ੍ਹਾਂ ਕਿ ਬੇਗਮਾਂ ਦੀ ਯਾਦ ਵਿਚ ਤਾਜ ਮਹਿਲ ਬਣਾਉਣ ਵਾਲੇ ਮੁਗ਼ਲ ਬਾਦਸ਼ਾਹਾਂ ਦਾ ਹੁੰਦਾ ਸੀ। ਇਹ ਕਹਿੰਦੇ ਹਨ ਕਿ 20 ਸਾਲ ਹੋ ਗਏ ਹਨ ਗਰੀਬਾਂ ਨੂੰ ਉਪਰ ਨਹੀਂ ਚੁਕਿਆ ਗਿਆ, ਹਰੀਜਨਾਂ ਦਾ ਸੁਧਾਰ ਨਹੀਂ ਹੋਇਆ, ਜਨਾਬ ਨੇ ਵੀ ਇਥੇ ਕੁਝ ਕਿਹਾ ਸੀ।

**ਸ੍ਰੀ ਸਪੀਕਰ:** ਮੈਂ ਮਾਫ਼ੀ ਦਾ ਖਾਸਤਗਾਰ ਹਾਂ, ਮੈਂ ਫਾਰਮਾਂ ਨੂੰ ਭੁਲ ਗਿਆ ਸੀ ਜੋ ਕਿ ਕਈਆਂ ਕੋਲ ਹਨ। (ਹਾਸਾ) **(I am sorry. I had forgotten the farms which are owned by some Harijans.)** (*Laughter*)

**ਚੌਧਰੀ ਜਗਤ ਰਾਮ:** ਸਪੀਕਰ ਸਾਹਿਬ, ਇਹ ਕਹਿੰਦੇ ਹਨ ਕਿ ਧਰਮਸ਼ਾਲਾਵਾਂ ਬਣਾਉਣੀਆਂ ਹਨ। ਪਰ ਤਿੰਨ ਚਾਰ ਸਕੀਮਾਂ ਜੋ ਕਿ ਕਾਂਗਰਸ ਰਾਜ ਦੇ ਵੇਲੇ ਸ਼ੁਰੂ ਹੋਈਆਂ ਸੀ ਉਹ ਇਨ੍ਹਾਂ ਨੇ ਬੰਦ ਕਰ ਦਿੱਤੀਆਂ ਹਨ। ਇਕ ਤਾਂ ਸੀ ਇੰਡਸਟਰੀ ਵਾਸਤੇ ਹਰੀਜਨਾਂ ਨੂੰ ਲੋਨ ਦੇਣ ਦੀ ਅਤੇ ਦੂਸਰੀ ਸੀ ਜ਼ਮੀਨ ਖਰੀਦਣ ਲਈ ਪੈਸੇ ਦੇਣ ਦੀ। ਕੁਝ ਪੈਸੇ ਗਰਾਂਟ ਹੁੰਦੀ ਸੀ ਅਤੇ ਕੁਝ ਲੋਨ। ਅਤੇ ਤੀਜੀ ਸਕੀਮ ਸੀ ਨਲਕਿਆਂ ਅਤੇ ਖੂਹਾਂ ਲਈ ਕਰਜ਼ੇ ਦੇਣ ਦੀ। ਸਪੀਕਰ ਸਾਹਿਬ, ਰੱਬ ਤੁਹਾਨੂੰ ਸਦਾ ਇਸ ਕੁਰਸੀ ਤੇ ਹੀ ਰਖੇ ਪਰ ਜਦੋਂ ਕਦੀ ਜਲੰਧਰ ਗਏ, ਕਿਉਂਕਿ ਆਖਿਰ ਕਦੇ ਨਾ ਕਦੇ ਤਾਂ ਜਾਣਾ ਹੀ ਹੈ, ਤਾਂ ਉਥੇ ਤੁਸੀਂ ਮਜ਼ਬੀ ਸਿੱਖਾਂ ਦੀ ਹਾਲਤ ਦੇਖ ਕੇ ਕਹੋਗੇ ਕਿ ਮੈਂ ਕੁਝ ਕਰ ਨਹੀਂ ਸਕਿਆ। ਸਪੀਕਰ ਸਾਹਿਬ, ਜਦੋਂ ਮੈਂ ਹਾਰ ਗਿਆ ਸੀ ਤਾਂ ਮੈਂ ਵੀ ਕਹਿੰਦਾ ਸੀ ਕਿ ਮੈਂ ਕੁਝ ਨਹੀਂ ਕਰ ਸਕਿਆ। ਇਸ ਲਈ ਪਹਿਲਾਂ ਹੀ ਇਸ ਤੇ ਵਿਚਾਰ ਕਰਨ ਦੀ ਲੋੜ ਹੁੰਦੀ ਹੈ। ਮੈਂ ਅਰਜ਼ ਕਰਦਾ ਹਾਂ ਕਿ ਇਨ੍ਹਾਂ ਨੇ 6 ਹਜ਼ਾਰ ਰੁਪਏ ਲੋਨ ਦੇਣ ਲਈ ਰਖੇ ਅਤੇ ਉਸ ਲਈ ਦਰਖਾਸਤਾਂ ਆਈਆਂ ਸਤ ਸੌ। ਹਰ ਇਕ ਦਰਖਾਸਤ ਦੇ ਨਾਲ 2, 2 ਅਤੇ 3, 3 ਆਦਮੀ ਡਿਸਟ੍ਰਿਕਟ ਵੈਲਫੇਅਰ ਆਫੀਸਰ ਕੋਲ ਦਰਖਾਸਤ ਦੇਣ ਲਈ ਜਾਂਦੇ ਸੀ। ਇਸ ਤਰ੍ਹਾਂ, ਜੇ ਇਕ ਦਰਖਾਸਤ ਤੇ 10 ਰੁਪਏ ਵੀ ਖਰਚ ਆਵੇ ਤਾਂ ਇਨ੍ਹਾਂ ਤੇ ਹਰੀਜਨਾਂ ਦਾ 7 ਹਜ਼ਾਰ ਰੁਪਿਆ ਬਰਬਾਦ ਕਰਾ ਦਿੱਤਾ ਅਤੇ ਦੇਣਾ ਹੈ ਕੁਲ 6 ਹਜ਼ਾਰ।

ਫਿਰ ਇਹ ਕਹਿੰਦੇ ਹਨ ਕਿ ਹਰ ਇਕ ਹਲਕੇ ਦੇ ਵਿੱਚ 4, 4, 5, 5 ਧਰਮ ਸ਼ਾਲਾਵਾਂ ਦੇਣਗੇ। ਇਹ ਸਾਡੀ ਸਰਕਾਰ ਸਾਡੇ ਤੇ ਬੜੀ ਮਿਹਰਬਾਨ ਹੋ ਗਈ ਹੈ ਕਿ ਉਸ ਨੇ ਧਰਮਸ਼ਾਲਾਵਾਂ ਦੇ ਨਕਸ਼ੇ ਵੀ ਬਣਾ ਕੇ ਭੇਜ ਦਿੱਤੇ ਕਿ ਇਸ ਨਕਸ਼ੇ ਤੇ ਧਰਮਸ਼ਾਲਾ ਬਣਾਈ ਜਾਵੇ। ਪਰ ਜਦੋਂ ਵੈਲਫੇਅਰ ਅਫ਼ਸਰ ਪਿੰਡਾਂ ਦੇ ਵਿੱਚ ਜਾਂਦਾ ਹੈ ਤਾਂ ਲੋਕਾਂ ਨੂੰ ਕਹਿੰਦਾ ਹੈ ਕਿ ਤੁਹਾਨੂੰ ਧਰਮਸ਼ਾਲਾ ਦੇ ਵਾਸਤੇ ਪੈਸੇ ਤਾਂ ਮਿਲ ਜਾਣਗੇ ਪਰ 50-60 ਰੁਪਏ ਨਕਸ਼ੇ ਦੇ ਵਾਸਤੇ ਚਾਹੀਦੇ ਹਨ ਅਤੇ ਉਨ੍ਹਾਂ ਭੋਲੇ ਭਾਲੇ ਲੋਕਾਂ ਤੋਂ 50—60 ਰੁਪਏ ਲੈ ਲੈਂਦਾ ਹੈ ਅਤੇ ਫਿਰ ਕਹਿੰਦਾ ਹੈ ਕਿ ਮੈਂ ਤੁਹਾਡੇ ਕੋਲ ਖਾਣਾ ਖਾਣਾ ਹੈ ਅਤੇ ਮੈਂ ਸਭ ਕੁਝ ਹੀ ਖਾ ਲੈਂਦਾ ਹਾਂ। ਸਭ ਕੁਝ ਖਾ ਲੈਣ ਦਾ ਮਤਲਬ ਇਹ ਹੈ ਕਿ ਉਸ ਨੂੰ ਮੀਟ ਮੁਰਗਾ ਖਾਣ ਨੂੰ ਅਤੇ ਪੀਣ ਲਈ ਸ਼ਰਾਬ ਚਾਹੀਦੀ ਹੈ। ਇਸ ਤਰ੍ਹਾਂ ਦੇ ਇਨ੍ਹਾਂ ਦੇ ਅਫ਼ਸਰ ਹਨ। ਹੁਣ ਤੁਸੀਂ ਦਸੋ ਕਿ ਉਹ ਧਰਮਸ਼ਾਲਾ ਗਰੀਬ ਹਰੀਜਨਾਂ ਨੂੰ ਕਿੰਨੇ ਵਿੱਚ ਪਈ? ਤੁਸੀਂ ਗੁਰੂ ਨਾਨਕ ਦੇਵ ਜੀ ਦਾ ਨਾਮ ਲੈਂਦੇ ਹੋ। ਉਨ੍ਹਾਂ ਨੇ ਤਾਂ ਕਿਹਾ ਸੀ ਕਿ:

"ਭੇਖ ਦਿਖਾਏ ਜਗਤ ਕੋ, ਲੋਗਨ ਕੋ ਬਸ ਕੀਨ।"

ਤੁਸੀਂ ਇਹ ਭੇਖ ਧਾਰ ਕੇ ਕਿਸ ਨੂੰ ਦਸਦੇ ਹੋ? (ਵਿਘਨ) ਤੁਹਾਨੂੰ ਤਾਂ ਨਰਕਾਂ ਦੇ ਵਿੱਚ ਵੀ ਵਾਸ ਨਹੀਂ ਮਿਲਣਾ। (ਵਿਘਨ) (ਘੰਟੀ) ਸਪੀਕਰ ਸਾਹਿਬ, ਮੈਂ ਤੁਹਾਨੂੰ ਅਰਜ਼ ਕਰਨੀ ਹੈ, ਤੁਸੀਂ ਥੋੜ੍ਹੀ ਜਿਹੀ ਕਿਰਪਾ ਕਰੋ (ਸ਼ੋਰ) (ਵਿਘਨ)

**ਸ੍ਰੀ ਸਪੀਕਰ** : ਸੈਣੀ ਸਾਹਿਬ ਦਾ ਖਿਆਲ ਰਖੋ। (ਵਿਘਨ) (Please have some consideration for Shri Gurdial Saini, who is also to be given time.)

**ਚੌਧਰੀ ਜਗਤ ਰਾਮ** : ਜਿਹੜੀ ਇਥੇ ਸਰਦਾਰ ਗੁਰਨਾਮ ਸਿੰਘ ਹੋਰਾਂ ਨੇ ਗੱਲ ਕੀਤੀ ਹੈ ਔਰ ਫੇਰ ਕਿਹਾ ਹੈ ਕਿ ਉਨ੍ਹਾਂ ਨੇ ਹਿੰਦੂਆਂ ਅਤੇ ਹਰੀਜਨਾਂ ਦੇ ਖਿਲਾਫ਼ ਕੋਈ ਬਿਆਨ ਨਹੀਂ ਦਿੱਤਾ। ਮੈਂ ਕਹਿੰਦਾ ਹਾਂ ਕਿ ਜੇ ਦਿੱਤਾ ਵੀ ਹੋਵੇ ਤਾਂ ਕੀ ਹਿੰਦੂਆਂ ਅਤੇ ਹਰੀਜਨਾਂ ਨੇ ਵੰਗਾਂ ਪਾਈਆਂ ਹੋਈਆਂ ਹਨ? ਇਥੋਂ ਕੋਈ ਨਹੀਂ ਨਠ ਸਕਦਾ । ਅਸਲ ਗੱਲ ਤਾਂ ਇਹ ਹੈ ਕਿ ਜਨ ਸੰਘ ਅਤੇ ਅਕਾਲੀਆਂ ਨੇ ਸਲਾਹ ਕੀਤੀ। ਜਨਸੰਘ ਦੀ ਕਾਫੀ ਬਦਨਾਮੀ ਹੋ ਚੁਕੀ ਸੀ। ਇਨ੍ਹਾਂ ਨੇ (ਜਨਸੰਘ ਅਤੇ ਅਕਾਲਆਂ) ਨੇ ਸਲਾਹ ਕੀਤੀ ਕਿ ਇਹੋ ਜਿਹਾ ਬਿਆਨ ਦੇ ਦਿਤਾ ਜਾਵੇ ਜਿਸ ਨਾਲ ਹਿੰਦੂ ਜਨਸੰਘ ਦੀ ਪੁੱਸ਼ਤ ਤੇ ਹੋ ਜਾਣਗੇ ਅਤੇ ਸਿੱਖ ਅਕਾਲੀਆਂ ਦੀ ਪੁਸ਼ਤ ਤੇ ਹੋ ਜਾਣਗੇ । ਬਾਅਦ ਵਿਚ ਫੇਰ ਅਸੀਂ ਇਕਠੇ ਹੋ ਜਾਵਾਂਗੇ । (ਵਿਘਨ) ਜੇ ਇਸ ਕਿਸਮ ਦੀ ਸਿੱਖ ਸਟੇਟ ਕਹਿੰਦੇ ਹਨ ਤਾਂ ਮੈਂ ਅਰਜ਼ ਕਰਦਾ ਹਾਂ ਕਿ ਜਦੋਂ 1947 ਵਿੱਚ ਪਾਕਿਸਤਾਨ ਬਣਨਾ ਸੀ ਤਾਂ ਇਥੇ ਇਕ ਇਮਾਮ ਦੀਨ ਫਕੀਰ ਹੁੰਦਾ ਸੀ । ਉਹ ਮੰਗਦਾ ਫਿਰਦਾ ਸੀ ਅਤੇ ਕਿਹਾ ਕਰਦਾ ਸੀ "ਲੇਕਰ ਰਹੇਂਗੇ ਪਾਕਿਸਤਾਨ" ਮੈਂ ਉਸਨੂੰ ਕਿਹਾ "ਇਮਾਮ ਦੀਨ ਤੈਨੇ ਕੀ ਲੈਣਾ ਇਸ ਤੋਂ" ਤਾਂ ਉਸਨੇ ਜਵਾਬ ਦਿਤਾ 'ਪਾਕਿਸਤਾਨ ਲਈ ਮਜ਼੍ਹਬ ਉਤੇ ਲੜਨਾ ਚਾਹੀਦਾ ਹੈ।' ਜਦੋਂ ਪਾਕਿਸਤਾਨ ਬਣ ਗਿਆ ਤਾਂ ਇਮਾਮ ਦੀਨ ਵੀ ਪਾਕਿਸਤਾਨ ਚਲਾ ਗਿਆ। ਪਿਛੇ ਜਿਹੇ ਕੁਝ ਮੇਰੇ ਸਜਨਾਂ ਨੂੰ ਪਾਕਿਸਤਾਨ ਜਾਣ ਦਾ ਮੌਕਾ ਮਿਲਿਆ। ਉਨ੍ਹਾਂ ਨੇ ਦੇਖਿਆ ਕਿ ਇਮਾਮ ਦੀਨ ਉਥੇ ਗਲੀ ਵਿੱਚ ਝੋਲੀ ਫੈਲਾਈ ਮੰਗਦਾ ਫਿਰਦਾ ਸੀ। ਉਨ੍ਹਾਂ ਨੇ ਇਮਾਮ ਦੀਨ ਨੂੰ ਪੁਛਿਆ ਕਿ ਤੇਰੇ ਖਿਆਲ ਦੇ ਮੁਤਾਬਿਕ ਪਾਕਿਸਤਾਨ ਬਣ ਗਿਆ ਫੇਰ ਵੀ ਤੇਰੀ ਇਹੋ ਭੈੜੀ ਹਾਲਤ ਹੈ। ਇਮਾਮ ਦੀਨ ਨੇ ਜਵਾਬ ਦਿੱਤਾ ਕਿ ਇਥੇ ਦੀ ਸਰਕਾਰ ਨੇ ਫੈਸਲਾ ਕੀਤਾ ਹੈ ਕਿ ਜੋ ਕੁਝ ਕੋਈ ਹਿੰਦੁਸਤਾਨ ਵਿੱਚ ਛੱਡ ਕੇ ਆਇਆ ਹੈ ਉਹੀ ਉਸਨੂੰ ਪਾਕਿਸਤਾਨ ਵਿੱਚ ਵੀ ਦੇ ਦਿੱਤੀ ਜਾਵੇ। ਮੈਂ ਹਿੰਦੁਸਤਾਨ ਵਿੱਚ ਵੀ ਭੀਖ ਹੀ ਮੰਗਿਆ ਕਰਦਾ ਸੀ ਇਸ ਲਈ ਇਥੇ ਵੀ ਮੈਨੂੰ ਉਹੀ ਕੰਮ ਮਿਲ ਗਿਆ ਹੈ। (ਵਿਘਨ) (ਘੰਟੀ)

**ਸ੍ਰੀ ਸਪੀਕਰ** : ਤੁਸੀਂ ਤਸ਼ਰੀਫ ਰਖੋ। (Please take your seat).

**ਚੌਧਰੀ ਜਗਤ ਰਾਮ** : ਸਪੀਕਰ ਸਾਹਿਬ, ਮੈਂ ਹੁਣ ਖਤਮ ਹੀ ਕਰਨ ਲਗਾ ਹਾਂ। ਇਮਾਮ ਦੀਨ ਨੇ ਇਹ ਵੀ ਦੱਸਿਆ ਕਿ ਹਰੀਜਨ ਅਤੇ ਬਾਲਮੀਕ ਤਾਂ ਸਾਰੇ ਤਕਰੀਬਨ ਹਿੰਦੁਸਤਾਨ ਚਲੇ ਗਏ ਅਤੇ ਹੁਣ ਨਵਾਬ ਅਤੇ ਬੇਗਮਾਂ ਦੇ ਘਰਾਂ ਵਿੱਚ ਸਾਡੇ ਕੋਲੋਂ ਟੱਟੀ ਚੁਕਣ ਦਾ ਕੰਮ ਵੀ ਲਿਆ ਜਾ ਰਿਹਾ ਹੈ। (ਵਿਘਨ) ਇਹੀ ਕੰਮ ਇਥੇ ਦੀ ਸਰਕਾਰ ਹੁਣ ਗਰੀਬਾਂ ਕੋਲੋਂ ਲਵੇਗੀ। (ਵਿਘਨ)

**ਸ੍ਰੀ ਸਪੀਕਰ** : ਚੌਧਰੀ ਸਾਹਿਬ, ਤਸ਼ਰੀਫ ਰਖੋ । (Chaudhri Sahib, please resume your seat.)

**ਚੌਧਰੀ ਜਗਤ ਰਾਮ** : ਇਥੇ, ਸਪੀਕਰ ਸਾਹਿਬ, ਟਰੈਕਟਰਾਂ ਦੀ ਗਲ ਆਈ। ਚੀਫ਼ ਮਨਿਸਟਰ ਸਾਹਿਬ ਨੂੰ ਸਵਾਲ ਵੀ ਇਸ ਬਾਰੇ ਕੀਤੇ ਗਏ । (ਵਿਘਨ) ਭਲਾ ਜੇ ਸਾਰੇ ਹੀ ਟਰੈਕਟਰਾਂ ਲਈ ਅਰਜ਼ੀਆਂ ਦੇ ਦੇਣ ਤਾਂ ਗਰੀਬਾਂ ਦਾ ਕਦੋਂ ਨੰਬਰ ਆਵੇਗਾ। ਫੇਰ ਇਨ੍ਹਾਂ ਨੇ ਇਥੇ ਆਪਣੇ 63 ਸਟੈਂਡਰਡ ਏਕੜ ਜ਼ਮੀਨ ਦੇ ਫਾਰਮ ਬਾਰੇ ਕਿਹਾ । ਇਹ ਤਾਂ ਸਾਰੇ ਦੇ ਸਾਰੇ ਗਰੀਬਾਂ ਨੂੰ ਨਿਗਲਣ ਵਾਲੀ ਗੱਲ ਹੋ ਰਹੀ ਹੈ । (ਵਿਘਨ) ਇਹ ਤਾਂ ਬੰਦਿਆਂ ਦਾ ਮੀਟ ਖਾਣਗੇ, ਜਾਨਵਰਾਂ ਦਾ ਨਹੀਂ। (ਸ਼ੋਰ) (ਵਿਘਨ)

**ਸ਼੍ਰੀ ਸਪੀਕਰ** : ਆਰਡਰ, ਆਰਡਰ ਪਲੀਜ਼ । ਸਰਦਾਰ ਦਿਲਬਾਗ ਸਿੰਘ । (Order please. Sardar Dilbagh Singh may speak now.)

**ਸਰਦਾਰ ਦਿਲਬਾਗ ਸਿੰਘ** (ਨਵਾਂ ਸ਼ਹਿਰ) : ਸਪੀਕਰ ਸਾਹਿਬ, ਸਰਦਾਰ ਬਲਵੰਤ ਸਿੰਘ, ਖਜ਼ਾਨਾ ਮੰਤਰੀ, ਨੇ ਇਹ ਗੱਲ ਆਪਣੀ ਸਪੀਚ ਵਿੱਚ ਕੀਤੀ, ਇਹ ਖਬਰ ਅੱਜ ਦੀ ਅਖਬਾਰ ਵਿੱਚ ਵੀ ਛਪੀ ਹੈ, ਇਨ੍ਹਾਂ ਨੇ ਰੋਪੜ ਵਿੱਚ ਕਿਹਾ ਕਿ ਕੋਈ ਟੈਕਸ ਨਹੀਂ ਲਗਣੇ । ਇਹ ਗੱਲ ਨਿਰੀ ਸਪੀਚ ਵਿੱਚ ਹੀ ਨਹੀਂ ਕਹੀ ਬਲਕਿ ਕਈ ਵਾਰੀ ਹਾਊਸ ਵਿੱਚ ਵੀ ਕਿਹਾ ਗਿਆ ਹੈ। ਇਨ੍ਹਾਂ ਨੇ ਕਿਹਾ ਹੈ ਕਿ ਟੈਕਸ ਨਹੀਂ ਲਗਣ ਦੇਣੇ । ਇਹ ਬਹੁਤ ਚੰਗੀ ਗੱਲ ਹੈ ਕਿ ਕੋਈ ਟੈਕਸ ਨਹੀਂ ਲਗਣ ਦੇਣੇ । ਕੋਈ ਬੁਰਾ ਨਹੀਂ ਕਿਹਾ ਜਾ ਸਕਦਾ, ਜੇ ਵਾਕਿਆ ਹੀ ਟੈਕਸ ਨਾ ਲਗਣ। ਪਰ ਮੈਨੂੰ ਸ਼ਕ ਹੈ ਕਿ ਟੈਕਸ ਇਨ੍ਹਾਂ ਨੇ ਜ਼ਰੂਰ ਲਗਾਉਣੇ ਹਨ। ਇਕ ਇਨ੍ਹਾਂ ਨੇ ਕਮੇਟੀ ਬਣਾਈ ਹੈ, ਜਿਸ ਦੇ ਚੇਅਰ-ਮੈਨ ਡਾਕਟਰ ਬਲਦੇਵ ਪ੍ਰਕਾਸ਼ ਹਨ। ਉਹ ਹਜ਼ਾਰਾਂ ਰੁਪਿਆ ਖਰਚ ਕਰ ਰਹੇ ਹਨ। ਉਸ ਕਮੇਟੀ ਅਗੇ ਮੈਂ ਵੀ ਕਈ ਦਫਾ ਪੇਸ਼ ਹੋਇਆ ਹਾਂ। ਮਤਲਬ ਤਾਂ ਇਹ ਹੈ ਕਿ ਟੈਕਸ ਨਹੀਂ ਲਗਣਾ ਚਾਹੀਦਾ। ਇਕ ਤਰਫ ਇਹ ਕਹਿੰਦੇ ਹਨ ਕਿ ਸਾਢੇ ਸੱਤ ਕਰੋੜ ਰੁਪਏ ਦਾ ਘਾਟਾ ਹੈ, ਫੇਰ ਇਹ ਕਹਿੰਦੇ ਹਨ ਕਿ ਟੈਕਸ ਨਹੀਂ ਲਗਣਾ। ਦੂਸਰੀ ਤਰਫ ਪੰਜਾਬ ਨੂੰ ਛੋਟਾ ਕੀਤਾ ਜਾ ਰਿਹਾ ਹੈ, ਅਫਸਰ ਵੱਧ ਰਹੇ ਹਨ। ਪੰਜਾਬ ਨੂੰ ਇਕ ਸਾਧੂ ਦੀ ਕੁਟੀਆ ਜਿੰਨਾ ਬਣਾਇਆ ਜਾ ਰਿਹਾ ਹੈ। (ਵਿਘਨ) ਇਕ ਛੋਟਾ ਸਰਵਿਸ ਕਮਿਸ਼ਨ ਬਣਨਾ ਹੈ। ਇਹ ਸਾਰੀਆਂ ਚੀਜ਼ਾਂ ਦਸਦੀਆਂ ਹਨ ਕਿ ਟੈਕਸ ਲਗਣਗੇ । ਇਹ ਟੈਕਸ ਨਾ ਲਗਣ ਦੀ ਗੱਲ ਇਸ ਵੇਲੇ ਇਸ ਲਈ ਕਹਿੰਦੇ ਹਨ ਕਿ ਲੋਕਾਂ ਨੂੰ ਖੁਸ਼ ਕੀਤਾ ਜਾਵੇ। ਪਰ ਟੈਕਸ ਇਨ੍ਹਾਂ ਨੇ ਜ਼ਰੂਰ ਲਗਾਣੇ ਹਨ। (ਸ਼ੋਰ)

ਇਕ ਗੱਲ ਮੈਂ ਹੋਰ ਅਰਜ਼ ਕਰਨੀ ਚਾਹੁੰਦਾ ਹਾਂ ਕਿ ਆਮ ਤੌਰ ਤੇ ਇਹ ਤਰੀਕਾ ਹੈ ਕਿ ਜਿਸ ਮਾਮਲੇ ਬਾਰੇ ਚੀਫ ਮਨਿਸਟਰ ਹਾਊਸ ਦੇ ਅੰਦਰ ਜਾਂ ਹਾਊਸ ਦੇ ਬਾਹਰ ਕੋਈ ਸਟੇਟਮੈਂਟ ਦੇਵੇ ਉਸ ਨੂੰ ਸਮਝਣਾ ਚਾਹੀਦਾ ਹੈ ਕਿ ਉਹ ਪਾਲਿਸੀ ਮੈਟਰ ਹੈ, ਉਹ ਗੌਰਮੈਂਟ ਦੀ ਪਾਲਿਸੀ ਹੈ। ਇਸੇ ਤਰ੍ਹਾਂ ਜੇ ਪਰਾਈਮ-ਮਨਿਸਟਰ ਸਟੇਟਮੈਂਟ ਦੇਵੇ ਤਾਂ ਉਹ ਆਲ ਇੰਡੀਆ ਪਾਲਿਸੀ ਸਮਝੀ ਜਾਂਦੀ ਹੈ। (ਵਿਘਨ)

ਇਕ ਅਵਾਜ਼ : ਇਨ੍ਹਾਂ ਦੇ ਟਰੱਕਾਂ ਦਾ ਖਿਆਲ ਰਖੋ।

ਸਰਦਾਰ ਦਿਲਬਾਗ ਸਿੰਘ : ਇਹ ਟਰੱਕਾਂ ਦੀ ਤਕਲੀਫ ਮੈਂ ਹੱਲ ਕਰ ਦਿੰਦਾ ਹਾਂ। ਇਹ ਪੰਜਾਬੀ ਸੂਬੇ ਦੇ ਹਾਮੀਂ ਹਨ। ਹੋਰ ਕਈ ਟੈਕਸ ਜਿਵੇਂ ਕਿ ਗੁਡਜ਼ ਟੈਕਸ, ਪਰਮਿਟ ਫੀਸ, ਰੂਟ ਫੀਸ, ਆਦਿ ਸਾਡੇ ਤੇ ਹਨ । ਪਰ ਮੈਂ ਇਕ ਗੁਡਜ਼ ਟੈਕਸ ਦੀ ਗੱਲ ਕਰਦਾ ਹਾਂ। ਪੰਜਾਬ ਵਿੱਚ ਪਹਿਲਾਂ ਇਹ ਟੈਕਸ ਸਾਲ ਦਾ 808 ਰੁਪਏ ਦਿੰਦੇ ਸੀ ਪਰ ਹੁਣ ਅਸੀਂ ਇਹ ਟੈਕਸ 1212 ਰੁਪਏ ਦਿੰਦੇ ਹਾਂ ਅਤੇ ਹਰਿਆਣਾ ਵਿਚ ਘੁੰਮਣ ਵਾਸਤੇ, ਜਿਹੜਾ ਕਿ ਪਹਿਲਾਂ ਪੰਜਾਬ ਦਾ ਇਲਾਕਾ ਸੀ, ਇਸ ਵਾਸਤੇ 606 ਰੁਪਏ ਸਾਲ ਦੇ ਬਤੌਰ ਟੈਕਸ ਦਿੰਦੇ ਹਾਂ। ਇਸੇ ਤਰ੍ਹਾਂ ਹਿਮਾਚਲ ਦਾ ਏਰੀਆ ਘੁੰਮਣ ਵਾਸਤੇ ਜਿਹੜਾ ਕਿ ਪਹਿਲਾਂ ਪੰਜਾਬ ਵਿੱਚ ਸੀ, 606 ਰੁਪਏ ਸਾਲ ਦੇ ਬਤੌਰ ਟੈਕਸ ਦਿੰਦੇ ਹਾਂ। 100 ਰੁਪਏ ਬਤੌਰ ਟੈਕਸ ਯੂਨੀਅਨ ਟੈਰੇਟਰੀ ਨੂੰ ਦਿੰਦੇ ਹਾਂ। ਇਸ ਤਰ੍ਹਾਂ ਇਹ ਸਾਰਾ ਟੈਕਸ ਮਿਲਾਕੇ ਕੋਈ 3,020 ਰੁਪਏ ਬਣਦੇ ਹਨ। ਹਾਲੇ ਇਹ ਕਹਿੰਦੇ ਹਨ ਕਿ ਟੈਕਸ ਨਹੀਂ ਲਗਣ ਦੇਣੇ।

ਬਾਕੀ ਰਹੀ ਸੜਕਾਂ ਦੀ ਗੱਲ ਇਨ੍ਹਾਂ ਨੇ ਕਿਹਾ ਕਿ 28 ਹਜ਼ਾਰ ਮੀਲ ਲੰਬੀਆਂ ਸੜਕਾਂ ਬਣੀਆਂ ਹਨ। ਜਿਸ ਆਨਰੇਬਲ ਮੈਂਬਰ ਨੇ ਇਹ ਕਿਹਾ ਹੈ, ਕੀ ਉਸ ਨੇ ਇਸ ਬਾਰੇ ਕੋਈ ਰਿਕਾਰਡ ਦੇਖਿਆ ਹੈ ਜਾਂ ਪੜ੍ਹਿਆ ਹੈ ? ਫੇਰ ਕੁਝ ਦੋਸਤ ਦਸ ਰਹੇ ਸਨ ਕਿ 1,800 ਮੀਲ ਲੰਬੀਆਂ ਸੜਕਾਂ ਬਣਾਉਣ ਦੀ ਸਾਡੀ ਪਰੋਪੋਜ਼ਲ ਹੈ। (ਸ਼ੋਰ) (ਵਿਘਨ) ਇਸ ਤੋਂ ਅਗੇ ਦੀ ਗੱਲ ਵੀ ਦੱਸਦਾ ਹਾਂ । ਸਪੀਕਰ

[ਸਰਦਾਰ ਦਿਲਬਾਗ ਸਿੰਘ]
ਸਾਹਿਬ, ਨੇ ਮੈਨੂੰ ਪੰਜ ਮਿੰਟ ਦਾ ਟਾਈਮ ਦਿੱਤਾ ਹੈ। (ਸ਼ੋਰ) ਤੁਸੀਂ ਆਰਾਮ ਨਾਲ ਸੁਣੋ। ਤੁਸੀਂ ਇਕ ਗੱਲ ਕਹੀ ਸੀ, ਮੈਂ ਜਵਾਬ ਦੇ ਦਿੱਤਾ।

ਇਥੇ ਮਾਸਟਰ ਗੁਰਬੰਤਾ ਸਿੰਘ ਨੇ ਚੀਫ਼ ਮਨਿਸਟਰ ਸਾਹਿਬ ਨੂੰ ਇਕ ਸਵਾਲ ਕੀਤਾ ਸੀ ਕਿ ਤੁਹਾਡੇ ਰਿਸ਼ਤੇਦਾਰ ਬਣਕੇ ਲੋਕ ਜ਼ਮੀਨਾਂ ਲੈ ਰਹੇ ਹਨ। ਮੈਂ ਉਸ ਵੇਲੇ ਬਾਜਵਾ ਸਾਹਿਬ ਕੋਲ ਬੈਠਾ ਸੀ। ਇਸ ਉੱਤੇ ਚੀਫ਼ ਮਨਿਸਟਰ ਸਾਹਿਬ ਨੇ ਜਵਾਬ ਦਿੱਤਾ ਕਿ ਮਾਸਟਰ ਜੀ ਤੁਸੀਂ ਵੀ ਰਿਸ਼ਤੇਦਾਰੀ ਕਢ ਲਉ, ਤੁਸੀਂ ਵੀ ਜ਼ਮੀਨ ਲੈ ਲਵੋ । ਇਸ ਤਰ੍ਹਾਂ ਕਰਕੇ ਇਹ ਤਾਂ ਇਕ ਪਾਲਿਸੀ ਮੈਟਰ ਬਣ ਗਿਆ ਹੈ। ਜਿਹੜਾ ਵੀ ਉਨ੍ਹਾਂ ਦਾ ਰਿਸ਼ਤੇਦਾਰ ਬਣੇ ਉਹ ਜਿੰਨੀ ਮਰਜ਼ੀ ਜ਼ਮੀਨ ਵਾਹ ਲਵੇ। ਇਸ ਬਾਰੇ ਮੈਂ ਇਕ ਮਿਸਾਲ ਰਖਣੀ ਚਾਹੁੰਦਾ ਹਾਂ । 31 ਮਾਰਚ ਨੂੰ ਪਿਛਲੇ ਸਾਲ ਚੀਫ਼ ਮਨਿਸਟਰ ਸਾਹਿਬ ਨਵਾਂ ਸ਼ਹਿਰ ਤਹਿਸੀਲ ਵਿਚ ਗਏ। ਉਥੋਂ ਦੇ ਅਕਾਲੀ ਉਮੀਦਵਾਰ ਦੇ ਘਰ ਉਨ੍ਹਾਂ ਨੇ ਰੋਟੀ ਖਾਧੀ, ਮੁਰਗੇ ਖਾਧੇ। ਉਨ੍ਹਾਂ ਦੇ ਤੱਲਕਾਤ ਹੋ ਗਏ। ਉਸ ਤੋਂ ਬਾਅਦ ਪਤਾ ਕੀ ਹੋਇਆ, ਉਸ ਨੇ ਕੀ ਕੀਤਾ ? ਉਸ ਨੇ 200 ਏਕੜ ਜ਼ਮੀਨ ਜਿਹੜੀ ਕਿ ਹਰੀਜਨਾਂ ਦੀ ਜ਼ਮੀਨ ਸੀ ਅਤੇ ਜਿਸ ਤੇ ਉਨ੍ਹਾਂ ਗਰੀਬਾਂ ਦੇ ਚਾਲੀ ਪੰਜਾਹ ਘਰ ਆਬਾਦ ਸਨ, ਇਸ ਜ਼ਮੀਨ ਉਤੇ 4 ਅਕਤੂਬਰ, 1969 ਨੂੰ ਮਲਕੀਅਤ ਸਿੰਘ ਥਾਨੇਦਾਰ ਨੂੰ ਨਾਲ ਲੈ ਕੇ ਅਤੇ ਟਰੈਕਟਰ ਲੈ ਕੇ, ਸਤਲੁਜ ਬਰਾਂਚ ਪੈਟਰੋਲ ਪੰਪ ਤੋਂ 1200 ਲਿਟਰ ਪੈਟਰੋਲ ਪਵਾਇਆ, ਬੰਦੂਕਾਂ, ਪਿਸਤੌਲਾਂ ਲਈਆਂ ਅਤੇ ਹਾਦੀਵਾਲ ਪਿੰਡ ਵਿਚ ਉਸ ਜ਼ਮੀਨ ਤੇ ਕਬਜ਼ਾ ਕਰ ਲਿਆ । (ਸ਼ੇਮ, ਸ਼ੇਮ ) (ਵਿਘਨ)

**Mr. Speaker :** Sardar Dilbagh Singh, please wind up now.

**ਸਰਦਾਰ ਦਿਲਬਾਗ ਸਿੰਘ :** ਤੁਸੀਂ ਮੈਨੂੰ ਦੋ ਤਿੰਨ ਮਿਨਟ ਤਾਂ ਦਿਉ। ਮੈਂ ਠੀਕ ਬੋਲ ਰਿਹਾ ਹਾਂ। ਜੇ ਗਲਤ ਬੋਲ ਰਿਹਾ ਹੋਵਾਂ ਤਾਂ ਬੰਦ ਕਰ ਦਿਉ। ਜਿਸ ਤਰ੍ਹਾਂ ਚੀਫ਼ ਮਨਿਸਟਰ ਸਾਹਿਬ ਦੀ ਪਾਲਿਸੀ ਹੈ, ਉਸੇ ਤਰ੍ਹਾਂ ਹੀ (ਦੋ ਸੌ) ਏਕੜ ਜ਼ਮੀਨ ਤੇ ਕਬਜ਼ਾ ਹੋ ਗਿਆ । ਉੱਥੇ ਦੇ ਥਾਨੇਦਾਰ ਨੇ ਪੁਲਿਸ ਲਿਜਾਕੇ ਕੀਤਾ। ਉਥੇ ਅੱਜ ਲਖਾਂ ਰੁਪਏ ਦੀ ਕਣਕ ਖੜੀ ਹੈ । ਇਹ ਜ਼ਮੀਨ ਹਰੀਜਨਾਂ ਦੀ ਸੀ ।

ਇਨ੍ਹਾਂ ਨੇ ਖੁਲ੍ਹੀ ਛੁੱਟੀ ਦਿਤੀ ਹੈ ਕਿ ਇਨ੍ਹਾਂ ਨਾਲ ਰਿਸ਼ਤੇਦਾਰੀ ਕਰ ਲਉ। (ਹਾਸਾ) ਇਕ ਆਦਮੀ, ਜਿਸ ਦਾ ਨਾਮ ਹਰਦੇਵ ਸਿੰਘ ਹੈ, ਸਪੀਕਰ ਸਾਹਿਬ, ਤੁਸੀਂ ਕੋਈ ਸੀ.ਆਈ.ਡੀ. ਦਾ ਬੈਸਟ ਅਫਸਰ ਭੇਜ ਕੇ ਇਨਕੁਆਇਰੀ ਕਰਾ ਲਵੋ ਜਾਂ ਆਪ ਜਾ ਕੇ ਉਸ ਦੀ ਇਨਕੁਆਇਰੀ ਕਰਾ ਲਵੋ। ਉਹ ਐਲਾਨੀਆਂ ਕਹਿ ਰਿਹਾ ਹੈ ਕਿ ਮੇਰਾ ਤਿੱਕਲੇ ਦਾ ਇਸ ਵਿਚ ਹਿੱਸਾ ਨਹੀਂ, ਇਸ ਦੇ ਵਿਚ ਮਨਿਸਟਰ ਦਾ ਵੀ ਹਿੱਸਾ ਹੈ। (ਆਪੋਜ਼ੀਸ਼ਨ ਵਲੋਂ ਸ਼ੇਮ, ਸ਼ੇਮ ਦੀਆਂ ਆਵਾਜ਼ਾਂ) । ਇਸ ਵੇਲੇ ਮੈਂ ਉਸ ਮਨਿਸਟਰ ਦਾ ਨਾਮ ਨਹੀਂ ਲੈਂਦਾ । ਜੇ ਕਹੋਗੇ ਤਾਂ ਫਿਰ ਮੈਂ ਦੱਸ ਦਿਆਂਗਾ ਕਿ ਕਿਸ ਮਨਿਸਟਰ ਦਾ ਉਸ ਵਿੱਚ ਹਿੱਸਾ ਹੈ। (ਸ਼ੇਮ, ਸ਼ੇਮ) (ਵਿਘਨ) ਇਥੇ ਕੈਪਟਨ ਸਾਹਿਬ ਨੇ ਨਾਂ ਵੀ ਲੈ ਕੇ ਦੱਸਿਆ ਹੈ ਅਤੇ ਗਿਰਦਾਵਰੀਆਂ ਵੀ ਦਿੱਤੀਆਂ ਹਨ। (ਆਪੋਜ਼ੀਸ਼ਨ ਵਲੋਂ ਪ੍ਰਸ਼ੰਸਾ) (ਵਿਘਨ) ਜਿਥੋਂ ਤਕ ਹਰੀਜਨਾਂ ਦਾ ਤੁਅੱਲਕ ਹੈ (ਵਿਘਨ) ਹਿੰਦੁਸਤਾਨ ਵਿਚ ਨਕਸਲਵਾੜੀਆਂ ਦਾ ਬੜਾ ਚਰਚਾ ਹੈ। ਉਨ੍ਹਾਂ ਦਾ ਕੰਮ ਹੈ ਅਮੀਰਾਂ ਨੂੰ ਲੁੱਟਣਾ ਅਤੇ ਗਰੀਬਾਂ ਨੂੰ ਦੇਣਾ । ਲੇਕਿਨ ਇਹ ਉਨ੍ਹਾਂ ਤੋਂ ਵੀ ਅਗੇ ਚਲੇ ਗਏ ਹਨ । ਇਹ ਗਰੀਬਾਂ ਨੂੰ ਲੁੱਟਦੇ ਹਨ ਅਤੇ ਅਮੀਰਾਂ ਦੇ ਘਰੀਂ ਦਿੰਦੇ ਹਨ। (ਆਪੋਜ਼ੀਸ਼ਨ ਵਲੋਂ ਤਾੜੀਆਂ ) (ਵਿਘਨ)

**ਸ੍ਰੀ ਸਪੀਕਰ**: ਕਿਤੇ ਤੁਸੀਂ ਵੀ ਤਾਂ ਇਨ੍ਹਾਂ ਅਮੀਰਾਂ ਵਿੱਚ ਸ਼ਾਮਲ ਨਹੀਂ ਜਿਹੜੇ ਤੁਸੀਂ ਕਹਿੰਦੇ ਹੋ ਕਿ ਲੁੱਟੇ ਗਏ। (ਹਾਸਾ) । Does the hon. Member belong to that group of rich people about whom he has said that they have been robbed?)

**ਸਰਦਾਰ ਦਿਲਬਾਗ ਸਿੰਘ**: ਸਰਦਾਰ ਹਰਦੇਵ ਸਿੰਘ ਨੇ ਜਿਹੜੀ ਜ਼ਮੀਨ ਲਈ, ਮੈਂ ਦੱਸਦਾ ਹਾਂ ਕਿ ਜਦੋਂ ਜ਼ਮੀਨ ਲਈ ਜਾਂਦੀ ਹੈ ਤਾਂ ਉਸ ਦੀ ਰਜਿਸਟਰੀ ਉਤੇ ਫੀਸ ਲੱਗਦੀ ਹੈ ਅਤੇ ਉਸ ਦੇ ਉੱਤੇ 5 ਹਜ਼ਾਰ ਦੀ ਫੀਸ ਲੱਗਣੀ ਚਾਹੀਦੀ ਸੀ। ਉਹ ਨਹੀਂ ਲਾਈ ਗਈ। ਉਸ ਤੋਂ ਬਾਅਦ ਇਕ ਸੁਸਾਇਟੀ ਦੇ ਚੇਅਰਮੈਨ ਨੇ ਉਹ ਜ਼ਮੀਨ ਲੈ ਲਈ। 15 ਦਿਨ ਦੇ ਬਾਅਦ ਫਿਰ ਉਸ ਨੇ ਆਪਣੀ ਘਰ ਵਾਲੀ ਦੇ ਨਾਮ ਕਰਵਾ ਦਿਤੀ। ਫਿਰ ਵੀ 5 ਹਜ਼ਾਰ ਦੀ ਰਜਿਸਟਰੀ ਫੀਸ ਨਹੀਂ ਲਾਈ। ਇਸ ਤਰ੍ਹਾਂ ਇਹ 10 ਹਜ਼ਾਰ ਦਾ ਘਾਟਾ ਸਰਕਾਰ ਨੂੰ ਪਿਆ। ਫਿਰ ਜਦ ਡੀ. ਸੀ. ਨੇ ਦੇਖਿਆ ਕਿ 10 ਹਜ਼ਾਰ ਰੁਪਏ ਦਾ ਗਬਨ ਹੋ ਗਿਆ ਤਾਂ ਉਸ ਨੇ ਉਸ ਦੇ ਉਤੇ ਕੇਸ ਬਣਾਇਆ। ਮੈਜਿਸਟਰੇਟ ਨੇ ਉਸ ਨੂੰ ਇਕ ਮਹੀਨੇ ਦੀ ਸਜ਼ਾ ਕੀਤੀ। ਗੌਰਮਿੰਟ ਨੇ ਉਸ ਨੂੰ ਸਜ਼ਾ ਹੋਣ ਤੋਂ ਬਾਅਦ ਉਸ ਦਾ ਕੇਸ ਵਿਦਡਰਾ ਕਰ ਲਿਆ। ਮੈਂ ਕਹਿੰਦਾ ਹਾਂ ਕਿ ਹਿੰਦੁਸਤਾਨ ਵਿਚ ਕੋਈ ਐਸਾ ਕਾਨੂੰਨ ਨਹੀਂ ਕਿ ਮੈਜਿਸਟਰੇਟ ਸਜ਼ਾ ਦੇ ਦੇਵੇ ਅਤੇ ਉਹ ਬਾਅਦ ਵਿਚ ਕੇਸ ਵਿਦਡਰਾ ਹੋ ਜਾਵੇ। (ਅਪੋਜ਼ੀਸ਼ਨ ਵਲੋਂ ਸ਼ੇਮ, ਸ਼ੇਮ) ਮੈਂ ਉਸ ਫੈਸਲੇ ਦੀ ਕਾਪੀ ਸੀ.ਐਮ. ਨੂੰ ਭੇਜੀ ਸੀ। ਉਸ ਦੇ ਵਿਚ ਲਿਖਿਆ ਸੀ ਕਿ ਇਸ ਆਦਮੀ ਨੂੰ ਕਿਸੇ ਪਬਲਿਕ ਬਾਡੀ ਵਿਚ ਜਾਂ ਸੁਸਾਇਟੀ ਵਿਚ ਜਗ੍ਹਾ ਨਾ ਦਿਤੀ ਜਾਵੇ, ਲੇਕਿਨ ਸੀ. ਐਮ. ਨੇ ਉਸ ਨੂੰ ਸ਼ੂਗਰ ਮਿਲ, ਨਵਾਂ ਸ਼ਹਿਰ ਬੋਰਡ ਦਾ ਮੈਂਬਰ ਬਣਾ ਦਿਤਾ। (ਸ਼ੇਮ, ਸ਼ੇਮ) ਅਤੇ ਉਸਨੇ ਅਤੇ ਉਸ ਦੇ ਸਾਥੀਆਂ ਨੇ ਇਹ ਕੀਤਾ ਕਿ ਜਿਸ ਨੇ ਗੰਨੇ ਦੀਆਂ ਜਿੰਨੀਆਂ ਵੀ ਪਰਚੀਆਂ ਲੈਣੀਆਂ ਹੋਣ ਤਾਂ ਉਤਨੀਆਂ ਬੋਤਲਾਂ ਉਹ ਦੇਵੇ। ਭਾਵ ਕਿ ਜੇ ਇਕ ਪਰਚੀ ਲੈਣੀ ਹੈ ਤਾਂ ਇਕ ਬੋਤਲ ਅਤੇ ਜੇ 10 ਪਰਚੀਆਂ ਲੈਣੀਆਂ ਹੋਣ ਤਾਂ 10 ਬੋਤਲਾਂ ਲੈ ਕੇ ਪਰਚੀਆਂ ਦਿੰਦੇ ਹਨ (ਸ਼ੇਮ, ਸ਼ੇਮ ਦੀਆਂ ਆਵਾਜ਼ਾਂ) ਇਸ ਤੋਂ ਬਾਅਦ ਮੈਂ ਦਸਦਾ ਹਾਂ ਕਿ ਸੀ.ਐਮ. ਸਾਹਿਬ ਨਵੇਂ ਸ਼ਹਿਰ ਗਏ। ਉਥੇ ਇਕ ਪਬਲਿਕ ਜਲਸਾ ਕੀਤਾ ਗਿਆ ਅਤੇ ਹਜ਼ਾਰਾਂ ਲੋਕ ਇਕੱਠੇ ਹੋ ਗਏ। ਕਿਉਂਕਿ ਜਦ ਸੀ.ਐਮ. ਨੇ ਜਾਣਾ ਹੋਵੇ ਤਾਂ ਲੋਕ ਇਕੱਠੇ ਹੋ ਹੀ ਜਾਂਦੇ ਹਨ। (ਵਿਘਨ)

**ਸ੍ਰੀ ਸਪੀਕਰ**: ਤੁਸੀਂ ਇਲੈਕਸ਼ਨ ਕੰਪੇਨ ਹੀ ਕਰੀ ਜਾਂਦੇ ਹੋ, ਬਜਟ ਤੇ ਤਾਂ ਕੁਝ ਨਹੀਂ ਕਹਿ ਰਹੇ। **(The hon. Member is not relevant to the budget; he has started his election campagin.)**

**ਸਰਦਾਰ ਦਿਲਬਾਗ ਸਿੰਘ**: ਸਪੀਕਰ ਸਾਹਿਬ, ਇਹ ਡੈਮੋਕਰੇਸੀ ਦੀ ਗੱਲ ਹੈ ... (ਵਿਘਨ) (ਘੰਟੀ)

**ਸ੍ਰੀ ਸਪੀਕਰ**: ਤੁਸੀਂ 10 ਮਿੰਟ ਲੈ ਚੁੱਕੇ ਹੋ। ਪਲੀਜ਼ ਰਿਜ਼ਿਊਮ ਯੂਅਰ ਸੀਟ। **(The hon. Member has already taken ten minutes. He should now resume his seat.)**

**ਸਰਦਾਰ ਦਿਲਬਾਗ ਸਿੰਘ**: ਸਪੀਕਰ ਸਾਹਿਬ, ਮੈਂ ਉਥੋਂ ਜਿੱਤ ਕੇ ਆਇਆ ਸੀ। ਸੀ.ਐਮ. ਸਾਹਿਬ ਨੇ ਉਥੇ ਲੋਕਾਂ ਨੂੰ ਕਿਹਾ ਕਿ ਤੁਸੀਂ ਮੇਰੇ ਪਾਸ ਦਿਲਬਾਗ ਸਿੰਘ ਦੇ ਰਾਹੀਂ ਨਾ ਆਉ ਬਲਕਿ ਇਨ੍ਹਾਂ ਨੇ ਕਿਹਾ ਕਿ ਜਿਹੜਾ ਅਕਾਲੀ ਕੈਂਡੀਡੇਟ ਮੇਰੇ ਕੋਲੋਂ ਹਾਰਿਆ ਸੀ, ਉਸ ਦੇ ਰਾਹੀਂ ਆਓ। (ਵਿਘਨ) ਸਪੀਕਰ ਸਾਹਿਬ, ਇਹ ਸਪੀਚ ਸਾਰੀਆਂ ਅਖਬਾਰਾਂ ਵਿੱਚ ਛਪੀ ਹੈ। (ਘੰਟੀ) ਮੇਰੇ ਕੋਲ

[ਸਰਦਾਰ ਦਿਲਬਾਗ ਸਿੰਘ]
ਮੈਟੀਰੀਅਲ ਤਾਂ ਹੋਰ ਵੀ ਬਹੁਤ ਸਾਰਾ ਸੀ, ਲੇਕਿਨ ਸਮਾਂ ਨਾ ਹੋਣ ਕਰਕੇ ਮੈਂ ਨਹੀਂ ਬੋਲ ਸਕਿਆ, ਫਿਰ ਜਦੋਂ ਟਾਈਮ ਮਿਲਿਆ ਤਾਂ ਕਹਾਂਗਾ।

**ਸ੍ਰੀ ਸਪੀਕਰ** : ਵਿੱਤ ਮੰਤਰੀ ਜੀ। (ਵਿਘਨ) (The Minister for Finance may please speaker now.) (*Interruption*)

**ਚੌਧਰੀ ਸੱਤਦੇਵ**: ਪੁਆਇੰਟ ਆਫ ਆਰਡਰ, ਸਰ। ਸਪੀਕਰ ਸਾਹਿਬ, ਤੁਸੀਂ ਮੇਰੇ ਨਾਲ ਬੜਾ ਧੱਕਾ ਕੀਤਾ ਹੈ। ਤੁਸੀਂ ਮੈਨੂੰ ਟਾਈਮ ਨਹੀਂ ਦਿਤਾ, ਉਨ੍ਹਾਂ ਨੂੰ ਹੀ ਟਾਈਮ ਦੇਈ ਜਾਂਦੇ ਹੋ। ਅਬੋਹਰ ਤੇ ਫਾਜ਼ਿਲਕਾ ਬਾਰੇ ਜਿਹੜੀ ਚਰਚਾ ਚੱਲ ਰਹੀ ਹੈ ਇਹ ਸਾਰੀ ਕਿਉਂ ਹੈ, ਫਾਜ਼ਿਲਕਾ ਤਹਿਸੀਲ ਨੂੰ ਤੋੜਨ ਤੇ ਕਿੰਨਾਂ ਨੁਕਸਾਨ ਹੋਇਆ ਹੈ। ਇਹ ਦੱਸਣਾ ਚਾਹੁੰਦਾ ਸੀ ਕਿ ਫਾਜ਼ਿਲਕਾ ਤੇ ਕਿੰਨੀ ਬਾਰ ਹਮਲੇ ਹੋਏ ਹਨ। ਪਹਿਲੇ ਤਬਾਹ ਹੋਇਆ ਸਾਡੇ ਲੀਡਰਾਂ ਦੀ ਮਿਹਰਬਾਨੀ ਨਾਲ ਹੁਣ ਫਿਰ ਤਬਾਹ ਕੀਤਾ ਗਿਆ ਹੈ। (ਸ੍ਰੀ ਸਪੀਕਰ ਦੇ ਰੋਕਣ ਦੇ ਬਾਵਜੂਦ ਵੀ ਚੌਧਰੀ ਸਤਦੇਵ ਬੋਲਦੇ ਰਹੇ)। ਸਪੀਕਰ ਸਾਹਿਬ: ਅਬੋਹਰ ਹਲਕੇ ਦੇ ਹੋ ਰਹੇ ਸਾਰੇ ਕੰਮ ਬੰਦ ਕਰ ਦਿਤੇ ਹਨ......(ਵਿਘਨ)

**Mr. Speaker** : (Please resume your seat.

**ਚੌਧਰੀ ਸੱਤਦੇਵ**: ਅਸੀਂ ਸਾਰੀਆਂ ਗੱਲਾਂ ਦੱਸਣੀਆਂ ਸਨ, ਪਰ ਤੁਸੀਂ ਟਾਈਮ ਹੀ ਨਹੀਂ ਦੇ ਰਹੇ। ਸਾਡੇ ਨਾਲ ਜ਼ਿਆਦਤੀ ਹੋ ਰਹੀ ਹੈ। (ਵਿਘਨ) ਅਬੋਹਰ ਦੀ ਜਨਤਾ ਦਾ ਹੱਕ ਜੋ ਹਿੰਦੀ ਦੇ ਬਾਰੇ ਨਹੀਂ ਹੈ ਅਬੋਹਰ ਹਿੰਦੀ ਦਾ ਬੜਾ ਭਾਰੀ ਕੇਂਦਰ ਰਿਹਾ ਹੈ। ਅਤੇ ਅਜ ਭੀ ਹਰ ਬੱਚਾ ਬੱਚਾ ਚਾਹੁੰਦਾ ਹੈ ਕਿ ਹਿੰਦੀ ਦੀ ਖੁਲ੍ਹੀ ਛੋਟ ਹੋਵੇ। ਇਹ ਖੋਲ੍ਹ ਕੇ ਦਸਣਾ ਚਾਹੁੰਦਾ ਸੀ ਪਰ ਟਾਈਮ ਨਾ ਦੇਕੇ ਮੇਰੇ ਅਤੇ ਮੇਰੇ ਇਲਾਕੇ ਨਾਲ ਧੱਕਾ ਕੀਤਾ ਗਿਆ ਹੈ।

**Mr. Speaker** : Please resume your seat.

**ਸ੍ਰੀ ਗੁਰਦਿਆਲ ਸੈਣੀ**: ਸਪੀਕਰ ਸਾਹਿਬ, ਮੈਂ ਬੋਲਣਾ ਹੈ, ਤੁਸੀਂ ਮੈਨੂੰ ਟਾਈਮ ਹੀ ਨਹੀਂ ਦਿੱਤਾ। (ਵਿਘਨ)

**ਸ੍ਰੀ ਸਪੀਕਰ**: ਤੁਸੀਂ ਆਪਣਾ ਟਾਈਮ ਚੌਧਰੀ ਜਗਤ ਰਾਮ ਨੂੰ ਦੇ ਦਿੱਤਾ ਸੀ, ਇਸ ਲਈ, ਤੁਸੀਂ ਬੈਠ ਜਾਓ। (ਵਿਘਨ) (The hon. Member had given his time to Chaudhri Jagat Ram. He should now resume his seat.) (*Interruption*.)

**ਸ੍ਰੀ ਗੁਰਦਿਆਲ ਸੈਣੀ** : ਸਪੀਕਰ ਸਾਹਿਬ, ਕੀ ਗੱਲ, ਉਹ ਤੁਹਾਡਾ ਗਵਾਂਢੀ ਹੈ ਇਸ ਕਰਕੇ ਉਸ ਨੂੰ ਟਾਈਮ ਦੇ ਦਿਤਾ ਹੈ ? ਮੈਨੂੰ ਵੀ ਟਾਈਮ ਦਿਓ।

**Mr. Speaker** : Please resume your seat.

**ਵਿੱਤ ਮੰਤਰੀ** : ਸਪੀਕਰ ਸਾਹਿਬ, ਪਿਛਲੇ 5 ਦਿਨਾਂ ਤੋਂ ਇਸ ਸਦਨ ਵਿੱਚ ਬਜਟ ਤੇ ਜਨਰਲ ਡੀਬੇਟ ਚਲ ਰਹੀ ਹੈ। ਮੈਂ ਇਸ ਡੀਬੇਟ ਨੂੰ ਬੜੇ ਧਿਆਨ ਨਾਲ ਸੁਣਿਆ ਹੈ। ਬਹੁਤ ਸਾਰੇ ਮੈਂਬਰਜ਼ ਨੇ ਬੜੀਆਂ ਸੋਹਣੀਆਂ ਗੱਲਾਂ ਦੱਸੀਆਂ ਹਨ ਔਰ ਕੁਝ ਮੈਂਬਰਜ਼ ਐਸੇ ਵੀ ਹਨ, ਜਿਨ੍ਹਾਂ ਨੇ ਬਜਟ ਦੀ ਬਜਾਏ ਆਪਣੇ ਬਹੁਤੇ ਟਾਈਮ ਵਿਚ ਪੁਲੀਟੀਕਲ ਸਿਚੁਏਸ਼ਨ ਨੂੰ ਦੱਸਿਆ ਹੈ ਔਰ ਨਿਜੀ ਗੱਲਾਂ ਆਪਣੇ ਹਲਕਿਆਂ ਦੀਆਂ ਦੱਸੀਆਂ ਹਨ। ਮੈਨੂੰ ਬਹੁਤ ਖੁਸ਼ੀ ਹੁੰਦੀ ਜੇਕਰ 5 ਦਿਨਾਂ ਵਿੱਚ ਜਿਹੜੀ ਇਹ ਡਿਸਕਸ਼ਨ ਹੋਈ ਹੈ, ਉਹ ਸਾਰੀ ਦੀ ਸਾਰੀ ਜੇਕਰ ਬਜਟ ਉੱਤੇ ਹੁੰਦੀ ਔਰ ਸੂਬੇ ਦੀ ਇਕਾਨਮੀ ਔਰ ਫਿਸਕਲ ਪਾਲਿਸੀ ਦੇ ਉਤੇ ਹੁੰਦੀ। ਮੈਂ ਇਸ ਬਜਟ ਵਿਚ ਤਿੰਨ ਚਾਰ ਨਵੇਂ

ਇਸ਼ੂ ਲਿਆਂਦੇ ਹਨ । ਮੈਨੂੰ ਪੂਰਨ ਭਰੋਸਾ ਸੀ ਕਿ ਜਿਹੜੇ ਨਵੇਂ ਇਸ਼ੂ ਇਸ ਬਜਟ ਵਿਚ ਲਿਆਂਦੇ ਹਨ ਉਨ੍ਹਾਂ ਤੇ ਬੜੀ ਅੱਛੀ ਤਰ੍ਹਾਂ ਡੀਬੇਟ ਹੋਵੇ ਤਾਂ ਕਿ ਸਾਡੇ ਹੱਥ ਵੀ ਮਜ਼ਬੂਤ ਹੋਣਗੇ ਔਰ ਉਨ੍ਹਾਂ ਇਸ਼ੂ ਨੂੰ ਸਾਲਵ ਕਰਨ ਦੇ ਵਾਸਤੇ ਅਸੀਂ ਗੌਰਮਿੰਟ ਆਫ ਇੰਡੀਆ ਕੋਲ ਮਜ਼ਬੂਤੀ ਨਾਲ ਜਾ ਸਕੀਏ । ਇਕ ਦੋ ਗੱਲਾਂ ਜਿਹੜੀਆਂ ਮੈਂਬਰਜ਼ ਨੇ ਐਸੀਆਂ ਕਹੀਆਂ ਹਨ ਉਹ ਮੈਂ ਦੱਸਦਾ ਹਾਂ । ਇਥੇ ਡਾਂਗ ਸਾਹਿਬ ਨੇ ਇਸ ਬਜਟ ਨੂੰ ਸਟੇਟਸ ਕੋ ਬਜਟ ਕਿਹਾ ਹੈ । ਕੈਪਟਨ ਸਾਹਿਬ ਨੇ ਸੈਂਟਰਲ ਅਸਿਸਟੈਂਸ ਦੇ ਬਾਰੇ ਦੱਸਿਆ ਹੈ । ਉਨ੍ਹਾਂ ਨੇ ਬਜਟ ਸਪੀਚ ਦਾ ਹਵਾਲਾ ਦੇ ਕੇ ਦੱਸਿਆ ਹੈ ਕਿ ਸੈਂਟਰਲ ਅਸਿਸਟੈਂਸ ਪਿਛਲੇ ਸਾਲ ਨਾਲੋਂ ਵੱਧ ਹੈ । ਇਹ ਕਹਿਣਾ ਕਿ ਇਹ ਥੋੜ੍ਹਾ ਹੈ, ਇਹ ਠੀਕ ਨਹੀਂ ਹੈ। ਕੁਝ ਮੈਂਬਰਜ਼ ਨੇ ਇਸ ਬਜਟ ਨੂੰ ਡੈਫੀਸਿਟ ਬਜਟ ਦੱਸਿਆ ਹੈ । ਡਾਂਗ ਸਾਹਿਬ ਨੇ ਜਿਹੜਾ ਇਸ ਬਜਟ ਨੂੰ ਸਟੇਟਸ ਕੋ ਬਜਟ ਕਿਹਾ ਹੈ, ਮੈਨੂੰ ਬੜਾ ਅਫਸੋਸ ਹੈ ਕਿ ਜੇ ਉਨ੍ਹਾਂ ਨੇ ਕਿਤੇ "ਪੰਜਾਬ ਬਜਟ ਐਟ ਏ ਗਲਾਂਸ" ਨੂੰ ਧਿਆਨ ਨਾਲ ਦੇਖਿਆ ਹੁੰਦਾ ਤਾਂ ਉਹ ਇਸ ਨੂੰ ਇਸ ਤਰ੍ਹਾਂ ਨਾ ਕਹਿੰਦੇ । ਜੇ ਅਸੀਂ "ਪੰਜਾਬ ਬੱਜਟ ਐਟ ਏ ਗਲਾਂਸ" ਦੇ ਸਫਾ ਨੰ: 10 ਤੇ ਦੇਖੀਏ ਤਾਂ ਪਤਾ ਲੱਗਦਾ ਹੈ ਕਿ 1969-70 ਦਾ ਐਕਸਪੈਂਡੀਚਰ 52.39 ਕਰੋੜ ਸੀ । 1968-69 ਦਾ 45.84 ਕਰੋੜ ਸੀ । 1967-68 ਦਾ 39.83 ਕਰੋੜ ਸੀ । ਪਰ ਇਸ ਸਾਲ 1970-71 ਦਾ 59.06 ਕਰੋੜ ਰੁਪਿਆ ਹੈ । ਇਸ ਦਾ ਮਤਲਬ ਇਹ ਕਿ ਸਾਡਾ ਡੀਵੈਲਪਮੈਂਟ ਦਾ ਬਜਟ ਪਿਛਲੇ ਸਾਲ ਨਾਲੋਂ 7.8 ਕਰੋੜ ਜ਼ਿਆਦਾ ਹੈ । ਇਸ ਨੂੰ ਮੁੱਖ ਰੱਖਦੇ ਹੋਏ ਇਹ ਕਹਿਣਾ ਕਿ ਇਹ ਬਜਟ ਸਟੇਟਸ ਕੋ ਹੈ ਇਹ ਜ਼ਿਆਦਤੀ ਹੈ । ਕੈਪਟਨ ਸਾਹਿਬ ਨੇ ਕਿਹਾ ਹੈ ਕਿ ਫਾਈਨੈਂਸ ਕਮਿਸ਼ਨ ਨੇ ਪੈਸੇ ਘੱਟ ਵਧਾਏ ਹਨ । ਉਨ੍ਹਾਂ ਨੇ ਕਿਹਾ ਹੈ ਕਿ ਪਹਿਲੇ 57 ਕਰੋੜ ਮਿਲਦਾ ਸੀ ਅਤੇ ਹੁਣ 89 ਕਰੋੜ ਦਿੱਤਾ ਹੈ ਅਤੇ ਇਹ ਥੋੜ੍ਹਾ ਹੀ ਵਧਾਇਆ ਹੈ । ਫਾਈਨੈਂਸ ਕਮਿਸ਼ਨ 5 ਸਾਲਾਂ ਬਾਅਦ ਨੀਅਤ ਹੁੰਦਾ ਹੈ । ਫਾਈਨੈਂਸ ਕਮਿਸ਼ਨ ਨੇ 5 ਸਾਲਾਂ ਬਾਅਦ ਆਪਣੇ ਡਿਵਿਜ਼ੇਬਲ ਪੂਲ ਤੋਂ ਡਿਫਰੈਂਟ ਸਟੇਟਸ ਨੂੰ ਪੈਸੇ ਦੇਣੇ ਹੁੰਦੇ ਹਨ । ਜਿਉਂ ਜਿਉਂ ਟੈਕਸ ਉਹ ਲਾਉਂਦੇ ਹਨ, ਤਾਂ ਉਹ ਡਿਵਿਜ਼ੀਬਲ ਪੂਲ ਵਧਦਾ ਜਾਂਦਾ ਹੈ । ਪਿਛਲੇ ਸਾਲ ਉਨ੍ਹਾਂ ਕੋਲ 28 ਸੌ ਕੁਝ ਕਰੋੜ ਰੁਪਿਆ ਸੀ, ਪਰ ਇਸ ਵੇਲੇ 4,266 ਕਰੋੜ ਰੁਪਿਆ ਹੈ, ਇਸ ਲਈ ਸਾਨੂੰ ਇਸ ਦੇ ਵਿੱਚੋਂ ਅੱਗੇ ਨਾਲੋਂ ਜ਼ਿਆਦਾ ਹਿੱਸਾ ਆਉਣਾ ਹੈ । ਅਸੀਂ ਪਹਿਲਾਂ ਹੀ ਗੌਰਮਿੰਟ ਆਫ਼ ਇੰਡੀਆ ਨਾਲ ਕੇਸ ਟੇਕ-ਅਪ ਕਰ ਰਹੇ ਹਾਂ ਜਿਹੜੀ ਕਿ ਸਾਡੇ ਨਾਲ ਡਿਸਕਰਿਮੀਨੇਸ਼ਨ ਹੋਈ ਹੈ, ਹੁਣ ਅਸੀਂ ਜ਼ਿਆਦਾ ਮਜ਼ਬੂਤੀ ਨਾਲ ਕਰਾਂਗੇ । ਇਹ ਸਾਡਾ ਕੰਪਲੀਟ ਹਿੱਸਾ ਹੈ, ਇਹ ਸਾਡਾ ਰਾਈਟ ਹੈ, ਇਹ ਸਾਡੇ ਤੇ ਕੋਈ ਮਿਹਰਬਾਨੀ ਨਹੀਂ ਹੈ ।

ਇਥੇ ਚੌਧਰੀ ਜਗਤ ਰਾਮ ਨੇ ਰੌਜ਼ਾ ਤਾਜ ਮਹਿਲ ਦਾ ਜ਼ਿਕਰ ਕੀਤਾ ਸੀ ਕਿ ਇਹ ਤਾਜ ਮਹੱਲ ਬਣਾ ਰਹੇ ਹਨ । ਮੈਂ ਦੱਸਣਾ ਚਾਹੁੰਦਾ ਹਾਂ ਕਿ ਅਸੀਂ ਇਕ ਨਹੀਂ ਬਹੁਤ ਸਾਰੇ ਤਾਜ ਮਹੱਲ ਬਣਾ ਰਹੇ ਹਾਂ । ਅਸੀਂ ਥੇਈਂ ਡੈਮ, ਥਰਮਲ ਪਲਾਂਟ, ਫਰਟੇਲਾਈਜ਼ਰ ਫੈਕਟਰੀ, ਟਰੈਕਟਰ ਫੈਕਟਰੀ ਅਤੇ ਬਿਜਲੀ ਦੇ ਪਾਵਰ ਘਰ ਬਣਾਉਣ ਵਾਸਤੇ ਪੈਸੇ ਲਗਾ ਰਹੇ ਹਾਂ। ਇਹ ਸਾਰੇ ਪੰਜਾਬ ਦੇ ਰੌਜ਼ੇ ਤਾਜ ਮਹੱਲ ਹਨ ।

ਇਕ ਚੀਜ਼, ਸਪੀਕਰ ਸਾਹਿਬ, ਮੈਂ ਖਾਸ ਤੌਰ ਤੇ, ਅੱਗੇ ਜਾਣ ਤੋਂ ਪਹਿਲਾਂ ਡਿਫਿਸਿਟ ਫਾਈਨੈਂਸ ਦੇ ਬਾਰੇ ਕਹਿਣੀ ਚਾਹੁੰਦਾ ਹਾਂ । ਇਥੇ ਮੈਂ ਇਕ ਇਕਨਾਮਿਸਟ ਨੂੰ ਰੈਫਰ ਕਰਦਾ ਹਾਂ । ਕਈ ਮੈਂਬਰ ਸਾਹਿਬਾਨ ਵੱਲੋਂ ਇਹ ਕਿਹਾ ਗਿਆ ਹੈ ਕਿ ਬਜਟ ਬੈਲੈਂਸਡ ਹੋਣਾ ਚਾਹੀਦਾ ਹੈ ਜਿਸ ਤਰ੍ਹਾਂ ਘਰ ਦਾ ਬਜਟ ਬੈਲੈਂਸਡ ਹੁੰਦਾ ਹੈ, ਇਸੇ ਤਰ੍ਹਾਂ ਸੂਬੇ ਦਾ ਵੀ ਬਜਟ ਬੈਲੈਂਸਡ ਹੋਣਾ ਚਾਹੀਦਾ ਹੈ । ਮੈਂ ਮਹਿਸੂਸ ਕਰਦਾ ਹਾਂ ਕਿ ਜੇ ਇਨ੍ਹਾਂ ਮੈਂਬਰਜ਼ ਸਾਹਿਬਾਨ ਨੇ ਇਕਨਾਮਿਕ ਦੇ ਕੁਝ ਅਸੂਲ ਪੜ੍ਹੇ ਹੁੰਦੇ ਤਾਂ ਇਹ ਜ਼ਿਕਰਾ ਮੇਰਾ ਖਿਆਲ ਹੈ ਕਿ ਉਹ ਨਾ ਕਰਦੇ । ਇਕਾਨਮੀ ਨੂੰ ਜੈਨਰੇਟ ਕਰਨ ਵਾਸਤੇ ਡੈਫੀਸਿਟ ਫਾਈਨੈਂਸਿੰਗ ਵੀ ਕਰਨੀ ਪੈਂਦੀ ਹੈ। ਮੇਰੀ ਅਰਜ਼ ਹੈ ਤੁਹਾਡਾ ਬਜਟ ਬੈਲੈਂਸਡ ਹੋਣਾ ਚਾਹੀਦਾ

[ਵਿੱਤ ਮੰਤਰੀ]

ਹੈ ਪਰ ਜੇ ਇਕ ਵਾਰ ਜਾਂ ਦੋ ਵਾਰ ਡਿਫਿਸਿਟ ਹੋ ਵੀ ਜਾਵੇ ਤਾਂ ਇਸ ਨਾਲ ਕੋਈ ਫਰਕ ਨਹੀਂ ਪੈਂਦਾ । ਮੈਂ ਇਸ ਦੇ ਬਾਰੇ ਇਕ ਇਕਨਾਮਿਸਟ ਮਿਸਟਰ ਐਂਡਲੇ ਦਾ ਇਕ ਪੈਰਾਗਰਾਫ ਕੋਟ ਕਰਨਾ ਚਾਹੁੰਦਾ ਹਾਂ, ਉਹ ਲਿਖਦੇ ਹਨ :

**(From Public Finance & Public Economics by Andley and Sundharam)**

"It may, therefore, be concluded that deficit spending is a useful fiscal instrument for achieving a state of as near full employment as possible. Deficit spending with proper care for economy in the use of resources, can be adopted as a semi-permanent policy for this purpose. So long as the policy is worked without any adverse effects on private consumption and investment and achieves the objects for which it is pursued, viz, stability with rising levels of employment, the small inconvenience resulting from it can be ignored......"

ਫਿਰ, ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਇਹ ਜਿਹੜਾ ਡਿਫਿਸਿਟ ਫਾਈਨੈਂਸਿੰਗ ਕੀਤਾ ਹੈ, ਇਹ ਜਿਹੜਾ ਸਾਢੇ ਸੱਤ ਕਰੋੜ ਰੁਪਏ ਦੇ ਘਾਟੇ ਦਾ ਬਜਟ ਰੱਖਿਆ ਹੈ ਉਸ ਚੀਜ਼ ਨੂੰ ਸਾਹਮਣੇ ਰੱਖਦਿਆਂ ਹੋਇਆਂ, ਮੈਨੂੰ ਇਹ ਦੱਸਣ ਵਿੱਚ ਬੜਾ ਦੁੱਖ ਹੁੰਦਾ ਹੈ ਕਿ ਜਿਹੜੀ ਸਾਡੀ ਇਸ ਵੇਲੇ ਮੌਜੂਦਾ ਇਕਾਨਮੀ ਹੈ ਸੂਬੇ ਦੀ, ਇਸ ਦੀ ਬਹੁਤ ਸਟੇਬਲ ਹਾਲਤ ਨਹੀਂ ਹੈ । ਸਾਡੀ ਇਕਾਨਮੀ ਇਕ ਲੰਗੜੀ ਇਕਾਨਮੀ ਹੈ । ਸਾਡੀ ਇਕਾਨਮੀ ਐਗਰੀਕਲਚਰਲ ਹੈ ਜੇ ਮੈਂ ਇਹ ਕਹਾਂ ਕਿ ਸਾਡੀ ਇਕਾਨਮੀ ਕਣਕ ਤੇ ਹੀ ਨਿਰਭਰ ਹੈ ਤਾਂ ਮੈਂ ਸਮਝਦਾ ਹਾਂ ਕਿ ਇਹ ਕਾਫੀ ਹੱਦ ਤੱਕ ਠੀਕ ਹੈ । ਇਸ ਦੀ ਵਜ੍ਹਾ, ਸਪੀਕਰ ਸਾਹਿਬ, ਇਹ ਹੈ ਮੈਂ ਕਿਸੇ ਨੂੰ ਲਾ ਕੇ ਗੱਲ ਨਹੀਂ ਕਰ ਰਿਹਾ ਕਿ ਜਿਹੜੇ ਮੇਰੇ ਦੋਸਤ ਸਾਹਮਣੇ ਬੈਠੇ ਹਨ (ਆਪੋਜ਼ੀਸ਼ਨ ਪਾਰਟੀ ਵਲ ਇਸ਼ਾਰਾ) ਉਨ੍ਹਾਂ ਵੀ ਪਿਛਲੇ 20 ਸਾਲਾਂ ਵਿੱਚ ਇਸ ਇਕਾਨਮੀ ਨੂੰ ਵਧਾਉਣ ਵਾਸਤੇ ਸਹੀ ਡਾਇਰੈਕਸ਼ਨਜ਼ ਨਹੀਂ ਦਿੱਤੀਆਂ ਔਰ ਸੂਬੇ ਦੀ ਇਕਾਨਮੀ ਨੂੰ ਵਧਾਉਣ ਲਈ ਕੋਈ ਕੋਸ਼ਿਸ਼ ਨਹੀਂ ਕੀਤੀ । ਸਾਡੀ ਮੁਸ਼ਕਲ ਇਹ ਰਹੀ ਹੈ ਕਿ ਉਸ ਪਾਰਟੀ ਦੀ ਗੌਰਮਿੰਟ ਇਥੇ ਰਹੀ ਹੈ, ਜਿਸ ਦੀ ਸੈਂਟਰ ਵਿੱਚ ਵੀ ਗੌਰਮਿੰਟ ਹੈ ਉਸ ਪਾਰਟੀ ਨੇ ਇਥੇ ਕੋਈ ਇਨੀਸ਼ੇਟਿਵ ਨਹੀਂ ਲਿਆ । ਜਿਸ ਤਰ੍ਹਾਂ ਦਿੱਲੀ ਦੀ ਸਰਕਾਰ ਇਨ੍ਹਾਂ ਦੀ ਪਾਰਟੀ ਦੀ ਸੋਚਦੇ ਸੀ ਜੋ ਇਥੋਂ ਇਨ੍ਹਾਂ ਨੂੰ ਡਾਇਰੈਕਸ਼ਨਜ਼ ਮਿਲਦੀ ਸੀ ਉਹੀ ਕੁਝ ਕਰਦੇ ਸੀ । ਜੋ ਦਿਲੀ ਦੀ ਸਰਕਾਰ ਦੀ ਵਿਜ਼ਡਮ ਸੀ ਉਸ ਨੂੰ ਇਹ ਆਪਣੀ ਵਿਜ਼ਡਮ ਸਮਝਦੇ ਸੀ ਔਰ ਇਸੇ ਕਰਕੇ ਸਾਡੀ ਜਿਹੜੀ ਇਕਾਨਮੀ ਹੈ ਉਹ ਲੰਗੜੀ ਰਹਿ ਗਈ ਹੈ। (ਵਿਘਨ)

ਸਪੀਕਰ ਸਾਹਿਬ, ਇਸੇ ਤਰ੍ਹਾਂ ਇੰਡਸਟਰੀਜ਼ ਦੇ ਖੇਤਰ ਦਾ ਵਰਣਨ ਹੈ । ਮੇਰੀ ਅਰਜ਼ ਹੈ ਕਿ ਇਸ ਵੇਲੇ ਇਸ ਖੇਤਰ ਵਿੱਚ ਜੋ ਹਿੰਦੁਸਤਾਨ ਦੀ ਪੋਜ਼ੀਸ਼ਨ ਹੈ ਉਹ ਆਪ ਨੂੰ ਪਤਾ ਹੀ ਹੈ । ਇੰਨੀ ਆਪਾ ਧਾਪੀ ਪਈ ਹੋਈ ਹੈ ਹਰ ਸੂਬੇ ਦੇ ਲੋਕਾਂ ਵਿੱਚ ਕਿ It has become a free for all. ਯੂ. ਪੀ. ਵਾਲੇ ਕੁਝ ਇਨਸੈਂਟਿਵ ਦਿੰਦੇ ਹਨ ਤਾਂ ਮਦਰਾਸ ਵਾਲੇ ਕੁਝ ਜ਼ਿਆਦਾ ਇਨਸੈਂਟਿਵ ਦੇ ਦਿੰਦੇ ਹਨ । ਜੇ ਮਦਰਾਸ ਵਾਲੇ ਇਨਸੈਂਟਿਵ ਕੁਝ ਦਿੰਦੇ ਹਨ ਤਾਂ ਯੂ. ਪੀ, ਵਾਲੇ ਜ਼ਿਆਦਾ ਦੇਣਾ ਚਾਹੁੰਦੇ ਹਨ ਔਰ ਜੇ ਪੰਜਾਬ ਵਾਲੇ ਕੁਝ ਇਨਸੈਨਟਿਵ ਦਿੰਦੇ ਹਨ ਤਾਂ ਕੋਈ ਹੋਰ ਸੂਬਾ ਇਸੇ ਤਰ੍ਹਾਂ ਜ਼ਿਆਦਾ ਇਨਸੈਨਟਿਵ ਦੇਣਾ ਚਾਹੁੰਦਾ ਹੈ । ਜੇ ਇਸੇ ਤਰ੍ਹਾਂ ਇਹ ਇਨਸੈਨਟਿਵ ਦੇਣ ਵਾਲੀ ਲੜਾਈ ਜਾਰੀ ਰਹੀ ਤਾਂ ਆਪ ਨੂੰ ਪਤਾ ਹੀ ਹੈ ਕਿ ਇਸ ਦਾ ਕੀ ਅਫੈਕਟ ਹੋਵੇਗਾ । ਔਰ ਇਸ ਤੋਂ ਇਲਾਵਾ ਇੰਡਸਟਰੀ ਪਾਲਿਸੀ ਜੋ ਗੌਰਮਿੰਟ ਆਫ ਇੰਡੀਆ ਨੇ ਬਣਾਈ ਹੈ ਉਸ ਦੇ ਮੁਤਾਬਕ ਐਸਾ ਸਿਲਸਿਲਾ ਹੈ ਕਿ ਕੋਈ ਲੋਨ ਛੇਤੀ ਨਹੀਂ ਮਿਲਦਾ, ਕੋਈ ਲਾਈਸੈਂਸ ਛੇਤੀ ਨਹੀਂ ਮਿਲਦਾ । ਜੇ ਮਿਲ ਜਾਂਦਾ ਹੈ ਤਾਂ

ਫਿਰ ਇਹ ਇਨਸੈਨਟਿਵ ਦੇਣ ਦੀ ਦੌੜ ਸ਼ੁਰੂ ਹੋ ਜਾਂਦੀ ਹੈ । ਸਪੀਕਰ ਸਾਹਿਬ, ਮੈਂ ਆਪ ਨੂੰ ਇਕ ਮਿਸਾਲ ਦੱਸਣਾ ਚਾਹੁੰਦਾ ਹਾਂ ਕਿ ਫਰਟੇਲਾਈਜ਼ਰ ਫੈਕਟਰੀ ਦਾ ਲਾਇਸੈਂਸ ਸ੍ਰੀ ਬਿਜੂ ਪਟਨਾਇਕ ਨੂੰ ਮਿਲਿਆ । ਅਸੀਂ ਉਸ ਨੂੰ ਕਾਫੀ ਸਹੂਲਤਾਂ ਦਿੱਤੀਆਂ, ਜ਼ਮੀਨ ਵੀ ਫਰੀ ਦੇਣ ਲਈ, ਲੋਨਜ਼ ਵੀ ਦੇਣ ਲਈ ਆਦਿ ਸਾਰੇ ਇਨਸੈਨਟਿਵ ਦੇਣ ਦਾ ਫੈਸਲਾ ਕੀਤਾ ਪਰ ਯੂ. ਪੀ. ਨੇ ਕੁਝ ਹੋਰ ਜ਼ਿਆਦਾ ਇਨਸੈਨਟਿਵ ਦੇਣ ਲਈ ਕਿਹਾ ਤਾਂ ਉਹ ਸਾਨੂੰ ਛੱਡ ਕੇ ਯੂ. ਪੀ. ਵਿੱਚ ਨੱਸ ਗਿਆ । ਮੇਰੀ ਅਰਜ਼ ਹੈ ਇਹ ਜਿਹੜੀਆਂ ਚੀਜ਼ਾਂ ਗੌਰਮਿੰਟ ਆਫ਼ ਇੰਡੀਆ ਵਲੋਂ ਹੋ ਰਹੀਆਂ ਹਨ, ਇਹ ਠੀਕ ਨਹੀਂ । ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਜਿਸ ਆਦਮੀ ਨੂੰ ਕੋਈ ਲਾਇਸੰਸ ਦਿਤਾ ਜਾਵੇ ਤਾਂ ਉਹ ਸਰਟਨ ਏਰੀਆ ਵਿੱਚ ਦਿੱਤਾ ਜਾਵੇ ਔਰ ਉਸ ਦੇ ਵਿੱਚ ਟਾਈਮ ਲਿਮਿਟ ਰੱਖੀ ਜਾਵੇ ਕਿ ਕਿਤਨੇ ਟਾਈਮ ਵਿਚ ਕਾਰਖਾਨਾ ਲਗਾਇਆ ਜਾਵੇ । ਜੇ ਉਹ ਨਾ ਲਾ ਸਕੇ ਤਾਂ ਉਹ ਲਾਇਸੰਸ ਉਸੇ ਏਰੀਏ ਨੂੰ ਫਿਰ ਦਿੱਤਾ ਜਾਵੇ । (ਵਿਘਨ) । ਇਸ ਦੇ ਬਾਵਜੂਦ, ਸਪੀਕਰ ਸਾਹਿਬ, ਅਸੀਂ ਸੋਸ਼ਲਿਜ਼ਮ ਲਿਆਉਣ ਦਾ ਨਾਹਰਾ ਲਗਾਉਂਦੇ ਹਾਂ । ਜੇ ਕੋਈ ਇੰਡਸਟਰੀ ਵਾਸਤੇ ਪਬਲਿਕ ਸੈਕਟਰ ਵੱਲੋਂ ਇੰਡਸਟਰੀਅਲ ਡਿਵੈਲਪਮੈਂਟ ਕਾਰਪੋਰੇਸ਼ਨ ਵੱਲੋਂ ਕੋਈ ਕੋਸ਼ਿਸ਼ ਕਰਦੇ ਹਾਂ ਤਾਂ ਉਸ ਵੱਲ ਧਿਆਨ ਨਹੀਂ ਦਿੱਤਾ ਜਾਂਦਾ, ਕਿਸੇ ਪ੍ਰਾਈਵੇਟ ਪਾਰਟੀ ਨੂੰ ਲਾਇਸੈਂਸ ਮਿਲ ਜਾਂਦਾ ਹੈ । ਇਹੋ ਜਿਹੀਆਂ ਜਿਹੜੀਆਂ ਚੀਜ਼ਾਂ ਹਨ ਮੇਰਾ ਖਿਆਲ ਹੈ ਕਿ ਦੇਖ ਕੇ ਨਵੇਂ ਸਿਰੇ ਤੋਂ ਇਸ ਤੇ ਗ਼ੌਰ ਕਰਕੇ, ਲਾਗੂ ਹੋਣੀਆਂ ਚਾਹੀਦੀਆਂ ਹਨ । (ਵਿਘਨ) ਸਪੀਕਰ ਸਾਹਿਬ, ਜਿਸ ਤਰ੍ਹਾਂ ਪਹਿਲਾਂ ਹੀ ਅਰਜ਼ ਕਰ ਚੁਕਾ ਹਾਂ ਕਿ ਸਾਡੀ ਜਿਹੜੀ ਇਕਾਨਮੀ ਹੈ ਇਹ ਲੰਗੜੀ ਹੈ । ਇਥੇ ਕਈ ਮੈਂਬਰ ਸਾਹਿਬਾਨ ਨੇ ਕਿਹਾ ਕਿ ਪੰਜਾਬ ਬੜਾ ਖੁਸ਼ਹਾਲ ਹੈ, ਮੈਂ, ਸਪੀਕਰ ਸਾਹਿਬ, ਇਸ ਗੱਲ ਨਾਲ ਸਹਿਮਤ ਨਹੀਂ । 70 ਹਜ਼ਾਰ ਕਿਸਾਨ ਟਿਊਬਵੈਲਾਂ ਦੇ ਕੁਨੈਕਸ਼ਨ ਲੈਣ ਲਈ ਲਾਈਨਾਂ ਦੇ ਵਿੱਚ ਖੜ੍ਹੇ ਹਨ.. .. .. .. (ਵਿਘਨ)

**ਕਾਮਰੇਡ ਬਾਬੂ ਸਿੰਘ ਮਾਸਟਰ** : ਆਨ ਏ ਪੁਆਇੰਟ ਆਫ਼ ਇਨਫਰਮੇਸ਼ਨ, ਸਰ । ਸਪੀਕਰ ਸਾਹਿਬ ਬਲਾਚੌਰ ਵਿੱਚ ਇਹ ਆਪ ਮੰਨਦੇ ਸੀ ਕਿ ਆਲ ਰਾਊਂਡ ਪਰੋਗਰੈਸ ਹੈ.. .. .. .. (ਵਿਘਨ)

**ਵਿੱਤ ਮੰਤਰੀ** : ਮੈਂ ਉਸ ਦੀ ਗੱਲ ਨਹੀਂ ਕਰ ਰਿਹਾ.. .. .. (ਵਿਘਨ) ਇਹ ਜਿਹੜੀ ਮੈਂ ਸਿਚੂਏਸ਼ਨ ਦੱਸੀ ਹੈ ਉਸ ਦੇ ਵਿੱਚ ਜ਼ਿੰਮੇਵਾਰੀ ਸਾਰਿਆਂ ਦੀ ਹੈ, ਮੇਜਰ ਜ਼ਿੰਮੇਵਾਰੀ ਇਨ੍ਹਾਂ ਸਾਹਮਣੇ ਬੈਂਚਾਂ ਤੇ (ਕਾਂਗਰਸ ਪਾਰਟੀ ਵੱਲ ਇਸ਼ਾਰਾ ਕਰਦੇ ਹੋਏ) ਜੋ ਬੈਠੇ ਹਨ, ਉਨ੍ਹਾਂ ਦੀ ਹੈ ।

ਸੋ ਫਿਰ, ਸਪੀਕਰ ਸਾਹਿਬ, ਮੈਂ ਫਾਇਨੈਂਸ਼ਲ ਅਸਿਸਟੈਂਸ ਦੇ ਬਾਰੇ ਜ਼ਿਕਰ ਕਰਨਾ ਚਾਹੁੰਦਾ ਹਾਂ ਜਿਸ ਦੇ ਬਾਰੇ ਕੈਪਟਨ ਰਤਨ ਸਿੰਘ ਜੀ ਨੇ ਜ਼ਿਕਰ ਕੀਤਾ ਸੀ । ਪੰਜਾਬ ਨੂੰ ਬੜੇ ਭਾਰੀ ਗਰੀਵੈਂਸਿਜ਼ ਹਨ ਕਿ ਸਾਡੇ ਹੱਕ ਸਾਨੂੰ ਸੈਂਟਰ ਸਰਕਾਰ ਤੋਂ ਪੂਰੇ ਨਹੀਂ ਮਿਲਦੇ । ਇਥੇ ਇਕ ਮੈਂਬਰ ਸਾਹਿਬ ਨੇ ਜ਼ਿਕਰ ਕੀਤਾ ਕਿ 101 ਕਰੋੜ ਰੁਪਿਆ ਮਿਲਿਆ ਹੈ, ਹੋਰ ਕੀ ਚਾਹੀਦਾ ਹੈ । ਸਪੀਕਰ ਸਾਹਿਬ, ਜਿਤਨੀ ਪੰਜ ਸਾਲਾਂ ਵਿੱਚ ਸਾਨੂੰ ਸੈਂਟਰਲ ਅਸਿਸਟੈਂਸ ਮਿਲਦੀ ਹੈ ਉਹ ਕਾਫੀ ਨਹੀਂ ਹੈ ਔਰ ਉਹ ਜਿਸ ਤਰੀਕੇ ਨਾਲ ਮਿਲਦੀ ਹੈ ਉਹ ਮੈਂ ਆਪ ਨੂੰ ਦੱਸਣਾ ਚਾਹੁੰਦਾ ਹਾਂ । ਜਿਹੜਾ 101 ਕਰੋੜ ਰੁਪਿਆ ਹੈ ਇਸ ਵਿਚੋਂ 70 ਫ਼ੀ ਸਦੀ ਕਰਜ਼ਾ ਹੈ ਔਰ 30 ਫ਼ੀ ਸਦੀ ਜਿਹੜਾ ਹੈ ਉਹ ਗਰਾਂਟ ਹੈ । ਜੇ ਸਿਰਫ 30 ਫ਼ੀ ਸਦੀ ਹੀ ਗਰਾਂਟ ਹੈ ਔਰ ਬਾਕੀ ਦਾ ਰੁਪਿਆ 70 ਫ਼ੀ ਸਦੀ ਕਰਜ਼ੇ ਦੇ ਤੌਰ ਤੇ ਮਿਲਿਆ ਹੈ ਤਾਂ ਇਹ ਫਿਰ ਅਸਿਸਟੈਂਸ ਸਾਰੀ ਕਿਸ ਗੱਲ ਦੀ ਹੈ ? (ਵਿਘਨ) ਜੇ ਸੈਂਟਰ ਦੀ ਸਰਕਾਰ ਸਾਡੇ ਲੋਕਾਂ ਤੋਂ ਸਾਰੇ ਹਿੰਦੋਸਤਾਨ ਦੇ ਲੋਕਾਂ ਤੋਂ ਸੈਂਟਰਲ ਟੈਕਸ ਆਦਿ ਇਕੱਠੇ ਕਰਕੇ ਇਸ ਕਿਸਮ ਦੀ ਅਸਿਸਟੈਂਸ ਦੇਵੇ ਔਰ ਇਸ ਤਰ੍ਹਾਂ ਦੀ ਗੱਲ ਕਰੇ ਤਾਂ ਮੈਂ ਸਮਝਦਾ ਹਾਂ ਕਿ ਇਸ ਤੋਂ ਵੱਧ ਸਾਡੇ ਨਾਲ ਹੋਰ ਬੇਇਨਸਾਫੀ ਵਾਲੀ ਗੱਲ ਨਹੀਂ ਹੋ ਸਕਦੀ । ਪਿਛਲੇ ਸਾਲ 74 ਕਰੋੜ ਰੁਪਿਆ ਸਾਨੂੰ ਸੈਂਟਰ ਤੋਂ ਲੋਨ ਜੋ ਆਇਆ ਸੀ, ਉਹ ਅਸੀਂ

[ਵਿੱਤ ਮੰਤਰੀ]

ਵਾਪਸ ਕੀਤਾ (ਵਿਘਨ) ਮੈਂ, ਸਪੀਕਰ ਸਾਹਿਬ, ਇਹ ਵੀ ਕਹਿਣਾ ਚਾਹੁੰਦਾ ਹਾਂ ਕਿ ਇਹ ਸਿਸਟਮ ਵੀ ਗ਼ਲਤ ਹੈ। ਫਾਇਨੈਂਸ ਕਮਿਸ਼ਨ ਪੰਜ ਸਾਲਾਂ ਬਾਅਦ ਬਣਦਾ ਹੈ ਔਰ ਉਹ ਫਾਇਨੈਂਸ ਕਮਿਸ਼ਨ ਜਲਦੀ ਜਲਦੀ ਇਕ ਸਾਲ ਵਿੱਚ ਫੈਸਲੇ ਕਰ ਦਿੰਦਾ ਹੈ। ਮੈਂ ਸੈਂਟਰ ਦਾ ਧਿਆਨ ਇਸ ਪਾਸੇ ਵਲ ਦੁਆਉਣਾ ਚਾਹੁੰਦਾ ਹਾਂ ਕਿ ਪਰਮਾਨੈਂਟ ਫਾਇਨੈਂਸ ਕਮਿਸ਼ਨ ਬਣਾਇਆ ਜਾਵੇ। (ਵਿਘਨ) ਪੁਲੀਟੀਕਲ ਚੀਜ਼ਾਂ ਇਸ ਵਿਚੋਂ ਖਤਮ ਕਰਕੇ ਇਸ ਗੱਲ ਵਲ ਧਿਆਨ ਦਿੱਤਾ ਜਾਵੇ ਕਿ ਇਕ ਪਰਮਾਨੈਂਟ ਫਾਇਨੈਂਸ ਕਮਿਸ਼ਨ ਬਣਾਇਆ ਜਾਵੇ ਜਿਹੜਾ ਕਿ ਲਗਾਤਾਰ ਇਹ ਚੀਜ਼ਾਂ ਸੋਚੇ। ਕਿਸ ਢੰਗ ਨਾਲ ਟੈਕਸਾਂ ਦੇ ਭਾਰ ਸਾਡੇ ਤੇ ਪੈਂਦੇ ਹਨ। ਜਿਤਨੇ ਜ਼ਿਆਦਾ ਟੈਕਸ ਹਨ ਉਹ ਸੈਂਟਰ ਦੀ ਸਰਕਾਰ ਸਾਡੇ ਕੋਲੋਂ ਲੈ ਜਾਂਦੀ ਹੈ। ਸਪੀਕਰ ਸਾਹਿਬ, ਹੁਣ ਸੈਂਟਰ ਦੀ ਸਰਕਾਰ ਨੇ 23 ਰੁਪਏ ਤੋਂ ਸਾਢੇ ਸੈਂਤੀ ਰੁਪਏ ਖੰਡ ਦੇ ਉਤੇ ਐਕਸਾਈਜ਼ ਡਿਊਟੀ ਵਧਾ ਦਿੱਤੀ ਹੈ।

ਸਪੀਕਰ ਸਾਹਿਬ, ਮੈਂ ਅਰਜ਼ ਕਰਾਂ ਕਿ ਰਾਜਪੁਰੇ ਬਿਸਕੁਟ ਫੈਕਟਰੀ ਹੈ, ਉਸ ਤੇ ਗੌਰਮੈਂਟ ਆਫ਼ ਇੰਡੀਆ ਨੇ 10 ਪ੍ਰਤੀਸ਼ਤ ਐਡਵਲੋਰੈਮ ਟੈਕਸ ਲਗਾ ਦਿੱਤਾ, ਤੰਬਾਕੂ ਤੇ ਲਗਾ ਦਿਤਾ ਅਤੇ ਹੋਰ ਇਸ ਤਰ੍ਹਾਂ ਦੀਆਂ ਕਈ ਚੀਜ਼ਾਂ ਤੇ ਲਗਾ ਦਿਤਾ। ਇਸ ਤਰ੍ਹਾਂ ਪੌਣੇ ਤਿੰਨ ਲੱਖ ਰੁਪਏ ਦੇ ਜਿਹੜੇ ਟੈਕਸ ਹਨ ਗੌਰਮੈਂਟ ਆਫ਼ ਇੰਡੀਆ ਸਾਰੇ ਦੇ ਸਾਰੇ ਆਪ ਲੈ ਗਈ। ਫਿਰ ਇਕ ਹੋਰ ਹੇਰਾ ਫੇਰੀ ਮੈਂ ਸੈਂਟਰ ਦੀ ਸਰਕਾਰ ਦੀ ਦੱਸਦਾ ਹਾਂ। ਅਸੀਂ ਸ਼ੂਗਰ ਤੇ ਸੇਲਜ਼ ਟੈਕਸ ਲਾਉਂਦੇ ਸੀ ਗੌਰਮੈਂਟ ਆਫ਼ ਇੰਡੀਆ ਨੇ ਸਾਡੇ ਨਾਲ ਗੱਲ ਕੀਤੀ ਕਿ ਤੁਸੀਂ ਆਪਣਾ ਟੈਕਸ ਬੰਦ ਕਰ ਦਿਉ, ਅਸੀਂ ਐਡੀਸ਼ਨਲ ਐਕਸਾਈਜ਼ ਡਿਊਟੀ ਲਾਉਂਦੇ ਹਾਂ ਅਤੇ ਤੁਹਾਨੂੰ ਉਸ ਵਿਚੋਂ ਹਿੱਸਾ ਦੇ ਦਿਆਂਗੇ। ਐਡੀਸ਼ਨਲ ਐਕਸਾਈਜ਼ ਡਿਊਟੀ ਉਨ੍ਹਾਂ ਨੇ ਲਾ ਦਿਤੀ ਅਤੇ ਸਾਨੂੰ ਇਕ ਕਰੋੜ ਰੁਪਿਆ ਦਿਤਾ ਗਿਆ। ਲੇਕਿਨ ਐਡੀਸ਼ਨ ਐਕਸਾਈਜ਼ ਡਿਊਟੀ ਦੀ ਰਕਮ ਹਰ ਸਾਲ ਵਧਦੀ ਗਈ। ਪਰ ਸਾਨੂੰ ਜਿਹੜਾ ਰੁਪਿਆ ਮਿਲਦਾ ਹੈ ਉਹ ਉਹੀ ਇਕ ਕਰੋੜ ਹੀ ਮਿਲਦਾ ਹੈ। ਜੇਕਰ ਅਸੀਂ ਸੇਲਜ਼ ਟੈਕਸ ਲਾਈਏ ਤਾਂ ਸਾਨੂੰ 2.32 ਕਰੋੜ ਦੀ ਆਮਦਨ ਆ ਸਕਦੀ ਹੈ, ਪਰ ਸਾਨੂੰ ਸੇਲਜ਼ ਟੈਕਸ ਨਹੀਂ ਲਾਉਣ ਦਿਤਾ। ਚੂੰਕਿ ਉਨ੍ਹਾਂ ਦੀ ਇਹ ਪਾਲਿਸੀ ਹੈ ਕਿ ਇਸ ਸੂਬੇ ਦੀ ਇਕਾਨੋਮੀ ਨੂੰ ਤਕੜਾ ਨਹੀਂ ਹੋਣ ਦੇਣਾ। ਨਤੀਜਾ ਇਹ ਹੋਇਆ ਕਿ ਸਾਨੂੰ ਹਰ ਸਾਲ ਸਵਾ ਕਰੋੜ ਜਾਂ ਡੇਢ ਕਰੋੜ ਰੁਪਏ ਦਾ ਘਾਟਾ ਪੈਂਦਾ ਹੈ। ਜੇ ਕਰ ਇਸ ਪਾਲਿਸੀ ਵਿਚ ਕੋਈ ਚੇਂਜ ਨਾ ਆਈ ਤਾਂ ਸਾਨੂੰ ਹਰ ਸਾਲ ਇਸੇ ਤਰ੍ਹਾਂ ਘਾਟਾ ਪੈਂਦਾ ਰਹੇਗਾ ਅਤੇ ਸਾਡੀ ਇਕਾਨੋਮੀ ਵੀਕ ਹੁੰਦੀ ਚਲੀ ਜਾਏਗੀ।

ਇਸ ਦੇ ਨਾਲ ਹੀ, ਮੈਂ ਇਕ ਇਹ ਅਰਜ਼ ਕਰਨੀ ਚਾਹੁੰਦਾ ਹਾਂ ਕਿ ਟੈਕਸ ਤੋਂ ਆਮਦਨ ਤਾਂ ਸੈਂਟਰ ਦੀ ਸਰਕਾਰ ਨੂੰ ਜਾਵੇ ਪਰ ਜਿੰਨੇ ਵੀ ਡਿਵੈਲਪਮੈਂਟ ਦੇ ਕੰਮ ਹਨ, ਉਹ ਸੂਬੇ ਦੀ ਸਰਕਾਰ ਤੇ ਪੈਂਦੇ ਹਨ। ਸੜਕਾਂ ਬਣਵਾਉਣੀਆਂ ਹੋਣ, ਹਸਪਤਾਲ ਬਣਵਾਉਣੇ ਹੋਣ ਪੰਜਾਬ ਗੌਰਮੈਂਟ ਹੀ ਬਣਵਾਏ। ਥੇਈਂ ਡੈਮ ਹੈ ਉਹ ਵੀ ਪੰਜਾਬ ਗੌਰਮੈਂਟ ਨੂੰ ਬਣਾਉਣਾ ਪੈਂਦਾ ਹੈ, ਉਸ ਲਈ ਵੀ ਸੈਂਟਰ ਦੀ ਸਰਕਾਰ ਤੋਂ ਐਸਿਸਟੈਂਸ ਨਹੀਂ ਮਿਲਦੀ। ਇਸ ਲਈ ਮੈਂ ਅਰਜ਼ ਕਰਾਂ ਕਿ ਜਿਹੜੇ ਫਾਈਨੈਂਨਸ਼ਲ ਰੀਲੇਸ਼ਨਜ਼ ਹਨ, ਪੰਜਾਬ ਗੌਰਮੈਂਟ ਦੇ ਸੈਂਟਰਲ ਗੌਰਮੈਂਟ ਨਾਲ ਉਹ ਨਵੇਂ ਹੋਣੇ ਚਾਹੀਦੇ ਹਨ ਕਿਉਂਕਿ ਜਿਹੜੇ ਇਸ ਵਕਤ ਮੌਜੂਦਾ ਹਨ, ਇਹ ਸੈਂਟਰ ਗੌਰਮੈਂਟ ਦੇ ਹੱਕਾਂ ਦੀ ਹੀ ਸਿਰਫ ਰਖਵਾਲੀ ਕਰਦੇ ਹਨ। ਸੂਬਿਆਂ ਦੀ ਭਲਾਈ ਵਾਸਤੇ ਸੈਂਟਰ ਗੌਰਮੈਂਟ ਨੂੰ ਪੂਰੀ ਅਸਿਸਟੈਂਸ ਦੇਣੀ ਚਾਹੀਦੀ ਹੈ ਤਾਂ ਹੀ ਸੈਂਟਰ ਅਤੇ ਸੂਬਿਆਂ ਦੇ ਆਪਸੀ ਰੀਲੇਸ਼ਨਜ਼ ਚੰਗੇ ਹੋ ਸਕਦੇ ਹਨ। ਸਪੀਕਰ ਸਾਹਿਬ, ਅਸੀਂ ਚਾਹੁੰਦੇ ਹਾਂ ਕਿ ਸੈਂਟਰ ਮਜ਼ਬੂਤ ਹੋਵੇ, ਸਾਡਾ ਡਿਫੈਂਸ ਮਜ਼ਬੂਤ ਹੋਵੇ, ਪਰ ਉਸ ਦੇ ਨਾਲ ਨਾਲ ਸੂਬਿਆਂ ਦੀ ਮਜ਼ਬੂਤੀ ਦਾ ਵੀ ਸੈਂਟਰ ਧਿਆਨ ਰਖੇ।

